ਪੰਜਾਬੀ ਯੂਨੀਵਰਸਿਟੀ

# ਫ਼ਾਰਸੀ-ਪੰਜਾਬੀ ਕੋਸ਼

**Punjabi University**

# Persian-Punjabi Dictionary

پنجابی یونیورسٹی

# فارسی-پنجابی لغت

ਪੰਜਾਬੀ ਯੂਨੀਵਰਸਿਟੀ

ਫ਼ਾਰਸੀ-ਪੰਜਾਬੀ ਕੋਸ਼

Punjabi University

# Persian - Punjabi Dictionary

پنجابی یونیورسٹی

# فارسی-پنجابی لغت


ਸੰਕਲਨਕਰਤਾ

ਡਾ. ਜੀਤ ਸਿੰਘ ਸੀਤਲ

ਸੰਸ਼ੋਧਕ

ਪ੍ਰੋ. ਗੁਲਵੰਤ ਸਿੰਘ

ਮੁੱਖ ਸੰਪਾਦਕ

ਡਾ ਰਾਜਿੰਦਰ ਸਿੰਘ ਲਾਂਬਾ






ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ, ਪਟਿਆਲਾ



ਪੰਜਾਬੀ ਸਾਹਿਤ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# PERSIAN-PUNJABI DICTIONARY

*compiled by*

DR. JEET SINGH SEETAL

# ਫ਼ਾਰਸੀ-ਪੰਜਾਬੀ ਕੋਸ਼

*ਸੰਕਲਨਕਰਤਾ*

ਡਾ. ਜੀਤ ਸਿੰਘ ਸੀਤਲ

*ਸੋਧਕ*

ਪ੍ਰੋ. ਗੁਲਵੰਤ ਸਿੰਘ

*ਮੁੱਖ ਸੰਪਾਦਕ*

ਡਾ. ਰਾਜਿੰਦਰ ਸਿੰਘ ਲਾਂਬਾ

*ਸਹਾਇਕ*

ਸ. ਮਨਮੰਦਰ ਸਿੰਘ ਸੇਖੋਂ
ਡਾ. ਤਾਰਿਕ ਕਫ਼ਾਇਤੁਲਾ
ਡਾ. ਕੁਲਜੀਤ ਚੀਮਾ
ਡਾ. ਸੁਰੀਡ

ISBN 81-7380-213-0

1996
Price : 300-00

Published by Prof. Ranbir Singh, M.A. (English), Ph. D., Registrar,
Punjabi University, Patiala & printed at Ram Printograph, Delhi

# ਦੋ ਸ਼ਬਦ

ਏਹ ਮੰਨੀ-ਪਰਮੰਨੀ ਗੱਲ ਹੈ ਕਿ ਭਾਸ਼ਾ ਦੇ ਅਧਿਐਨ, ਅਧਿਆਪਨ ਅਤੇ ਖੋਜ-ਕਾਰਜ ਲਈ ਕੋਸ਼ ਇਕ ਅਤਿਅੰਤ ਮਹੱਤਵਪੂਰਣ ਅਤੇ ਲਾਭਦਾਇਕ ਸਾਧਨ ਹੈ। ਭਾਸ਼ਾ ਰਾਜਨੀਤਕ ਵਿਵਸਥਾ ਤੋਂ ਪਰਭਾਵਤ ਹੁੰਦੀ ਹੈ। ਇਤਹਾਸ ਸਪੱਸ਼ਟ ਕਰਦਾ ਹੈ ਕਿ ਮੁਸਲਮਾਨ ਬਾਦਸ਼ਾਹਾਂ ਦੇ ਕਈ ਸਦੀਆਂ ਦੇ ਸ਼ਾਸਨ-ਕਾਲ ਵਿਚ ਫ਼ਾਰਸੀ ਨੂੰ ਦਰਬਾਰੀ ਜ਼ਬਾਨ ਦੀ ਹੈਸੀਯਤ ਹਾਸਲ ਸੀ। ਮੁਸਲਮਾਨ ਬਾਦਸ਼ਾਹਾਂ ਨੇ ਜਿਥੇ ਧਾਰਮਕ ਸਿਖਿਆ ਦੇ ਲਈ ਮਸੀਤਾਂ ਬਣਵਾਈਆਂ, ਉਥੇ ਮਦਰੱਸੇ ਵੀ ਬਣਵਾਏ ਜਿਨ੍ਹਾਂ ਵਿਚ ਅਰਬੀ ਅਤੇ ਫ਼ਾਰਸੀ ਪੜ੍ਹਾਈ ਜਾਂਦੀ ਸੀ। ਮੁਸਲਮਾਨਾਂ ਨੇ ਅਰਬੀ ਨੂੰ ਧਾਰਮਕ ਸ਼ਰਧਾ ਵਜੋਂ ਕਬੂਲ ਕੀਤਾ ਅਤੇ ਫ਼ਾਰਸੀ ਨੂੰ ਸਾਹਿਤਕ ਮਨੋਰਥ ਲਈ ਮੁੱਖ ਰਖਿਆ। ਇਸ ਤਰ੍ਹਾਂ ਅਜੇਹੇ ਵਿਦਵਾਨਾਂ ਦੀ ਗਿਣਤੀ ਚੰਗੀ-ਚੋਖੀ ਸੀ ਜੇਹੜੇ ਅਰਬੀ ਅਤੇ ਫ਼ਾਰਸੀ ਦੇ ਮਾਹਰ ਸਨ। ਵਿਦਵਾਨ ਮੌਲਵੀਆਂ ਨੇ ਅਤੇ ਸਾਹਿਤਕ ਪਰਤਿਭਾ ਵਾਲੇ ਵਿਅਕਤੀਆਂ ਨੇ ਪੰਜਾਬੀ ਮਾਧਿਅਮ ਦੁਆਰਾ ਜੇਹੜੀਆਂ ਰਚਨਾਵਾਂ ਕੀਤੀਆਂ, ਓਹਨਾਂ ਵਿਚ ਅਰਬੀ-ਫ਼ਾਰਸੀ ਸ਼ਬਦਾਵਲੀ ਦੀ ਭਰਮਾਰ ਹੈ।

ਫ਼ਾਰਸੀ ਦੇ ਮਾਹਰ ਵਿਦਵਾਨਾਂ ਨੇ ਲੋਕ-ਪ੍ਰਿਯ ਪਰੀਤ-ਕਹਾਣੀਆਂ ਨੂੰ ਫ਼ਾਰਸੀ ਦੁਆਰਾ ਕਾਵਿ-ਬੱਧ ਕੀਤਾ। ਓਹਨਾਂ ਨੇ ਪੰਜਾਬ ਦੇ ਇਤਹਾਸ ਅਤੇ ਪੰਜਾਬੀ ਇਤਹਾਸ ਨਾਲ ਸਬੰਧਤ ਵਿਅਕਤੀਆਂ ਬਾਰੇ ਇਤਹਾਸਕ ਕਿਤਾਬਾਂ ਵੀ ਫ਼ਾਰਸੀ ਵਿਚ ਲਿਖੀਆਂ। ਫ਼ਾਰਸੀ ਦੇ ਵਿਦਵਾਨਾਂ ਨੇ ਫ਼ਾਰਸੀ ਕੋਸ਼ ਤਿਆਰ ਕੀਤੇ। ਮੁਸਲਮਾਨ ਸ਼ਾਸਨ-ਕਾਲ ਦੇ ਅੰਤ ਮਗਰੋਂ ਜਦੋਂ ਬਰਤਾਨਵੀ ਰਾਜ ਕਾਇਮ ਹੋਇਆ ਤਾਂ ਦਫ਼ਤਰੀ ਅਤੇ ਵਿਦਿਅਕ ਲੋੜਾਂ ਲਈ ਉਰਦੂ ਜ਼ਬਾਨ ਦੀ ਵਰਤੋਂ ਸ਼ੁਰੂ ਹੋਣ ਨਾਲ ਫ਼ਾਰਸੀ - ਉਰਦੂ ਕੋਸ਼ ਵੀ ਤਿਆਰ ਕੀਤੇ ਗਏ। ਏਹ ਗੱਲ ਬੜੇ ਫ਼ਖ਼ਰ ਨਾਲ ਕਹੀ ਜਾ ਸਕਦੀ ਹੈ ਕਿ 'ਫ਼ਾਰਸੀ-ਪੰਜਾਬੀ ਕੋਸ਼' ਨੂੰ ਤਿਆਰ ਕਰਨ ਵਿਚ ਪੈਹਲ ਪੰਜਾਬੀ ਯੂਨੀਵਰਸਿਟੀ ਵਲੋਂ ਕੀਤੀ ਗਈ। ਡਾ. ਜੀਤ ਸਿੰਘ ਸੀਤਲ ਦੁਆਰਾ ਤਿਆਰ ਕੀਤੇ ਅਤੇ ਪਰੋਫ਼ੈਸਰ ਗੁਲਵੰਤ ਸਿੰਘ ਦੁਆਰਾ ਸੋਧੇ ਇਸ ਕੋਸ਼ ਦਾ ਸਪੰਾਦਨ ਪੰਜਾਬੀ ਸਾਹਿਤ ਅਧਿਐਨ ਵਿਭਾਗ ਵਲੋਂ ਕੀਤਾ ਗਿਆ।

ਮੈਨੂੰ ਵਿਸ਼ਵਾਸ ਹੈ ਕਿ ਮਧ-ਕਾਲੀਨ ਪੰਜਾਬੀ ਸਾਹਿਤ ਦੇ ਅਧਿਐਨ ਅਤੇ ਵਿਵੇਚਨ ਲਈ ਏਹ ਕੋਸ਼ ਲਾਭਦਾਇਕ ਸਿੱਧ ਹੋਵੇਗਾ।

*ਪੰਜਾਬੀ ਯੂਨੀਵਰਸਿਟੀ*
*ਪਟਿਆਲਾ*

ਜੋਗਿੰਦਰ ਸਿੰਘ ਪੁਆਰ
*ਵਾਈਸ-ਚਾਂਸਲਰ*

# ਭੂਮਿਕਾ

ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਦੇ ਅਮੀਰ ਵਿਰਸੇ ਨੂੰ ਉਜਾਗਰ ਕਰਨ ਅਤੇ ਇਸ ਦਾ ਸਹੀ ਮੁਲਾਂਕਣ ਕਰਨ ਦੇ ਉਦੇਸ਼ ਹਿਤ ਹੀ ਸੰਨ 1967 ਵਿਚ ਪੰਜਾਬੀ ਸਾਹਿਤ ਅਧਿਐਨ ਵਿਭਾਗ ਦੀ ਸਥਾਪਨਾ ਕੀਤੀ ਗਈ ਸੀ। ਇਸ ਵਿਭਾਗ ਵਲੋਂ ਪੰਜਾਬੀ ਲੇਖਕ ਲੜੀ, ਸਾਹਿਤ-ਸਿਧਾਂਤਾਂ ਸੁਬੰਧੀ ਪੁਸਤਕ ਲੜੀ, ਪੰਜਾਬੀ ਸਾਹਿਤ-ਰੂਪਾਂ ਬਾਰੇ ਪੁਸਤਕ ਲੜੀ, ਸਾਹਿਤਕ ਸਵੈ-ਜੀਵਨੀ ਲੜੀ, ਪੁਰਾਤਨ ਹੱਥ-ਲਿਖਤ ਸੰਪਾਦਨ ਲੜੀ, ਅਤੇ ਕੁਝ ਹੋਰ ਫੁਟਕਲ ਯੋਜਨਾਵਾਂ ਅਧੀਨ ਅਨੇਕਾਂ ਪੁਸਤਕਾਂ ਪਰਕਾਸ਼ਤ ਕੀਤੀਆਂ ਗਈਆਂ ਹਨ। ਏਹਨਾਂ ਤੋਂ ਇਲਾਵਾ ਇਸ ਵਿਭਾਗ ਵਲੋਂ ਪੰਜਾਬੀ ਸਾਹਿਤ-ਕੋਸ਼ (ਦੋ ਸੰਸਕਰਣ), ਅਗੰਰੇਜ਼ੀ-ਪੰਜਾਬੀ ਕੋਸ਼ (ਚਾਰ ਸੰਸਕਰਣ), ਭਾਈ ਵੀਰ ਸਿੰਘ ਸਾਹਿਤ-ਕੋਸ਼ ਅਤੇ ਪੰਜਾਬੀ ਸਫ਼ਰਨਾਮਾ ਕੋਸ਼ ਵੀ ਪਰਕਾਸ਼ਤ ਕੀਤੇ ਜਾ ਚੁਕੇ ਹਨ। ਪੰਜਾਬੀ-ਫ਼ਾਰਸੀ ਕੋਸ਼, ਲਹਿੰਦੀ ਕੋਸ਼ ਦੇ ਵੀ ਇਸੇ ਸਾਲ ਪਰਕਾਸ਼ਤ ਹੋਣ ਦੀ ਸੰਭਾਵਨਾ ਹੈ। ਹਥੱਲੀ ਰਚਨਾ 'ਫ਼ਾਰਸੀ-ਪੰਜਾਬੀ ਕੋਸ਼', ਕੋਸ਼ਾਂ ਦੀ ਇਸ ਲੜੀ ਵਿਚ ਇਕ ਮਹੱਤਵਪੂਰਨ ਅਤੇ ਗੌਰਵਮਈ ਵਾਧਾ ਹੈ।

ਕਈ ਸਾਲ ਪੈਹਲਾਂ ਪੰਜਾਬੀ ਦੇ ਅਧਿਆਪਕਾਂ ਦੀ ਕਾਨਫ਼ਰੰਸ ਵਿਚ ਮਤਾ ਪਾਸ ਕੀਤਾ ਗਿਆ ਸੀ ਕਿ ਮੱਧਕਾਲੀਨ ਪੰਜਾਬੀ ਸਾਹਿਤ ਅਤੇ ਪੰਜਾਬ ਦੇ ਇਤਹਾਸ ਦੇ ਅਧਿਐਨ ਲਈ ਇਕ ਫ਼ਾਰਸੀ-ਪੰਜਾਬੀ ਕੋਸ਼ ਤਿਆਰ ਕੀਤਾ ਜਾਵੇ। ਪੰਜਾਬੀ ਅਧਿਆਪਕਾਂ ਦੀ ਇਸ ਮੰਗ ਦੀ ਪੂਰਤੀ ਹਿਤ ਹੀ ਪੰਜਾਬੀ ਯੂਨੀਵਰਸਿਟੀ ਵਲੋਂ ਫ਼ਾਰਸੀ-ਪੰਜਾਬੀ ਕੋਸ਼ ਤਿਆਰ ਕਰਨ ਦਾ ਨਿਰਣਾ ਲਿਆ ਗਿਆ। ਇਸ ਕੋਸ਼ ਦੀ ਤਿਆਰੀ ਦਾ ਕੰਮ ਡਾ ਜੀਤ ਸਿੰਘ ਸੀਤਲ ਹੋਰਾਂ ਨੂੰ ਸੌਂਪਿਆ ਗਿਆ ਜਿਨ੍ਹਾਂ ਨੇ ਬੜੀ ਮੇਹਨਤ ਅਤੇ ਲਗਨ ਨਾਲ ਇਸ ਕੰਮ ਨੂੰ ਨੇਪਰੇ ਚਾੜ੍ਹਿਆ। ਕਾਫ਼ੀ ਸਮਾਂ ਇਸ ਕੋਸ਼ ਦੀ ਛਪਾਈ ਦਾ ਕਾਰਜ ਰੁਕਿਆ ਰਿਹਾ। ਪ੍ਰੋ. ਗੁਲਵੰਤ ਸਿੰਘ ਹੋਰਾਂ ਦੁਆਰਾ ਇਸ ਦੇ ਇੰਦਰਾਜਾਂ ਦੀ ਸੁਧਾਈ ਦੇ ਕਾਰਜ ਨੂੰ ਆਪਣੇ ਜ਼ੁਮੇ ਲੈਣ ਨਾਲ ਇਸ ਕੋਸ਼ ਦੇ ਪਰਕਾਸ਼ਨ ਦੀ ਆਸ ਬਝੀ। ਪ੍ਰੋ. ਗੁਲਵੰਤ ਸਿੰਘ ਹੋਰਾਂ ਦੀ ਕਠਨ ਘਾਲਣਾ ਸਦਕਾ ਹੀ ਫ਼ਾਰਸੀ-ਪੰਜਾਬੀ ਕੋਸ਼ ਛਪਣ ਯੋਗ ਹੋ ਸਕਿਆ ਹੈ। ਏਹ ਦੋਵੇਂ ਵਿਦਵਾਨ ਸਾਡੇ ਵਿਸ਼ੇਸ਼ ਧੰਨਵਾਦ ਦੇ ਪਾਤਰ ਹਨ।

ਇਸ ਕੋਸ਼ ਦੇ ਇੰਦਰਾਜਾਂ ਨੂੰ ਫ਼ਾਰਸੀ ਅੱਖਰ-ਕ੍ਰਮ ਅਨੁਸਾਰ ਰਖਿਆ ਗਿਆ ਹੈ। ਫ਼ਾਰਸੀ ਲਿਪੀ ਤੋਂ ਅਣਜਾਣ ਪਾਠਕਾਂ ਦੀ ਸੁਵਿਧਾ ਲਈ ਕੋਸ਼ ਦੇ ਅਖ਼ੀਰ ਵਿਚ ਇਕ ਅੰਤਿਕਾ(ਵਰਤੋਂ-ਵਿਧੀ) ਸਮਿਲਤ ਕੀਤੀ ਜਾ ਰਹੀ ਹੈ ਜਿਸ ਵਿਚ ਮੂਲ ਫ਼ਾਰਸੀ ਸ਼ਬਦਾਂ ਦਾ ਗੁਰਮੁਖੀ ਲਿਪੀਅੰਤਰਣ, ਗੁਰਮੁਖੀ ਅੱਖਰ-ਕ੍ਰਮ ਅਨੁਸਾਰ ਦਰਜ ਕੀਤਾ ਗਿਆ ਹੈ ਤਾਂ ਜੋ ਅਜੇਹੇ ਪਾਠਕਾਂ ਨੂੰ ਵੀ ਫ਼ਾਰਸੀ ਸ਼ਬਦਾਂ ਦੇ ਅਰਥ ਲਭਣ ਵਿਚ ਸਹਾਇਤਾ ਮਿਲ ਸਕੇ।

ਸ. ਮਨਮੰਦਰ ਸਿੰਘ ਸੇਖੋਂ, ਡਾ. ਤਾਰਿਕ ਕਫ਼ਾਇਤੁੱਲਾ, ਡਾ. ਕੁਲਜੀਤ ਚੀਮਾ, ਡਾ ਨਾਸ਼ਿਰ ਹੁਸੈਨ ਨਕਵੀ ਅਤੇ ਡਾ. ਸੁਰੀਤ ਨੇ ਕੋਸ਼ ਦੀ ਸੁਧਾਈ, ਪਰੈਸ ਕਾਪੀ ਤਿਆਰ ਕਰਨ ਅਤੇ ਪਰਕਾਸ਼ਨ ਵਿਚ ਸਾਡੀ ਸਹਾਇਤਾ ਕੀਤੀ, ਅਸੀਂ ਉਹਨਾਂ ਦੇ ਧੰਨਵਾਦੀ ਹਾਂ। ਕੋਸ਼ ਦੇ ਅੰਤ ਵਿਚ ਲਾਈ ਜਾ ਰਹੀ 'ਅੰਤਿਕਾ' ਦੀ ਤਿਆਰੀ ਲਈ ਸਾਡੇ ਧੰਨਵਾਦ ਦੇ ਪਾਤਰ ਹਨ, ਡਾ ਮੇਵਾ ਸਿੰਘ ਸਿੱਧੂ, ਪਰਮਜੀਤ ਕੌਰ ਅਤੇ ਚਰਨਜੀਤ ਕੌਰ।

ਡਾ. ਹਜ਼ਾਰਾ ਸਿੰਘ, ਤਕਨੀਕੀ ਸਲਾਹਕਾਰ, ਪਬਲੀਕੇਸ਼ਨ ਬਿਊਰੋ ਦੇ ਅਸੀਂ ਵਿਸ਼ੇਸ਼ ਤੌਰ ਤੇ ਰਿਣੀ ਹਾਂ ਜਿਨ੍ਹਾਂ ਦੇ ਸਹਿਯੋਗ ਕਰਕੇ ਹੀ ਇਸ ਕੋਸ਼ ਦੀ ਸੁੰਦਰ ਛਪਾਈ ਸੰਭਵ ਹੋ ਸਕੀ ਹੈ।

ਪੰਜਾਬੀ ਸਾਹਿਤ ਅਧਿਐਨ ਵਿਭਾਗ ਦੁਆਰਾ ਪਰਕਾਸ਼ਤ ਕੀਤੇ ਜਾ ਰਹੇ ਫ਼ਾਰਸੀ-ਪੰਜਾਬੀ ਕੋਸ਼ ਵਿਚ ਰੈਹ ਗਈਆਂ ਤਰੁਟੀਆਂ ਬਾਰੇ ਪਾਠਕਾਂ ਵਲੋਂ ਦਿੱਤੇ ਜਾਣ ਵਾਲੇ ਸੁਝਾਵਾਂ ਦਾ ਸੁਆਗਤ ਹੋਵੇਗਾ ਅਤੇ ਅਸੀਂ ਜਤਨ ਕਰਾਂਗੇ ਕਿ ਅਗਲੇ ਸੰਸਕਰਣ ਵਿਚ ਏਹਨਾਂ ਨੂੰ ਦੂਰ ਕੀਤਾ ਜਾ ਸਕੇ।

ਆਸ ਹੈ, ਪੰਜਾਬੀ ਸਾਹਿਤ ਅਧਿਐਨ ਦੁਆਰਾ ਪਰਕਾਸ਼ਤ ਕੀਤੇ ਜਾ ਰਹੇ ਫ਼ਾਰਸੀ-ਪੰਜਾਬੀ ਕੋਸ਼ ਦਾ ਸਮੁੱਚੇ ਪੰਜਾਬੀ ਸਾਹਿਤ ਜਗਤ ਵਲੋਂ ਅਵੱਸ਼ ਹੀ ਸੁਆਗਤ ਹੋਵੇਗਾ।

ਪੰਜਾਬੀ ਸਾਹਿਤ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਰਾਜਿੰਦਰ ਸਿੰਘ ਲਾਂਬਾ
ਮੁਖੀ

# ا (ਅਲਿਫ)

الف ***ਅਲਿਫ*** : ਅਰਬੀ ਤੇ ਫ਼ਾਰਸੀ ਲਿੱਪੀ ਦਾ ਪੈਹਲਾ ਅੱਖਰ, ਇਸ ਦੀ ਸੰਖਿਆ ਇਕ ਹੈ।

آب ***ਆਬ*** : ਪਾਣੀ, ਜਲ; ਇੱਜ਼ਤ, ਆਬਰੂ, ਸਤਕਾਰ, ਮਾਣ; ਰੌਣਕ, ਆਭਾ; ਤਾਜ਼ਗੀ, ਤਰਾਵਤ; ਦਰਿਆ; ਚਮਕ-ਦਮਕ; ਤਲਵਾਰ ਦਾ ਜੌਹਰ; ਜਵਾਹਰ, ਮੋਤੀ, ਕੀਮਤ; ਕਦਰ; ਖ਼ੂਬੀ; ਤਰਜ਼, ਢੰਗ; ਇਕ ਰੂਮੀ ਮਹੀਨੇ ਦਾ ਨਾਮ।

آبا ***ਆਬਾ*** : (ਅਬ اب ਦਾ ਬੌਹਵਚਨ) ਬਾਪ, ਦਾਦਾ, ਵੱਡੇ -ਵਡੇਰੇ।

آباد ***ਆਬਾਦ*** : ਵੀਰਾਨ ਦੇ ਉਲਟ; ਵਸਿਆ ਹੋਇਆ, ਮਕਾਨਾਂ, ਇਮਾਰਤਾਂ ਤੇ ਵਾਸੀਆਂ ਨਾਲ ਭਰਿਆ ਹੋਇਆ; ਆਫ਼ਰੀਨ (ਇਕ ਅਸੀਸ), ਸ਼ਾਬਾਸ਼; ਨੇਕ ; ਖ਼ੂਬ, ਖ਼ੁਸ਼; ਪਸੰਦ ਕੀਤਾ ਜਾਂਦਾ; ਪਸੰਦੀਦਾ; ਸਰਸਬਜ਼, ਹਰਿਆ-ਭਰਿਆ; ਈਰਾਨੀਆਂ ਦੇ ਸਭ ਤੋਂ ਪੈਹਲੇ ਪੈਗ਼ੰਬਰ ਦਾ ਨਾਮ; ਪੂਰਾ ਪੂਰਾ, ਭਰਿਆ ਹੋਇਆ (ਜਿਵੇਂ ਖ਼ਜ਼ਾਨਾ); ਖੁੱਲ੍ਹਾ ਮੈਦਾਨ; ਚੈਹਲ-ਪੈਹਲ ਤੇ ਰੌਣਕ ਦਾ ਥਾਂ; ਨਾਂਵ ਦੇ ਪਿਛੇ ਲਗਾ ਕੇ (ਪਿਛੇਕੜ) ਸ਼ੈਹਰ ਜਾਂ ਕਸਬੇ ਦਾ ਨਾਮ ਜਿਵੇਂ ਮੁਰਾਦ-ਅਬਾਦ (ਮੁਰਾਦਾਬਾਦ), ਅਕਬਰ-ਅਬਾਦ (ਅਕਬਰਾਬਾਦ)।

آباد آمدی ***ਆਬਾਦ ਆਮਦੀ*** : ਜੀ ਆਇਆਂ।

آبادانی ***ਆਬਾਦਾਨੀ*** : ਵਾਹਿਆ ਹੋਇਆ ਥਾਂ; ਅਬਾਦ ਥਾਂ; ਘੁੱਗ ਵਸਦਾ; ਚੰਗਾ ਲਗਣ ਵਾਲਾ; ਵਾਹੀ; ਅਬਾਦੀ।

آبادکار ***ਆਬਾਦਕਾਰ*** : ਗ਼ੈਰ-ਅਬਾਦ ਇਲਾਕੇ ਨੂੰ ਵਸਾਉਣ ਵਾਲਾ ਵਿਅਕਤੀ।

آبادکاری ***ਆਬਾਦਕਾਰੀ***: ਗ਼ੈਰ-ਅਬਾਦ ਇਲਾਕਿਆਂ ਨੂੰ ਅਬਾਦ ਕਰਨਾ, ਕਿਸੇ ਇਲਾਕੇ ਦੇ ਵਾਸੀਆਂ ਦਾ ਰੋਜ਼ੀ-ਰੋਟੀ ਦੇ ਸਬੰਧ ਵਿਚ ਕਿਸੇ ਹੋਰ ਇਲਾਕੇ ਵਿਚ ਜਾ ਵਸਣਾ।

آبادی ***ਆਬਾਦੀ*** : ਬਸਤੀ, ਪਿੰਡ, ਨਗਰ; ਵਸਨੀਕਾਂ ਦੀ ਗਿਣਤੀ; ਸੁਖ, ਚੈਨ, ਅਰਾਮ; ਗੈਹਮਾ-ਗੈਹਮੀ, ਰੌਣਕ।

آبان ***ਆਬਾਨ*** : ਈਰਾਨੀਆਂ ਦੇ ਅੱਠਵੇਂ ਮਹੀਨੇ ਦਾ ਨਾਮ; ਕਿਸੇ ਈਰਾਨੀ ਮਹੀਨੇ ਦਾ ਦਸਵਾਂ ਦਿਨ; ਅਗਨੀ-ਪੂਜ ਈਰਾਨੀਆਂ ਦੇ ਇਕ ਦੇਵਤੇ ਦਾ ਨਾਮ।

آبپاشی ***ਆਬਪਾਸ਼ੀ*** : ਖੇਤੀ ਨੂੰ ਪਾਣੀ ਦੇਣਾ, ਸਿੰਜਣਾ, ਪਾਣੀ ਦਾ ਛਿੜਕਾ।

آبتاب ***ਆਬਤਾਬ*** : ਚਮਕ, ਲਿਸ਼ਕ; ਰੌਣਕ; ਤਰੋਤਾਜ਼ਗੀ; ਸ਼ਾਨ, ਠਾਠ-ਬਾਠ।

آب تلخ ***ਆਬ-ਏ-ਤਲਖ਼*** : ਕੌੜਾ ਪਾਣੀ, ਖਾਰਾ ਪਾਣੀ; ਅਥਰੂ, ਹੰਝੂ; ਸ਼ਰਾਬ; ਤੇਜ਼ਾਬ।

آب جاودان ***ਆਬ-ਏ-ਜਾਵਿਦਾਂ*** : ਜ਼ਿੰਦਗੀ ਦਾ ਪਾਣੀ,ਆਬ-ਏ-ਹਯਾਤ, ਅੰਮ੍ਰਿਤ।

آب حیات ***ਆਬ-ਏ-ਹਯਾਤ*** ,

آب حیوان ***ਆਬ-ਏ-ਹੈਵਾਂ*** : ਜ਼ਿੰਦਗੀ ਦਾ ਪਾਣੀ, ਅੰਮ੍ਰਿਤ।

آبدار ***ਆਬਦਾਰ*** : ਚਮਕੀਲਾ, ਚਮਕਦਾਰ, ਸਾਫ਼; ਰੌਣਕ ਵਾਲਾ; ਤੇਜ਼ ਧਾਰ ਵਾਲਾ ਹਥਿਆਰ।

آبداری ***ਆਬਦਾਰੀ*** : ਚਮਕ-ਦਮਕ; ਸਫ਼ਾਈ; ਤਲਵਾਰ ਦਾ ਤਿੱਖਾਪਣ ; ਤਲਵਾਰ ਦੀ ਤੇਜ਼ੀ।

آب دیده ***ਆਬ-ਏ-ਦੀਦਾ*** : ਅੱਖਾਂ ਦਾ ਪਾਣੀ ਭਾਵ ਅੱਥਰੂ ।

آبرو ***ਆਬਰੂ*** : ਇੱਜ਼ਤ, ਕਦਰ, ਵਡਿਆਈ; ਸਾਖ, ਇਤਬਾਰ, ਸ਼ਰਮ, ਲਾਜ।

آبرودار ***ਆਬਰੂ ਦਾਰ*** : ਇੱਜ਼ਤ ਵਾਲਾ, ਗ਼ੈਰਤ ਵਾਲਾ।

آبِ زر ***ਆਬ-ਏ-ਜ਼ਰ*** : ਸੋਨੇ ਦਾ ਪਾਣੀ ਜੇਹੜਾ ਚਿਤਰਕਾਰੀ ਜਾਂ ਕਿਤਾਬਤ ਵਿਚ ਕੰਮ ਆਉਂਦਾ ਹੈ; ਝੋਲ।

آب زلال ***ਆਬ-ਏ-ਜ਼ਲਾਲ*** : ਸਾਫ਼ ਪਾਣੀ,ਸਵੱਛ ਜਲ; ਮਿੱਠਾ ਪਾਣੀ; ਨਤਾਰਿਆ ਹੋਇਆ ਪਾਣੀ;ਭਿਜੀ ਹੋਈ ਦਵਾਈ ਦਾ ਪਾਣੀ।

آب زمزم ***ਆਬ-ਏ-ਜ਼ਮਜ਼ਮ*** : ਮੱਕਾ ਸ਼ਰੀਫ਼ ਦਾ ਇਕ ਖ਼ਾਸ ਚਸ਼ਮਾ ਜੇਹੜਾ ਹਜ਼ਰਤ ਇਬਰਾਹੀਮ ਦੇ ਸਮੇਂ ਹਜ਼ਰਤ ਇਸਮਾਈਲ ਦੇ ਅੱਡੀਆਂ ਰਗੜਨ ਪੁਰ ਜਾਰੀ ਹੋਇਆ, ਏਹ ਹੁਣ ਤਕ ਖੂਹ ਦੇ ਰੂਪ ਵਿਚ ਉਥੇ ਮੌਜੂਦ ਹੈ, ਜਿਸ ਨੂੰ ਚਾਹ-ਏ-ਜ਼ਮਜ਼ਮ ਕੈਂਹਦੇ ਹਨ।

آب زندگانی ***ਆਬ-ਏ-ਜ਼ਿੰਦਗਾਨੀ*** : ਜੀਵਨ ਦੇਣ ਵਾਲਾ ਪਾਣੀ, ਆਬ-ਏ-ਹਯਾਤ; ਅੰਮ੍ਰਿਤ।

آبشار ***ਆਬਸ਼ਾਰ*** : ਪਾਣੀ ਦੀ ਧਾਰ ਜੇਹੜੀ ਉਚੇ ਥਾਂ ਤੋਂ ਡਿੱਗੇ, ਝਰਨਾ।

آب شور ***ਆਬ-ਏ-ਸ਼ੋਰ*** : ਖਾਰਾ ਪਾਣੀ,ਸਮੁੰਦਰ ਦਾ ਪਾਣੀ, ਨਮਕੀਨ ਪਾਣੀ;ਗ਼ਮ ਦੇ ਅਥਰੂ।

آب شیریں ***ਆਬ-ਏ-ਸ਼ੀਰੀਂ*** : ਮਿੱਠਾ ਪਾਣੀ, ਸ਼ਰਬਤ।

آبکار ***ਆਬਕਾਰ*** : ਸ਼ਰਾਬ ਵੇਚਣ ਵਾਲਾ, ਕਲਾਲ; ਸੱਕਾ, ਮਾਸ਼ਕੀ।

آبکاری ***ਆਬਕਾਰੀ*** : ਸ਼ਰਾਬ ਕੱਢਣ ਦਾ ਕਾਰਖਾਨਾ ਜਾਂ ਥਾਂ, ਸ਼ਰਾਬ ਕੱਢਣ ਦੀ ਕਿਰਿਆ, ਸ਼ਰਾਬ ਦਾ ਸਰਕਾਰੀ ਕਿੱਤਾ।

آبگاه ***ਆਬਗਾਹ*** : ਤਲਾ; ਹੌਜ਼; ਕੁੱਖ, ਵੱਖੀ।

آبِ گرد ***ਆਬ-ਏ-ਗਰਦ*** : ਅਸਮਾਨ।

آبِ گرد ***ਆਬ-ਏ-ਗਿਰਦ*** : ਘੁੰਮਣ-ਘੇਰੀ, ਭੰਵਰ; ਗਿਰਦਾਬ।

آبگیر ***ਆਬਗੀਰ*** : ਤਲਾ; ਹੌਜ਼; ਜੁਲਾਹਿਆਂ ਦਾ ਇਕ ਸੰਦ ਜਿਸ ਨਾਲ ਤਣੇ ਹੋਏ ਸੂਤ 'ਤੇ ਪਾਣੀ ਛਿੜਕਦੇ ਹਨ।

آبگینه ***ਆਬਗੀਨਾ*** : ਸ਼ੀਸ਼ਾ, ਕੱਚ, ਬਲੌਰ; ਅੰਗੂਰੀ ਸ਼ਰਾਬ।

آبله ***ਆਬਿਲਾ*** : ਛਾਲਾ, ਫਫੋਲਾ, ਫਿਣਸੀ; ਬੁਲਬੁਲਾ; ਚੇਚਕ।

آبله پا ***ਆਬਿਲਾਪਾ*** : ਜਿਸ ਦੇ ਪੈਰਾਂ ਵਿਚ ਛਾਲੇ ਪਏ ਹੋਣ।

آبله دار ***ਆਬਿਲਾਦਾਰ*** : ਛਾਲਿਆਂ ਵਾਲਾ; ਚੇਚਕ ਵਾਲਾ।

آبله فرنگ ***ਆਬਿਲਾ- ਏ-ਫ਼ਰੰਗ*** : ਲਿੰਗ ਦਾ ਇਕ ਰੋਗ, ਜਿਸ ਨਾਲ ਜਲਨ ਹੁੰਦੀ ਹੈ, ਆਤਸ਼ਕ।

آبِ مریم ***ਆਬ-ਏ-ਮਰੀਯਮ*** : ਅੰਗੂਰ ਦਾ ਰਸ, ਅੰਗੂਰੀ ਸ਼ਰਾਬ; ਪਵਿਤਰਤਾ; ਮਰਯਮ ਦੀ ਪਵਿਤਰਤਾ।

آبناء ***ਆਬਨਾਇ*** : ਭੂਗੋਲ ਵਿਚ ਪਾਣੀ ਦਾ ਓਹ ਤੰਗ ਰਸਤਾ ਜੇਹੜਾ ਜ਼ਮੀਨ ਦੇ ਦੋ ਵੱਡੇ ਹਿੱਸਿਆਂ ਨੂੰ ਅੱਡ ਕਰੇ ਅਤੇ ਪਾਣੀ ਦੇ ਦੋ ਹਿੱਸਿਆਂ ਨੂੰ ਮਿਲਾਵੇ।

آب نقره ***ਆਬ-ਏ-ਨੁਕਰਾ*** : ਚਾਂਦੀ ਦਾ ਪਾਣੀ, ਪਾਰਾ।

آبنوس ***ਆਬਨੂਸ*** : ਇਕ ਕਾਲੀ ਲੱਕੜ ਜਿਸ ਤੋਂ ਕਈ ਪਰਕਾਰ ਦਾ ਘਰੇਲੂ ਉੱਤਮ ਸਮਾਨ ਬਣਦਾ ਹੈ, ਸਾਗਵਾਨ, ਟੀਕ।

آبنوسی ***ਆਬਨੂਸੀ*** : ਆਬਨੂਸ ਲੱਕੜ ਦਾ ਬਣਿਆ ਹੋਇਆ; ਕਾਲੇ ਰੰਗ ਦਾ।

آب و تاب ***ਆਬ-ਉ-ਤਾਬ*** : ਚਮਕ-ਦਮਕ, ਸਜ-ਧਜ, ਸ਼ਾਨ-ਸ਼ੌਕਤ, ਠਾਠ-ਬਾਠ; ਰੌਣਕ, ਤਰੋਤਾਜ਼ਗੀ; ਜਲਵਾ।

آب و دانه ***ਆਬ-ਉ-ਦਾਨਾ*** : ਅੰਨ-ਜਲ, ਦਾਣਾ-ਪਾਣੀ; ਰਿਜ਼ਕ; ਖ਼ੁਰਾਕ; ਖਾਣਾ-ਪੀਣਾ।

آب و گل ***ਆਬ-ਉ-ਗਿਲ*** : ਮਨੁੱਖ ਦੀ ਫ਼ਿਤਰਤ; ਮਨੁੱਖ ਦਾ ਖ਼ਮੀਰ; ਗਾਰਾ, ਚਿਕੜ; ਮਨੁੱਖੀ ਸ਼ਰੀਰ।

آب و هوا ***ਆਬ-ਉ-ਹਵਾ*** : ਜਲਵਾਯੂ; ਜਲ ਤੇ ਵਾਯੂ ਦੀ ਹਾਲਤ, ਮੌਸਮ, ਰੁੱਤਾਂ।

آبی ***ਆਬੀ*** : ਪਾਣੀ ਨਾਲ ਸਬੰਧਤ, ਪਾਣੀ ਵਾਲਾ, ਪਾਣੀ ਦਾ, ਪਾਣੀ ਵਿਚ ਰੈਹਣ ਵਾਲਾ; ਭਿੱਜਿਆ ਹੋਇਆ, ਸਜਲ, ਤਰ; ਨੈਹਰੀ ਜਾਂ ਚਾਹੀ ਭੌਂਇ; ਹਲਕਾ ਨੀਲਾ ਰੰਗ; ਇਕ ਪਰਕਾਰ

دਾ ਅੰਗੂਰ; ਸਿੱਲ੍ਹ, ਨਮੀ, ਗਿੱਲਾਪਣ; ਸਰਕਸ਼, ਘਮੰਡੀ ।

**آبیاری** ***ਆਬਯਾਰੀ*** : ਖੇਤਾਂ ਨੂੰ ਪਾਣੀ ਦੇਣ ਦੀ ਕਿਰਿਆ, ਆਬਪਾਸ਼ੀ; ਸਿੰਚਾਈ।

**آبیانہ** ***ਆਬਯਾਨਾ*** : ਨੈਹਰੀ ਪਾਣੀ ਦਾ ਕਰ।

**آت** ***ਆਤ*** : ਘੋੜਾ।

**آتش** ***ਆਤਿਸ਼/ਆਤਸ਼*** : ਅੱਗ, ਅਗਨੀ; ਜਲਨ, ਸੋਜ਼ਸ਼।

**آتش بار** ***ਆਤਿਸ਼ਬਾਰ*** : ਅੱਗ ਵਰ੍ਹਾਉਣ ਵਾਲਾ, ਅੱਗ ਦਾ ਮੀਂਹ ਬਰਸਾਉਣ ਵਾਲਾ; ਗੁਸੈਲਾ, ਭੜਕਾਊ।

**آتش باری** ***ਆਤਿਸ਼ਬਾਰੀ*** : ਅੱਗ ਵਰ੍ਹਾਉਣ ਦੀ ਕਿਰਿਆ, ਗੋਲਾਬਾਰੀ।

**آتش باز** ***ਆਤਿਸ਼ਬਾਜ਼*** : ਆਤਸ਼ਬਾਜ਼ੀ ਬਣਾਉਣ ਵਾਲਾ।

**آتش بازی** ***ਆਤਿਸ਼ਬਾਜ਼ੀ*** : ਅੱਗ ਨਾਲ ਖੇਡ ਦੀ ਕਿਰਿਆ, ਅੱਗ ਦੇ ਖਿਡੌਣੇ, ਜਿਵੇਂ ਫੁਲਝੜੀ, ਮੈਹਤਾਬੀ ਤੇ ਹਵਾਈ ਆਦਿ, ਦਾਰੂ ਸਿੱਕੇ ਦੀਆਂ ਬਣੀਆਂ ਹੋਈਆ ਵਸਤਾਂ।

**آتش بیان** ***ਆਤਿਸ਼ ਬਯਾਨ*** : ਪਰਭਾਵ- ਸ਼ਾਲੀ ਵਕਤਾ ਜਿਸ ਦੀ ਤਕਰੀਰ ਨੂੰ ਸੁਣ ਕੇ ਲੋਕ ਜੋਸ਼ ਵਿਚ ਆ ਜਾਣ, ਕਵੀ, ਸ਼ਾਇਰ।

**آتش پا** ***ਆਤਿਸ਼ ਪਾ*** : ਤੇਜ਼ ਤੁਰਨ ਵਾਲਾ, ਤੇਜ਼ ਰਫ਼ਤਾਰ; ਬੇਕਰਾਰ, ਭੜਕਿਆ ਹੋਇਆ; ਭੜਕਾਉਣ ਵਾਲਾ।

**آتش پارہ** ***ਆਤਿਸ਼ਪਾਰਾ*** : ਚੰਗਿਆੜੀ, ਅੰਗਿਆਰ।

**آتش پرست** ***ਆਤਿਸ਼ਪ੍ਰਸਤ*** : ਅੱਗ ਦੀ ਪੂਜਾ ਕਰਨ ਵਾਲਾ, ਅਗਨੀ-ਪੂਜ; ਜ਼ਰਤੁਸ਼ਤੀ; ਕਾਫ਼ਰ।

**آتش پرستی** ***ਆਤਿਸ਼ਪ੍ਰਸਤੀ*** : ਅੱਗ ਦੀ ਪੂਜਾ ਕਰਨ ਦੀ ਕਿਰਿਆ, ਅਗਨੀ-ਪੂਜਾ, ਕੁਫ਼ਰ।

**آتش دان** ***ਆਤਿਸ਼ਦਾਨ*** : ਅੱਗ ਜਲਾਉਣ ਦਾ ਥਾਂ, ਅੰਗੀਠੀ, ਚੁੱਲ੍ਹਾ।

**آتش کار** ***ਅਤਿਸ਼ਕਾਰ*** : ਬਾਵਰਚੀ, ਰਸੋਈਆ; ਲੁਹਾਰ; ਅੱਗ ਦਾ ਕੰਮ ਕਰਨ ਵਾਲਾ, ਆਤਸ਼ਬਾਜ਼; ਕਾਹਲੀ ਕਰਨ ਵਾਲਾ, ਜਲਦਬਾਜ਼; ਗ਼ਜ਼ਬਨਾਕ, ਭੜਕੀਲਾ; ਬਦਕਾਰ।

**آتش کاری** ***ਆਤਿਸ਼ਕਾਰੀ*** : ਤਲਵਾਰ ਨੂੰ ਜਿਲਾ ਦੇਣ ਦੀ ਕਿਰਿਆ, ਤਲਵਾਰ ਦੀ ਧਾਰ ਤਿੱਖੀ ਕਰਨ ਦੀ ਕਿਰਿਆ, ਤਲਵਾਰ ਚਮਕਾਉਣਾ।

**آتش کدہ** ***ਆਤਿਸ਼ਕਦਾ*** : ਪਾਰਸੀਆਂ ਦਾ ਮੰਦਰ, ਅਗਨੀ-ਮੰਦਰ, ਜ਼ਰਤੁਸ਼ਤੀ ਇਬਾਦਤਖ਼ਾਨਾ (ਜਿਥੇ ਹਰ ਵੇਲੇ ਅੱਗ ਬਲਦੀ ਰੈਂਹਦੀ ਹੈ), ਅੰਗੀਠੀ।

**آتش کدہ بہرام** ***ਆਤਿਸ਼ਕਦਾ-ਏ-ਬਹਿਰਾਮ*** : ਸੂਰਜ ਦਾ ਇਕ ਗਰੈਹ, ਤਾਰਾ-ਮੰਡਲ ਦਾ ਪੈਹਲਾ ਨੱਛਤਰ, ਮੇਖ ਰਾਸ।

**آتش کدہ نمرود** ***ਆਤਿਸ਼ਕਦਾ-ਏ-ਨਮਰੂਦ*** : ਅੱਗ ਦਾ ਵੱਡਾ ਅਲਾਉ ਜਿਸ ਵਿਚ ਨਮਰੂਦ ਬਾਦਸ਼ਾਹ ਨੇ ਹਜ਼ਰਤ ਇਬਰਾਹੀਮ ਨੂੰ ਰੱਬ ਨਾ ਮੰਨਣ ਕਰਕੇ ਸੁੱਟ ਦਿੱਤਾ ਸੀ, ਰੱਬ ਵੱਲੋਂ ਓਹ ਅੱਗ ਦਾ ਅਲਾਉ ਗੁਲਜ਼ਾਰ ਬਣ ਗਿਆ ਤੇ ਹਜ਼ਰਤ ਇਬਰਾਹੀਮ ਨੂੰ ਕੋਈ ਨੁਕਸਾਨ ਨਾ ਪੁੱਜਾ।

**آتش کش** ***ਆਤਿਸ਼ਕਸ਼*** : ਓਹ ਲੋਹੇ ਦੀ ਸੀਖ ਜਿਸ ਨਾਲ ਤੰਦੂਰ ਜਾ ਭੱਠੀ ਦੀ ਅੱਗ ਨੂੰ ਉੱਥਲਦੇ ਪੁੱਥਲਦੇ ਹਨ, ਲੋਹੇ ਦੀ ਲੰਮੀ ਕੁੰਡੀ।

**آتش گیر** ***ਆਤਿਸ਼ਗੀਰ*** : ਅੱਗ ਫੜਨ ਵਾਲਾ ਸੰਦ, ਚਿਮਟਾ, ਸੰਨ੍ਹੀ, ਓਹ ਚੀਜ਼ ਜਿਸ ਨੂੰ ਛੇਤੀ ਅੱਗ ਲੱਗ ਸਕੇ; ਛੇਤੀ ਭੜਕ ਉਠਣ ਵਾਲੀ ਚੀਜ਼।

**آتش مزاج** ***ਆਤਿਸ਼ ਮਿਜ਼ਾਜ*** : ਗਰਮ ਸੁਭਾ ਵਾਲਾ, ਗੁਸੈਲਾ, ਗ਼ਜ਼ਬਨਾਕ।

**آتش نمرود** ***ਆਤਿਸ਼-ਏ-ਨਮਰੂਦ*** : ਅੱਗ ਜੇਹੜੀ ਨਮਰੂਦ ਨੇ ਹਜ਼ਰਤ ਇਬਰਾਹੀਮ ਨੂੰ ਜਿਊਂਦਾ ਸਾੜਨ ਲਈ ਜਲਵਾਈ ਸੀ, ਅਤੇ ਓਹ ਖ਼ੁਦਾ ਦੇ ਹੁਕਮ ਨਾਲ ਫੁਲਵਾੜੀ ਬਣ ਗਈ ਸੀ।

**آتش و آب** ***ਆਤਿਸ਼-ਉ-ਆਬ*** : ਤਲਵਾਰ, ਖੰਜਰ।

**آتش ہندی** ***ਆਤਿਸ਼-ਏ-ਹਿੰਦੀ*** : ਹਿੰਦੁਸਤਾਨ ਦੀ ਤਲਵਾਰ, ਹਿੰਦੀ ਤਲਵਾਰ।

**آخر** ***ਆਖ਼ਰ*** : ਦੂਜਾ, ਦੂਸਰਾ; ਇਕ ਹੋਰ।

**آخر** ***ਆਖ਼ਿਰ*** : ਅੱਵਲ **اول** ਦਾ ਵਿਪਰਿਆਏਵਾਚੀ; ਪਿਛਲਾ, ਅਖ਼ੀਰਲਾ; ਹੱਦ, ਅੰਤ, ਖ਼ਤਮ; ਮੌਤ, ਮੌਤ ਦਾ ਸਮਾਂ।

**آخر** ***ਆਖ਼ੁਰ*** : ਗਲਮੇ ਦੀ ਗੋਲ ਹੱਡੀ, ਹੰਸਲੀ, ਹੱਸ; ਆਖ਼ੋਰ **آخور** ਦਾ ਛੋਟਾ ਰੂਪ ਭਾਵ ਘੋੜੇ ਦੇ ਘਾਹ-ਪੱਠੇ ਖਾਣ ਦੀ ਥਾਂ, ਖੁਰਲੀ।

**آخرالامر** ***ਆਖ਼ਿਰੁਲ-ਅਮਰ*** : ਅੰਤ ਨੂੰ; ਆਖ਼ਰਕਾਰ।

**آخرالزماں** ***ਆਖ਼ਿਰੁਜ਼-ਜ਼ਮਾਂ*** ਕਿਆਮਤ ਦੇ ਨੇੜੇ ਆਉਣ ਦਾ ਸਮਾਂ, ਅਖ਼ੀਰੀ ਵੇਲਾ, ਮੌਤ ਦਾ ਸਮਾਂ, ਅੰਤਲੇ ਦਿਨ, ਖ਼ਾਤਮੇ ਦਾ ਵਕਤ, ਪਤਨ ਦੇ ਦਿਨ, ਬੁਢਾਪਾ।

**آخرت** ***ਆਖ਼ਿਰਤ*** : ਅਖ਼ੀਰ, ਅੰਜਾਮ, ਅੰਤ; ਕਿਆਮਤ, ਪਰਲੋ, ਓਹ ਦੁਨੀਆ ਜਿੱਥੇ ਮਰਨ ਉਪਰੰਤ ਇਨਸਾਨ ਦੀ ਰੂਹ ਜਾਵੇਗੀ, ਦੂਜਾ ਜਹਾਨ, ਦੂਜੀ ਦੁਨੀਆ, ਪਰਲੋਕ।

**آخر سفر** ***ਆਖ਼ਿਰ ਸਫ਼ਰ*** : ਅਖੀਰਲਾ ਸਫ਼ਰ; ਅੰਤਮ ਯਾਤਰਾ; ਮੌਤ, ਅੰਤ।

**آخر کلام** ***ਆਖ਼ਿਰ ਕਲਾਮ*** : ਤੌਹੀਦ ਦਾ ਕਲਮਾ ਅਰਥਾਤ "ਲਾ ਇਲਾਹ ਇਲ ਲੱਲਾਹ"।

**آخرکلام الھی** ***ਆਖ਼ਿਰ-ਕਲਾਮ-ਏ-ਇਲਾਹੀ*** : ਖ਼ੁਦਾ ਦਾ ਆਖ਼ਰੀ ਕਲਾਮ, ਖ਼ੁਦਾ ਦੀ ਅਖ਼ੀਰਲੀ ਪੁਸਤਕ, ਕੁਰਾਨ ਸ਼ਰੀਫ਼, ਕੁਰਾਨ-ਏ-ਪਾਕ।

**آخور** ***ਆਖ਼ੁਰ*** : ਅਸਤਬਲ, ਘੋੜਿਆਂ ਦੇ ਘਾਹ ਖਾਣ ਦਾ ਸਥਾਨ, ਖੁਰਲੀ; ਜੇਹੜਾ ਘਾਹ ਘੋੜਿਆਂ ਦੇ ਖਾਣ ਪਿਛੋਂ ਬਚ ਰਹੇ; ਘੋੜਿਆਂ ਦਾ ਘਾਹ, ਬੈਹਣ ਦੀ ਥਾਂ।

**آخورک** ***ਆਖ਼ੁਰਕ*** : ਆਖ਼ੁਰ **آخور** ਦਾ ਲਘੂਵਾਚੀ ਰੂਪ, ਛੋਟਾ ਅਸਤਬਲ।

**آخور سالار** ***ਆਖ਼ੁਰਸਾਲਾਰ***

**آخورچی** ***ਆਖ਼ੁਰਚੀ*** : ਅਸਤਬਲ ਦਾ ਦਰੋਗਾ; ਤਬੇਲੇ ਦਾ ਪਰਬੰਧਕ।

**آخون** ***ਆਖ਼ੁਨ*** , **آخوند** ***ਆਖ਼ੁਵੰਦ*** : ਉਸਤਾਦ, ਅਧਿਆਪਕ; ਧਰਮ ਪਰਚਾਰਕ; ਉਤਮ ਬੁਲਾਰਾ।

**آتشه** ***ਆਤਿਸ਼ਾ*** : ਅੱਗ 'ਚੋਂ ਕੱਢਿਆ ਹੋਇਆ; ਤੇਜ਼ ਸ਼ਰਾਬ।

**آتشی** ***ਆਤਿਸ਼ੀ*** : ਅੱਗ ਨਾਲ ਸਬੰਧ ਰੱਖਣ ਵਾਲਾ।

**آتشین** ***ਆਤਿਸ਼ੀਨ*** : ਅੱਗ ਤੋਂ ਬਣਿਆ ਹੋਇਆ; ਗਰਮ-ਮਿਜ਼ਾਜ।

**آثار** ***ਆਸਾਰ*** : (ਅਸਰ **اثر** ਦਾ ਬੌਹਵਚਨ) ਨਿਸ਼ਾਨੀਆਂ, ਪੁਰਾਣੀਆਂ ਇਮਾਰਤਾਂ ਦੇ ਨਿਸ਼ਾਨ, ਪੁਰਾਤੱਤਵ, ਖੰਡਰ; ਪੈੜਾਂ, ਪਗ-ਚਿੰਨ੍ਹ; ਜੇਹੜੀ ਚੀਜ਼ ਮਰਨ ਪਿਛੋਂ ਬਾਕੀ ਰਹੇ; ਇਤਿਹਾਸ-ਵਿਦਿਆ; ਇਲਮ-ਏ- ਹਦੀਸ, ਸੁੰਨਤ-ਏ-ਰਸੂਲ; ਤਾਸੀਰਾਂ, ਵਿਸ਼ੇਸ਼ ਸੁਭਾ, ਨੀਂਹ; ਲੱਛਣ; ਕੰਧ ਦੀ ਚੁੜਾਈ ; ਤੌਰ ਤਰੀਕੇ।

**آثام** ***ਆਸਾਮ*** : (ਸਮ **ثم** ਦਾ ਬੌਹਵਚਨ) ਗੁਨਾਹ, ਪਾਪ, ਕਸੂਰ, ਅਯੋਗ ਕੰਮ।

**آثم** ***ਆਸਿਮ*** : ਗੁਨਾਹਗਾਰ, ਪਾਪੀ।

**آثمین** ***ਆਸਮੀਨ*** : (ਆਸਿਮ **آثم** ਦਾ ਬੌਹਵਚਨ) ਗੁਨਾਹਗਾਰ ਲੋਕ, ਪਾਪੀ ਪੁਰਸ਼।

**آجال** ***ਆਜਾਲ*** : (ਆਜਿਲ **آجل** ਦਾ ਬੌਹਵਚਨ) ਮੌਤਾਂ, ਮੌਤ ਦੇ ਵਕਤ; ਨਿਸਚਤ ਮਿਆਦਾਂ; ਮਿਥੇ ਸਮੇਂ।

**آجل** ***ਆਜਿਲ*** : ਚਿਰ ਪਿਛੋਂ ਆਉਣ ਵਾਲਾ, ਕਿਆਮਤ।

**آچا** ***ਆਚਾ*** : ਬਾਪ, ਪਿਤਾ, ਪਿਉ, ਦਾਦਾ, ਬਾਬਾ, ਨਾਨਾ; ਪੁਰਾਣਾ ਨੌਕਰ, ਬੁੱਢੀ ਨੌਕਰਾਣੀ, ਦਾਈ, ਆਇਆ।

**آچار** ***ਆਚਾਰ*** : ਪਰਸਿਧ ਵਸਤੂ ਅਚਾਰ; ਮਿਲਾਵਟ, ਮਿਸ਼ਰਨ; ਇਕ ਪਰਕਾਰ ਦੀ ਖਟਾਸ।

**آحاد** ***ਆਹਾਦ*** : (ਅਹਦ **احد** ਦਾ ਬੌਹਵਚਨ) ਇਕਾਈਆਂ, ਇਕ ਤੋਂ ਨੌਂ ਤਕ ਗਿਣਤੀ; ਆਮ ਲੋਕ, ਜਨ-ਸਧਾਰਨ; ਐਤਵਾਰ ਦਾ ਦਿਨ।

**آخ** ***ਆਖ*** : ਸ਼ਾਬਾਸ਼ ਦਾ ਸ਼ਬਦ, ਵਾਹ ਵਾਹ, ਆਫ਼ਰੀਨ; ਫ਼ਰਿਆਦ।

**آخذ** ***ਆਖ਼ਿਜ਼*** : ਅਖ਼ਜ਼ **اخذ** ਕੱਢਣ ਵਾਲਾ, ਫੜਨ ਵਾਲਾ, ਲੈਣ ਵਾਲਾ, ਗਰੈਹਣ ਕਰਨ ਵਾਲਾ, ਇਖ਼ਤਿਆਰ ਕਰਨ ਵਾਲਾ।

**آداب** ***ਆਦਾਬ*** : (ਅਦਬ ادب ਦਾ ਬੌਹਵਚਨ) ਚੰਗੇ ਤੌਰ-ਤਰੀਕੇ, ਸਲੀਕਾ, ਚੰਗੇ ਵਿਵਹਾਰ ਦੇ ਅਸੂਲ; ਅਦਬ-ਅਦਾਬ, ਰੁਤਬੇ ਦਾ ਲਿਹਾਜ਼; ਸਤਕਾਰ ਨਾਲ ਸਲਾਮ ਕਰਨਾ, ਸਤਕਾਰ ਦੇ ਸ਼ਬਦ।

**آدر** ***ਆਦਰ*** , **آدش** ***ਆਦਿਸ਼*** : ਆਜ਼ਰ (آذر); ਅੱਗ, ਅਗਨੀ।

**آدم** ***ਆਦਮ*** : ਆਦਮੀ, ਇਨਸਾਨ; ਪੈਹਲਾ ਆਦਮੀ, ਆਦਿ ਮਨੁੱਖ, ਜਿਸ ਤੋਂ ਮੁਨੱਖਾਂ ਦੀ ਨਸਲ ਸ਼ੁਰੂ ਹੋਈ, ਸਾਰੇ ਇਨਸਾਨਾਂ ਦਾ ਬਾਪ।

**آدم آبی** ***ਆਦਮ-ਏ-ਆਬੀ*** : ਪਾਣੀ ਦਾ ਆਦਮੀ, ਜਲ ਮਾਣਸ, ਇਕ ਪਸ਼ੂ ਜੇਹੜਾ ਆਦਮੀ ਨਾਲ ਮਿਲਦਾ-ਜੁਲਦਾ ਹੈ ਅਤੇ ਪਾਣੀ ਵਿਚ ਰੈਂਹਦਾ ਹੈ।

**آدمِ ثانی** ***ਆਦਮ-ਏ-ਸਾਨੀ*** : ਹਜ਼ਰਤ ਨੂਹ, ਜਿਸ ਨੇ ਮਨੁੱਖ ਤੇ ਜੀਵ ਜੰਤੂ ਨੂੰ ਵੱਡੇ ਤੂਫ਼ਾਨ 'ਚੋਂ ਆਪਣੇ ਬੇੜੇ ਰਾਹੀਂ ਬਚਾ ਲਿਆ ਸੀ।

**آدم خور** ***ਆਦਮ ਖ਼ੋਰ*** : ਆਦਮੀ ਨੂੰ ਖਾਣ ਵਾਲਾ, ਬਨ-ਮਾਣਸ।

**آدم سر** ***ਆਦਮ ਸਰ*** : ਜਿਸ ਦੇ ਸਿਰ ਦੇ ਵਾਲ ਨਾ ਹੋਣ, ਗੰਜਾ।

**آدم شناس** ***ਆਦਮ ਸ਼ਿਨਾਸ*** : ਮਾਨਵ ਜਾਤੀ ਨੂੰ ਜਾਣਨ ਪਛਾਣਨ ਵਾਲਾ।

**آدم گری** ***ਆਦਮਗਰੀ*** : ਮਨੁੱਖਤਾ, ਮਾਨਵਤਾ; ਬਹਾਦਰੀ, ਸੂਰਮਗਤੀ।

**آدمی** ***ਆਦਮੀ*** : ਆਦਮ ਦੀ ਔਲਾਦ, ਇਨਸਾਨ; ਮਨੁੱਖ ਮਾਤਰ, ਮਨੁੱਖ ਜਾਤੀ, ਇਨਸਾਨੀ ਅਖ਼ਲਾਕ ਵਾਲਾ; ਮੁਲਾਜ਼ਮ, ਨੌਕਰ, ਏਲਚੀ।

**آدمیان** ***ਆਦਮੀਜਾਨ*** : (ਆਦਮੀ آدمی ਦਾ ਬੌਹਵਚਨ) ਮਨੁੱਖ (ਬੌਹਤੇ), ਆਦਮਜ਼ਾਦੇ।

**آدمی بچہ** ***ਆਦਮੀਬੱਚਾ*** : ਬੱਚਾ, ਬਾਲਕ।

**آدمی زاد** ***ਆਦਮੀਜ਼ਾਦ*** ,

**آدمی زادہ** ***ਆਦਮੀਜ਼ਾਦਾ*** : ਮਨੁੱਖ ਦਾ ਪੁੱਤਰ; ਮਨੁੱਖ (ਆਦਮੀ)।

**آدمیت** ***ਆਦਮੀਯਤ*** : ਮਨੁੱਖਤਾ; ਮਾਨਵਤਾ; ਅਖ਼ਲਾਕ, ਮਿਲਣਸਾਰੀ; ਅਕਲ, ਸ਼ਊਰ, ਸਮਝ।

**آدیش** ***ਆਦੀਸ਼*** , **آدش** ***ਆਦਿਸ਼*** : ਆਤਸ਼, ਅੱਗ।

**آدینہ** ***ਆਦੀਨਾ*** : ਜੁਮਾ, ਸ਼ੁਕਰਵਾਰ।

**آدینہ بازار** ***ਆਦੀਨਾ ਬਾਜ਼ਾਰ*** : ਜੁਮੇ ਦੇ ਦਿਨ ਨਮਾਜ਼ ਪਿਛੋਂ ਲੱਗਣ ਵਾਲਾ ਬਜ਼ਾਰ, ਜੁਮਾ ਬਜ਼ਾਰ।

**آذار** ***ਆਜ਼ਾਰ*** : ਇਕ ਰੂਮੀ ਮਹੀਨੇ ਦਾ ਨਾਮ ਜੋ ਚੇਤਰ ਦੇ ਨੇੜੇ ਤੇੜੇ ਆਉਂਦਾ ਹੈ।

**آذاری** ***ਆਜ਼ਾਰੀ*** : ਰੂਮੀ ਮਹੀਨੇ 'ਆਜ਼ਾਰ' آذار ਨਾਲ ਸਬੰਧਤ।

**آذان** ***ਆਜ਼ਾਨ*** : (ਉਜ਼ਨ اذن ਦਾ ਬੌਹਵਚਨ) ਕੰਨ, ਸਰਵਣ; ਕੰਨ ਵਿਚ ਅਵਾਜ਼ ਪੌਹਚਾਉਣਾ; ਨਮਾਜ਼ ਵਾਸਤੇ ਬੁਲਾਉਣ ਦੀ ਅਵਾਜ਼; ਮੁਰਗੇ ਦਾ ਬੋਲਣਾ, ਬਾਂਗ।

**آذر** ***ਆਜ਼ਰ*** : ਅੱਗ, ਅਗਨੀ, ਇਕ ਫ਼ਰਿਸ਼ਤੇ ਦਾ ਨਾਮ; ਸ਼ਮਸੀ ਸਾਲ ਦਾ ਨੌਵਾਂ ਮਹੀਨਾ, ਹਰ ਸ਼ਮਸੀ ਮਹੀਨੇ ਦਾ ਨੌਵਾਂ ਦਿਨ।

**آذر آبادگان** ***ਆਜ਼ਰ ਆਬਾਦਗਾਨ*** , **آذر بائیجان** ***ਆਜ਼ਰਬਾਈਜਾਨ*** : ਈਰਾਨ ਦੇ ਉਤਰ ਵਿਚ ਇਕ ਦੇਸ਼; ਇਥੇ ਬੌਹਤ ਸਾਰੇ ਅਗਨੀ ਮੰਦਰ ਜਾਂ ਬੁਤਖ਼ਾਨੇ ਹੋਣ ਕਾਰਨ ਏਹ ਨਾਮ ਪਰਸਿੱਧ ਹੋਇਆ।

**آذر پرست** ***ਆਜ਼ਰਪ੍ਰਸਤ*** : ਅੱਗ ਨੂੰ ਪੂਜਣ ਵਾਲਾ, ਜ਼ਰਤੁਸ਼ਤੀ।

**آذر گشپ** ***ਆਜ਼ਰ ਗਸ਼ਪ*** : ਗਸ਼ਤਾਸਪ ਦੇ ਅਗਨੀ-ਮੰਦਰ ਦਾ ਨਾਮ ਜੇਹੜਾ ਉਸ ਨੇ ਬੱਲਖ਼ ਵਿਖੇ ਬਣਵਾਇਆ ਸੀ। ਅੱਗ ਮੰਦਰ, ਅੱਗ ਦਾ ਫ਼ਰਿਸ਼ਤਾ; ਬਿਜਲੀ, ਅੱਗ; ਅੱਗਨੀ-ਪੂਜ।

**آذرنگ** ***ਆਜ਼ਰੰਗ*** : ਅੱਗ, ਅਗਨੀ; ਰੋਸ਼ਨ, ਉੱਜਲ, ਨੂਰਾਨੀ; ਹਲਾਕਤ, ਘਾਤ; ਸਖ਼ਤੀ; ਮੇਹਨਤ; ਰੰਜ, ਅਫ਼ਸੋਸ।

**آذقہ** ***ਆਜ਼ੁਕ਼ਾ*** , **آذوقہ** ***ਆਜ਼ੂਕ਼ਾ*** : ਥੋੜੀ ਖ਼ੁਰਾਕ, ਅਲਪ ਆਹਾਰ; ਰਸਦ, ਘੱਟ ਤਨਖ਼ਾਹ; ਪੰਛੀ ਦਾ ਚੋਗਾ।

**آذین** ***ਆਜ਼ੀਨ*** : ਰਸਮ ਰਿਵਾਜ; ਸਜਾਵਟ, ਆਰਾਇਸ਼ (ਜਲੂਸ ਆਦਿ ਸਮੇਂ ਬਜ਼ਾਰ ਜਾਂ ਸ਼ੈਹਰ ਦੀ); ਮਧਾਣੀ।

**آران** ***ਆਰਾਨ***: ਆਜ਼ਰਬਾਈਜਾਨ ਪਰਾਂਤ ਦਾ ਨਾਮ; ਕਾਸ਼ਾਨ ਦੇ ਇਲਾਕੇ ਦਾ ਖੋਤਾ (ਗਧਾ) ਜੋ ਬੜਾ ਤਾਕਤਵਰ ਹੁੰਦਾ ਹੈ; ਕੂਹਣੀ।

**آرانی** ***ਆਰਾਨੀ*** : ਆਰਾਨ **آران** ਨਾਲ ਸਬੰਧਤ; ਅਰਾਨੀ ਗਧਾ।

**آرایش** ***ਆਰਾਇਸ਼*** : ਸਜਾਵਟ, ਸ਼ਿੰਗਾਰ; ਮਕਾਨ ਦੇ ਫ਼ਰਸ਼ਾਂ ਤੇ ਦਰੀਆਂ ਨਾਲ ਸਜਾਵਟ।

**آرد** ***ਆਰਦ*** : ਆਟਾ।

**آرد بیز** ***ਆਰਦ-ਬੇਜ਼*** : ਛਾਣਨੀ।

**آرد روغن** ***ਆਰਦ-ਰੋਗ਼ਨ*** : ਇਕ ਪਰਕਾਰ ਦੀ ਮਿਠਿਆਈ।

**آردشیر** ***ਆਰਦਸ਼ੀਰ*** : ਦੁੱਧ ਤੇ ਆਟੇ ਦਾ ਹਲਵਾ।

**آرداه** ***ਆਰਦਾ*** : ਰੋਟੀ, ਭੋਜਨ।

**آرزم** ***ਆਰਜ਼ਮ*** : ਲੜਾਈ, ਜੰਗ, ਯੁੱਧ, ਸਾਕਾ।

**آرزو** ***ਆਰਜ਼ੂ*** : ਚਾਹ, ਲਾਲਸਾ, ਤਮੰਨਾ, ਇੱਛਾ, ਹਸਰਤ; ਆਸ, ਉਮੀਦ; ਲੋੜ, ਜ਼ਰੂਰਤ; ਮੁਰਾਦ, ਮਕਸਦ, ਮਤਲਬ।

**آرزومند** ***ਆਰਜ਼ੂਮੰਦ*** : ਚਾਹਵਾਨ, ਆਸ਼ਕ।

**آرزومندی** ***ਆਰਜ਼ੂਮੰਦੀ*** : ਚਾਹ, ਤਮੰਨਾ, ਉੱਮੀਦਵਾਰੀ, ਭੁੱਖ।

**آرش** ***ਆਰਸ਼*** : ਇਕ ਪਰਸਿੱਧ ਤੀਰ-ਅੰਦਾਜ਼ ਦਾ ਨਾਮ ਜਿਸ ਨੇ ਆਪਣਾ ਇਕ ਤੀਰ ਚਾਲ੍ਹੀ ਪੜਾਵਾਂ ਦੇ ਫ਼ਾਸਲੇ 'ਤੇ ਪੌਹਚਾ ਦਿੱਤਾ ਸੀ; ਕੈਕਬਾਦ ਬਾਦਸ਼ਾਹ ਦਾ ਦੂਜਾ ਪੁੱਤਰ।

**آرش** ***ਆਰਿਸ਼*** : ਮਤਲਬ, ਭਾਵ; ਮਹੱਤਾ।

**آرمان** ***ਆਰਮਾਨ*** : ਖ਼ਾਹਸ਼ ,ਚਾਹ, ਹਸਰਤ।

**آرنج** ***ਆਰੰਜ*** : ਕੂਹਣੀ।

**آروغ** ***ਆਰੂਗ਼*** , **آروق** ***ਆਰੂਕ਼*** : ਡਕਾਰ।

**آره** ***ਆਰਾ*** : ਮਸੂੜੇ।

**آری** ***ਆਰੇ*** : ਹਾਂ; ਠੀਕ ਹੈ, ਬੇਸ਼ਕ।

**آز** ***ਆਜ਼*** : ਲਾਲਚ, ਹਿਰਸ, ਲੋਭ; ਪਿਆਰ, ਚਾਹ; ਇਕ ਸ਼ੈਹਰ ਦਾ ਨਾਮ।

**آز پیشه** ***ਆਜ਼ ਪੇਸ਼ਾ*** : ਮਿਤਰਤਾ ਦੇ ਸੁਭਾ ਵਾਲਾ, ਮਿਲਣਸਾਰ, ਨੇਕ ਨੀਯਤ।

**آزاد** ***ਆਜ਼ਾਦ*** : ਸੁਤੰਤਰ, ਖੁੱਲ੍ਹਾ, ਅਸਬੰਧਤ,

**آئین بند** ***ਆਈਨ ਬੰਦ*** : ਜੜਿਆ ਹੋਇਆ, ਜੜਾਊ; ਸਜਿਆ, ਸਜਾਇਆ ਗਿਆ (ਝੰਡੀਆਂ ਆਦਿ ਨਾਲ)।

**آرا** ***ਆਰਾ*** : (ਰਾਯ **رای** ਦਾ ਬੌਹਵਚਨ) ਰਾਵਾਂ, ਮਸ਼ਵਰੇ, ਖ਼ਿਆਲਾਤ; ਅਕਲਾਂ; ਨਜ਼ਰੀਏ, ਦ੍ਰਿਸ਼ਟੀਕੋਣ; ਸਿਧਾਂਤ; ਵਿਸ਼ਵਾਸ।

**آرابه** ***ਆਰਾਬਾ*** : ਭਾਰ ਢੋਣ ਦਾ ਰੇੜ੍ਹਾ, ਗੱਡਾ, ਛਕੜਾ; ਪਹੀਆ।

**آرابه کش** ***ਆਰਾਬਾ ਕਸ਼*** : ਗੱਡਾ ਖਿੱਚਣ ਵਾਲਾ; ਗਾਡੀ।

**آراستن** ***ਆਰਾਸਤਨ*** : ਸਜਾਉਣਾ, ਸੰਵਾਰਨਾ, ਸ਼ਿੰਗਾਰਨਾ; ਸ਼ਿੰਗਾਰ ਆਦਿ ਲਾਉਣਾ; ਤਰਤੀਬ ਸਿਰ ਰਖਣਾ।

**آراستگی** ***ਆਰਾਸਤਗੀ*** : ਸਜਾਵਟ, ਬਣਾ-ਸ਼ਿੰਗਾਰ, ਸਜ-ਧਜ।

**آراسته** ***ਆਰਾਸਤਾ*** : ਸਜਾਇਆ ਹੋਇਆ, ਸੰਵਾਰਿਆ ਹੋਇਆ, ਸਜਿਆ ਹੋਇਆ, ਸ਼ਿੰਗਾਰਿਆ ਹੋਇਆ; ਬਣਾਇਆ ਹੋਇਆ, ਫ਼ਰਸ਼ ਤੇ ਦਰੀਆਂ ਨਾਲ ਸਜਾਇਆ ਹੋਇਆ (ਕਮਰਾ); ਤਿਆਰ।

**آرام** ***ਆਰਾਮ*** : ਸੁਖ, ਚੈਨ, ਰਾਹਤ; ਸ਼ਾਂਤੀ; ਸਕੂਨ; ਠੈਹਰਾ, ਟਿਕਾ, ਤਸੱਲੀ; ਫ਼ੁਰਸਤ, ਵੇਹਲ, ਛੁੱਟੀ, ਵਕਫ਼ਾ, ਫ਼ਾਇਦਾ, ਨਫ਼ਾ; ਸ਼ਕਤੀ, ਤਾਕਤ।

**آرام پسند** ***ਆਰਾਮਪਸੰਦ*** ,

**آرام طلب** ***ਆਰਾਮ ਤ਼ਲਬ*** : ਸੁਖ ਦਾ ਚਾਹਵਾਨ, ਅਰਾਮ ਦਾ ਸ਼ੁਕੀਨ, ਸੁਖ-ਰੈਹਣਾ; ਨਾਜ਼ਕ, ਮਲੂਕ; ਜਾਨਮਾਰੀ ਨਾ ਕਰ ਸਕਣ ਵਾਲਾ; ਸੁਸਤ।

**آرام جان** ***ਆਰਾਮ-ਏ-ਜਾਨ*** : ਮਸ਼ੂਕ, ਪਿਆਰਾ, ਮੈਹਬੂਬ; ਔਲਾਦ।

**آرام کار** ***ਆਰਾਮ ਕਾਰ*** : ਸੁਸਤ, ਕਮਚੋਰ; ਅਸਲੋਂ ਹੌਲੀ ਕੰਮ ਕਰਨ ਵਾਲਾ; ਮਰੀਜ਼, ਰੋਗੀ।

**آرام کرسی** ***ਆਰਾਮ ਕੁਰਸੀ*** : ਇਕ ਪਰਕਾਰ ਦੀ ਵੱਡੀ ਤਕੀਏ ਵਾਲੀ ਕੁਰਸੀ।

**آرامگاه** ***ਆਰਾਮਗਾਹ*** : ਸੁਖ ਦਾ ਸਥਾਨ, ਅਰਾਮ ਕਰਨ ਦਾ ਥਾਂ, ਰੈਣ ਬਸੇਰਾ, ਚੈਨ ਦਾ ਥਾਂ, ਸੌਣ ਦਾ ਕਮਰਾ।

ਬਿਨਾ ਤਅੱਲੁਕ ਦੇ; ਬੇਕੈਦ; ਬੇਐਬ; ਇਕ ਪਰਕਾਰ ਦਾ ਫ਼ਕੀਰ, ਦਰਵੇਸ਼, ਭਗਤ; ਇਕ ਸੁਆਦੀ ਮੱਛੀ; ਸਰੂ ਦਾ ਰੁੱਖ।

**آزاد آوا** ***ਆਜ਼ਾਦ ਆਵਾ*** : (ਅਜ਼ਾਦ ਅਵਾਜ਼ **آزاد آوار**) ਰੱਬ ਦਾ ਜਸ ਗਾਇਨ ਕਰਨ ਦਾ ਤਰੀਕਾ।

**آزاد خو** ***ਆਜ਼ਦ-ਖ਼ੂ*** : ਖੁਲ੍ਹੇ-ਡੁਲ੍ਹੇ ਸੁਭਾ ਵਾਲਾ; ਨੇਕ।

**آزاد رو** ***ਆਜ਼ਾਦ-ਰੌ*** : ਅਜ਼ਾਦਾਨਾ, ਸੈਰ ਕਰਨ ਵਾਲਾ, ਸੈਲਾਨੀ; ਅਜ਼ਾਦ ਤਬੀਅਤ ਵਾਲਾ; ਫ਼ਕੀਰ; ਨਿਡਰ।

**آزاد سرو** ***ਆਜ਼ਾਦ-ਸਰਵ*** : ਸਰੂ ਦਾ ਰੁਖ; ਇਕ ਵਿਅਕਤੀ ਦਾ ਨਾਮ ਜਿਸ ਤੋਂ ਫ਼ਿਰਦੌਸੀ ਨੇ ਰੁਸਤਮ ਦੀ ਮੌਤ ਦੀ ਕਹਾਣੀ ਲਈ।

**آزاد طبع** ***ਆਜ਼ਾਦ ਤੁਬਅ*** : ਖੁਲ੍ਹੇ ਸੁਭਾ ਵਾਲਾ: ਨਿਰਲੇਪ, ਮਲੰਗ, ਲਬ ਲੋਭ ਨਾ ਰਖਣ ਵਾਲਾ, ਖੁਲ੍ਹਾ-ਡੁਲ੍ਹਾ; ਕਿਸੇ ਦੇ ਦਬਾ ਵਿਚ ਨਾ ਹੋਣ ਵਾਲਾ; ਨਿਡਰ ਤਬੀਅਤ ਵਾਲਾ, ਸਾਫ਼ ਗੱਲ ਕੈਹਣ ਵਾਲਾ।

**آزادگان** ***ਆਜ਼ਾਦਗਾਨ*** : (ਆਜ਼ਾਦ **آزاد** ਦਾ ਬੌਹਵਚਨ) ਬੇਤਅੱਲੁਕ ਆਦਮੀ, ਸੂਫ਼ੀ ਲੋਕ, ਦਰਵੇਸ਼, ਮਲੰਗ, ਜੇਹੜੇ ਗ਼ੁਲਾਮ ਜਾਂ ਕੈਦ ਨਾ ਹੋਣ, ਸੁਤੰਤਰ।

**آزاد مرد** ***ਆਜ਼ਾਦ ਮਰਦ*** : ਅਜ਼ਾਦ, ਬੇਤਅੱਲੁਕ, ਸੁਤੰਤਰ; ਸੂਫ਼ੀ, ਦਰਵੇਸ਼, ਕਾਮਲ।

**آزاد مردی** ***ਆਜ਼ਾਦ-ਮਰਦੀ*** : ਖ਼ੁਦ-ਮੁਖ਼ਤਿਆਰੀ, ਅਜ਼ਾਦੀ, ਸੁਤੰਤਰਤਾ; ਆਪ-ਹੁਦਰਾਪਣ, ਵੀਰਤਾ, ਸੂਰਮਗਤੀ।

**آزاد نامہ** ***ਆਜ਼ਾਦ ਨਾਮਾ*** : ਕਿਸੇ ਗ਼ੁਲਾਮ ਦੀ ਰਿਹਾਈ ਦਾ ਪਰਵਾਨਾ।

**آزادہ** ***ਆਜ਼ਾਦਾ*** : ਵੇਖੋ 'ਆਜ਼ਾਦ' **آزاد** ।

**آزادی** ***ਆਜ਼ਾਦੀ*** : ਬੇਕੈਦ ਹੋਣ ਦਾ ਭਾਵ, ਰਿਹਾਈ, ਛੁਟਕਾਰਾ; ਖ਼ੁਦਮੁਖ਼ਤਿਆਰੀ, ਸੁਤੰਤਰਤਾ, ਬੇਪਰਵਾਹੀ; ਖੁੱਲ੍ਹੀ ਛੁੱਟੀ, ਖੁੱਲ੍ਹ; ਬੇਐਬ ਹੋਣ ਦਾ ਭਾਵ; ਵੀਰਤਾ, ਸੂਰਮਗਤੀ; ਸ਼ੁਕਰ; ਤਰੀਫ਼, ਪਰਸ਼ੰਸਾ।

**آزار** ***ਆਜ਼ਾਰ*** : ਰੂਮੀਆਂ ਦੇ ਛੇਵੇਂ ਮਹੀਨੇ ਦਾ ਨਾਮ।

**آزارمند** ***ਆਜ਼ਾਰਮੰਦ*** : ਦੁਖੀ, ਬੀਮਾਰ, ਕਮਜ਼ੋਰ।

**آزاری** ***ਆਜ਼ਾਰੀ*** : ਦੁਖ, ਤਕਲੀਫ਼; ਬੀਮਾਰ, ਰੰਜੀਦਾ, ਦੁਖੀ, ਤਕਲੀਫ਼ ਵਿਚ ਫਸਿਆ ਹੋਇਆ, ਔਖਾ।

**آزر** ***ਆਜ਼ਰ*** : ਆਜ਼ਾਰ **آزار** ਦਾ ਸੰਖਿਪਤ।

**آزر** ***ਆਜ਼ਰ*** : ਹਜ਼ਰਤ ਇਬਰਾਹੀਮ ਦੇ ਪਿਤਾ ਦਾ ਨਾਮ ਜੇਹੜਾ ਬੁੱਤਘਾੜਾ ਤੇ ਬੁੱਤਪਰਸਤ ਸੀ।

**آزردگی** ***ਆਜ਼ੁਰਦਗੀ*** : ਨਰਾਜ਼ਗੀ; ਰੰਜਸ਼, ਵਿਗਾੜ, ਮਲਾਲ; ਉਦਾਸੀ, ਗ਼ਮਗ਼ੀਨੀ।

**آزردن** ***ਆਜ਼ੁਰਦਨ***: ਸਤਾਉਣਾ।

**آزردہ** ***ਆਜ਼ੁਰਦਾ*** : ਨਰਾਜ਼, ਖ਼ਫ਼ਾ; ਸਤਾਇਆ ਹੋਇਆ, ਦੁਖੀ, ਤਕਲੀਫ਼ ਵਿਚ, ਔਖਾ।

**آزردہ پشت** ***ਆਜ਼ੁਰਦਾ ਪੁਸ਼ਤ*** : ਕੁੱਬਾ; ਜ਼ਖ਼ਮੀ ਪਿੱਠ ਵਾਲਾ ਜਾਨਵਰ।

**آزردہ خاطر** ***ਆਜ਼ੁਰਦਾ ਖ਼ਾਤਿਰ*** : ਦੁਖੀ ਦਿਲ, ਸਤਾਇਆ ਹੋਇਆ; ਨਿਰਾਸ਼, ਮਾਯੂਸ, ਉਦਾਸ, ਗ਼ਮਗ਼ੀਨ, ਖ਼ਫ਼ਾ।

**آزرم** ***ਆਜ਼ਰਮ*** : ਸ਼ਰਮ, ਹਯਾ, ਨਰਮੀ, ਰੈਹਮ, ਮੇਹਰ; ਅਰਾਮ, ਸੁਖ; ਇੱਜ਼ਤ, ਮਾਣ; ਬੰਦਗੀ; ਸੁਲ੍ਹਾ, ਅਦਲ, ਇਨਸਾਫ਼; ਰੰਜ, ਗ਼ਮ, ਤਕਲੀਫ਼।

**آزرم و آب** ***ਆਜ਼ਰਮ-ਉ-ਆਬ*** : ਸ਼ਰਮ, ਹਯਾ; ਇੱਜ਼ਤ, ਮਾਣ, ਆਬਰੂ, ਪੱਤ।

**آزقہ** ***ਆਜ਼ੁਕ਼ਾ***, **آزوقہ** ***ਆਜ਼ੂਕ਼ਾ*** : ਥੋੜ੍ਹੀ ਖ਼ੁਰਾਕ, ਅਲਪ ਆਹਾਰ; ਚੋਗਾ ਜੋ ਬੋਟਾਂ ਨੂੰ ਪੰਛੀ ਦਿੰਦੇ ਹਨ।

**آزمایش** ***ਆਜ਼ਮਾਇਸ਼*** : ਅਜ਼ਮਾਉਣ ਦੀ ਕਿਰਿਆ; ਪਰਖ, ਪਰੀਖਿਆ, ਇਮਤਿਹਾਨ, ਜਾਂਚ-ਪੜਤਾਲ; ਤਜਰਬਾ, ਪਰਯੋਗ।

**آزمند** ***ਆਜ਼ਮੰਦ*** : ਲਾਲਚੀ, ਲੋਭੀ, ਹਰੀਸ।

**آزمودن** ***ਆਜ਼ਮੂਦਨ*** : ਅਜ਼ਮਾਇਸ਼, ਤਜਰਬਾ, ਪਰਖ, ਜਾਂਚ, ਤਜਰਬਾ ਕਰਨਾ, ਪਰਖਣਾ।

**آس** ***ਆਸ*** : ਚੱਕੀ; ਤਾਸ਼ ਦਾ ਯੱਕਾ, ਤਾਸ਼।

**آسا** ***ਆਸਾ*** : ਵਾਂਗ, ਤਰ੍ਹਾਂ, ਜੇਹਾ, ਵਰਗਾ; ਕਾਇਦਾ, ਤਰਜ਼, ਰਵਸ਼; ਵਕਾਰ, ਆਬਰੂ।

**آساس** ***ਆਸਾਸ*** : (ਅਸਸ **اسس** ਬੁਨਿਆਦ ਦਾ ਬੌਹਵਚਨ) ਅਸਸ ਫਿਰ ਆਸਾਸ ਦਾ ਸੰਖਿਪਤ ਹੈ; ਬੁਨਿਆਦਾਂ, ਨੀਂਹਾਂ।

**آسال** ***ਆਸਾਲ*** : ਬੁਨਿਆਦ, ਨੀਂਹ।

**آسام** ***ਆਸਾਮ*** : ਆਮਾਸ **آماس** ਦਾ ਵਿਪਰਿਆਏ ਰੂਪ, ਸੋਜ।

**آسان** ***ਆਸਾਨ*** : ਮੁਸ਼ਕਿਲ **مشکل** ਦਾ ਵਿਪਰਿਆਏ; ਸੌਖਾ, ਸੈਹਲ, ਸੈਹਜ, ਸੁਗਮ, ਹੌਲਾ।

**آسانی** ***ਆਸਾਨੀ*** : ਸਹੂਲਤ, ਸੌਖ, ਅਰਾਮ, ਸੁਖ; ਨੀਂਦ; ਛੁੱਟੀ।

**آسایش** ***ਆਸਾਇਸ਼*** : ਅਰਾਮ, ਰਾਹਤ, ਸੁਖ, ਚੈਨ, ਸੌਖ।

**آستان** ***ਆਸਤਾਨ*** : ਦਲੀਜ਼, ਸਰਦਲ, ਦਰ, ਦਰਵਾਜ਼ਾ, ਬਾਦਸ਼ਾਹਾਂ ਦੀ ਦਰਗਾਹ; ਬਾਰਗਾਹ।

**آستانِ فنا** ***ਆਸਤਾਨ-ਏ-ਫਨਾ*** : ਦੁਨੀਆ, ਜਹਾਨ।

**آستانہ** ***ਆਸਤਾਨਾ*** : ਆਸਤਾਨ **آستان** ਦਾ ਪਰਿਆਏਵਾਚੀ; ਦਲੀਜ਼, ਸਰਦਲ; ਦਰ; ਮਜ਼ਾਰ ਸ਼ਰੀਫ਼; ਦਰਗਾਹ।

**آستانۂ گردوں** ***ਆਸਤਾਨਾ-ਏ-ਗਰਦੂੰ*** : ਪੈਹਲਾ ਅਸਮਾਨ।

**آستر** ***ਆਸਤਰ*** : ਅਸਤਰ, ਅਬਰਾ **ابرہ** ਦਾ ਵਿਪਰਿਆਏ, ਦੋਹਰੇ ਕਪੜੇ ਦੀ ਅੰਦਰਲੀ ਤੈਹ,ਅੰਦਰਸ।

**آستی** ***ਆਸਤੀ*** , **آستین** ***ਆਸਤੀਨ*** ਕੁੜਤੇ ਜਾਂ ਕਮੀਜ਼ ਦੀ ਬਾਂਹ।

**آسمان** ***ਆਸਮਾਨ*** ,

**آسماں** ***ਆਸਮਾਂ*** : ਆਸ (ਚੱਕੀ) +ਮਾਂ (ਮਾਨਿੰਦ: ਵਾਂਗ) ਚੱਕੀ ਵਰਗਾ ਅਰਥਾਤ ਗਗਨ, ਅਕਾਸ਼, ਰਕੀਮ ਬਤਲੀਮਸ ਦੇ ਸਿੱਧਾਂਤ ਅਨੁਸਾਰ ਧਰਤੀ (ਜ਼ਮੀਨ) ਸਾਕਿਨ (ਅਹਿੱਲ) ਹੈ ਅਤੇ ਅਕਾਸ਼ ਭੌਂਦਾ ਹੈ, ਇਸੇ ਲਈ ਅਸਮਾਨ ਨੂੰ ਚੱਕੀ ਦਾ ਉਪਰਲਾ ਪੁੜ ਕਿਹਾ ਜਾਂਦਾ ਹੈ, ਨਜ਼ਰ ਦੀ ਅੰਤਲੀ ਸੀਮਾ।

**آسمانِ بریں** ***ਆਸਮਾਨ-ਏ-ਬਰੀਂ*** : ਸਭ ਤੋਂ ਉਪਰਲਾ ਅਸਮਾਨ, ਫ਼ਲਕੁਲਅਫ਼ਲਾਕ, ਨੌਂਵਾਂ ਅਸਮਾਨ।

**آسمانہ** ***ਆਸਮਾਨਾ*** : ਮਕਾਨ ਦੀ ਛੱਤ।

**آسمانی** ***ਆਸਮਾਨੀ*** : ਅਸਮਾਨ ਨਾਲ ਸਬੰਧਤ, ਅਸਮਾਨ ਦਾ; ਨੀਲਾ ਰੰਗ, ਅਸਮਾਨ ਵਰਗਾ ਨੀਲਾ ਹਲਕਾ ਰੰਗ; ਹਵਾਈ, ਆਤਸ਼ਬਾਜ਼ੀ; ਉਪਰਲਾ; ਅਚਾਨਕ, ਇਤ-ਫ਼ਾਕੀਆ; ਉਚਾਈ।

**آسودگی** ***ਆਸੂਦਗੀ*** : ਆਸੂਦਾ ਹੋਣ ਦਾ ਭਾਵ, ਹੱਥ ਖੁਲ੍ਹੇ ਹੋਣ ਦਾ ਭਾਵ, ਦੌਲਤਮੰਦੀ, ਖ਼ੁਸ਼ਹਾਲੀ; ਅਰਾਮ; ਬੇਫ਼ਿਕਰੀ, ਸੁੱਖ, ਚੈਨ, ਰਾਹਤ; ਅਮਨ, ਸੁਲ੍ਹਾ, ਸ਼ਾਂਤੀ।

**آسودہ** ***ਆਸੂਦਾ*** : ਖ਼ੁਸ਼ਹਾਲ, ਸੌਖਾ, ਦੌਲਤ-ਮੰਦ; ਬੇਫ਼ਿਕਰ; ਸੁੱਤਾ ਹੋਇਆ; ਅਰਾਮ ਕਰਨ ਵਾਲਾ, ਸੰਤੁਸ਼ਟ।

**آسی** ***ਆਸੀ*** : ਗ਼ਮਨਾਕ, ਫ਼ਿਕਰਮੰਦ, ਚਿੰਤਾਤੁਰ, ਰੰਜੀਦਾ; ਤਬੀਬ, ਹਕੀਮ; ਰਸਤੇ ਵਿਚ ਬੈਠਣ ਵਾਲਾ।

**آسیا** ***ਆਸੀਯਾ*** : ਆਸ **آس** (ਚੱਕੀ); ਚੱਕੀ, ਆਟਾ ਪੀਹਣ ਦੀ ਮਸ਼ੀਨ; ਏਸ਼ੀਆ: ਦੁਨੀਆ ਦਾ ਇਕ ਵਿਸ਼ਾਲ ਮਹਾਦੀਪ ਜਿਸ ਵਿਚ ਸੋਲ੍ਹਾਂ ਵੱਡੇ ਵੱਡੇ ਦੇਸ਼ ਹਨ, ਹਿੰਦੁਸਤਾਨ ਵੀ ਇਸੇ ਮਹਾਦੀਪ ਦਾ ਭਾਗ ਹੈ।

**آسیاب** ***ਆਸੀਯਾਬ*** : (ਆਸ + ਆਬ) ਪਾਣੀ ਨਾਲ ਚੱਲਣ ਵਾਲੀ ਚੱਕੀ, ਪਣ-ਚੱਕੀ।

**آسیابِ بادی** ***ਆਸੀਯਾਬ-ਏ-ਬਾਦੀ*** : ਹਵਾ ਨਾਲ ਚੱਲਣ ਵਾਲੀ ਚੱਕੀ, ਪੌਣ-ਚੱਕੀ।

**آسیا سنگ** ***ਆਸੀਯਾ ਸੰਗ*** : ਚੱਕੀ ਦਾ ਪਾਟ, ਪੁੜ।

**آسیب** ***ਆਸੀਬ*** : ਨੁਕ਼ਸਾਨ; ਡਰ; ਦੁਖ, ਦਰਦ, ਤਕਲੀਫ਼, ਮੁਸੀਬਤ; ਚੋਟ, ਧੱਕਾ; ਭੂਤ, ਜਿੰਨ, ਪਰੀ; ਜਿੰਨ ਭੂਤ ਦਾ ਪਰਛਾਵਾਂ।

**آسیب زدہ** ***ਆਸੀਬ-ਜ਼ਦਾ*** : ਆਸੇਬ ਦਾ ਮਾਰਿਆ ਹੋਇਆ; ਜਿੰਨ ਭੂਤ ਦੇ ਪਰਛਾਵੇਂ ਹੇਠ ਆਇਆ ਹੋਇਆ, ਜਿਸ ਵਿਚ ਜਿੰਨ ਭੂਤ ਵੜਿਆ ਹੋਵੇ।

**آسیمہ** ***ਆਸੀਮਾ*** : ਸਰਾਸੀਮਾ, ਪਰੇਸ਼ਾਨ, ਹੈਰਾਨ, ਚਿੰਤਾਤੁਰ।

**آسیہ** ***ਆਸੀਯਾ*** : ਫ਼ਿਰਔਨ ਦੀ ਬੀਵੀ ਦਾ ਨਾਮ ਜੇਹੜੀ ਹਜ਼ਰਤ ਮੂਸਾ ਨੂੰ ਸੱਚਾ ਪੈਗ਼ੰਬਰ ਮੰਨਦੀ ਸੀ ਤੇ ਹਮੇਸ਼ਾ ਉਸ ਦੀ ਹਿਮਾਇਤ ਕਰਦੀ ਸੀ, ਇਸੇ ਲਈ ਫ਼ਿਰਔਨ ਦੇ ਹੁਕਮ ਨਾਲ ਕਤਲ ਕਰ ਦਿਤੀ ਗਈ, ਪਵਿੱਤਰ ਇਸਤਰੀ।

**آش** ***ਆਸ਼*** : ਪਤਲੀ ਪੱਕੀ ਹੋਈ ਚੀਜ਼ ਜਿਸ ਨੂੰ ਪੀਤਾ ਜਾ ਸਕੇ, ਤਰੀ।

**آشام** ***ਆਸ਼ਾਮ*** : ਪਿਛੇਤਰ ਵਜੋਂ ਵਰਤਿਆ ਜਾਂਦਾ ਹੈ ਜਿਵੇਂ: ਖ਼ੂਨ-ਆਸ਼ਾਮ (ਖ਼ੂਨ ਪੀਣ ਵਾਲਾ), ਥੋੜ੍ਹੀ ਖ਼ੁਰਾਕ, ਅਲਪ ਅਹਾਰ; ਓਨੀ ਕੁ ਖ਼ੁਰਾਕ ਜਿਸ ਨਾਲ ਮਨੁੱਖ ਜਿਊਂਦਾ ਰੈਹ ਸਕੇ ਪਰ ਢਿੱਡ ਨਾ ਭਰਿਆ ਜਾਏ; ਚਾਵਲਾਂ ਦੀ ਪਿੱਛ।

**آشپز** ***ਆਸ਼ਪਜ਼*** : ਬਾਵਰਚੀ, ਰਸੋਈਆ।

**آشپز خانہ** ***ਆਸ਼ਪਜ਼ਖ਼ਾਨਾ*** : ਬਾਵਰਚੀ-ਖ਼ਾਨਾ, ਰਸੋਈ ਘਰ।

**آشتی** ***ਆਸ਼ਤੀ*** : ਸੁਲ੍ਹਾ, ਦੋਸਤੀ, ਮੇਲ ਮਿਲਾਪ, ਸੰਧੀ, ਮਿੱਤਰਤਾ।

**آشِ خیر**: ***ਆਸ਼-ਏ-ਖ਼ੈਰ*** : ਓਹ ਭੋਜਨ ਜੋ ਅੱਲਾ੍ਹ ਦੇ ਨਾਮ ਤੇ ਗ਼ਰੀਬਾਂ, ਮਸਕੀਨਾਂ ਨੂੰ ਵੰਡਿਆ ਤੇ ਖੁਆਇਆ ਜਾਵੇ।

**آشفتگی** ***ਆਸ਼ੁਫਤਗੀ*** : ਬਦਹਾਲੀ, ਪਰੇਸ਼ਾਨੀ, ਹੈਰਾਨੀ; ਨਰਾਜ਼ਗੀ , ਰੰਜਸ਼; ਪਾਗਲਪਣ।

**آشفتن** ***ਆਸ਼ੁਫਤਨ*** : ਪਰੇਸ਼ਾਨ ਹੋਣਾ।

**آشفتہ** ***ਆਸ਼ੁਫਤਾ*** : ਭੈੜੇ ਹਾਲ ਵਿਚ।

**آشفتہ حال** ***ਆਸ਼ੁਫਤਾ ਹਾਲ*** : ਖ਼ਸਤਾ ਹਾਲ।

**آشفتہ روز** ***ਆਸ਼ੁਫਤਾ ਰੋਜ਼***: ਅਭਾਗਾ, ਬਦਨਸੀਬ, ਬਦ-ਹਾਲ, ਪਰੇਸ਼ਾਨ।

**آشفتہ روی** ***ਆਸ਼ੁਫਤਾ ਰੂਇ*** : ਬਦ-ਹਾਲ; ਖ਼ਰਾਬ-ਹਾਲ; ਪਰੇਸ਼ਾਨ; ਹੈਰਾਨ, ਆਸ਼ਕ।

**آشکار** ***ਆਸ਼ਕਾਰ***, **آشکارا** ***ਆਸ਼ਕਾਰਾ***, **آشکارہ** ***ਆਸ਼ਕਾਰਾ*** : ਪਰਗਟ; ਖੁੱਲ੍ਹਾ ਹੋਇਆ, ਪਰਤੱਖ।

**آشمالی** ***ਆਸ਼ਮਾਲੀ*** : ਚਾਪਲੂਸੀ, ਖ਼ੁਸ਼ਾਮਦ; ਬੇਗ਼ੈਰਤੀ।

**آشنا** ***ਆਸ਼ਨਾ*** : ਦੋਸਤ, ਯਾਰ, ਮਿੱਤਰ; ਵਾਕਫ਼ਕਾਰ।

**آشنا فروشی** ***ਆਸ਼ਨਾ-ਫ਼ਰੋਸ਼ੀ*** : ਦੋਸਤ ਦੀ ਤਰੀਫ਼ ਕਰਨਾ, ਖ਼ੁਸ਼ਾਮਦ।

**آشنا** ***ਆਸ਼ਨਾ***, **آشناب** ***ਆਸ਼ਨਾਬ***, **آشناگر** ***ਆਸ਼ਨਾਗਰ***, **آشناور** ***ਆਸ਼ਨਾਵਰ***, **آشناہ** ***ਆਸ਼ਨਾਹ*** : ਤਰਨ ਵਾਲਾ, ਤਰਨ ਦੇ ਸਮਰਥ, ਤਾਰੂ, ਤੈਰਾਕ।

**آشوب** ***ਆਸ਼ੋਬ*** : ਦੁੱਖ ਤਕਲੀਫ਼ ਦੀ ਹਾਲਤ, ਗੜਬੜ ਦੀ ਸਥਿਤੀ, ਦੁਖ, ਬੀਮਾਰੀ; ਘਬਰਾਹਟ, ਪਰੇਸ਼ਾਨੀ; ਫ਼ਿਤਨਾ; ਗੜਬੜ, ਫ਼ਸਾਦ।

**آشوب ناک** ***ਆਸ਼ੋਬਨਾਕ*** : ਘਾਬਰਿਆ ਹੋਇਆ, ਅੱਖ ਦਾ ਦੁਖਣਾ, ਪਰੇਸ਼ਾਨ; ਰੌਲਾ-ਰੱਪਾ ਪਾਉਣ ਵਾਲਾ, ਗੜਬੜ ਕਰਨ ਵਾਲਾ।

**آشیاں** ***ਆਸ਼ਿਯਾਂ***, **آشیانہ** ***ਆਸ਼ਿਯਾਨਾ*** : ਪੰਛੀਆਂ ਦੇ ਰੈਹਣ ਦੀ ਥਾਂ, ਆਲ੍ਹਣਾ; ਛੱਤ।

**آشینہ** ***ਆਸ਼ੀਨਾ*** : ਮੁਰਗੀ ਦਾ ਆਂਡਾ।

**آصف** ***ਆਸਫ਼*** : (**آصف بن برخیا** ***ਆਸਫ਼-ਬਿਨ-ਬਰਖ਼ੀਯਾ***) ਹਜ਼ਰਤ ਸੁਲੇਮਾਨ ਦੇ ਵਜ਼ੀਰ ਦਾ ਨਾਮ, ਏਹ ਬਰਖ਼ੀਆ ਦਾ ਪੁੱਤਰ ਸੀ।

**آصف جاہ** ***ਆਸਫ਼ ਜਾਹ*** : ਆਸਫ਼ ਜੇਹੇ ਮਰਤਬੇ ਵਾਲਾ।

**آصف رای** ***ਆਸਫ਼ ਰਾਇ*** : ਆਸਫ਼ ਵਰਗਾ ਸਿਆਣਾ; ਚੰਗਾ ਮਸ਼ਵਰਾ ਦੇਣ ਵਾਲਾ।

**آغا** ***ਆਗ਼ਾ*** : ਆਕਾ, ਮਾਲਕ, ਸਰਦਾਰ, ਕਮਾਨਦਾਰ; ਵੱਡਾ ਭਾਰੀ।

**آغاز** ***ਆਗ਼ਾਜ਼*** : ਸ਼ੁਰੂ, ਅਰੰਭ; ਇਰਾਦਾ; ਅਵਾਜ਼, ਗੂੰਜ।

**آغازِ کار** ***ਆਗ਼ਾਜ਼-ਏ-ਕਾਰ*** : ਕਿਸੇ ਕੰਮ ਦੀ ਸ਼ੁਰੂਆਤ।

**آغشتہ** ***ਆਗ਼ਸ਼ਤਾ*** : ਲਿੱਬੜਿਆ ਹੋਇਆ, ਲੱਥ-ਪੱਥ, ਭਿੱਜਿਆ ਹੋਇਆ; ਗੰਦਾ।

**آغل** ***ਆਗ਼ੁਲ*** , **آغول** ***ਆਗ਼ੋਲ*** : ਭੇਡਾਂ ਦਾ ਵਾੜਾ।

**آغوش** ***ਆਗ਼ੋਸ਼*** : ਬਗ਼ਲ।

**آفات** ***ਆਫ਼ਾਤ*** : (ਆਫ਼ਤ **آفت** ਦਾ ਬੌਹਵਚਨ) ਆਫ਼ਤਾਂ; ਮੁਸੀਬਤਾਂ, ਬਲਾਵਾਂ, ਤਕਲੀਫ਼ਾਂ, ਦੁੱਖ।

**آفاق** ***ਆਫ਼ਾਕ*** : (ਉਫ਼ਕ **افق** ਦਾ ਬੌਹਵਚਨ) ਅਸਮਾਨ ਦੇ ਕਿਨਾਰੇ; ਦੁਨੀਆ, ਸੰਸਾਰ, ਜੱਗ, ਜਹਾਨ।

**آفت** ***ਆਫ਼ਤ*** : ਬਲਾ, ਦੁਖ, ਮੁਸੀਬਤ, ਅਨਹੋਣੀ ਘਟਨਾ; ਜ਼ੁਲਮ, ਸਿਤਮ, ਮੁਸ਼ਕਲ; ਰੱਬੀ ਕਰੋਪੀ ਜਿਵੇਂ ਮਹਾਂਮਾਰੀ ਤੇ ਕਾਲ ਆਦਿ; ਨਾਇਨਸਾਫ਼ੀ, ਜ਼ਬਰਦਸਤੀ; ਸ਼ੋਰ-ਸ਼ਰਾਬਾ, ਫ਼ਸਾਦ।

**آفتِ دیو** ***ਆਫ਼ਤ-ਏ-ਦੇਵ*** : ਮਿਰਗੀ।

**آفتاب** ***ਆਫ਼ਤਾਬ*** : (ਆਬ ਵ ਤਾਬ **آب وتاب** ਦੀ ਸੰਧੀ) ਪਾਣੀ ਉੱਤੇ ਚਮਕਣ ਵਾਲਾ; ਸੂਰਜ, ਸੂਰਜ ਦੀ ਟਿੱਕੀ, ਧੁੱਪ; ਮਸ਼ੂਕ ਦੀ ਗਲ੍ਹ; ਸ਼ਰਾਬ ਦਾ ਪਿਆਲਾ; ਤਾਸ਼ ਦਾ ਇਕ ਪੱਤਾ; ਲਾਜਵਾਬ, ਲਾਸਾਨੀ।

**آفتابِ بام** ***ਆਫ਼ਤਾਬ-ਏ-ਬਾਮ*** : ਮੌਤ ਨੇੜੇ, ਮਰਨ ਕਿਨਾਰੇ; ਸੂਰਜ ਛੁਪਣ ਦਾ ਵੇਲਾ।

**آفتاب پرست** ***ਆਫ਼ਤਾਬ ਪ੍ਰਸਤ*** : ਸੂਰਜ ਨੂੰ ਪੂਜਣ ਵਾਲਾ; ਨੀਲੋਫ਼ਰ ਦਾ ਫੁਲ; ਸੂਰਜਮੁਖੀ; ਗਿਰਗਟ।

**آفتابِ زرد** ***ਆਫ਼ਤਾਬ-ਏ-ਜ਼ਰਦ*** : ਸ਼ਾਮ ਹੋਣ ਦਾ ਸਮਾਂ।

**آفتاب گیر** ***ਆਫ਼ਤਾਬਗੀਰ*** : ਛਤਰੀ, ਸਾਏਬਾਨ, ਸ਼ਾਮਿਆਨਾ।

**آفتابہ** ***ਆਫ਼ਤਾਬਾ*** : ਢੱਕਣਦਾਰ ਤੇ ਦਸਤੇ ਵਾਲਾ ਲੋਟਾ।

**آفتابی** ***ਆਫ਼ਤਾਬੀ*** : ਸੂਰਜ ਨਾਲ ਸਬੰਧਤ; ਬਦਲਿਆ ਹੋਇਆ ਰੰਗ; ਲਾਲ ਰੰਗ; ਸੂਰਜ ਮੁਖੀ; ਧੁੱਪ ਵਿਚ ਪਕਾਈ ਹੋਈ ਚੀਜ਼; ਸੁੱਕਾ ਮੇਵਾ ਆਦਿ; ਗੋਲ; ਚਮਕਦਾਰ; ਇਕ ਪਰਕਾਰ ਦੀ ਆਤਸ਼ਬਾਜ਼ੀ।

**آفروزہ** ***ਆਫ਼ਰੋਜ਼ਾ*** : ਦੀਵੇ ਦੀ ਬੱਤੀ।

**آفریدگار** ***ਆਫ਼ਰੀਦਗਾਰ*** : ਪੈਦਾ ਕਰਨ ਵਾਲਾ, ਖ਼ਾਲਕ, ਖ਼ੁਦਾ, ਰੱਬ।

**آفریدہ** ***ਆਫ਼ਰੀਦਾ*** : ਪੈਦਾ ਕੀਤਾ ਹੋਇਆ, ਮਾਨਵ, ਸ੍ਰਿਸ਼ਟੀ ਦਾ ਵਿਅਕਤੀ।

**آفریدگان** ***ਆਫ਼ਰੀਦਗਾਨ*** : (ਆਫ਼ਰੀਦਾ **آفریدہ** ਦਾ ਬੌਹਵਚਨ) ਪੈਦਾ ਕੀਤੇ ਹੋਏ, ਦੁਨੀਆ ਦੇ ਲੋਕ।

**آفرین** ***ਆਫ਼ਰੀਨ*** : ਸ਼ਾਬਾਸ਼, ਵਾਹ ਵਾਹ, ਮੁਬਾਰਕਬਾਦ!, ਕੀ ਕੈਹਣੇ!

**آفرینش** ***ਆਫ਼ਰੀਨਸ਼*** : ਪੈਦਾਇਸ਼, ਜਨਮ; ਖ਼ਲਕਤ, ਰਚੀ ਹੋਈ ਸ੍ਰਿਸ਼ਟੀ, ਦੁਨੀਆ।

**آفرینندہ** ***ਅਫ਼ਰੀਨਿੰਦਾ*** : ਪੈਦਾ ਕਰਨ ਵਾਲਾ, ਖ਼ਾਲਕ, ਰੱਬ, ਖ਼ੁਦਾ, ਕਰਤਾਰ।

**آقا** ***ਆਕ਼ਾ*** : ਆਗ਼ਾ, ਮਾਲਕ, ਸਾਹਿਬ, ਜਨਾਬ; ਘਰ ਵਾਲਾ, ਖ਼ਾਵੰਦ; ਹਾਕਮ, ਅਫ਼ਸਰ।

**آقاسی** ***ਆਕ਼ਾਸੀ*** : ਦੀਵਾਨਖ਼ਾਨੇ ਦਾ ਪਰਬੰਧਕ।

**آقچہ** ***ਆਕ਼ਚਾ*** : ਅਸ਼ਰਫ਼ੀ, ਰੁਪਈਆ।

**آکا** ***ਆਕਾ*** : ਵੱਡਾ ਭਰਾ, ਸੰਬੋਧਨੀ ਸ਼ਬਦ।

**آگاہ** ***ਆਗਾਹ*** : ਜਾਣਨ ਵਾਲਾ, ਜਾਣੂ, ਵਾਕਫ਼; ਖ਼ਬਰਦਾਰ, ਹੁਸ਼ਿਆਰ।

**آگاہی** ***ਆਗਾਹੀ*** : ਵਾਕਫ਼ੀਅਤ, ਖ਼ਬਰ-ਦਾਰੀ, ਜਾਣਕਾਰੀ, ਹੁਸ਼ਿਆਰੀ।

**آگندہ** ***ਆਗੰਦਾ*** : ਭਰਿਆ ਹੋਇਆ, ਪੁਰ ਕੀਤਾ ਹੋਇਆ; ਭਰਿਆ-ਭਰਾਇਆ।

**آگندہ گوش** ***ਆਗੰਦਾ ਗੋਸ਼*** : ਕਿਸੇ ਦੀ ਨਸੀਹਤ ਆਦਿ ਨਾ ਸੁਣਨ ਵਾਲਾ।

**آگوش** ***ਆਗੋਸ਼*** : (ਆਗੋਸ਼) ਬਗ਼ਲ; ਗ਼ੁਲਾਮ, ਕਨੀਜ਼।

**آل** ***ਆਲ*** : ਗੁਲਾਬੀ, ਸੁਰਖ਼, ਲਾਲ, ਰੱਤਾ; ਮੱਛੀ ਦੀ ਇਕ ਕਿਸਮ; ਘੋੜਾ; ਇਸਤਰੀਆਂ ਦੇ ਜਣੇਪੇ ਦਾ ਰੋਗ; ਸ਼ਰਾਬ; ਇਕ ਜਾਨਵਰ।

**آل** ***ਆਲ*** : ਔਲਾਦ, ਸੰਤਾਨ; ਟਬਰ, ਕਬੀਲਾ, ਨਸਲ; ਵਾਰਸ, ਉੱਤਰਾਧਕਾਰੀ; ਪਹਾੜ ਦੇ ਪਾਸੇ; ਖ਼ੈਮੇ ਦੀ ਚੋਬ।

**آل** ***ਆਲ*** : ਮੋਹਰ, ਬਾਦਸ਼ਾਹੀ ਮੋਹਰ।

**آل تمغا** ***ਆਲ-ਏ-ਤਮਗ਼ਾ*** : ਸੁਰਖ਼ ਮੋਹਰ, ਸ਼ਾਹੀ ਮੋਹਰ; ਮਾਫ਼ੀ ਦਾ ਸ਼ਾਹੀ ਹੁਕਮ

ਜਾਂ ਸ਼ਾਹੀ ਜਗੀਰ ਦੀ ਸਨਦ; ਓਹ ਜ਼ਮੀਨ ਜਾਂ ਜਗੀਰ ਜੋ ਇਨਾਮ ਵਜੋਂ ਦਿੱਤੀ ਜਾਵੇ; ਮੁਸਾਫ਼ਰਾਂ ਦਾ ਇਕ ਮਸੂਲ।

**آلات** ***ਆਲਾਤ*** : (ਆਲਾ **آلہ** ਦਾ ਬੌਹਵਚਨ) ਸੰਦ, ਹਥਿਆਰ, ਔਜ਼ਾਰ : ਤੰਬੂ ਦੇ ਬਾਂਸ ਦੇ ਠੁੰਮ੍ਹਣੇ, ਚੋਬਾਂ।

**آلاتِ حرب** ***ਆਲਾਤ-ਏ-ਹ਼ਰਬ*** : ਲੜਾਈ ਦੇ ਹਥਿਆਰ, ਜੰਗ ਦਾ ਸਮਾਨ।

**آلاتِ کشاورزی** ***ਆਲਾਤ-ਏ-ਕਿਸ਼ਾਵਰਜ਼ੀ*** : ਖੇਤੀ-ਬਾੜੀ ਦੇ ਸੰਦ।

**آلاش** ***ਆਲਾਸ਼*** : ਕੋਲਾ।

**آلاف** ***ਆਲਾਫ਼*** : (ਅਲਫ਼ **الف** ਦਾ ਬੌਹਵਚਨ) ਹਜ਼ਾਰਾਂ।

**آلام** ***ਆਲਾਮ*** : (ਆਲਮ **آلم** ਦਾ ਬੌਹਵਚਨ) ਦੁੱਖ; ਦਰਦ, ਰੰਜ, ਗ਼ਮ, ਤਕਲੀਫ਼ਾਂ, ਮੁਸੀਬਤਾਂ, ਬੀਮਾਰੀਆਂ, ਰੋਗ, ਕਸ਼ਟ।

**آلایش** ***ਆਲਾਯਿਸ਼*** : ਆਲੂਦਗੀ, ਗ਼ਿਲਾਜ਼ਤ, ਮੈਲ-ਕੁਚੈਲ; ਐਬ, ਖ਼ਿਆਨਤ, ਮਿਲਾਵਟ, ਖੋਟ; ਫੋੜੇ।

**آلو** ***ਆਲੂ*** : ਇਕ ਪਰਸਿਧ ਸਬਜ਼ੀ; ਗੰਦਾ, ਲੱਗਿਆ ਹੋਇਆ; ਭੱਠਾ।

**آلوبخارا** ***ਆਲੂ-ਬੁਖ਼ਾਰਾ*** : ਇਕ ਖਟ-ਮਿਠਾ ਫਲ ਜੇਹੜਾ ਬੁਖ਼ਾਰਾ ਦੇ ਸਥਾਨ ਨਾਲ ਸਬੰਧਤ ਹੈ।

**آلوچہ** ***ਆਲੂਚਾ*** : ਇਕ ਮਸ਼ਹੂਰ ਫਲ, ਆਲੂ ਬੁਖ਼ਾਰੇ ਨਾਲ ਮਿਲਦਾ-ਜੁਲਦਾ ਇਕ ਫਲ, ਛੋਟਾ ਆਲੂ।

**آلود** ***ਆਲੂਦ*** : ਲਗਿਆ ਹੋਇਆ, ਭਰਿਸ਼ਟਿਆ ਹੋਇਆ, ਦਾਗ਼ੀ; ਗੰਦਾ, ਮੈਲਾ; ਪਿਛੇਤਰ ਵਜੋਂ ਵਰਤਿਆ ਜਾਂਦਾ ਹੈ ਜਿਵੇਂ ਖ਼ੂਨ-ਆਲੂਦ (ਖ਼ੂਨ ਵਿਚ ਲਥ-ਪਥ), ਗੁਨਾਹ-ਆਲੂਦ (ਗੁਨਾਹਾਂ ਨਾਲ ਭਰਿਆ ਹੋਇਆ) ਆਦਿ।

**آلودہ** ***ਆਲੂਦਾ*** : ਲਿਬੜਿਆ ਹੋਇਆ, ਗੰਦਾ, ਅਪਵਿੱਤਰ, ਖੋਟਾ, ਮਿਲਾਵਟ ਵਾਲਾ; ਪਰੇਸ਼ਾਨ, ਫਸਿਆ ਹੋਇਆ, ਗੁਨਾਹਗਾਰ, ਪਾਪੀ।

**آلودہ دامن** ***ਆਲੂਦਾ ਦਾਮਨ*** : ਗੁਨਾਹ-ਗਾਰ, ਐਬੀ, ਬਦਕਾਰ; ਖੋਟਾ; ਗੰਦਾ, ਪਲੀਤ।

**آلہ** ***ਆਲਾ*** : ਸਾਜ਼-ਸਮਾਨ, ਸੰਦ, ਔਜ਼ਾਰ, ਹਥਿਆਰ, ਮਸ਼ੀਨ।

**آلۂ کار** ***ਆਲਾ-ਏ-ਕਾਰ*** : ਕੰਮ ਕਰਨ ਦਾ ਸੰਦ : ਵਸੀਲਾ।

**آماج** ***ਆਮਾਜ*** : ਨਿਸ਼ਾਨਾ, ਓਹ ਫ਼ਾਸਲਾ ਜੇਹੜਾ ਤੀਰ ਦੇ ਕਮਾਨ 'ਚੋਂ ਛੁੱਟਣ ਤੋਂ ਲੈ ਕੇ ਉਸ ਦੇ ਡਿੱਗਣ ਵਾਲੇ ਥਾਂ ਤਕ ਹੋਵੇ; ਹਲ ਦਾ ਫਾਲਾ।

**آماج خانہ** ***ਆਮਾਜ ਖ਼ਾਨਾ*** : ਉਹ ਜਗ੍ਹਾ ਜਿਸ ਤੇ ਨਿਸ਼ਾਨਾ ਮਿਥਿਆ ਜਾਵੇ।

**آماج گاہ** ***ਆਮਾਜਗਾਹ*** : ਤੀਰ ਦਾ ਨਿਸ਼ਾਨਾ ਲੱਗਣ ਦਾ ਥਾਂ, ਤੀਰ ਦੀ ਮਾਰ ਦਾ ਫ਼ਾਸਲਾ; ਦੁਨੀਆ, ਸੰਸਾਰ।

**آمادگی** ***ਆਮਾਦਗੀ*** : ਆਮਾਦਾ (ਤਿਆਰ) ਹੋਣ ਦੀ ਕਿਰਿਆ, ਤਿਆਰੀ; ਰਜ਼ਾਮੰਦੀ।

**آمادہ** ***ਆਮਾਦਾ*** : ਤਿਆਰ, ਤਿਆਰ ਬਰ ਤਿਆਰ; ਮੌਜੂਦ, ਮੁਹੱਈਆ; ਲੈਸ; ਨਿਸਚਿਤ ਕੀਤਾ; ਧਾਰਿਆ; ਰਜ਼ਾਮੰਦ।

**آمادہ کار** ***ਆਮਾਦਾ-ਏ-ਕਾਰ*** : ਅਮਲ ਕਰਨ ਲਈ ਤਿਆਰ।

**آماس** ***ਆਮਾਸ*** : ਸੁਜ ਜਾਣ ਦਾ ਭਾਵ, ਸੋਜ, ਸੋਜ਼ਸ਼, ਵਰਮ।

**آمال** ***ਆਮਾਲ*** : (ਅਮਲ **امل** ਦਾ ਬੌਹਵਚਨ) ਉਮੀਦਾਂ, ਆਸਾਂ, ਖ਼ਾਹਸ਼ਾਂ।

**آمد** ***ਆਮਦ*** : (ਆਮਦਨ **آمدن** ਮਸਦਰ ਦਾ ਸਧਾਰਨ ਭੂਤਕਾਲ) ਆਇਆ; ਆਪਣੇ ਆਪ ਖ਼ਿਆਲ ਦਾ ਆਉਣਾ; ਆਮਦਨੀ; ਜਨਮ।

**آمد آمد** ***ਆਮਦ ਆਮਦ*** : ਆਉਣ ਦੀ ਚਰਚਾ; ਛੇਤੀ ਆਉਣ ਦੀ ਆਸ, ਆਉਣ ਦਾ ਜ਼ਿਕਰ।

**آمد کار** ***ਆਮਦਕਾਰ*** : ਕਾਰ-ਆਮਦ, ਫ਼ਾਇਦੇਮੰਦ।

**آمدن** ***ਆਮਦਨ*** : ਆਉਣਾ, ਸਮਾਉਣਾ; ਆਮਦਨੀ, ਵੱਟਕ।

**آمدنِ کار** ***ਆਮਦਨ-ਏ-ਕਾਰ*** : (ਵੇਖੋ ਆਮਦਕਾਰ) ਆਮਦਕਾਰ; ਇਕਬਾਲਮੰਦੀ, ਚੜ੍ਹਤ, ਠਾਠ-ਬਾਠ।

**آمدنی** ***ਆਮਦਨੀ*** : ਆਮਦਨੀ; ਫ਼ਾਇਦਾ, ਨਫ਼ਾ, ਬੱਚਤ; ਪੈਦਾਵਾਰ।

**آمد وخرچ** ***ਆਮਦ-ਓ-ਖ਼ਰਚ*** : ਆਮਦਨ-ਖ਼ਰਚ, ਆਉਣਾ ਤੇ ਨਿਕਲਣਾ।

**آمد ورفت** ***ਆਮਦ-ਉ-ਰਫ਼ਤ,***

**آمد وشد** ***ਆਮਦ-ਉ-ਸ਼ੁਦ*** : ਆਉਣਾ- ਜਾਣਾ, ਆਵਾਜਾਈ, ਟੋਰਾ-ਫੇਰੀ।

**آمده** ***ਆਮਦਾ*** : ਆਇਆ ਹੋਇਆ; ਸੋਹਣਾ, ਸੁੰਦਰ, ਖ਼ੂਬਸੂਰਤ, ਸੋਹਣੇ ਸਰੀਰ ਵਾਲਾ।

**آمر** ***ਆਮਿਰ*** : ਹੁਕਮ ਕਰਨ ਵਾਲਾ, ਹਾਕਮ, ਸ਼ਾਸਕ।

**آمرزش** ***ਆਮੁਰਜ਼ਿਸ਼*** : ਮਾਫ਼ੀ, ਗੁਨਾਹ ਦੀ ਮਾਫ਼ੀ; ਬਖ਼ਸ਼ਸ਼।

**آمرزگار** ***ਆਮੁਰਜ਼ਗਾਰ*** : ਗੁਨਾਹ ਬਖ਼ਸ਼ਣ ਵਾਲਾ ਭਾਵ ਰੱਬ, ਖ਼ੁਦਾ; ਪਤਿਤ ਪਾਵਨ।

**آمرزیدن** ***ਆਮੁਰਜ਼ੀਦਨ*** : ਗੁਨਾਹ ਬਖ਼ਸ਼ਣਾ, ਖ਼ਤਾ ਮਾਫ਼ ਕਰਨਾ।

**آمنه** ***ਆਮਿਨਾ*** : ਹਜ਼ਰਤ ਰਸੂਲ ਮੁਹੰਮਦ ਸਾਹਿਬ ਦੀ ਮਾਤਾ ਦਾ ਨਾਮ।

**آموختن** ***ਆਮੋਖ਼ਤਨ*** : ਸਿਖਿਆ ਦੇਣਾ, ਤਾਲੀਮ ਦੇਣਾ, ਸਿਖਾਉਣਾ; ਸਿੱਖਣਾ, ਵਿਦਿਆ ਪਰਾਪਤ ਕਰਨਾ; ਆਦੀ ਹੋਣਾ।

**آموختنی** ***ਆਮੋਖ਼ਤਨੀ*** : ਸਿੱਖਣ ਦੇ ਲਾਇਕ, ਸਿੱਖਣਯੋਗ, ਸਿਖਾਉਣ ਦੇ ਲਾਇਕ, ਸਿਖਾਉਣਯੋਗ।

**آموخته** ***ਆਮੋਖ਼ਤਾ*** : ਸਿੱਖਿਆ ਹੋਇਆ ਕੰਮ, ਪੜ੍ਹਿਆ ਹੋਇਆ ਪਾਠ।

**آمودن** ***ਆਮੂਦਨ*** : ਬਣਾਉਣਾ, ਬਣਨਾ, ਮਿਲਾਉਣਾ, ਮਿਲਿਆ ਹੋਣਾ; ਭਰਨਾ, ਭਰਿਆ ਜਾਣਾ; ਸੰਵਾਰਨਾ, ਸੰਵਾਰਿਆ ਜਾਣਾ; ਦੱਸਣਾ, ਦੱਸਿਆ ਜਾਣਾ।

**آموده** ***ਆਮੂਦਾ*** : ਕੀਤਾ ਹੋਇਆ, ਸੰਵਾਰਿਆ-ਸ਼ਿੰਗਾਰਿਆ, ਸਜਿਆ-ਸਜਾਇਆ।

**آموزش** ***ਆਮੋਜ਼ਿਸ਼*** : ਸਿਖਲਾਈ; ਤਲੀਮ, ਸਿਖਿਆ।

**آموزش گاه** ***ਆਮੋਜ਼ਿਸ਼ ਗਾਹ*** : ਮਦਰੱਸਾ, ਸਕੂਲ।

**آموزگار** ***ਆਮੂਜ਼ਗਾਰ*** : ਸਿਖਾਉਣ ਵਾਲਾ, ਉਸਤਾਦ, ਅਧਿਆਪਕ; ਸਿਖਣ ਵਾਲਾ, ਸ਼ਾਗਿਰਦ, ਸ਼ਿਸ਼।

**آمیختگی** ***ਆਮੇਖ਼ਤਗੀ*** : ਮਿਲਾਉਣ ਦੀ ਕਿਰਿਆ, ਮਿਲਾਵਟ, ਖੋਟ; ਮਿਲਾਪ, ਮੇਲ-ਮਿਲਾਪ, ਘੁਲ-ਮਿਲ ਜਾਣ ਦਾ ਭਾਵ।

**آمیختن** ***ਆਮੇਖ਼ਤਨ*** : ਮਿਲਾਉਣਾ, ਦੋ ਚੀਜ਼ਾਂ ਨੂੰ ਆਪਸ ਵਿਚ ਮਿਲਾਉਣਾ।

**آمیخته** ***ਆਮੇਖ਼ਤਾ*** : ਮਿਲਿਆ ਜਾਂ ਮਿਲਾਇਆ ਹੋਇਆ; ਮਿਸ਼ਰਤ ਕੀਤਾ ਹੋਇਆ; ਰਲਾ, ਮਿਲਾਵਟ।

**آمیزش** ***ਆਮੇਜ਼ਿਸ਼*** : ਮਿਲਾਵਟ, ਰਲਾ, ਖਲਤ-ਮਲਤ ਹੋਣ ਦਾ ਭਾਵ।

**آمیزگاری** ***ਆਮੇਜ਼ਗਾਰੀ*** : ਮਿਲਣਸਾਰੀ, ਮਿਲਾਪ।

**آمین** ***ਆਮੀਨ*** : ਦੁਆ ਦਾ ਕਲਮਾ, ਐ ਖ਼ੁਦਾ! ਅਜੇਹਾ ਹੀ ਹੋਵੇ, ਰੱਬ ਇਵੇਂ ਹੀ ਕਰੇ, ਰੱਬ ਕਬੂਲ ਕਰੇ।

**آن** ***ਆਨ*** : ਸ਼ਾਨੋ-ਸ਼ੌਕਤ; ਹੁਸਨ ਦੀ ਅਦਾ, ਅੰਦਾਜ਼; ਰੂਪ ਦਾ ਮਾਣ, ਨਾਜ਼, ਚੋਹਲ, ਚੋਜ; ਘਮੰਡ; ਕਰਿਸ਼ਮਾ; ਮਸ਼ੂਕ ਦੇ ਹੁਸਨ ਦੀ ਖ਼ਾਸ ਦਸ਼ਾ। (ਓਹ ਜਿਸ ਦੇ ਬੌਹਵਚਨ ਹਨ ਆਂਨਾਂ **آنان**, ਏਸ਼ਾਂ, **ایشان** ਤੇ ਆਂਹਾ **آنها**)

**آن** ***ਆਨ*** : ਪਲ-ਛਿਣ, ਸਾਇਤ, ਘੜੀ, ਵਕਤ, ਸਮਾਂ, ਝਟ-ਪਲ।

**آنات** ***ਆਨਾਤ*** : (ਉਪਰੋਕਤ ਦਾ ਬੌਹਬਚਨ) ਘੜੀਆਂ, ਪਲ, ਸਮੇਂ, ਵਕਤ।

**آنچناں** ***ਆਂਚੁਨਾਂ*** : ਉਸ ਤਰ੍ਹਾਂ, ਉਸ ਵਾਂਗ।

**آندون** ***ਆਂਦੂਨ*** : ਉਥੇ, ਉਦੋਂ, ਉਸ ਵੇਲੇ; ਇਸ ਤਰ੍ਹਾਂ।

**آنگاه** ***ਆਂਗਾਹ*** : ਉਸ ਵਕਤ, ਉਸ ਸਮੇਂ, ਉਸ ਵੇਲੇ; ਫੇਰ, ਉਪਰੰਤ; ਉਸ ਜਗ੍ਹਾ।

**آنیه** ***ਆਨੀਯਾ*** : ਭਾਂਡਾ।

**آوا** ***ਆਵਾ*** : ਆਵਾਜ਼ **آواز** ਦਾ ਸੰਖੇਪ।

**آواخ** ***ਆਵਾਖ*** : ਅਫ਼ਸੋਸ ਤੇ ਹੈਰਾਨੀ ਦਾ

ਕਲਮਾ; ਆਹ, ਹਾਏ, ਅਫ਼ਸੋਸ, ਸ਼ੋਕ; ਕਿਸਮਤ, ਨਸੀਬ।

آواره ***ਆਵਾਰਾ*** : ਬਿਨ-ਮਤਲਬ ਫਿਰਨ ਵਾਲਾ, ਬੇਮੁਹਾਰਾ; ਪਰੇਸ਼ਾਨ, ਹੈਰਾਨ; ਖਿੰਡਿਆ ਹੋਇਆ, ਖਿਲਰਿਆ ਹੋਇਆ; ਬੇ-ਟਿਕਾਣਾ, ਬੇਵਤਨ; ਜੁਦਾ, ਅਲੱਗ; ਵੀਰਾਨ, ਗ਼ੈਰ-ਅਬਾਦ, ਉਜਾੜ; ਗੁਮ ਹੋਇਆ ਹੋਇਆ, ਗੁਮਸ਼ੁਦਾ; ਹਿਸਾਬ ਕਿਤਾਬ; ਤੈਹਕੀਕ, ਖੋਜ; ਖ਼ਸਤਾ ਹਾਲ, ਬੁਰੇ ਹਾਲ ਬਾਂਕੇ ਦਿਹਾੜੇ ਵਾਲਾ; ਲਫੰਗਾ, ਬਦਚਲਨ, ਸ਼ੋਹਦਾ।

آوارگی ***ਆਵਾਰਗੀ*** : ਬੇ-ਸਰੋਸਾਮਾਨੀ, ਪਰੇਸ਼ਾਨੀ, ਬੇਹੂਦਗੀ, ਬਦਮਾਸ਼ੀ, ਗੁਮਰਾਹੀ।

آوار ***ਆਵਾਜ਼*** : ਲਫ਼ਜ਼, ਬੋਲ, ਅਲਾਪ, ਹਾਕ, ਪੁਕਾਰ; ਸ਼ੋਰ, ਚੀਕ; ਦੋ ਵਸਤਾਂ ਦੇ ਟਕਰਾਉਣ ਦਾ ਭਾਵ; ਹੋਕਾ ਦੇ ਕੇ ਵੇਚਣ ਦੀ ਪੁਕਾਰ, ਫ਼ਕੀਰ ਦਾ ਅਲਖ ਜਗਾਉਣਾ; ਖੜਕਾ, ਦਮਾਕਾ, ਬਿੜਕ; ਰਾਗ, ਗੀਤ।

آوازه ***ਆਵਾਜ਼ਾ*** : ਸ਼ੋਹਰਤ, ਪਰਸਿੱਧੀ, ਨਾਮਵਰੀ, ਧੂਮ, ਅਵਾਜ਼; ਰੌਲਾ, ਸ਼ੋਰ; ਤਾਹਨਾ; ਕਿਸੇ ਚੀਜ਼ ਦੇ ਟੁੱਟਣ ਦੀ ਅਵਾਜ਼, ਤੜਾਕਾ; ਭੜਾਕਾ, ਪੱਦ।

آوان ***ਆਵਾਨ*** : (ਆਨ آن ਦਾ ਬੌਹਵਚਨ) ਪਲ-ਛਿਣ, ਘੜੀਆਂ, ਪਲ, ਸਮੇਂ, ਵਕਤ।

آورد ***ਆਵੁਰਦ*** : ਉਚੇਚ, ਉਚੇਚ ਕਰਕੇ ਸ਼ੇਅਰ ਕੈਹਣਾ, ਕੋਸ਼ਸ਼ ਨਾਲ ਗੱਲ ਬਣਾਉਣਾ; ਲੜਾਈ, ਜੰਗ, ਭੇੜ।

آوردن ***ਆਵੁਰਦਨ*** : ਲਿਆਉਣਾ, ਹਮਲਾ ਕਰਨਾ।

آورشلیم ***ਆਵੁਰਸ਼ਲੀਮ*** : ਯੂਰੋਸ਼ਲੀਮ, ਰੂਮ ਸਾਗਰ ਦੇ ਕੰਢੇ ਇਕ ਪਰਸਿੱਧ ਸ਼ੈਹਰ ਜਿਥੇ 'ਬੈਤੁਲਮੁਕੱਦਿਸ' ਸਥਿਤ ਹੈ।

آوند ***ਆਵੰਦ*** : ਬਰਤਨ, ਭਾਂਡਾ; ਦਲੀਲ; ਰੱਸੀ ਜਿਸ ਨਾਲ ਅੰਗੂਰ ਦਾ ਗੁੱਛਾ ਲਟਕਾਇਆ ਜਾਂਦਾ ਹੈ।

آویزه ***ਆਵੇਜ਼ਾ*** : ਕੰਨ ਦਾ ਗੈਹਣਾ, ਕੰਨਾਂ ਦਾ ਬੁੰਦਾ, ਵਾਲੀ; ਲਟਕਿਆ ਹੋਇਆ।

آه ***ਆਹ*** : ਅਫ਼ਸੋਸ ਦਾ ਕਲਮਾ; ਹਾਏ, ਅਫ਼ਸੋਸ; ਸਾਹ, ਦਮ।

آها ***ਆਹਾ*** : ਖ਼ੁਸ਼ੀ ਤੇ ਹੈਰਾਨੀ ਦਾ ਕਲਮਾ; ਵਾਹ ਵਾਹ, ਖ਼ੁਸ਼ੀ ਤੇ ਪਰਸ਼ੰਸਾ ਪਰਗਟਾਉਣ ਦਾ ਸ਼ਬਦ।

آهار ***ਆਹਾਰ*** : ਕਲਫ਼, ਮਾਵਾ, ਮਾਇਆ; ਫ਼ੌਲਾਦ ਦੀ ਇਕ ਕਿਸਮ; ਖਾਣ ਦੀ ਵਸਤੂ, ਖ਼ੁਰਾਕ, ਭੋਜਨ।

آهر امن ***ਆਹਰਾਮਨ***, آهرمن ***ਆਹਰਮਨ***, آهریمن ***ਆਹਰੇਮਨ*** : ਪਾਰਸੀਆਂ ਦੇ ਵਿਸ਼ਵਾਸ ਅਨੁਸਾਰ ਦੋ ਖ਼ੁਦਾ ਹਨ, ਇਕ ਨੇਕੀ ਦਾ ਤੇ ਦੂਜਾ ਬਦੀ ਦਾ। ਨੇਕੀ ਦੇ ਖ਼ੁਦਾ ਨੂੰ 'ਯਜ਼ਦਾਂ' یزدان ਤੇ ਬਦੀ ਦੇ ਖ਼ੁਦਾ ਨੂੰ 'ਆਹਰਮਨ' آهرمن ਕੈਂਹਦੇ ਹਨ; ਸ਼ੈਤਾਨ, ਦੇਉ।

آهستگی ***ਆਹਿਸਤਗੀ*** : ਹੌਲੀ ਹੋਣ ਦੀ ਕਿਰਿਆ, ਧੀਮਾਪਣ, ਨਰਮੀ, ਸੈਹਣਸ਼ੀਲਤਾ; ਸ਼ਰਾਫ਼ਤ, ਸਾਊਪੁਣਾ; ਸਹੂਲਤ, ਅਸਾਨੀ।

آهسته ***ਆਹਿਸਤਾ*** : ਹੌਲੀ, ਧੀਮਾ, ਨਰਮ, ਸੈਹਜ ਨਾਲ, ਨਰਮੀ ਨਾਲ; ਅਧੀਨ; ਲੁਕਿਆ ਹੋਇਆ; ਅਰਾਮ ਪਰਾਪਤ ਕੀਤਾ ਹੋਇਆ।

آهِ سرد ***ਆਹ-ਏ-ਸਰਦ*** : ਠੰਢੀ ਆਹ, ਹੌਕਾ; ਠੰਢਾ ਸਾਹ।

آهن ***ਆਹਨ*** : ਲੋਹਾ; ਹਥਿਆਰ, ਸ਼ਸਤਰ।

آهنج ***ਆਹੰਜ*** , آهنگ ***ਆਹੰਗ***: ਇਰਾਦਾ; ਕਸ਼ਸ਼, ਖਿੱਚ; ਅੰਦਾਜ਼, ਅਦਾ; ਸ਼ੁਰੂ, ਅਰੰਭ; ਸਾਜ਼ ਦੀ ਮਧੁਰ ਅਵਾਜ਼; ਗੀਤ, ਰਾਗ; ਵਕਤ; ਧਿਆਨ; ਰਵਸ਼, ਤਰਜ਼।

آهن دل ***ਆਹਨਦਿਲ*** : ਸਖ਼ਤ ਦਿਲ, ਕਠੋਰ ਚਿੱਤ; ਪੱਕੇ ਇਰਾਦੇ ਵਾਲਾ, ਮਜ਼ਬੂਤ ਦਿਲ ਵਾਲਾ।

آهن دلی ***ਆਹਨ ਦਿਲੀ*** : ਸਖ਼ਤ ਦਿਲੀ, ਪੱਥਰ ਦਿਲੀ, ਨਿਰਦਈਪੁਣਾ।

آهن ربا ***ਆਹਨ ਰੁਬਾ*** : ਲੋਹੇ ਨੂੰ ਖਿੱਚਣ ਵਾਲਾ, ਮਿਕਨਾਤੀਸ, ਚੁੰਬਕ ਪੱਥਰ।

آهن کرسی ***ਆਹਨ ਕੁਰਸੀ*** : ਆਹਰਨ, ਸੰਦਾਨ, ਲੋਹੇ ਦੀ ਸਿਲ ਜਿਸ ਉੱਪਰ ਲੋਹਾ ਰੱਖ ਕੇ ਕੁੱਟਦੇ ਹਨ।

آهنگ ***ਆਹੰਗ*** : (ਵੇਖੋ آهنج ਆਹੰਜ) ਅਲਾਪ, ਉੱਚੀ ਸੁਰ ਵਾਲੀ ਅਵਾਜ਼, ਸਾਜ਼ ਦੀ

ਮਧੁਰ ਅਵਾਜ਼, ਕਸ਼ਸ਼, ਖਿੱਚ, ਧਿਆਨ, ਇਰਾਦਾ, ਕਸਦ; ਰਵਸ਼, ਤਰਜ਼।

**آهنگر** *ਆਹਨਗਰ* : ਲੋਹਾ ਕੁੱਟਣ ਵਾਲਾ, ਲੋਹੇ ਦਾ ਕੰਮ ਕਰਨ ਵਾਲਾ, ਲੁਹਾਰ।

**آهنگ ساری** *ਆਹੰਗਸਾਰੀ* : ਗਾਣਾ, ਅਲਾਪ, ਉੱਚੀ ਸੁਰ, ਮਧੁਰ ਲੈ।

**آهنی** *ਆਹਨੀ* , **آهنین** *ਆਹਨੀਨ* : ਲੋਹੇ ਨਾਲ ਸਬੰਧਤ, ਲੋਹੇ ਦੀ, ਲੋਹੇ ਦੀ ਬਣੀ ਹੋਈ; ਲੋਹੇ ਵਰਗੀ ਮਜ਼ਬੂਤ।

**آه نیم کش** ਆਹ-ਏ-ਨੀਮਕਸ਼ : ਓਹ ਆਹ ਜੋ ਪੂਰੀ ਤਰ੍ਹਾਂ ਨਾ ਨਿਕਲੀ ਹੋਵੇ, ਦਬੀ ਹੋਈ ਆਹ, ਦਬਿਆ ਹੋਇਆ ਹੌਕਾ।

**آهو** *ਆਹੂ* : ਹਿਰਨ, ਮਿਰਗ; ਮਸ਼ੂਕ, ਮਸ਼ੂਕ ਦੀ ਅੱਖ; ਅਵਾਜ਼, ਫ਼ਰਯਾਦ; ਐਬ, ਨੁਕਸ।

**آهو بچه** *ਆਹੂ ਬੱਚਾ*, **آهو بره** *ਆਹੂ ਬਰਾ* : ਹਿਰਨ ਦਾ ਬੱਚਾ, ਹਰਨੋਟਾ।

**آهو پا** *ਆਹੂ ਪਾ* : ਹਿਰਨ ਜੇਹੇ ਪੈਰਾਂ ਵਾਲਾ; ਤੇਜ਼ ਦੌੜਨ ਵਾਲਾ; ਛੋਹਲਾ, ਤਿੱਖਾ।

**آهوئے ختن** *ਆਹੂ-ਏ-ਖ਼ੁਤਨ* : ਖ਼ੁਤਨ ਇਲਾਕੇ ਦਾ ਹਿਰਨ ਜਿਸ ਦਾ ਨਾਫ਼ ਕਸਤੂਰੀ ਮਸ਼ਹੂਰ ਹੈ; ਕਸਤੂਰੀ ਵਾਲਾ ਕਾਲਾ ਹੀਰਾ ਹਿਰਨ।

**آیات** *ਆਯਾਤ* : (ਆਯਤ آیت ਦਾ ਬੌਹਵਚਨ), ਨਿਸ਼ਾਨੀਆਂ ਕੁਰਾਨ ਮਜੀਦ ਦੀਆਂ ਤੁਕਾਂ ਜਾਂ ਵਾਕ; ਮੁਅਜਜ਼ੇ, ਕਰਿਸ਼ਮੇ, ਕਰਾਮਾਤਾਂ; ਨਸੀਹਤਾਂ, ਉਪਦੇਸ਼।

**آیاتِ متشابه** *ਆਯਾਤ-ਏ-ਮੁਤਸ਼ਾਬਿਹ* : ਕੁਰਾਨ ਸ਼ਰੀਫ਼ ਦੀਆਂ ਓਹ ਆਯਤਾਂ ਜਿਨ੍ਹਾਂ ਦੀ ਵਿਆਖਿਆ ਦੀ ਲੋੜ ਹੁੰਦੀ ਹੈ ਤੇ ਜਿਨ੍ਹਾਂ ਦੇ ਕਈ ਅਰਥ ਸੰਭਵ ਹੋ ਸਕਦੇ ਹਨ।

**آیاتِ محکمات** *ਆਯਾਤ-ਏ-ਮੁਹਕਮਾਤ* : ਕੁਰਾਨ ਸ਼ਰੀਫ਼ ਦੀਆਂ ਓਹ ਆਯਤਾਂ ਜਿਨ੍ਹਾਂ ਦੇ ਅਰਥ ਸਾਫ਼ ਤੇ ਸਪਸ਼ਟ ਹੁੰਦੇ ਹਨ ਤੇ ਜਿਨ੍ਹਾਂ ਦੀ ਵਿਆਖਿਆ ਦੀ ਬੌਹਤੀ ਲੋੜ ਨਹੀਂ ਹੁੰਦੀ।

**آیت** *ਆਯਤ* : ਅਸਮਾਨੀ ਕਿਤਾਬ ਦਾ ਵਾਕ, ਕੁਰਾਨ ਸ਼ਰੀਫ਼ ਦਾ ਵਾਕ ਜਾਂ ਤੁਕ; ਨਿਸ਼ਾਨੀ, ਇਲਾਮਤ।

**آئین** *ਆਈਨ* : ਕਨੂੰਨ, ਵਿਧਾਨ, ਕਾਇਦਾ, ਨਿਯਮ, ਮਜ਼੍ਹਬ, ਧਰਮ; ਰਸਮ, ਆਦਤ; ਤਰਜ਼, ਰਵਸ਼, ਦਸਤੂਰ, ਰਿਵਾਜ; ਸਜਾਵਟ, ਸੁੰਦਰਤਾ; ਸ਼ਿੰਗਾਰ।

**آئین بندی** *ਆਈਨ ਬੰਦੀ* : ਸ਼ੈਹਰ ਤੇ ਬਜ਼ਾਰਾਂ ਦੀ ਸਜਾਵਟ ਜੋ ਬਾਦਸ਼ਾਹ ਜਾਂ ਜਲੂਸ ਦੇ ਆਉਣ ਤੇ ਕੀਤੀ ਜਾਂਦੀ ਹੈ।

**آئین بستن** *ਆਈਨ ਬਸਤਨ* : ਸਜਾਉਣਾ, ਅਰਾਸਤਾ ਕਰਨਾ; ਸ਼ੈਹਰ ਨੂੰ ਸਜਾਉਣਾ।

**آئین پرستی** *ਆਈਨ ਪ੍ਰਸਤੀ* : ਫ਼ਰਮਾਂ-ਬਰਦਾਰੀ, ਤਾਬੇਦਾਰੀ, ਵਫ਼ਾਦਾਰੀ; ਵਿਧਾਨ ਜਾਂ ਕਨੂੰਨ ਦੀ ਪਾਲਣਾ ਕਰਨ ਦਾ ਭਾਵ; ਖ਼ਿਦਮਤ, ਸੇਵਾ।

**آئنده** *ਆਯੰਦਾ* : ਭਵਿੱਖ; ਆਉਣ ਵਾਲਾ; ਦੂਜੀ ਵਾਰ, ਫਿਰ, ਅੱਗੇ ਨੂੰ, ਫਿਰ ਕਦੇ।

**آئینه** *ਆਈਨਾ* **آهنه** *ਆਹਨਾ* **آهنه** ਆਹੀਨਾ **آهینه** (= ਆਈਨ **آئین** ਭਾਵ ਆਰਾਇਸ਼ ਵਾਲੀ ਸ਼ੈ ਜਿਸ ਨੂੰ ਵੇਖ ਕੇ ਚੇਹਰੇ ਦੀ ਸਜਾਵਟ ਕੀਤੀ ਜਾਵੇ), ਮੂੰਹ ਵੇਖਣ ਦਾ ਸ਼ੀਸ਼ਾ, ਸ਼ੀਸ਼ਾ, ਦਰਪਣ; ਲੋਹੇ ਦਾ ਬਣਿਆ ਹੋਇਆ; ਗੀਲਾਨੀ ਜ਼ਬਾਨ ਵਿੱਚ ਆਈਨ **آئین** ਦੇ ਅਰਥ ਵੀ ਆਹਨ **آهن** ਲੋਹੇ ਦੇ ਹਨ; ਸਿਕੰਦਰ ਨੇ ਪੈਹਲਾਂ ਪੈਹਲ ਲੋਹੇ ਨੂੰ ਹੀ ਰਗੜ ਕੇ ਤੇ ਸੈਕਲ ਕਰਕੇ ਸ਼ੀਸ਼ਾ ਬਣਾਇਆ ਸੀ। ਕੱਚ ਦਾ ਸ਼ੀਸ਼ਾ ਪਿਛੋਂ ਬਣਿਆ ਸੀ, ਹੈਰਾਨ; ਰੋਸ਼ਨ, ਪਰਤੱਖ; ਉਜਲਾ, ਸਾਫ਼।

**آئینهٔ پیل** *ਆਈਨਾ-ਏ-ਪੀਲ* : ਓਹ ਸ਼ੀਸ਼ਾ ਜੇਹੜਾ ਹਾਥੀ ਦੇ ਮੱਥੇ ਉੱਤੇ ਸਜਾਵਟ ਵਜੋਂ ਲਾਇਆ ਜਾਂਦਾ ਹੈ; ਓਹ ਫ਼ੌਲਾਦੀ ਚਾਦਰਾਂ ਜੇਹੜੀਆਂ ਜੰਗ ਵਿਚ ਫੱਟਾਂ ਤੋਂ ਬਚਣ ਲਈ ਹਾਥੀ ਦੇ ਸਿਰ ਅਤੇ ਸਰੀਰ 'ਤੇ ਬੰਨ੍ਹੀਆਂ ਜਾਂਦੀਆਂ ਹਨ।

**آئینهٔ خاطر** *ਆਈਨਾ-ਏ-ਖ਼ਾਤਿਰ* : ਸਾਫ਼ ਤੇ ਰੋਸ਼ਨ ਦਿਲ ਆਦਮੀ, ਨੇਕ ਤੇ ਪਾਰਸਾ ਆਦਮੀ।

**آئینه خانه** *ਆਈਨਾ-ਖ਼ਾਨਾ* : ਸ਼ੀਸ਼-ਮੈਹਲ, ਸ਼ੀਸ਼ਿਆਂ ਦਾ ਘਰ।

آئینه دار ***ਆਈਨਾ-ਦਾਰ*** : ਸ਼ੀਸ਼ਾ ਵਿਖਾਉਣ ਵਾਲਾ, ਜਿਸ ਕੋਲ ਸ਼ੀਸ਼ਾ ਹੋਵੇ; ਨਾਈ, ਬਾਦਸ਼ਾਹਾਂ ਨੂੰ ਸ਼ੀਸ਼ਾ ਵਿਖਾਉਣ ਵਾਲਾ, ਖ਼ਿਦਮਤਗਾਰ; ਨੁਕਸ ਪਰਗਟ ਕਰਨ ਵਾਲਾ।

آئینه ساز ***ਆਈਨਾ-ਸਾਜ਼*** : ਸ਼ੀਸ਼ੇ ਬਣਾਉਣ ਵਾਲਾ, ਸ਼ੀਸ਼ਾਗਰ।

آئینه سکندر ***ਆਈਨਾ-ਏ-ਸਿਕੰਦਰ*** : ਸਿਕੰਦਰ ਬਾਦਸ਼ਾਹ ਨੇ ਜਦੋਂ ਸ਼ੈਹਰ ਸਿਕੰਦਰੀਆ ਫ਼ਤੇਹ ਕੀਤਾ ਤਾਂ ਰੂਮ ਸਾਗਰ ਦੇ ਕੰਢੇ ਇਕ ਉੱਚਾ ਮੁਨਾਰਾ ਬਣਾ ਕੇ ਉਸ ਉੱਪਰ ਇਕ ਬੌਹਤ ਵੱਡਾ ਸ਼ੀਸ਼ਾ ਉਸ ਦੇ ਵਜ਼ੀਰ ਅਰੱਸਤੂ ਨੇ ਲੁਆ ਦਿੱਤਾ ਜਿਸ ਰਾਹੀਂ ਯੂਰਪ ਵੱਲੋਂ ਆਕਰਮਣਕਾਰੀਆਂ ਦੇ ਆਉਣ ਦਾ ਪਤਾ ਲੱਗ ਜਾਂਦਾ ਸੀ; ਮੀਲਾਂ ਬੱਧੀ ਫ਼ਾਸਲੇ ਤੋਂ ਸਮੁੰਦਰ ਵਿਚ ਆਉਣ ਵਾਲੇ ਜਹਾਜ਼ਾਂ ਦਾ ਅਕਸ ਉਸ ਸ਼ੀਸ਼ੇ ਵਿਚ ਪੈਂਦਾ ਸੀ।

آئینه گر ***ਆਈਨਾ-ਗਰ*** : ਸ਼ੀਸ਼ੇ ਬਣਾਉਣ ਵਾਲਾ, ਸ਼ੀਸ਼ਾਗਰ।

ا (الف) ***ਅਲਿਫ਼*** : ਸੰਬੋਧਨੀ ਅਲਿਫ਼, ਕਿਸੇ ਨਾਂਵ (ਸੰਗਯਾ) ਦੇ ਪਿੱਛੇ ਲੱਗਣ ਨਾਲ ਸੰਬੋਧਨ ਦੇ ਭਾਵ ਦਿੰਦਾ ਹੈ, ਜਿਵੇਂ ਸਾਕੀ +ਆ ਭਾਵ ਐ ਸਾਕੀ, ਦਿਲਾ ਭਾਵ ਐ ਦਿਲ, ਰੱਬਾ ਭਾਵ ਐ ਰੱਬ।

اب ***ਅੱਬ*** : ਅੱਬਾ, ਪਿਤਾ, ਪਿਉ, ਵਾਲਦ, ਬਾਪ।

ابا ***ਇਬਾ*** : ਇਨਕਾਰ, ਨਾਂਹ; ਨਫ਼ਰਤ; ਪਰਹੇਜ਼; ਨਾਫ਼ਰਮਾਨੀ।

ابابیل ***ਅਬਾਬੀਲ*** : ਇਕ ਛੋਟੇ ਜੇਹੇ ਕਾਲੇ ਰੰਗ ਦੇ ਪੰਛੀ ਦਾ ਨਾਮ, ਨਾਈਅੜਾ, ਬਾਲਕਟਾਰਾ।

اباریق ***ਅਬਾਰੀਕ਼*** :(ਇਬਰੀਕ ابریق ਦਾ ਬੌਹਵਚਨ) ਲੋਟੇ, ਟੂਟੀ ਵਾਲੇ ਬਰਤਨ, ਵਾਹੜੀਆਂ।

ابتدا ***ਇਬਤਿਦਾ*** : ਸ਼ੁਰੂ, ਅਰੰਭ ਆਦਿ; ਨਿਕਾਸ, ਨਿਕਲਣ ਦਾ ਥਾਂ।

ابتر ***ਅਬਤਰ*** : ਭੈੜਾ, ਮੰਦਾ; ਹੋਰ ਭੈੜਾ; ਬਦਚਲਨ, ਅਵਾਰਾ; ਦੁਮ-ਕਟਾ; ਪੂਛ-ਕਟਾ; ਜਿਸ ਦੀ ਕੋਈ ਔਲਾਦ ਨਾ ਹੋਵੇ, ਔਤਰਾ; ਤਾਸ਼ ਦੇ ਪੱਤਿਆਂ ਦੇ ਵੰਡਣ ਵਿਚ ਗ਼ਲਤੀ।

ابتگن ***ਅਬਤਗਨ*** : ਘਰ ਦਾ ਮੁਖੀਆ, ਬਜ਼ੁਰਗ; ਇਕ ਤੁਰਕ।

ابجد ***ਅਬਜਦ*** : (ਅਲਿਫ਼, ਬੇ, ਜੀਮ,ਦਾਲ) ਹਰੂਫ਼-ਏ-ਤਹੱਜੀ ਅਰਥਾਤ ਅਰਬੀ ਅੱਖਰਾਂ ਦਾ ਕ੍ਰਮ। ਓਹ ਅੱਠ ਸ਼ਬਦ ਜੇਹੜੇ ਹਰਫ਼ਾਂ ਦੀ ਕ੍ਰਮਵਾਰ ਸੰਖਿਆ ਪਤਾ ਕਰਨ ਲਈ ਬਣਾਏ ਗਏ ਹਨ, ਜਿਵੇਂ ਅਬਜਦ, ਹਵੱਜ਼, ਹੁੱਤੀ, ਕਲਮਨ, ਸਅਫ਼ਸ, ਕ਼ਰਸ਼ਿਤ, ਸਖ਼ਿਜ਼. ਜ਼ਜ਼ਿਗ਼, ਏਹਨਾਂ ਵਿਚੋਂ ਪੈਹਲੇ ਤਿੰਨਾਂ ਸ਼ਬਦਾਂ ਅਰਥਾਤ ਦਸਾਂ ਹਰਫ਼ਾਂ ਤਕ ਕ੍ਰਮਵਾਰ ਇਕ ਤੋਂ ਦਸ ਅੰਕੜੇ ਹਨ, ਫਿਰ ਦਹਾਈ ਬਦਲਦੀ ਹੈ ਅਤੇ ਕ਼ਾਫ਼, ਕ਼ਰਸ਼ਤ ਤਕ ਸੌ ਤਾਈਂ ਅੰਕੜੇ ਹਨ। ਇਸ ਪਿਛੋਂ ਸੈਂਕੜਾ ਬਦਲਦਾ ਹੈ, ਅਖ਼ੀਰ ਗ਼ੈਨ (غ) ਦੇ ਅੰਕੜੇ ਇਕ ਹਜ਼ਾਰ ਹਨ; ਵਰਨਮਾਲਾ।

ابد ***ਅਬਦ*** : ਹਮੇਸ਼ਾ, ਅਨੰਤ ਦਾ ਸਮਾਂ (ਅਜ਼ਲ ਦੇ ਵਿਪਰੀਤ)।

ابدن ***ਅਬਦਨ*** : ਹਮੇਸ਼ਾ ਲਈ, ਸਦਾ ਵਾਸਤੇ, ਅਨੰਤ ਤਕ।

ابدی ***ਅਬਦੀ*** : ਸਦੀਵਤਾ ਵਾਲਾ, ਸਦਾ ਰੈਹਣ ਵਾਲਾ, ਹਮੇਸ਼ਾ ਹਮੇਸ਼ਾ ਲਈ; ਅਗਲਾ ਜਹਾਨ, ਦੂਜੀ ਦੁਨੀਆ, ਪਰਲੋਕ।

ابدال ***ਇਬਦਾਲ*** : ਬਦਲਨਾ, ਬਦਲ ਦੇਣਾ, ਕਿਸੇ ਸ਼ਬਦ ਵਿਚ ਦੋ ਅੱਖਰਾਂ ਦਾ ਪਰਸਪਰ ਬਦਲ ਜਾਣਾ ਜਿਸ ਨਾਲ ਅਰਥਾਂ ਵਿਚ ਕੋਈ ਫ਼ਰਕ ਨਾ ਪਵੇ।

ابدال ***ਅਬਦਾਲ*** : (ਬਦਲ بدل ਦਾ ਬੌਹਵਚਨ) ਉਤਰਾਧਕਾਰੀ, ਕਾਇਮ-ਮਕਾਮ; ਉਹ ੭੦ ਔਲੀਆ, ਜਿਨ੍ਹਾਂ ਵਿਚੋਂ ਚਾਲੀ ਮੁਲਕ ਸ਼ਾਮ ਵਿਚ ਅਤੇ ਤੀਹ ਬਾਕੀ ਦੁਨੀਆ ਵਿਚ ਰੈਂਹਦੇ ਹਨ, ਜਦ ਏਹਨਾਂ ਵਿਚੋਂ ਇਕ ਮਰ ਜਾਂਦਾ ਹੈ ਤਾਂ ਦੂਜੇ ਫ਼ਕੀਰਾਂ ਵਿਚੋਂ ਉਸ ਦੀ ਥਾਂ ਕੋਈ ਨਿਯੁਕਤ ਕਰ ਦਿੱਤਾ ਜਾਂਦਾ ਹੈ; ਮੁਰੀਦ, ਕਲੰਦਰ, ਸੂਫ਼ੀਆਂ ਦੀ ਇਕ ਸੰਪਰਦਾਏ; ਕਾਮਲ ਵਲੀ।

ابدالی ***ਅਬਦਾਲੀ*** : ਅਬਦਾਲ ਨਾਲ ਸਬੰਧਤ, ਅਬਦਾਲ ਦਾ ਸਬੰਧੀ, ਅਬਦਾਲ ਦਾ ਮੁਰੀਦ; ਅਫ਼ਗਾਨਾਂ ਦੇ ਇਕ ਕਬੀਲੇ ਨਾਲ ਸਬੰਧਤ।

ابدان ***ਅਬਦਾਨ*** : (ਬਦਨ بدن ਦਾ ਬੌਹਵਚਨ) ਜਿਸਮ, ਸਰੀਰ।

**ابر** ***ਅਬਰ*** : (ਆਬ ب آ ਤੇ ਰ ر) ਪਾਣੀ ਨਾਲ ਸਬੰਧਤ, ਬੱਦਲ।

**ابرِ باراں** ***ਅਬਰ-ਏ-ਬਾਰਾਂ***,
**ابرِ بہار** ***ਅਬਰ-ਏ-ਬਹਾਰ*** : ਮੌਸਮ ਬਹਾਰ ਦਾ ਬੱਦਲ, ਬਹਾਰ ਰੁੱਤ ਸ਼ੁਰੂ ਹੋਣ ਵੇਲੇ ਵੱਸਣ ਵਾਲਾ ਬੱਦਲ।

**ابرِ نیساں** ***ਅਬਰ-ਏ-ਨੈਸਾਨ*** : ਬਹਾਰ ਦਾ ਬੱਦਲ, ਓਹ ਬੱਦਲ ਜਿਸ ਦੀ ਇਕ ਬੂੰਦ ਨਾਲ ਸਿੱਪ ਵਿਚ ਮੋਤੀ ਬਣ ਜਾਂਦਾ ਹੈ; ਨੇਸਾਂ ਪਾਰਸੀਆਂ ਅਨੁਸਾਰ ਇਕ ਮਹੀਨੇ ਦਾ ਨਾਮ।

**ابر** ***ਅਬਰ*** : ('ਅ' ਤੇ 'ਬਰ' = 'ਬਰ' بر); ਉੱਤੇ, ਉੱਪਰ।

**ابرار** ***ਅਬਰਾਰ*** : (ਬਰ بر ਦਾ ਬੌਹਵਚਨ) ਨੇਕ ਲੋਕ, ਭਲੇ ਆਦਮੀ, ਚੰਗੇ ਕਰਮ ਕਰਨ ਵਾਲੇ ਲੋਕ; ਪਰਹੇਜ਼ਗਾਰ ਲੋਕ।

**ابراهیم** ***ਇਬਰਾਹੀਮ*** : ਬੁੱਤ-ਘਾੜੇ ਆਜ਼ਰ ਦੇ ਪੁੱਤਰ ਦਾ ਨਾਮ, ਏਹਨਾਂ ਦੇ ਦੋ ਪੁੱਤਰ ਇਸਮਾਈਲ ਤੇ ਇਸਹਾਕ ਸਨ। ਇਸਹਾਕ ਦੀ ਔਲਾਦ ਵਿਚੋਂ ਹਜ਼ਰਤ ਯਾਕੂਬ, ਹਜ਼ਰਤ ਮੂਸਾ, ਹਜ਼ਰਤ ਈਸਾ ਆਦਿ ਪੈਗ਼ੰਬਰ ਪੈਦਾ ਹੋਏ ਅਤੇ ਇਸਮਾਈਲ ਦੀ ਔਲਾਦ ਵਿਚੋਂ ਪੈਗ਼ੰਬਰ ਹਜ਼ਰਤ ਮੁਹੰਮਦ ਸਾਹਿਬ ਦਾ ਜਨਮ ਹੋਇਆ।

**ابراهیمِ ادهم** ***ਇਬਰਾਹੀਮ-ਏ-ਅਦਹਮ*** : ਅਦਹਮ ਦੇ ਬੇਟੇ ਇਬਰਾਹੀਮ, ਅਦਹਮ ਖ਼ਾਨਦਾਨੀ ਨਾਮ, ਕਿਉਂਕਿ ਅਦਹਮ ਏਹਨਾਂ ਦੇ ਪਿਤਾ ਦਾ ਨਾਮ ਸੀ ਤੇ ਏਹ ਬੜੇ ਵੱਡੇ ਵਲੀ ਤੇ ਬਲਖ਼ ਦੇ ਬਾਦਸ਼ਾਹ ਸਨ ਪਰ ਤਾਜ-ਤਖ਼ਤ ਛੱਡ ਕੇ ਫ਼ਕੀਰ ਹੋ ਗਏ।

**ابرش** ***ਅਬਰਸ਼*** : ਵੱਖ ਵੱਖ ਰੰਗਾਂ ਦੇ ਧੱਬਿਆਂ ਵਾਲਾ ਘੋੜਾ, ਚਿਤਕੱਬਰਾ ਘੋੜਾ,ਅਬਲਕ, ਸੁਰਖ਼ ਤੇ ਸਫ਼ੈਦ ਰੰਗ ਦਾ ਘੋੜਾ।

**ابرشِ خورشید** ***ਅਬਰਸ਼-ਏ-ਖ਼ੁਰਸ਼ੀਦ*** : ਅਸਮਾਨ।

**ابرص** ***ਅਬਰਸ*** : ਸਫ਼ੈਦ ਕੋੜ੍ਹ ਦਾ ਰੋਗੀ, ਕੋੜ੍ਹੀ।

**ابرق** ***ਅਬਰਕ਼*** , **ابرک** ***ਅਬਰਕ*** : ਚਮਕੀਲਾ, ਚਮਕਦਾ ਹੋਇਆ; ਚਮਕੀਲੀ, ਚਿੱਟੀ ਧਾਤ ਜੇਹੜੀ ਪੱਗਾਂ ਦੀ ਮਾਇਆ ਨਾਲ ਲਾਈ ਜਾਂਦੀ ਹੈ।

**ابرو** ***ਅਬਰੂ*** : ਭਵਾਂ, ਭਰਵੱਟੇ।

**ابره** ***ਅਬਰਾ*** : ਅਸਤਰ ਦੇ ਉਲਟ, ਦੂਹਰੇ ਕੱਪੜੇ ਦੀ ਬਾਹਰਲੀ ਤੈਹ।

**ابرهه** ***ਅਬਰਹਾ*** : ਯਮਨ ਦੇ ਈਸਾਈ ਸ਼ਾਸਕ ਦਾ ਨਾਮ ਜਿਸ ਨੇ ਕਾਅਬਾ ਦੀ ਪੂਜਾ ਤੋਂ ਈਰਖਾ ਕਰਕੇ ਇਫ਼ਲੀਸ ਦਾ ਗਿਰਜਾ ਬਣਵਾਇਆ, ਪਰ ਜਦ ਪੂਰੇ ਜਤਨ ਕਰਨ ਪੁਰ ਵੀ ਉਸ ਵਿਚ ਕਾਅਬੇ ਵਾਲੀ ਰੌਣਕ ਨਾ ਹੋ ਸਕੀ ਤਾਂ ਕਾਅਬੇ ਨੂੰ ਤਬਾਹ ਕਰਨ ਲਈ ਮੱਕੇ ਤੇ ਚੜ੍ਹਾਈ ਕਰ ਦਿੱਤੀ, ਉਸ ਨੇ ਹਾਥੀਆਂ ਦਾ ਇਕ ਲਸ਼ਕਰ ਭੇਜਿਆ, ਰੱਬ ਦੇ ਹੁਕਮ ਨਾਲ ਅਸਮਾਨ ਤੋਂ ਅਬਾਬੀਲਾਂ ਨੇ ਰੋੜਿਆਂ ਦੀ ਇੰਨੀ ਬਾਰਸ਼ ਕੀਤੀ ਕਿ ਸਾਰਾ ਲਸ਼ਕਰ ਤਬਾਹ ਹੋ ਗਿਆ।

**ابریز** ***ਇਬਰੀਜ਼*** : ਖ਼ਾਲਸ ਚਾਂਦੀ ਜਾਂ ਖ਼ਾਲਸ ਸੋਨਾ।

**ابریسم** ***ਇਬਰੀਸਮ***, **ابریشم** ***ਅਬਰੇਸ਼ਮ*** : ਰੇਸ਼ਮ, ਕੱਚਾ ਰੇਸ਼ਮ; ਸਾਜ਼ ਦੀ ਤਾਰ, ਤੰਬੂਰੇ ਦੀ ਤਾਰ।

**ابریق** ***ਇਬਰੀਕ*** : ਲੋਟਾ, ਪਾਣੀ ਦਾ ਟੂਟੀ ਵਾਲਾ ਬਰਤਨ; ਚਮਕੀਲੀ ਤਲਵਾਰ।

**ابطال** ***ਇਬਤਾਲ*** : ਝੂਠਾ ਕਰਨਾ, ਝੂਠ ਬੋਲਣਾ; ਗ਼ਲਤ ਕਰਾਰ ਦੇਣਾ।

**ابطال** ***ਅਬਤਾਲ*** : (ਬਤਲ بطل ਦਾ ਬੌਹਵਚਨ) ਬਹਾਦਰ ਲੋਕ, ਦਲੇਰ ਆਦਮੀ, ਸੂਰਮੇ, ਜੋਧੇ।

**ابقا** ***ਇਬਕ਼ਾ*** : ਬਾਕੀ ਰੱਖਣਾ, ਜਿਊਂਦਾ ਰੱਖਣਾ; ਰੈਹਮ ਕਰਨਾ, ਤਰਸ ਖਾਣਾ; ਰਿਆਇਤ ਕਰਨਾ, ਮੇਹਰਬਾਨੀ ਕਰਨਾ।

**ابکا** ***ਇਬਕਾ*** : ਰੁਆਉਣਾ, ਰੋਣ ਲਈ ਮਜਬੂਰ ਕਰਨਾ।

**ابکار** ***ਅਬਕਾਰ*** : (ਬਿਕਰ بکر ਦਾ ਬੌਹਵਚਨ) ਕੁਆਰੀਆਂ ਲੜਕੀਆਂ, ਅਣ-ਵਿਆਹੀਆਂ ਲੜਕੀਆਂ, ਪਵਿੱਤਰ ਕੁੜੀਆਂ।

**ابل** ***ਇਬਲ*** : ਉਠ।

**ابلا** ***ਇਬਲਾ*** : ਕਿਸੇ ਬਲਾ ਵਿਚ ਫ਼ਸਾ ਦੇਣਾ, ਅਜ਼ਮਾਇਸ਼ ਵਿਚ ਪਾਉਣਾ, ਅਜ਼ਮਾਉਣਾ,

ਪਤਿਆਉਣਾ; ਮੇਹਨਤ ਵਿਚ ਪਾਉਣਾ, ਮੁਸ਼ਕਲ ਵਿਚ ਫਸਾਉਣਾ।

**ابلق** ***ਅਬਲਕ*** : ਚਿਟਾ ਕਾਲਾ ਘੋੜਾ, ਚਿਤਕਬਰਾ ਘੋੜਾ।

**ابلق ایام** ***ਅਬਲਕ-ਏ-ਅੱਯਾਮ*** : ਦੁਨੀਆ, ਦਿਨ ਤੇ ਰਾਤ; ਸਮਾਂ।

**ابله** ***ਅਬਲਾ*** : ਐਹਮਕ, ਬੇਵਕੂਫ਼, ਮੂਰਖ, ਮੁਗਧ, ਸਾਦਾ, ਅਭੋਲ, ਭੋਲਾ-ਭਾਲਾ, ਗੰਵਾਰ।

**ابلهی** ***ਅਬਲਹੀ*** : ਬੇਵਕੂਫ਼ੀ, ਮੂਰਖਤਾ; ਭੋਲਾਪਣ, ਅਣਜਾਣਪੁਣਾ, ਸਾਦਗੀ।

**ابلیس** ***ਇਬਲੀਸ*** : ਖ਼ੁਦਾ ਦੀ ਰੈਹਮਤ ਤੋਂ ਨਿਰਾਸ਼ ਹੋਣ ਵਾਲਾ, ਸ਼ਤਾਨ; ਖ਼ਬੀਸ, ਪਲੀਤ; ਸ਼ਰਾਰਤੀ, ਫ਼ਸਾਦੀ, ਝਗੜਾਲੂ; ਕਮਜ਼ਾਤ।

**ابن** ***ਇਬਨ*** : ਪੁੱਤਰ, ਬੇਟਾ।

**ابنا** ***ਅਬਨਾ*** : (ਇਬਨ ابن ਦਾ ਬੌਹਵਚਨ) ਬੇਟੇ, ਪੁਤਰ; ਇਕੋ ਜੇਹੇ, ਹਮਜਿਨਸ।

**ابن الجلدی** ***ਇਬਨੁਲਜਲਦਾ*** : 'ਅਖ਼ਵਾੱਨੁਲਸਫ਼ਾ' ਪੁਸਤਕ ਦੇ ਪੰਜਾਂ ਕਰਤਿਆਂ ਵਿਚੋਂ ਇਕ ਦਾ ਨਾਮ।

**ابن الغرض** ***ਇਬਨੁਲਗ਼ਰਜ਼*** : ਮਤਲਬੀ ਆਦਮੀ, ਸੁਆਰਥੀ।

**ابن الوقت** ***ਇਬਨੁਲਵਕ਼ਤ***, **ابن الدنیا** ***ਇਬਨੁੱਦੁਨੀਯਾ*** : ਆਪਣਾ ਕੰਮ ਕੱਢਣ ਵਾਲਾ ਆਦਮੀ, ਵਕਤ ਨਾਲ ਫਿਰ ਜਾਣ ਵਾਲਾ ਪੁਰਸ਼, ਜ਼ਮਾਨੇ ਦੀ ਰੌ ਮੁਤਾਬਕ ਚਲਣ ਵਾਲਾ ਆਦਮੀ, ਗਿਰਗਿਟ ਵਾਂਗ ਫਿਰ ਜਾਣ ਵਾਲਾ, ਖ਼ੁਸ਼ਾਮਦੀ; ਚੁਗ਼ਲਖ਼ੋਰ; ਫ਼ਰੇਬੀ, ਮੱਕਾਰ, ਚਾਲਬਾਜ਼।

**ابناءجنس** ***ਅਬਨਾ-ਏ-ਜਿਨਸ*** : ਇਕੋ ਜਿਨਸ ਦੇ ਲੋਕ, ਹਮ ਜਿਨਸ, ਸਾਥੀ, ਬਰਾਬਰ ਦੇ।

**ابنائے دهر** ***ਅਬਨਾ-ਏ-ਦਹਰ*** ,

**ابنائے روزگار** ***ਅਬਨਾ-ਏ-ਰੋਜ਼ਗਾਰ*** ,

**ابنائے زمان** ***ਅਬਨਾ-ਏ-ਜ਼ਮਾਂ*** ,

**ابنائے عصر** ***ਅਬਨਾ-ਏ-ਅਸਰ*** : ਇਕੋ ਸਮੇਂ ਦੇ ਲੋਕ, ਸਮਕਾਲੀ।

**ابن کثیر** ***ਇਬਨ-ਏ-ਕਸੀਰ*** : ਕੁਰਾਨ ਸ਼ਰੀਫ਼ ਦੀ ਤਲਾਵਤ ਕਰਨ ਵਾਲਾ ਇਕ ਪਰਸਿੱਧ ਵਿਅਕਤੀ।

**ابو** ***ਅਬੂ*** : ਬਾਪ, ਪਿਤਾ, ਸਾਹਿਬ, ਮਾਲਕ।

**ابواب** ***ਅਬਵਾਬ*** : (ਬਾਬ باب ਦਾ ਬੌਹਵਚਨ) ਦਰਵਾਜ਼ੇ; ਕਿਤਾਬ ਦੇ ਭਾਗ ਜਾਂ ਕਾਂਡ,ਅਧਿਆਏ।

**ابوالبشر** ***ਅਬੁਲਬਸ਼ਰ*** : ਆਦਮੀਆਂ ਦਾ ਬਾਪ, ਆਦਿ ਮਨੁੱਖ; ਹਜ਼ਰਤ ਆਦਮ ਦਾ ਖ਼ਾਨਦਾਨੀ ਨਾਮ।

**ابوالبشر ثانی** ***ਅਬੁਲਬਸ਼ਰ ਸਾਨੀ*** : ਦੂਜਾ ਅੱਬੁਲ ਬਸ਼ਰ, ਹਜ਼ਰਤ ਨੂਹ।

**ابوالفضل** ***ਅਬੁਲਫ਼ਜ਼ਲ*** : ਅਕਬਰ ਬਾਦਸ਼ਾਹ ਦਾ ਪਰਸਿੱਧ ਵਜ਼ੀਰ ਜਿਸ ਨੇ 'ਅਕਬਰ ਨਾਮਾ' ਲਿਖਿਆ ਸੀ।

**ابوبکر** ***ਅਬੂ ਬਕਰ*** : ਹਜ਼ਰਤ ਮੁਹੰਮਦ ਸਾਹਿਬ ਦਾ ਸੌਹਰਾ, ਪੈਹਲਾ ਉੱਤਰਾਧਿਕਾਰੀ, ਪੈਹਲਾ ਖ਼ਲੀਫ਼ਾ।

**ابوتراب** ***ਅਬੂ ਤਰਾਬ*** : ਮਿੱਟੀ ਦਾ ਬਾਪ; ਹਜ਼ਰਤ ਮੁਹੰਮਦ ਸਾਹਿਬ ਦੇ ਦਾਮਾਦ ਦਾ ਖ਼ਾਨਦਾਨੀ ਨਾਮ; ਹਜ਼ਰਤ ਅਲੀ, ਅਬੁਲਹਸਨ।

**ابوجهل** ***ਅਬੂ ਜਹਲ*** : ਹਜ਼ਰਤ ਮੁਹੰਮਦ ਸਾਹਿਬ ਦੇ ਚਾਚੇ ਉਮਰ-ਬਿਨ-ਹੱਸ਼ਾਮ ਦਾ ਖ਼ਾਨਦਾਨੀ ਨਾਮ ਜੋ ਹਜ਼ਰਤ ਮੁਹੰਮਦ ਸਾਹਿਬ ਦੇ ਵਿਰੋਧੀਆਂ ਦਾ ਸਰਦਾਰ ਸੀ, ਇਸਲਾਮ ਦਾ ਦੁਸ਼ਮਣ ਹੋਣ ਸਦਕਾ ਮੁਸਲਮਾਨਾਂ ਨੇ ਇਸ ਨੂੰ 'ਅਬੂ ਜਹਲ' ਭਾਵ 'ਮੂਰਖਤਾ ਦਾ ਬਾਪ' ਕੈਹਣਾ ਸ਼ੁਰੂ ਕੀਤਾ।

**ابوحنیفه** ***ਅਬੂ ਹਨੀਫ਼ਾ*** : 'ਨਅਮਾਨ' ਇਬਨ-ਏ-ਸਾਬਤ ਦਾ ਖ਼ਾਨਦਾਨੀ ਨਾਮ, ਹਨਫ਼ੀ ਏਹਨਾਂ ਦੇ ਪੈਰੋਕਾਰ ਹਨ; ਚਵ੍ਹਾਂ ਇਮਾਮਾਂ ਵਿਚੋਂ ਪੈਹਲੇ ਇਮਾਮ ਜੋ ਸੱਤਰ ਵਰ੍ਹੇ ਜੀ ਕੇ 150 ਹਿਜਰੀ ਵਿਚ ਬਗ਼ਦਾਦ ਵਿਖੇ ਚਲਾਣਾ ਕਰ ਗਏ; ਏਹਨਾਂ ਦੇ ਜਨਾਜ਼ੇ ਨਾਲ ਸੱਤ ਲੱਖ ਆਦਮੀ ਸਨ।

**ابوریحان** ***ਅਬੂ ਰੀਹਾਨ*** : ਫ਼ਲਸਫ਼ੇ ਦਾ ਪਰਸਿੱਧ ਵਿਦਵਾਨ, ਜੇਹੜਾ ਮਹਿਮੂਦ ਗ਼ਜ਼ਨਵੀ ਦੇ ਦਰਬਾਰ ਵਿਚ ਰੈਂਹਦਾ ਸੀ।

**ابوزید** ***ਅਬੂ ਜ਼ੈਦ*** : ਇਕ ਪਰਸਿੱਧ

ਸ਼ਤਰੰਜ-ਖਿਡਾਰੀ ਦਾ ਨਾਮ।

ابوساسان ***ਅਬੂ ਸਾਸਾਨ***: ਨੌਸ਼ੀਰਵਾਨ ਬਾਦਸ਼ਾਹ ਦਾ ਖ਼ਾਨਦਾਨੀ ਨਾਮ।

ابیات ਅਬਯਾਤ : (ਬੈਤ بیت ਦਾ ਬੌਹਵਚਨ) ਘਰ, ਮਕਾਨ; ਸ਼ੇਅਰ, ਮਸਨਵੀ।

ابی لهب ***ਅਬੀ ਲਹਬ*** : ਸ਼ੁਅਲੇ ਦਾ ਬਾਪ, ਹਜ਼ਰਤ ਮਹੰਮਦ ਸਾਹਿਬ ਦੇ ਸਕੇ ਚਾਚੇ ਦਾ ਨਾਮ, ਜੋ ਮਰਨ ਤਕ ਕਾਫ਼ਰ ਹੀ ਰਿਹਾ। ਏਹ ਹਜ਼ਰਤ ਮੁਹੰਮਦ ਸਾਹਿਬ ਨੂੰ ਬੌਹਤ ਤੰਗ ਕਰਦਾ ਸੀ ਅਤੇ ਪੱਥਰ ਮਾਰਦਾ ਹੁੰਦਾ ਸੀ।

اتابک ***ਅਤਾਬੁਕ*** : ਸੁਰਖਿਅਕ, ਉਸਤਾਦ, ਪੜ੍ਹਾਉਣ ਵਾਲਾ, ਸਿੱਖਿਆ ਦੇਣ ਵਾਲਾ, ਸਾਹਿਤਕਾਰ, ਅਦੀਬ; ਈਰਾਨ ਵਿਚ ਸਲਜੂਕੀ ਕਾਲ ਵਿਚ ਸੁਤੰਤਰ ਬਣੇ ਬਾਦਸ਼ਾਹਾਂ ਦਾ ਖ਼ਾਨਦਾਨ, ਜਿਨ੍ਹਾਂ ਨੂੰ ਅਤਾਬੁਕ ਬਾਦਸ਼ਾਹ ਕੈਂਹਦੇ ਸਨ। ਇਰਾਕ ਦੇ ਅਤਾਬੁਕਾਂ ਵਿਚੋਂ ਕਿਜ਼ਲ ਅਰਸਲਾਨ ਬੌਹਤ ਪਰਸਿੱਧ ਬਾਦਸ਼ਾਹ ਹੋਇਆ ਹੈ। ਈਰਾਨ ਦੇ ਅਤਾਬੁਕਾਂ ਵਿਚ ਅਬੂਬਕਰ-ਬਿਨ-ਸਅਦ ਬੌਹਤ ਮਸ਼ਹੂਰ ਬਾਦਸ਼ਾਹ ਹੋਇਆ ਹੈ, ਜਿਸ ਦੇ ਰਾਜ ਵਿਚ ਪਰਸਿੱਧ ਫ਼ਾਰਸੀ ਸ਼ਾਇਰ 'ਸਾਅਦੀ' ਹੋਇਆ ਹੈ। 'ਸਾਅਦੀ' ਨੇ ਆਪਣਾ ਉਪ-ਨਾਮ ਵੀ ਇਸੇ ਬਾਦਸ਼ਾਹ ਦੇ ਨਾਮ ਕਰਕੇ ਹੀ ਰੱਖਿਆ ਸੀ।

اتابیگ ***ਅਤਾਬੇਗ*** : ਉਸਤਾਦ, ਅਤਾਲੀਕ।

اتابیگی ***ਅਤਾਬੇਗੀ*** : ਉਸਤਾਦੀ, ਅਤਾਲੀਕੀ, ਬਾਦਸ਼ਾਹਾਂ ਦੀ ਔਲਾਦ ਨੂੰ ਸਿੱਖਿਆ ਦੇਣ ਵਾਲੇ ਦੀ ਪਦਵੀ।

اتاغ ***ਉਤਾਗ਼*** اتاق , ***ਉਤਾਕ਼***, اطاق ***ਉਤ਼ਾਕ਼*** : ਕਮਰਾ, ਘਰ।

اتاقه ***ਊਤਾਕ਼ਾ*** : ਕਲਗ਼ੀ, ਤੁੱਰਾ; ਇਕ ਮਿਥਹਾਸਕ ਪੰਛੀ 'ਹੁਮਾ' ਦਾ ਖੰਭ।

اتالیق ***ਅਤਾਲੀਕ਼*** : ਉਸਤਾਦ, ਸਿੱਖਿਆ ਦੇਣ ਵਾਲਾ, ਅਦਬ ਸਿਖਾਉਣ ਵਾਲਾ; ਨਿਗਰਾਨ।

اتباع ***ਅਤਬਾਅ*** : (ਤਬਅ تبع ਦਾ ਬੌਹਵਚਨ) ਤਾਬੇਦਾਰ, ਅਧੀਨ, ਨੌਕਰ, ਪੈਰੋਕਾਰ ਲੋਕ।

اتباع ***ਇੱਤਬਾਅ*** : ਪਿੱਛੇ ਚੱਲਣਾ, ਪੈਰਵੀ ਕਰਨਾ, ਫ਼ਰਮਾਂਬਰਦਾਰੀ।

اتراک ***ਅਤਰਾਕ*** : (ਤੁਰਕ ترک ਦਾ ਬੌਹਵਚਨ) ਇਕ ਕੌਮ ਦਾ ਨਾਮ, ਤੁਰਕਿਸਤਾਨ ਦੇ ਵਾਸੀ, ਸਿਪਾਹੀ; ਲੋਹੇ ਦਾ ਟੋਪ; ਮੁਸਲਮਾਨ।

اتصال ***ਇੱਤਿਸਾਲ*** : ਦੋ ਚੀਜ਼ਾਂ ਦਾ ਪਰਸਪਰ ਮਿਲਣਾ, ਮੇਲ, ਪੌਹਚਣਾ; ਦੋ ਦਰਿਆਵਾਂ ਦਾ ਸੰਗਮ; ਕਿਸੇ ਕੰਮ ਦਾ ਲਗਾਤਾਰ ਹੋਣਾ।

اتفاق ***ਇੱਤਿਫ਼ਾਕ਼*** : ਏਕਤਾ, ਮੇਲ-ਜੋਲ; ਮੁਹੱਬਤ, ਦੋਸਤੀ; ਕਿਸੇ ਕੰਮ ਦਾ ਅਚਾਨਕ ਹੋ ਜਾਣ ਦਾ ਭਾਵ।

اتفاقاً ***ਇੱਤਿਫ਼ਾਕ਼ਨ*** : ਅਚਾਨਕ, ਝੱਟ ਹੀ।

اتفاقی ***ਇੱਤਿਫ਼ਾਕ਼ੀ*** : ਜੇਹੜੀ ਗੱਲ ਅਚਾਨਕ ਹੋ ਜਾਵੇ, ਇਕ ਦਮ, ਅਚਾਨਕ, ਜਿਸ ਕੰਮ ਦਾ ਪਰਗਟ ਤੌਰ ਤੇ ਕਾਰਨ ਪਤਾ ਨਾ ਹੋਵੇ।

اتفاقیه ***ਇੱਤਿਫ਼ਾਕ਼ੀਆ*** : ਅਚਾਨਕ ਤੌਰ ਤੇ।

اتکا ***ਇੱਤਿਕਾ*** : ਤਕੀਆ; ਭਰੋਸਾ ਕਰਨਾ; ਸਹਾਰਾ ਬਣਾਉਣਾ; ਬਚਣਾ, ਡਰਨਾ; ਗੁਨਾਹ ਤੋਂ ਬਚਣਾ, ਪਰਹੇਜ਼ਗਾਰੀ।

اتم ***ਅਤਮ*** : ਬੌਹਤ ਕਾਮਲ, ਪਰੀਪੂਰਨ।

اتمام ***ਇਤਮਾਮ*** : ਪੂਰਾ ਕਰਨਾ, ਅੰਜਾਮ ਨੂੰ ਪੌਹਚਾਉਣਾ, ਸਮਾਪਤੀ ਕਰਨਾ, ਖ਼ਤਮ ਕਰਨਾ।

اتهام ***ਇੱਤਿਹ਼ਾਮ*** :ਤੋਹਮਤ ਲਾਉਣਾ, ਬਦਨਾਮ ਕਰਨਾ।

اثبات ***ਇਸਬਾਤ*** : ਸਾਬਤ ਕਰਨਾ, ਸਬੂਤ ਨੂੰ ਪੌਹਚਾਉਣਾ, ਸਿੱਧ ਕਰਨਾ; ਸਬੂਤ, ਦਲੀਲ, ਤਸਦੀਕ; ਅਡੋਲਤਾ।

اثر ***ਅਸਰ*** : ਪੈਗ਼ੰਬਰ ਦੀ ਸੁੱਨਤ(ਰੀਤ); ਹਦੀਸ ਦੀ ਇਕ ਕਿਸਮ; ਨਿਸ਼ਾਨ, ਜ਼ਖ਼ਮ ਦਾ ਦਾਗ਼; ਤਾਸੀਰ, ਪਰਭਾਵ; ਖੰਡਰ; ਖੋਜ, ਨਤੀਜਾ, ਫ਼ਾਇਦਾ।

اثمار ***ਅਸਮਾਰ*** : (ਸਮਰ ثمر ਬੌਹਵਚਨ, ਸਿਮਾਰ ثمار ਦਾ ਬੌਹਵਚਨ) ਮੇਵੇ, ਫਲ।

اثنای عشری ***ਅਸਨਾਏ-ਅਸ਼ਰੀ*** : ਸ਼ੀਆ ਲੋਕ ਜੋ ਆਪਣੇ ਆਪ ਨੂੰ ਬਾਰਾਂ ਇਮਾਮਾਂ ਨਾਲ ਸਬੰਧਤ ਦਸਦੇ ਹਨ; ਪੇਟ ਦੀ ਇਕ ਆਂਦਰ।

**اثنين** ***ਇਸਨੈਨ*** : ਦੋ (2); ਸੋਮਵਾਰ।

**اجابت** ***ਇਜਾਬਤ*** : ਮਨਜ਼ੂਰੀ, ਕਬੂਲ ਕਰਨ ਦਾ ਭਾਵ, ਮੰਨ ਲੈਣ ਦੀ ਕਿਰਿਆ; ਉੱਤਰ ਦੇਣਾ, ਪਾਖ਼ਾਨਾ।

**اجاره** ***ਇਜਾਰਾ*** : ਠੇਕਾ, ਕਿਰਾਇਆ; ਮੁਕਤ ਕਰ ਦੇਣਾ, ਰਿਹਾ ਕਰਨਾ; ਪਨਾਹ ਦੇਣਾ; ਕੋਈ ਕੰਮ ਉਜਰਤ ਉਤੇ ਕਰਨਾ ਜਾਂ ਦੇਣਾ; ਦਾਵਾ, ਕਬਜ਼ਾ, ਕਾਬੂ।

**اجازت** ***ਇਜਾਜ਼ਤ***: ਹੁਕਮ, ਮਨਜ਼ੂਰੀ, ਪਰਵਾਨਗੀ ; ਜਾਇਜ਼ ਕਰਨਾ।

**اجتماع** ***ਇਜਤਿਮਾਅ*** : ਇੱਕਠਾ ਹੋਣਾ, ਸਿਮਟਣਾ; ਇਕੱਠ, ਭੀੜ।

**اجتناب** ***ਇਜਤਨਾਬ*** : ਬਚਣਾ, ਪਰਹੇਜ਼ ਕਰਨਾ; ਪਾਕ ਹੋਣਾ, ਅੱਡ ਹੋਣਾ, ਇਕ ਪਾਸੇ ਹੋ ਜਾਣਾ; ਬਚਾ, ਕਿਨਾਰਾ, ਅਲੈਹਦਗੀ, ਇਕਾਂਤਵਾਸ।

**اجتهاد** ***ਇਜਤਿਹਾਦ*** : ਕੋਸ਼ਿਸ਼ ਕਰਨਾ, ਠੀਕ ਰਾਹ ਭਾਲਣਾ, ਬੌਹਤ ਸੋਚਣਾ, ਧਿਆਨ ਨਾਲ ਕਿਸੇ ਮਸਲੇ ਨੂੰ ਹੱਲ ਕਰਨਾ, ਨਵੀਂ ਗੱਲ ਪੈਦਾ ਕਰਨਾ।

**اجداد** ***ਅਜਦਾਦ*** : (ਜੱਦ **جد** ਦਾ ਬੌਹਵਚਨ) ਦਾਦੇ, ਵੱਡੇ ਵਡੇਰੇ, ਪੁਰਖੇ।

**اجر** ***ਅਜਰ*** : ਨੇਕ ਕੰਮ ਦਾ ਬਦਲਾ, ਸਵਾਬ, ਬਦਲਾ, ਫਲ; ਉਜਰਤ, ਮਜ਼ਦੂਰੀ।

**اجراء** ***ਇਜਰਾਅ*** : ਜਾਰੀ ਕਰਨਾ, ਕੰਮ ਚਲਾਉਣਾ, ਸ਼ੁਰੂ ਕਰਨਾ; ਡਿਗਰੀ ਤੇ ਅਮਲ ਕਰਵਾਉਣ ਦੀ ਕਿਰਿਆ।

**اجرام** ***ਅਜਰਾਮ***: (ਜੁਰਮ **جرم** ਦਾ ਬੌਹਵਚਨ), ਗੁਨਾਹ, ਕਸੂਰ, ਖ਼ਤਾ, ਦੋਸ਼।

**اجرام** ***ਅਜਰਾਮ*** : (ਜਿਰਮ **جرم** ਦਾ ਬੌਹਵਚਨ) ਜਿਸਮ, ਸਰੀਰ, ਤਨ-ਬਦਨ; ਅਸਮਾਨੀ ਜਿਸਮ, ਸਤਾਰੇ ਆਦਿ; ਕੀਮਤੀ ਪੱਥਰ।

**اجرام فلکی** ***ਅਜਰਾਮ-ਏ-ਫ਼ਲਕੀ*** : ਸੂਰਜ, ਚੰਦ ਅਤੇ ਸਤਾਰੇ, ਨੱਛਤਰ।

**اجرت** ***ਉਜਰਤ*** : ਮਜ਼ਦੂਰੀ, ਭਾੜਾ, ਮੇਹਨਤਾਨਾ; ਕਿਰਾਇਆ, ਕੀਮਤ।

**اجزا** ***ਅਜਜ਼ਾ*** : (ਜੁਜ਼ **جز** ਦਾ ਬੌਹਵਚਨ) ਟੁਕੜੇ, ਟੋਟੇ, ਹਿੱਸੇ; ਮਜਲਸ ਦੇ ਰੁਕਨ।

**اجساد** ***ਅਜਸਾਦ*** : (ਜਸਦ **جسد** ਦਾ ਬੌਹਵਚਨ) ਤਨ, ਬਦਨ, ਜਿਸਮ, ਸ਼ਰੀਰ।

**اجسام** ***ਅਜਸਾਮ*** : (ਜਿਸਮ **جسم** ਦਾ ਬੌਹਵਚਨ) ਤਨ, ਸਰੀਰ, ਜਿਸਮ, ਬਦਨ।

**اجل** ***ਅਜਲ*** : ਨਿਸਚਤ ਸਮਾਂ, ਮਿਆਦ, ਮੋਹਲਤ; ਮੌਤ, ਤਕਦੀਰ।

**اجلِ طبعی** ***ਅਜਲ-ਏ-ਤ਼ਬਈ*** : ਕੁਦਰਤੀ ਮੌਤ ਜੋ ਪੂਰੀ ਉਮਰ ਦੇ ਪਿਛੋਂ ਹੋਵੇ।

**اجلاس** ***ਇਜਲਾਸ*** : ਹਾਕਮ ਦੇ ਬੈਠਣ ਦੀ ਜਗ੍ਹਾ, ਬੈਠਣਾ, ਬਿਠਾਉਣਾ, ਕਚੈਹਰੀ ਲਾਉਣਾ, ਜਲਸਾ ਕਰਨਾ।

**اجلاف** ***ਅਜਲਾਫ਼*** : (ਜਲਫ਼ **جلف** ਦਾ ਬੌਹਵਚਨ) ਕਮੀਨੇ ਲੋਕ, ਭੈੜੇ ਆਦਮੀ।

**اجماع** ***ਇਜਮਾਅ*** : ਇਕੱਠਾ ਕਰਨਾ, ਏਕਾ ਕਰਨਾ; ਇਕ ਰਾਏ ਬਣਾਉਣਾ, ਸੈਹਮਤ ਹੋਣਾ, ਏਕਾ।

**اجمال** ***ਇਜਮਾਲ*** : ਸੰਖਿਪਤ ਕਥਨ ਕਰਨਾ, ਥੋੜ੍ਹੇ ਸ਼ਬਦਾਂ ਵਿਚ ਕੈਹਣਾ, ਖੋਲ੍ਹ ਕੇ ਵਿਸਤਾਰ ਨਾਲ ਨਾ ਕੈਹਣਾ; ਸੋਧ ਨਾਲ ਕੰਮ ਕਰਨਾ; ਖਿੰਡੇ ਹੋਏ ਨੂੰ ਇਕੱਠਾ ਕਰਨਾ।

**اجمل** ***ਅਜਮਲ*** : ਅਤ ਸੁੰਦਰ, ਬੌਹਤ ਖ਼ੂਬਸੂਰਤ, ਬੌਹਤ ਹਸੀਨ, ਬੌਹਤ ਸੋਹਣਾ।

**اجناد** ***ਅਜਨਾਦ*** : (ਜੁਨਦ **جند** ਦਾ ਬੌਹਵਚਨ) ਫ਼ੌਜਾਂ, ਲਸ਼ਕਰ, ਸੈਨਾ।

**اجنبی** ***ਅਜਨਬੀ*** : ਪਰਦੇਸੀ, ਬਗਾਨਾ, ਓਪਰਾ, ਕਿਸੇ ਦੂਜੇ ਥਾਂ ਦਾ, ਨਾਵਾਕਫ਼, ਬਾਹਰਲਾ, ਨਵਾਂ, ਅਣਜਾਣ, ਗ਼ੈਰ, ਓਹ ਵਿਅਕਤੀ ਜਿਸ ਨਾਲ ਜਾਣ-ਪਛਾਣ ਨਾ ਹੋਵੇ।

**اجیر** ***ਅਜੀਰ*** : ਮਜ਼ਦੂਰ, ਮੇਹਨਤੀ।

**آچار** ***ਆਚਾਰ*** : ਪੰਜਾਬੀ ਵਿਚ ਪਰਚਲਤ ਰੂਪ ਅਚਾਰ ਹੈ।

**احاد** ***ਅਹ਼ਾਦ*** : (ਅਹ਼ਦ **احد** ਦਾ ਬੌਹਵਚਨ) ਇਕ, ਇਕਾਈਆਂ, ਇਕ ਤੋਂ ਨੌਂ ਤੱਕ ਦੀ ਗਿਣਤੀ ਜਾਂ ਹਿੰਦਸੇ।

**احادیث** ***ਅਹ਼ਾਦੀਸ*** : (ਹ਼ਦੀਸ **حدیث** ਦਾ ਬੌਹਵਚਨ) ਹਦੀਸਾਂ, ਗੱਲਾਂ, ਕਥਾਵਾਂ;

ਹਜ਼ਰਤ ਮੁਹੰਮਦ ਸਾਹਿਬ ਦੇ ਕਹੇ ਹੋਏ ਬਚਨ।

**احاطه** ***ਇਹਾਤ਼ਾ*** : ਘੇਰਨਾ, ਘੇਰਾ, ਵਲਗਣ, ਚਾਰਦੀਵਾਰੀ; ਸੀਮਤ ਇਲਾਕਾ।

**احبا** ***ਅਹਿੱਬਾ*** : (ਹਬੀਬ **حبيب** ਦਾ ਬੌਹਵਚਨ) ਯਾਰ, ਦੋਸਤ, ਮਿਤਰ।

**احباب** ***ਅਹਬਾਬ*** : (ਹਿੱਬ **حب** ਦਾ ਬੌਹਵਚਨ) ਬੌਹਤ ਸਾਰੇ ਦੋਸਤ, ਯਾਰ, ਵਾਕਫ, ਆਸ਼ਨਾ।

**احتجاب** ***ਇਹਤਿਜਾਬ*** : ਪਰਦਾ ਕਰਨਾ, ਪਰਦੇ ਵਿਚ ਲੁਕਣਾ, ਛੁਪਣਾ, ਓਹਲੇ ਹੋਣਾ; ਇਤਰਾਜ਼, ਹੁੱਜਤ, ਇਨਕਾਰ।

**احتجاج** ***ਇਹਤਿਜਾਜ*** : ਨਰਾਜ਼ਗੀ ਦਾ ਪਰਗਟਾਵਾ।

**احترام** ***ਇਹਤਿਰਾਮ*** : ਸਤਕਾਰ ਕਰਨਾ; ਇਜ਼ਤ, ਸਤਕਾਰ, ਮਾਣ, ਅਦਬ, ਲਿਹਾਜ਼।

**احتساب** ***ਇਹਤਿਸਾਬ*** : ਹਿਸਾਬ ਲੈਣਾ, ਲੇਖਾ-ਜੋਖਾ ਕਰਨਾ, ਅਨੁਮਾਨ ਲਾਉਣਾ; ਮਾਪ ਤੋਲ ਦੀ ਪਰਖ; ਅਯੋਗ ਕੰਮਾਂ ਤੋਂ ਹਟਣਾ; ਨਿਗਰਾਨੀ।

**احتشام** ***ਇਹਤਿਸ਼ਾਮ*** : ਸ਼ਾਨੋ-ਸ਼ੌਕਤ, ਠਾਠ-ਬਾਠ; ਦਬਦਬਾ, ਲਾਉ-ਲਸ਼ਕਰ; ਸ਼ਾਨੋ-ਸ਼ੌਕਤ ਦਾ ਮਾਲਕ ਹੋਣਾ, ਨੌਕਰਾਂ ਚਾਕਰਾਂ ਵਾਲਾ ਹੋਣਾ।

**احتلام** ***ਇਹਤਿਲਾਮ*** : ਸੁਫ਼ਨੇ ਵਿਚ ਵੀਰਜ ਦਾ ਨਿਕਾਸ, ਸੁਪਨ ਦੋਸ਼।

**احتمال** ***ਇਹਤਿਮਾਲ*** : ਸੈਹਣਾ, ਬਰਦਾਸ਼ਤ ਕਰਨਾ; ਭਾਰ ਚੁਕਣਾ; ਗੁਮਾਨ ਕਰਨਾ, ਗੁਮਾਨ ਖ਼ਿਆਲ ਕਰਨਾ; ਵੈਹਮ, ਸ਼ੱਕ, ਸੰਦੇਹ।

**احتياج** ***ਇਹਤਿਯਾਜ*** : ਹਾਜਤ, ਲੋੜ, ਜ਼ਰੂਰਤ; ਹਾਜਤਮੰਦ ਹੋਣਾ, ਗ਼ਰਜ਼ਮੰਦ ਹੋਣਾ।

**احتياط** ***ਇਹਤਿਯਾਤ਼*** : ਬਚਣਾ, ਪਰਹੇਜ਼ ਕਰਨਾ; ਹੁਸ਼ਿਆਰੀ, ਚੋਕਸੀ; ਬਚਾ, ਪਰਹੇਜ਼, ਖ਼ਾਸ ਖ਼ਿਆਲ, ਦੂਰ ਦ੍ਰਿਸ਼ਟੀ, ਰੋਕ ਥਾਮ, ਕਾਬੂ।

**احد** ***ਅਹਦ*** : ਇਕ, ਇਕੱਲਾ, ਲਾਸ਼ਰੀਕ, ਰੱਬ ਦਾ ਸਿਫਾਤੀ (ਗੁਣਾਤਮਕ) ਨਾਮ , ਐਤਵਾਰ।

**احد** ***ਉਹਦ*** : ਮਦੀਨੇ ਦੇ ਨੇੜੇ ਇਕ ਪਹਾੜ ਦਾ ਨਾਮ।

**احدی** ***ਅਹਦੀ*** : ਇਕ ਸਿਪਾਹੀ, ਫ਼ੌਜੀ, ਇਕ ਪਦਵੀ ਦਾ ਨਾਮ ਜੋ ਮੁਸਲਮਾਨ ਬਾਦਸ਼ਾਹਾਂ ਸਮੇਂ ਹੋਂਦ ਵਿਚ ਆਈ। ਬਾਦਸ਼ਾਹ ਅਕਬਰ ਦੇ ਓਹ ਮੁਲਾਜ਼ਮ ਜੇਹੜੇ ਲਗਾਨ ਵਸੂਲਣ ਦਾ ਕੰਮ ਕਰਦੇ ਸਨ; ਸੁਸਤ।

**احديت** ***ਅਹਦੀਯਤ*** : ਇਕਾਈ, ਇਕ ਹੋਣਾ, ਯਕਤਾਈ, ਅਦੁੱਤੀ ਹੋਣ ਦਾ ਭਾਵ।

**احرار** ***ਅਹਰਾਰ*** : (ਹੁਰ **حر** ਦਾ ਬੌਹਵਚਨ) ਅਜ਼ਾਦ ਲੋਕ, ਸੁਤੰਤਰ ਲੋਕ।

**احساس** ***ਇਹਸਾਸ*** : ਹਿਸ ਜਾਂ ਹਰਕਤ ਦਾ ਪਤਾ ਕਰਨਾ, ਪੰਜਾਂ ਇੰਦਰਿਆਂ ਵਿਚੋਂ ਕਿਸੇ ਇਕ ਇੰਦਰੇ ਦੁਆਰਾ ਮੈਹਸੂਸ ਕਰਨਾ; ਅਨੁਭਵ ਕਰਨਾ, ਮੈਹਸੂਸ ਕਰਨਾ।

**احسان** ***ਇਹਸਾਨ*** : ਨੇਕੀ, ਚੰਗਾ ਸਲੂਕ, ਭਲਾਈ, ਮੇਹਰਬਾਨੀ।

**احسان فراموش** ***ਇਹਸਾਨ ਫ਼ਰਾਮੋਸ਼***: ਜੇਹੜਾ ਏਹਸਾਨ ਨਾ ਮੰਨੇ, ਨਾਸ਼ੁਕਰਾ, ਏਹਸਾਨ ਭੁਲਾ ਦੇਣ ਵਾਲਾ।

**احسان فراموشی** ***ਇਹਸਾਨ-ਫ਼ਰਾਮੋਸ਼ੀ*** : ਏਹਸਾਨ ਭੁਲਾਉਣਾ, ਏਹਸਾਨ ਨਾ ਮੰਨਣਾ।

**احسان مند** ***ਇਹਸਾਨ-ਮੰਦ*** : ਏਹਸਾਨ ਮੰਨਣ ਵਾਲਾ, ਸ਼ੁਕਰਗੁਜ਼ਾਰ।

**احسان مندی** ***ਇਹਸਾਨ-ਮੰਦੀ*** : ਏਹਸਾਨ ਮੰਨਣਾ, ਸ਼ੁਕਰ -ਗਜ਼ਾਰ ਹੋਣਾ।

**احسن** ***ਅਹਸਨ*** : ਬੌਹਤ ਚੰਗਾ, ਬੌਹਤ ਨੇਕ, ਸਰਬੋਤਮ, ਸਰਵਸ਼ਰੇਸ਼ਟ, ਅਤ ਸੁੰਦਰ।

**احشام** ***ਅਹਸ਼ਾਮ*** : (ਹੁਸ਼ਮ **حشم** ਦਾ ਬੌਹਵਚਨ) ਨੌਕਰ, ਖ਼ਿਦਮਤਗਾਰ, ਘਰੇਲੂ ਨੌਕਰ; ਇਕ ਪਰਕਾਰ ਦੀ ਫ਼ੌਜ।

**احضار** ***ਇਹਜ਼ਾਰ*** : ਪੇਸ਼ ਕਰਨਾ, ਬੁਲਾਉਣਾ, ਲਿਆਉਣਾ; ਤਲਬੀ ਦਾ ਹੁਕਮਨਾਮਾ; ਘੋੜਾ ਨਠਾਉਣਾ।

**احقر** ***ਅਹਕ਼ਰ*** : ਬੌਹਤ ਹਕੀਰ, ਅਸਲੋਂ ਤੁੱਛ, ਨਾਚੀਜ਼, ਦਾਸ, ਕਈ ਵਿਅਕਤੀ ਨਿਮਰਤਾ ਨਾਲ ਆਪਣੇ ਬਾਰੇ ਇਹ ਸ਼ਬਦ ਵਰਤਦੇ ਹਨ।

**احکام** ***ਅਹਕਾਮ*** : (ਹੁਕਮ **حکم** ਦਾ ਬੌਹਵਚਨ) ਫ਼ਰਮਾਨ, ਆਦੇਸ਼; ਫ਼ੈਸਲਾ, ਨਿਰਣਾ।

**احکامِ الھی** ***ਅਹਕਾਮ-ਏ-ਇਲਾਹੀ*** : ਖ਼ੁਦਾ ਦੇ ਹੁਕਮ, 'ਅਮਰ' ਤੇ 'ਨਹੀ' ਵਾਲੇ ਰੱਬੀ ਹੁਕਮ।

**احمال** ***ਅਹਮਾਲ*** : (ਹ਼ਮਲ **حمل** ਦਾ ਬੌਹਵਚਨ) ਪੇਟ ਦੇ ਬੱਚੇ, ਰੁੱਖ ਦੇ ਫਲ; ਕਿਆਸ, ਖਿਆਲ।

**احمد** ***ਅਹਮਦ*** : ਪਰਸ਼ੰਸਾਯੋਗ; ਹਜ਼ਰਤ ਮੁੰਹਮਦ ਸਾਹਿਬ ਦਾ ਸ਼ੁਭ ਨਾਮ।

**احمر** ***ਅਹਮਰ*** : ਬੌਹਤ ਸੁਰਖ਼, ਲਾਲ, ਰੱਤਾ; ਲੜਾਈ ਵਿਚ ਹਥਿਆਰ ਨਾ ਰੱਖਣ ਵਾਲਾ ਆਦਮੀ।

**احمق** ***ਅਹਮਕ਼*** : ਬੇਵਕੂਫ਼, ਮੂਰਖ, ਮੂੜ੍ਹ, ਬੇਸਮਝ, ਅਨਾੜੀ, ਗੰਵਾਰ।

**احمر و ابیض** ***ਅਹਮਰ-ਓ-ਅਬਯਜ਼***: ਸੁਰਖ਼ ਤੇ ਸਫ਼ੈਦ; ਸੋਨਾ ਤੇ ਚਾਂਦੀ।

**احوال** ***ਅਹਵਾਲ*** : (ਹ਼ਾਲ **حال** ਦਾ ਬੌਹਵਚਨ) ਹਾਲਤਾਂ, ਹਾਲਾਤ; ਹਾਲਚਾਲ, ਖ਼ੈਰ ਸੁੱਖ; ਵੱਖ ਵੱਖ ਰੂਪ, ਸਰਮਾਇਆ, ਮਾਲ ਦੌਲਤ, ਧਨ ਮਾਲ।

**احیا** ***ਅਹਯਾ*** : (ਹ਼ਈ **حیّ** ਦਾ ਬੌਹਵਚਨ) ਜਿਉਂਦੇ (ਲੋਕ); ਕਬੀਲੇ, ਖ਼ਾਨਦਾਨ।

**احیا** ***ਇਹ਼ਯਾ*** : ਜਾਨ ਪਾਉਣਾ, ਜ਼ਿੰਦਾ ਕਰਨਾ, ਪੁਨਰ ਸੁਰਜੀਤ ਕਰਨਾ, ਨਵੀਂ ਰੂਹ ਫੂਕਣਾ, ਕਿਸੇ ਚੀਜ਼ ਨੂੰ ਦੁਬਾਰਾ ਜਾਰੀ ਕਰਨ ਦੀ ਕੋਸ਼ਿਸ਼ ਕਰਨਾ।

**احیان** ***ਅਹਯਾਨ*** : (ਹ਼ੀਨ **حین** ਦਾ ਬੌਹਵਚਨ) ਸਮੇਂ, ਵਕਤ, ਜ਼ਮਾਨੇ।

**احیاناً** ***ਅਹਯਾਨਨ*** : ਸ਼ਾਇਦ ਕਦੀ, ਭੁੱਲ ਕੇ, ਕਿਸੇ ਵੇਲੇ; ਅਚਾਨਕ।

**اخ** ***ਅਖ਼*** : ਵਾਹ ਵਾਹ, ਸ਼ਾਬਾਸ਼, ਆਫ਼ਰੀਨ!

**اخ** ***ਅਖ਼*** : ਭਾਈ, ਭਰਾ।

**اخبار** ***ਅਖ਼ਬਾਰ*** : (ਖ਼ਬਰ **خبر** ਦਾ ਬੌਹਵਚਨ) ਖ਼ਬਰਾਂ; ਖ਼ਬਰਾਂ ਦੇਣ ਵਾਲਾ ਪਰਚਾ, ਦੈਨਕ ਜਾਂ ਸਪਤਾਹਕ ਅਖ਼ਬਾਰ।

**اخبار نویس** ***ਅਖ਼ਬਾਰ-ਨਵੀਸ*** : ਖ਼ਬਰਾਂ ਲਿਖਣ ਵਾਲਾ, ਸੰਪਾਦਕ, ਪੱਤਰਕਾਰ; ਰੋਜ਼ਨਾਮਚਾ ਲਿਖਣ ਵਾਲਾ; ਇਤਹਾਸਕਾਰ।

**اخبارنویسی** ***ਅਖ਼ਬਾਰ-ਨਵੀਸੀ*** : ਅਖ਼ਬਾਰ ਨਵੀਸ ਦਾ ਕੰਮ, ਪੱਤਰਕਾਰੀ।

**اخت** ***ਉਖ਼ਤ*** : ਭੈਣ।

**اختر** ***ਅਖ਼ਤਰ*** : ਤਾਰਾ, ਸਤਾਰਾ, ਝੰਡਾ।

**اختراع** ***ਇਖ਼ਤਿਰਾਅ਼*** : ਨਵੀਂ ਗੱਲ ਕੱਢਣਾ, ਨਵੀਂ ਕਾਢ ਕੱਢਣਾ, ਈਜਾਦ; ਨਵਾਂ ਖ਼ਿਆਲ ਪੇਸ਼ ਕਰਨਾ, ਦਿਮਾਗ਼ ਦੀ ਮੌਲਕ ਗੱਲ।

**اختر شمار** ***ਅਖ਼ਤਰ-ਸ਼ੁਮਾਰ*** : ਤਾਰੇ ਗਿਣਨ ਵਾਲਾ , ਨਜੂਮੀ, ਜੋਤਸ਼ੀ।

**اختر شماری** ***ਅਖ਼ਤਰ-ਸ਼ੁਮਾਰੀ*** ,

**اختر شمردن** ***ਅਖ਼ਤਰ-ਸ਼ੁਮੁਰਦਨ*** : ਤਾਰੇ ਗਿਣਨ ਦੀ ਕਿਰਿਆ, ਕਿਸੇ ਦੀ ਉਡੀਕ ਵਿਚ ਸਾਰੀ ਰਾਤ ਜਾਗਦੇ ਰੈਹਣ ਦਾ ਭਾਵ, ਬੇਚੈਨੀ ਨਾਲ ਜਾਗ ਕੇ ਰਾਤ ਕੱਟਣੀ।

**اختصار** ***ਇਖ਼ਤਿਸਾਰ*** : ਕੁਤਾਹੀ, ਕਮੀ, ਛੋਟਾਪਣ, ਸੰਖੇਪ, ਸਾਰ; ਸੰਖੇਪ ਕਰਨਾ, ਘੱਟ ਕਰਨਾ, ਘਟਾਉਣਾ, ਸਾਰ ਦੇਣਾ, ਬੌਹਤੇ ਭਾਵਾਂ ਨੂੰ ਥੋੜੇ ਸ਼ਬਦਾਂ ਵਿਚ ਕੈਹਣਾ।

**اختصاص** ***ਇਖ਼ਤਿਸਾਸ*** : ਖ਼ਾਸ ਕਰਨਾ, ਖ਼ਾਸ ਹੋਣਾ, ਵਿਸ਼ੇਸ਼ਤਾ ਰੱਖਣਾ, ਖ਼ਸੂਸੀ ਮਹਾਰਤ ਰਖਣਾ; ਖ਼ੂਬੀ, ਵਿਸ਼ੇਸ਼ਤਾ।

**اختفاء** ***ਇਖ਼ਤਿਫ਼ਾਇ, ਇਖ਼ਤਿਫ਼ਾ*** : ਛੁਪਾਉਣਾ, ਲੁਕਾਉਣਾ, ਛੁਪਣਾ, ਲੁਕਣਾ; ਛੁਪਾਉਣ ਦੀ ਕਿਰਿਆ।

**اختلاط** ***ਇਖ਼ਤਿਲਾਤ਼*** : ਮੇਲ-ਜੋਲ, ਮੇਲ-ਮਿਲਾਪ, ਮਿਲਣਾ, ਮਿਲਾਉਣਾ, ਖਲਤ-ਮਲਤ ਹੋਣਾ ਜਾਂ ਕਰਨਾ; ਮਿਲਾਵਟ, ਰਲਾ; ਦੀਵਾਨਗੀ, ਪਰੇਸ਼ਾਨੀ; ਸੰਭੋਗ; ਪਰਸਪਰ ਬੋਲਚਾਲ, ਗੱਲਬਾਤ, ਦੋਸਤੀ, ਯਾਰੀ, ਮਿੱਤਰਤਾ।

**اختلاف** ***ਇਖ਼ਤਿਲਾਫ਼*** : ਮਤਭੇਦ ਹੋਣਾ, ਅੱਡ ਅੱਡ ਰਾਏ ਰਖਣਾ; ਫ਼ਰਕ, ਅੰਤਰ, ਮਤਭੇਦ; ਵਿਰੋਧ ਕਰਨਾ, ਉਲਟ ਹੋਣਾ; ਵਿਰੋਧ, ਤਰਦੀਦ; ਅਣਬਣ, ਦੁਸ਼ਮਣੀ, ਵਿਗਾੜ।

**اختلافات** ***ਇਖ਼ਤਿਲਾਫ਼ਾਤ*** : ਇਖ਼ਤਿਲਾਫ਼ **اختلاف** ਦਾ ਬੌਹਬਚਨ।

**اختلال** ***ਇਖ਼ਤਿਲਾਲ*** : ਖ਼ਲਲ ਪੈਣਾ, ਰੁਕਾਵਟ ਪੈਣਾ; ਖ਼ਲਲ ਪਾਉਣਾ, ਰੁਕਾਵਟ

ਪਾਉਣਾ; ਨੁਕਸਾਨ ਹੋਣਾ; ਮਾੜਾ ਹੋ ਜਾਣਾ, ਕਮਜ਼ੋਰ ਹੋਣਾ।

**اختیار** ***ਇਖ਼ਤਿਯਾਰ*** : ਚੁਣਨਾ, ਪਸੰਦ ਕਰਨਾ, ਤਰਜੀਹ ਦੇਣਾ, ਕਿਸੇ ਇਕ ਗੱਲ ਨੂੰ ਮੰਨਣਾ, ਆਪਣੀ ਮਰਜ਼ੀ ਅਨੁਸਾਰ ਕੰਮ ਕਰਨਾ; ਮਰਜ਼ੀ, ਰਾਏ, ਪਸੰਦ, ਖ਼ੁਸ਼ੀ, ਖੁਲ੍ਹ; ਅਧਕਾਰ, ਪਦਵੀ; ਕਾਬੂ, ਤਾਕਤ, ਕਬਜ਼ਾ; ਹਕੂਮਤ।

**اخذ** ***ਅਖ਼ਜ਼*** : ਸ਼ੁਰੂ ਕਰਨਾ, ਸਵੀਕਾਰ ਕਰਨਾ, ਅਪਣਾਉਣਾ, ਗਰੈਹਣ ਕਰਨਾ।

**اخراج** ***ਇਖ਼ਰਾਜ*** : ਖ਼ਾਰਜ ਕਰਨਾ, ਕੱਢਣਾ, ਕਿਸੇ ਥਾਂ ਤੋਂ ਕੱਢ ਦੇਣ ਦਾ ਭਾਵ, ਨਿਕਾਸ; ਬਾਹਰ ਕੱਢਣਾ, ਅਲੱਗ ਕਰਨਾ, ਸ਼ੈਹਰੋਂ ਬਾਹਰ ਕਰਨਾ।

**اخراجات** ***ਇਖ਼ਰਾਜਾਤ*** : (ਖ਼ਰਜ **خرج** ਦਾ ਬੌਹਵਚਨ ਹੈ ਇਖ਼ਰਾਜ **اخراج** ਅਤੇ ਇਖ਼ਰਾਜ **اخراج** ਦਾ ਬੌਹਵਚਨ ਹੈ ਇਖ਼ਰਾਜਾਤ) ਖ਼ਰਚੇ।

**اخروی** ***ਉਖ਼ਰਵੀ*** : ਅਗਲੇ ਜਹਾਨ ਬਾਰੇ; ਪਰਲੋਕ ਦੀ ਗੱਲ।

**اخطار** ***ਅਖ਼ਤ਼ਾਰ*** : (ਖ਼ਤ਼ਰਾ **خطره** ਦਾ ਬੌਹਵਚਨ) ਖ਼ਤਰੇ, ਸੰਕਟ, ਬਲਾਵਾਂ।

**اخطار** ***ਇਖ਼ਤਾਰ*** : ਖ਼ਤਰੇ ਵਿਚ ਪੈਣਾ, ਖ਼ਤਰਾ ਮੁੱਲ ਲੈਣਾ, ਆਪਣੇ ਆਪ ਨੂੰ ਖ਼ਤਰੇ ਵਿਚ ਪਾਉਣਾ, ਬਲਾ ਸਹੇੜਨਾ।

**اخفا** ***ਇਖ਼ਫ਼ਾ*** : ਛੁਪਾਉਣਾ, ਲੁਕਾਉਣਾ, ਭੇਦ ਰੱਖਣਾ, ਦਿਸਣ ਨਾ ਦੇਣਾ; ਛੁਪਿਆ ਹੋਇਆ, ਲੁਕਿਆ ਹੋਇਆ।

**اخگر** ***ਅਖ਼ਗਰ*** : ਅੱਗ ਦਾ ਚੰਗਿਆੜਾ, ਅੰਗਿਆਰ, ਧੁਖਦਾ ਹੋਇਆ ਕੋਲਾ।

**اخلا** ***ਇਖ਼ਲਾ*** : ਖਾਲੀ ਕਰਨਾ, ਸੱਖਣਾ ਕਰ ਦੇਣਾ।

**اخلا** ***ਅਖ਼ਲਾ*** : (ਖ਼ਲੀਲ **خلیل** ਦਾ ਬੌਹਵਚਨ) ਦੋਸਤ, ਯਾਰ।

**اخلاص** ***ਇਖ਼ਲਾਸ*** : ਖ਼ਲੂਸ, ਖ਼ਾਲਸ, ਪਾਕ, ਸਾਫ਼; ਸੱਚੀ ਹਮਦਰਦੀ, ਪਵਿੱਤਰ ਤੇ ਸੱਚੀ ਦੋਸਤੀ ਰਖਣੀ, ਸੱਚੀ ਇਬਾਦਤ ਕਰਨਾ; ਸੱਚੀ ਲਗਨ; ਸੱਚੀ ਦੋਸਤੀ ਦਾ ਦਿਖਾਵਾ; ਵਫ਼ਾਦਾਰੀ; ਕੁਰਾਨ ਦੀ ਇਕ ਸੂਰਤ ਦਾ ਨਾਮ।

**اخلاص مند** ***ਇਖ਼ਲਾਸਮੰਦ*** : ਸੱਚਾ ਦੋਸਤ, ਖ਼ੈਰਖ਼ਾਹ, ਮਿੱਤਰ, ਪੱਕਾ ਦੋਸਤ।

**اخلاص مندی** ***ਇਖ਼ਲਾਸਮੰਦੀ*** : ਸੱਚੀ ਤੇ ਪੱਕੀ ਦੋਸਤੀ; ਪਿਆਰ, ਲਗਨ; ਵਫ਼ਾ।

**اخلاط** ***ਅਖ਼ਲਾਤ਼*** : (ਖ਼ਿਲਤ **خلط** ਦਾ ਬੌਹਵਚਨ) ਮਿਲਾਵਟਾਂ, ਖ਼ੁਸ਼ਬੂਦਾਰ ਮਿੱਠੀਆਂ ਦਵਾਈਆਂ; ਸਫ਼ਰਾ, ਸੌਦਾ; ਬਲਗ਼ਮ ਤੇ ਖ਼ੂਨ ਸਰੀਰ ਦੇ ਚਾਰ ਤੱਤ।

**اخلاف** ***ਅਖ਼ਲਾਫ਼*** : (ਖ਼ਲਫ਼ **خلف** ਦਾ ਬੌਹਵਚਨ) ਪਿੱਛੇ ਆਉਣ ਵਾਲੇ, ਮਗਰੋਂ ਆਉਣ ਵਾਲੇ, ਪੁੱਤਰ, ਬੇਟੇ, ਮਿਰਤਕ ਦੇ ਪਰਵਾਰ ਦੇ ਜੀ; ਪਿਛਲੀ ਉੱਮਤ ਵਿਚੋਂ, ਉਤਰਾਧਿਕਾਰੀ।

**اخلاق** ਅਖ਼ਲਾਕ਼ : (ਖ਼ੁਲਕ਼ **خلق** ਦਾ ਬੌਹਵਚਨ) ਆਦਤਾਂ, ਖ਼ਸਲਤਾਂ, ਚੰਗੀਆਂ ਆਦਤਾਂ, ਨੇਕ ਆਚਰਣ, ਚੰਗੇ ਚੱਜ-ਅਚਾਰ।

**اخلاقِ جلالی** ***ਅਖ਼ਲਾਕ਼-ਏ-ਜਲਾਲੀ***, **اخلاقِ محسنی** ***ਅਖ਼ਲਾਕ਼-ਏ-ਮੁਹ਼ਸਨੀ*** : ਚੱਜ ਅਚਾਰ ਉਤੇ ਲਿਖੀਆਂ ਫ਼ਾਰਸੀ ਦੀਆਂ ਦੋ ਪਰਸਿੱਧ ਪੁਸਤਕਾਂ।

**اخو** ***ਅਖ਼ੂ*** : ਵੇਖੋ ਅਖ਼ **اخ**।

**اخوات** ਅਖ਼ਵਾਤ : (ਉਖ਼ਤ **اخت** ਦਾ ਬੌਹਵਚਨ) ਭੈਣਾਂ।

**اخوان** ***ਇਖ਼ਵਾਨ*** : (ਅਖ਼ **اخ** ਦਾ ਬੌਹਵਚਨ) ਸਕੇ ਭਰਾ, ਸਕੇ ਭਾਈ; ਦੋਸਤ, ਮਿੱਤਰ, ਸਾਥੀ, ਸੰਗੀ।

**اخوان الزمان** ***ਇਖ਼ਵਾਨੁੱਜ਼ਮਾਨ*** : ਇਕੋ ਸਮੇਂ ਦੇ ਲੋਕ, ਇਕੋ ਧਰਮ ਦੇ ਅਨੁਯਾਈ, ਸੈਹਧਰਮੀ, ਸਮਕਾਲੀ।

**اخوان الصفا** ***ਇਖ਼ਵਾਨੁੱਸਫ਼ਾ*** : ਭਲੇ ਮਾਣਸ, ਸਵਛ ਹਿਰਦੇ ਵਾਲੇ ਆਦਮੀ, ਚੰਗੇ ਬੰਦੇ।

**اخوت** ***ਇਖ਼ਵਤ*** : (ਅਖ਼ **اخ** ਦਾ ਬੌਹਵਚਨ) ਭਰਾ, ਭਾਈ।

**اخوت** **ਉਖ਼ੂਵਤ** : ਭਰਾਤਰੀਭਾਵ, ਭਾਈਚਾਰਾ; ਬਹਾਦਰੀ; ਦੋਸਤੀ, ਮਿਤਰਤਾ।

**اخون** ***ਅਖ਼ੁਨ*** , **اخوند** ***ਅਖ਼ੁੰਦ*** : ਉਸਤਾਦ, ਅਧਿਆਪਕ; ਧਾਰਮਕ ਪਰਚਾਰਕ, ਭਾਸ਼ਣ ਕਲਾ ਵਿਚ ਪਰਵੀਣ।

اخیار *ਅਖ਼ਯਾਰ* : (ਖ਼ੈਰ خیر ਦਾ ਬੌਹਵਚਨ) ਨੇਕ ਲੋਕ, ਚੰਗੇ ਧਰਮੀ ਬੰਦੇ।

اخیر *ਅਖ਼ੀਰ* : ਪਿਛਲਾ, ਅਖਰੀਲਾ, ਆਖਰੀ, ਅੰਤਮ; ਹਦ।

اخیرزماں *ਅਖ਼ੀਰ ਜ਼ਮਾਂ* , اخیروقت *ਅਖ਼ੀਰ ਵਕਤ* : ਅੰਤਮ ਸਮਾਂ, ਮੌਤ ਦਾ ਵੇਲਾ।

اخیراً *ਅਖ਼ੀਰਨ* : ਮੁਕਦੀ ਗੱਲ; ਅਖ਼ੀਰ ਵਿਚ, ਅੰਤ ਵਿਚ।

ادا *ਅਦਾ* : ਨਾਜ਼, ਅੰਦਾਜ਼, ਨਖ਼ਰਾ; ਇਸ਼ਾਰਾ, ਰਮਜ਼; ਖ਼ੂਬਸੂਰਤੀ, ਸੁੰਦਰਤਾ, ਕੋਮਲਤਾ; ਸੁਰੀਲੀ ਅਵਾਜ਼, ਉਚਾਰਨ; ਪਰਗਟਾ, ਭਾਸ਼ਣ ਕਲਾ ਵਿਚ ਪਰਵੀਣਤਾ; ਆਦਤ।

ادا *ਅਦਾ* : ਪੂਰਾ ਕਰਨਾ, ਦੂਜੇ ਦਾ ਹੱਕ ਪੂਰਾ ਕਰਨਾ; ਸਿਰੋਂ ਭਾਰ ਲੱਥਣਾ; ਅਦਾਇਗੀ; ਰਕਮ ਤਾਰਨਾ।

ادارہ *ਇਦਾਰਾ* : ਪਰਬੰਧ, ਨਿਗਰਾਨੀ, ਨਿਗਾਹਬਾਨੀ; ਮੈਹਕਮਾ, ਦਫ਼ਤਰ, ਵਿਭਾਗ, ਸੰਸਥਾ; ਕਨੂੰਨ, ਵਿਧਾਨ; ਹਕੂਮਤ, ਰਾਜ, ਰਾਜਧਾਨੀ।

ادب *ਅਦਬ* : ਅਕਲ, ਦਾਨਿਸ਼, ਸਿਆਣਪ; ਚੰਗਾ ਵਤੀਰਾ, ਹਰ ਚੀਜ਼ ਦੇ ਅੰਦਾਜ਼ੇ ਤੇ ਹੱਦ ਦੇ ਖਿਆਲ ਰੱਖਣ ਦਾ ਭਾਵ, ਕਿਸੇ ਦੀ ਬਜ਼ੁਰਗੀ ਜਾਂ ਵਡੱਤਣ ਦਾ ਲਿਹਾਜ਼, ਜ਼ਬਾਨ, ਸਾਹਿਤ।

ادبا *ਉਦਬਾ* : (ਅਦੀਬ ادیب ਦਾ ਬੌਹਵਚਨ) ਅਦਬ ਸਿਖਾਉਣ ਵਾਲੇ, ਕਵੀ ਤੇ ਵਾਰਤਾਕਾਰ ਵਿਅਕਤੀ।

ادبار *ਇਦਬਾਰ* : ਪਿੱਠ ਫੇਰਨਾ, ਪਿੱਠ ਵਿਖਾਉਣੀ, ਕਿਸਮਤ ਦਾ ਪਿੱਠ ਦੇ ਜਾਣਾ, ਬਦਬਖ਼ਤੀ, ਬਦਕਿਸਮਤੀ, ਮੰਦੇ ਭਾਗ, ਬਦਨਸੀਬੀ, ਮਾੜੇ ਦਿਨ; ਦਲਿੱਦਰ, ਹਾਰ, ਸ਼ਿਕਸਤ, ਗਿਰਾਵਟ, ਢੈਂਹਦੀ ਕਲਾ, ਗਰੀਬੀ।

ادبی *ਅਦਬੀ* : ਅਦਬ ਨਾਲ ਸਬੰਧਤ; ਸਾਹਿਤ ਨਾਲ ਸਬੰਧਤ।

ادراک *ਇਦਰਾਕ* : ਪਾ ਲੈਣਾ, ਸਮਝ ਲੈਣਾ, ਅਕਲ, ਸਮਝ, ਸੂਝ, ਸਿਆਣਾ ਹੋਣਾ, ਪਰਵਾਨ ਚੜ੍ਹਨਾ, ਬਾਲਗ ਹੋਣਾ; ਵੇਖਣਾ, ਪਤਾ ਕਰਨਾ।

ادریس *ਇਦਰੀਸ* : ਇਕ ਪੈਗ਼ੰਬਰ ਦਾ ਨਾਮ ਜਿਸ ਨੇ ਦਰਜ਼ੀ ਦਾ ਕੰਮ ਅਥਵਾ ਸਿਊਂਣਾ ਪਰੋਣਾ ਸ਼ੁਰੂ ਕੀਤਾ।

ادریس خانہ *ਇਦਰੀਸ-ਖ਼ਾਨਾ* : ਬਹਿਸ਼ਤ, ਸਵਰਗ, ਜੰਨਤ।

ادعا *ਇੱਦਿਆ* : ਦਾਵਾ ਕਰਨਾ, ਹੱਕ ਜਤਾਉਣਾ, ਬਾਦਲੀਲ ਗੱਲ ਕੈਹਣੀ, ਅਦਾਲਤ ਵਿਚ ਕਿਸੇ ਉੱਤੇ ਦਾਵਾ ਕਰਨਾ; ਚਾਹੁਣਾ, ਲੋਚਣਾ।

ادنیٰ *ਅਦਨਾ* : ਕਮੀਨਾ, ਛੋਟੇ ਦਰਜੇ ਦਾ, ਨੀਚ; ਥੋੜ੍ਹਾ, ਫ਼ਕੀਰ, ਕੰਗਾਲ, ਨਿਰਧਨ, ਗ਼ਰੀਬ; ਨਲਾਇਕ।

ادوار *ਅਦਵਾਰ* : (ਦੌਰ دور ਦਾ ਬੌਹਵਚਨ) ਚੱਕਰ, ਗਰਦਸ਼ਾਂ; ਸਮੇਂ, ਜ਼ਮਾਨੇ, ਯੁੱਗ, ਮੁੱਦਤਾਂ, ਅਰਸੇ।

ادویہ *ਅਦਵੀਯਾ* : (ਦਵਾ دوا ਦਾ ਬੌਹਵਚਨ) ਦਵਾਈਆਂ, ਗਰਮ ਮਸਾਲੇ।

ادہم *ਅਦਹਮ* : ਇਬਰਾਹੀਮ ਅਦਹਮ ਜੇਹੜਾ ਬਾਦਸ਼ਾਹੀ ਛੱਡ ਕੇ ਫ਼ਕੀਰ ਹੋ ਗਿਆ ਸੀ; ਕਾਲਾ ਘੋੜਾ, ਮੁਸ਼ਕੀ ਘੋੜਾ; ਕੈਦੀ ਦੇ ਪੈਰਾਂ ਵਿਚ ਪਾਉਣ ਵਾਲੀ ਬੇੜੀ।

ادیب *ਅਦੀਬ* : ਸਾਹਿਤ-ਸ਼ਾਸਤਰ ਜਾਣਨ ਵਾਲਾ, ਅਦਬ ਸਿਖਾਉਣ ਵਾਲਾ, ਉਸਤਾਦ; ਸਾਹਿਤਕਾਰ, ਲੇਖਕ, ਭਾਸ਼ਾ ਵਿਗਿਆਨੀ।

اذان *ਅਜ਼ਾਨ* : ਅਵਾਜ਼ ਦੇਣਾ, ਖ਼ਬਰਦਾਰ ਕਰਨਾ, ਕੰਨ ਵਿਚ ਅਵਾਜ਼ ਜਾਂ ਖ਼ਬਰ ਪੌਹਚਾਉਣਾ; ਨਮਾਜ਼ ਵੇਲੇ ਦੀ ਬਾਂਗ, ਮੁਰਗੇ ਦੀ ਬਾਂਗ।

اذکار *ਅਜ਼ਕਾਰ* : (ਜ਼ਿਕਰ ذکر ਦਾ ਬੌਹਵਚਨ) ਦੁਆਵਾਂ, ਪਰਾਰਥਨਾਵਾਂ; ਕਿੱਸੇ ਕਹਾਣੀਆਂ; ਧਾਰਮਕ ਸਿੱਖਿਆਵਾਂ।

اذکار *ਇਜ਼ਕਾਰ* : ਜ਼ਿਕਰ ਕਰਨਾ, ਯਾਦ ਕਰਾਉਣਾ।

اذن *ਇਜ਼ਨ* : ਇਜਾਜ਼ਤ, ਆਗਿਆ, ਹੁਕਮ, ਅਦੇਸ਼, ਪਰਵਾਨਗੀ।

اذن ਉਜ਼ਨ : ਕੰਨ।

اذیت *ਅਜ਼ੀਯਤ* : ਰੰਜ, ਦੁੱਖ, ਤਕਲੀਫ਼, ਤਸੀਹਾ, ਤੰਗੀ।

**ارابا** ***ਅਰਾਬਾ*** : ਛਕੜਾ, ਗੱਡਾ, ਬੈਲਗੱਡੀ, ਓਹ ਗੱਡੀ ਜਿਸ ਉੱਤੇ ਤੋਪ ਦਾ ਸਮਾਨ, ਗੋਲਾ ਬਰੂਦ ਰੱਖਦੇ ਹਨ।

**ارادت** ***ਇਰਾਦਤ*** : ਖ਼ਾਹਸ਼; ਅਕੀਦਾ, ਭਰੋਸਾ; ਇਰਾਦਾ ਕਰਨਾ, ਨੀਯਤ ਧਾਰਨਾ, ਚਾਹੁਣਾ, ਇੱਛਾ ਕਰਨਾ; ਮੁਰੀਦ ਹੋਣਾ; ਰੁਚੀ, ਨੀਯਤ, ਮੰਤਵ, ਇਰਾਦਾ।

**ارادتِ‌خدا** ***ਇਰਾਦਤ-ਏ-ਖ਼ੁਦਾ*** : ਖ਼ੁਦਾ ਦੀ ਮਰਜ਼ੀ, ਰੱਬ ਦਾ ਭਾਣਾ।

**ارادتانه** ***ਇਰਾਦਤਾਨਾ,*** **ارادتا** ***ਇਰਾਦਤਨ*** : ਇਰਾਦੇ ਨਾਲ, ਮਰਜ਼ੀ ਨਾਲ ਆਪਣੇ ਆਪ, ਨੀਯਤ ਨਾਲ।

**اراذل** ***ਅਰਾਜ਼ਿਲ*** : (ਅਰਜ਼ਲ **ارذل** ਦਾ ਬੌਹਵਚਨ) ਕਮੀਨੇ, ਨਿਕੰਮੇ ਲੋਕ, ਗੰਵਾਰ ਲੋਕ, ਨਲਾਇਕ ਆਦਮੀ, ਬੌਹਤ ਜ਼ਲੀਲ ਵਿਅਕਤੀ।

**اراضی** ***ਅਰਾਜ਼ੀ*** : (ਅਰਜ਼ **ارض** ਦਾ ਬੌਹਵਚਨ) ਜ਼ਮੀਨਾਂ, ਖੇਤ, ਧਰਤੀਆਂ, ਭੂਮੀਆਂ।

**ارباب** ***ਅਰਬਾਬ*** : (ਰਬ **رب** ਦਾ ਬੌਹ-ਵਚਨ) ਸਾਹਿਬ, ਮਾਲਕ, ਸੁਆਮੀ, ਰਈਸ ਲੋਕ।

**اربابِ‌حاجت** ***ਅਰਬਾਬ-ਏ-ਹਾਜਤ*** : ਹਾਜਤਮੰਦ ਲੋਕ, ਲੋੜਵੰਦ ਬੰਦੇ, ਫ਼ਕੀਰ।

**اربابِ‌سخن** ***ਅਰਬਾਬ-ਏ-ਸੁਖ਼ਨ*** : ਲੇਖਕ, ਸਾਹਿਤਕਾਰ, ਕਵੀ, ਸ਼ਾਇਰ, ਭਾਸ਼ਣ-ਕਲਾ ਵਿਚ ਪਰਵੀਣ।

**اربابِ‌صفا** ***ਅਰਬਾਬ-ਏ-ਸਫ਼ਾ*** : ਸੂਫ਼ੀ ਬਜ਼ੁਰਗ, ਨੇਕ ਬੰਦੇ।

**اربابِ‌قلم** ***ਅਰਬਾਬ-ਏ-ਕ਼ਲਮ*** : ਕਲਮਾਂ ਵਾਲੇ, ਮੁਨਸ਼ੀ, ਲਿਖਾਰੀ।

**اربابِ‌معنی** ***ਅਰਬਾਬ-ਏ-ਮਾਅ਼ਨੀ*** : ਖ਼ੁਦਾ- ਸ਼ਨਾਸ ਲੋਕ, ਆਰਿਫ਼ ਬੰਦੇ।

**اربع/اربه** ***ਅਰਬਾ/ਅਰਬਅ਼*** : ਚਾਰ।

**اربع‌عناصر** ***ਅ਼ਰਬਅ ਅ਼ਨਾਸਿਰ*** : ਚਾਰ ਤੱਤ ਅੱਗ, ਪਾਣੀ, ਮਿੱਟੀ ਤੇ ਹਵਾ।

**اربعین** ***ਅਰਬਈਨ*** : ਚਾਲੀ (੪੦)।

**ارتباط** ***ਇਰਤਿਬਾੜ*** : ਰਬਤ ਪੈਦਾ ਕਰਨਾ, ਸਬੰਧ ਕਾਇਮ ਕਰਨਾ, ਮਿਲਾਉਣਾ, ਬੰਨ੍ਹਣਾ, ਜੋੜ, ਮੇਲ, ਮੇਲਜੋਲ; ਦੋਸਤੀ, ਗੂੜ੍ਹੀ ਯਾਰੀ, ਮੁਹੱਬਤ, ਆਸ਼ਨਾਈ।

**ارتجاج** ***ਇਰਤਿਜਾਜ*** : ਹਿੱਲਣਾ, ਹਰਕਤ ਕਰਨਾ, ਕੰਬਣਾ; ਦਰਵਾਜ਼ੇ ਦਾ ਬੰਦ ਕਰਨਾ ਜਾਂ ਹੋਣਾ; ਅੰਦੋਲਨ, ਰੋਸ।

**ارتحال** ***ਇਰਤਿਹ਼ਾਲ*** : ਕੂਚ ਕਰਨਾ, ਸੰਸਾਰ ਤੋਂ ਚਲੇ ਜਾਣਾ, ਸਫ਼ਰ ਕਰਨਾ, ਇਕ ਥਾਂ ਤੋਂ ਦੂਜੇ ਥਾਂ ਜਾਣਾ, ਵਤਨ ਬਦਲਨਾ; ਮੌਤ ਦਾ ਆਉਣਾ; ਮੌਤ, ਚਲਾਣਾ।

**ارتعاش** ***ਇਰਤਿਆਸ਼*** : ਕੰਬਣਾ, ਕਾਂਬਾ, ਕਪਕਪੀ।

**ارتفاع** ***ਇਰਤਿਫ਼ਾਅ਼*** : ਉੱਚਾ ਹੋਣਾ, ਉਤਾਂਹ ਚੜ੍ਹਨਾ, ਚੜ੍ਹਾਈ, ਉਚਾਈ, ਬਲੰਦੀ, ਉਭਾਰ, ਤਰੱਕੀ, ਉੱਨਤੀ; ਖ਼ੁਸ਼ਹਾਲੀ।

**ارتقا** ***ਇਰਤਿਕ਼ਾ*** : ਚੜ੍ਹਨਾ; ਤਰੱਕੀ ਕਰਨਾ, ਉੱਨਤੀ ਕਰਨਾ; ਤਰੱਕੀ, ਉੱਨਤੀ, ਵਿਕਾਸ, ਚੜ੍ਹਤ, ਦਰਜੇ ਵਾਰ ਤਰੱਕੀ ਕਰਨਾ।

**ارتقاب** ***ਇਰਤਿਕ਼ਾਬ*** : ਸਵਾਰ ਹੋਣਾ, ਚੜ੍ਹਨਾ; ਗੁਨਾਹ ਕਰਨਾ, ਜੁਰਮ ਕਰਨਾ; ਨਜਾਇਜ਼ ਕੰਮ ਕਰਨਾ, ਕੰਮ 'ਚ ਹੱਥ ਪਾਉਣਾ, ਇਖ਼ਤਿਆਰ ਕਰਨਾ, ਅਮਲ ਕਰਨਾ।

**ارتنگ** ***ਅਰਤੰਗ*** , **ارژنگ** ***ਅਰਜ਼ੰਗ*** : ਪੂਰਵ-ਇਸਲਾਮੀ ਈਰਾਨ ਦੇ ਪਰਸਿੱਧ ਚਿੱਤਰਕਾਰ ਮਾਨੀ ਦੀ ਚਿਤਰਸ਼ਾਲਾ ਜਾਂ ਉਸ ਦੇ ਚਿੱਤਰਾਂ ਦੀ ਪਰਸਿੱਧ ਕਿਤਾਬ ਅਰਜ਼ੰਗ; ਮਾਨੀ ਦਾ ਘਰ; ਮਾਨੀ ਲਈ ਵੀ ਏਹ ਸ਼ਬਦ ਵਰਤਿਆ ਜਾਂਦਾ ਹੈ, ਇਸ ਦੇ ਦੂਜੇ ਨਾਮ ਹਨ ਅਰਸੰਗ, ਅਰਜ਼ੰਗ, ਅਰਸ਼ੰਗ।

**ارج** ***ਅਰਜ*** : (ਫ਼ਾਰਸੀ ਅਰਜ਼ **ارز** ਦਾ ਅਰਬੀ ਰੂਪ) ਭਾ, ਕੀਮਤ, ਮੁੱਲ, ਕਦਰ, ਮਰਤਬਾ, ਹੱਦ; ਦਰਜਾ, ਦੋ ਗਿੱਠਾਂ ਦਾ ਇਕ ਮਾਪ, ਮਾਣ, ਇੱਜ਼ਤ, ਲਿਆਕਤ; ਸ਼ਾਨੋਸ਼ੌਕਤ।

**ارجمند** ***ਅਰਜੁਮੰਦ*** : ਰੁਤਬੇ ਵਾਲਾ, ਕਦਰ ਵਾਲਾ, ਵੱਡੀ ਕੀਮਤ ਵਾਲਾ; ਪਿਆਰਾ, ਅਜ਼ੀਜ਼; ਬਹਾਦਰ, ਨੇਕ, ਪਤਵੰਤਾ, ਸਿਆਣਾ।

**ارجمندی** ***ਅਰਜੁਮੰਦੀ*** : ਸਰੇਸ਼ਟਤਾ; ਬਰਖ਼ੁਰਦਾਰੀ, ਨੇਕੀ।

**ارچند** ***ਅਰਚੰਦ*** : (ਹਰਚੰਦ) ਜਿਸ ਕਦਰ; ਜਿੰਨਾ ਵੀ, ਜਿੰਨਾ ਕੁਝ, ਜੋ ਕੁਝ; ਕਿੰਨਾ ਵੀ, ਕੇਹੋ ਜੇਹਾ ਵੀ।

ارچه ***ਅਰਚਿਹ*** : (ਅਗਰਚਿਹ ਦਾ ਸੰਖੇਪ) ਭਾਵੇਂ, ਖ਼ਾਹ, ਚਾਹੇ।

اردبیل ***ਅਰਦਬੀਲ*** : ਆਜ਼ਰਬਾਈਜਾਨ ਦਾ ਪਰਸਿੱਧ ਸ਼ੈਹਰ; ਇੱਕ ਪੈਹਲਵਾਨ।

اردشیر ***ਅਰਦਸ਼ੀਰ*** : ਕੈਹਰ ਤੇ ਗੁੱਸੇ ਵਾਲਾ; ਸ਼ੇਰ ਵਰਗਾ; ਈਰਾਨ ਦੇ ਸਾਸਾਨੀ ਖ਼ਾਨਦਾਨ ਦਾ ਪੈਹਲਾ ਬਾਦਸ਼ਾਹ ਜੋ ਬਹਿਮਨ ਪੁੱਤਰ ਅਸਫੰਦਯਾਰ ਦੀ ਔਲਾਦ ਵਿਚੋਂ ਸੀ, ਦਾਰਾਬ ਦਾ ਪਿਤਾ।

اردشیربابکان ***ਆਰਦਸ਼ੀਰ-ਏ-ਬਾਬਕਾਨ*** : ਅਰਦਸ਼ੀਰ-ਏ-ਅਸਫੰਦਯਾਰ ਦਾ ਪੋਤਰਾ; ਏਹ ਬਾਬਕ ਨਾਮ ਦੇ ਰਈਸ ਦਾ ਦੋਹਤਰਾ ਸੀ, ਇਸ ਲਈ ਅਰਦਸ਼ੀਰ-ਏ-ਬਾਬਕਾਨ ਨਾਮ ਨਾਲ ਮਸ਼ਹੂਰ ਹੋਇਆ।

اردو ***ਉਰਦੂ*** : ਛਾਉਣੀ; ਫੌਜ, ਲਸ਼ਕਰ; ਇਕ ਹਿੰਦੁਸਤਾਨੀ ਜ਼ਬਾਨ ਦਾ ਨਾਮ ਜੇਹੜੀ ਹਿੰਦੀ, ਫ਼ਾਰਸੀ ਤੇ ਅਰਬੀ ਦਾ ਮਿਸ਼ਰਣ ਹੈ।

اردوهمایوں ***ਉਰਦੂ-ਏ-ਹਮਾਯੂੰ*** : ਸ਼ਾਹੀ ਕੈਂਪ।

اردومعلیٰ ***ਉਰਦੂ-ਏ-ਮੁਅੱਲਾ*** : ਦਿੱਲੀ ਦੀ ਆਲ੍ਹਾ ਜ਼ਬਾਨ ਜੇਹੜੀ ਸ਼ਾਹੀ ਕਿਲ੍ਹੇ 'ਚ ਬੋਲੀ ਜਾਂਦੀ ਸੀ; ਸ਼ਾਹੀ ਜ਼ਬਾਨ।

اردوان ***ਉਰਦਵਾਨ*** : ਇਕ ਬਾਦਸ਼ਾਹ ਦਾ ਨਾਮ, ਅਰਦਸ਼ੀਰ ਉਸੇ ਦਾ ਨੌਕਰ ਸੀ ਜੋ ਆਪਣੇ ਮਾਲਕ ਨੂੰ ਮਾਰ ਕੇ ਆਪ ਬਾਦਸ਼ਾਹ ਬਣ ਬੈਠਾ ਸੀ; ਪਰਾਚੀਨ ਈਰਾਨ ਤੇ ਭਾਰਤ ਦੇ ਕਈ ਸ਼ੈਹਜ਼ਾਦਿਆਂ ਦਾ ਨਾਮ।

اردی بهشت ***ਉਰਦੀ ਬਹਿਸ਼ਤ*** : ਈਰਾਨੀਆਂ ਅਨੁਸਾਰ ਸਾਲ ਦੇ ਦੂਜੇ ਸੂਰਜੀ ਮਹੀਨੇ ਦਾ ਨਾਮ, ਜੇਹੜਾ ਬਹਾਰ ਰੁੱਤ ਵਿਚ ਆਉਂਦਾ ਹੈ ਅਤੇ ਬਿਕਰਮੀ ਸੰਨ ਦੇ ਜੇਠ ਮਹੀਨੇ ਦੇ ਮੁਤਾਬਕ ਹੈ। ਉਰਦ ਦੇ ਅਰਥ ਹਨ ਵਾਂਗੂੰ, ਵਰਗਾ, ਇਸ ਤਰ੍ਹਾਂ ਉਰਦੀ-ਬਹਿਸ਼ਤ ਦਾ ਭਾਵ ਹੈ ਬਹਿਸ਼ਤ ਵਰਗਾ ; ਹਰ ਮਹੀਨੇ ਦਾ ਤੀਜਾ ਦਿਨ; ਪੁਰਾਤਨ ਈਰਾਨੀ ਇਸ ਦਿਨ ਮੇਲਾ ਮਨਾਉਂਦੇ ਸਨ; ਪਹਾੜਾਂ ਦਾ ਦੇਵਤਾ; ਅਗਨੀ।

ارذال ***ਅਰਜ਼ਾਲ*** : (ਰਜ਼ੀਲ رذیل ਦਾ ਬੌਹਵਚਨ) ਕਮੀਨੇ ਜਾਂ ਨੀਚ ਲੋਕ, ਜ਼ਲੀਲ ਬੰਦੇ।

ارذل ***ਅਰਜ਼ਲ*** : ਬੌਹਤ ਨੀਚ, ਅਤ ਭੈੜਾ, ਹਦੋਂ ਵੱਧ ਕਮੀਨਾ।

ارز ***ਅਰਜ਼*** : ਮੁੱਲ, ਕੀਮਤ, ਕਦਰ, ਮਾਤਰਾ, ਭਾ, ਦਰ; ਇੱਜ਼ਤ, ਮਾਣ, ਸਤਕਾਰ।

ارزبازار ***ਅਰਿਜ਼-ਬਾਜ਼ਾਰ*** : ਮੰਡੀ ਦਾ ਭਾ, ਬਜ਼ਾਰੀ ਮੁੱਲ।

ارزاق ***ਅਰਜ਼ਾਕ*** : (ਰਿਜ਼ਕ رزق ਦਾ ਬੌਹਵਚਨ) ਰੋਜ਼ੀਆਂ, ਦੌਲਤਾਂ, ਧਨ ਮਾਲ।

ارزاں ***ਅਰਜ਼ਾਂ*** : ਸਸਤਾ, ਥੋੜੇ ਮੁੱਲ ਦਾ, ਘੱਟ ਕੀਮਤ ਵਾਲਾ; ਯੋਗ, ਲਾਇਕ।

ارزانی ***ਅਰਜ਼ਾਨੀ*** : ਸਸਤਾਪਣ, ਬੌਹਤਾਤ, ਜ਼ਿਆਦਤੀ, ਬਖ਼ਸ਼ਸ਼ ਯੋਗ, ਖ਼ੈਰਾਤ ਲਾਇਕ; ਬਖ਼ਸ਼ਣਾ, ਖ਼ੈਰ ਦੇਣਾ।

ارزش ***ਅਰਜ਼ਿਸ਼*** : ਕੀਮਤ, ਮੁੱਲ, ਭਾ; ਯੋਗਤਾ।

ارزن ***ਅਰਜ਼ਨ*** : ਇਕ ਅਨਾਜ ਦਾ ਨਾਮ, ਚੀਨਾ; ਸ਼ੀਰਾਜ਼ ਦੇ ਨੇੜੇ ਇਕ ਪਿੰਡ ਦਾ ਨਾਮ।

ارزنده ***ਅਰਜ਼ਿੰਦਾ*** : ਕੀਮਤੀ ਸ਼ੈ, ਬੜੇ ਮੁੱਲ ਵਾਲੀ ਚੀਜ਼, ਅਮੁੱਲ ਵਸਤੂ।

ارژنگ ***ਅਰਜ਼ੰਗ*** , ارژنگ ***ਅਰਯੰਗ*** : ਪਰਸਿੱਧ ਈਰਾਨੀ ਚਿਤਰਕਾਰ ਮਾਨੀ ਦੀ ਚਿਤਰਸ਼ਾਲਾ, ਚਿਤਰਾਂ ਦੀ ਪੁਸਤਕ, ਅਰਤੰਗ।

ارژنگِ چین ***ਅਰਯੰਗ-ਏ-ਚੀਨ*** : ਮਾਨੀ ਦਾ ਬੁੱਤਖ਼ਾਨਾ-ਏ-ਚੀਨ।

ارزیز ***ਅਰਜ਼ੀਜ਼*** : ਇਕ ਚਿੱਟੀ ਨਰਮ ਧਾਤ।

ارسال ***ਇਰਸਾਲ*** : ਭੇਜਣਾ, ਰਵਾਨਾ ਕਰਨਾ।

ارسال نامه ***ਇਰਸਾਲ-ਨਾਮਾ*** : ਬੀਜਕ।

ارسطالیس ***ਅਰਸਤਾਤਾਲੀਸ***, ارسطو ***ਅਰਸਤੂ*** : ਸਿਕੰਦਰ ਬਾਦਸ਼ਾਹ ਦਾ ਵਜ਼ੀਰ ਜੋ ਯੂਨਾਨ ਦਾ ਪਰਸਿੱਧ ਹਕੀਮ ਤੇ ਫਲਸਫੀ ਸੀ। ਓਹ ਅਫ਼ਲਾਤੂਨ ਦਾ ਸ਼ਿਸ਼ ਸੀ।

ارسلان ***ਅਰਸਲਾਨ*** : ਸ਼ੇਰ; ਈਰਾਨ ਦੇ ਬਾਦਸ਼ਾਹ ਦੀ ਉਪਾਧੀ।

ارسی ***ਉਰਸੀ*** : ਜੁੱਤੀ, ਮੌਜ਼ਾ।

آرش ***ਆਰਸ਼*** : ਇਕ ਪਰਸਿੱਧ ਤੀਰ-ਅੰਦਾਜ਼ ਦਾ ਨਾਮ; ਕੈ-ਕਬਾਦ ਦੇ ਦੂਜੇ ਬੇਟੇ ਦਾ ਨਾਮ।

ارش ***ਅਰਸ਼*** : ਅੱਧਾ ਗਜ਼; ਇਕ ਸ਼ੈਹਰ ਦਾ ਨਾਮ।

**ارش** ***ਅਰਿਸ਼*** : ਸਿਆਣਾ, ਦਾਨਾ, ਅਕਲਮੰਦ; ਮਜਲਸ, ਸਭਾ।

**ارشاد** ***ਇਰਸ਼ਾਦ*** : ਸਿੱਧਾ ਮਾਰਗ ਦੱਸਣਾ, ਹੁਕਮ, ਅਦੇਸ਼।

**ارشمیدش** ***ਅਰਸ਼ਮੀਦਸ਼*** : ਰੂਮ ਦੇ ਇਕ ਹਕੀਮ ਦਾ ਨਾਮ ਜਿਸ ਨੇ ਸੋਨੇ ਦਾ ਖੋਟ ਤੇ ਆਮ ਚੀਜ਼ਾਂ ਦਾ ਭਾਰ ਨਿਸ਼ਚਤ ਕਰਨ ਦਾ ਅਸੂਲ ਕੱਢਿਆ।

**ارشنگ** ***ਅਰਸ਼ੰਗ*** : ਮਹੀਨੇ ਦੀ ੨੫ਵੀਂ (ਪੰਝੀਵੀਂ) ਤਰੀਕ।

**ارصاد** ***ਅਰਸਾਦ*** : (ਰਸਦ **رصد** ਦਾ ਬੌਹਵਚਨ) ਰਸਦ ਅਰਥਾਤ ਉੱਚੀ ਬਣਾਈ ਜਗ੍ਹਾ ਜਿਸ ਤੋਂ ਸਤਾਰਿਆਂ ਦੇ ਹਾਲ ਮਲੂਮ ਕੀਤੇ ਜਾਂਦੇ ਹਨ।

**ارض** ***ਅਰਜ਼*** : ਧਰਤੀ, ਜ਼ਮੀਨ, ਭੂਮੀ, ਭੂਮੀ-ਖੰਡ; ਦੇਸ਼, ਮੁਲਕ।

**ارض وسما** ***ਅਰਜ਼-ਉ-ਸਮਾ*** : ਧਰਤ ਤੇ ਅਕਾਸ਼।

**ارضی** ***ਅਰਜ਼ੀ*** : ਜ਼ਮੀਨੀ, ਜ਼ਮੀਨ ਨਾਲ ਸਬੰਧਤ, ਜ਼ਮੀਨ ਦਾ, ਧਰਤੀ ਦਾ।

**ارغن** ***ਅਰਗ਼ਨ***, **ارغنون** ***ਅਰਗ਼ਨੂਨ*** : ਇੱਕ ਵਾਜਾ ਜਿਸ ਦੀ ਕਾਢ ਅਫ਼ਲਾਤੂਨ ਨੇ ਕੱਢੀ ਸੀ।

**ارغون** ***ਅਰਗ਼ੂਨ*** : ਅਰਗ਼ਨ, ਇਕ ਵਾਜਾ।

**ارغوان** ***ਅਰਗ਼ਵਾਨ*** : ਇਕ ਰੁੱਖ ਜਿਸ ਦੀਆਂ ਟਾਹਣੀਆਂ ਬੌਹਤ ਪਤਲੀਆਂ ਹੁੰਦੀਆਂ ਹਨ ਅਤੇ ਜੋ ਬਹਾਰ ਵਿਚ ਲਾਲ ਫੁੱਲਾਂ ਨਾਲ ਭਰ ਜਾਂਦਾ ਹੈ, ਇਕ ਪਰਕਾਰ ਦੇ ਲਾਲ ਫੁੱਲ ਦਾ ਨਾਮ।

**ارغوانی** ***ਅਰਗ਼ਵਾਨੀ*** : ਅਰਗ਼ਵਾਨ ਜੇਹਾ, ਲਾਲ ਰੰਗ ਦਾ, ਸੁਰਖ।

**ارفع** ***ਅਰਫ਼ਅ*** : ਬੌਹਤ ਉੱਚਾ, ਸਭ ਤੋਂ ਉੱਚਾ।

**ارقام** ਅਰਕ਼ਾਮ : (ਰਕ਼ਮ **رقم** ਦਾ ਬੌਹਵਚਨ) ਰਕਮਾਂ, ਲਿਖਤਾਂ, ਅੰਕੜੇ।

**ارقام هندی** ***ਅਰਕ਼ਾਮ-ਏ-ਹਿੰਦੀ*** : ਗਣਤ-ਵਿੱਦਿਆ।

**ارک** ***ਅਰਕ***, **ارگ** ***ਅਰਗ*** : ਕਿਲ੍ਹਾ, ਗੜ੍ਹ, ਓਹ ਕਿਲ੍ਹਾ ਜਿਸ ਵਿਚ ਬਾਦਸ਼ਾਹ ਰੈਂਹਦਾ ਹੋਵੇ; ਰਾਜਧਾਨੀ; ਇਕ ਦੇਸ ਦਾ ਨਾਮ।

**ارکان** ***ਅਰਕਾਨ*** : (ਰੁਕਨ **رکن** ਦਾ ਬੌਹਵਚਨ) ਥੰਮ੍ਹ, ਸਤੂਨ; ਜ਼ਰੂਰੀ ਅੰਗ; ਅਮੀਰ ਵਜ਼ੀਰ, ਸ਼ਾਹੀ ਕਰਿੰਦੇ; ਚਾਰ ਭੂਤ ਜਾਂ ਤੱਤ ਅੱਗ , ਮਿੱਟੀ, ਪਾਣੀ, ਹਵਾ; ਕਿਸੇ ਸਭਾ ਦੇ ਮੈਂਬਰ।

**ارکان دولت** ***ਅਰਕਾਨ-ਏ-ਦੌਲਤ*** : ਰਾਜ ਦੇ ਵੱਡੇ ਅਧਕਾਰੀ, ਦਰਬਾਰੀ, ਸ਼ਾਹੀ ਰੁਕਨ, ਅਮੀਰ ਵਜ਼ੀਰ।

**ارگ** ***ਅਰਗ*** : ਅਰਕ, ਕਿਲ੍ਹਾ, ਗੜ੍ਹ।

**ارگجه** ***ਅਰਗਜਾ*** : ਇਕ ਖ਼ੁਸ਼ਬੂ ਦਾ ਨਾਮ ਜੋ ਸੰਦਲ, ਗ਼ੁਲਾਬ, ਮੁਸ਼ਕ ਕਾਫ਼ੂਰ, ਅੰਬਰ ਤੇ ਚੰਬੇਲੀ ਦੇ ਤੇਲ ਨੂੰ ਮਿਲਾ ਕੇ ਬਣਾਈ ਜਾਂਦੀ ਹੈ।

**اِرم** ***ਇਰਮ*** : ਆਦਿ ਕੌਮ ਦਾ ਵਡਾ ਵਡੇਰਾ, ਆਦਿ ਕੌਮ ਦਾ ਸ਼ੈਹਰ, ਓਹ ਬਹਿਸ਼ਤ ਦਾ ਬਾਗ਼ ਜਿਸ ਨੂੰ ਸ਼ੱਦਾਦ-ਬਿਨ-ਆਦ ਨੇ ਮੁਲਕ ਸਿੱਨਆ ਤੇ ਹਜ਼ਰਮੁਤ ਦੇ ਵਿਚਕਾਰ ਬਣਾਇਆ ਸੀ; ਬਹਿਸ਼ਤ, ਜੱਨਤ।

**اَرمان** ***ਅਰਮਾਨ*** : ਹਸਰਤ, ਆਰਜ਼ੂ, ਇੱਛਾ; ਚਾਹ, ਖ਼ਾਹਸ਼; ਸ਼ੋਕ, ਆਹ, ਪਸ਼ੇਮਾਨੀ, ਅਫ਼ਸੋਸ।

**اُرمز** ***ਉਰਮੁਜ਼*** **ارمز** ***ਉਰਮਜ਼*** : ਹਰ ਸੂਰਜੀ ਮਹੀਨੇ ਦਾ ਪੈਹਲਾ ਦਿਨ, ਮਹੀਨੇ ਦੀ ਸੰਗਰਾਂਦ, ਮਹੀਨੇ ਦੇ ਪੈਹਲੇ ਦਿਨ ਦਾ ਪਰਧਾਨ ਫਰਿਸ਼ਤਾ, ਬਿਰਹਸਪਤੀ।

**ارمغان** ***ਅਰਮੁਗ਼ਾਨ***, **ਅਰਮਗ਼ਾਨ** : ਸੁਗਾਤ, ਤੋਹਫ਼ਾ, ਨਜ਼ਰ ਨਿਆਜ਼, ਨਜ਼ਰਾਨਾ; ਅਸਧਾਰਨ ਵਸਤੂ।

**ارمن** ***ਅਰਮਨ***, **ارمنِستان** ***ਅਰਮਨਿਸਤਾਨ*** : ਆਜ਼ਰਬਾਈਜਾਨ ਜ਼ਿਲ੍ਹੇ ਦਾ ਪਹਾੜੀ ਇਲਾਕਾ, ਅਰਮੀਨੀਆਂ; ਇਕ ਮੁਲਕ ਦਾ ਨਾਮ ਜੇਹੜਾ ਰੋਮ, ਈਰਾਨ ਤੇ ਯੂਰਪ ਵਿਚਕਾਰ ਹੈ, ਸ਼ੀਰੀਂ ਦੀ ਜਨਮ-ਭੂਮੀ।

**ارمنی** ***ਅਰਮਨੀ*** : ਅਰਮਨ ਨਾਲ ਸਬੰਧਤ, ਅਰਮਨ ਦਾ ਵਾਸੀ।

**ارمنیه** ***ਅਰਮਨੀਯਾ*** : ਵੇਖੋ ਅਰਮਨ।

**ارمینیه** ***ਇਰਮੀਨੀਯਾ*** : ਇਕ ਸ਼ੈਹਰ ਦਾ ਨਾਮ ਜਿਥੇ ਪੈਹਲਾਂ ਦੁਰੁਖ਼ਸ਼ ਨਾਮ ਦਾ

ਅਗਨੀ-ਮੰਦਰ ਸਥਿਤ ਸੀ।

**ارمیا** ***ਅਰਮੀਜਾ***, **ارمیا** ***ਇਰਮੀਜਾ***, **ارمیا** ***ਉਰਮੀਜਾ*** : ਖ਼ਿਜ਼ਰ, ਅਲੀ, ਯੈਰੋਸ਼ਲਮ।

**ارمه** ***ਉਰਮਾ*** : ਵੇਖੋ ਅਰਮੀਆ।

**ارمین** ***ਅਰਮੀਨ*** : ਪੂਰਵ-ਇਸਲਾਮੀ ਈਰਾਨ ਦੇ ਬਾਦਸ਼ਾਹ ਕੈ-ਕੁਬਾਦ ਦਾ ਚੌਥਾ ਪੁੱਤਰ।

**ارنواز** ***ਅਰਨਵਾਜ਼*** : ਜਮਸ਼ੈਦ ਬਾਦਸ਼ਾਹ ਦੀ ਭੈਣ ਦਾ ਨਾਮ।

**ارنی** ***ਅਰਨੀ*** : 'ਮੈਨੂੰ ਵਿਖਾ'; ਹਜ਼ਰਤ ਮੂਸਾ ਦੇ ਓਹ ਸ਼ਬਦ ਜੇਹੜੇ ਉਸ ਨੇ ਕੋਹਤੂਰ ਉਤੇ ਗੈਬੀ ਅਵਾਜ਼ ਸੁਣ ਕੇ ਕਹੇ ਸਨ ਕਿ ਹੇ ਰਬ, ਮੈਨੂੰ ਆਪਣਾ ਆਪ ਵਿਖਾ ਤੇ ਅਗੋਂ ਉੱਤਰ ਆਇਆ ਸੀ 'ਲਨਤਰਾਨੀ' ਤੂੰ ਨਹੀਂ ਵੇਖ ਸਕਦਾ।

**ارنی‌گو** ***ਅਰਨੀ-ਗੋ*** : ਅਰਨੀ ਕੈਹਣ ਵਾਲਾ, ਹਜ਼ਰਤ ਮੂਸਾ, ਜਿਸ ਨੇ ਅਰਨੀ ਸ਼ਬਦ ਕਹੇ ਸਨ; ਦਰਸ਼ਨ ਦਾ ਅਭਲਾਸ਼ੀ।

**ارواح** ***ਅਰਵਾਹ*** : (ਰੂਹ **روح** ਦਾ ਬੌਹਵਚਨ) ਰੂਹਾਂ, ਆਤਮਾਵਾਂ, ਫਰਿਸ਼ਤੇ।

**اروپ** ***ਅਰੂਪ*** **اروپا** ***ਅਰੂਪਾ*** : ਯੂਰਪ।

**اره** ***ਅੱਰਾ*** : ਲੱਕੜੀ ਚੀਰਨ ਦਾ ਸੰਦ, ਆਰਾ, ਦੰਦਾਂ ਦੀ ਜੜ੍ਹ।

**اروند** ***ਅਰਵੰਦ*** : ਮੁਲਕ ਈਰਾਨ ਵਿਚ ਇਕ ਪਹਾੜ ਦਾ ਨਾਮ ਜਿਸ ਨੂੰ 'ਅਲਵੰਦ' ਕਿਹਾ ਜਾਂਦਾ ਹੈ। ਸਮੁੰਦਰ; ਲੁਹਰਾਸਪ ਦੇ ਪਿਤਾ ਦਾ ਨਾਮ; ਸੀਸਤਾਨ ਵਿਚ ਇਕ ਚਸ਼ਮਾ।

**از** ***ਅਜ਼*** : ਤੋਂ, ਦਾ, ਵੱਲੋਂ, ਰਾਹੀਂ, ਦੁਆਰਾ; ਬਦਲੇ; ਇਵਜ਼ ਵਿਚ; ਪਿਛੋਂ।

**ازار** ***ਇਜ਼ਾਰ*** : ਸਲਵਾਰ, ਪਜਾਮਾ।

**ازاربند** ***ਇਜ਼ਾਰਬੰਦ*** : ਕਮਰਬੰਦ, ਨਾਲਾ, ਨਾੜਾ।

**ازالت** ***ਇਜ਼ਾਲਤ***, **ازاله** ***ਇਜ਼ਾਲਾ*** : ਜ਼ਾਇਲ ਕਰਨਾ, ਮਿਟਾਉਣਾ, ਦੂਰ ਕਰਨਾ।

**ازاں** ***ਅਜ਼ਾਂ*** : (ਅਜ਼+ਆਂ) ਉਸ ਤੋਂ, ਉਸ ਕੋਲੋਂ, ਉਥੋਂ।

**ازانجا** ***ਅਜ਼ਾਂਜਾ***, **ازانجاکه** ***ਅਜ਼ਾਂਜਾਕਿ*** : (ਅਜ਼ਾਂ+ਆਂ+ਜਾ) ਉਸ ਥਾਂ ਤੋਂ, ਉਥੋਂ; ਇਸ ਕਾਰਣ, ਇਸ ਸਬੱਬ ਕਰਕੇ, ਇਸ ਕਰਕੇ।

**ازبر** ***ਅਜ਼ਬਰ***, **ازبرم** ***ਅਜ਼ਬਰਮ*** : ਜ਼ਬਾਨੀ ਯਾਦ, ਹਿਫ਼ਜ਼।

**ازبرکردن** ***ਅਜ਼ਬਰ ਕਰਦਨ*** : ਜ਼ਬਾਨੀ ਯਾਦ ਕਰਨਾ, ਹਿਫ਼ਜ਼ ਕਰਨਾ।

**ازبس** ***ਅਜ਼ਬਸ*** : ਬੌਹਤ, ਹੱਦੋਂ ਵੱਧ; ਨਤੀਜਾ।

**ازبک** ***ਉਜ਼ਬੁਕ*** : (ਉਜ਼ੀ = ਆਜ਼ਾਦ + ਬੇਗ = ਸਰਦਾਰ) ਤੁਰਕਾਂ ਦੇ ਇਕ ਕਬੀਲੇ ਦਾ ਨਾਮ, ਰਈਸ, ਅਜ਼ਾਦ, ਕਿਸੇ ਕੋਲੋਂ ਨਾ ਡਰਨ ਵਾਲਾ।

**ازبهر** ***ਅਜ਼ਬਹਰ*** : ਲਈ, ਵਾਸਤੇ, ਜੋਗਾ।

**ازپئ** ***ਅਜ਼ ਪਏ*** : ਲਈ, ਵਾਸਤੇ, ਜੋਗੇ।

**ازته‌دل** ***ਅਜ਼-ਤਹ-ਏ-ਦਿਲ*** : ਦਿਲੋਂ, ਸੱਚੇ ਦਿਲੋਂ, ਪੂਰੇ ਧਿਆਨ ਨਾਲ, ਪੂਰੀ ਰੁਚੀ ਸੇਹਤ।

**از** ***ਅਜ਼ -ਖ਼ੁਦ*** : ਆਪਣੇ ਆਪ।

**ازخودرفته** ***ਅਜ਼ ਖ਼ੁਦ ਰਫ਼ਤਾ*** : ਆਪੇ ਤੋਂ ਬਾਹਰ, ਦੀਵਾਨਾ, ਪਾਗਲ, ਬੌਲਾ, ਮਜਨੂੰ, ਬੇਹੋਸ਼, ਬੇਖ਼ੁਦ, ਮਤਵਾਲਾ।

**ازدحام** ***ਇਜ਼ਦਿਹਾਮ*** : ਭੀੜ, ਜਮਘਟਾ, ਲੋਕਾਂ ਦਾ ਇੱਕਠ।

**ازدر** ***ਅਜ਼ਦਰ*** : ਲਾਇਕ, ਯੋਗ, ਸੋਹਣਾ, ਸੁੰਦਰ।

**ازدواج** ***ਇਜ਼ਦਿਵਾਜ*** : ਨਿਕਾਹ ਕਰਨਾ, ਵਿਆਹੁਣਾ, ਸ਼ਾਦੀ ਕਰਨਾ; ਵਿਆਹ, ਨਿਕਾਹ, ਸ਼ਾਦੀ।

**ازرق** ***ਅਜ਼ਰਕ*** : ਨੀਲਾ, ਅਸਮਾਨੀ; ਅਸਮਾਨ, ਅਕਾਸ਼; ਜਮਸ਼ੈਦ ਦੇ ਪਿਆਲੇ ਤੇ ਚੌਥੀ ਲਕੀਰ।

**ازرق‌پوش** ***ਅਜ਼ਰਕ-ਪੋਸ਼*** : ਨੀਲੇ ਕੱਪੜੇ ਪਾਉਣ ਵਾਲਾ, ਮਲੰਗ, ਕਲੰਦਰ।

**ازکیا** ***ਅਜ਼ਕੀਆ*** : (ਜ਼ਕੀ **زکی** ਦਾ ਬੌਹਵਚਨ) ਪਾਕ, ਸਾਫ਼ ਤੇ ਸੁਥਰੇ ਲੋਕ; ਨੇਕ, ਜ਼ਹੀਨ, ਸਿਆਣੇ।

**ازل** ***ਅਜ਼ਲ*** : ਓਹ ਸਮਾਂ ਜਿਸ ਦਾ ਆਦਿ ਨਾ ਹੋਵੇ, ਅਬਦ ਦਾ ਵਿਪਰਿਆਏ; ਅਨਾਦੀ ਕਾਲ, ਖਲਕ ਦੇ ਪੈਦਾ ਹੋਣ ਦਾ ਦਿਨ; ਸ਼ੁਰੂ, ਅਗਾਜ਼।

**اسباط** ***ਅਸਬਾਤ*** : (ਸਬਤ **سبط** ਦਾ ਬੌਹਵਚਨ) ਪੋਤਰੇ, ਪੋਤਰੀਆਂ, ਦੋਹਤਰੇ, ਦੋਹਤਰੀਆਂ; ਬਨੀ-ਇਜ਼ਰਾਈਲ ਦੀ ਔਲਾਦ।

**اسپہبد** ***ਇਸਪਹਬੁਦ*** : ਫ਼ੌਜ ਦਾ ਸਰਦਾਰ, ਸੈਨਾਪਤੀ।

**است** ***ਅਸਤ*** : ਹੈ।

**استا** ਉਸਤਾ : (ਉਸਤਾਦ ਦਾ ਸੰਖਿਪਤ ਰੂਪ) ਜ਼ਰਤੁਸ਼ਤਾਂ ਦੀ ਧਾਰਮਕ ਪੁਸਤਕ ਦਾ ਟੀਕਾ।

**استاد** ***ਉਸਤਾਦ***, **استاذ** ***ਉਸਤਾਜ਼*** : ਅਧਿਆਪਕ, ਪੜ੍ਹਾਉਣ ਵਾਲਾ।

**استار** ***ਅਸਤਾਰ*** : ਕੋਟ, ਵਾਸਕਟ ਜਾਂ ਰਜ਼ਾਈ ਤਲਾਈ ਦਾ ਅਸਤਰ, ਅੰਦਰਸ, ਅੰਦਰਲਾ ਕੱਪੜਾ; ਖੱਚਰਾਂ।

**استار** ***ਅਸਤਾਰ*** : (ਸਿਤਰ **ستر** ਦਾ ਬੌਹਵਚਨ) ਪਰਦੇ, ਬੁਰਕੇ।

**استاره** ***ਇਸਤਾਰਾ*** : ਸਤਾਰਾ, ਤਾਰਾ; ਗੁੰਬਦ, ਮਮਟੀ; ਫੁੱਟਾ, ਰੂਲ।

**استاکار** ***ਉਸਤਾਕਾਰ***, **استاکر** ***ਉਸਤਾਕਰ***, **استاگر** ***ਉਸਤਾਗਰ*** : ਉਸਤਾਦ, ਕਾਰੀਗਰ।

**استاکاری** ***ਉਸਤਾਕਾਰੀ*** : ਉਸਤਾਦੀ, ਕਾਰੀਗਰੀ, ਮਹਾਰਤ, ਕਲਾ ਵਿਚ ਪਰਵੀਣ।

**استان** ***ਅਸਤਾਨ*** : ਆਸਤਾਨ, ਚੌਖਟ, ਡਿਉਢੀ, ਦਰਵਾਜ਼ਾ; ਬਜ਼ੁਰਗਾਂ ਦੀਆਂ ਕਬਰਾਂ; ਰੋਜ਼ੇ ਦਾ ਦਰਵਾਜ਼ਾ।

**استانبول** ***ਇਸਤਾਂਬੋਲ*** : ਤੁਰਕੀ ਦਾ ਪਰਸਿੱਧ ਸ਼ੈਹਰ ਕੁਸਤਨਤੁਨੀਆ।

**استبرق** ***ਇਸਤਬਰਕ*** : (ਇਸਤਬਰਕ **استبرک** ਫ਼ਾਰਸੀ ਦਾ ਅਰਬੀ ਰੂਪ) ਗਾੜ੍ਹਾ ਰੇਸ਼ਮੀ ਕੱਪੜਾ, ਮੋਟਾ ਪਟ।

**استثنا** ***ਇਸਤਿਸਨਾ*** : ਅੱਡ ਕਰਨਾ, ਵੱਖਰਾ ਕਰਨਾ, ਜੁਦਾ ਕਰਨਾ।

**استجابت** ***ਇਸਤਿਜਾਬਤ*** : ਕਬੂਲ ਕਰਨਾ, ਬੇਨਤੀ ਨੂੰ ਪਰਵਾਨ ਕਰਨਾ; ਜਵਾਬ ਦੇਣਾ, ਉੱਤਰ ਦੇਣਾ।

**استحقاق** ***ਇਸਤਿਹ਼ਕ਼ਾਕ਼*** : ਹੱਕਦਾਰ ਬਣਨਾ, ਹੱਕ ਮੰਗਣਾ, ਹੱਕ ਜਮਾਉਣਾ; ਯੋਗ ਹੋਣਾ, ਲਾਇਕ ਹੋਣਾ; ਹੱਕ, ਯੋਗਤਾ।

**ازلی** ***ਅਜ਼ਲੀ*** : ਓਹ ਸ਼ੈ ਜਿਸ ਦਾ ਆਦਿ ਨਾ ਹੋਵ, ਸਦੀਵੀ, ਅਨਾਦੀ।

**ازمان** ***ਅਜ਼ਮਾਨ*** : (ਜ਼ਮਨ **زمن** ਦਾ ਬੌਹਵਚਨ) ਜ਼ਮਾਨੇ, ਸਮੇਂ, ਵਕਤ, ਦੌਰ, ਯੁਗ।

**ازمنه** ***ਅਜ਼ਮਿਨਾ*** : (ਜ਼ਮਾਨਾ **زمانه** ਦਾ ਬੌਹਵਚਨ) ਜ਼ਮਾਨੇ, ਸਮੇਂ, ਯੁਗ।

**ازهار** ***ਅਜ਼ਹਾਰ*** : (ਜ਼ਹਰ **زهر** ਦਾ ਬੌਹਵਚਨ) ਕਲੀਆਂ, ਸ਼ਗੂਫ਼ੇ, ਅਣਖਿੜੇ ਫੁੱਲ।

**ازهر** ***ਅਜ਼ਹਰ*** : ਅਤ ਚਿੱਟਾ, ਬੇਹੱਦ ਚਮਕੀਲਾ, ਰੋਸ਼ਨ, ਚਮਕਦਾਰ, ਲਿਸ਼ਕਦਾ; ਚੰਦ; ਖ਼ੂਬਸੂਰਤ; ਮਿਸਰ ਦੀ ਇਕ ਪਰਸਿੱਧ ਪਾਠਸ਼ਾਲਾ ਦਾ ਨਾਮ।

**ازیرا** ***ਅਜ਼ੀਰਾ*** : ਕਿਉਂਕਿ, ਕਾਰਨ ਏਹ ਕਿ।

**ازیں جا** ***ਅਜ਼ੀਂਜਾ*** : ਇਥੋਂ, ਇਸ ਥਾਂ ਤੋਂ; ਇਸ ਕਰਕੇ, ਇਸ ਕਾਰਨ।

**اژدر** ***ਅਜ਼ਦਰ*** : ਅਜਗਰ, ਵੱਡਾ ਸੱਪ, ਨਾਗ।

**اژدرها** ***ਅਜ਼ਦਰਹਾ*** : ਬਹਾਦਰ, ਸੂਰਮਾ।

**اژدها** ***ਅਜ਼ਦਹਾ*** : ਜ਼ਾਲਮ, ਜ਼ਾਲਮ ਜ਼ੌਹਾਕ ਜਿਸ ਦੇ ਮੋਢਿਆਂ ਤੇ ਨਾਗ ਸਨ; ਝੰਡੇ ਦਾ ਫਰੇਰਾ ਜਿਸ ਉਤੇ ਨਾਗ ਦਾ ਚਿੱਤਰ ਹੁੰਦਾ ਸੀ।

**اژدهاک** ***ਅਜ਼ਦਹਾਕ*** : ਜ਼ੌਹਾਕ ਬਾਦਸ਼ਾਹ।

**اساتذه** ***ਅਸਾਤਿਜ਼ਾ*** : (ਉਸਤਾਜ਼ **استاذ** ਦਾ ਬੌਹਵਚਨ) ਪੜ੍ਹਾਉਣ ਵਾਲੇ, ਅਧਿਆਪਕ ਜਨ; ਕਲਾ ਦੇ ਮਾਹਰ।

**اساس** ***ਅਸਾਸ*** : ਬੁਨਿਆਦ, ਨੀਂਹ, ਜੜ੍ਹ।

**اسامی** ਅਸਾਮੀ : (ਇਸਮ **اسم** ਦੇ ਬੌਹਵਚਨ, ਅਸਮਾ **اسماء** ਦਾ ਬੌਹਵਚਨ) ਨਾਮ, ਅਸਾਮੀਆਂ; ਲੋਕ, ਸਥਾਨ; ਵਿਅਕਤੀ, ਸ਼ਖਸ; ਕਿਸਾਨ, ਖੇਤੀ ਕਰਨ ਵਾਲੇ; ਨੌਕਰੀ, ਔਹਦਾ।

**اسب** ***ਅਸਬ,*** **اسپ** ***ਅਸਪ*** : ਘੋੜਾ; ਸ਼ਤਰੰਜ ਦਾ ਮੋਹਰਾ, ਘੋੜਾ, ਜੋ ਢਾਈ ਚਾਲ ਚਲਦਾ ਹੈ।

**اسباب** ***ਅਸਬਾਬ*** : (ਸਬੱਬ **سبب** ਦਾ ਬੌਹਵਚਨ) ਕਾਰਨ, ਸਾਧਨ, ਵਸੀਲੇ; ਜੋੜ, ਪੈਵੰਦ, ਜ਼ਰੂਰਤ ਦਾ ਸਾਮਾਨ, ਸਾਜ਼ ਸਮਾਨ, ਬੋਰੀਆ, ਬਿਸਤਰਾ।

**استحکام** ***ਇਸਤਿਹ਼ਕਾਮ*** : ਮਜ਼ਬੂਤੀ, ਪਕਿਆਈ, ਪੁਖ਼ਤਗੀ; ਸ਼ਕਤੀ, ਤਾਕਤ, ਸਖ਼ਤੀ; ਦ੍ਰਿੜ੍ਹਤਾ।

**استخراج** ***ਇਸਤਿਖ਼ਰਾਜ*** : ਬਾਹਰ ਕੱਢਣਾ, ਖਾਰਜ ਕਰਨਾ; ਕੱਢਵਾਉਣਾ, ਨਿਕਲਵਾਉਣਾ; ਜਲਾਵਤਨੀ, ਦੇਸ਼ ਨਿਕਾਲਾ; ਬਰਾਮਦ ਕਰਨਾ; ਛਾਂਟਣਾ।

**استخلاص** ***ਇਸਤਿਖ਼ਲਾਸ*** : ਖ਼ਲਾਸੀ ਚਾਹੁਣਾ, ਅਜ਼ਾਦ ਕਰਾਉਣਾ, ਰਿਹਾ ਕਰਾਉਣਾ; ਖ਼ਲਾਸੀ, ਰਿਹਾਈ, ਛੁਟਕਾਰਾ, ਮੁਕਤੀ, ਅਜ਼ਾਦੀ।

**استخوان** ***ਉਸਤੁਖ਼ਾਨ*** : ਹੱਡੀ; ਗਿਟਕ, ਗੁਠਲੀ; ਪਿੰਜਰ;ਇਮਾਰਤ ਦੀ ਨੀਂਹ; ਨਸਲ, ਅਸਲ, ਖ਼ਾਨਦਾਨ।

**استدامت** ***ਇਸਤਿਦਾਮਤ*** : ਹਮੇਸ਼ਗੀ ਚਾਹੁਣਾ, ਸਦੀਵਤਾ ਦੀ ਇੱਛਾ; ਹਮੇਸ਼ਗੀ, ਸਦੀਵਤਾ।

**استدعا** ***ਇਸਤਿਦੁਆ*** : ਖਾਹਸ਼, ਚਾਹੁਣਾ, ਤਲਬ, ਦਾਵਾ।

**استدلال** ***ਇਸਤਿਦਲਾਲ*** : ਦਲੀਲ ਦੇਣਾ, ਤਨਕੀਹ ਕੱਢਣਾ, ਦਲੀਲ ਜਾਂ ਸਬੂਤ ਮੰਗਣਾ; ਸਬੂਤ, ਦਲੀਲ; ਵਿਖਾਵਾ।

**استر** ***ਅਸਤਰ*** : ਖੱਚਰ; ਓਹ ਚੌਪਾਇਆ ਜੇਹੜਾ ਘੋੜੀ ਤੇ ਖੋਤੇ ਦੇ ਮੇਲ ਤੋਂ ਪੈਦਾ ਹੁੰਦਾ ਹੈ, ਪੈਹਲਾਂ ਪੈਹਲ ਓਹ ਨਸਲ ਫ਼ਰਔਨ ਨੇ ਪੈਦਾ ਕਰਵਾਈ ਸੀ, ਕੋਟ ਆਦਿ ਦਾ ਅੰਦਰਲਾ ਕੱਪੜਾ।

**استرآباد** ***ਅਸਤਰਾਬਾਦ*** : ਈਰਾਨ ਦੇ ਉੱਤਰ ਵੱਲ ਕੈਸਪੀਅਨ ਝੀਲ ਦੇ ਨੇੜੇ ਇਕ ਸ਼ੈਹਰ ਦਾ ਨਾਮ।

**استراحت** ***ਇਸਤਿਰਾਹ਼ਤ*** : ਅਰਾਮ ਕਰਨਾ; ਅਰਾਮ ਚਾਹੁਣਾ, ਸੁਖ ਚਾਹੁਣਾ; ਸੁਖ, ਅਰਾਮ, ਚੈਨ, ਰਾਹਤ।

**استره** ***ਉਸਤਰਾ*** : ਵਾਲ ਮੁੰਨਣ ਦਾ ਔਜ਼ਾਰ।

**استسقا** ***ਇਸਤਿਸਕ਼ਾ*** : ਪਾਣੀ ਮੰਗਣਾ; ਮੀਂਹ ਲਈ ਬੇਨਤੀ ਕਰਨਾ; ਤੇਹ, ਪਿਆਸ, ਇਕ ਰੋਗ, ਜਿਸ ਵਿਚ ਤੇਹ ਬੌਹਤ ਲਗਦੀ ਹੈ ਤੇ ਪੇਟ ਵਧਦਾ ਰੈਂਹਦਾ ਹੈ; ਜਲੋਦਰ ਦਾ ਰੋਗ।

**استظهار** ***ਇਸਤਿਜ਼ਹਾਰ*** : ਮਦਦ ਮੰਗਣਾ; ਪਨਾਹ ਢੂੰਡਣਾ; ਸਹਾਇਤਾ ਮੰਗਣਾ, ਮੱਦਦ, ਪਨਾਹ, ਸਹਾਇਤਾ; ਜ਼ਬਾਨੀ ਯਾਦ ਕਰਨਾ।

**استعاره** ***ਇਸਤਿਆ਼ਰਾ*** : ਮੰਗ ਲੈਣਾ, ਉਧਾਰ ਮੰਗਣਾ, ਉਧਾਰ ਲੈਣਾ, ਕਿਸੇ ਚੀਜ਼ ਦਾ ਆਰਜ਼ੀ ਤੌਰ ਤੇ ਲੈਣਾ; ਹਕ਼ੀਕ਼ੀ ਤੇ ਮਜਾਜ਼ੀ ਅਰਥਾਂ ਵਿਚ ਉਪਮਾ ਦਾ ਸਬੰਧ ਹੋਣਾ; ਅਸਲ ਦਾ ਅਰਥ ਮਜਾਜ਼ ਨੂੰ ਦੇਣਾ; ਰੂਪਕ ਅਲੰਕਾਰ।

**استعانت** ***ਇਸਤਿਆ਼ਨਤ*** : ਸਹਾਇਤਾ, ਮਦਦ, ਸਹਾਇਤਾ ਲੈਣਾ; ਮੱਦਦ ਮੰਗਣਾ।

**استعجاب** ***ਇਸਤਿਅ਼ਜਾਬ*** : ਤਅੱਜਬ, ਅਸਚਰਜ, ਅਚੰਭਾ; ਤਅੱਜਬ ਕਰਨਾ, ਹੈਰਾਨੀ ਪਰਗਟ ਕਰਨਾ, ਹੈਰਾਨ ਹੋਣਾ।

**استعداد** ***ਇਸਤਿਅ਼ਦਾਦ*** : ਵਿਦਵਤਾ, ਲਿਆਕਤ, ਯੋਗਤਾ, ਜ਼ਹਾਨਤ, ਕੁਦਰਤੀ ਸੂਝ-ਬੂਝ; ਮਹਾਰਤ, ਨਿਪੁੰਨਤਾ; ਤਿਆਰ ਹੋਣਾ, ਤਿਆਰੀ ਕਰਨਾ।

**استعمال** ***ਇਸਤਿਅ਼ਮਾਲ*** : ਵਰਤੋਂ, ਅਮਲ; ਅਮਲ ਕਰਨਾ, ਕੰਮ ਵਿਚ ਲਿਆਉਣਾ; ਵਰਤਣਾ।

**استغاثه** ***ਇਸਤਿਗ਼ਾਸਾ*** : ਨਿਆਂ ਚਾਹੁਣਾ, ਫ਼ਰਿਆਦ ਕਰਨਾ, ਅਰਜ਼ੀ ਦੇਣਾ, ਮੁਕੱਦਮਾ ਕਰਨਾ, ਸ਼ਿਕਾਇਤ, ਮੁਕੱਦਮਾ, ਦਾਦ ਫ਼ਰਿਆਦ।

**استغفار** ***ਇਸਤਿਗ਼ਫ਼ਾਰ*** : ਤੋਬਾ ਕਰਨਾ, ਮਾਫ਼ੀ ਮੰਗਣਾ, ਗੁਨਾਹਾਂ ਦੀ ਮਾਫ਼ੀ ਚਾਹੁਣਾ; ਰੈਹਮ, ਮੇਹਰ, ਬਖ਼ਸ਼ਸ਼।

**استغفرالله** ***ਇਸਤਿਗ਼ਫ਼ਿਰੁੱਲਾ*** : ਮੈਂ ਰੱਬ ਪਾਸੋਂ ਮਾਫ਼ੀ ਮੰਗਦਾ ਹਾਂ, ਰੱਬ ਮੈਨੂੰ ਮੁਆ਼ਫ਼ ਕਰੇ; ਤੋਬਾ, ਮੇਰੀ ਤੋਬਾ; ਨਹੀਂ ਬਿਲਕੁਲ ਨਹੀਂ; ਇਸ ਦੇ ਉਲਟ: ਇਸ ਦੇ ਪਰਵੀਣ।

**استغنا** ***ਇਸਤਿਗ਼ਨਾ*** : ਬੇਪਰਵਾਹੀ, ਬੇਨਿਆਜ਼ੀ, ਬੇਫ਼ਿਕਰੀ; ਬੇਨਿਆਜ਼ ਹੋਣਾ, ਕਿਸੇ ਚੀਜ਼ ਦੀ ਲੋੜ ਨਾ ਹੋਣਾ।

**استفسار** ***ਇਸਤਿਫ਼ਸਾਰ,***
**استفهام** ***ਇਸਤਿਫ਼ਹਾਮ*** : ਪੁੱਛਣਾ, ਪੁੱਛ-ਗਿੱਛ ਕਰਨਾ; ਪੁੱਛ-ਗਿੱਛ, ਜਵਾਬ

تਲਬੀ; ਤਫ਼ਤੀਸ਼; ਸੂਚਨਾ ਲੈਣਾ।

**استفاده** ***ਇਸਤਿਫ਼ਾਦਾ*** : ਨਫ਼ਾ, ਲਾਭ, ਫ਼ਾਇਦਾ, ਪਰਾਪਤੀ; ਫਾਇਦਾ ਉਠਾਉਣਾ, ਫੈਜ਼ ਹਾਸਲ ਕਰਨਾ, ਲਾਭ ਲੈਣਾ।

**استقبال** ***ਇਸਤਿਕ਼ਬਾਲ*** : ਸੁਆਗਤ ਕਰਨਾ, ਅਗਾਂਹ ਜਾਣਾ, ਸਾਮ੍ਹਣਾ ਕਰਨਾ, ਸੁਆਗਤ, ਸਤਕਾਰ ਨਾਲ ਅੱਗੇ ਹੋ ਕੇ ਮਿਲਣਾ, ਭਵਿੱਖਕਾਲ।

**استقرار** ***ਇਸਤਿਕ਼ਰਾਰ*** : ਠੈਹਰਨਾ, ਕਰਾਰ ਫੜਨਾ, ਕਾਇਮ ਹੋਣਾ, ਅਰਾਮ ਕਰਨਾ; ਪੁਸ਼ਟੀ।

**استقلال** ***ਇਸਤਿਕ਼ਲਾਲ*** : ਦ੍ਰਿੜਤਾ, ਪਕਿਆਈ, ਮਜ਼ਬੂਤੀ, ਅਡੋਲਤਾ; ਅਜ਼ਾਦੀ, ਸੁਤੰਤਰਤਾ।

**استماع** ***ਇਸਤਿਮਾਅ*** : ਧਿਆਨ ਨਾਲ ਸੁਣਨਾ, ਕੰਨ ਧਰਨਾ; ਖ਼ਬਰ; ਅਫ਼ਵਾਹ।

**استمداد** ***ਇਸਤਿਮਦਾਦ*** : ਮੱਦਦ ਮੰਗਣਾ, ਸਹਾਇਤਾ ਚਾਹੁਣਾ।

**استمزاج** ***ਇਸਤਿਮਜ਼ਾਜ*** : ਮਿਜ਼ਾਜ ਪੁੱਛਣਾ ਖ਼ਬਰ ਸਾਰ ਲੈਣਾ; ਹਾਲ ਚਾਲ ਪੁੱਛਣਾ, ਰਾਏ ਪੁੱਛਣੀ, ਮਰਜ਼ੀ ਪੁੱਛਣੀ।

**استوا** ***ਇਸਤਿਵਾ*** : ਬਰਾਬਰ ਹੋਣਾ, ਸਿੱਧਾ ਤੇ ਪੱਧਰਾ ਹੋਣਾ; ਇਕਸਾਰਤਾ, ਬਰਾਬਰੀ, ਹਮਵਾਰੀ, ਪਧਰਾਪਣ; ਭੁਗੋਲ ਵਿਚ ਓਹ ਫਰਜ਼ੀ ਲਕੀਰ ਜੋ ਦੋਹਾਂ ਕੁਤਬਾਂ ਤੋਂ ਬਰਾਬਰ ਦੇ ਫ਼ਾਸਲੇ ਤੇ ਧਰਤ ਦੇ ਐਨ ਵਿਚਕਾਰ ਪੂਰਬ ਤੋਂ ਪੱਛਮ ਨੂੰ ਜਾਂਦੀ ਹੈ ਤੇ ਧਰਤ ਨੂੰ ਦੋ ਬਰਾਬਰ ਭਾਗਾਂ ਵਿਚ ਵੰਡਦੀ ਹੈ। ਜਿਨ੍ਹਾਂ ਮੁਲਕਾਂ 'ਚੋ ਏਹ ਲਕੀਰ ਲੰਘਦੀ ਹੈ ਉਥੇ ਸੂਰਜ ਦੀਆਂ ਕਿਰਨਾਂ ਸਿੱਧੀਆਂ ਪੈਂਦੀਆਂ ਹਨ ਜਿਸ ਸਦਕਾ ਉਥੇ ਗਰਮੀ ਬੌਹਤੀ ਪੈਂਦੀ ਹੈ ਅਤੇ ਬਾਰਸ਼ ਭੀ ਜ਼ਿਆਦਾ ਹੁੰਦੀ ਹੈ।

**استوار** ***ਉਸਤਵਾਰ*** : ਪੱਕਾ, ਮਜ਼ਬੂਤ, ਠੋਸ, ਨਿੱਗਰ, ਪਾਏਦਾਰ; ਸੱਚਾ, ਵਫ਼ਾਦਾਰ, ਭਰੋਸੇਯੋਗ; ਦ੍ਰਿੜ, ਧਰਮ ਵਿਚ ਪੱਕਾ; ਵਿਸ਼ਵਾਸ, ਯਕੀਨ; ਇਕਸਾਰਤਾ, ਪੂਰਨਤਾ।

**استواری** ***ਉਸਤਵਾਰੀ*** : ਮਜ਼ਬੂਤੀ, ਪਕਿਆਈ, ਦ੍ਰਿੜਤਾ।

**استیصال** ***ਇਸਤੀਸਾਲ*** : ਜੜ੍ਹੋਂ ਪੁੱਟਣਾ, ਬੀਜ ਨਾਸ ਕਰਨਾ, ਖੁਰਾ ਖੋਜ ਮਿਟਾਉਣਾ, ਬਰਬਾਦ ਕਰਨਾ।

**استیلا** ***ਇਸਤ਼ੀਲਾ*** : ਗ਼ਲਬਾ, ਦਬਦਬਾ, ਫ਼ਤੇਹ; ਪੂਰਨ ਅਧਕਾਰ; ਕਾਬੂ ਰੱਖਣਾ।

**اسحاق** ***ਇਸਹ਼ਾਕ਼*** : ਇਕ ਪਰਸਿੱਧ ਪੈਗ਼ੰਬਰ ਦਾ ਨਾਮ ਜੋ ਹਜ਼ਰਤ ਇਬਰਾਹੀਮ ਦੇ ਪੁੱਤਰ ਸਨ ਅਤੇ ਓਹਨਾਂ ਦੀ ਮਾਤਾ ਦਾ ਨਾਮ ਸੀ ਸਾਰਾਹ। ਯਾਕੂਬ ਓਹਨਾਂ ਦੇ ਹੀ ਪੁਤਰ ਸਨ; ਜਿਨ੍ਹਾਂ ਦੀ ਨਸਲ ਤੋਂ ਯਹੂਦੀ ਕੌਮ ਜਾਂ ਬਨੀਇਸਰਾਈਲ ਹੋਈ।

**اسد** ***ਅਸਦ*** : ਸ਼ੇਰ; ਸਿੰਘ ਰਾਸ਼ੀ, ਇਕ ਅਸਮਾਨੀ ਬੁਰਜ ਦਾ ਨਾਮ।

**اسرار** ***ਅਸਰਾਰ*** : (ਸਿੱਰ **سر** ਦਾ ਬੌਹਵਚਨ) ਭੇਦ, ਰਾਜ਼, ਰਹੱਸ, ਗੁਪਤ ਗੱਲਾਂ।

**اسراف** ***ਇਸਰਾਫ਼*** : ਫ਼ਜ਼ੂਲ ਖ਼ਰਚੀ, ਪੈਸਾ ਅੰਞਾਈ ਖਰਚਣਾ, ਪੈਸਾ ਜ਼ਾਇਆ ਕਰਨਾ, ਵਾਧੂ ਖ਼ਰਚ।

**اسرافیل** ***ਇਸਰਾਫ਼ੀਲ*** : ਇਕ ਫਰਿਸ਼ਤਾ ਜੇਹੜਾ ਕਿਆਮਤ ਵਾਲੇ ਦਿਨ ਆਖਰੀ ਵਾਰ ਨਰਸਿੰਘਾ ਵਜਾਏਗਾ ਜਿਸ ਨੂੰ ਸੁਣ ਕੇ ਸਾਰੇ ਮੁਰਦੇ ਕਬਰਾਂ ਵਿਚੋਂ ਉਠ ਖਲੋਣਗੇ।

**اسرائیل** ***ਇਸਰਾਈਲ*** : ਰਾਤ ਨੂੰ ਆਉਣ ਵਾਲਾ, ਹਜ਼ਰਤ ਯਾਕੂਬ ਦਾ ਦੂਸਰਾ ਨਾਮ, ਕਿਉਂਕਿ ਓਹ ਰਾਤ ਨੂੰ ਪੈਦਾ ਹੋਏ ਸਨ; ਰੱਬ ਦਾ ਭੇਜਿਆ ਹੋਇਆ, ਰੱਬ ਦਾ ਚੁਣਿਆ ਹੋਇਆ।

**اسس** ***ਅਸਸ*** : ਨੀਂਹ।

**اسطرلاب** ***ਉਸਤੁਰਲਾਬ*** : ਇਕ ਸੰਦ ਜਿਸ ਨਾਲ ਸਤਾਰਿਆਂ ਦਾ ਫ਼ਾਸਲਾ, ਉਚਾਈ, ਮਕਾਮ, ਰਫ਼ਤਾਰ ਤੇ ਓਹਨਾਂ ਦੇ ਗੇੜ ਮਲੂਮ ਕੀਤੇ ਜਾਂਦੇ ਹਨ।

**اسطوان** ***ਉਸਤੁਵਾਨ,*** **اسطوانہ** ***ਉਸਤੁਵਾਨਾ*** : ਥੰਮ੍ਹ, ਸਤੂਨ, ਖੰਭਾ, ਥੰਮ੍ਹਲਾ; ਚੌਪਾਏ ਦੀ ਇਕ ਲੱਤ।

**اسفل** ***ਅਸਫ਼ਲ*** : ਸਭ ਤੋਂ ਵੱਧ ਜ਼ਲੀਲ, ਅਤ ਨੀਚ, ਹੱਦੋਂ ਵੱਧ ਕਮੀਨਾ, ਸਭ ਤੋਂ ਨੀਵੇਂ ਦਰਜੇ ਦਾ।

**اسفنج** ***ਇਸਫ਼ੰਜ*** : (ਅਸਪੰਜ **اسپنج** ਦਾ

ਅਰਬੀ ਰੂਪ) ਸਪੰਜ।

**اسفندیار** ***ਇਸਫ਼ੰਦਯਾਰ*** : ਈਰਾਨ ਦੇ ਬਾਦਸ਼ਾਹ ਗੁਸ਼ਤਾਸਪ ਦਾ ਪੁੱਤਰ ਜੋ ਬੜਾ ਬਹਾਦਰ ਤੇ ਤਾਕਤਵਰ ਸੀ। ਗੁਸ਼ਤਾਸਪ ਨੇ ਉਸ ਨੂੰ ਇਸ ਡਰ ਤੋਂ ਕਿ ਕਿਧਰੇ ਉਸ ਦਾ ਤਖ਼ਤ ਨਾ ਖੋਹ ਲਵੇ, ਰੁਸਤਮ ਨਾਲ ਲੜਵਾ ਦਿੱਤਾ ਤੇ ਉਸ ਨਾਲ ਲੜਾਈ ਵਿਚ ਇਸਫ਼ੰਦਯਾਰ ਮਾਰਿਆ ਗਿਆ। ਗੁਸ਼ਤਾਸਪ ਪਿੱਛੋਂ ਇਸਫ਼ੰਦਯਾਰ ਦਾ ਪੁੱਤਰ ਬਹਿਮਨ ਤਖ਼ਤ ਉਤੇ ਬੈਠਾ; ਰੱਬ ਦੀ ਮੇਹਰਬਾਨੀ, ਰੱਬੀ ਤਾਕਤ।

**اسقاط** ***ਇਸਕ਼ਾਤ਼*** : ਡੇਗਣਾ, ਡਿਗ ਪੈਣਾ।

**اسقاطحمل** ***ਇਸ਼ਕਾਤ਼-ਏ-ਹ਼ਮਲ*** : ਹਮਲ ਡਿਗਣਾ ਜਾਂ ਡੇਗਣਾ, ਗਰਭਪਾਤ।

**اسقام** ***ਅਸਕ਼ਾਮ*** : (ਸਕ਼ਮ **سقم** ਦਾ ਬੌਹਵਚਨ) ਬੀਮਾਰੀਆਂ, ਕਮਜ਼ੋਰੀਆਂ, ਦੁੱਖ, ਮੁਸੀਬਤਾਂ, ਐਬ, ਬੁਰਾਈਆਂ, ਨੁਕਸ।

**اسقلیبوس** ***ਉਸਕ਼ਲੀਬੂਸ*** : ਇਕ ਪਰਸਿੱਧ ਯੂਨਾਨੀ ਹਕੀਮ ਦਾ ਨਾਮ ਜੋ ਹਕੀਮ ਬੁਕਰਾਤ ਦਾ ਉਸਤਾਦ ਸੀ।

**اسکندر** ***ਇਸਕੰਦਰ, ਅਸਕੰਦਰ*** : ਵੇਖੋ ਸਕੰਦਰ।

**اسکندرآباد** ***ਇਸਕੰਦਰਾਬਾਦ, ਅਸਕੰਦਰਾਬਾਦ*** : ਪੂਰਬੀ ਈਰਾਨ ਦਾ ਇਕ ਸ਼ੈਹਰ ਜਿਸ ਦੀ ਬੁਨਿਆਦ ਸਕੰਦਰ ਨੇ ਰੱਖੀ ਸੀ।

**اسکندریه** ***ਇਸਕੰਦਰੀਯਾ*** : ਉੱਤਰੀ ਮਿਸਰ ਵਿਚ ਸਕੰਦਰ ਦਾ ਅਬਾਦ ਕੀਤਾ ਹੋਇਆ ਇਕ ਸ਼ੈਹਰ, ਏਹ ਮਿਸਰ ਦੀ ਪਰਸਿੱਧ ਬੰਦਰਗਾਹ ਹੈ, ਸਕੰਦਰ ਦੇ ਨਾਮ ਨਾਲ ਸਬੰਧਤ; ਸੋਲਾਂ ਸ਼ੈਹਰ ਇਸੇ ਨਾਮ ਦੇ ਮਿਲਦੇ ਹਨ।

**اسلاف** ***ਅਸਲਾਫ਼*** : (ਸਲਫ਼ **سلف** ਦਾ ਬੌਹਵਚਨ) ਪਿਛਲੇ ਸਮਿਆਂ ਦੇ ਲੋਕ; ਵੱਡੇ ਵਡੇਰੇ, ਬਜ਼ੁਰਗ, ਪੁਰਖੇ।

**اسلام** ***ਇਸਲਾਮ*** : ਰੱਬ ਦੀ ਰਜ਼ਾ ਵਿਚ ਸਿਰ ਝੁਕਾਉਣਾ, ਤਾਬੇਦਾਰੀ ਕਰਨਾ, ਰੱਬ ਦੀ ਰਜ਼ਾ ਵਿਚ ਰਾਜ਼ੀ ਰੈਹਣਾ; ਹਜ਼ਰਤ ਮੁਹੰਮਦ ਸਾਹਿਬ ਦਾ ਚਲਾਇਆ ਧਰਮ, ਇਸਲਾਮ; ਆਗਿਆ ਦਾ ਪਾਲਣ ਕਰਨਾ।

**اسلامبول** ***ਇਸਲਾਮਬੋਲ*** : ਤੁਰਕੀ ਦੀ ਪੁਰਾਣੀ ਰਾਜਧਾਨੀ, ਇਸ ਨੂੰ ਕੁਸਤਨਤੁਨੀਆ ਤੇ ਕਾਨਸਟੈਂਟੀਨੋਪਲ ਵੀ ਆਖਦੇ ਹਨ, ਏਹ ਬੌਹਤ ਸੁੰਦਰ ਸ਼ੈਹਰ ਤੇ ਬੰਦਰਗਾਹ ਹੈ।

**اسلحه** ***ਇਸਲਿਹ਼ਾ*** : (ਸਿਲਾਹ਼ **سلاح** ਦਾ ਬੌਹਵਚਨ) ਜੰਗੀ ਹਥਿਆਰ, ਜੰਗ ਦੇ ਸ਼ਾਸਤਰ।

**اسلم** ***ਅਸਲਮ*** : ਵਧੇਰੇ ਸੁਰਖਿਅਤ ਥਾਂ, ਬੌਹਤ ਬਚਿਆ ਹੋਇਆ; ਸੱਪ ਦਾ ਡੱਸਿਆ ਹੋਇਆ।

**اسلوب** ***ਉਸਲੂਬ, ਅਸਲੂਬ*** : ਤੌਰ, ਢੰਗ, ਚਾਲ-ਢਾਲ, ਤਰਜ਼, ਰਾਹ ਰਸਮ, ਸ਼ਕਲ, ਰੂਪ।

**اسم** ***ਇਸਮ*** : ਨਾਮ, ਕਿਸੇ ਵਿਅਕਤੀ ਜਾਂ ਪਦਾਰਥ ਦਾ ਨਾਮ; ਵਿਆਕਰਨ ਵਿਚ ਨਾਂਵ।

**اسم اعظم** ***ਇਸਮ-ਏ-ਆਜ਼ਮ*** : ਉੱਚਾ ਸਤਕਾਰਯੋਗ ਨਾਮ; ਰੱਬ ਦਾ ਨਾਂ, ਅੱਲਾਹ।

**اسم بامسما** ***ਇਸਮ-ਏ-ਬਾ-ਮੁਸੱਮਾ*** : ਨਾਮ ਦੇ ਯੋਗ, ਆਪਣੇ ਨਾਮ ਦੀ ਯੋਗਤਾ ਵਾਲਾ, ਜੈਸਾ ਨਾਮ ਤੈਸਾ ਗੁਣ; ਓਹ ਵਿਅਕਤੀ ਜਿਸ ਦਾ ਨਾਉਂ ਉਸ ਦੇ ਗੁਣਾਂ ਨੂੰ ਠੀਕ ਠੀਕ ਸਾਬਤ ਕਰੇ।

**اسم حق** ***ਇਸਮ-ਏ-ਹ਼ੱਕ*** : ਖ਼ੁਦਾ ਦਾ ਨਾਮ, ਨਬੀਆਂ ਤੇ ਵਲੀਆਂ ਦੀ ਜ਼ਾਤ।

**اسم ورسم** ***ਇਸਮ-ਉ-ਰਸਮ*** : ਇੱਜ਼ਤ, ਮਾਣ, ਸਤਕਾਰ; ਪਰਸਿੱਧੀ, ਸ਼ੋਹਰਤ।

**اسما** ਅਸਮਾ : (ਇਸਮ **اسم** ਦਾ ਬੌਹਵਚਨ) ਬੌਹਤ ਨਾਮ।

**اسماع** ਅਸਮਾਅ਼ : (ਸਮਅ਼ **سمع** ਦਾ ਬੌਹਵਚਨ) ਕੰਨ।

**اسماع** ***ਇਸਮਾਅ਼*** : ਸੁਣਾਉਣਾ, ਗਾਣਾ ਸੁਣਾਉਣਾ; ਗਾਲ੍ਹਾਂ ਦੇਣਾ, ਮੰਦਾ ਬੋਲਣਾ, ਬੁਰਾ ਭਲਾ ਕੈਹਣਾ; ਪਰਵਾਨ ਕਰਨਾ, ਮਨਜ਼ੂਰੀ ਦੇਣਾ।

**اسماعیل** ***ਇਸਮਾਈਲ*** : ਹਜ਼ਰਤ ਇਬਰਾਹੀਮ ਦੇ ਵੱਡੇ ਪੁੱਤਰ ਦਾ ਨਾਮ, ਜੋ ਹਜ਼ਰਤ ਹਾਜਰਾ ਦੀ ਕੁੱਖ ਤੋਂ ਪੈਦਾ ਹੋਇਆ ਸੀ, 'ਕਾਅਬਾ' ਦੀ ਇਮਾਰਤ ਇਸੇ ਨੇ ਬਣਾਈ ਸੀ। ਹਜ਼ਰਤ ਮੁਹੰਮਦ ਸਾਹਿਬ ਉਸੇ ਦੀ ਔਲਾਦ ਵਿਚੋਂ ਸਨ।

**اسماعیلیه** ***ਇਸਮਾਈਲੀਯਾ***

اسماعیلیت, ***ਇਸਮਾਈਲੀਯਤ*** : ਮੁਸਲਮਾਨਾਂ ਦੇ ਇਕ ਫ਼ਿਰਕੇ (ਸੰਪਰਦਾਇ) ਦਾ ਨਾਮ, ਹਜ਼ਰਤ ਇਮਾਮ ਇਸਮਾਈਲ ਨਾਲ ਸਬੰਧਤ।

**اسمی** ***ਇਸਮੀ*** : ਨਾਮ ਨਾਲ ਸਬੰਧਤ, ਰਸਮੀ, ਨਾਮ ਮਾਤਰ, ਮਮੂਲੀ, ਸਧਾਰਨ।

**اسناد** ਅਸਨਾਦ : (ਸਨਦ سند ਦਾ ਬੌਹਵਚਨ) ਸਨਦਾਂ, ਸਰਟੀਫ਼ਿਕੇਟ, ਦਸਤਾਵੇਜ਼ਾਂ, ਪਰਵਾਨੇ।

**اسوار** ***ਅਸਵਾਰ*** : ਸਵਾਰ, ਘੋੜ ਸਵਾਰ, ਸਵਾਰੀ ਤੇ ਚੜ੍ਹਣ ਵਾਲਾ; ਸਿਪਾਹੀ ਜੋ ਕੁਹਾੜੇ ਜਾਂ ਗੁਰਜ਼ ਨਾਲ ਲੜਨ।

**اسود** ***ਅਸਵਦ*** : ਕਾਲਾ, ਬੌਹਤ ਕਾਲਾ, ਕਾਲੇ ਰੰਗ ਦਾ, ਕਾਲਾ ਸੱਪ।

**اسهال** ***ਇਸਹਾਲ*** : ਦਸਤ, ਪਤਲੀ ਟੱਟੀ; ਦਸਤ ਲੱਗਣੇ, ਪੇਟ ਖ਼ਰਾਬ ਹੋਣਾ, ਪੇਟ ਚਲਣਾ।

**اسی** ***ਉਸੀ*** : ਉਦਾਸ, ਗ਼ਮਗ਼ੀਨ, ਦੁਖੀ, ਮੁਸੀਬਤ ਵਿਚ ਫਸਿਆ ਹੋਇਆ।

**اسیاف** ***ਅਸਯਾਫ਼*** : (ਸੈਫ਼ سیف ਦਾ ਬੌਹਵਚਨ) ਤਲਵਾਰਾਂ, ਸ਼ਮਸ਼ੀਰਾਂ।

**اسیر** ***ਅਸੀਰ*** : ਬੰਨ੍ਹਿਆ ਹੋਇਆ, ਬੰਦੀ, ਕੈਦੀ।

**اسیرخانه** ***ਅਸੀਰਖ਼ਾਨਾ*** : ਕੈਦਖ਼ਾਨਾ, ਜੇਲ੍ਹ।

**اسیرگیر** ***ਅਸੀਰਗੀਰ*** : ਕੈਦੀ ਬਣਾਉਣ ਵਾਲਾ, ਕੈਦ ਕਰਨ ਵਾਲਾ।

**اشارات** ***ਇਸ਼ਾਰਾਤ*** : (ਇਸ਼ਾਰਾ اشاره ਦਾ ਬੌਹਵਚਨ) ਇਸ਼ਾਰੇ, ਸੰਕੇਤ, ਰਮਜ਼ਾਂ; ਬੂ ਅਲੀ ਸੀਨਾ ਦੀ ਕਿਤਾਬ ਦਾ ਨਾਮ।

**اشارت** ***ਇਸ਼ਾਰਤ*** : ਰਮਜ਼, ਇਸ਼ਾਰਾ।

**اشاره** ***ਇਸ਼ਾਰਾ*** : ਇਸ਼ਾਰਾ ਕਰਨਾ, ਅੱਖ ਜਾਂ ਕਿਸੇ ਅੰਗ ਨਾਲ ਕੋਈ ਗੱਲ ਸਮਝਾਉਣਾ, ਰਮਜ਼, ਸੰਕੇਤ, ਇਸ਼ਾਰਾ।

**اشارهٔ غیبی** ***ਇਸ਼ਾਰਾ-ਏ-ਗ਼ੈਬੀ*** : ਅਵੇਸ਼, ਇਲਹਾਮ।

**اشاعت** ***ਇਸ਼ਾਇਤ, ਇਸ਼ਾਅਤ*** : ਛਾਪਣਾ, ਪਰਕਾਸ਼ਤ ਕਰਨਾ; ਮਸ਼ਹੂਰ ਕਰਨਾ, ਖ਼ਬਰ ਫੈਲਾਉਣਾ; ਪਰਕਾਸ਼ਨ।

**اشباح** ਅਸ਼ਬਾਹ : (ਸ਼ਬਹ شبح ਦਾ ਬੌਹਵਚਨ) ਜਿਸਮ, ਜੁੱਸੇ, ਸਰੀਰ; ਵਿਅਕਤੀ, ਬੰਦੇ; ਚੀਜ਼ਾਂ, ਸ਼ੈਆਂ; ਓਹ ਜਿਸਮ ਜੇਹੜੇ ਦੂਰ ਤੋਂ ਸਾਫ਼ ਵਿਖਾਈ ਨਾ ਦੇਣ।

**اشباع** ***ਇਸ਼ਬਾਅ*** : ਰੱਜਣਾ, ਪੇਟ ਭਰ ਜਾਣਾ; ਵਿਆਕਰਨ ਵਿਚ ਲਘੂ ਸਵਰ ਨੂੰ ਇੰਨਾਂ ਲਮਕਾਉਣਾ ਕਿ ਓਹ ਦੀਰਘ ਬਣ ਜਾਵੇ: ਜਿਵੇਂ 'ਉਫ਼ਤਾਦ' ਨੂੰ 'ਊਫ਼ਤਾਦ' 'ਅਚਾਰ' ਨੂੰ 'ਆਚਾਰ' 'ਆਤਿਸ਼' ਨੂੰ 'ਆਤੀਸ਼'।

**اشباه** ***ਅਸ਼ਬਾਹ*** : (ਸ਼ਿਬ੍ਹਾ شبه ਦਾ ਬੌਹਵਚਨ) ਸ਼ਕਲਾਂ, ਸੂਰਤਾਂ, ਨਕਸ਼ੇ; ਸਮਾਨਤਾਵਾਂ, ਨਜ਼ੀਰਾਂ।

**اشباه** ***ਇਸ਼ਬਾਹ*** : ਕਿਸੇ ਵਰਗਾ ਹੋਣਾ, ਇਕੋ ਜੇਹਾ ਹੋਣਾ।

**اشتباه** ***ਇਸ਼ਤਿਬਾਹ*** : ਸ਼ੁਬ੍ਹਾ, ਸ਼ੱਕ, ਭੁਲੇਖਾ; ਗ਼ਲਤੀ, ਧੋਖਾ; ਇਕੋ ਸ਼ਕਲ ਦੇ ਹੋਣਾ, ਦੋ ਚੀਜ਼ਾਂ ਦਾ ਇਸ ਤਰ੍ਹਾਂ ਇਕੋ ਸ਼ਕਲ ਦੀਆਂ ਹੋਣਾ ਕਿ ਵੇਖਣ ਵਾਲਾ ਧੋਖਾ ਖਾ ਜਾਵੇ।

**اشتر** ***ਉਸ਼ਤਰ*** : ਊਠ, ਬੋਤਾ।

**اشتردل** ***ਉਸ਼ਤਰਦਿਲ*** : ਬੁਗ਼ਜ਼ ਤੇ ਕੀਨਾ ਰਖਣ ਵਾਲਾ, ਸਾੜਾ ਕਰਨ ਵਾਲਾ, ਖ਼ਾਰ ਰੱਖਣ ਵਾਲਾ; ਭਿਆਨਕ, ਖ਼ੌਫ਼ਨਾਕ; ਡਰਪੋਕ।

**اشتراک** ***ਇਸ਼ਤਿਰਾਕ*** : ਸ਼ਿਰਕਤ ਕਰਨਾ, ਭਾਈਵਾਲੀ ਪਾਉਣਾ; ਸਾਂਝ, ਭਾਈਵਾਲੀ, ਹਿੱਸੇਦਾਰੀ।

**اشتعال** ***ਇਸ਼ਤਿਆਲ*** : ਭੜਕਾਉਣਾ, ਭਾਂਬੜ ਮਚਾਉਣਾ, ਉਤੇਜਤ ਕਰਨਾ, ਉਕਸਾਉਣਾ; ਰੋਹ, ਗੁੱਸਾ।

**اشتقاق** ***ਇਸ਼ਤਿਕ਼ਾਕ਼*** : ਕਿਸੇ ਚੀਜ਼ ਨੂੰ ਪਾੜ ਕੇ ਕੁਝ ਕੱਢਣਾ, ਚੀਰਨਾ, ਪਾੜਨਾ, ਕੱਢਣਾ; ਵਿਆਕਰਨ ਵਿਚ ਇਕ ਸ਼ਬਦ ਦਾ ਦੂਜੇ ਸ਼ਬਦ ਵਿਚੋਂ ਕੱਢਣਾ, ਇਕ ਸ਼ਬਦ ਤੋਂ ਦੂਜਾ ਸ਼ਬਦ ਬਣਾਉਣਾ।

**اشتمال** ***ਇਸ਼ਤਿਮਾਲ*** : ਸ਼ਾਮਲ ਕਰਨਾ ਜਾਂ ਮਿਲਾਉਣਾ, ਰਲਾਉਣਾ, ਨਾਲ ਜੋੜਨਾ, ਸ਼ਾਮਲ ਹੋਣਾ, ਮਿਲਣਾ।

**اشتمال اراضی** ***ਇਸ਼ਤਿਮਾਲ-ਏ-ਅਰਾਜ਼ੀ*** : ਭੋਇ ਨੂੰ ਮਿਲਾਉਣਾ, ਖੇਤਾਂ ਨੂੰ ਇਕ

ਥਾਂ ਕਰਨਾ, ਖਿੰਡੇ ਪਏ ਖੇਤਾਂ ਨੂੰ ਇਕ ਥਾਂ ਕਰਨਾ ਤਾਂ ਜੋ ਖੇਤੀ ਕਰਨ ਵਿਚ ਸਹੂਲਤ ਹੋਵੇ।

**اشتها** ***ਇਸ਼ਤਿਹਾ*** : ਭੁੱਖ; ਭੁੱਖ ਲਗਣਾ; ਖ਼ਾਹਸ਼, ਚਾਹ।

**اشتیاق** ***ਇਸ਼ਤਿਯਾਕ਼*** : ਸ਼ੌਕ ਕਰਨਾ, ਚਾਹ ਪਰਗਟ ਕਰਨਾ, ਮੁਸ਼ਤਾਕ ਹੋਣਾ, ਚਾਹੁਣਾ; ਸ਼ੌਕ, ਸਿੱਕ, ਆਰਜ਼ੂ, ਤਮੰਨਾ, ਲਾਲਸਾ।

**اشتیاق نامه** ***ਇਸ਼ਤਿਯਾਕ਼ਨਾਮਾ*** : ਪਰੇਮ-ਪੱਤਰ, ਪਿਆਰ ਪਰਗਟ ਕਰਦਾ ਹੋਇਆ ਪੱਤਰ।

**اشجار** ***ਅਸ਼ਜਾਰ*** : (ਸ਼ਜਰ **شجر** ਦਾ ਬੌਹਵਚਨ) ਬੌਹਤ ਸਾਰੇ ਦਰੱਖ਼ਤ।

**اشخاص** ***ਅਸ਼ਖ਼ਾਸ*** : (ਸ਼ਖਸ **شخص** ਦਾ ਬੌਹਵਚਨ) ਬੌਹਤੇ ਆਦਮੀ, ਬੌਹਤੇ ਲੋਕ।

**اشد** ***ਅਸ਼ੱਦ*** : ਬੌਹਤ ਸਖ਼ਤ, ਬੌਹਤ ਮਜ਼ਬੂਤ, ਬੌਹਤ ਤੇਜ਼।

**اشرار** ***ਅਸ਼ਰਾਰ*** : (ਸ਼ਰੀਰ **شریر** ਦਾ ਬੌਹਵਚਨ) ਬੁਰੇ ਆਦਮੀ, ਸ਼ਰਾਰਤੀ ਲੋਕ; ਪਾਪੀ, ਗੁਨਾਹਗਾਰ; ਬਾਗ਼ੀ, ਆਕੀ।

**اشجع** ***ਅਸ਼ਜਅ*** : ਬੌਹਤ ਬਹਾਦੁਰ।

**اشراف** ***ਅਸ਼ਰਾਫ਼*** : (ਸ਼ਰੀਫ਼ **شریف** ਦਾ ਬੌਹਵਚਨ) ਸ਼ਰਾਫ਼ਤ ਵਾਲੇ ਲੋਕ, ਭਲੇਮਾਣਸ ਆਦਮੀ, ਸਾਊ ਵਿਅਕਤੀ; ਉੱਚੀ ਕੁਲ ਵਾਲੇ, ਵੱਡੇ ਰੁਤਬੇ ਵਾਲੇ, ਇੱਜ਼ਤਦਾਰ; ਸਭਿਅਤਾ ਵਾਲੇ ਵਿਅਕਤੀ, ਤੈਹਜ਼ੀਬ-ਯਾਫ਼ਤਾ ਆਦਮੀ।

**اشرف** ***ਅਸ਼ਰਫ਼*** : ਬੌਹਤ ਸ਼ਰੀਫ਼, ਬੌਹਤ ਹੀ ਭਲਾਮਾਣਸ, ਅਤ ਸਾਊ।

**اشرفی** ***ਅਸ਼ਰਫ਼ੀ*** : ਸੋਨੇ ਦਾ ਸਿੱਕਾ ਜੋ ਅਸ਼ਰਫ਼ ਬਾਦਸ਼ਾਹ ਨਾਲ ਸਬੰਧਤ ਹੈ, ਜਿਸ ਨੇ ਪੈਹਲਾਂ ਪੈਹਲ ਦਸ ਮਾਸ਼ੇ ਸੋਨੇ ਦਾ ਸਿੱਕਾ ਜਾਰੀ ਕੀਤਾ ਸੀ; ਮੋਹਰ, ਦੀਨਾਰ; ਇਕ ਬੂਟੀ ਦਾ ਨਾਮ ਜਿਸ ਦਾ ਫੁੱਲ ਗੋਲ ਤੇ ਪੀਲਾ ਹੁੰਦਾ ਹੈ।

**اشعار** ***ਅਸ਼ਆਰ*** : (ਸ਼ਿਅਰ **شعر** ਦਾ ਬੌਹਵਚਨ) ਕਵਿਤਾਵਾਂ, ਕਾਵਿ- ਪੰਗਤੀਆਂ।

**اشفاق** ***ਅਸ਼ਫ਼ਾਕ*** : (ਸ਼ਫ਼ਕਤ **شفقت** ਦਾ ਬੌਹਵਚਨ) ਮੇਹਰਬਾਨੀਆਂ, ਕਿਰਪਾਲਤਾਵਾਂ।

**اشک** ***ਅਸ਼ਕ*** : ਹੰਝੂ, ਅੱਥਰੂ।

**اشکِ ابر** ***ਅਸ਼ਕ-ਏ-ਅਬਰ*** : ਬਾਰਸ਼ ਦਾ ਕਤਰਾ।

**اشکبار** ***ਅਸ਼ਕ-ਬਾਰ*** : ਅੱਥਰੂ ਵਹਾਉਣ ਵਾਲਾ, ਰੋਣ ਵਾਲਾ।

**اشکال** ***ਅਸ਼ਕਾਲ*** : (ਸ਼ਕਲ **شکل** ਦਾ ਬੌਹਵਚਨ) ਸ਼ਕਲਾਂ, ਸੂਰਤਾਂ।

**اشکال** ***ਇਸ਼ਕਾਲ*** : ਮੁਸ਼ਕਲ, ਦੁਸ਼ਵਾਰੀ, ਔਖਿਆਈ; ਮੁਸ਼ਕਲ ਹੋਣਾ।

**اشکانی** ***ਅਸ਼ਕਾਨੀ*** : ਦਾਰਾ ਪਿਛੋਂ ਈਰਾਨ ਉਤੇ ਸਾਢੇ ਪੰਜ ਸੌ ਸਾਲ ਜਿਨ੍ਹਾਂ ਈਰਾਨੀ ਬਾਦਸ਼ਾਹਾਂ ਨੇ ਰਾਜ ਕੀਤਾ, ਓਹਨਾਂ ਨੂੰ ਅਸਕਾਨੀ ਜਾਂ ਅਸ਼ਕਾਨੀ ਕੈਂਹਦੇ ਹਨ। ਇਸ ਕਾਲ ਨੂੰ ਈਰਾਨ ਦਾ ਅਸ਼ਕਾਨੀ ਕਾਲ ਕਿਹਾ ਜਾਂਦਾ ਹੈ।

**اشکبوس** ***ਅਸ਼ਕਬੋਸ*** : ਇਕ ਬੌਹਤ ਵੱਡੇ ਪੈਹਲਵਾਨ ਦਾ ਨਾਮ, ਜੋ ਅਫ਼ਰਾਸਿਯਾਬ ਦੀ ਮਦਦ ਕਰਦਾ ਹੋਇਆ ਰੁਸਤਮ ਦੇ ਹੱਥੋਂ ਮਾਰਿਆ ਗਿਆ।

**اشکره** ***ਅਸ਼ਕਰਾ*** : ਸ਼ਿਕਰਾ, ਇਕ ਸ਼ਿਕਾਰੀ ਪੰਛੀ।

**اشهاد** ***ਅਸ਼ਹਾਦ*** : (ਸ਼ਾਹਿਦ **شاهد** ਦਾ ਬੌਹਵਚਨ) ਬੌਹਤ ਸਾਰੇ ਗਵਾਹ।

**اشهب** ***ਅਸ਼ਹਬ*** : ਸਿਆਹੀ ਭਾ ਮਾਰਦਾ ਚਿੱਟਾ ਰੰਗ; ਘੋੜਾ।

**اشهر** ***ਅਸ਼ਹਰ*** : ਬੌਹਤ ਮਸ਼ਹੂਰ, ਬੌਹਤ ਪਰਸਿੱਧੀ ਵਾਲਾ।

**اشیاء** ***ਅਸ਼ਯਾ*** : (ਸ਼ੈ **شی** ਦਾ ਬੌਹਵਚਨ) ਚੀਜ਼ਾਂ, ਵਸਤੂਆਂ।

**اصالت** ***ਅਸਾਲਤ*** : ਪੱਕੀ ਤਰ੍ਹਾਂ ਜੰਮੇ ਹੋਣਾ, ਪਕਿਆਈ: ਪੁਖ਼ਤਗੀ, ਦ੍ਰਿੜ੍ਹਤਾ; ਪੱਕਾ ਫ਼ੈਸਲਾ; ਅਸਲਪਣ, ਅਸਲੇ ਦੀ ਪਵਿੱਤਰਤਾ; ਸ਼ਰਾਫ਼ਤ, ਸਾਊਪੁਣਾ, ਪਿਛਲੀ ਆਦਤ, ਪੈਦਾਇਸ਼ੀ ਵਿਸ਼ੇਸ਼ਤਾ, ਨਿਖਾਰ।

**اصالتاً** ***ਅਸਾਲਤਨ*** : ਅਸਲ ਵਿਚ, ਦਰ ਅਸਲ, ਮੂਲ ਤੌਰ ਤੇ; ਜ਼ਾਤੀ ਤੌਰ ਤੇ; ਬਿਨਾ ਵਸੀਲੇ ਦੇ (ਵਕਾਲਤਨ ਦਾ ਉਲਟ); ਬਿਲਕੁਲ, ਅਸਲੋਂ।

**اصباح** ***ਅਸਬਾਹ*** : (ਸੁਬਹ **صبح** ਦਾ ਬੌਹਵਚਨ) ਸਵੇਰਾ।

**اصحاب** ***ਅਸਹਾਬ*** : (ਸਾਹਿਬ **صاحب** ਦਾ ਬੌਹਵਚਨ) ਮਾਲਕ, ਆਕਾ, ਸੁਆਮੀ; ਦੋਸਤ, ਯਾਰ, ਸੰਗੀ ਸਾਥੀ; ਓਹ ਬਜ਼ੁਰਗ ਜਿਨ੍ਹਾਂ ਨੇ ਈਮਾਨ ਦੀ ਅਵਸਥਾ ਵਿਚ ਹਜ਼ਰਤ ਮੁਹੰਮਦ ਨੂੰ ਵੇਖਿਆ ਅਤੇ ਈਮਾਨ ਉੱਤੇ ਚਲ ਵਸੇ।

**اصحابِ فیل** ***ਅਸਹਾਬ-ਏ-ਫ਼ੀਲ*** : ਹਾਥੀਆਂ ਵਾਲੇ; ਓਹ ਲੋਕ ਜਿਨ੍ਹਾਂ ਨੇ ਯਮਨ ਦੇ ਹਾਕਮ ਅਬਰਾਹ ਦੇ ਹੁਕਮ ਨਾਲ ਬੌਹਤ ਸਾਰੇ ਹਾਥੀ ਲੈ ਕੇ ਮੱਕੇ ਉਤੇ ਹਮਲਾ ਕਰ ਦਿੱਤਾ। ਖ਼ੁਦਾ ਦੇ ਹੁਕਮ ਨਾਲ ਅਸਮਾਨ ਤੋਂ ਅਬਾਬੀਲਾਂ ਨੇ ਨਿੱਕੇ ਨਿੱਕੇ ਰੋੜੇ ਕੰਕਰ ਇੰਨੇ ਸੁਟੇ ਕਿ ਓਹ ਸਾਰੇ ਹਾਥੀ ਮਰ ਗਏ।

**اصحابِ کہف** ***ਅਸਹਾਬ-ਏ-ਕਹਫ਼*** : ਖੁੰਦਰ ਵਾਲੇ ਸੱਤ ਆਦਮੀ ਜੇਹੜੇ ਦਕਯਾਨੂਸ ਬਾਦਸ਼ਾਹ ਦੇ ਜ਼ੁਲਮ ਤੋਂ ਡਰਦੇ ਹੋਏ ਇਕ ਖੁੰਦਰ ਵਿਚ ਜਾ ਲੁਕੇ ਸਨ। ਓਹਨਾਂ ਨਾਲ ਇਕ ਕੁੱਤਾ ਵੀ ਸੀ, ਜਿਸ ਦਾ ਨਾਂ ਕਿਤਮੀਰ ਸੀ। ਕੈਂਹਦੇ ਹਨ ਕਿ ਏਹ ਆਦਮੀ ਤਿੰਨ ਸੌ ਸਾਲ ਪਿਛੋਂ ਜਾਗੇ ਤੇ ਫੇਰ ਸੌਂ ਗਏ, ਏਹ ਕਿਆਮਤ (ਪਰਲੋ) ਤਕ ਉਥੇ ਹੀ ਸੁੱਤੇ ਰੈਹਣਗੇ।

**اصداف** ***ਅਸਦਾਫ਼*** : (ਸਦਫ਼ **صدف** ਦਾ ਬੌਹਵਚਨ) ਸਿੱਪੀਆਂ।

**اصداق** ***ਇਸਦਾਕ਼*** : ਸੱਚੀ ਗੱਲ ਕਰਨਾ, ਗੱਲ ਨੂੰ ਸੱਚੀ ਕਰਾਰ ਦੇਣਾ, ਔਰਤ ਦਾ ਹੱਕ-ਮੇਹਰ ਨਿਸਚਤ ਕਰਨਾ।

**اصدق** ***ਅਸਦਕ਼*** : ਬੌਹਤ ਸੱਚਾ।

**اصدقا** ***ਅਸਦਿਕ਼ਾ*** : (ਸਦੀਕ਼ **صدیق** ਦਾ ਬੌਹਵਚਨ) ਦੋਸਤ, ਮਿੱਤਰ, ਰਫ਼ੀਕ, ਸੱਚੇ ਲੋਕ।

**اصرار** ***ਇਸਰਾਰ*** : ਹੱਠ, ਜ਼ਿੱਦ, ਅੜੀ; ਹੱਠ ਕਰਨਾ, ਜ਼ਿੱਦ ਕਰਨਾ; ਕਿਸੇ ਕੰਮ ਲਈ ਇਕੱਲਿਆਂ ਜਤਨ ਕਰਨਾ; ਪਰੌੜ੍ਹਤਾ ਕਰਨੀ।

**اصطبل** ***ਅਸਤ਼ਬਲ*** : ਘੋੜੇ ਬੰਨ੍ਹਣ ਦਾ ਥਾਂ, ਤਬੇਲਾ।

**اصطرلاب** ***ਉਸਤ਼ਰਲਾਬ*** : ਸਤਾਰਿਆਂ ਦਾ ਫ਼ਾਸਲਾ ਪਤਾ ਕਰਨ ਦਾ ਇਕ ਜੰਤਰ।

**اصطلاح** ***ਇਸਤ਼ਿਲਾਹ਼*** : ਪਰਸਪਰ ਸੁਲ੍ਹਾ ਕਰਨਾ, ਸੈਹਮਤ ਹੋਣਾ; ਕਿਸੇ ਸ਼ਬਦ ਦੇ ਅਜੇਹੇ ਅਰਥ ਲੈਣੇ ਜੇਹੜੇ ਅਸਲ ਨਾ ਹੋਣ; ਤਕਨੀਕੀ ਸ਼ਬਦ, ਤਕਨੀਕੀ ਸ਼ਬਦਾਵਲੀ।

**اصطلاحات** ***ਇਸਤ਼ਿਲਾਹ਼ਾਤ*** : (ਇਸਤ਼ਿਲਾਹ਼ **اصطلاح** ਦਾ ਬੌਹਵਚਨ) ਤਕਨੀਕੀ ਸ਼ਬਦਾਵਲੀ।

**اصغر** ***ਅਸਗ਼ਰ*** : ਬੌਹਤ ਹੀ ਛੋਟਾ, ਅਤ ਨਿੱਕਾ।

**اصفار** ***ਅਸਫ਼ਾਰ*** : (ਸਿਫ਼ਰ **صفر** ਦਾ ਬੌਹਵਚਨ) ਸਿਫ਼ਰਾਂ।

**اصفر** ***ਅਸਫ਼ਰ*** : ਪੀਲਾ, ਜ਼ਰਦ; ਕੇਸਰੀ ਰੰਗ ਵਾਲਾ।

**اصفہان** ***ਇਸਫ਼ਹਾਨ*** : ਈਰਾਨ ਦਾ ਪਰਸਿੱਧ ਸ਼ੈਹਰ ਇਸਫ਼ਿਹਾਨ 'ਨਿਸਫ਼ ਜਹਾਨ' ਦਾ ਸੰਖਿਪਤ ਰੂਪ ਹੈ, ਅਰਥਾਤ 'ਅੱਧਾ ਜਹਾਨ' ਕਿਉਂਕਿ ਏਹ ਸ਼ੈਹਰ ਬਾਰਾਂ ਕੋਹਾਂ ਵਿਚ ਸੀ, ਏਹ ਈਰਾਨ ਦੀ ਰਾਜਧਾਨੀ ਵੀ ਸੀ, ਇਸ ਨੂੰ 'ਇਸਪਹਾਨ' ਵੀ ਕੈਂਹਦੇ ਹਨ ਕਿਉਂਜੋ ਇੱਥੇ ਬੌਹਤ 'ਸਿਪਾਹ' ਅਰਥਾਤ ਫ਼ੌਜ ਰੈਂਹਦੀ ਸੀ।

**اصفا** ***ਅਸਫ਼ਾ*** : ਬੌਹਤ ਸਾਫ਼, ਪਾਕ, ਖ਼ਾਲਸ।

**اصفیاء** ***ਅਸਫ਼ਿਯਾ*** : (ਸਫ਼ੀ **صفی** ਦਾ ਬੌਹਵਚਨ) ਸਾਫ਼ ਦਿਲ ਵਾਲੇ, ਨੇਕ ਲੋਕ।

**اصل** ***ਅਸਲ*** : ਜੜ, ਬੀਜ, ਬੁਨਿਆਦ, ਨੀਂਹ; ਸ਼ਜਰਾ, ਬੰਸਾਵਲੀ, ਨਸਬ, ਅਸਲਾ, ਆਦਿ, ਮੂਲ; ਜਨਮ, ਸੋਮਾਂ, ਨਿਕਾਸ; ਕਾਰਨ; ਪੂੰਜੀ, ਰਾਸ, ਸਰਮਾਇਆ; ਮੂਲ ਖਰੜਾ, ਮੂਲ ਹੱਥ-ਲਿਖਤ; ਹਕੀਕਤ; ਠੀਕ, ਖਰਾ।

**اصلاً** ***ਅਸਲਨ*** : ਹਰਗਿਜ਼ ਨਹੀਂ, ਬਿਲਕੁਲ ਨਹੀਂ (ਨਾਂਹ ਨਾਲ ਹੀ ਵਰਤਿਆ ਜਾਂਦਾ ਹੈ)।

**اصلاح** ***ਇਸਲਾਹ਼*** : ਠੀਕ ਕਰਨਾ, ਦਰੁਸਤ ਕਰਨਾ, ਸੋਧਣਾ, ਸ਼ੁਧ ਕਰਨਾ, ਸੰਵਾਰਨਾ, ਵਾਲ ਸੰਵਾਰਨਾ; ਨੇਕੀ ਕਰਨਾ, ਭਲਾਈ ਕਰਨਾ, ਦਰੁਸਤੀ, ਮੁਰੰਮਤ; ਤਰਮੀਮ, ਨਜ਼ਰਸਾਨੀ।

**اصلان** ***ਅਸਲਾਨ*** : ਇਕ ਖ਼ਾਸ ਨਾਮ; ਸ਼ੇਰ।

**اصل جمع** ***ਅਸਲ ਜਮਅ਼*** : ਮੂਲ ਮਾਮਲਾ, ਜੋ ਸਰਕਾਰੀ ਕਾਗਜ਼ਾਂ ਵਿਚ ਚੜ੍ਹਿਆ ਹੋਵੇ।

**اصل نام** ***ਅਸਲ ਨਾਮ*** : ਅਸਲੀ ਨਾਮ।

**اصل نفع** ***ਅਸਲ ਨਫ਼ਅ਼*** : ਮੂਲ ਫ਼ਾਇਦਾ।

اصل داران پاک ***ਅਸਲ ਦਾਰਾਨ-ਏ-ਪਾਕ*** : ਨੇਕ ਬੰਦੇ, ਪੂਜਣਯੋਗ ਪੁਰਸ਼, ਸੰਤ, ਸੂਫ਼ੀ, ਵਲੀ।

اصلی ***ਅਸਲੀ*** : ਜ਼ਾਤੀ, ਪੈਦਾਇਸ਼ੀ; ਖ਼ਾਲਸ, ਸ਼ੁੱਧ, ਬਿਨਾ ਮਿਲਾਵਟ ਦੇ; ਮੂਲ, ਅਸਲ; ਜ਼ਰੂਰੀ।

اصلیان ***ਅਸਲੀਯਾਨ*** : ਨੇਕ ਬੰਦੇ, ਉੱਚੇ ਖ਼ਾਨਦਾਨ ਦੇ ਲੋਕ ; ਸੰਤ, ਸ਼ਰੀਫ਼, ਸਾਊ ਪੁਰਸ਼।

اصناف ***ਅਸਨਾਫ਼*** : (ਸਿਨਫ਼ صنف ਦਾ ਬੌਹਵਚਨ) ਕਿਸਮਾਂ, ਸਕਲਾਂ, ਵੰਨਗੀਆਂ।

اصناف خلق ***ਅਸਨਾਫ਼-ਏ-ਖ਼ਲਕ਼*** : ਹਰ ਪਰਕਾਰ ਦੇ ਲੋਕ।

اصناف قبائل ***ਅਸਨਾਫ਼-ਏ-ਕਬਾਇਲ*** : ਕਬਾਇਲੀ, ਕਬੀਲੇ।

اصنافِ مختلفه ***ਅਸਨਾਫ਼-ਏ-ਮੁਖ਼ਤਿਲਫ਼ਾ*** : ਵੱਖ ਵੱਖ ਕਿਸਮਾਂ, ਵੰਨਗੀਆਂ।

اصنام ***ਅਸਨਾਮ*** : (ਸਨਮ صنم ਦਾ ਬੌਹਵਚਨ) ਮੂਰਤੀਆਂ; ਮਸ਼ੂਕ, ਪਿਆਰੇ, ਮੈਹਬੂਬ।

اصوات ***ਅਸਵਾਤ*** : (ਸੌਤ صوت ਦਾ ਬੌਹਵਚਨ) ਅਵਾਜ਼ਾਂ, ਸੁਰਾਂ, ਧੁਨੀਆਂ।

اصوات طرب ***ਅਸਵਾਤ-ਏ-ਤ਼ਰਬ*** : ਮਧੁਰ ਧੁਨੀਆਂ; ਗਵੱਈਏ ਦੇ ਅਲਾਪ; ਖ਼ੁਸ਼ੀ ਭਰੇ ਗੀਤ।

اصول ***ਅਸੂਲ, ਉਸੂਲ*** : (ਅਸਲ اصل ਦਾ ਬੌਹਵਚਨ) ਜੜ੍ਹਾਂ, ਬੁਨਿਆਦਾਂ, ਨੀਂਹਾਂ; ਸਰੋਤ, ਸੋਮੇਂ; ਤੱਤ, ਜ਼ਰੂਰੀ ਅੰਸ਼, ਕਾਇਦੇ, ਤਰੀਕੇ, ਢੰਗ, ਕਨੂੰਨ; ਪਿੰਗਲ (ਅਰੂਜ਼) ਦਾ ਇਕ ਰੁਕਨ ਜੇਹੜਾ 'ਫ਼ਾਸਲਾ' ਤੇ 'ਵਤਦ' ਦੇ ਸੰਗਠਨ ਨਾਲ ਬਣਦਾ ਹੈ।

اصولِ فاخته ***ਅਸੂਲ-ਏ-ਫ਼ਾਖ਼ਤਾ*** : ਸੰਗੀਤ ਦੀਆਂ ਸਤਾਰਾਂ ਤਾਲਾਂ ਵਿਚੋਂ ਗਿਆਰ੍ਹਵੀਂ ਤਾਲ।

اصولِ کلام ***ਅਸੂਲ-ਏ-ਕਲਾਮ*** : ਭਾਸ਼ਣ ਕਲਾ ਵਿਚ ਨਕਲੀ ਮਸਲਿਆਂ ਨੂੰ ਅਕਲੀ ਦਲੀਲਾਂ ਨਾਲ ਸਿੱਧ ਕਰਨ ਦਾ ਭਾਵ।

اصیل ***ਅਸੀਲ*** : ਸ਼ਰੀਫ਼ ਖ਼ਾਨਦਾਨ ਦਾ, ਚੰਗੇ ਅਸਲੇ ਦਾ; ਨੇਕ, ਸਾਊ, ਭਲਾਮਾਣਸ; ਮਜ਼ਬੂਤ।

اضافت ***ਇਜ਼ਾਫ਼ਤ*** : ਸਬੰਧ, ਤਅੱਲੁਕ, ਵਾਸਤਾ, ਲਗਾ, ਮੇਲ; ਇਕ ਚੀਜ਼ ਦਾ ਦੂਜੀ ਨਾਲ ਸਬੰਧ ਸਥਿਰ ਕਰਨਾ; ਵਧਾਉਣਾ, ਜੋੜਨਾ; ਵਾਧਾ, ਜੋੜ, ਮੀਜ਼ਾਨ, ਕੁਲ ਜੋੜ।

اضافه ***ਇਜ਼ਾਫ਼ਾ*** : ਵਾਧਾ, ਬੇਸ਼ੀ, ਤਰੱਕੀ, ਜ਼ਿਆਦਤੀ; ਵਧਾਉਣਾ, ਵਾਧਾ ਕਰਨਾ, ਜੋੜਨਾ, ਜ਼ਿਆਦਾ ਕਰਨਾ; ਨਫ਼ਾ, ਫ਼ਾਇਦਾ।

اضافی ***ਇਜ਼ਾਫ਼ੀ*** : ਸਬੰਧਤ, ਵਾਧੂ ਦਾ; ਜੋ ਅਸਲੀ ਨਾ ਹੋਵੇ।

اضحیٰ ***ਅਜ਼ਹਾ*** : ਕੁਰਬਾਨੀ, ਕੁਰਬਾਨੀ ਦਾ ਦਿਨ।

اضحیت ***ਉਜ਼ਹ਼ੀਯਤ*** : ਈਦੁਲਜ਼ਹਾ ਦੇ ਅਵਸਰ ਉਤੇ ਕੁਰਬਾਨ ਕੀਤੀ ਜਾਣ ਵਾਲੀ ਭੇਡ, ਕੁਰਬਾਨੀ ਦਾ ਜਾਨਵਰ।

اضداد ***ਅਜ਼ਦਾਦ*** : (ਜ਼ਿੱਦ ضد ਦਾ ਬੌਹਵਚਨ) ਇਕ ਦੂਜੇ ਦੀਆਂ ਵਿਰੋਧੀ ਚੀਜ਼ਾਂ, ਵਿਪਰੀਤ ਵਸਤਾਂ; ਇਕ ਦੂਜੇ ਦੇ ਉਲਟ ਗੱਲਾਂ, ਮੁਤਜ਼ਾਦ ਗੱਲਾਂ।

اضراب ***ਅਜ਼ਰਾਬ*** : (ਜ਼ਰਬ ضرب ਦਾ ਬੌਹਵਚਨ) ਚੋਟਾਂ, ਠੱਪੇ; ਮਾਰਨਾ; ਜ਼ਮੀਨ 'ਤੇ ਚੱਲਣਾ; ਜ਼ਾਹਰ ਹੋਣਾ; ਜ਼ਰਬ ਭਾਵ ਗੁਣਾ ਕਰਨਾ।

اضرار ***ਅਜ਼ਰਾਰ*** : (ਜ਼ਰੱਰ ضرر ਦਾ ਬੌਹਵਚਨ) ਨੁਕਸਾਨ ਪੌਹਚਾਉਣਾ, ਤਕਲੀਫ਼ ਦੇਣਾ; ਨੁਕਸਾਨ, ਤਕਲੀਫ਼ਾਂ, ਦੁਖ, ਜ਼ਖ਼ਮ, ਫੱਟ।

اضطراب ***ਇਜ਼ਤ਼ਿਰਾਬ*** : ਪਰੇਸ਼ਾਨੀ, ਬੇਕਰਾਰੀ, ਬੇਚੈਨੀ, ਘਬਰਾਹਟ, ਅਸ਼ਾਂਤੀ, ਤਕਲੀਫ਼।

اضلاع ***ਅਜ਼ਲਾਅ*** : (ਜ਼ਿਲਾ ضلع ਦਾ ਬੌਹਵਚਨ) ਜ਼ਿਲੇ; ਪਾਸੇ, ਕੋਣੇ, ਗੁੱਠਾਂ, ਤਰਫ਼ਾਂ; ਪਸਲੀਆਂ; ਧਰਤੀ ਦਾ ਟੁਕੜਾ, ਸੂਬੇ ਦਾ ਹਿੱਸਾ; ਸ਼ਕਲਾਂ ਦੀਆਂ ਲਾਈਨਾਂ, ਤਿਕੋਣ, ਚੌਕੋਣ ਜਾਂ ਆਇਤ ਦੀਆਂ ਹੱਦਾਂ।

اضمحلال ***ਇਜ਼ਮਹ਼ਲਾਲ*** : ਨੇਸਤੀ; ਸੁਸਤੀ; ਨੇਸਤ ਹੋ ਜਾਣਾ; ਨਾਸ ਹੋ ਜਾਣਾ; ਅਲੋਪ ਹੋ ਜਾਣਾ, ਜਾਂਦੇ ਰੈਹਣਾ; ਖਿੰਡ ਜਾਣਾ; ਬੌਹਤ ਕਮਜ਼ੋਰ ਹੋ ਜਾਣਾ।

**اطاعت** ***ਇਤ਼ਾਅਤ*** : ਹੁਕਮ ਮੰਨਣਾ, ਆਗਿਆਕਾਰੀ ਹੋਣਾ, ਤਾਬੇਦਾਰੀ ਕਰਨਾ, ਅਧੀਨ ਹੋਣਾ; ਅਧੀਨਗੀ, ਤਾਬੇਦਾਰੀ; ਬੰਦਗੀ; ਗੁਲਾਮੀ।

**اطاق** ***ਉਤ਼ਾਕ਼*** : ਕਮਰਾ, ਹੁਜਰਾ, ਕੋਠਾ।

**اطاليا** ***ਇਤ਼ਾਲੀਆ*** : ਇਟਲੀ, ਯੂਰਪ ਦਾ ਪਰਸਿੱਧ ਦੇਸ਼।

**اطاليق** ***ਅਤ਼ਾਲੀਕ਼ ,ਅਤ਼ਾਲੀਕ਼***: ਉਸਤਾਦ, ਨਿਗਰਾਨ, ਸਿਖਿਆ ਦੇਣ ਵਾਲਾ, ਪੜ੍ਹਾਉਣ ਵਾਲਾ।

**اطبا** ***ਅੱਤ਼ਿਬਾ*** : (ਤ਼ਬੀਬ طبيب ਦਾ ਬੌਹਵਚਨ) ਹਕੀਮ, ਵੈਦ, ਰੋਗਾਂ ਦਾ ਇਲਾਜ ਕਰਨ ਵਾਲੇ, ਦਵਾ ਦਾਰੂ ਕਰਨ ਵਾਲੇ।

**اطراب** ***ਇਤ਼ਰਾਬ*** : ਖ਼ੁਸ਼ੀ ਮਨਾਉਣਾ, ਰੰਗ-ਰਲੀਆਂ ਮਨਾਉਣਾ।

**اطرار** ***ਇਤ਼ਰਾਰ*** : ਨਾਜ਼ ਕਰਨਾ, ਨਖਰੇ ਨਾਲ ਚੱਲਣਾ; ਐਂਵਾਈ ਗੁੱਸਾ ਕਰਨਾ, ਨਰਾਜ਼ ਹੋ ਜਾਣਾ।

**اطراف** ***ਅਤ਼ਰਾਫ਼*** : (ਤ਼ਰਫ਼ طرف ਦਾ ਬੌਹਵਚਨ) ਪਾਸੇ, ਕਿਨਾਰੇ, ਸਿਰੇ।

**اطريش** ***ਉਤ਼ਰੀਸ਼*** : ਆਸਟਰੀਆ, ਯੂਰਪ ਦਾ ਪਰਸਿੱਧ ਮੁਲਕ।

**اطفال** ***ਅਤ਼ਫ਼ਾਲ*** : (ਤ਼ਿਫ਼ਲ طفل ਦਾ ਬੌਹਵਚਨ) ਬੱਚੇ, ਲੜਕੇ, ਬਾਲਕ, ਮੁੰਡੇ; ਫ਼ਾਰਸੀ ਵਿਚ ਸ਼ਰੀਫ਼ ਬੀਵੀ ਲਈ ਵੀ ਵਰਤਿਆ ਜਾਂਦਾ ਹੈ।

**اطلاع** ***ਇੱਤ਼ਿਲਾਅ*** : ਖ਼ਬਰ ਦੇਣਾ, ਸੂਚਤ ਕਰਨਾ, ਜਾਣਨਾ, ਪਤਾ ਹੋਣਾ; ਸੂਚਨਾ, ਵਿਗਿਆਪਨ, ਐਲਾਨ।

**اطلاعاً** ***ਇੱਤ਼ਿਲਾਅਨ*** : ਇਤਿਲਾ ਦੇ ਤੌਰ ਤੇ, ਸੂਚਨਾ ਹਿਤ; ਗਿਆਤ ਲਈ।

**اطلاعات** ***ਇੱਤ਼ਿਲਾਆਤ*** : (ਇਤ਼ਿਲਾਅ اطلاع ਦਾ ਬੌਹਵਚਨ) ਛਾਣ-ਬੀਣ ਉਪਰੰਤ ਪਰਾਪਤ ਹੋਇਆ ਗਿਆਨ; ਸੂਚਨਾਵਾਂ।

**اطلاق** ***ਇਤ਼ਲਾਕ਼*** : ਤਲਾਕ ਦੇਣਾ, ਛੱਡ ਦੇਣਾ, ਮੁਕਤ ਕਰ ਦੇਣਾ; ਕਿਸੇ ਚੀਜ਼ ਨੂੰ ਦੂਜੀ ਨਾਲ ਸਬੰਧਤ ਕਰਨਾ; ਖੁਲ੍ਹ, ਅਜ਼ਾਦੀ।

**اطلس** ***ਅਤ਼ਲਸ*** : ਇਕ ਪਰਕਾਰ ਦਾ ਕਾਲੀ ਭਾ ਮਾਰਦਾ ਲਾਲ ਰੇਸ਼ਮੀ ਕਪੜਾ, ਸਾਟਨ।

**اطلس رومی** ***ਅਤ਼ਲਸ-ਏ-ਰੂਮੀ*** : ਇਕ ਪਰਕਾਰ ਦਾ ਲਾਲ ਅਤਲਸ, ਲਾਲ ਰੇਸ਼ਮੀ ਕਪੜਾ।

**اطمینان** ***ਇਤ਼ਮੀਨਾਨ*** : ਦਿਲਾਸਾ, ਤਸੱਲੀ, ਦਿਲਜੋਈ, ਢਾਰਸ; ਸ਼ਾਂਤੀ, ਚੈਨ, ਅਰਾਮ; ਸਬਰ।

**اطمینانِ خاطر** ***ਇਤ਼ਮੀਨਾਨ-ਏ-ਖ਼ਾਤਿਰ*** : ਦਿਲ ਦੀ ਤਸੱਲੀ, ਮਨ ਦੀ ਸ਼ਾਂਤੀ।

**اطناب** ***ਅਤ਼ਨਾਬ*** : (ਤ਼ਨਬ طنب ਦਾ ਬੌਹਵਚਨ) ਤੰਬੂ ਦੀਆਂ ਤਣਾਵਾਂ, ਤੰਬੂ ਜਾਂ ਸ਼ਾਮਿਆਨੇ ਦੇ ਰੱਸੇ।

**اطوار** ***ਅਤ਼ਵਾਰ*** : (ਤ਼ੌਰ طور ਦਾ ਬੌਹਵਚਨ) ਤੌਰ-ਤਰੀਕੇ, ਰੰਗ-ਢੰਗ, ਹਾਲ-ਚਾਲ, ਚਾਲਚਲਣ; ਵਿਹਾਰ।

**اطهار** ***ਅਤ਼ਹਾਰ*** : (ਤ਼ਾਹਿਰ طاهر ਦਾ ਬੌਹਵਚਨ) ਪਾਕ ਲੋਕ, ਨੇਕ ਆਦਮੀ।

**اظلال** ***ਅਜ਼ਲਾਲ*** : (ਜ਼ਿੱਲ ظل ਦਾ ਬੌਹਵਚਨ) ਪਰਛਾਵੇਂ, ਛਾਂਵਾਂ, ਸਾਏ।

**اظہار** ***ਇਜ਼ਹਾਰ*** : ਜ਼ਾਹਰ ਕਰਨਾ, ਖੋਲ੍ਹਣਾ, ਪਰਗਟ ਕਰਨਾ; ਵਾਕਫ਼ ਕਰਨਾ; ਪਰਗਟਾਵਾ, ਬਿਆਨ, ਸ਼ਹਾਦਤ, ਕੈਫ਼ੀਅਤ; ਗਵਾਹ ਉੱਤੇ ਜਿਰ੍ਹਾ।

**اظہار نامہ** ***ਇਜ਼ਹਾਰਨਾਮਾ*** : ਸਨਦ, ਪਰਮਾਣ ਪੱਤਰ; ਪਰਵਾਨਾ, ਅਦਾਲਤ ਦਾ ਸੰਮਣ, ਇਤਲਾਹਨਾਮਾ।

**اظہر** ***ਅਜ਼ਹਰ*** : ਸਾਫ਼, ਪਰਗਟ, ਅਸਲੋਂ ਸਪਸ਼ਟ, ਅਤ ਪਰਤੱਖ।

**اظہر من الشمس** ***ਅਜ਼ਹਰ ਮਿਨਸ਼-ਸ਼ਮਸ*** : ਸੂਰਜ ਨਾਲੋਂ ਵੀ ਵਧੇਰੇ ਪਰਗਟ; ਚਿੱਟੇ ਦਿਨ ਵਾਂਗ ਸਪਸ਼ਟ।

**اعاجيب** ***ਅ'ਆਜੀਬ*** : (ਅ਼ਜੀਬ عجيب ਦਾ ਬੌਹਵਚਨ) ਅਜੂਬੇ; ਅਜੀਬ ਵਸਤਾਂ; ਦੁਰਲਭ ਚੀਜ਼ਾਂ।

**اعادت** ***ਇਆ਼ਦਤ*** , **اعاده** ***ਇਆ਼ਦਾ***: ਫੇਰ ਕੈਹਣਾ, ਬਰਾਬਰ ਕੈਹਣਾ, ਮੋੜਨਾ, ਪਰਤਾਉਣਾ, ਫੇਰ ਕੇ ਲਿਆਉਣਾ; ਦੁਬਾਰਾ ਕਰਨਾ, ਘੜੀ-ਮੁੜੀ ਕੈਹਣਾ ਜਾਂ ਬਾਰ-ਬਾਰ

ਕਰਨਾ, ਦੁਹਰਾਉਣਾ।

**اعانت** *ਇਆਨਤ* : ਮੱਦਦ, ਸਹਾਰਾ; ਮੱਦਦ ਕਰਨਾ, ਸਹਾਇਤਾ ਕਰਨਾ, ਮੇਹਰਬਾਨੀ ਕਰਨੀ।

**اعتبار** *ਇਅਤਿਬਾਰ* : ਭਰੋਸਾ ਕਰਨਾ, ਵਿਸ਼ਵਾਸ ਕਰਨਾ, ਇਜ਼ੱਤ ਕਰਨਾ; ਨਿਰੀਖਣ ਕਰਨਾ, ਤਅੱਜੁਬ ਕਰਨਾ; ਭਰੋਸਾ, ਵਿਸ਼ਵਾਸ, ਯਕੀਨ; ਇੱਜ਼ਤ, ਮਾਣ; ਅਧਕਾਰ; ਮਹੱਤਾ।

**اعتباری** *ਇਅਤਿਬਾਰੀ* : ਭਰੋਸੇਯੋਗ, ਤਸੱਲੀਬਖ਼ਸ਼।

**اعتدال** *ਇਅਤਿਦਾਲ* : ਇਕ-ਸਮਾਨ ਹੋਣਾ, ਬਰਾਬਰ ਹੋਣਾ, ਲੰਬਾਈ ਚੁੜਾਈ ਵਿਚ ਇਕੋ ਜੇਹਾ ਹੋਣਾ, ਗਰਮੀ ਸਰਦੀ ਵਿਚ ਇਕ-ਸਮਾਨ ਹੋਣਾ; ਦਰਮਿਆਨਾ ਹੋਣਾ; ਨਾ ਰੁੱਖਾ ਨਾ ਤਰ ਹੋਣਾ; ਬਰਾਬਰ ਕਰਨਾ; ਵਿਚਕਾਰਲਾ ਰਸਤਾ, ਮੱਧ ਮਾਰਗ, ਦਰਮਿਆਨਾ ਰਸਤਾ; ਗੰਭੀਰਤਾ; ਚੰਗੀ ਸੇਹਤ।

**اعتذار** *ਇਅਤਿਜ਼ਾਰ* : ਉਜ਼ਰ ਕਰਨਾ, ਮਾਫ਼ੀ ਚਾਹੁਣਾ; ਗਿਲਾ ਕਰਨਾ; ਬਹਾਨਾ, ਉਜ਼ਰ, ਸ਼ਿਕਵਾ।

**اعتراض** *ਇਅਤਿਰਾਜ਼* : ਵਿਰੋਧ ਕਰਨਾ, ਸ਼ਕ ਕਰਨਾ; ਘੁਣਤਰਾਂ ਕੱਢਣਾ, ਐਬ ਵੇਖਣਾ, ਨੁਕਸ ਕੱਢਣਾ; ਵਿਰੋਧ, ਪੜਚੋਲ, ਨੁਕਤਾਚੀਨੀ।

**اعتراضات** *ਇਅਤਿਰਾਜ਼ਾਤ* : (ਇਅਤਿ-ਰਾਜ਼ اعتراض ਦਾ ਬੌਹਵਚਨ) ਮੁਖ਼ਾਲਫ਼ਤਾਂ, ਵਿਰੋਧ।

**اعتراف** *ਇਅਤਿਰਾਫ਼* : ਇਕਰਾਰ ਕਰਨਾ, ਸਵੀਕਾਰ ਕਰਨਾ, ਮੰਨ ਲੈਣਾ; ਇਕਰਾਰ, ਇਕਬਾਲ, ਪਛਾਣ, ਮਨੌਤ।

**اعتزاز** *ਇਅਤਿਜ਼ਾਜ਼* : ਮਾਣ ਕਰਨਾ, ਫ਼ਖ਼ਰ ਕਰਨਾ; ਅਜ਼ੀਜ਼ ਹੋਣਾ, ਅਜ਼ੀਜ਼ ਸਮਝਣਾ; ਵਡਿਆਈ ਕਰਨਾ; ਮਾਣ, ਵਡਿਆਈ, ਗੌਰਵ।

**اعتقاد** *ਇਅਤਿਕ਼ਾਦ* : ਯਕੀਨ ਕਰਨਾ, ਵਿਸ਼ਵਾਸ ਕਰਨਾ, ਈਮਾਨ ਲਿਆਉਣਾ; ਯਕੀਨ, ਵਿਸ਼ਵਾਸ, ਅਕੀਦਾ, ਈਮਾਨ, ਭਰੋਸਾ।

**اعتماد** *ਇਅਤਿਮਾਦ* : ਭਰੋਸਾ ਕਰਨਾ, ਕਿਸੇ ਤੇ ਯਕੀਨ ਕਰਨਾ; ਤਕੀਆ ਕਰਨਾ; ਭਰੋਸਾ, ਯਕੀਨ।

**اعتماد نامه** *ਇਅਤਿਮਾਦਨਾਮਾ* : ਇਕ ਬਾਦਸ਼ਾਹ ਦਾ ਦੂਜੇ ਬਾਦਸ਼ਾਹ ਦੇ ਨਾਮ ਪੱਤਰ।

**اعتنا** *ਇਅਤਿਨਾ* : ਉਚੇਚ ਕਰਨਾ; ਦੁੱਖ ਵੰਡਣਾ, ਹਮਦਰਦੀ ਕਰਨਾ, ਧਿਆਨ ਦੇਣਾ, ਗੌਹ ਕਰਨਾ, ਮੇਹਰਬਾਨੀ ਕਰਨਾ, ਤੀਮਾਰਦਾਰੀ ਕਰਨਾ; ਉਚੇਚ, ਜਤਨ, ਧਿਆਨ, ਗੌਹ; ਮੇਹਰਬਾਨੀ, ਤੀਮਾਰਦਾਰੀ।

**اعجاز** *ਇਅਜਾਜ਼* : ਮੁਅਜਜ਼ਾ, ਕਰਾਮਾਤ, ਕਰਿਸ਼ਮਾ, ਪਰਾ-ਸਰੀਰਕ ਸ਼ਕਤੀ; ਹੈਰਾਨੀ, ਤਅੱਜੁਬ।

**اعجم** *ਆਅਜਮ*: ਗੂੰਗਾ ਜੇਹੜਾ ਅਰਬੀ ਨਾ ਬੋਲ ਸਕੇ, ਅਲੰਕਾਰਹੀਣ ਬੋਲ।

**اعجمی** *ਆਅਜਮੀ* : ਗੂੰਗਾ; ਅਜਮ (ਈਰਾਨ) ਦਾ ਰੈਹਣ ਵਾਲਾ; ਅਲੰਕਾਰਹੀਣ ਭਾਸ਼ਾ ਬੋਲਣ ਵਾਲਾ।

**اعجوبه** *ਆਅਜੂਬਾ* : ਅਜੀਬ ਸ਼ੈ, ਅਨੋਖੀ ਚੀਜ਼; ਅਜੂਬਾ, ਚਮਤਕਾਰ, ਵਿਚਿੱਤਰ ਗੱਲ।

**اعدا** *ਆਅਦਾ* : (ਅਦੂ عدو ਦਾ ਬੌਹਵਚਨ) ਦੁਸ਼ਮਣ, ਵੈਰੀ, ਵਿਰੋਧੀ।

**اعداد** *ਆਅਦਾਦ* : (ਅ਼ਦਦ عدد ਦਾ ਬੌਹਵਚਨ) ਅੰਕੜੇ, ਗਿਣਤੀਆਂ, ਸੰਖਿਆਵਾਂ।

**اعدام** *ਇਅਦਾਮ* : ਨਾਸ਼ ਕਰਨਾ; ਮਿਟਾ ਦੇਣਾ; ਬਰਬਾਦ ਕਰਨਾ; ਮਨ੍ਹਾ ਕਰਨਾ, ਰੋਕਣਾ; ਕਿਸੇ ਚੀਜ਼ ਦਾ ਨਾ ਮਿਲਣਾ।

**اعدل** *ਆਅਦਲ* : ਬੌਹਤ ਇਨਸਾਫ਼ (ਅਦਲ) ਕਰਨ ਵਾਲਾ, ਬੌਹਤ ਨਿਆਂਕਾਰੀ; ਚੰਗਾ ਮੁਨਸਫ਼।

**اعذار** *ਆਅਜ਼ਾਰ* : (ਉਜ਼ਰ عذر ਦਾ ਬੌਹਵਚਨ) ਬਹਾਨੇ, ਹੀਲੇ।

**اعذار** *ਇਅਜ਼ਾਰ* : ਉਜ਼ਰ ਕਰਨਾ; ਬਹਾਨਾ ਬਣਾਉਣਾ; ਸੁੰਨਤਾਂ ਕਰਨਾ; ਸੁੰਨਤਾਂ ਕਰਨ ਦੀ ਦਾਅਵਤ।

**اعراب** *ਆਅਰਾਬ* : ਗੰਵਾਰ ਅਰਬੀ ਲੋਕ, ਟੱਪਰੀਵਾਸ ਅਰਬ, ਬੱਦੂ ਲੋਕ।

**اعراف** *ਆਅਰਾਫ਼* : ਇਕ ਸਥਾਨ ਜੋ ਬਹਿਸ਼ਤ ਤੇ ਦੋਜ਼ਖ਼ ਦੇ ਵਿਚਕਾਰ ਹੈ; ਕੁਰਾਨ ਸ਼ਰੀਫ਼ ਦੀ ਇਕ ਸੂਰਤ ਦਾ ਨਾਮ।

**اعزاز** *ਇਅਜ਼ਾਜ਼* : ਇੱਜ਼ਤ ਦੇਣਾ, ਮਾਣ

ਸਤਕਾਰ ਦੇਣਾ, ਸਨਮਾਨਣਾ, ਵਡਿਆਈ ਦੇਣਾ; ਇੱਜ਼ਤ, ਮਾਣ, ਸਤਕਾਰ।

**اعزه ਆਇੱਜ਼ਾ** : (ਅਜ਼ੀਜ਼ عزیز ਦਾ ਬੌਹਵਚਨ); ਭਾਈ ਬੰਦ, ਰਿਸ਼ਤੇਦਾਰ; ਪਰਤਿਸ਼ਟ ਸੱਜਣ; ਵੱਡੇ ਆਦਮੀ; ਭੱਦਰ ਪੁਰਸ਼।

**اعشار ਆਅਸ਼ਾਰ** : (ਉਸ਼ਰ عشر ਦਾ ਬੌਹਵਚਨ) ਦੱਸਵੇਂ ਹਿੱਸੇ।

**اعشاریه ਆਅਸ਼ਾਰੀਜਾ** : ਦਸਵੇਂ ਭਾਗ ਨਾਲ ਸਬੰਧਤ, ਦਸਵੇਂ ਭਾਗ ਵਾਲਾ।

**اعصاب ਆਅਸਾਬ** : (ਅਸਬ عصب ਦਾ ਬੌਹਵਚਨ) ਪੱਠੇ, ਨਾੜਾਂ।

**اعصار ਆਅਸਾਰ** : (ਅਸਰ عصر ਦਾ ਬੌਹਵਚਨ) ਜ਼ਮਾਨੇ, ਸਮੇਂ।

**اعضا ਆਅਜ਼ਾ** : (ਉਜ਼ਵ عضو ਦਾ ਬੌਹਵਚਨ) ਸਰੀਰ ਦੇ ਅੰਗ; ਹੱਥ, ਪੈਰ, ਨੱਕ, ਕੰਨ, ਅੱਖ ਆਦਿ।

**اعضاءِ رئیسه ਆਅਜ਼ਾ-ਏ-ਰਈਸਾ** : ਪਰਧਾਨ ਅੰਗ; ਦਿਲ, ਦਿਮਾਗ, ਜਿਗਰ, ਆਦਿ।

**اعطاں ਇਅਤ਼ਾਂ** : ਅਤਾ ਕਰਨਾ, ਦੇਣਾ, ਬਖ਼ਸ਼ਣਾ, ਬਖਸ਼ਸ਼ ਕਰਨਾ।

**اعطاف ਇਅਤ਼ਾਫ਼** : (ਅ਼ਤਫ਼ عطف ਦਾ ਬੌਹਵਚਨ) ਮੇਹਰਬਾਨੀਆਂ, ਬਖਸ਼ਸ਼ਾਂ; ਦੋਸਤੀ, ਮੇਲ ਮਿਲਾਪ।

**اعظم ਆਅਜ਼ਮ** : ਵਡੇਰਾ, ਬੌਹਤ ਵੱਡਾ; ਪਰਧਾਨ, ਮੁੱਖੀ।

**اعقاب ਆਅਕ਼ਾਬ** : (ਅਕ਼ਬ عقب ਦਾ ਬੌਹਵਚਨ) ਔਲਾਦ, ਪਿੱਛੇ ਰੈਹਣ ਵਾਲੇ; ਪਿਛਲੀ ਨਸਲ; ਅਡੀਆਂ।

**اعلان ਇਅਲਾਨ** : ਖੋਲ੍ਹ ਦੇਣਾ; ਪਰਗਟ ਕਰਨਾ, ਪਰਸਾਰ ਕਰਨਾ, ਮਸ਼ਹੂਰ ਕਰਨਾ, ਨਸ਼ਰ ਕਰਨਾ; ਇਸ਼ਤਿਹਾਰ, ਵਿਗਿਆਪਨ।

**اعلم ਆਅਲਮ** : ਬੌਹਤ ਜਾਣਨ ਵਾਲਾ; ਵੱਡਾ ਵਿਦਵਾਨ।

**اعلیٰ ਆਅਲਾ** : ਬੌਹਤ ਉੱਚਾ; ਅਤ ਉੱਚੇ ਅਧਕਾਰ ਵਾਲਾ; ਪਰਮੁੱਖ; ਸ਼ਿਰੋਮਣੀ।

**اعلیٰ حضرت ਆਅਲਾ ਹਜ਼ਰਤ** : ਉੱਚ ਪਦਵੀ ਵਾਲਾ, ਬਾਦਸ਼ਾਹ ਜਾਂ ਨਵਾਬ।

**اعمال ਆਅਮਾਲ** : (ਅਮਲ عمل ਦਾ ਬੌਹਵਚਨ) ਕੰਮ, ਕਾਰਜ, ਕੀਤੇ ਹੋਏ ਕਰਮ, ਮੇਹਨਤਾਂ, ਘਾਲਾਂ;

**اعمالِ پسندیده ਆਅਮਾਲ-ਏ-ਪਸੰਦੀਦਾ** : ਨੇਕ ਤੇ ਚੰਗੇ ਕੰਮ।

**اعمال نامه ਆਅਮਾਲ-ਏ-ਨਾਮਾ** : ਕਰਮ-ਪੱਤਰ, ਜਿਸ ਵਿਚ ਮਨੁੱਖ ਦੇ ਸਾਰੇ ਕੰਮਾਂ ਦਾ ਵੇਰਵਾ ਦਰਜ ਕੀਤਾ ਜਾਂਦਾ ਹੈ।

**اعمیٰ ਆਅਮਾ** : ਅੰਨ੍ਹਾ; ਨਬੀਨਾ; ਅਗਿਆਨੀ, ਅਨਪੜ੍ਹ, ਜੇਹੜਾ ਪੜ੍ਹਿਆ ਨਾ ਹੋਵੇ।

**اعوان ਆਅਵਾਨ** : (ਔਨ عون ਦਾ ਬੌਹਵਚਨ) ਬੌਹਤ ਸਾਰੇ ਸਹਾਇਕ।

**اعیان ਆਅਯਾਨ** : (ਐਨ عین ਦਾ ਬੌਹਵਚਨ) ਅੱਖਾਂ; ਵੱਡੇ ਆਦਮੀ, ਅਮੀਰ ਵਜ਼ੀਰ; ਸਕੇ ਭਰਾ।

**اعیانِ حضرت ਆਅਯਾਨ-ਏ-ਹਜ਼ਰਤ, اعیانِ دولت ਆਅਯਾਨ-ਏ-ਦੌਲਤ** : ਰਾਜ ਦੇ ਅਮੀਰ ਵਜ਼ੀਰ, ਉੱਚ-ਅਧਕਾਰੀ।

**اغبر ਅਗਬਰ** : ਖ਼ਾਕੀ ਰੰਗ; ਧੂੜ ਭਰਿਆ, ਮਿੱਟੀ ਘੱਟੇ ਨਾਲ ਲਿਬੜਿਆ ਹੋਇਆ।

**اغراض ਅਗਰਾਜ਼** : (ਗ਼ਰਜ਼ غرض ਦਾ ਬੌਹਵਚਨ) ਗ਼ਰਜ਼ਾਂ, ਖਾਹਸ਼ਾਂ, ਇਰਾਦੇ, ਇਛਾਵਾਂ, ਲੋੜਾਂ।

**اغراق ਇਗ਼ਰਾਕ਼** : ਗ਼ਰਕ ਕਰਨਾ, ਡੋਬਣਾ; ਅਤਕਥਨੀ ਤੋਂ ਕੰਮ ਲੈਣਾ; ਸਖ਼ਤ ਕਮਾਨ ਖਿਚਣਾ; ਮੁਬਾਲਗਾ ਜਾਂ ਅਤਕਥਨੀ ਦੀ ਓਹ ਕਿਸਮ ਜੇਹੜੀ ਅਕਲ ਦੇ ਪੱਖ ਤੋਂ ਸੰਭਵ ਹੋਵੇ ਪਰ ਆਦਤ ਜਾਂ ਸੁਭਾ ਕਰਕੇ ਅਸੰਭਵ ਹੋਵੇ।

**اغرب ਅਗ਼ਰਬ** : ਬੌਹਤ ਅਜੀਬ, ਅਤ ਵਿਚਿੱਤਰ।

**اغری ਉਗ਼ਰੀ** : ਚੋਰ।

**اغلاط ਅਗਲਾਤ਼** : (ਗਲਤ਼ غلط ਦਾ ਬੌਹਵਚਨ) ਗ਼ਲਤੀਆਂ; ਅਸ਼ੁੱਧੀਆਂ, ਭੁੱਲਾਂ।

**اغلاظ ਅਗਲਾਜ਼** : (ਗ਼ਲੀਜ਼ غلیظ ਦਾ ਬੌਹਵਚਨ) ਗਾੜ੍ਹੀਆਂ ਵਸਤਾਂ; ਗੰਦੀਆਂ ਗਾਲ੍ਹਾਂ ਕੱਢਣਾ।

**اغلال** ***ਅਗਲਾਲ*** : (ਗ਼ੁੱਲ **غل** ਦਾ ਬਹੁਵਚਨ) ਲੋਹੇ ਦੇ ਪਟੇ, ਲੋਹੇ ਦੀਆਂ ਗਲ ਜ਼ੰਜੀਰਾਂ।

**اغلام** ***ਇਗ਼ਲਾਮ*** : ਮੁੰਡਿਆਂ ਨਾਲ ਬਦ-ਫ਼ਿਅਲੀ ਕਰਨਾ, ਮੁੰਡੇਬਾਜ਼ੀ, ਲੌਂਡੇਬਾਜ਼ੀ।

**اغلب** ***ਅਗ਼ਲਬ*** : ਜ਼ਿਆਦਾ ਹਾਵੀ; ਯਕੀਨ ਦੇ ਨੇੜੇ; ਸੰਭਵ; ਵਿਸ਼ੇਸ਼ ਕਰਕੇ; ਵਧੇਰੇ ਮਜ਼ਬੂਤ, ਚੰਗੇਰਾ।

**اغما** ***ਇਗ਼ਮਾ*** : ਬੇਹੋਸ਼ ਕਰਨਾ, ਬੇਸੁੱਧ ਕਰਨਾ।

**اغمار** ***ਇਗ਼ਮਾਜ਼*** : ਦੋਸ਼ ਦੇਣਾ, ਐਬ ਕੱਢਣਾ, ਬੇਇੱਜ਼ਤ ਕਰਨਾ; ਸਿੱਧੇ ਰਾਹ ਤੋਂ ਮੋੜਨਾ, ਕੁਰਾਹੇ ਪਾਉਣਾ।

**اغماض** ***ਇਗ਼ਮਾਜ਼*** : ਦਰਗੁਜ਼ਰ, ਚਸ਼ਮਪੋਸ਼ੀ, ਪਰਦਾ ਪਾਉਣਾ, ਅਣਡਿੱਠ ਕਰਨਾ, ਅੱਖੋਂ ਪਰੋਖੇ ਕਰਨਾ; ਤਿਰਛੀ ਅੱਖ ਨਾਲ ਵੇਖਣਾ।

**اغمام** ***ਇਗ਼ਮਾਮ*** : ਅਸਮਾਨ ਤੇ ਬੱਦਲ ਛਾ ਜਾਣਾ, ਬੱਦਲਾਂ ਦਾ ਘਿਰ ਕੇ ਆਉਣਾ, ਬੱਦਲਵਾਈ ਹੋਣਾ।

**اغنا** ***ਇਗ਼ਨਾ*** : ਅਮੀਰ ਬਣਾਉਣਾ, ਧਨਵਾਨ ਕਰ ਦੇਣਾ; ਬੇਮੁਥਾਜ ਕਰਨਾ।

**اغنام** ***ਅਗ਼ਨਾਮ*** : (ਗ਼ਨਮ **غنم** ਦਾ ਬਹੁਵਚਨ) ਬਕਰੀਆਂ।

**اغنیا** ***ਅਗ਼ਨੀਆ*** : (ਗ਼ਨੀ **غنی** ਦਾ ਬਹੁਵਚਨ) ਅਮੀਰ, ਧਨਾਢ, ਦੌਲਤਮੰਦ, ਮਾਲਦਾਰ।

**اغوا** ***ਇਗ਼ਵਾ*** : ਗੁਮਰਾਹ ਕਰਨਾ, ਵਰਗਲਾਉਣਾ, ਬੈਹਕਾਉਣਾ, ਉਕਸਾਉਣਾ, ਉਧਾਲਣਾ।

**اغیار** ***ਅਗ਼ਯਾਰ*** : (ਗ਼ੈਰ **غیر** ਦਾ ਬਹੁਵਚਨ) ਪਰਾਏ, ਓਪਰੇ ਲੋਕ, ਜਿਨ੍ਹਾਂ ਨਾਲ ਰਿਸ਼ਤੇਦਾਰੀ ਨਾ ਹੋਵੇ; ਦੁਸ਼ਮਣ, ਵੈਰੀ।

**اغیاری** ***ਅਗ਼ਯਾਰੀ*** : ਗ਼ੈਰ ਹੋਣ ਦਾ ਭਾਵ, ਗ਼ੈਰਪੁਣਾ।

**اف** ***ਉਫ਼*** : ਘਿਰਨਾ, ਕਰਾਹਤ, ਸ਼ਰਮ ਦਾ ਕਲਮਾ; ਅਫ਼ਸੋਸ ਜਾਂ ਆਹ, ਦੁੱਖ ਨੂੰ ਪਰਗਟ ਕਰਨ ਵਾਸਤੇ।

**افادت** ***ਇਫ਼ਾਦਤ***, **افادہ** ***ਇਫ਼ਾਦਾ*** : ਫ਼ਾਇਦਾ ਦੇਣਾ ਜਾਂ ਪੌਹਚਾਉਣਾ; ਨਫ਼ਾ, ਫ਼ਾਇਦਾ, ਲਾਭ; ਅਧਿਆਪਨ, ਸਿਖਿਆ; ਭਾਵ, ਮਤਲਬ, ਮੰਤਵ; ਵਿਸ਼ਲੇਸ਼ਣ, ਵਿਆਖਿਆ।

**افاضل** ***ਅਫ਼ਾਜ਼ਿਲ*** : (ਅਫ਼ਜ਼ਲ **افضل** ਦਾ ਬਹੁਵਚਨ) ਬੜੇ ਵਿਦਵਾਨ ਵਿਅਕਤੀ, ਉੱਚੇ ਲੋਕ, ਵਿਚਾਰਵਾਨ।

**افاغنہ** ***ਅਫ਼ਾਗ਼ਿਨਾ*** : (ਅਫ਼ਗ਼ਾਨ **افغان** ਦਾ ਬਹੁਵਚਨ) ਅਫ਼ਗ਼ਾਨਿਸਤਾਨ ਦੇ ਰੈਹਣ ਵਾਲੇ, ਪਠਾਣ।

**افاقت** ***ਇਫ਼ਾਕ਼ਤ***, **افاقہ** ***ਇਫ਼ਾਕ਼ਾ*** : ਬੀਮਾਰੀ ਵਿਚ ਕਮੀ ਹੋਣਾ, ਮਰਜ਼ ਦਾ ਘਟਣਾ, ਬੁਖ਼ਾਰ ਵਿਚ ਕਮੀ ਆਉਣਾ, ਦੁਖ ਤੋਂ ਅਰਾਮ ਹੋਣਾ, ਬੀਮਾਰੀ ਤੋਂ ਹੋਸ਼ ਵਿਚ ਆਉਣਾ।

**افتاد** ***ਉਫ਼ਤਾਦ*** : ਆਜਜ਼ੀ ਦੀ ਹਾਲਤ; ਇਤਫ਼ਾਕ, ਰਬ ਸਬਬ; ਬਣਾਵਟ, ਬਣਤਰ; ਦੁੱਖ, ਮੁਸੀਬਤ; ਅਚਨਚੇਤ ਘਟਨਾ, ਸ਼ੁਰੂ, ਅਰੰਭ; ਆਦਤ, ਤਬੀਅਤ।

**افتادگی** ***ਉਫ਼ਤਾਦਗੀ*** : ਬਦਹਾਲੀ, ਮੁਥਾਜੀ, ਗ਼ਰੀਬੀ, ਹੀਣਤਾ, ਗਿਰਾਵਟ, ਪਤਨ।

**افتادگان** ***ਉਫ਼ਤਾਦਗਾਨ*** : (ਉਫ਼ਤਾਦਾ **افتادہ** ਦਾ ਬਹੁਵਚਨ) ਡਿਗੇ ਹੋਏ; ਹੀਣੇ, ਪਤਤ, ਆਜਜ਼, ਮੁਥਾਜ।

**افتادن** ***ਉਫ਼ਤਾਦਨ*** : ਡਿੱਗਣਾ, ਗਿਰਨਾ, ਢੈਹਣਾ, ਖ਼ਰਾਬ ਹੋਣਾ, ਤਬਾਹ ਹੋਣਾ, ਵਾਹ ਪੈਣਾ; ਬਾਜ਼ ਰੈਹਣਾ; ਦੂਰ ਹੋਣਾ; ਮੌਕਾ ਬਣਨਾ।

**افتادہ** ***ਉਫ਼ਤਾਦਾ*** : ਡਿਗਿਆ ਹੋਇਆ, ਢਹਿਆ ਹੋਇਆ; ਕਮਜ਼ੋਰ, ਬਲਹੀਣ; ਬੀਮਾਰ, ਰੋਗੀ; ਪਤਤ; ਨਾ ਵਾਹੀ ਬੀਜੀ ਜ਼ਮੀਨ।

**افتان وخیزان** ***ਉਫ਼ਤਾਨ ਵ ਖ਼ੇਜ਼ਾਨ*** : ਢੈਂਹਦੇ ਉੱਠਦੇ, ਮੁਸ਼ਕਲ ਨਾਲ ਟੁਰਦੇ ਹੋਇਆਂ, ਹੌਲੀ ਹੌਲੀ ਟੁਰਦਿਆਂ; ਲੰਗੜਾਉਂਦਿਆਂ।

**افتتاح** ***ਇਫ਼ਤਿਤਾਹ਼*** : ਖੋਲ੍ਹਣਾ, ਪਰਦਾ ਹਟਾਉਣਾ, ਅਰੰਭ ਕਰਨਾ, ਸ਼ੁਰੂ ਕਰਨਾ; ਉਦਘਾਟਨ।

**افتخار** ***ਇਫ਼ਤਿਖ਼ਾਰ*** : ਫ਼ਖ਼ਰ ਕਰਨਾ, ਗੌਰਵ ਕਰਨਾ, ਮਾਣ ਕਰਨਾ, ਗ਼ਰੂਰ ਕਰਨਾ; ਮਾਣ, ਸਤਕਾਰ, ਗੌਰਵ, ਫ਼ਖ਼ਰ; ਘਮੰਡ, ਨਾਜ਼।

**افترا** ***ਇਫ਼ਤਿਰਾ*** : ਊਜਾਂ ਲਾਉਣਾ, ਝੂਠੀਆਂ

گلاں بਣਾਉਣਾ; ਉਜ, ਝੂਠਾ ਇਲਜ਼ਾਮ।

افتراکار ***ਇਫ਼ਤਿਰਾਕਾਰ*** : ਲੂਤੀਆਂ ਲਾਉਣ ਵਾਲਾ; ਝੂਠਾ।

افتراکاری ***ਇਫ਼ਤਿਰਾਕਾਰੀ*** : ਤੋਹਮਤਾਂ ਲਾਉਣ ਦੀ ਕਿਰਿਆ।

افرا ختن ***ਅਫ਼ਰਾਖ਼ਤਨ*** : ਉੱਚਾ ਕਰਨਾ, ਬਲੰਦ ਕਰਨਾ, ਖੜ੍ਹਾ ਕਰਨਾ; ਉੱਚਾ ਰੁਤਬਾ ਦੇਣਾ, ਸਨਮਾਨਣਾ।

افرا ختگی ***ਅਫ਼ਰਾਖ਼ਤਗੀ*** : ਉਚਾਈ, ਕਿਸੇ ਨੂੰ ਉੱਚਾ ਬਣਾਉਣ ਦੀ ਕਿਰਿਆ।

افراد ***ਅਫ਼ਰਾਦ*** : (ਫ਼ਰਦ فرد ਦਾ ਬੌਹਵਚਨ) ਕਈ ਜਣੇ, ਇਕੋ ਜੇਹੀਆਂ ਕਈ ਚੀਜ਼ਾਂ; ਇਕੈਹਰੀਆਂ ਸੰਖਿਆਵਾਂ; ਫਰਦਾਂ, ਪਰਤਾਂ, ਤੈਹਾਂ।

افراز ***ਅਫ਼ਰਾਜ਼*** : ਉੱਚਾ, ਉਚਾਈ, ਚੋਟੀ; ਮਸਜਦ ਅੰਦਰ ਉਚਾ ਥੜ੍ਹਾ, ਜਿਸ ਉਪਰ ਚੜ੍ਹ ਕੇ ਵਾਅਜ਼ ਕਰਦਾ ਹੈ।

افراس ***ਅਫ਼ਰਾਸ*** : (ਫ਼ਰਸ فرس ਦਾ ਬੌਹਵਚਨ) ਘੋੜੇ।

افراسیاب ***ਅਫ਼ਰਾਸਿਯਾਬ*** : ਤੁਰਾਨ ਦਾ ਇਕ ਬਹਾਦਰ ਬਾਦਸ਼ਾਹ, ਜੋ ਉਮਰ ਭਰ ਈਰਾਨ ਦੇ ਕਯਾਨੀ ਬਾਦਸ਼ਾਹਾਂ ਨਾਲ ਲੜਦਾ ਰਿਹਾ, ਅਖ਼ੀਰ ਰੁਸਤਮ ਦੀ ਮਦਦ ਨਾਲ ਸਿਯਾਵੁਸ਼ ਦੇ ਪੁੱਤਰ ਕੈ-ਖੁਸਰੋ ਨੇ ਆਪਣੇ ਪਿਤਾ ਦੇ ਕਤਲ ਦਾ ਬਦਲਾ ਲੈਣ ਵਜੋਂ ਉਸ ਨੂੰ ਹਰਾ ਕੇ ਮਾਰ ਦਿਤਾ, ਈਰਾਨੀ ਕਵਿਤਾ ਵਿਚ ਇਸ ਦਾ ਬੌਹਤ ਜ਼ਿਕਰ ਆਉਂਦਾ ਹੈ।

اعفا ***ਇਅਫ਼ਾ*** : ਗੁਨਾਹ ਮਾਫ਼ ਕਰਨਾ, ਪਾਪ ਨਿਵਾਰਨਾ, ਮਾਫ਼ੀ ਦੇਣਾ; ਅਜ਼ਾਦੀ ਦੇਣਾ, ਅਜ਼ਾਦ ਕਰਨਾ।

افراط ***ਇਫ਼ਰਾਤ*** : ਬੌਹਤਾਤ, ਹੱਦੋਂ ਵੱਧ; ਜਲਦੀ ਕਰਨਾ, ਤੇਜ਼ੀ ਨਾਲ ਚਲਣਾ; ਕਿਸੇ ਵਸਤ ਦੇ ਵਾਫ਼ਰ ਹੋਣ ਦਾ ਭਾਵ।

افرنگ/افرنج ***ਅਫ਼ਰੰਗ / ਅਫ਼ਰੰਜ*** : ਫ਼ਰਾਂਸ ਦੇ ਵਸਨੀਕ; ਯੂਰਪ ਦੇ ਸਾਰੇ ਵਸਨੀਕ, ਧਾਰਮਕ ਜੰਗ ਕਰਨ ਵਾਲੇ।

افرنجمشک ***ਅਫ਼ਰੰਜ ਮੁਸ਼ਕ*** : ਫਰਾਂਸ ਦੀ ਸੁਗੰਧ; ਇਕ ਮਿਠੀ ਵੇਲ।

افرنجه ***ਅਫ਼ਰੰਜਾ*** : ਦਰਿਆ ਨੀਲ ਦੇ ਕੰਢੇ ਨੌਸ਼ੀਰਵਾਂ ਦਾ ਅਬਾਦ ਕੀਤਾ ਹੋਇਆ ਇਕ ਸ਼ੈਹਰ; ਵਾਮਿਕ ਦੀ ਪਰੇਮਕਾ ਅਜ਼ਰਾ ਦੀ ਮਾਂ ਇਸੇ ਸ਼ੈਹਰ ਦੀ ਰੈਹਣ ਵਾਲੀ ਸੀ; ਜ਼ੰਗਬਾਰ ਦੇ ਨੇੜੇ ਇਕ ਦੇਸ਼ ਦਾ ਨਾਮ; ਅਰਬ ਦੇ ਇਕ ਇਲਾਕੇ ਦਾ ਨਾਮ; ਪੂਰਬੀ ਅਫ਼ਰੀਕਾ; ਯੂਰਪ।

افرنگ ***ਅਫ਼ਰੰਗ*** : ਸ਼ਾਨ, ਵਡਿਆਈ, ਨਾਜ਼, ਨਖ਼ਰਾ, ਨਜ਼ਾਕਤ; ਤਾਜ, ਤਖ਼ਤ; ਸਾਜ਼ ਸਮਾਨ, ਨਿਤਾਪਰਤੀ ਦੀਆਂ ਜ਼ਰੂਰੀ ਵਸਤਾਂ, ਪਦਾਰਥ; ਫ਼ਰੰਗੀ, ਗੋਰਾ।

افرنگان ***ਅਫ਼ਰਿੰਗਾਨ*** : ਜ਼ੰਦ-ਅਵੱਸਤਾ ਦਾ ਇਕ ਅਧਿਆਏ।

افروزه ***ਅਫ਼ਰੋਜ਼ਾ*** : ਦੀਵੇ ਦੀ ਲਾਟ।

افریشم ***ਅਫ਼ਰੀਸ਼ਮ*** : ਅਬਰੀਸ਼ਮ ابریشم ਦਾ ਅਰਬੀ ਰੂਪ।

افروغ ***ਅਫ਼ਰੋਗ਼*** : ਸੂਰਜ ਦੀਆਂ ਕਿਰਨਾਂ, ਚੰਦ ਦੀਆਂ ਰਿਸ਼ਮਾਂ।

افزوں ***ਅਫ਼ਜ਼ੂੰ*** : ਬੌਹਤ ਵਧਿਆ ਹੋਇਆ, ਬੌਹਤਾ, ਕਈ ਗੁਣਾਂ, ਹੱਦੋਂ ਬੌਹਤਾ।

افزونی ***ਅਫ਼ਜ਼ੂਨੀ*** : ਬੌਹਤਾਤ।

افسا ***ਅਫ਼ਸਾ*** : ਆਕਰਸ਼ਕ, ਖਿਚ ਵਾਲਾ, ਦਿਲਕਸ਼, ਮਨਮੋਹਨ; ਜਾਦੂਗਰ।

افسار ***ਅਫ਼ਸਾਰ*** : ਵਾਗ, ਘੋੜੇ ਦੀ ਵਾਗ, ਵਾਗ ਡੋਰ, ਲਗਾਮ।

افسان ***ਅਫ਼ਸਾਨ*** : ਪਥਰ ਜਿਸ ਉਤੇ ਛੁਰੀ, ਤਲਵਾਰ ਆਦਿ ਤੇਜ਼ ਕੀਤੇ ਜਾਂਦੇ ਹਨ, ਸਾਣ।

افسانه ***ਅਫ਼ਸਾਨਾ*** : ਕਿੱਸਾ, ਕਹਾਣੀ, ਦਾਸਤਾਨ; ਝੂਠੀ ਗਲ; ਮੰਤਰ, ਤਵੀਜ਼, ਪਰਸਿੱਧ, ਮਸ਼ਹੂਰ, ਬਦਨਾਮ।

افسانه گو ***ਅਫ਼ਸਾਨਾ-ਗੋ*** : ਕਥਾਕਾਰ, ਕਹਾਣੀ ਸੁਣਾਉਣ ਵਾਲਾ; ਝੂਠਾ, ਗੱਲਾਂ ਬਣਾਉਣ ਵਾਲਾ।

افسانه گوئی ***ਅਫ਼ਸਾਨਾਗੋਈ*** : ਸੁਣਾਉਣ ਜਾਂ ਕੈਹਣ ਦੀ ਕਿਰਿਆ।

افسانه ساز ***ਅਫ਼ਸਾਨਾਸਾਜ਼*** , افسانه سگال ***ਅਫ਼ਸਾਨਾ ਸਿਗਾਲ*** , افسانه سنج ***ਅਫ਼ਸਾਨਾਸੰਜ*** : ਕਹਾਣੀ ਕੈਹਣ ਵਾਲਾ, ਕਹਾਣੀਕਾਰ।

افشرده‌گر *ਅਫ਼ਸੁਰਦਾਗਰ* : ਤੇਲੀ, ਅੱਤਾਰ, ਨਚੋੜਨ ਵਾਲਾ।

افشک *ਅਫ਼ਸ਼ਕ* , افشنک *ਅਫ਼ਸ਼ੰਕ* : ਤਰੇਲ, ਸ਼ਬਨਮ, ਓਸ।

افضال *ਅਫ਼ਜ਼ਾਲ* : (ਫ਼ਜ਼ਲ فضل ਦਾ ਬੌਹਵਚਨ) ਨੇਕੀਆਂ, ਬਖਸ਼ਸ਼ਾਂ, ਮੇਹਰਾਂ, ਮੇਹਰਬਾਨੀਆਂ।

افضل *ਅਫ਼ਜ਼ਲ* : ਬੌਹਤ ਚੰਗਾ, ਸਰਬੋਤਮ, ਬੌਹਤ ਪਾਕ ਪਵਿੱਤਰ, ਨੇਕ, ਬੌਹਤ ਵਡਾ, ਬਜ਼ੁਰਗ, ਅਤ ਸਿਆਣਾ, ਵਿਦਵਾਨ।

افضلیت *ਅਫ਼ਜ਼ਲੀਯਤ* : ਵਡਿਆਈ, ਬਜ਼ੁਰਗੀ, ਮਹਾਨਤਾ, ਸਰੇਸ਼ਟਤਾ।

افطار *ਇਫ਼ਤ਼ਾਰ* : ਖੋਲ੍ਹਣਾ, ਰੋਜ਼ਾ ਖੋਲ੍ਹਣਾ, ਰੋਜ਼ਾ ਖੋਲ੍ਹਣ ਲਈ ਸਧਾਰਨ ਨਾਸ਼ਤਾ।

افعال *ਅਫ਼ਆਲ* : (ਫ਼ਿਅਲ فعل ਦਾ ਬੌਹਵਚਨ) ਕੰਮ, ਕਾਰਜ, ਧੰਧੇ, ਕਿਰਿਆਵਾਂ; ਤਾਸੀਰਾਂ, ਖਾਸੀਅਤਾਂ।

افعی *ਅਫ਼ਈ* : ਬੌਹਤ ਵਡਾ ਜ਼ੈਹਰੀ ਸੱਪ, ਨਾਗ।

افعی‌دم *ਅਫ਼ਈਦਮ* : ਨਾਗ ਵਾਂਗ ਫੁੰਕਾਰਦਾ ਹੋਇਆ, ਨਾਗ ਵਾਂਗ ਜ਼ੈਹਰ ਉਗਲਦਾ ਹੋਇਆ।

افغان *ਅਫ਼ਗਾਨ* : ਰੋਣਾ, ਚੀਕ-ਪੁਕਾਰ, ਹਾਲ ਦੁਹਾਈ; ਕੰਧਾਰ ਤੇ ਸਿੰਧ ਦਰਿਆ ਵਿਚਕਾਰ ਵਸਣ ਵਾਲੀ ਇਕ ਕੌਮ, ਪਠਾਣ।

افغانستان *ਅਫ਼ਗਾਨਿਸਤਾਨ* : ਭਾਰਤ ਦੇ ਉਤਰ ਪਛਮ ਵਲ ਇਕ ਦੇਸ਼, ਜਿਸ ਵਿਚ ਅਫ਼ਗਾਨ ਜਾਂ ਪਠਾਣ ਵਸਦੇ ਹਨ; ਕੰਧਾਰ ਤੇ ਦਰਿਆ ਸਿੰਧ ਦੇ ਵਿਚਕਾਰਲਾ ਇਲਾਕਾ।

افق *ਉਫ਼ਕ* : ਅਸਮਾਨ ਦਾ ਸਿਰਾ; ਜਿਥੋਂ ਤਕ ਨਜ਼ਰ ਜਾਵੇ, ਨਜ਼ਰ ਦੀ ਹਦ, ਜਿਥੇ ਧਰਤ ਅਕਾਸ਼ ਮਿਲਦੇ ਦਿਸਦੇ ਹਨ, ਦਿਸ-ਹੱਦਾ; ਧਰਤ ਦਾ ਇਕ ਹਿੱਸਾ ਜਾਂ ਖੰਡ।

افکار *ਅਫ਼ਕਾਰ* : (ਫ਼ਿਕਰ فکر ਦਾ ਬੌਹਵਚਨ) ਸੋਚਾਂ, ਰਾਵਾਂ, ਸਲਾਹਾਂ; ਮਸ਼ਵਰੇ।

افگار *ਅਫ਼ਗਾਰ* : ਜ਼ਖ਼ਮੀ, ਫਟੜ; ਥਕਿਆ ਟੁੱਟਿਆ; ਲੰਙਾ, ਲੁੰਜਾ; ਜ਼ਖਮ, ਫੱਟ, ਜਾਨਵਰ ਦੀ ਪਿੱਠ ਦਾ ਜ਼ਖਮ।

افسر *ਅਫ਼ਸਰ* : ਤਾਜ, ਮੁਕਟ; ਵਾਗ, ਵਾਗ ਡੋਰ, ਲਗਾਮ; ਸਰਦਾਰ, ਔਹਦੇਦਾਰ।

افسردگی *ਅਫ਼ਸੁਰਦਗੀ* : ਤਬੀਅਤ ਦਾ ਮੁਰਝਾ ਜਾਣਾ, ਨਿਮੋਝੂਣ ਹੋਣਾ, ਉਦਾਸੀ, ਢੈਂਹਦੀ ਕਲਾ।

افسرده *ਅਫ਼ਸੁਰਦਾ* : ਮੁਰਝਾਇਆ ਹੋਇਆ; ਉਦਾਸ, ਗਮਗੀਨ, ਦਿਲਗੀਰ।

افسرده دل *ਅਫ਼ਸੁਰਦਾ ਦਿਲ* : ਥੋੜ੍ਹਦਿਲਾ।

افسرده‌روان *ਅਫ਼ਸੁਰਦਾ ਰਵਾਂ* : ਥੋੜ੍ਹ-ਦਿਲਾ, ਡਰਾਕਲ, ਕੁੰਦ -ਜ਼ਹਨ, ਮੂਰਖ।

افسرده مهر *ਅਫ਼ਸੁਰਦਾ-ਮਿਹਰ* : ਕਿਸੇ ਲਈ ਪਿਆਰ ਨਾ ਹੋਣਾ; ਰੁਖਾ।

افسوس *ਅਫ਼ਸੋਸ* : ਹਸਰਤ, ਦਰੇਗ, ਪਛਤਾਵਾ, ਰੰਜ, ਗ਼ਮ, ਤਨਜ਼, ਟਿਚਰ, ਕਟਾਖ, ਹਾਸਾ, ਮਖ਼ੌਲ, ਮਜ਼ਾਕ; ਉਪਦਰ, ਜ਼ੁਲਮ, ਵਧੀਕੀ; ਗਲਤੀ, ਭੁੱਲ; ਓਹੋ, ਹਾਏ, ਉਫ਼।

افسوں *ਅਫ਼ਸੂੰ* : ਜਾਦੂ, ਮੰਤਰ, ਟੂਣਾ; ਧੋਖਾ; ਫਰੇਬ, ਮੱਕਾਰੀ; ਚਾਪਲੂਸੀ, ਖੁਸ਼ਾਮਦ।

افسوں خواں *ਅਫ਼ਸੂੰ-ਖ੍ਵਾਂ* , افسوں ساز *ਅਫ਼ਸੂੰ ਸਾਜ਼* , افسوں گر *ਅਫ਼ਸੂੰਗਰ* , افسوں کن *ਅਫ਼ਸੂੰਕੁਨ*: ਮੰਤਰ ਪੜ੍ਹਨ ਵਾਲਾ, ਜਾਦੂਗਰ, ਟੂਣੇਹਾਰਾ।

افسوں گری *ਅਫ਼ਸੂੰ-ਗਰੀ* : ਜਾਦੂਗਰੀ; ਜਾਦੂ ਕਰਨ ਦਾ ਧੰਧਾ।

افشا *ਇਫ਼ਸ਼ਾ* : ਪਰਗਟ ਕਰਨਾ, ਭੇਤ ਖੋਲ੍ਹਣਾ; ਨਸ਼ਰ ਕਰਨਾ, ਮਸ਼ਹੂਰ ਕਰਨਾ; ਪਰਕਾਸ਼ਨ।

افشار *ਅਫ਼ਸ਼ਾਰ* : ਮੰਦਾ ਬੋਲਣਾ, ਗੰਦ ਬਕਣਾ; ਦਬਾਉਣਾ, ਦਬਣਾ, ਨਚੋੜਨਾ, ਚੋਭਣਾ, ਧਸਣਾ; ਜੁਲਾਹੇ ਦੀ ਖੱਡੀ; ਸਾਥੀ, ਸਹਾਇਕ, ਦੋਸਤ; ਅਗਾੜੀ ਪਛਾੜੀ ਦੀ ਰੱਸੀ।

افشار *ਅਫ਼ਸ਼ਾਰ* : ਜਸੂਸ, ਸੂਹੀਆ; ਈਰਾਨ ਦੇ ਕਿਜ਼ਲ-ਬਾਸ਼ਾਂ ਦਾ ਇਕ ਕਬੀਲਾ, ਨਾਦਰਸ਼ਾਹ ਵੀ ਇਸ ਕਬੀਲੇ ਦਾ ਸੀ, ਤੁਰਕਮਾਨਾਂ ਦਾ ਇਕ ਕਬੀਲਾ।

افشردگی *ਅਫ਼ਸ਼ੁਰਦਗੀ* : ਦਾਬ, ਦਬਾ।

افشرده *ਅਫ਼ਸ਼ੁਰਦਾ* : ਨਚੋੜਿਆ ਹੋਇਆ, ਨਚੋੜ ਕੇ ਕੱਢੀ ਹੋਈ ਚੀਜ਼, ਰਸ, ਸਤ।

افگندن ***ਅਫ਼ਗੰਦਨ*** : ਸੁੱਟਣਾ, ਡੇਗਣਾ।

افگنده ***ਅਫ਼ਗੰਦਾ*** : ਡਿਗਾ, ਢਠਾ, ਪਛਾੜਿਆ ਹੋਇਆ; ਮਜਬੂਰ, ਲਚਾਰ, ਹੀਣਾ; ਗੁਲਾਮ, ਗੋਲਾ।

افگندگی ***ਅਫ਼ਗੰਦਗੀ*** : ਪਛਾੜ; ਗੁਲਾਮੀ, ਪਰਾਧੀਨਤਾ।

افگندنی ***ਅਫ਼ਗੰਦਨੀ*** : ਸੁੱਟਣਯੋਗ।

افلاج ***ਇਫ਼ਲਾਜ*** : ਫ਼ਾਲਿਜ ਡਿਗਣਾ, ਅਧਰੰਗ ਹੋਣਾ, ਸਰੀਰ ਦੇ ਕਿਸੇ ਅੰਗ ਦਾ ਮਾਰਿਆ ਜਾਣਾ।

افلاح ***ਇਫ਼ਲਾਹ਼*** : ਭਲਾਈ, ਨੇਕੀ; ਨੇਕੀ ਕਰਨਾ, ਭਲਾਈ ਕਰਨਾ, ਖੁਸ਼ਹਾਲੀ; ਜਿੱਤ।

افلاس ***ਇਫ਼ਲਾਸ*** : ਹਥ ਤੰਗ ਹੋਣ ਦਾ ਭਾਵ, ਗ਼ਰੀਬੀ, ਮੁਥਾਜੀ, ਭੁਖ-ਨੰਗ, ਦੀਵਾਲੀਆ ਹੋਣਾ, ਪੱਲੇ ਕੁਝ ਨਾ ਹੋਣਾ।

افلاطون ***ਅਫ਼ਲਾਤੂਨ*** : ਇਕ ਪਰਸਿੱਧ ਯੂਨਾਨੀ ਹਕੀਮ ਤੇ ਚਿੰਤਕ ਜੋ ਬੁਕਰਾਤ ਦਾ ਸ਼ਗਿਰਦ ਤੇ ਅਰਸਤੂ ਦਾ ਉਸਤਾਦ ਸੀ।

افلاطون عصر ***ਅਫ਼ਲਾਤੂਨ-ਏ-ਅ਼ਸਰ*** : ਸਮੇਂ ਦਾ ਅਫ਼ਲਾਤੂਨ, ਮਹਾਨ ਚਿੰਤਕ।

افلاک ***ਅਫ਼ਲਾਕ*** : (ਫ਼ਲਕ فلک ਦਾ ਬੌਹਵਚਨ) ਕਈ ਅਕਾਸ਼।

افلاک شناس ***ਅਫ਼ਲਾਕ-ਸ਼ਨਾਸ*** : ਨਜੂਮੀ, ਤਾਰਾ ਵਿਗਿਆਨੀ।

افلاکیان ***ਅਫ਼ਲਾਕੀਯਾਨ*** : ਅਸਮਾਨਾਂ ਦੇ ਪੁਜਾਰੀ; ਚੰਨ ਤਾਰੇ; ਫਰਿਸ਼ਤੇ।

افنا ***ਇਫ਼ਨਾ*** : ਫ਼ਨਾਹ ਕਰਨਾ, ਮਾਰ ਮੁਕਾਉਣਾ, ਨਾਸ਼ ਕਰ ਦੇਣਾ।

افنان ***ਅਫ਼ਨਾਨ*** : (ਫ਼ਨ فن ਦਾ ਬੌਹਵਚਨ) ਇਲਮ, ਹੁਨਰ, ਕਲਾਵਾਂ; ਤਰੀਕੇ, ਢੰਗ, ਰਸਤੇ, ਸਾਧਨ; ਸ਼ਾਖਾਂ, ਟਾਹਣੀਆਂ।

افندی ***ਅਫ਼ੰਦੀ*** : ਸੁਆਮੀ, ਸ਼ਰੀਫ਼, ਭਲਾਮਾਣਸ, ਸਾਉ।

افواج ***ਅਫ਼ਵਾਜ*** : (ਫ਼ੌਜ فوج ਦਾ ਬੌਹਵਚਨ) ਫੌਜਾਂ, ਲਸ਼ਕਰ, ਝੁੰਡ, ਇਕੱਠ, ਭੀੜਾਂ।

افواه ***ਅਫ਼ਵਾਹ*** : (ਫ਼ੋਹ فوه ਅਰਥਾਤ ਮੂੰਹ ਦਾ ਬੌਹਵਚਨ) ਮੂੰਹ; ਖ਼ਬਰਾਂ, ਅਫ਼ਵਾਹਾਂ, ਸੁਣੀਆਂ ਸੁਣਾਈਆਂ ਗੱਲਾਂ; ਚਰਚਾ, ਸ਼ੋਹਰਤ, ਬਜ਼ਾਰੀ ਖਬਰ, ਉਡਦੀ ਖ਼ਬਰ, ਝੂਠੀ, ਖਬਰ, ਗੱਪ।

افهام ***ਅਫ਼ਹਾਮ*** : (ਫ਼ਹਮ فهم ਦਾ ਬੌਹਵਚਨ) ਸਮਝਾਂ, ਅਕਲਾਂ, ਬੁਧੀਆਂ।

افهام ***ਇਫ਼ਹਾਮ*** : ਸਮਝਾਉਣਾ, ਜ਼ਿਹਨ-ਨਸ਼ੀਨ ਕਰਾਉਣਾ, ਪੜ੍ਹਾਉਣਾ, ਸਿਖਾਉਣਾ।

افیال ***ਅਫ਼ਯਾਲ*** : (ਫ਼ੀਲ فیل ਦਾ ਬੌਹਵਚਨ) ਬੌਹਤ ਸਾਰੇ ਹਾਥੀ।

افیون ***ਅਫ਼ਯੂਨ*** : ਅਫ਼ੀਮ।

افیونی ***ਅਫ਼ਯੂਨੀ*** : ਅਫ਼ੀਮ ਖਾਣ ਵਾਲਾ, ਅਫ਼ੀਮੀ, ਅਮਲੀ।

اقارب ***ਅਕ਼ਾਰਿਬ*** : (ਕ਼ਰੀਬ قریب ਦਾ ਬੌਹਵਚਨ) ਨਜ਼ਦੀਕੀ ਰਿਸ਼ਤੇਦਾਰ, ਸਾਕ ਸਬੰਧੀ, ਬਰਾਦਰੀ, ਭਾਈਚਾਰੇ ਦੇ ਲੋਕ।

اقارب وخویشاں ***ਅਕ਼ਾਰਿਬ-ਉ-ਖ਼ੇਸ਼ਾਂ***, عزیزواقارب ***ਅ਼ਜ਼ੀਜ਼-ਉ-ਅਕ਼ਾਰਿਬ*** : ਨਜ਼ਦੀਕੀ ਰਿਸ਼ਤੇਦਾਰ: ਭਾਈਵੰਦ, ਸਾਕ ਸਬੰਧੀ, ਟੱਬਰਟੀਰ।

اقالیم ***ਅਕ਼ਾਲੀਮ*** : (ਇਕ਼ਲੀਮ اقلیم ਦਾ ਬੌਹਵਚਨ) ਦੇਸ਼ ਦੇਸ਼ਾਂਤਰ, ਮੁਲਕ, ਇਲਾਕੇ, ਸਲਤਨਤਾਂ।

اقالیم سبعه ***ਅਕ਼ਾਲੀਮ-ਏ-ਸਬਆ*** : ਸਤ ਦੇਸ਼, ਸਾਰਾ ਸੰਸਾਰ।

اقامت ***ਇਕ਼ਾਮਤ*** : ਕਿਆਮ, ਕਰਾਰ, ਸਕੂਨ; ਖਲੋਣਾ, ਠੈਹਰਨਾ, ਅਰਾਮ ਕਰਨਾ, ਮਕਾਮ ਕਰਨਾ, ਅਹਿੱਲ ਖਲੋਣਾ ਜਾਂ ਖਲ੍ਹਾਰਨਾ, ਇਕੋ ਥਾਂ ਤੇ ਟਿਕੇ ਰੈਹਣਾ, ਵਤਨ ਬਣਾਉਣਾ; ਕਿਸੇ ਗਲ ਤੇ ਪਕਿਆਂ ਰੈਹਣਾ; ਘਰ, ਜਗ੍ਹਾ, ਨਿਵਾਸ, ਰਿਹਾਇਸ਼; ਨਮਾਜ਼ ਦੀ ਤਕਬੀਰ; ਕਿਸੇ ਨਵੇਂ ਅਤਿਥੀ ਲਈ ਭੇਜਿਆ ਜਾਣਾ ਵਾਲਾ ਖਾਣਾ।

اقبال ***ਇਕ਼ਬਾਲ*** : ਅਗ੍ਹਾਂ ਵਧਣਾ, ਆਉਣਾ; ਕਿਸੇ ਵੱਲ ਮੂੰਹ ਕਰਨਾ; ਗੌਹ ਕਰਨਾ; ਖੁਸ਼-ਨਸੀਬ ਹੋਣਾ, ਭਾਗਸ਼ਾਲੀ ਹੋਣਾ; ਇਕਰਾਰ ਕਰਨਾ, ਇਕਰਾਰਨਾਮਾ ਪਰਵਾਨ ਕਰਨਾ; ਦਾਵਾ ਮਨਜ਼ੂਰ ਕਰਨਾ; ਪਰਵਾਨਗੀ, ਮਨਜ਼ੂਰੀ;

ਸੁਭਾਗ, ਖੁਸ਼-ਕਿਸਮਤੀ; ਚੰਗਾ ਸਗਨ, ਇਜ਼ੱਤ, ਸਤਕਾਰ।

اقبالِ دعویٰ ***ਇਕ਼ਬਾਲ-ਏ-ਦਾਅਵਾ*** : ਵਿਰੋਧੀ ਦੇ ਦਾਵੇ ਨੂੰ ਮੰਨ ਲੈਣਾ।

اقبالمند ***ਇਕ਼ਬਾਲਮੰਦ*** : ਇਕਬਾਲ ਵਾਲਾ, ਭਾਗਸ਼ਾਲੀ; ਖੁਸ਼-ਕਿਸਮਤ; ਖੁਸ਼ਹਾਲ; ਅਮੀਰ; ਇਜ਼ਤ ਵਾਲਾ, ਉੱਚੇ ਰੁਤਬੇ ਵਾਲਾ।

اقبالمندی ***ਇਕ਼ਬਾਲਮੰਦੀ*** : ਚੰਗੀ ਕਿਸਮਤ; ਖੁਸ਼ਹਾਲੀ; ਅਮੀਰੀ।

اقتباس ***ਇਕ਼ਤਿਬਾਸ*** : ਛਾਂਟਣਾ, ਉਧਾਰ ਲੈਣਾ, ਮੰਗਣਾ; ਚਾਨਣ ਲੈਣਾ, ਅਗ ਲੈਣਾ; ਬੱਤੀ ਜਗਾਉਣਾ; ਲਾਭ ਉਠਾਉਣਾ, ਫਾਇਦਾ ਹਾਸਲ ਕਰਨਾ; ਇਲਮ ਸਿਖਣਾ, ਸਿਖਿਆ ਲੈਣਾ; ਕਿਸੇ ਦੀ ਰਚਨਾ ਦਾ ਅੰਸ਼ ਆਪਣੀ ਰਚਨਾ ਵਿਚ ਪਰਸਤੁਤ ਕਰਨਾ; ਟੂਕ।

اقتدا ***ਇਕ਼ਤਿਦਾ*** : ਪੈਰਵੀ ਕਰਨਾ, ਅਨੁਕਰਨ ਕਰਨਾ, ਨਕਲ ਕਰਨਾ; ਇਮਾਮ ਦੇ ਪਿਛੇ ਨਮਾਜ਼ ਪੜ੍ਹਨਾ; ਨਕਲ, ਅਨੁਕਰਨ।

اقتدار ***ਇਕ਼ਤਿਦਾਰ*** : ਤਾਕਤ, ਅਧਕਾਰ, ਸ਼ਕਤੀ; ਯੋਗਤਾ, ਲਿਆਕਤ; ਸ਼ਾਨ-ਸ਼ੌਕਤ, ਵਡਿਆਈ; ਕਬਜ਼ਾ, ਨਿਯੰਤਰਨ।

اقتراح ***ਇਕ਼ਤਿਰਾਹ਼*** : ਕੁੱਰਾ-ਅੰਦਾਜ਼ੀ ਕਰਨਾ, ਚੁਣਨਾ, ਚੋਣ ਕਰਨਾ, ਪਰਚੀਆਂ ਕੱਢਣਾ; ਫਰਮਾਇਸ਼, ਤਜਵੀਜ਼, ਸਵਾਲ ਕਰਨ।

اقتسام ***ਇਕ਼ਤਿਸਾਮ*** : ਤਕਸੀਮ ਕਰਨਾ; ਵੰਡਣਾ, ਪਰਸਪਰ ਵੰਡ ਲੈਣਾ; ਆਪਸ ਵਿਚ ਕਸਮ ਖਾਣਾ।

اقتسامِ میراث ***ਇਕ਼ਤਿਸਾਮ-ਏ-ਮੀਰਾਸ*** : ਜੱਦੀ ਜਾਇਦਾਦ ਦੀ ਵੰਡ।

اقتصار ***ਇਕ਼ਤਿਸਾਰ*** : ਘੱਟ ਕਰਨਾ, ਅਣਗੈਹਲੀ ਕਰਨਾ, ਸੰਖੇਪ ਕਰਨਾ; ਕਿਸੇ ਦੇ ਪਿਛੇ ਜਾਣਾ; ਨਿਸਚਤ ਕਰਨਾ; ਸੰਖੇਪ; ਸਾਰ, ਨਚੋੜ।

اقتصاص ***ਇਕ਼ਤਿਸਾਸ*** : ਪਿਛਾ ਕਰਨਾ, ਰਵਾਇਤ ਕਰਨਾ; ਕਿੱਸਾ-ਕਹਾਣੀ ਕੈਹਣਾ, ਕਿੱਸਾ ਸੁਣਾਉਣਾ; ਖ਼ੂਨ ਦਾ ਬਦਲਾ ਲੈਣਾ।

اقتضا ***ਇਕ਼ਤਿਜ਼ਾ*** : ਤਕਾਜ਼ਾ ਕਰਨਾ, ਮੰਗਣਾ; ਜ਼ਿਦ ਕਰਨਾ, ਜ਼ੋਰ ਦੇਣਾ; ਚਾਹੁਣਾ, ਖ਼ਾਹਸ਼ ਕਰਨਾ; ਕਰਜ਼ਾ ਵਾਪਸ ਮੰਗਣਾ।

اقتفا ***ਇਕ਼ਤਿਫ਼ਾ*** : ਪੈਰਵੀ ਕਰਨਾ, ਪਿਛੇ ਚਲਣਾ; ਉਲਟਾ ਹੋਣਾ, ਪਿਛਾਂਹ ਜਾਣਾ, ਪਿਛਾਂਹ ਹਟਣਾ; ਪੈਰਵੀ।

اقچه ***ਅਕ਼ਚਾ*** : ਰੁਪਈਆ; ਖੇਤਾਂ ਵਿਚ ਜਾਨਵਰਾਂ ਨੂੰ ਡਰਾਉਣ ਲਈ ਰਖੀ ਚਿੱਟੀ ਚੀਜ਼, ਡਰਨਾ।

اقداح ***ਅਕ਼ਦਾਹ਼*** : (ਕ਼ਦਹ਼ قدح ਦਾ ਬੌਹਵਚਨ) ਪਿਆਲੇ, ਕਾਸੇ, ਠੂਠੇ।

اقدام ***ਇਕ਼ਦਾਮ*** : ਪੈਹਲਾਂ ਭੇਜਣਾ, ਅਗਾਂਹ ਭੇਜਣਾ, ਅਗਾਂਹ ਕਦਮ ਰਖਣਾ, ਅਗੇ ਵਧਣਾ, ਅਗੇ ਜਾਣਾ, ਪੇਸ਼-ਕਦਮੀ ਕਰਨਾ; ਦਲੇਰੀ, ਕੋਸ਼ਸ਼, ਜਤਨ, ਉਦਮ, ਇਰਾਦਾ।

اقدام ***ਅਕ਼ਦਾਮ*** : (ਕਦਮ قدم ਦਾ ਬੌਹਵਚਨ) ਪੈਰ।

اقدس ***ਅਕ਼ਦਸ*** : ਅਤ ਪਵਿਤਰ, ਸਤਕਾਰਯੋਗ।

اقدم ***ਅਕ਼ਦਮ*** : ਸਭ ਤੋਂ ਪੈਹਲਾ, ਸਰਵ ਪਰਥਮ; ਬੌਹਤ ਪੁਰਾਣਾ, ਪਰਾਚੀਨ।

اقرار ***ਇਕ਼ਰਾਰ*** : ਨਿਸ਼ਚਤ ਕਰਨਾ, ਮਿਥਣਾ; ਮੰਨ ਲੈਣਾ; ਹਾਮੀ, ਕਬੂਲ, ਮਨਜ਼ੂਰ, ਮਰਜ਼ੀ, ਪਰਵਾਨਗੀ, ਹਾਂ ਕਰਨਾ; ਸੰਮਤੀ; ਵਿਸ਼ਵਾਸ, ਭਰੋਸਾ; ਵਾਦਾ, ਪਰੌੜ੍ਹਤਾ, ਤਸਦੀਕ; ਰਾਜ਼ੀਨਾਮਾ; ਐਲਾਨ, ਵਿਗਿਆਪਨ।

اقرارنامه ***ਇਕ਼ਰਾਰਨਾਮਾ*** : ਲਿਖਤੀ ਸੰਮਤੀ।

اقراری ***ਇਕ਼ਰਾਰੀ*** : ਮੰਨਣ ਵਾਲਾ, ਵਾਦਾ ਕਰਨ ਵਾਲਾ।

اقران ***ਅਕ਼ਰਾਨ*** : (ਕਰਨ قرن ਦਾ ਬੌਹਵਚਨ) ਜ਼ਮਾਨੇ; ਪਹਾੜ, ਸਿੰਗ; ਜ਼ੁਲਫਾਂ; ਇਕੋ ਜੇਹੇ, ਬਰਾਬਰ ਦੇ, ਨੇੜੇ ਦੇ, ਹਮਸਾਏ, ਗਵਾਂਢੀ; ਇਕੋ ਸਮੇਂ ਦੇ, ਸਮਕਾਲੀ।

اقرب ***ਅਕ਼ਰਿਬ*** : ਬੌਹਤ ਨੇੜੇ; ਰਿਸ਼ਤੇਦਾਰ, ਸਾਕ ਸਬੰਧੀ।

اقربا ***ਅਕ਼ਰਿਬਾ*** : (ਕ਼ਰੀਬ قریب ਦਾ ਬੌਹਵਚਨ) ਨੇੜ ਦੇ, ਨਜ਼ਦੀਕੀ, ਰਿਸ਼ਤੇਦਾਰ, ਸਾਕ ਸਬੰਧੀ; ਦੋਸਤ, ਮਿਤਰ।

اقساط ***ਅਕ਼ਸਾੜ੍ਹ*** : (ਕ਼ਿਸਤ਼ قسط ਦਾ

ਬੌਹਵਚਨ) ਹਿਸੇ (ਇਕੋ ਜੇਹੇ)।

**اقسام** ***ਅਕ਼ਸਾਮ*** : (ਕ਼ਿਸਮ **قسم** ਦਾ ਬੌਹਵਚਨ) ਹਿਸੇ, ਪਰਕਾਰ; ਢੰਗ, ਰਸਤੇ।

**اقصاص** ***ਇਕ਼ਸਾਸ*** : ਕਸਾਸ ਲੈਣਾ, ਬਦਲਾ ਲੈਣਾ, ਕਤਲ ਹੋਏ ਮਨੁਖ ਦੇ ਬਦਲੇ ਕਾਤਲ ਨੂੰ ਮਾਰਨਾ; ਇੰਨਾ ਮਾਰਨਾ ਕਿ ਓਹ ਮਰਨ ਕਿਨਾਰੇ ਹੋ ਜਾਏ; ਅਧ-ਮੋਇਆ ਕਰ ਦੇਣਾ।

**اقصیٰ** ***ਅਕਸਾ*** : ਬੌਹਤ ਦੂਰ, ਅਖੀਰਲੀ ਹੱਦ, ਅੰਤਲਾ ਸਿਰਾ।

**اقطار** ***ਅਕ਼ਤ਼ਾਰ*** : (ਕ਼ਤ਼ਰ **قطر** ਦਾ ਬੌਹਵਚਨ) ਕਿਨਾਰੇ, ਕੰਢੇ, ਹਿਸੇ, ਖੰਡ, ਮੰਡਲ; ਅਗਰਬੱਤੀਆਂ।

**اقطاع** ***ਅਕਤ਼ਾਅ*** : (ਕ਼ਿੱਤ਼ਅ **قطع** ਦਾ ਬੌਹਵਚਨ) ਜਗੀਰਾਂ, ਪਰਗਨੇ, ਟੁਕੜੇ, ਜ਼ਮੀਨ ਦਾ ਭਾਗ।

**اقل** ***ਅਕ਼ੱਲ*** : ਬੌਹਤ ਘੱਟ, ਅਸਲੋਂ ਥੋੜਾ, ਬੌਹਤ ਥੋੜੀ ਮਾਤਰਾ ਵਿਚ।

**اقلاً** ***ਅਕ਼ੱਲਨ*** : ਕਮੀ ਦੇ ਤੌਰ ਤੇ, ਕਮ ਤੋਂ ਕਮ; ਘੱਟੋ ਘੱਟ।

**اقلید** ***ਇਕ਼ਲੀਦ*** : (ਫਾਰਸੀ ਕਲੀਦ ਦਾ ਅਰਬੀ ਰੂਪਾਂਤਰ) ਕੁੰਜੀ, ਚਾਬੀ।

**اقلیدس** ***ਉਕ਼ਲੀਦਸ*** : ਅੰਕੜਾ-ਵਿਗਿਆਨ ਦੀ ਕੁੰਜੀ; ਅੰਕੜਾ-ਵਿਗਿਆਨ ਦੀ ਪਰਸਿਧ ਪੁਸਤਕ ਜੇਹੜੀ ਆਪਣੇ ਕਰਤਾ ਯੂਨਾਨੀ ਵਿਦਵਾਨ ਉਕਲੀਦਸ ਦੇ ਨਾਮ ਕਰਕੇ ਮਸ਼ਹੂਰ ਹੈ।

**اقلیم** ***ਇਕ਼ਲੀਮ*** : ਮੁਲਕ, ਮਹਾਂਦੀਪ; ਸੰਸਾਰ ਦਾ ਸਤਵਾਂ ਭਾਗ।

**اقلیم ابد** ***ਇਕ਼ਲੀਮ-ਏ-ਅਬਦ*** ,
**اقلیم ازل** ***ਇਕ਼ਲੀਮ-ਏ-ਅਜ਼ਲ*** : ਰਬ ਦਾ ਦੇਸ।

**اقلیم بقا** ***ਇਕ਼ਲੀਮ-ਏ-ਬਕਾ*** : ਅਗਲਾ ਜਹਾਨ।

**اقلیم فناوعدم** ***ਇਕ਼ਲੀਮ-ਏ-ਫ਼ਨਾ-ਉ-ਅਦਮ*** : ਏਹ ਸੰਸਾਰ, ਏਹ ਨਾਸ਼ਵਾਨ ਦੁਨੀਆ।

**اقلیم ناسوت** ***ਇਕਲੀਮ-ਏ-ਨਾਸੂਤ*** : ਮਨੁਖਤਾ ਦਾ ਅਸਥਾਨ, ਇਨਸਾਨੀਅਤ ਦਾ ਮਕਾਮ।

**اقلیما** ***ਅਕ਼ਲੀਮਾ***, **اقلیمیا** ***ਇਕਲੀਮੀਜਾ*** : ਆਦਮ ਦੀ ਧੀ ਦਾ ਨਾਮ।

**اقمار** ***ਅਕ਼ਮਾਰ*** : (ਕ਼ਮਰ **قمر** ਦਾ ਬੌਹਵਚਨ) ਬੌਹਤੇ ਚੰਦਰਮਾ; ਮਸ਼ੂਕ, ਮੈਹਬੂਬ, ਪਰੇਮਕਾਵਾਂ।

**اقمار** ***ਇਕ਼ਮਾਰ*** : ਰੋਸ਼ਨ ਕਰਨਾ ਜਾਂ ਹੋਣਾ ਚੰਨ ਚਾਨਣੀ ਵਿਚ ਸੈਰ ਕਰਨਾ।

**اقنوم** ***ਅਕ਼ਨੂਮ*** : ਹਰ ਸ਼ੈ ਦੀ ਅਸਲ ਬੁਨਿਆਦ; ਮੂਲ, ਜੜ; ਈਸਾਈ ਧਰਮ ਅਨੁਸਾਰ ਪਿਤਾ, ਪੁਤਰ ਤੇ ਪਾਕ ਰੂਹ, ਇਨ੍ਹਾਂ ਤਿੰਨਾਂ ਵਿਚੋਂ ਕਿਸੇ ਇਕ ਦੀ ਜ਼ਾਤ।

**اقنوم ثلثہ** ***ਅਕ਼ਨੂਮ-ਏ-ਸਲਸਾ*** : ਰੱਬੀ ਤਿਗੜੀ ਦੇ ਤਿੰਨੇ ਅੰਸ਼ ਅਰਥਾਤ, ਅਸਤਿਤਵ, ਗਿਆਨ ਤੇ ਜੀਵਨ; ਪਿਤਾ, ਪੁਤਰ ਤੇ ਪਾਕ ਰੂਹ; ਜੀਵ, ਬਨਸਪਤੀ ਅਤੇ ਖਣਜੀ ਪਦਾਰਥ।

**اقوال** ***ਅਕ਼ਵਾਲ*** : (ਕ਼ੌਲ **قول** ਦਾ ਬੌਹਵਚਨ) ਗਲਾਂ, ਬਾਤਾਂ; ਅਖੌਤਾਂ; ਰਾਵਾਂ, ਸੰਮਤੀਆਂ।

**اقوال سعادت مآل** ***ਅਕ਼ਵਾਲ-ਏ-ਸਆਦਤ-ਮਆਲ*** : ਸੱਚੇ ਬਚਨ, ਸੱਚੀਆਂ ਗੱਲਾਂ।

**اقوام** ***ਅਕ਼ਵਾਮ*** : (ਕ਼ੌਮ **قوم** ਦਾ ਬੌਹਵਚਨ) ਕੌਮਾਂ, ਜਾਤਾਂ; ਵਖ ਵਖ ਮੁਲਕਾਂ ਦੇ ਵਸਨੀਕ।

**اقویٰ** ***ਅਕ਼ਵਾ*** : ਬੌਹਤ ਸ਼ਕਤੀਸ਼ਾਲੀ।

**اقویا** ***ਅਕ਼ਵੀਜਾ*** : (ਕ਼ਵੀ **قوی** ਦਾ ਬੌਹਵਚਨ) ਤਾਕਤਵਰ ਲੋਕ, ਸ਼ਕਤੀਸ਼ਾਲੀ ਵਿਅਕਤੀ।

**اقہر** ***ਅਕ਼ਹਰ*** : ਬੌਹਤ ਕੈਹਰ ਤੇ ਗ਼ਜ਼ਬ ਵਾਲਾ, ਅਤ ਕੈਹਰਵਾਨ, ਬੌਹਤ ਜ਼ੋਰਾਵਰ।

**اقیانوس** ***ਇਕਯਾਨੂਸ/ਉਕਯਾਨੋਸ*** : ਸਮੁੰਦਰ, ਡੂੰਘਾ ਸਾਗਰ; ਯੂਰਪ ਤੇ ਅਫ਼ਰੀਕਾ ਦੇ ਪਛਮ ਤੇ ਅਮਰੀਕਾ ਦੇ ਪੂਰਬ ਵੱਲ ਦਾ ਸਮੁੰਦਰ।

**اکابر** ***ਅਕਾਬਿਰ*** : (ਅਕਬਰ **اکبر** ਦਾ ਬੌਹਵਚਨ) ਬੌਹਤ ਵਡੇ; ਅਮੀਰ, ਸ਼ਕਤੀ-ਸ਼ਾਲੀ, ਸਾਊ।

**اکابرواصاغر** ***ਅਕਾਬਿਰ-ਉ-ਅਸਾਗ਼ਿਰ*** : ਵਡੇ ਛੋਟੇ ਲੋਕ, ਸਾਰੇ ਮਨੁਖ।

**اکارم** ***ਅਕਾਰਿਮ*** : (ਅਕਰਮ **اکرم** ਦਾ ਬੌਹਵਚਨ) ਬੌਹਤ ਨੇਕ ਤੇ ਸਤਕਾਰ ਵਾਲੇ ਲੋਕ; ਬੌਹਤ ਬਖ਼ਸ਼ਣ ਵਾਲੇ ਵਿਅਕਤੀ।

**اکاسرت** ***ਅਕਾਸਿਰਤ*** , **اکاسرہ** ***ਅਕਾਸਿਰਾ*** : (ਕਿਸਰਾ **کسریٰ** ਦਾ ਬੌਹਵਚਨ) ਖੁਸਰੋ ਬਾਦਸ਼ਾਹ; ਈਰਾਨ ਦੇ ਬਾਦਸ਼ਾਹ ਜਿਨ੍ਹਾਂ ਦਾ ਖ਼ਾਨਦਾਨੀ ਲਕਬ ਜਾਂ ਉਪਨਾਮ 'ਕਿਸਰਾ' ਜਾਂ ਖੁਸਰੋ ਹੁੰਦਾ ਸੀ; ਨੌਸ਼ੀਰਵਾਂ ਬਾਦਸ਼ਾਹ ਦੀ ਆਲ ਔਲਾਦ।

**اکبر** ***ਅਕਬਰ*** : ਬੌਹਤ ਵਡਾ, ਉਚਤਮ; ਮੁਗ਼ਲ ਬਾਦਸ਼ਾਹ ਅਕਬਰ ਜਿਸ ਦਾ ਰਾਜ ਸਮਾਂ ੧੫੫੫ ਤੋਂ ੧੬੦੫ ਈ. ਤਕ ਦਾ ਸੀ।

**اکبرآباد** ***ਅਕਬਰਾਬਾਦ*** : ਆਗਰਾ, ਜੋ ਅਕਬਰ ਦਾ ਹੀ ਅਬਾਦ ਕੀਤਾ ਹੋਇਆ ਸੀ।

**اکبری** ***ਅਕਬਰੀ*** : ਮੁਗ਼ਲ ਰਾਜ ਸਮੇਂ ਇਕ ਸੋਨੇ ਦਾ ਸਿਕਾ।

**اکتاف** ***ਅਕਤਾਫ਼*** : (ਕਤਿਫ਼ **کتف** ਦਾ ਬੌਹਵਚਨ) ਮੋਢੇ, ਕੰਧੇ, ਕੰਨ੍ਹੇ।

**اکتساب** ***ਇਕਤਿਸਾਬ*** : ਕਮਾਉਣਾ; ਪਰਾਪਤ ਕਰਨਾ, ਲਾਭ ਲਈ ਜਤਨ ਕਰਨਾ, ਨਿਜੀ ਮੇਹਨਤ ਨਾਲ ਕਮਾਉਣਾ।

**اکثر** ***ਅਕਸਰ*** : ਬੌਹਤ ਜ਼ਿਆਦਾ, ਅਧਿਕ ਸੰਖਿਆ ਵਿਚ, ਬੋਹ-ਸੰਮਤੀ; ਆਮ ਤੌਰ ਤੇ, ਵਧੇਰੇ ਕਰਕੇ।

**اکثر اوقات** ***ਅਕਸਰ ਔਕ਼ਾਤ*** : ਆਮ ਤੌਰ ਤੇ, ਬੌਹਤ ਵਾਰੀ, ਹਮੇਸ਼ਾ।

**اکرام** ***ਇਕਰਾਮ*** : ਬਖਸ਼ਸ਼, ਸਖ਼ਾਵਤ; ਕਰਮ ਅਰਥਾਤ ਬਖਸ਼ਸ਼ ਕਰਨਾ, ਇਜ਼ਤ ਮਾਣ ਕਰਨਾ, ਇਜ਼ਤ, ਮਾਣ, ਸਤਕਾਰ।

**اکرم** ***ਅਕਰਮ*** : ਬੌਹਤ ਨੇਕ, ਵਡਾ ਬਜ਼ੁਰਗ; ਬੌਹਤ ਬਖ਼ਸ਼ਣ ਵਾਲਾ, ਦਿਆਲੂ, ਸਖੀ।

**اکسون** ***ਅਕਸੂਨ/ਇਕਸੂਨ*** : ਇਕ ਕਿਸਮ ਦਾ ਕਾਲਾ ਰੇਸ਼ਮੀ ਕਪੜਾ, ਸਾਟਨ।

**اکسیر** ***ਇਕਸੀਰ*** : ਰਸਾਇਣ, ਓਹ ਸ਼ੈ ਜੇਹੜੀ ਤਾਂਬੇ ਨੂੰ ਸੋਨਾ ਅਤੇ ਕਲੀ ਨੂੰ ਚਾਂਦੀ ਬਣਾ ਦੇਵੇ।

**اکسیر دولت** ***ਇਕਸੀਰ-ਏ-ਦੌਲਤ*** : ਜੀਵਨ ਜਾਂ ਖੁਸ਼ਹਾਲੀ ਦਾ ਅੰਮ੍ਰਿਤ।

**اکسیر رنگ** ***ਇਕਸੀਰ-ਏ-ਰੰਗ*** , **اکسیرمردمی** ***ਇਕਸੀਰ-ਏ-ਮਰਦਮੀ*** : ਸ਼ਰਾਬ।

**اکسیرگر** ***ਇਕਸੀਰ ਗਰ*** , **اکسیری** ***ਇਕਸੀਰੀ*** : ਰਸਾਇਣ ਵਿਦਿਆ ਦਾ ਮਾਹਰ।

**اکسیاہ** ***ਅਕਸੀਯਾ*** : ਜੌਆਂ ਦੀ ਸ਼ਰਾਬ।

**اکفار** ***ਇਕਫ਼ਾਰ*** : ਕਿਸੇ ਨੂੰ ਕਾਫ਼ਰ ਬਣਾਉਣਾ; ਕਾਫ਼ਰ ਕੈਹਣਾ।

**اکل** ***ਅਕਲ*** : ਖਾਣਾ।

**اکل وشرب** ***ਅਕਲ-ਉ-ਸ਼ੁਰਬ*** : ਖਾਣਾ ਪੀਣਾ।

**اکلیل** ***ਇਕਲੀਲ*** : ਤਾਜ; ਜੜਾਊ ਹਾਰ, ਸੇਹਰਾ, ਚੰਦ ਦੀ ਸਤਾਰ੍ਹਵੀਂ ਮਨਜ਼ਲ।

**اکمال** ***ਇਕਮਾਲ*** : ਪੂਰਾ ਕਰਨਾ, ਸੰਪੂਰਨ ਕਰਨਾ; ਸੰਪੂਰਨਤਾ।

**اکمل** ***ਅਕਮਲ*** : ਅਤ ਪਰਵੀਣ।

**اکناف** ***ਅਕਨਾਫ਼*** : (ਕਨਫ਼ **کنف** ਦਾ ਬੌਹਵਚਨ) ਪਾਸੇ, ਤਰਫ਼ਾਂ, ਕਿਨਾਰੇ, ਹੱਦਾਂ।

**اکنان** ***ਅਕਨਾਨ*** : (ਕਿੰਨ **کن** ਦਾ ਬੌਹਵਚਨ) ਪੜਦੇ, ਬੁਰਕੇ, ਛਤਰੀਆਂ, ਪਨਾਹ ਗਾਹ।

**اکنون** ***ਅਕਨੂੰ*** : ਹੁਣ, ਇਸ ਵੇਲੇ; ਇਸ ਲਈ, ਕਾਰਣ ਏਹ ਕਿ; ਪਰੰਤੂ, ਫਿਰ ਵੀ, ਤਾਂ ਵੀ।

**اکواب** ***ਅਕਵਾਬ*** : (ਕੂਬ **کوب** ਦਾ ਬੌਹਵਚਨ) ਠੂਠੇ, ਪਿਆਲੇ।

**اکوار** ***ਅਕਵਾਰ*** : (ਕੂਜ਼ਾ **کوزہ** ਦਾ ਬੌਹਵਚਨ) ਕੂਜ਼ੇ, ਕਸੋਰੇ, ਕੁੱਜੇ।

**اکوان** ***ਅਕਵਾਨ*** : (ਕੌਨ **کون** ਦਾ ਬੌਹਵਚਨ) ਜਹਾਨ, ਸ੍ਰਿਸ਼ਟੀ; ਮਖ਼ਲੂਕ, ਮੌਜੂਦਾਤ; 'ਸ਼ਾਹਨਾਮਾ' ਦਾ ਇਕ ਦੇਵ, ਜਿਸ ਨੂੰ ਰੁਸਤਮ ਨੇ ਮਾਰਿਆ ਸੀ।

**اکیاس** ***ਅਕਯਾਸ*** : (ਕੀਸ **کیس** ਜਾਂ ਕੀਸਾ **کیسہ** ਦਾ ਬੌਹਵਚਨ) ਖੀਸੇ।

**اگر** ***ਅਗਰ*** : ਸ਼ਰਤ ਦਾ ਲਫ਼ਜ਼, ਜੇ, ਜੇਕਰ, ਭਾਵੇਂ।

**اگرچند** ***ਅਗਰਚੰਦ***, **اگرچہ** ***ਅਗਰ-***

ਚਿਹ : ਭਾਵੇਂ, ਹਰਚੰਦ; ਬਾਵਜੂਦ ਇਸ ਦੇ।

اِل **ਇਲ** : ਇਕ ਸ਼ੈਹਰ ਦਾ ਨਾਮ।

اِلّ **ਇੱਲ** : ਅੱਲਾਹ, ਪਰਮੇਸ਼ਵਰ; ਸੰਧੀ, ਸੌਂਹ, ਇਕਰਾਰ, ਬਚਨ; ਸੁਰੱਖਿਆ; ਸ਼ਿਕਵਾ; ਦੁਸ਼ਮਣੀ, ਨਫ਼ਰਤ।

الا **ਅਲਾ** : ਖ਼ਬਰਦਾਰਤ, ਸੁਚੇਤ ਕਰਨ ਲਈ ਬੋਲਦੇ ਹਨ।

الاتا **ਅਲਾ ਤਾ** : ਖ਼ਬਰਦਾਰ! ਹੁਸ਼ਿਆਰ ਹੋ ਜਾ।

الا **ਅੱਲਾ** : ਬੌਹਤ ਖ਼ੂਬ, ਸ਼ਾਬਾਸ਼, ਵਾਹਵਾਹ, ਬੇਸ਼ਕ, ਠੀਕ, ਨਿਰਸੰਦੇਹ।

الا **ਇੱਲਾ** : ਪਰ, ਪਰੰਤੂ, ਸਿਵਾਏ, ਇਸ ਤੋਂ ਬਿਨਾ, ਜਦ ਤਕ; ਨਹੀਂ ਤਾਂ।

الاچه **ਅਲਾਚਾ** : ਦੋ ਰੰਗਾਂ ਵਾਲਾ ਧਾਰੀਦਾਰ ਕਪੜਾ।

الاغ **ਉਲਾਗ਼** : ਡਾਕ-ਘੋੜਾ; ਵਗਾਰੀ ਘੋੜਾ ਜਾਂ ਖੋਤਾ ਜਾਂ ਖਚਰ, ਲਾਦੂ ਖੋਤਾ; ਛੋਟੀ ਕਿਸ਼ਤੀ।

الاق **ਉੱਲਾਕ਼** : ਵੇਖੋ ਉਲਾਗ਼ الاغ।

الالف **ਅਲ-ਅਲਿਫ਼** : ਕੱਲਮ-ਕੱਲਾ।

الامان **ਅਲ-ਅਮਾਨ** : ਪਨਾਹ ਮੰਗਣਾ, ਦੁਹਾਈ ਦੇਣਾ, ਰੈਹਮ ਲਈ ਬੇਨਤੀ ਕਰਨਾ; ਅਮਨ, ਪਨਾਹ, ਰੈਹਮ।

الآن **ਅਲ-ਆਨ** : ਹੁਣੇ, ਇਸ ਵੇਲੇ, ਅੱਜ ਕਲ੍ਹ।

الآنی **ਅਲ-ਆਨੀ** : ਇਸ ਸਮੇਂ ਦਾ, ਅਜੋਕਾ।

الاو **ਅਲਾਓ** : ਮਘਦੀ ਅਗ।

الباس **ਇਲਬਾਸ** : ਲਿਬਾਸ ਪੈਹਨਣਾ।

البته **ਅਲਬੱਤਾ** : ਬੇਸ਼ਕ, ਹਰ ਹਾਲਤ ਵਿਚ, ਜ਼ਰੂਰ; ਪੱਕੇ ਤੌਰ ਤੇ; ਹਾਂ, ਬੌਹਤ ਖ਼ੂਬ।

البرز **ਅਲਬੁਰਜ਼** : ਮਾਜ਼ੰਦਰਾਨ ਦੇ ਇਕ ਪਹਾੜ ਦਾ ਨਾਮ; ਕੋਹ-ਕਾਫ਼ ਦੀ ਇਕ ਚੋਟੀ; ਹਮਦਾਨ ਦੇ ਨੇੜੇ ਇਕ ਪਰਸਿਧ ਪਹਾੜ, ਜਿਸ ਉਪਰ ਅਗਨੀ-ਉਪਾਸ਼ਕਾਂ ਦੇ ਕਈ ਮੰਦਰ ਹਨ; ਤਕੜੇ ਜੁੱਸੇ ਵਾਲਾ, ਦਲੇਰ।

الپ **ਅਲਪ** : ਬਹਾਦਰ; ਸ਼ੇਰ, ਸ਼ੇਰ ਦਿਲ।

الپ ارسلاں **ਅਲਪ ਅਰਸਲਾਂ** : ਈਰਾਨ ਦੇ ਸਲਜੂਕੀ ਖ਼ਾਨਦਾਨ ਦੇ ਦੂਜੇ ਬਾਦਸ਼ਾਹ ਦਾ ਨਾਮ ਜਿਸ ਦੇ ਅਧੀਨ ਈਰਾਨ, ਤਾਤਾਰ ਤੇ ਰੂਮ ਸਨ। ਉਸ ਦੀ ਮਿਰਤੂ 465 ਹਿਜਰੀ ਵਿਚ ਹੋਈ।

التجا **ਇਲਤਿਜਾ** : ਚਾਹੁਣਾ, ਇੱਛਾ ਕਰਨਾ; ਪਨਾਹ ਲੈਣਾ, ਸ਼ਰਨ ਆਉਣਾ; ਪਨਾਹ, ਸ਼ਰਨ; ਦਰਖਾਸਤ, ਬਿਨੈਪੱਤਰ।

التزام **ਇਲਤਿਜ਼ਾਮ** : ਜ਼ਰੂਰੀ ਹੋਣਾ, ਕਿਸੇ ਗੱਲ ਨੂੰ ਜ਼ਰੂਰੀ ਕਰ ਲੈਣਾ, ਜ਼ਰੂਰੀ ਕਰਾਰ ਦੇ ਦੇਣਾ; ਬਗ਼ਲ ਵਿਚ ਲੈਣਾ; ਧੌਣ ਤੇ ਮਾਰਨਾ; ਮਚੱਲਕਾ, ਜ਼ਾਮਨਤਨਾਮਾ।

التفات **ਇਲਤਿਫ਼ਾਤ** : ਕਨੱਖੀਆਂ ਨਾਲ ਵੇਖਣਾ; ਕਿਸੇ ਵਲ ਧਿਆਨ ਕਰਨਾ, ਗੌਹ ਕਰਨਾ; ਮੇਹਰਬਾਨੀ ਕਰਨਾ; ਅਦਬ, ਲਿਹਾਜ਼, ਮੇਹਰਬਾਨੀ, ਧਿਆਨ, ਤਵਜੁਹ।

التماس **ਇਲਤਿਮਾਸ** : ਦੁਆ ਕਰਨਾ, ਪਰਾਰਥਨਾ ਕਰਨਾ, ਅਰਜ਼ ਕਰਨਾ, ਬੇਨਤੀ ਕਰਨਾ; ਢੂੰਡਣਾ, ਲਭਣਾ; ਚਾਹੁਣਾ, ਇੱਛਾ ਪਰਗਟ ਕਰਨਾ; ਬੇਨਤੀ।

التمش **ਅਲਤਮਿਸ਼** : ਹਰਾਵਲ ਫ਼ੌਜ; ਛੇ ਦਾ ਅੰਕੜਾ, ਛਾਂਗਾ; ਖਾਨਦਾਨ ਗੁਲਾਮਾਂ ਦਾ ਦੂਜਾ ਸੁਲਤਾਨ ਜਿਸ ਦਾ ਲਕਬ ਸ਼ਮਸੁੱਦੀਨ ਸੀ।

التمونت **ਅਲਤਮੂਨਤ** : ਹਸਨ-ਬਿਨ ਸਬਾਹ ਦਾ ਕਿਲ੍ਹਾ ਜੋ ਬਾਤਨੀਯਾ ਫ਼ਿਰਕੇ ਦਾ ਕੇਂਦਰ ਜਾਂ ਗੜ੍ਹ ਸੀ, ਜਿਥੇ ਉਸ ਨੇ ਬਹਿਸ਼ਤ ਦਾ ਨਮੂਨਾ ਬਣਾਇਆ ਹੋਇਆ ਸੀ।

التوا **ਇਲਤਿਵਾ** : ਅਗਾਂਹ ਤੇ ਪਾ ਲੈਣਾ, ਟਾਲ ਦੇਣਾ; ਮੋੜਨਾ, ਲਪੇਟਣਾ, ਸੰਖੇਪ ਕਰਨਾ; ਪਿਛਾਂਹ ਸੁਟਣਾ, ਮੁਲਤਵੀ ਕਰਨਾ; ਦੇਰ ਕਰਨਾ, ਢਿੱਲ ਮੱਠ ਕਰਨਾ।

الجبر **ਅਲਜਬਰ** : ਅਲਜਬਰਾ; ਗਣਿਤ ਵਿਗਿਆਨ ਦੀ ਓਹ ਸ਼ਾਖਾ ਜਿਸ ਵਿਚ ਕਿਸੇ ਅਣਜਾਣੀ ਸੰਖਿਆ ਨੂੰ ਫ਼ਰਜ਼ੀ ਤੌਰ ਤੇ ਮਿਥ ਕੇ ਪਰਸ਼ਨ ਹੱਲ ਕਰਦੇ ਹਨ।

الچی **ਇਲਚੀ** : ਏਲਚੀ, ਰਾਜਦੂਤ।

الحاد **ਇਲਹ਼ਾਦ** : ਸਿਧੇ ਰਸਤੇ ਤੋਂ ਕਤਰਾ ਜਾਣਾ, ਸਚੇ ਦੀਨ ਤੋਂ ਫਿਰਨਾ; ਜ਼ੁਲਮ ਕਰਨਾ; ਕਾਅਬੇ ਵਿਚ ਅਤਿਆਚਾਰ ਕਰਨਾ; ਕਬਰ

ਅੰਦਰ ਮੁਰਦੇ ਦੇ ਸਿਰ ਵੱਲ ਟੋਆ ਪੁਟਣਾ; ਮੁਰਦੇ ਨੂੰ ਕਬਰ ਅੰਦਰ ਉਤਾਰਨਾ; ਕੁਫ਼ਰ।

**الحاصل** ***ਅਲਹਾਸਿਲ*** : ਮੁਕਦੀ ਗੱਲ, ਮਤਲਬ ਏਹ, ਸਮੁਚੇ ਤੌਰ ਤੇ।

**الحاق** ***ਇਲਹ਼ਾਕ਼*** : ਅਪੜਨਾ, ਪੌਹਚਣਾ, ਜਾ ਫੜਨਾ, ਪਿਛੇ ਜਾਣਾ; ਜੁੜਨਾ, ਜੋੜਨਾ, ਮਿਲਾਉਣਾ, ਸਬੰਧ ਕਾਇਮ ਕਰਨਾ, ਸਬੰਧਤ ਹੋਣਾ; ਜੋੜ, ਮੇਲ, ਸਬੰਧ।

**الحال** ***ਅਲਹ਼ਾਲ*** : ਹੁਣੇ, ਝਟ ਪਟ।

**الحان** ***ਅਲਹ਼ਾਨ*** : (ਲਹ਼ਨ **لحن** ਦਾ ਬੌਹਵਚਨ) ਮਧੁਰ ਸੁਰਾਂ, ਨਗਮੇ, ਗੀਤ।

**الحان** ***ਇਲਹ਼ਾਨ*** : ਕੁਰਾਨ ਦੀਆਂ ਆਯਤਾਂ ਨੂੰ ਮਧੁਰ ਸੁਰ ਵਿਚ ਪੜ੍ਹਨਾ, ਮਿਠੇ ਗੀਤ ਗਾਉਣਾ।

**الحكم للّٰه** ***ਅਲਹੁਕਮੁ ਲਿੱਲਾ***ਹ : ਹੁਕਮ ਰੱਬ ਦਾ ਹੀ ਹੁੰਦਾ ਹੈ।

**الحمد للّٰه** ***ਅਲਹ਼ਮਦੁ ਲਿੱਲਾਹ*** : ਸ਼ੁਕਰ ਦਾ ਵਾਕ; ਸਾਰੀ ਤਰੀਫ਼ ਅੱਲਾਹ ਲਈ ਹੈ, ਖ਼ੁਦਾ ਦਾ ਸ਼ੁਕਰ ਹੈ।

**الحمدى** ***ਅਲਹ਼ਮਦੀ*** : ਰੱਬ ਦੀ ਤਰੀਫ਼ ਹੈ; ਇਕ ਦੁਆ, ਪਰਾਰਥਨਾ।

**الرحيل** ***ਅਲ-ਰਹ਼ੀਲ/ਅਰ-ਰਹ਼ੀਲ*** : 'ਕੂਚ ਦਾ ਸਮਾਂ ਹੈ' ਜਦ ਕਾਫ਼ਲੇ ਦੇ ਚਲਣ ਦਾ ਸਮਾਂ ਆਉਂਦਾ ਹੈ ਤਾਂ ਨਕੀਬ ਉੱਚੀ ਅਵਾਜ਼ ਨਾਲ ਬੋਲਦਾ ਹੈ 'ਅਲ-ਰਹੀਲ', 'ਅਰ-ਰਹੀਲ' ਭਾਵ ਹੁਣ ਇਥੋਂ ਕੂਚ ਹੈ।

**الزام** ***ਇਲਜ਼ਾਮ*** : ਲਾਜ਼ਮ ਕਰਨਾ, ਕਿਸੇ ਚੀਜ਼ ਦਾ ਆਪਣੇ ਜਾਂ ਦੂਜੇ ਉੱਤੇ ਜ਼ਰੂਰੀ ਕਰਨਾ; ਕੋਈ ਕੰਮ ਕਿਸੇ ਦੇ ਹਵਾਲੇ ਕਰਨਾ; ਕਿਸੇ ਤੇ ਕੋਈ ਊਜ ਜਾਂ ਦੋਸ਼ ਲਾਉਣਾ; ਦੋਸ਼, ਊਜ।

**الست** ***ਅਲਸਤ*** : 'ਮੈਂ ਨਹੀਂ ਤੁਹਾਡਾ ਰੱਬ' ਕੁਰਾਨ ਸ਼ਰੀਫ ਦੀ ਆਯਤ।

**الست بربكم** ***ਅਲੱਸਤੁ ਬਿ-ਰੱਬਿਕੁਮ*** : 'ਅਰਥਾਤ ਕੀ ਮੈਂ ਤੁਹਾਡਾ ਰੱਬ ਨਹੀਂ ਹਾਂ'।

**السلام عليكم** ***ਅਸੱਲਾਮੁ ਅਲੈਕੁਮ*** : ਤੁਹਾਡੇ ਤੇ ਸਲਾਮਤੀ ਹੋਵੇ; ਮੁਸਲਮਾਨਾਂ ਵਿਚ ਪਰਸਪਰ ਨਮਸਕਾਰ ਕਰਨ ਦੇ ਸ਼ਬਦ, ਜਦ ਇਕ ਮੁਸਲਮਾਨ ਦੂਜੇ ਮੁਸਲਮਾਨ ਨੂੰ ਮਿਲਦਾ ਹੈ ਤਾਂ ਏਹ ਸ਼ਬਦ ਕੈਂਹਦਾ ਹੈ। ਅਗੋਂ ਉਤਰ ਵਿਚ ਦੂਜਾ ਕੈਂਹਦਾ ਹੈ **وعليكم السلام** ਵਾ-ਅਲੈਕੁਮ ਅਸੱਲਾਮ. ਤੇਰੇ ਤੇ ਵੀ ਰਬ ਦੀ ਸਲਾਮਤੀ ਹੋਵੇ।

**السن** ***ਅਲਸੁਨ*** , **السنه** ***ਅਲਸਿਨਾ*** , **السنت** ***ਅਲਸਿਨਤ*** : (ਲਿਸਾਨ **لسان** ਦਾ ਬੌਹਵਚਨ) ਜ਼ਬਾਨਾਂ, ਭਾਸ਼ਾਵਾਂ।

**الطاف** ***ਅਲਤ਼ਾਫ਼*** : ( ਲੁਤ਼ਫ਼ **لطف** ਦਾ ਬੌਹਵਚਨ) ਮੇਹਰਬਾਨੀਆਂ।

**الطاف نامه** ***ਅਲਤਾਫ਼-ਨਾਮਾ*** : ਕਿਰਪਾ-ਪਤਰ।

**الطاف** ***ਇਲਤਾਫ਼*** : ਮੇਹਰਬਾਨੀ ਕਰਨਾ, ਫ਼ਾਇਦਾ ਪੌਹਚਾਉਣਾ।

**العين بالعين** ***ਅਲ-ਐਨ ਬਿਲ-ਐਨ*** : ਅੱਖ ਦੇ ਬਦਲੇ ਅੱਖ, ਖ਼ੂਨ ਦਾ ਬਦਲਾ ਖ਼ੂਨ; (ਕੁਰਾਨ ਦਾ ਵਾਕ, ਜੋ ਹਰ ਕਿਸੇ ਦੇ ਮੂੰਹ ਚੜ੍ਹਿਆ ਹੋਇਆ ਹੈ)।

**الغ** ***ਉਲਗ*** : ਸ਼ਕਤੀਸ਼ਾਲੀ; ਬਜ਼ੁਰਗ, ਵਡਾ।

**الغ بيگ** ***ਉਲਗਬੇਗ*** : ਵਡਾ ਸ਼ੈਹਜ਼ਾਦਾ; ਪਾਰਥੀਆਂ ਤੇ ਭਾਰਤ ਦਾ ਇਕ ਬਾਦਸ਼ਾਹ; ਤਿਮੂਰਲੰਗ ਦਾ ਪੋਤਰਾ।

**الغرض** ***ਅਲਗਰਜ਼*** : ਗਲ ਕੀ, ਮੁਕਦੀ ਗਲ।

**الغوزه** ***ਅਲਗੋਜ਼ਾ*** : ਬੰਸਰੀਆਂ ਦਾ ਜੋੜਾ, ਜਿਨ੍ਹਾਂ ਨੂੰ ਇਕਠਿਆਂ ਵਜਾਇਆ ਜਾਂਦਾ ਹੈ।

**الغياث** ***ਅਲਗ਼ਿਯਾਸ*** : ਦੁਹਾਈ; ਇਨਸਾਫ਼ ਲਈ ਪੁਕਾਰ।

**الف** ***ਅਲਫ਼*** : ਇਕ ਹਜ਼ਾਰ, ਦਸ ਸੌ।

**الف با** ***ਅਲਿਫ਼ ਬਾ*** : ਵਰਣਮਾਲਾ।

**الف باتا** ***ਅਲਿਫ਼-ਬਾ-ਤਾ*** : ਪਟੀ, ਕਲਮ ਤੇ ਸਟੂਲ।

**الف قامت** ***ਅਲਿਫ਼ ਕ਼ਾਮਤ*** , **الف قد** ***ਅਲਿਫ਼ ਕ਼ਦ*** : ਅਲਫ਼ ਵਾਂਗ ਸਿੱਧਾ।

**الف شدن** ***ਅਲਿਫ਼ ਸ਼ੁਦਨ*** : ਕੰਗਾਲ ਹੋ ਜਾਣਾ, ਪੱਲੇ ਕੁਝ ਨਾ ਰੈਹਣਾ।

الفکردن ***ਅਲਿਫ਼ ਕਰਦਨ*** : ਅਸਲੋਂ ਨੰਗਾ ਕਰ ਦੇਣਾ।

الفگندم ***ਅਲਿਫ਼ ਗੰਦਮ*** : ਓਹ ਛੋਟੀ ਜੇਹੀ ਲਕੀਰ, ਜੇਹੜੀ ਕਣਕ ਦੇ ਦਾਣੇ ਉਤੇ ਹੁੰਦੀ ਹੈ।

الفاظ ***ਅਲਫ਼ਾਜ਼*** : (ਲਫ਼ਜ਼ لفظ ਦਾ ਬੌਹਵਚਨ) ਸ਼ਬਦ, ਧੁਨੀਆਂ।

الفت ***ਉਲਫ਼ਤ*** : ਦੋਸਤੀ, ਪਿਆਰ, ਪਰੀਤ।

الفتگری ***ਉਲਫ਼ਤਗਰੀ*** : ਦੋਸਤੀ, ਯਾਰੀ।

الفتیبندہ ***ਉਲਫ਼ਤੀ ਬੰਦਾ*** : ਪਿਆਰ ਕਰਨ ਵਾਲਾ, ਦੋਸਤ, ਸੁਹਿਰਦ।

الفحسینی ***ਅਲਿਫ਼ ਹੁਸੈਨੀ*** : ਹਜ਼ਰਤ ਮੁਹੰਮਦ ਸਾਹਿਬ ਦੀ ਓਹ ਤਲਵਾਰ ਜੇਹੜੀ ਓਹਨਾਂ ਹਜ਼ਰਤ ਅਲੀ ਨੂੰ ਬਖ਼ਸ਼ੀ ਸੀ ਤੇ ਜਿਸ ਨਾਲ ਓਹ ਜੰਗ-ਏ-ਨਿਹਾਵੰਦ ਵਿਚ ਲੜੇ ਸਨ। ਏਹ ਤਲਵਾਰ ਹਜ਼ਰਤ ਅਲੀ ਨੇ ਆਪਣੇ ਬੇਟੇ ਹਜ਼ਰਤ ਇਮਾਮ ਹੁਸੈਨ ਨੂੰ ਦਿਤੀ ਸੀ।

الفِخنجری ***ਅਲਿਫ਼-ਏ-ਖ਼ੰਜਰੀ*** : ਛੋਟਾ ਜੇਹਾ ਅਲਿਫ਼ ਜੇਹੜਾ ਕਈ ਸ਼ਬਦਾਂ ਉੱਤੇ ਲਿਖਿਆ ਜਾਂਦਾ ਹੈ।

الفہ ***ਅਲਿਫ਼ਾ*** : ਵੇਖੋ ਅਲਿਫ਼ੀ।

الفی ***ਅਲਿਫ਼ੀ*** : ਸਿਧਾ; ਅਲਿਫ਼ ਵਰਗਾ ਉੱਚਾ ਲੰਮਾ, 'ਅਲਿਫ਼' ਅਖਰ ਜੇਹੀ ਸਿਧੀ ਵਸਤੂ; ਫ਼ਕੀਰਾਂ ਦਾ ਲੰਮਾ ਚੋਲਾ ਜੋ ਬਾਹਾਂ ਬਿਨਾ ਹੁੰਦਾ ਹੈ ਤੇ ਜਿਸ ਤੇ ਅੱਲਾਹ ਦੇ ਨਾਮ ਦਾ ਅਲਿਫ਼ ਅੱਖਰ ਲਿਖਿਆ ਹੁੰਦਾ ਹੈ।

القاب ***ਅਲਕ਼ਾਬ*** : (ਲਕ਼ਬ لقب ਦਾ ਬੌਹਵਚਨ) ਗੁਣਵਾਚੀ ਨਾਮ, ਓਹ ਨਾਮ ਜੋ ਇੱਜ਼ਤ, ਸਤਕਾਰ ਦਾ ਸੂਚਕ ਹੋਵੇ।

القصہ ***ਅਲਕ਼ਿੱਸਾ*** : ਮਤਲਬ ਏਹ; ਮੁਕਦੀ ਗੱਲ।

القادربالله ***ਅਲਕ਼ਾਦਿਰ ਬਿੱਲਾਹ*** : ਅੱਬਾਸੀ ਖ਼ਲੀਫ਼ਾ, ਅਬੂਲਅੱਬਾਸ ਦਾ ਲਕਬ ਜੋ ਮੈਹਮੂਦ ਗ਼ਜ਼ਨਵੀ ਦਾ ਸਮਕਾਲੀ ਸੀ।

الکوس ***ਅਲਕੂਸ*** : ਤੂਰਾਨ ਦਾ ਇਕ ਪੈਹਲਵਾਨ ਜਿਸ ਨੂੰ ਰੁਸਤਮ ਨੇ ਮਾਰਿਆ ਸੀ।

الکہ ***ਉਲਕਾ*** : ਰਾਜ, ਸੂਬਾ।

الله ***ਅੱਲਾਹ*** : ਖ਼ੁਦਾ ਦੀ ਜ਼ਾਤ, ਰੱਬ; ਐ ਖ਼ੁਦਾ; ਵਾਹਵਾਹ, ਆਹਾ।

الله اکبر ***ਅੱਲਹਾ-ਹੂ-ਅਕਬਰ*** : ਤਕਬੀਰ ਦਾ ਕਲਮਾ ਜੇਹੜਾ ਨਮਾਜ ਵਿਚ, ਜੰਗ ਵਿਚ, ਹਮਲਾ ਕਰਦੇ ਅਤੇ ਜਾਨਵਰ ਨੂੰ ਹਲਾਲ ਕਰਨ ਵੇਲੇ ਕਿਹਾ ਜਾਂਦਾ ਹੈ, ਅੱਲਾਹ ਬੌਹਤ ਵੱਡਾ ਹੈ, ਬਾਂਗ ਦਾ ਵਾਕ, ਹੈਰਾਨੀ ਪਰਗਟ ਕਰਨ ਦਾ ਵਾਕ।

الله الله ***ਅੱਲਾਹ ਅੱਲਾਹ*** : ਈਰਾਨੀ ਹੈਰਾਨੀ, ਪਰਸੰਸਾ ਤੇ ਸ਼ਿਕਵਾ ਪਰਗਟ ਕਰਨ ਲਈ ਏਹ ਵਾਕ ਵਰਤਦੇ ਹਨ।

اللهم ***ਅੱਲਾਹ-ਹੁਮ*** : ਹੇ ਅੱਲਾਹ।

الم ***ਅਲਮ*** : ਦੁਖ, ਤਕਲੀਫ਼, ਰੰਜ।

الماس ***ਅਲਮਾਸ*** : ਹੀਰਾ, ਸ਼ੀਸ਼ਾ; ਕਲਮ ਘੜਨ ਦਾ ਚਾਕੂ; ਜੌਹਰਦਾਰ ਤੇਜ਼ ਫ਼ੌਲਾਦ।

الماستراش ***ਅਲਮਾਸ ਤਰਾਸ਼*** : ਹੀਰਾ ਕੱਟਣ ਵਾਲੀ ਕਲਮ।

الماس رنگ ***ਅਲਮਾਸ-ਰੰਗ*** : ਤਲਵਾਰ ਦੀ ਸਿਫ਼ਤ ਲਈ ਆਉਂਦਾ ਹੈ।

الماس ریزہ ***ਅਲਮਾਸ-ਰੇਜ਼ਾ*** : ਹੀਰੇ ਦਾ ਬੁਰਾਦਾ।

الماسشربتی ***ਅਲਮਾਸ ਸ਼ਰਬਤੀ*** : ਇਕ ਕਿਸਮ ਦਾ ਦੀਵਾ।

الماسی ***ਅਲਮਾਸੀ*** : ਅਲਮਾਸ ਵਾਂਗ ਵਖ ਵਖ ਰੂਪਾਂ ਵਿਚ ਕੱਟਿਆ ਹੋਇਆ।

الماسیرنگ ***ਅਲਮਾਸੀ ਰੰਗ*** : ਚਮਕੀਲਾ ਪਾਰਦਰਸ਼ੀ।

المان ***ਅਲਮਾਨ*** : ਜਰਮਨੀ।

الموت ***ਅਲਮੂਤ*** : ਇਕ ਕਿਲ੍ਹਾ ਜੇਹੜਾ ਗੀਲਾਨ ਤੇ ਕਜ਼ਵੀਨ ਦੇ ਵਿਚਕਾਰ ਸਥਿਤ ਹੈ, ਏਹ ਬਾਤਨੀਆਂ ਫ਼ਿਰਕੇ ਦਾ ਕੇਂਦਰ ਸੀ।

الواث ***ਅਲਵਾਸ*** : (ਲੌਸ لوث ਦਾ ਬੌਹਵਚਨ) ਮਿਲਾਵਟਾਂ, ਗੰਦਗੀਆਂ; ਐਬ, ਦੋਸ਼।

الواح ***ਅਲਵਾਹ੍*** : (ਲੌਹ੍ لوح ਦਾ ਬੌਹਵਚਨ) ਤਖ਼ਤੀਆਂ, ਪੱਟੀਆਂ; ਪਟੜੇ, ਪਟੜੀਆਂ।

الواط ***ਅਲਵਾਤ਼*** : (ਲੂਤ਼ੀ لوطی ਦਾ ਬੌਹਵਚਨ) ਬਦਮਾਸ਼, ਗੁੰਡੇ; ਮਸਖ਼ਰੇ, ਭੰਡ,

ਰਿੰਦ; ਗੰਦੇ ਮਜ਼ਾਕ।

**الوان** *ਅਲਵਾਨ* : (ਲੌਨ **لوان** ਦਾ ਬੌਹਵਚਨ) ਬੌਹਤ ਸਾਰੇ ਰੰਗ, ਵਖਰੇ ਵਖਰੇ ਰੰਗ, ਕਿਸਮਾਂ।

**الوان نعمت** *ਅਲਵਾਨ-ਏ-ਨਿਅਮਤ* : ਨਿਅਮਤਾਂ, ਬਖਸ਼ਸ਼ਾਂ, ਨਾਨਾ ਪਰਕਾਰ ਦੇ ਪਦਾਰਥ; ਕਈ ਪਰਕਾਰ ਦੇ ਭੋਜਨ।

**الوچه** *ਅਲੂਚਾ* : ਆਲੂਬੁਖਾਰਾ ਦੀ ਕਿਸਮ ਦਾ ਇਕ ਫਲ, ਅਲੂਚਾ।

**الوداع** *ਅਲਵਿਦਾਅ* : ਰੁਖਸਤ, ਵਿਦਾਇਗੀ; ਵਿਦਾ ਕਰਨਾ।

**الوس** *ਅਲੂਸ/ਉਲੂਸ* : ਕੌਮ, ਕਬੀਲਾ, ਦੇਸ਼ ਦੇ ਲੋਕ।

**الوف** *ਉਲੂਫ* : (ਅਲਫ **الف** ਦਾ ਬੌਹਵਚਨ) ਹਜ਼ਾਰਾਂ।

**الوهت** *ਉਲੂਹਤ*, **الوهيت** *ਉਲੂਹੀਯਤ* : ਖ਼ੁਦਾਵੰਦੀ, ਖ਼ੁਦਾ ਦੀ ਜ਼ਾਤ; ਪੂਜਾਯੋਗ, ਮਾਬੂਦ; ਰੱਬ, ਖ਼ੁਦਾ।

**الويه** *ਅਲਵੀਯਾ* : (ਲਿਵਾ **لوا** ਦਾ ਬੌਹਵਚਨ) ਝੰਡੇ।

**الهام** *ਇਲਹਾਮ* : ਰੱਬ ਵੱਲੋਂ ਕੋਈ ਗੱਲ ਦਿਲ ਵਿਚ ਆਉਣੀ; ਪਰਮੇਸ਼ਵਰੀ।

**الهى** *ਇਲਾਹੀ* : ਅੱਲਾਹ, ਰੱਬ; ਐ ਖ਼ੁਦਾ।

**الهيات** *ਇਲਾਹੀਯਾਤ* : (ਇਲਾਹੀ ਦਾ ਬੌਹਵਚਨ) ਰੱਬੀ ਗੱਲਾਂ, ਦੀਨੀਯਾਤ, ਇਲਮ-ਏ- ਇਲਾਹੀ ਦੇ ਮਸਲੇ, ਓਹ ਗਿਆਨ ਜਿਸ ਰਾਹੀਂ ਪਰਮਾਤਮਾ ਦੀ ਹੋਂਦ ਤੇ ਉਸ ਦੀ ਜ਼ਾਤ ਤੇ ਸਿਫਤਾਂ ਦੀ ਬੈਹਸ ਕੀਤੀ ਜਾਂਦੀ ਹੈ।

**الهيه** *ਇਲਾਹੀਯਤ* : ਰੱਬ, ਇਸ਼ਟ-ਦੇਵਤਾ।

**الياس** *ਇਲਯਾਸ* : ਇਕ ਪੈਗੰਬਰ, ਜੋ ਹਜ਼ਰਤ ਖ਼ਿਜ਼ਰ ਦੇ ਚਚੇਰੇ ਭਰਾ ਸਨ।

**الياسين** *ਇਲਯਾਸੀਨ* : ਹਜ਼ਰਤ ਇਲਯਾਸ ਦੇ ਪੈਰੋਕਾਰ।

**اليف** *ਅਲੀਫ* : ਦੋਸਤ, ਚੰਗਾ ਜਾਣਕਾਰ।

**اليم** *ਅਲੀਮ* : ਦੁਖਦਾਈ, ਪੀੜ ਦੇਣ ਵਾਲਾ।

**ام** *ਇਮ* : ਏਹ, ਅੱਜ।

**ام** *ਉੱਮ* : ਮਾਂ, ਮਾਤਾ, ਮੂਲ, ਸੋਮਾ, ਆਦਿ; ਮੁੱਖ ਭਾਗ।

**امغيلان** *ਉੱਮ-ਏ-ਗ਼ੀਲਾਨ* : ਉੱਮ = ਮਾਂ ਅਤੇ ਗ਼ੀਲਾਨ= ਬੌਹਵਚਨ 'ਗ਼ੌਲ', ਭੂਤ, ਭੂਤਾਂ ਦੀ ਮਾਂ; ਕਿੱਕਰ; ਖਿਆਲ ਕੀਤਾ ਜਾਂਦਾ ਹੈ ਕਿ ਭੂਤ ਸੂਲਾਂ ਵਾਲੇ ਕਿੱਕਰਾਂ ਦੇ ਜੰਗਲ ਵਿਚ ਰੈਂਹਦੇ ਹਨ।

**اما** *ਅੱਮਾ*: ਲੇਕਿਨ, ਪਰ, ਪਰੰਤੂ, ਜੇ, ਜੇਕਰ, ਅਗਰ; ਫਿਰ ਵੀ, ਬਾਵਜੂਦ ਇਸ ਦੇ।

**امابعد** *ਅੱਮਾਬਾਅਦ* : ਉਸਤਤ ਜਾਂ ਤਰੀਫ ਪਿੱਛੋਂ, ਹਮਦ ਤੇ ਨਾਅਤ ਪਿਛੋਂ, ਇਸ ਤੋਂ ਮਗਰੋਂ।

**اماثل** *ਅਮਾਸਿਲ* : (ਅਮਸਲ **امثل** ਦਾ ਬੌਹਵਚਨ), ਭਲੇ ਮਾਣਸ, ਭਦਰਪੁਰਸ਼, ਸਾਊ ਵਿਅਕਤੀ; ਬਰਾਬਰ ਦੇ; ਮਿਸਾਲਾਂ।

**اماجد** *ਅਮਾਜਿਦ* : (ਅਮਜਦ **امجد** ਦਾ ਬੌਹਵਚਨ), ਸਤਕਾਰ ਵਾਲੇ ਵਿਅਕਤੀ।

**امارت** *ਅਮਾਰਤ* : (ਅਮੀਰ **امير** ਦੀ ਪਦਵੀ), ਰਾਜਪਾਲ ਜਾਂ ਸੈਨਾਪਤੀ; ਅਮੀਰ ਹੋਣ ਦਾ ਭਾਵ, ਅਮੀਰੀ, ਸਰਕਾਰੀ ਹਕੂਮਤ, ਰਾਜ ਸ਼ਕਤੀ, ਅਧਕਾਰ; ਸ਼ਾਨ ਸ਼ੌਕਤ; ਖ਼ੁਸ਼ਹਾਲੀ।

**امارت** *ਅਮਾਰਤ* : ਨਿਸ਼ਾਨੀ, ਬੇਹਦ ਹੁਕਮ ਦੇਣ ਵਾਲਾ; ਬਦੀ ਵੱਲ ਉਕਸਾਉਣ ਵਾਲਾ।

**اماره** *ਅੱਮਾਰਾ* : ਬਦ-ਦਿਮਾਗ਼; ਸਰਕਸ਼।

**اماكن** *ਅਮਾਕਿਨ* : (ਮਕਾਨ **مكان** ਦਾ ਬੌਹਵਚਨ), ਮਕਾਨ, ਘਰ, ਥਾਵਾਂ, ਡੇਰੇ।

**اماكن شريفه** *ਅਮਾਕਿਨ-ਏ-ਸ਼ਰੀਫਾ*, **اماكن متبركه** *ਅਮਾਕਿਨ-ਏ-ਮੁਤਬਰੱਕਾ* , **اماكن مقدسه** *ਅਮਾਕਿਨ-ਏ-ਮੁਕ਼ਦੱਸਾ* : ਪਵਿਤਰ ਥਾਵਾਂ, ਤੀਰਥ, ਜ਼ਿਆਰਤਗਾਹਾਂ; ਦਰਗਾਹਾਂ।

**اماله** *ਇਮਾਲਾ* : ਮਾਇਲ ਕਰਨਾ, ਰੁਚਤ ਕਰਨਾ, ਝੁਕਾਉਣਾ; ਵਿਆਕਰਨ ਵਿਚ ਕੰਨੇ ਨੂੰ ਲਾਂ ( ੇ ) ਵਿਚ ਬਦਲਣਾ ਜਿਵੇਂ 'ਹਿਸਾਬ' ਤੋਂ ਹਿਸੇਬ, 'ਜਹਾਜ਼' ਤੋਂ ਜਹੇਜ਼, 'ਕਿਤਾਬ' ਤੋਂ ਕਿਤੇਬ।

امام *ਇਮਾਮ* : ਆਗੂ, ਹਾਦੀ, ਮੁਖੀ, ਅਗੇ ਖਲੋਣ ਵਾਲਾ ਜਾਂ ਜਿਸ ਦੇ ਪਿੱਛੇ ਲੋਕ ਖਲੋਣ; ਨਮਾਜ਼ ਪੜ੍ਹਾਉਣ ਵਾਲਾ; ਧਾਰਮਕ ਮੁਖੀ, ਤਸਬੀਹ ਦੇ ਦਾਣਿਆ ਦੇ ਉੱਪਰ ਦਾ ਲੰਮਾ ਦਾਣਾ।

امامِ جمعه *ਇਮਾਮ-ਏ-ਜੁਮਆ* : ਜੁਮੇ (ਸ਼ੁੱਕਰਵਾਰ) ਦੀ ਨਮਾਜ਼ ਪੜ੍ਹਾਉਣ ਵਾਲਾ ਆਗੂ।

امام بارْه *ਇਮਾਮ-ਬਾਰਾ* : ਓਹ ਥਾਂ ਜਿਥੇ ਇਮਾਮ ਹਸਨ ਹੁਸੈਨ ਦੇ ਮਜ਼ਾਰ ਹੋਣ ਤੇ ਲੋਕ ਦਰਸ਼ਣਾਂ ਨੂੰ ਆਉਣ, ਓਹ ਥਾਂ ਜਿਥੇ ਮੁਹੱਰਮ ਦੇ ਦਿਨਾਂ ਵਿਚ ਕਰਬਲਾ ਦੇ ਸ਼ਹੀਦਾਂ ਦੀ ਯਾਦ ਵਿਚ ਇਕੱਤਰਤਾ ਕੀਤੀ ਜਾਂਦੀ ਹੈ।

امام زاده *ਇਮਾਮਜ਼ਾਦਾ* : ਇਮਾਮ ਦਾ ਪੁੱਤਰ।

امام غزالی *ਇਮਾਮ ਗ਼ੱਜ਼ਾਲੀ* , امام محمد غزالی *ਇਮਾਮ ਮੁਹੰਮਦ ਗ਼ੱਜ਼ਾਲੀ* , مرشد غزالی امام *ਇਮਾਮ ਮੁਰਸ਼ਿਦ ਗ਼ੁੱਜ਼ਾਲੀ* : ਗ਼ੱਜ਼ਾਲਾ (ਤੂਸ) ਦਾ ਰੈਹਣ ਵਾਲਾ ਇਕ ਪਰਸਿੱਧ ਮੁਸਲਮਾਨ ਵਿਦਵਾਨ ਜੋ 450 ਹਿਜਰੀ ਵਿਚ ਜਨਮਿਆ ਤੇ 505 ਹਿਜਰੀ ਵਿਚ ਫ਼ੌਤ ਹੋਇਆ।

امامیه *ਇਮਾਮੀਆ* : ਸ਼ੀਯਾ ਦਾ ਇਕ ਫ਼ਿਰਕਾ ਜੇਹੜਾ ਬਾਰਾਂ ਇਮਾਮਾਂ ਤੋਂ ਬਿਨਾ ਹੋਰ ਕਿਸੇ ਨੂੰ ਇਮਾਮ ਨਹੀਂ ਮੰਨਦਾ, ਏਹ ਲੋਕ ਅਲੀ ਨੂੰ ਹਜ਼ਰਤ ਮੁੰਹਮਦ ਸਾਹਿਬ ਦਾ ਉਤਰ-ਅਧਕਾਰੀ ਮੰਨਦੇ ਹਨ।

امال *ਅਮਾਲ* : ਅਰਾਮ, ਸੁੱਖ ਚੈਨ, ਸ਼ਾਂਤੀ; ਸੁਰੱਖਿਆ, ਪਨਾਹ, ਹਿਫਾਜ਼ਤ, ਮਾਫ਼ੀ।

الامان *ਅਲਅਮਾਨ* : ਰੈਹਮ।

امانی *ਅਮਾਨੀ* : (ਉਮਨੀਯਤ امنیت ਦਾ ਬੌਹਵਚਨ) ਆਸਾਂ, ਇਛਾਵਾਂ।

امت *ਉੱਮਤ* : ਗੋਲੀ, ਬਾਂਦੀ।

امت *ਉੱਮਤ* : ਜਮਾਤ, ਟੋਲਾ, ਕੌਮ, ਫ਼ਿਰਕਾ, ਸੰਪਰਦਾਏ; ਇਕੋ ਧਰਮ ਦੇ ਅਨੁਯਾਈ।

امتی *ਉੱਮਤੀ* : ਇਕੋ ਮਜ਼ਹਬ ਵਾਲੇ, ਇਕ ਧਰਮ ਨੂੰ ਮੰਨਣ ਵਾਲੇ।

امتحان *ਇਮਤਿਹਾਨ* : ਪਰੀਖਿਆ, ਅਜ਼ਮਾਇਸ਼, ਨਿਰੀਖਣ, ਜਾਂਚ ਪੜਤਾਲ; ਪਰਖਣਾ, ਜੋਖਣਾ, ਤਜਰਬਾ।

امتداد *ਇਮਤਿਦਾਦ* : ਵਧਾਇਆ ਜਾਣਾ, ਲੰਮਾ ਹੋਣਾ।

امتدادِ حیات *ਇਮਤਿਦਾਦ-ਏ-ਹਯਾਤ* : ਉਮਰ ਦਾ ਲੰਮਾ ਹੋਣਾ।

امتدادِ زمان *ਇਮਤਿਦਾਦ-ਏ-ਜ਼ਮਾਂ* : ਸਮੇਂ ਦਾ ਚੱਕਰ।

امتزاج *ਇਮਤਿਜ਼ਾਜ* : ਮਿਲਾਉਣਾ, ਮਿਲਾਵਟ ਕੀਤਾ ਜਾਣਾ; ਮਿਲਾਵਟ ਵਾਲਾ, ਮਿਲਿਆ ਜੁਲਿਆ, ਮਿਲਾਵਟ, ਰਲਗਡ।

امتناع *ਇਮਤਿਨਾਅ* : ਰੋਕਣਾ, ਮਨ੍ਹਾ ਕਰਨਾ, ਵਰਜਣਾ; ਰੋਕ, ਮਨਾਹੀ, ਸੰਕੋਚ, ਬਚਾ।

امتیاز *ਇਮਤਿਯਾਜ਼* : ਤਮੀਜ਼ ਕਰਨਾ, ਫ਼ਰਕ ਕਰਨਾ, ਅੰਤਰ ਰਖਣਾ, ਫ਼ਰਕ, ਅੰਤਰ, ਵਖਰੇਵਾਂ, ਵਿਸ਼ੇਸ਼ ਹਕ ਜੋ ਸਰਕਾਰ ਵੱਲੋਂ ਕਿਸੇ ਨੂੰ ਪਰਾਪਤ ਹੋਵੇ।

امتیازنامه *ਇਮਤਿਯਾਜ਼-ਨਾਮਾ* : ਵਿਸ਼ੇਸ਼ ਪਰਵਾਨਾ, ਲਾਏਸੈਂਸ।

امتیازی *ਇਮਤਿਯਾਜ਼ੀ* : ਸਮਝ, ਸ਼ਊਰ, ਤਮੀਜ਼ ਜਾਂ ਅੰਤਰ ਕਰਨ ਦਾ ਗੁਣ; ਦੂਜਿਆਂ ਨਾਲੋਂ ਵੱਖਰਾ, ਚੰਗੀਂ ਪਰਵਰਸ਼ ਵਾਲਾ।

امثال *ਅਮਸਾਲ* : (ਮਸਲ مثل ਦਾ ਬੌਹਵਚਨ) ਕਹਾਵਤਾਂ, ਹਮ-ਸ਼ਕਲ।

امثله *ਅਮਸਿਲਾ* : (ਮਿਸਾਲ مثال ਦਾ ਬੌਹਵਚਨ) ਮਿਸਾਲਾਂ, ਸਮਾਨਤਾਵਾਂ; ਮਿਲਦੀਆਂ-ਜੁਲਦੀਆ ਖੂਬੀਆਂ।

امجد *ਅਮਜਦ* : ਸਰਬੋਤਮ, ਬੌਹਤ ਵਡੇਰਾ, ਸਤਕਾਰਯੋਗ।

امد *ਅੱਮਦ* : ਮੁਦਤ, ਅਵਧੀ, ਫ਼ਰਕ, ਵਕਫ਼ਾ।

امد *ਅਮੱਦ* : ਬੌਹਤ ਵਧਾਇਆ ਹੋਇਆ।

امداد *ਇਮਦਾਦ* : ਸਹਾਇਤਾ ਕਰਨਾ; ਸਹਾਇਤਾ, ਸਹਾਰਾ।

امر *ਅਮਰ* : ਹੁਕਮ, ਆਗਿਆ, ਆਗਿਆ-ਵਾਚੀ ਕਿਰਿਆ (ਵਿਆਕਰਨ) ਕਾਰਜ, ਗੱਲ, ਘਟਨਾ, ਤਥ, ਹਾਲਤ ਚੀਜ਼, ਨੁਕਤਾ, ਸਵਾਲ।

امرِ اول *ਅਮਰ-ਏ-ਅੱਵਲ* : ਪਰਥਮ

ਬੁੱਧੀ।

**امرِ معروف** ***ਅਮਰ-ਏ-ਮਾਅਰੂਫ਼*** : ਨੇਕ ਕੰਮਾਂ ਲਈ ਹੁਕਮ ਦੇਣਾ, ਇਸਲਾਮ ਦੇ ਹੁਕਮ ਦਸਣਾ।

**امرونہی** ***ਅਮਰ-ਉ-ਨਹੀ:*** ਹੁਕਮ ਤੇ ਮਨਾਹੀ।

**امرا** ***ਉਮਰਾ*** : (ਅਮੀਰ **امیر** ਦਾ ਬੌਹਵਚਨ) ਮਾਲਦਾਰ ਲੋਕ, ਅਧਕਾਰੀ।

**امراض** ***ਅਮਰਾਜ਼*** : (ਮਰਜ਼ **مرض** ਦਾ ਬੌਹਵਚਨ) ਬੀਮਾਰੀਆਂ।

**امرد** ***ਅਮਰਦ*** : ਓਹ ਗਭਰੂ ਜਿਸ ਦੀ ਦਾੜ੍ਹੀ ਮੁੱਛ ਨਾ ਨਿਕਲੀ ਹੋਵੇ, ਅਲ੍ਹੂਆਂ ਮੁੰਡਾ।

**امروز** ***ਇਮਰੋਜ਼*** : ਅੱਜ ਦਾ ਦਿਨ, ਅਜਕਲ੍ਹ; ਇਸ ਜੀਵਨ ਵਿਚ।

**امروزوفردا** ***ਇਮਰੋਜ਼-ਉ-ਫ਼ਰਦਾ*** : ਅੱਜ ਤੇ ਕਲ੍ਹ, ਏਹ ਦੁਨੀਆ ਤੇ ਅਗਲੀ ਦੁਨੀਆ।

**امروزوفرداکردن** ***ਇਮਰੋਜ਼-ਉ-ਫ਼ਰਦਾ ਕਰਦਨ*** : ਅੱਜ ਕਲ੍ਹ ਕਰਨਾ, ਟਾਲਦੇ ਰੈਹਣਾ।

**امزجہ** ***ਅਮਜ਼ਿਜਹ*** : (ਮਿਜ਼ਾਜ **مزاج** ਦਾ ਬੌਹਵਚਨ) ਤਬੀਅਤਾਂ, ਸੁਭਾ, ਵਖ ਵਖ ਚੀਜ਼ਾਂ ਦੇ ਮਿਲਣ ਨਾਲ ਜੋ ਹਾਲਤਾਂ ਬਣਨ।

**امساس** ***ਇਮਸਾਸ*** : ਮਸ ਕਰਨਾ, ਛੋਹਣਾ, ਛੁਹਾਣਾ, ਰਗੜਨਾ, ਰਗੜਾਉਣਾ।

**امساک** ***ਇਮਸਾਕ*** : ਕਜ਼ੂੰਸੀ, ਬੰਦ ਕਰਨਾ, ਰੋਕਣਾ, ਬੋਲਣੋ ਸੰਕੋਚ ਕਰਨਾ, ਚੁੱਪ ਰੈਹਣਾ, ਪੱਕੀ ਤਰ੍ਹਾਂ ਫੜਨਾ; ਥੁੜ, ਘਾਟ, ਇਕ ਦਵਾ ਜੇਹੜੀ ਭੋਗ ਲੰਮੇਰਾ ਕਰਨ ਲਈ ਵਰਤੀ ਜਾਂਦੀ ਹੈ।

**امسال** ***ਇਮਸਾਲ*** : ਇਸ ਸਾਲ।

**امسالین** ***ਇਮਸਾਲੀਨ*** : ਇਸੇ ਸਾਲ ਨਾਲ ਸਬੰਧਤ।

**امشب** ***ਇਮਸ਼ਬ*** : ਅੱਜ ਦੀ ਰਾਤ, ਏਹ ਜਾਂ ਇਸ ਰਾਤ ਲਈ ਵੀ ਵਰਤਿਆ ਜਾਂਦਾ ਹੈ।

**امصار** ***ਅਮਸਾਰ*** : (ਮਿਸਰ **مصر** ਦਾ ਬੌਹਵਚਨ) ਬੌਹਤ ਸਾਰੇ ਸ਼ੈਹਰ, ਕਈ ਨਗਰ।

**امضا** ***ਇਮਜ਼ਾ*** : ਜਾਰੀ ਕਰਨਾ; ਦਸਤਖ਼ਤ ਕਰਨਾ; ਦਸਤਖ਼ਤ, ਸਰਕਾਰੀ ਮੋਹਰ; ਹੁਕਮ, ਫ਼ਰਮਾਨ।

**امضاداشتن** ***ਇਮਜ਼ਾਂ ਦਾਸ਼ਤਨ*** : ਦਸਤਖ਼ਤ ਕਰਨਾ।

**امکان** ***ਇਮਕਾਨ*** : ਤਾਕਤ ਦੇਣਾ, ਅਵਸਰ ਜਾਂ ਮੌਕਾ ਦੇਣਾ; ਮੌਕਾ, ਅਵਸਰ: ਸੰਭਵ ਹੋਣਾ, ਹੋ ਸਕਣਾ, ਸੰਭਾਵਨਾ; ਕਿਸੇ ਚੀਜ਼ ਦੀ ਹੋਂਦ ਜਾਂ ਅਣਹੋਂਦ ਦਾ ਜ਼ਰੂਰੀ ਨਾ ਹੋਣਾ।

**امکانی** ***ਇਮਕਾਨੀ*** : ਸੰਭਵ।

**امکنہ** ***ਅਮਕਿਨਾ*** : (ਮਕਾਨ **مکان** ਦਾ ਬੌਹਵਚਨ) ਕਈ ਮਕਾਨ, ਥਾਵਾਂ।

**امل** ***ਅਮਲ*** : ਆਸ, ਇੱਛਾ।

**املا** ***ਇਮਲਾ*** : ਲਿਖਣਾ, ਲਿਖਵਾਉਣਾ, ਵਰਨਮਾਲਾ ਦੇ ਨਿਯਮਾਂ ਅਨੁਸਾਰ ਲਿਖਣਾ, ਲਿਖਤ; ਮੋਹਲਤ ਦੇਣਾ; ਪੁਰ ਕਰਨਾ, ਭਰਨਾ।

**املانویس** ***ਇਮਲਾ-ਨਵੀਸ*** : ਠੀਕ ਲਿਖਣ ਵਾਲਾ।

**املاک** ***ਅਮਲਾਕ*** : (ਮਿਲਕ **ملک** ਦਾ ਬੌਹਵਚਨ) ਜਾਇਦਾਦਾਂ, ਜਗੀਰਾਂ, ਜ਼ਮੀਨਾਂ, ਮਾਲ ਦੌਲਤ।

**املاکغیرمنقولہ** ***ਅਮਲਾਕ-ਏ-ਗ਼ੈਰ-ਮਨਕੂਲਾ*** : ਅਚਲ ਜਾਇਦਾਦ।

**املاکمنقولہ** ***ਅਮਲਾਕ-ਏ-ਮਨਕੂਲਾ*** : ਚਲ ਜਾਇਦਾਦ।

**امم** ***ਉਮਮ***: (ਉੱਮਤ **امت** ਦਾ ਬੌਹਵਚਨ) ਉੱਮਤਾਂ, ਜਮਾਤਾਂ, ਟੋਲੇ: ਇੱਕੋ ਧਰਮ ਦੇ ਲੋਕ, ਫ਼ਿਰਕੇ ਸੰਪਰਦਾਵਾਂ।

**امن** ***ਅਮਨ*** : ਸ਼ਾਤੀ, ਚੈਨ, ਅਰਾਮ, ਤੱਸਲੀ, ਸਕੂਨ; ਸੁਰਖਿਅਤ ਹੋਣਾ; ਸੁਰਖਿਆ, ਬਚਾ।

**امنیت** ***ਅਮਨੀਯਤ*** : ਨਿਡਰ ਹੋਣਾ; ਬਚਾ, ਸੁਰਖਿਆ, ਬਚਾ ਦੀ ਥਾਂ।

**امنیت** ***ਉਮਨੀਯਤ*** : ਇਛਾ, ਚਾਹ, ਆਸ।

**اموات** ***ਅਮਵਾਤ*** : (ਮੌਤ **موت** ਦਾ ਬੌਹਵਚਨ) ਮੌਤਾਂ।

**اموات** ***ਅਮਵਾਤ*** : (ਮੱਈਯਿਤ **میّت** ਦਾ ਬੌਹਵਚਨ) ਮੁਰਦੇ।

**امواتِ احمر** ***ਅਮਵਾਤ-ਏ-ਅਹ਼ਮਰ***

ਦਰੋਗਾ- ਅਸਤਬਲ।

امیرالامرا ***ਅਮੀਰੁਲਉਮਰਾ*** : ਅਫ਼ਗਾਨਿਸਤਾਨ ਦੇ ਬਾਦਸ਼ਾਹਾਂ ਦੀ ਉਪਾਧੀ, ਸ਼ੈਹਜ਼ਾਦਿਆਂ ਦਾ ਸ਼ੈਹਜ਼ਾਦਾ, ਮੁੱਖ ਮੰਤਰੀ, ਬੌਹਤ ਵਡਾ ਰਈਸ।

امیرالبحر ***ਅਮੀਰੁਲਬਹਰ*** : ਸਮੁੰਦਰੀ ਬੇੜੇ ਦਾ ਮੁਖੀ।

امیرالجیوش ***ਅਮੀਰੁਲਜਯੂਸ਼*** : ਫ਼ੌਜਾਂ ਦਾ ਮੁਖੀ, ਸੈਨਾਪਤੀ।

امیرالمومنین ***ਅਮੀਰੁਲ ਮੋਮਿਨੀਨ***: ਮੁਸਲਮਾਨਾਂ ਦਾ ਸਰਦਾਰ, ਖ਼ਲੀਫ਼ਾ; ਹਜ਼ਰਤ ਅਲੀ ਦੀ ਉਪਾਧੀ।

امیرانه ***ਅਮੀਰਾਨਾ*** : ਸ਼ਾਹੀ, ਸ਼ੈਹਜ਼ਾਦਿਆਂ ਵਰਗਾ।

امیرتوپخانه ***ਅਮੀਰ-ਏ-ਤੋਪਖ਼ਾਨਾ*** : ਤੋਪਖ਼ਾਨੇ ਦਾ ਮੁਖੀ।

امیرحج ***ਅਮੀਰ-ਏ-ਹੱਜ*** : ਹਾਜੀਆਂ ਦੇ ਕਾਫ਼ਲੇ ਦਾ ਸਰਦਾਰ।

امیرداد ***ਅਮੀਰ-ਏ-ਦਾਦ*** : ਹਾਕਮ ਅਦਾਲਤ, ਮੁਨਸਫ਼।

امیرزاده ***ਅਮੀਰਜ਼ਾਦਾ*** : ਅਮੀਰ ਦਾ ਪੁਤਰ।

امیرصاحبدلق ***ਅਮੀਰ-ਏ-ਸਾਹਿਬ-ਦਲਕ*** : ਹਜ਼ਰਤ ਅਲੀ।

امیرکبیر ***ਅਮੀਰ-ਏ-ਕਬੀਰ*** : ਵਡਾ ਅਮੀਰ, ਬੌਹਤ ਦੌਲਤਮੰਦ।

امیرنظام ***ਅਮੀਰ-ਏ-ਨਿਜ਼ਾਮ*** : ਫ਼ੌਜ ਦਾ ਸਰਦਾਰ।

امیری ***ਅਮੀਰੀ*** : ਅਮੀਰ ਹੋਣ ਦਾ ਭਾਵ।

امین ***ਅਮੀਨ*** : ਅਮਾਨਤ ਰਖਣ ਵਾਲਾ, ਸੁਰਖਿਅਤ, ਅਜ਼ਾਦ, ਵਫ਼ਾਦਾਰ, ਭਰੋਸੇਯੋਗ; ਸਾਲਸੀ, ਜ਼ਿਲ੍ਹੇ ਦਾ ਮਾਮਲਾ ਇਕੱਤਰ ਕਰਨ ਵਾਲਾ।

امین‌الملت‌یمین‌الدوله ***ਅਮੀਨੁੱਲਮਿੱਲਤ ਯਮੀ ਨੁੱਦੌਲਾ*** : ਧਰਮ ਦਾ ਅਮਾਨਤੀ ਤੇ ਰਾਜ ਦੀ ਸ਼ਕਤੀ, ਸੁਲਤਾਨ ਮੁੰਹਮਦ ਗਜ਼ਨਵੀ ਦੀ ਉਪਾਧੀ ਜੋ ਉਸ ਨੂੰ ਖ਼ਲੀਫ਼ੇ ਵੱਲੋਂ ਮਿਲੀ ਹੋਈ ਸੀ।

: ਸ਼ਹੀਦ; ਕਤਲ ਕੀਤੇ ਗਏ।

امواج ***ਅਮਵਾਜ*** : (ਮੌਜ موج ਦਾ ਬੌਹਵਚਨ) ਲੈਹਰਾਂ, ਛੱਲਾਂ।

اموال ***ਅਮਵਾਲ*** : (ਮਾਲ مال ਦਾ ਬੌਹਵਚਨ) ਦੌਲਤਾਂ, ਪੈਸਾ, ਰੁਪਈਆ, ਮਾਲ ਅਸਬਾਬ, ਵਸਤਾਂ; ਜਾਇਦਾਦਾਂ, ਜਗੀਰਾਂ।

امور ***ਉਮੂਰ*** : (ਅਮਰ امر ਦਾ ਬੌਹਵਚਨ) ਬੌਹਤ ਸਾਰੇ ਕੰਮ ਕਾਰ, ਮਾਮਲੇ, ਚੀਜ਼ਾਂ।

امورجمیله ***ਉਮੂਰ-ਏ-ਜਮੀਲਾ*** : ਸੁੰਦਰ ਵਸਤਾਂ।

امورخارجه ***ਉਮੂਰ-ਏ-ਖ਼ਾਰਿਜਾ*** : ਵਿਦੇਸ਼ੀ ਮਾਮਲੇ।

اموداخله ***ਉਮੂਰ-ਏ-ਦਾਖ਼ਿਲਾ*** : ਮੁਲਕ ਦੇ ਘਰੋਗੀ ਮਾਮਲੇ।

امورِدولتودین ***ਉਮੂਰ-ਏ-ਦੌਲਤ-ਉ-ਦੀਨ*** : ਰਾਜ ਤੇ ਧਰਮ ਦੇ ਮਾਮਲੇ।

امورعامه ***ਉਮੂਰ-ਏ-ਆਮਾ***, امورعموم ***ਉਮੂਰ-ਏ-ਅਮੂਮ*** : ਰਾਜ ਦੇ ਮਾਮਲੇ।

امهات ***ਉੱਮਹਾਤ*** : (ਉੱਮ ام ਦਾ ਬੌਹਵਚਨ) ਮਾਵਾਂ।

امهاتسفلی ***ਉੱਮਹਾਤ-ਏ-ਸਿਫਲੀ*** امهاتطبعی ***ਉੱਮਹਾਤ-ਏ-ਤ਼ਬਈ*** : ਚਾਰ ਭੌਤਕ ਗੁਣ, ਚਾਰ ਮੂਲ ਸੁਭਾ, ਚਾਰ ਤਤ, ਅਗ, ਪਾਣੀ, ਮਿਟੀ, ਹਵਾ।

امهاتعلوی ***ਉੱਮਹਾਤ-ਏ-ਉਲਵੀ*** : ਰੂਹਾਂ।

امهانی ***ਉੱਮਹਾਨੀ*** : ਹਜ਼ਰਤ ਅਬੂ ਤਾਲਬ ਦੀ ਬੇਟੀ, ਜੋ ਹਜ਼ਰਤ ਰਸੂਲ ਦੀ ਚਚੇਰੀ ਭੈਣ ਤੇ ਹਜ਼ਰਤ ਅਲੀ ਦੀ ਸਕੀ ਭੈਣ ਸੀ।

امیر ***ਅਮੀਰ*** : ਹੁਕਮ ਦੇਣ ਵਾਲਾ; ਸਰਦਾਰ, ਰਈਸ, ਨੇਤਾ; ਮੁਫ਼ਤੀ; ਧਨਵਾਨ; ਅਫ਼ਗਾਨਿਸਤਾਨ ਦੇ ਬਾਦਸ਼ਾਹਾਂ ਦੀ ਉਪਾਧੀ।

امیرآبحیوان ***ਅਮੀਰ-ਏ-ਆਬ-ਹੈਵਾਨ*** : ਆਬ-ਏ-ਹੱਯਾਤ ਦਾ ਮਾਲਕ, ਖ਼੍ਵਾਜਾ ਖ਼ਿਜ਼ਰ।

امیرِآخور ***ਅਮੀਰ-ਆਖ਼ੁਰ*** :

امینِ حساب ***ਅਮੀਨ-ਏ-ਹਿਸਾਬ*** : ਹਿਸਾਬ ਕਿਤਾਬ ਦੀ ਪੜਤਾਲ ਕਰਨ ਵਾਲਾ।

امینِ حضور ***ਅਮੀਨ-ਏ-ਹਜ਼ੂਰ*** : ਦਰੋਗ਼ਾ ਦਰਬਾਰ ਸ਼ਾਹੀ।

امینِ خلوت ***ਅਮੀਨ-ਏ-ਖ਼ਲਵਤ*** : ਸ਼ਾਹੀ ਚੋਬਦਾਰਾਂ ਦਾ ਮੁਖੀ।

امینِ دیوان ***ਅਮੀਨ-ਏ-ਦੀਵਾਨ*** : ਦੀਵਾਨ ਦਾ ਮੁੱਖ ਮੁਨਸ਼ੀ।

امینِ لشکر ***ਅਮੀਨ-ਏ-ਲਸ਼ਕਰ*** : ਫ਼ੌਜ ਦਾ ਖ਼ਜ਼ਾਨਚੀ।

امینِ وحی ***ਅਮੀਨ-ਏ-ਵਹ਼ੀ*** : ਹਜ਼ਰਤ ਜਿਬਰੀਲ ਜੋ ਹਜ਼ਰਤ ਮੁੰਹਮਦ ਸਾਹਿਬ ਲਈ ਧੁਰੋਂ ਵਹੀ (ਰਬੀ ਇਲਹਾਮ) ਲਿਆਉਂਦਾ ਸੀ।

امینی ***ਅਮੀਨੀ*** : ਅਮੀਨ ਦੀ ਪਦਵੀ।

اِن ***ਇਨ*** : ਜੇਕਰ, ਪਰ; ਜੋ, ਜੇਹੜਾ।

اَن ***ਅਨ*** , اِن ***ਇਨ*** : ਠੀਕ, ਸਚੀ।

انا ***ਅਨਾ*** : ਮੈਂ।

انا ***ਅਨਾ*** : ਰੋਕ; ਦੇਰੀ।

انا ***ਇਨਾ*** : ਬਰਤਨ।

انا ***ਅੱਨਾ*** : ਮਾਂ।

انابت ***ਇਨਾਬਤ*** : ਰੱਬ ਵੱਲ ਰੁਚੀ ਕਰਨਾ, ਤੋਬਾ ਕਰਨਾ, ਮੰਦੇ ਕੰਮਾਂ ਨੂੰ ਤਿਆਗਣਾ; ਦੁਆ ਮੰਗਣਾ, ਪਰਾਰਥਨਾ ਕਰਨਾ; ਕਿਸੇ ਨੂੰ ਆਪਣਾ ਨਾਇਬ ਬਣਾਉਣਾ।

اناث ***ਇਨਾਸ*** : (ਅਨਸਾ انثی ਦਾ ਬੌਹਵਚਨ) ਔਰਤਾਂ।

اناث وذکار ***ਇਨਾਸ-ਉ-ਜ਼ਕਾਰ*** : ਔਰਤਾਂ ਤੇ ਮਰਦ।

انار ***ਅਨਾਰ*** : ਇਕ ਪਰਸਿਧ ਫਲ; ਅਨਾਰ ਦਾ ਪੇੜ।

انارستان ਅਨਾਰਿਸਤਾਨ : ਅਨਾਰਾਂ ਦਾ ਬਾਗ਼।

انارِ فرہاد ***ਅਨਾਰ-ਏ-ਫ਼ਰਹਾਦ*** : ਓਹ ਅਨਾਰ ਦਾ ਪੇੜ ਜੇਹੜਾ ਉਸ ਤੇਸ਼ੇ ਵਿਚੋਂ ਉਗਿਆ, ਜਿਸ ਨਾਲ ਫਰਹਾਦ ਨੇ ਸ਼ੀਰੀਂ ਦੀ ਮੌਤ ਦੀ ਖ਼ਬਰ ਸੁਣ ਕੇ ਆਪਣਾ ਸਿਰ ਪਾੜ ਲਿਆ ਸੀ। ਇਸ ਅਨਾਰ ਦੇ ਫਲ ਨੂੰ ਜਦ ਖੋਲ੍ਹੋ ਤਾਂ ਅੰਦਰੋਂ ਸੁਆਹ ਹੋਏ ਦਾਣੇ ਨਿਕਲਦੇ ਹਨ।

انارگیرا ***ਅਨਾਰ-ਗੀਰਾ*** , انارگیوا ***ਅਨਾਰ-ਗੀਵਾ*** : ਪੋਸਤ ਦਾ ਡੋਡਾ।

انارِ یاسین ***ਅਨਾਰ-ਏ-ਯਾਸੀਨ*** : ਓਹ ਅਨਾਰ ਦਾ ਫਲ ਜੇਹੜਾ ਨੌ-ਰੋਜ਼ ਵਾਲੇ ਦਿਨ ਇਕੋ ਵਿਅਕਤੀ ਸੂਰਾ-ਏ-ਯਾਸੀਨ ਕਈ ਵਾਰ ਪੜ੍ਹ ਕੇ ਖਾਂਦਾ ਹੈ। ਇਸ ਨਾਲ ਸਾਰਾ ਸਾਲ ਫਿਰ ਬੀਮਾਰੀ ਨਹੀਂ ਲਗਦੀ।

انارین ***ਅਨਾਰੀਨ*** : ਜ਼ੰਗ।

اناس ***ਉਨਾਸ*** : (ਨਾਸ ناس ਦਾ ਬੌਹਵਚਨ) ਆਦਮੀ।

اناسی ***ਇਨਾਸੀ*** : (ਅਨਸੀ انسی ਦਾ ਬੌਹਵਚਨ) ਬੌਹਤੇ ਆਦਮੀ।

اناطولی ***ਅਨਾਤੂਲੀ*** : ਐਨਾਟੋਨੀਮਾ, ਛੋਟਾ ਏਸ਼ੀਆ।

انام ***ਅਨਾਮ*** : ਖਲਕਤ, ਮਨੁਖ ਜਾਤੀ, ਦੁਨੀਆਂ ਦੇ ਲੋਕ, ਲੋਕਾਈ; ਜਿੰਨ, ਦੇਵ ਤੇ ਇਨਸਾਨ।

انامل ***ਅਨਾਮਿਲ*** : (انملہ ਅਨਮਿਲਾ ਦਾ ਬੌਹਵਚਨ) ਉਂਗਲਾਂ; ਉਂਗਲਾਂ ਦੇ ਸਿਰੇ।

انانیت ***ਅਨਾਨੀਯਤ*** : ਖ਼ੁਦੀ, ਆਪਾ, ਹਉਮੈ, ਗ਼ਰੂਰ, ਹੰਕਾਰ, ਨਿਜ-ਪਰਸ਼ੰਸਾ, ਸਵਾਰਥ।

اناہید ***ਅਨਾਹੀਦ*** : ਸ਼ੁੱਕਰ ਤਾਰਾ।

انائی ***ਅਨਾਈ*** : ਮਖ਼ਲੂਕ, ਸ੍ਰਿਸ਼ਟੀ, ਦਿਸਦਾ ਸੰਸਾਰ।

انائی ***ਅਨਾਈ*** : ਅਨਾੜੀ, ਗੰਵਾਰ, ਮੂਰਖ।

انب ***ਅਨਬ*** : ਬੈਂਗਣ।

انبات ***ਇੰਬਾਤ*** : ਉੱਗਣਾ, ਉਗਾਉਣਾ (ਘਾਹ ਦਾ)।

انبار ***ਅੰਬਾਰ*** : ਭਰਿਆ ਹੋਇਆ, ਨੱਕੋ ਨੱਕ ਭਰਿਆ ਹੋਇਆ; ਢੇਰ, ਭੰਡਾਰ; ਤਲਾ, ਛੱਪੜ; ਰੇਹ; ਘਰ ਜਾਂ ਕੰਧ ਦਾ ਡਿਗਣਾ; ਬਰਬਾਦੀ; ਚਾਰਾ, ਪੱਠੇ।

انبارخانہ ***ਅੰਬਾਰਖ਼ਾਨਾ*** : ਗਲੇ ਦਾ ਗੋਦਾਮ; ਅਸਲਾਖ਼ਾਨਾ।

**انبارداار** ***ਅੰਬਾਰਦਾਰ*** : ਅਸਲਾਖ਼ਾਨੇ ਦਾ ਦਰੋਗਾ।

**انبارداری** ***ਅੰਬਾਰਦਾਰੀ*** : ਕਾਲ ਜਾਂ ਅੰਨ ਦੀ ਕਮੀ ਕਾਰਨ ਇਕਠਾ ਕੀਤਾ ਅੰਨ ਦਾ ਭੰਡਾਰ।

**انباردگی** ***ਅੰਬਾਰਦਗੀ*** : ਨਿਆਮਤਾਂ ਦੀ ਬੌਹਤਾਤ, ਬੇਸ਼ੁਮਾਰ ਦੌਲਤ।

**انباردن** ***ਅੰਬਾਰਦਨ*** : ਭਰਨਾ, ਢੇਰ ਕਰਨਾ।

**انبارده** ***ਅੰਬਾਰਦਾ*** : ਭਰਿਆ ਭਕੁੰਨਾ, ਤੂਣਿਆ ਹੋਇਆ, ਅਮੀਰ, ਖ਼ੁਸ਼ਹਾਲ।

**انبارش** ***ਅੰਬਾਰਿਸ਼*** : ਭਰਤੀ; ਭਰਤ।

**انباریدن** ***ਅੰਬਾਰੀਦਨ*** : ਭਰਨਾ, ਭਰਾਉਣਾ; ਢਾਹੁਣਾ।

**انبار** ***ਇੰਬਾਰ*** : (ਈਂ ਬਾਰ **این بار** ਦਾ ਸੰਖਿਪਤ ਰੂਪ) ਇਸ ਵਾਰ।

**انباز** ***ਅੰਬਾਜ਼*** : ਸਾਥੀ, ਸੰਗੀ, ਭਾਈਵਾਲ, ਜੋਟੀਦਾਰ, ਬੇਲੀ।

**انبارناک** ***ਅੰਬਾਜ਼ਨਾਕ*** : ਵਪਾਰ ਵਿਚ ਭਾਈਵਾਲ।

**انبازی** ***ਅੰਬਾਜ਼ੀ*** : ਭਾਈਵਾਲੀ।

**انباغ** ***ਅੰਬਾਗ਼*** : ਸੌਂਕਣ; ਓਹ ਇਸਤਰੀ, ਜਿਸ ਨਾਲ ਆਦਮੀ ਆਪਣੀ ਵੌਹਟੀ ਤੋਂ ਬਿਨਾ ਰਹੇ, ਰਖੇਲ।

**انبان** ***ਅੰਬਾਨ***, **انبانه** ***ਅੰਬਾਨਾ*** : ਚਮੜਾ, ਖਲ; ਚਮੜੇ ਦਾ ਥੈਲਾ, ਚਮੜੇ ਦਾ ਬਟੂਆ, ਖ਼ੁਰਜੀ; ਮਸ਼ਕ; ਧੌਂਕਣੀ; ਮੋਟਾ ਆਦਮੀ, ਪੇਟੂ; ਨਿਕੰਮਾ।

**انبانِ باد** ***ਅੰਬਾਨ-ਏ-ਬਾਦ*** : ਪੇਟ, ਧੌਂਕਣੀ।

**انبانِبار** ***ਅੰਬਾਨ-ਬਾਰ*** : ਪੇਟੂ, ਮੋਟਾ, ਨਿਕੰਮਾ।

**انبانچه** ***ਅੰਬਾਨਚਾ*** : ਥੈਲੀ।

**انبانِخضر** ***ਅੰਬਾਨ-ਏ-ਖ਼ਿਜ਼ਰ*** : ਲੋਟਾ।

**انبانِسلیمان** ***ਅੰਬਾਨ-ਏ-ਸੁਲੇਮਾਨ*** : ਜਾਦੂ ਦਾ ਥੈਲਾ, ਜਿਸ ਵਿਚੋਂ ਜੋ ਚੀਜ਼ ਚਾਹੋ ਨਿਕਲ ਆਵੇ।

**انبانِشناور** ***ਅੰਬਾਨ-ਏ-ਸ਼ਿਨਾਵਰ*** : ਤਰਨ ਵਾਲੀ ਪੇਟੀ, ਪਾਣੀ ਵਿਚ ਡੁਬਣ ਤੋਂ ਬਚਾਉਣ ਵਾਲੀ ਮਸ਼ਕ।

**انبانِ نفط** ***ਅੰਬਾਨ-ਏ-ਨਫ਼ਤ*** : ਚਮੜੇ ਦਾ ਡੱਬਾ ਜਿਸ ਵਿਚ ਬਰੂਦ ਆਦਿ ਭਰ ਕੇ ਤੇ ਅੱਗ ਲਾ ਕੇ ਦੁਸ਼ਮਣ ਤੇ ਸੁੱਟਦੇ ਹਨ, ਹੱਥ-ਗੋਲਾ।

**انبر** ***ਅੰਬਰ*** : ਚਿਮਟਾ।

**انبره** ***ਅੰਬੁਰਾ*** : ਓਹ ਊਠ ਜਿਸ ਦੇ ਵਾਲ ਝੜ ਗਏ ਹੋਣ, ਦਾਣੇ ਢੋਣ ਵਾਲਾ ਊਠ; ਦੱਰਾ ਦੋ ਪਹਾੜਾਂ ਵਿਚਲਾ ਲਾਂਘਾ; ਚਿਮਟੀ (=ਅੰਬਰ)

**انبساط** ***ਇੰਬਿਸਾਤ*** : ਖੇੜਾ, ਪਰਸੰਨਤਾ; ਖੁਲ੍ਹਣਾ, ਫੈਲਣਾ।

**انبوبه** ***ਅੰਬੂਬਾ*** : ਲੋਟੇ ਦੀ ਟੂਟੀ।

**انبوه** ***ਅੰਬੋਹ*** : ਇਕਠ, ਹਜੂਮ, ਭੀੜ।

**انبوه‌ریش** ***ਅੰਬੋਹ-ਰੀਸ਼*** : ਸੰਘਣੀ ਦਾੜ੍ਹੀ ਵਾਲਾ।

**انبوه‌ناک** ***ਅੰਬੋਹਨਾਕ*** : ਖੁਲ੍ਹਾ, ਵਿਸ਼ਾਲ।

**انبوهی** ***ਅੰਬੋਹੀ*** : ਗਾੜ੍ਹਾਪਨ; ਇਕੱਠ, ਭੀੜ।

**انبه** ***ਅੰਬਾ*** : ਅੰਬ।

**انبیا** ***ਅੰਬੀਯਾ*** : (ਨਬੀ **نبی** ਦਾ ਬੌਹਵਚਨ) ਪੈਗ਼ੰਬਰ, ਨਬੀ, ਰਸੂਲ।

**انبیر** ***ਅੰਬੀਰ*** : ਗੁਲਾਬ; ਰੱਜ, ਢਿਡ ਭਰੇ ਹੋਣ ਦਾ ਭਾਵ; ਮਿਟੀ; ਧਰਮ; ਕਨੂੰਨ, ਸੰਸਥਾ।

**انتباه** ***ਇੰਤਿਬਾਹ*** : ਖ਼ਬਰਦਾਰ ਹੋਣਾ, ਖ਼ਬਰਦਾਰ ਕਰਨਾ, ਨੀਂਦ ਤੋਂ ਜਾਗਣਾ, ਐਲਾਨ, ਵਿਗਿਆਪਨ, ਸੂਚਨਾ।

**انتخاب** ***ਇੰਤਿਖ਼ਾਬ*** : ਚੋਣ, ਚੁਣਨਾ, ਚੋਣ ਕਰਨਾ; ਛਾਂਟਣਾ।

**انتخاب‌آلود** ***ਇੰਤਿਖ਼ਾਬ-ਆਲੂਦ*** , **انتخات‌زده** ***ਇੰਤਿਖ਼ਾਬਜ਼ਦਾ*** : ਚੋਣ।

**انتخابی** ***ਇੰਤਿਖ਼ਾਬੀ*** : ਚੁਣਿਆ ਹੋਇਆ।

**انتساب** ***ਇੰਤਿਸਾਬ*** : ਸਬੰਧਤ ਕੀਤਾ

ਹੋਇਆ, ਸਬੰਧ ਜੋੜਨਾ, ਅੱਗਾ ਪਿਛਾ ਦਸਣਾ; ਸਬੰਧ, ਰਿਸ਼ਤਾ; ਵਾਸਤਾ, ਬੰਸਾਵਲੀ।

انتشار ***ਇੰਤਿਸ਼ਾਰ*** : ਫੈਲ ਜਾਣਾ, ਪਰਸਾਰ ਕਰਨਾ, ਨਸ਼ਰ ਕਰਨਾ; ਪਰਸਾਰ, ਪਰਚਾਰ, ਗੜਬੜ, ਹੰਗਾਮਾ, ਪਰੇਸ਼ਾਨੀ, ਘਬਰਾਹਟ, ਫਿਕਰ; ਸ਼ੈਹਵਤ।

انتظار ***ਇੰਤਿਜ਼ਾਰ*** : ਰਾਹ ਵੇਖਣਾ, ਉਡੀਕਣਾ, ਆਸ ਰਖਣਾ; ਉਡੀਕ, ਆਸ, ਉਮੀਦ।

انتظارآمیز ***ਇੰਤਿਜ਼ਾਰ-ਆਮੇਜ਼*** : ਉਡੀਕ-ਸੈਹਤ, ਆਸ ਨਾਲ ਭਰਪੂਰ।

انتظارکش ***ਇੰਤਿਜ਼ਾਰ-ਕਸ*** : ਉਡੀਕਵਾਨ।

انتظام ***ਇੰਤਿਜ਼ਾਮ*** : ਬੰਦੋਬਸਤ ਕੀਤਾ ਜਾਣਾ, ਸੂਤਰ-ਬੱਧ ਹੋਣਾ, ਲੜੀ ਵਿਚ ਪਰੋਤੇ ਜਾਣਾ, ਕੰਮ ਦਾ ਠੀਕ ਹੋਣਾ; ਪਰਬੰਧ, ਨੇਮ, ਤਰਤੀਬ, ਤਦਬੀਰ।

انتقاد ***ਇੰਤਿਕ਼ਾਦ*** : ਨਕਦ ਲੈਣਾ, ਭੋਹ 'ਚੋਂ ਦਾਣੇ ਅੱਡ ਕਰਨਾ, ਗ਼ਲਾ ਸਾਫ਼ ਕਰਨਾ: ਪਰਖਣਾ, ਪੜਚੋਲ ਕਰਨਾ, ਟਿਪਣੀ ਦੇਣਾ।

انتقال ***ਇੰਤਿਕ਼ਾਲ*** : ਇਕ ਥਾਂ ਤੋਂ ਦੂਜੇ ਥਾਂ ਬਦਲਨਾ, ਬਦਲੀ, ਨਕਲ ਕਰਨਾ; ਉਲਥਾਉਣਾ, ਅਨੁਵਾਦ ਕਰਨਾ; ਜਲਾਵਤਨੀ, ਮੁਲਕ ਬਦਰ ਕਰਨ ਦੀ ਕਿਰਿਆ, ਮੌਤ।

انتقال‌کننده ***ਇੰਤਿਕ਼ਾਲ-ਕੁਨਿੰਦਾ*** : ਇੰਤਿਕਾਲ ਕਰਨ ਵਾਲਾ, ਬਦਲਨ ਵਾਲਾ।

انتقال‌گیرنده ***ਇੰਤਿਕ਼ਾਲ-ਗੀਰਿੰਦਾ*** : ਜਿਸ ਦੇ ਨਾਮ ਇੰਤਿਕਾਲ ਹੋਇਆ ਹੋਵੇ।

انتقال‌نامه ***ਇੰਤਿਕ਼ਾਲ-ਨਾਮਾ*** : ਜ਼ਮੀਨ ਦੀ ਬਦਲੀ ਦਾ ਕਾਗਜ਼।

انتقالی ***ਇੰਤਿਕ਼ਾਲੀ*** : ਜਾਇਦਾਦ ਜਾਂ ਜ਼ਮੀਨ ਦੇ ਤਬਾਦਲੇ ਦੀ ਕਿਰਿਆ।

انتقالی‌رسوم ***ਇੰਤਿਕ਼ਾਲੀ ਰਸੂਮ*** : ਇੰਤਿਕਾਲ ਦੀ ਫ਼ੀਸ।

انتقام ***ਇੰਤਿਕ਼ਾਮ*** : ਬਦਲਾ ਲੈਣਾ, ਵੈਰ ਕੱਢਣਾ, ਮੰਦਾ ਚੰਗਾ ਕੈਹਣਾ; ਬਦਲਾ, ਵੈਰ।

انتکاس ***ਇੰਤਿਕਾਸ*** : ਉਲਟਾ ਹੋਣਾ, ਉਲਟ ਜਾਣਾ, ਮੂਧੇ ਮੂੰਹ ਹੋਣਾ।

انتها ***ਇੰਤਿਹਾ*** : ਅੰਤ, ਅਖ਼ੀਰ, ਆਖ਼ਰੀ ਹੱਦ ਜਾਂ ਸੀਮਾ, ਅੰਤਲਾ ਸਿਰਾ; ਸੰਪੂਰਨਤਾ, ਸਮਾਪਤੀ।

انثیٰ ***ਅਨਸਾ*** : ਮਾਦਾ, ਇਸਤਰੀ।

انجام ***ਅੰਜਾਮ*** : ਅਖੀਰ, ਅੰਤ ਹੱਦ, ਸੀਮਾ, ਨਤੀਜਾ; ਜ਼ਮੀਮਾ, ਪਰੀਸ਼ਿਸ਼ਟ; ਦੁੱਖ, ਸੋਗ।

انجام‌یافت ***ਅੰਜਾਮ-ਯਾਫ਼ਤ*** : ਏਹ ਸਾਰਾ ਖਤਮ ਹੋ ਗਿਆ।

انجبار ***ਅੰਜਬਾਰ***, ***ਇੰਜਬਾਰ*** : ਇਕ ਬੂਟੀ ਜੋ ਦਰਿਆ ਫ਼ਰਾਤ ਦੇ ਕੰਢੇ ਉਗਦੀ ਹੈ ਤੇ ਜਿਸ ਦਾ ਸ਼ਰਬਤ ਬਣਦਾ ਹੈ।

انجبین ***ਅੰਜਬੀਨ*** : (ਫ਼ਾਰਸੀ ਦੇ ਅੰਗਬੀਨ انگبین ਦਾ ਅਰਬੀ ਰੂਪ) ਸ਼ੈਹਦ।

انجزاب ***ਇੰਜਿਜ਼ਾਬ*** : ਜਜ਼ਬ ਹੋਣਾ, ਖਿੱਚਿਆ ਜਾਣਾ, ਤੇਜ਼ ਚਲਣਾ, ਖਿੱਚ, ਰੁਚੀ, ਝੁਕਾ; ਪਿਆਰ, ਸਨੇਹ।

انجلا ***ਇੰਜਿਲਾ*** : ਰੋਸ਼ਨ ਹੋਣਾ, ਸਾਫ਼ ਹੋਣਾ, ਗ਼ਮ ਦੂਰ ਹੋਣਾ, ਦੁਖ ਜਾਂਦੇ ਰੈਹਣਾ; ਬੇਵਤਨ ਹੋਣਾ, ਦੇਸ਼ ਬਦਰ ਹੋਣਾ।

انجم ***ਅੰਜੁਮ*** : (ਨਜਮ نجم ਦਾ ਬੌਹਵਚਨ) ਸਤਾਰੇ।

انجم‌روز ***ਅੰਜੁਮ-ਏ-ਰੋਜ਼***,
انجم‌سوز ***ਅੰਜੁਮ-ਏ-ਸੋਜ਼*** : ਸੂਰਜ।

انجم‌سپاه ***ਅੰਜੁਮ-ਸਿਪਾਹ*** : ਤਾਰਿਆਂ ਜਿੱਡਾ ਲਸ਼ਕਰ, ਭਾਰੀ ਲਸ਼ਕਰ।

انجم‌شکوه ***ਅੰਜੁਮ-ਸ਼ਿਕੋਹ*** : ਸਤਾਰਿਆਂ ਵਰਗੀ ਸ਼ਾਨ ਵਾਲਾ।

انجم‌شناس ***ਅੰਜੁਮ-ਸ਼ਿਨਾਸ*** : ਨਜੂਮੀ; ਚੌਕੀਦਾਰ।

انجم‌کده ***ਅੰਜੁਮ-ਕਦਾ*** : ਸਤਾਰਿਆਂ ਨਾਲ ਭਰਿਆ ਹੋਇਆ ਬਾਗ਼ ਜਿਸ ਵਿਚ ਸਤਾਰਿਆਂ ਵਾਂਗ ਫੁੱਲ ਖਿੜੇ ਹੋਣ।

انجمن ***ਅੰਜੁਮਨ*** : ਜਮਾਤ, ਸੰਸਥਾ, ਸਭਾ; ਲੋਕਾਂ ਦੇ ਇਕਤਰ ਹੋਣ ਦੀ ਜਗ੍ਹਾ; ਭੀੜ, ਇੱਕਠ।

انجمن‌افروز ***ਅੰਜੁਮਨ-ਅਫ਼ਰੋਜ਼*** : ਸਭਾ ਦੀ ਰੌਣਕ।

انجمن‌سایٔ ***ਅੰਜੁਮਨ-ਸਾਯ*** : ਸਾਥੀ, ਬੇਲੀ।

انجمن‌طراز ***ਅੰਜੁਮਨ-ਤਰਾਜ਼*** : ਸਭਾ ਦਾ ਗੈਹਣਾ, ਮਜਲਸ ਦੀ ਰੌਣਕ।

انجمن‌کردن ***ਅੰਜੁਮਨ ਕਰਦਨ*** : ਇੱਕਠ ਕਰਨਾ।

انجمنِ‌کهکشاں ***ਅੰਜੁਮਨ-ਏ-ਕਹਕਸ਼ਾਂ*** : ਅਕਾਸ਼-ਗੰਗਾ।

انجمن‌گاہ ***ਅੰਜੁਮਨਗਾਹ*** : ਮਜਲਸ ਦੀ ਥਾਂ।

انجمن‌گردوں پیما ***ਅੰਜੁਮਨ-ਏ-ਗਰਦੂੰ ਪੈਮਾ*** : ਸਤ ਸਤਾਰੇ, ਸਤ ਰਿਸ਼ੀ।

انجن ***ਅੰਜਨ*** : ਪੀਸਿਆ ਹੋਇਆ ਸੁਰਮਾ।

انجیر ***ਅੰਜੀਰ*** , انجیرہ ***ਅੰਜੀਰਾ*** : ਮਸ਼ਹੂਰ ਰੁਖ ਤੇ ਉਸ ਦਾ ਫਲ; ਮੋਰੀ।

انجیل ***ਇੰਜੀਲ*** : ਖ਼ੁਸ਼ਖ਼ਬਰੀ; ਅਸਮਾਨੀ ਪੁਸਤਕ ਜੇਹੜੀ ਹਜ਼ਰਤ ਈਸਾ ਤੇ ਨਾਜ਼ਿਲ ਹੋਈ; ਈਸਾਈਆਂ ਦਾ ਧਾਰਮਕ ਗਰੰਥ।

انجیلی ***ਇੰਜੀਲੀ***, اہلِ‌انجیل ***ਅਹਲ-ਏ-ਇੰਜੀਲ*** : ਇੰਜੀਲ ਨੂੰ ਮੰਨਣ ਵਾਲੇ, ਈਸਾਈ।

انحراف ***ਇਨਹਿਰਾਫ਼*** : ਮੁੜਨਾ, ਵਿਰੁਧ ਹੋਣਾ, ਸੰਕੋਚ ਕਰਨਾ, ਬਚਣਾ; ਬਦਲਣਾ; ਨਾਫ਼ਰਮਾਨੀ, ਹੁਕਮ-ਅਦੂਲੀ, ਇਨਕਾਰ, ਮੁਖ਼ਾਲਫ਼ਤ, ਬਗ਼ਾਵਤ; ਟੇਢੀ ਚਾਲ, ਭੈੜੀ ਆਦਤ; ਨੁਕਸ, ਬੀਮਾਰੀ।

انحصار ***ਇੰਨਹਿਸਾਰ*** : ਨਿਰਭਰ ਹੋਣਾ, ਅਧਾਰਤ ਹੋਣਾ; ਘਿਰ ਜਾਣਾ, ਕਿਲ੍ਹੇਬੰਦ ਹੋ ਜਾਣਾ, ਰੁਕ ਜਾਣਾ, ਕਿਸੇ ਵਿਚ ਸਮਾ ਜਾਣਾ; ਘੇਰਾ, ਰੋਕ, ਕਿਲ੍ਹਾਬੰਦੀ; ਬੰਦਸ਼, ਮਨਾਹੀ; ਅਧਾਰ।

انحطاط ***ਇਨਹਿਤਾਤ*** : ਥੱਲੇ ਲੈਹਣਾ, ਘਟ ਜਾਣਾ, ਘਾਟੇ ਵਲ ਜਾਣਾ, ਨਿਰਖ ਦਾ ਘਟ ਜਾਣਾ; ਕਮੀ, ਘਾਟ; ਪਤਨ।

اند ***ਅੰਦ*** : ਥੋੜ੍ਹੇ, ਕਈ; ਇਤਨਾ, ਕਿੰਨਾਂ, ਬੌਹਤ ਸਾਰੇ, ਕਿੰਨੇ ਹੀ; ਤਿੰਨ ਤੋਂ ਨੌਂ ਤਕ; ਅਣਗਿਣਤ ਅੰਕੜੇ, ੫੦੦ ਤੋਂ ੧੫੦੦੦ ਤਕ ਦੇ ਸਾਲਾਂ ਦਾ ਸਮਾਂ, ਉਮੀਦ, ਧੰਨਵਾਦ, ਸ਼ਕ ਜਾਂ ਹੈਰਾਨੀ ਨਾਲ ਗੱਲ ਕਰਨਾ।

انداختن ***ਅੰਦਾਖ਼ਤਨ*** : ਪਾਉਣਾ, ਸੁੱਟਣਾ; ਬਣਾਉਣਾ, ਸੰਵਾਰਨਾ; ਵਿਛਾਉਣਾ; ਬਾਹਰ ਕਢਣਾ; ਅੰਦਰ ਕਰਨਾ, ਖਿੰਡਾਉਣਾ, ਖਲਾਰਨਾ, ਤੋਪ ਜਾਂ ਗੋਲੀ ਚਲਾਉਣਾ।

اندار ***ਅੰਦਾਰ*** : ਕਹਾਣੀ, ਅਫ਼ਸਾਨਾ, ਗਲਪ।

انداز ***ਅੰਦਾਜ਼*** : ਅਨੁਮਾਨ, ਤਖ਼ਮੀਨਾ; ਮਾਪ, ਨਾਪ. ਪੈਮਾਨਾ, ਮਾਪਦੰਡ, ਕਦਰ, ਮਰਤਬਾ, ਰੁਤਬਾ; ਤੌਰ, ਤਰੀਕਾ, ਨਖ਼ਰਾ; ਇਰਾਦਾ, ਨਿਸਚਾ; ਮੰਤਵ, ਮਨੋਰਥ।

اندازہ ***ਅੰਦਾਜ਼ਾ*** : ਅਨੁਮਾਨ, ਤਖ਼ਮੀਨਾ; ਮਾਪ, ਤੋਲ; ਮਿਕਦਾਰ, ਪੈਮਾਨਾ, ਅਨੁਮਾਨ, ਯੋਗ, ਸਮਾਨਤਾ; ਨਕਲ, ਨਮੂਨਾ।

اندازہ‌گیر ***ਅੰਦਾਜ਼ਾ-ਗੀਰ*** : ਅੰਦਾਜ਼ਾ ਲਾਉਣ ਵਾਲਾ, ਅਨੁਮਾਨ-ਕਰਤਾ।

اندام ***ਅੰਦਾਮ*** : ਸਰੀਰ; ਜੁਸਾ, ਕਦ, ਅੰਗ, ਜੋੜ; ਨਿਯਮ; ਅੰਗਾਂ ਦੀ ਇਕਸਾਰਤਾ, ਸੁੰਦਰਤਾ; ਨਿਯਮ; ਰੋਸ਼ਨ, ਸਜਿਆ ਹੋਇਆ; ਚੰਗਾ ਅਸਲਾ, ਵੇਹੜਾ, ਘਰ ਅਗੇ ਖੁਲ੍ਹਾ ਮੈਦਾਨ।

اندامِ‌دانا ***ਅੰਦਾਮ-ਏ-ਦਾਨਾ*** : ਅਗਲੀ ਉਂਗਲ।

اندامِ‌نہانی ***ਅੰਦਾਮ-ਏ-ਨਿਹਾਨੀ***: ਗੁਪਤ ਅੰਗ।

اندر ***ਅੰਦਰ*** : (ਅੰਦਰੂਨ ਦਾ ਸੰਖਿਪਤ ਰੂਪ ਹੈ) ਵਿਚ, ਵਿਚਕਾਰ।

انداب ***ਅੰਦਰਾਬ*** , ***ਇੰਦਰਾਬ*** : ਖ਼ੁਰਾਸਾਨ ਤੇ ਹਿੰਦੁਸਤਾਨ ਦੀ ਸੀਮਾ ਤੇ ਇਕ ਸ਼ੈਹਰ ਜੋ ਗਜ਼ਨੀ ਦੇ ਨੇੜੇ ਹੈ; ਗੀਲਾਨ ਦੇ ਇਕ ਸ਼ੈਹਰ ਦਾ ਨਾਮ; ਬਦਖ਼ਸ਼ਾਂ ਦਾ ਇਕ ਸ਼ੈਹਰ।

اندراج ***ਇੰਦਿਰਾਜ*** : ਇਕਠਾ ਕੀਤਾ ਜਾਂ ਲਪੇਟਿਆ ਜਾਣਾ; ਦਰੂਜ ਕੀਤਾ ਜਾਣਾ, ਦਰਜ ਹੋਣਾ; ਐਂਟਰੀ (ਕੋਸ਼ ਜਾਂ ਰਜਿਸਟਰ ਦੀ); ਲਿਖਿਆ ਜਾਣਾ।

اندران ***ਅੰਦਰਾਨ*** : (ਅੰਦਰ اندر + ਆਨ آن ਦਾ ਸੰਖਿਪਤ ਰੂਪ ਹੈ) ਉਸ ਵਿਚ।

اندربائی ***ਅੰਦਰ ਬਾਇ*** , اندربایست ***ਅੰਦਰ ਬਾਜਿਸਤ*** : ਅਵੱਸ਼ਕ; ਜ਼ਰੂਰਤ, ਹਾਜਤ; ਜ਼ਰੂਰੀ ਸ਼ੈ।

اندربیگ ***ਅੰਦਰ ਬੇਗ*** : ਵੱਡਿਆਂ ਮਹਾਨ ਆਦਮੀਆਂ ਜਾਂ ਅਧਕਾਰੀਆਂ ਵਿਚ ਪਰਵਾਨ

ਕੀਤਾ ਗਿਆ।

**اندرجاه** ***ਅੰਦਰ ਜਾਹ*** : ਅੰਦਰਲੀ ਥਾਂ; ਵਾਧੂ ਦਿਨ, ਜਿਸ ਨਾਲ ਪੰਜ ਦਿਨ ਹੋਰ ਮਿਲਾ ਕੇ ਈਰਾਨੀ ਸਾਲ ਦੇ ਬਾਰਾਂ ਮਹੀਨੇ ਤੀਹ ਦਿਨਾਂ ਦੇ ਇਕ ਬਰਾਬਰ ਕੀਤੇ ਜਾਂਦੇ ਹਨ।

**اندرخوار** ***ਅੰਦਰ-ਖ਼੍ਵਾਰ*** , **اندرخور** ***ਅੰਦਰ-ਖ਼ੁਰ***, **اندرخورا** ***ਅੰਦਰ-ਖ਼ੁਰਾ***, **اندرخورد** ***ਅੰਦਰ-ਖ਼ੁਰਦ***, **اندرخورند** ***ਅੰਦਰ-ਖ਼ੁਰੰਦ*** : ਯੋਗ, ਉਚਤ; ਸੁੰਦਰ, ਸੋਹਣਾ।

**اندرز** ***ਅੰਦਰਜ਼*** : ਅੰਤਮ ਵਸੀਅਤ; ਨਸੀਹਤ, ਸਿਖਿਆ, ਲਿਖਤ, ਪੁਸਤਕ।

**اندركشيدن** ***ਅੰਦਰ ਕਸ਼ੀਦਨ*** : ਪੌਹਚਣਾ, ਜਾਣਾ, ਅਪੜਨਾ; ਚੜ੍ਹਾਈ ਕਰਨਾ, ਲਸ਼ਕਰ ਨਾਲ ਚੜ੍ਹਨਾ; ਫੌਜ ਭੇਜਣਾ।

**اندرگاهان** ***ਅੰਦਰ-ਗਾਹਾਨ*** : ਵਿਚਕਾਰਲਾ ਸਮਾਂ, ਦਰਮਿਆਨਾ ਵਕਫ਼ਾ: ਪੰਜ ਵਧਾਏ ਗਏ ਦਿਨ ਜਿਨ੍ਹਾਂ ਨਾਲ ਈਰਾਨੀ ਸਾਲ ਪੂਰਾ ਹੁੰਦਾ ਹੈ।

**اندروا** ***ਅੰਦਰਵਾ*** **اندروار** ***ਅੰਦਰਵਾਰ*** , **اندرواه** ***ਅੰਦਰਵਾਹ*** , **اندرواى** ***ਅੰਦਰਵਾਇ*** : ਉਲਟਾ, ਮੂਧਾ, ਹੈਰਾਨ, ਪਰੇਸ਼ਾਨ; ਇਛਕ, ਲੋੜਵੰਦ; ਇਛਾ; ਲੋੜ।

**اندروس** ***ਅੰਦਰੂਸ*** : 'ਹਾਰੂ' ਦੇ ਪਰੇਮੀ ਦਾ ਨਾਮ, ਯੂਨਾਨੀ ਪਰੀਤ ਕਹਾਣੀ ਹੀਰੋ ਲੀਆਂਦਰ ਦੇ ਈਰਾਨੀ ਰੂਪਾਂਤਰ ਵਿਚ ਹਾਰੂ (ਹੀਰੋ) ਦਾ ਪਰੇਮੀ।

**اندرون** ***ਅੰਦਰੂਨ*** : ਅੰਦਰ, ਵਿਚ, ਵਿਚਕਾਰ; ਹਿਰਦਾ, ਅੰਦਰਲਾ; ਜਨਾਨਖ਼ਾਨਾ।

**اندررفتن** ***ਅੰਦਰ ਰਫ਼ਤਨ***, **در اندرون رفتن** ***ਦਰ ਅੰਦਰੂਨ ਰਫ਼ਤਨ*** : ਅੰਦਰ ਜਾਣਾ, ਪਰਵੇਸ਼ ਕਰਨਾ।

**اندرونه** ***ਅੰਦਰੂਨਾ***: ਚਾਦਰ; ਕਮੀਜ਼, ਫਤੂਹੀ; ਤਖ਼ਤਾ।

**اندرونى** ***ਅੰਦਰੂਨੀ*** : ਅੰਦਰਲਾ, ਵਿਚਲਾ; ਬਰੀਕ ਮਲਮਲ।

**اندرهست** ***ਅੰਦਰਹਸਤ*** : ਜੰਗਲੀ ਕੇਸਰ।

**اندرى** ***ਅੰਦਰੀ*** : ਮੋਟੀ ਤੇ ਸਖ਼ਤ ਰਸੀ।

**اندريمان** ***ਅੰਦਰੀਮਾਨ*** : ਤੂਰਾਨ ਦੇ ਇਕ ਪੈਹਲਵਾਨ ਦਾ ਨਾਮ, ਜੇਹੜਾ ਅਫ਼ਰਾਸੀਯਾਬ ਦੇ ਵੇਲੇ ਹੋਇਆ ਸੀ। ਏਹ ਪੈਹਲਵਾਨ ਗੁਰਗੀਨ ਦੇ ਹਥੋਂ ਮਾਰਿਆ ਗਿਆ।

**اندريں** ***ਅੰਦਰੀਂ*** : ( ਅੰਦਰ+ਈਂ=; **اندرايں** ) ਇਸ ਵਿਚ, ਇਸ ਦੇ ਅੰਦਰ।

**اندفاع** ***ਇੰਦਿਫ਼ਾਅ*** : ਦਫ਼ਾ ਹੋਣਾ, ਦੂਰ ਹੋਣਾ: ਵਰਜਿਆ ਹੋਇਆ; ਧਕਾ ਖਾਣਾ; ਘਿਰਨਾ।

**اندک** ***ਅੰਦਕ*** : ਥੋੜ੍ਹਾ, ਛੋਟਾ, ਨਿਕਾ।

**اندک‌اندک** ***ਅੰਦਕ ਅੰਦਕ*** : ਥੋੜ੍ਹਾ ਥੋੜ੍ਹਾ ਕਰਕੇ, ਬੌਹਤ ਘੱਟ।

**اندکخرد** ***ਅੰਦਕ ਖ਼ਿਰਦ***: ਥੋੜ੍ਹੀ ਅਕਲ ਵਾਲਾ।

**اندکسال** ***ਅੰਦਕ ਸਾਲ*** : ਛੋਟੀ ਉਮਰ ਦਾ।

**اندکشمار** ***ਅੰਦਕ ਸ਼ੁਮਾਰ*** : ਗਿਣਤੀ ਜਾਂ ਮਾਤਰਾ ਵਿਚ ਥੋੜ੍ਹਾ।

**اندکمال** ***ਅੰਦਕ ਮਾਲ*** : ਥੋੜ੍ਹੀ ਪੂੰਜੀ ਵਾਲਾ, ਗ਼ਰੀਬ।

**اندکى** ***ਅੰਦਕੀ*** : ਥੋੜ੍ਹਾ; ਥੋੜ੍ਹੀ ਚਿਰ ਵਿਚ; ਘਾਟ, ਥੁੜ੍ਹ।

**بەاندکضمان** ***ਬ-ਅੰਦਕ ਜ਼ਮਾਨ*** : ਥੋੜ੍ਹੇ ਸਮੇਂ ਵਿਚ; ਜਲਦੀ ਹੀ।

**اندگان** ***ਅੰਦਗਾਨ*** : ਸਮਰਕੰਦ ਤੇ ਚੀਨ ਦੇ ਵਿਚਕਾਰ ਦਾ ਮੁਲਕ ਤੇ ਇਕ ਸ਼ੈਹਰ : ਅੰਦਜਾਨ ਫ਼ਰਖ਼ਾਨਾ ਦੀ ਰਾਜਧਾਨੀ ਤੇ ਤੁਰਕਿਸਤਾਨ ਦਾ ਪਰਸਿਧ ਸ਼ੈਹਰ ਹੈ।

**اندلس** ***ਅੰਦਲੁਸ*** : ਇਕ ਮੁਲਕ ਦਾ ਨਾਮ, ਜਿਸ ਨੂੰ ਪੈਹਲੀ ਸਦੀ ਹਿਜਰੀ (710 ਈ.) ਦੇ ਅਖੀਰ ਵਿਚ ਤਾਰਿਕ ਬਿਨ-ਜ਼ਿਯਾਦ ਦੀ ਅਗਵਾਈ ਹੇਠ ਅਲਵਲੀ ਦੇ ਸਮੇਂ ਅਰਬਾਂ ਨੇ ਫ਼ਤੇਹ ਕਰ ਲਿਆ; ਸਤ ਸੌ ਸਾਲ ਤਕ ਇਸ ਉਪਰ ਅਰਬਾਂ ਦਾ ਰਾਜ ਰਿਹਾ।

**اندمال** ***ਇੰਦਿਮਾਲ*** : ਜ਼ਖਮ ਦਾ ਭਰਨਾ, ਜ਼ਖਮ ਦਾ ਠੀਕ ਹੋ ਜਾਣਾ: ਸ਼ਫ਼ਾ, ਤੰਦਰੁਸਤੀ।

**اندوختن** ***ਅੰਦੋਖ਼ਤਨ*** : ਇਕੱਠਾ ਕਰਨਾ;

انديشہگاہ *ਅੰਦੇਸ਼ਾਗਾਹ,* انديشہمند *ਅੰਦੇਸ਼ਮੰਦ,* انديشہناک *ਅੰਦੇਸ਼ਾਨਾਕ* : ਫ਼ਿਕਰਮੰਦ, ਵਿਚਾਰਵਾਨ, ਗ਼ਮਗੀਨ।

انديشہگاری *ਅੰਦੇਸ਼ਾਗਾਰੀ* : ਸੋਚ, ਵਿਚਾਰ, ਫ਼ਿਕਰਮੰਦੀ।

انديشيدگی *ਅੰਦੇਸ਼ੀਦਗੀ* : ਫ਼ਿਕਰ, ਸੋਚ, ਵਿਚਾਰ।

انديشيدن *ਅੰਦੇਸ਼ੀਦਨ* : ਸੋਚਣਾ, ਵਿਚਾਰਨਾ, ਫ਼ਿਕਰ ਕਰਨਾ।

انديک *ਅੰਦੀਕ* : ਇੱਛਾ ਦਾ ਸੂਚਕ ਸ਼ਬਦ, ਕਾਸ਼; ਇੱਛਾ, ਆਸ, ਉਮੀਦ; ਇਸ ਲਈ, ਇਸ ਕਰਕੇ; ਹੋ ਸਕਦਾ ਹੈ।

انزار *ਇਨਜ਼ਾਰ* : ਨਸੀਹਤ ਕਰਨਾ, ਸਾਵਧਾਨ ਕਰਨਾ; ਡਰਾਉਣਾ, ਡਰਨਾ; ਤੰਬੀਹ, ਚੇਤਾਵਨੀ।

انزال *ਇਨਜ਼ਾਲ* : ਉਤਾਰਨਾ, ਲਾਹੁਣਾ, ਲੈਹਣਾ, ਉਤਾਰਨਾ; ਵੀਰਜ ਦਾ ਖ਼ਾਰਜ ਹੋਣਾ।

انزوا *ਇਨਜ਼ਿਵਾ* : ਕਿਸੇ ਗੁੱਠੇ ਬੈਹਣਾ, ਕਿਨਾਰੇ ਹੋ ਜਾਣਾ, ਦੁਨੀਆ ਤੋਂ ਅੱਡ ਹੋ ਜਾਣਾ, ਕਿਨਾਰਾਕਸ਼ੀ।

انس *ਅਨਸ* : ਹਜ਼ਰਤ ਮੁਹੰਮਦ ਦਾ ਇਕ ਪਿਆਰਾ ਸਹਾਬੀ (ਸਾਥੀ) ਜਿਸ ਨੇ ਵੀਹ ਸਾਲ ਦੀ ਆਯੂ ਵਿਚ ਇਸਲਾਮ ਵਿਚ ਪਰਵੇਸ਼ ਕੀਤਾ ਤੇ ਰਸੂਲ ਦੀ ਸੇਵਾ ਵਿਚ ਰਿਹਾ। ਅੰਤ ਇਕ ਸੌ ਤੀਹ ਸਾਲ ਦੀ ਆਯੂ ਭੋਗ ਕੇ ੯੧ ਹਿਜਰੀ ਵਿਚ ਕਾਲਵਸ ਹੋਇਆ।

انس *ਇਨਸ* : ਮਨੁਖ, ਮਨੁਖ-ਮਾਤਰ।

انس *ਉਨਸ* : ਪਿਆਰ, ਪਰੇਮ, ਯਾਰੀ, ਖ਼ੁਸ਼ੀ।

انسا *ਇਨਸਾ* : ਭੁੱਲ ਜਾਣਾ, ਭੁਲਾਉਣਾ।

انسا *ਉਨਸਾ* : (ਅਨੀਸ انيس ਦਾ ਬੌਹਵਚਨ) ਸੰਗੀ, ਸਾਥੀ।

انساب *ਅਨਸਾਬ* : (ਨਸਬ نسب ਦਾ ਬੌਹਵਚਨ) ਜੱਦੀ ਰਿਸ਼ਤੇ, ਵਡੇ ਵਡੇਰੇ, ਪੁਸ਼ਤਾਂ, ਜੱਦਾਂ।

انسان *ਇਨਸਾਨ* : ਮਨੁੱਖ, ਮਨੁੱਖ ਮਾਤਰ; ਅੱਖ ਦੀ ਪੁਤਲੀ।

ਜੋੜਨਾ; ਕਰਜ਼ ਅਦਾ ਕਰਨਾ।

اندوختہ *ਅੰਦੋਖ਼ਤਾ* : ਪਰਾਪਤ ਕੀਤਾ, ਇਕਠਾ ਕੀਤਾ; ਲਾਭ, ਪਰਾਪਤੀ; ਜਮ੍ਹਾਂ ਕੀਤਾ ਮਾਲ, ਖ਼ਜ਼ਾਨਾ।

اندوختہہا *ਅੰਦੋਖਤਾਹਾ* : ਫ਼ਾਇਦੇ।

اندوخش *ਅੰਦੋਖ਼ਿਸ਼* : ਨਫ਼ਾ, ਫ਼ਾਇਦਾ; ਤਨਖਾਹ।

اندودن *ਅੰਦੂਦਨ* : ਲਿਖਣਾ, ਲਪੇਟਣਾ; ਮਲੱਮਾ ਕਰਨਾ; ਪਲਾਸਟਰ, ਸੀਮੈਂਟ; ਮੱਲ੍ਹਮ।

اندون *ਅੰਦੂਨ* : اندودن ਅੰਦੂਦਨ ਦਾ ਸੰਖਿਪਤ ਰੂਪ।

اندوہ *ਅੰਦੋਹ* : ਗ਼ਮ, ਸ਼ੋਕ, ਤਕਲੀਫ਼, ਦੁਖ।

اندوہخوردن *ਅੰਦੋਹ ਖ਼ੁਰਦਨ* : ਪਰੇਸ਼ਾਨ ਹੋਣਾ, ਦੁਖੀ ਹੋਣਾ।

اندوہگسار *ਅੰਦੋਹਗੁਸਾਰ,* اندوہگن *ਅੰਦੋਹਗਿਨ* : ਦੁਖ ਤਕਲੀਫ਼ ਦੂਰ ਕਰਨ ਵਾਲਾ, ਦੁਖ ਨਿਵਾਰਨ।

اندوہگين *ਅੰਦੋਹਗੀਨ,* اندوہناک *ਅੰਦੋਹਨਾਕ* : ਦੁਖੀ, ਸ਼ੋਕਮਈ।

اندوہناکی *ਅੰਦੋਹਨਾਕੀ* : ਦੁਖ, ਸ਼ੋਕ।

اندوہان *ਅੰਦੂਹਾਨ* : (ਅੰਦੋਹ/ਅੰਦੂਹ اندہ ਦਾ ਬੌਹਵਚਨ) ਚਿੰਤਾਵਾਂ।

اندی *ਅੰਦੀ* : ਵਿਸ਼ੇਸ਼ ਕਰਕੇ, ਮੁਖ ਤੌਰ 'ਤੇ; ਸ਼ਾਇਦ ਹੋ ਸਕਦਾ ਹੈ; ਨਾਲ ਹੀ; ਹੈਰਾਨੀ, ਆਸ।

انديدن *ਅੰਦੀਦਨ* : ਹੈਰਾਨੀ ਪਰਗਟ ਕਰਨਾ; ਹੌਲੀ ਗੱਲ ਕਰਨਾ (ਸ਼ੱਕ ਕਾਰਨ), ਮੁਹਮਲ ਗੱਲ ਕਰਨਾ; ਸੁਸਤ ਹੋਣਾ।

انديش *ਅੰਦੇਸ਼* : ਸੋਚ।

انديشمند *ਅੰਦੇਸ਼ਮੰਦ* : ਸੋਚਣ ਵਾਲਾ।

انديشناک *ਅੰਦੇਸ਼ਨਾਕ* : ਗ਼ਮਗੀਨ।

انديشہ *ਅੰਦੇਸ਼ਾ* : ਫਿਕਰ, ਸੋਚ, ਵਿਚਾਰ, ਖਿਆਲ; ਡਰ, ਖ਼ੌਫ਼, ਸ਼ਕ, ਤੌਖਲਾ।

انديشہسنج *ਅੰਦੇਸ਼ਾ-ਸੰਜ* : ਫਿਕਰ ਕਰਨਾ ਵਾਲਾ; ਦੁਖ ਉਤੇ ਵਿਚਾਰ ਕਰਨ ਵਾਲਾ।

**انسانعین** ***ਇਨਸਾਨ-ਏ-ਐਨ*** : ਅੱਖ ਦੀ ਪੁਤਲੀ।

**انسانیت** ***ਇਨਸਾਨੀਯਤ*** : ਮਨੁਖਤਾ; ਅਦਬ, ਤਮੀਜ਼, ਸਾਊਪੁਣਾ।

**انسداد** ***ਇਨਸਿਦਾਦ*** : ਬੰਦ ਕਰ ਦੇਣਾ, ਬੰਦ ਹੋਣਾ, ਰੁਕ ਜਾਣਾ, ਰੋਕ-ਥਾਮ, ਰੁਕਾਵਟ; ਬੰਦੋਬਸਤ।

**انسی** ***ਇਨਸੀ*** : ਮਨੁੱਖ, ਅੰਦਰਲਾ ਹਿਸਾ, ਅੰਦਰਲਾ ਪਾਸਾ, ਹਰ ਅੰਕ ਦਾ ਅੰਦਰਲਾ ਭਾਗ ਜਾਂ ਨੇੜੇ ਦਾ ਹਿਸਾ ਜਿਸ ਦੇ ਉਲਟ ਬਾਹਰਲੇ ਹਿਸੇ ਨੂੰ 'ਵੈਹਸ਼ੀ' ਕੈਂਹਦੇ ਹਨ; ਸੱਜਾ ਪਾਸਾ; ਕਲਮ ਦੀ ਉਪਰਲੀ ਜੀਭ।

**انشا** ***ਇਨਸ਼ਾ*** : ਪੈਦਾ ਕਰਨਾ, ਉਤਪਤੀ ਕਰਨਾ; ਲਿਖਣਾ, ਰਚਣਾ, ਬਣਾਉਣਾ; ਮੌਲਕ ਲਿਖਤ; ਖ਼ਤ ਲਿਖਣ ਦੀ ਸ਼ੈਲੀ; ਮਨਤਕ ਜਾਂ ਤਰਕ-ਸ਼ਾਸਤਰ ਵਿਚ ਓਹ ਲਿਖਤ ਜਾਂ ਬੋਲ ਜਿਨ੍ਹਾਂ ਵਿਚ ਸੱਚ ਜਾਂ ਝੂਠ ਕੋਈ ਵੀ ਸੰਭਵ ਨਾ ਹੋਵੇ।

**انشاپردازی** ***ਇਨਸ਼ਾਪਰਦਾਜ਼ੀ*** : ਸ਼ੈਲੀ ਦੀ ਸ਼ਾਨ ਜਾਂ ਫੱਬਣ, ਲਿਖਣ ਢੰਗ , ਸ਼ੈਲੀ ਦਾ ਠ੍ਹਠ।

**انشاالله** ***ਇਨਸ਼ਾ-ਅੱਲਾਹ*** **للّٰه** **انشا** ***ਇਨਸ਼ਾ ਲਿਲਾਹ,*** **تعالیٰ** **انشاالله** ***ਇਨਸ਼ਾ ਅੱਲਾਹ ਤਆਲਾ*** : ਜੇਕਰ ਰੱਬ ਨੇ ਚਾਹਿਆ, ਜੇ ਰੱਬ ਦੀ ਮਰਜ਼ੀ ਹੋਈ, ਜੇ ਉੱਚੀ ਸ਼ਾਨ ਵਾਲੇ ਰੱਬ ਨੂੰ ਮਨਜ਼ੂਰ ਹੋਇਆ।

**انشاد** ***ਇਨਸ਼ਾਦ*** : ਕਵਿਤਾ ਕੈਹਣਾ, ਸ਼ੇਅਰ ਪੜ੍ਹਨਾ, ਨਿੰਦਾ ਕਰਨਾ, ਗਵਾਚੀ ਹੋਈ ਚੀਜ਼ ਦਾ ਥੌਹ ਪਤਾ ਦੇਣਾ।

**انشادسرائی** ***ਇਨਸ਼ਾਦਸਰਾਈ*** : ਕਵਿਤਾ-ਪਾਠ।

**انشادکردن** ***ਇਨਸ਼ਾਦ ਕਰਦਨ*** : ਕਾਵਿ-ਟੁਕਾਂ ਦੇਣਾ।

**انصاب** ***ਅਨਸਾਬ*** : (ਨਸਬ **نصب** ਦਾ ਬੌਹਵਚਨ) ਮੂਰਤੀਆਂ; ਮੂਰਤੀ-ਪੂਜਾ ਦੇ ਸਥਾਨ; ਪੀੜਾਂ।

**انصار** ***ਅਨਸਾਰ*** : (ਨਾਸਿਰ ( ਫ਼ਾਸੀ ) ਜਾਂ ਨਸੀਰ ਦਾ ਬੌਹਵਚਨ) ਮਦਦਗਾਰ ਲੋਕ, ਸਹਾਇਕ ਵਿਅਕਤੀ, ਦੋਸਤ, ਸਾਥੀ; ਮਦੀਨੇ ਦੇ ਓਹ ਮੁਸਲਮਾਨ, ਜਿਨ੍ਹਾਂ ਨੇ ਹਜ਼ਰਤ ਮੁਹੰਮਦ ਸਾਹਿਬ ਦੀ ਮੱਕੇ ਤੋਂ ਹਿਜਰਤ ਕਰਕੇ ਮਦੀਨੇ ਆਉਣ ਤੇ ਹਰ ਪਰਕਾਰ ਦੀ ਮੱਦਦ ਕੀਤੀ ਸੀ।

**انصاری** ***ਅਨਸਾਰੀ*** : 'ਅਨਸਾਰ' ਵਰਗ ਦੇ ਸਾਥੀ।

**انصاف** ***ਇਨਸਾਫ਼*** : ਨਿਆਂ; ਫ਼ੈਸਲਾ ਕਰਨਾ, ਠੀਕ ਫ਼ੈਸਲਾ; ਸਹੀ ਵੰਡ; ਦੋ ਟੁਕੜੇ ਕਰਨਾ।

**انصراف** ***ਇਨਸਿਰਾਫ਼*** : ਫਿਰਨਾ, ਪਰਤਣਾ, ਵਾਪਸ ਹੋਣਾ, ਮੁੜਨਾ; ਵਾਪਸੀ; ਰਵਾਨਗੀ।

**انصرام** ***ਇਨਸਿਰਾਮ*** : ਸਮਾਪਤੀ, ਪੂਰਾ ਹੋਣਾ; ਟੁੱਟਣਾ, ਮੁੱਕਣਾ, ਅੰਤ ਹੋਣਾ; ਨਤੀਜਾ, ਪਰਣਾਮ, ਪਰਬੰਧ, ਬੰਦੋਬਸਤ।

**انضباط** ***ਇਨਜ਼ਿਬਾਤ*** : ਬੱਝਾ ਹੋਣਾ, ਨੇਮ-ਬਧ ਹੋਣਾ; ਮਜ਼ਬੂਤੀ, ਜ਼ਾਬਤਾ, ਪਰਬੰਧ।

**انضباطِاوقات** ***ਇਨਜ਼ਿਬਾਤ-ਏ-ਔਕਾਤ*** : ਨਿਤਾਪਰਤੀ ਦਾ ਵਿਹਾਰ; ਸਮਾਂ-ਸੂਚੀ।

**انضمام** ***ਇਨਜ਼ਿਮਾਮ*** : ਇੱਕਠਿਆਂ ਹੋਣਾ, ਆਪਸ ਵਿਚ ਮਿਲਣਾ, ਪਰਸਪਰ ਜੁੜਨਾ, ਮੇਲ ਹੋਣਾ; ਨਿਕਟ-ਸਬੰਧ, ਮੇਲ ਮਿਲਾਪ।

**انطباق** ***ਇਨਤ਼ਿਬਾਕ਼*** : ਦੋ ਵਸਤਾਂ ਦਾ ਪੂਰੀ ਤਰ੍ਹਾਂ ਆਪਸ ਵਿਚ ਮਿਲਣਾ ਜਾਂ ਜੁੜਨਾ, ਬਰਾਬਰ ਹੋਣਾ, ਸਮਾਨ ਹੋਣਾ, ਪਰਸਪਰ ਮੇਲ-ਜੋਲ, ਜੋੜ।

**انطاکیه** ***ਅਨਤ਼ਾਕੀਯਾ*** : ਰੂਮ ਸਾਗਰ ਦੇ ਕੰਢੇ ਸ਼ਾਮ ਦੇਸ਼ ਦਾ ਪਰਸਿਧ ਤੇ ਪੁਰਾਣਾ ਸ਼ੈਹਰ, ਇਸ ਸ਼ੈਹਰ ਦੀ ਚਾਰ ਦੀਵਾਰੀ (ਫ਼ਸੀਲ) ਦਾ ਘੇਰਾ 12 ਮੀਲ ਹੈ। ਹਜ਼ਰਤ ਯਹਯਾ-ਬਿਨ-ਜ਼ਕਰੀਯਾ ਦਾ ਮਜ਼ਾਰ ਇਸੇ ਸ਼ੈਹਰ ਵਿਚ ਹੈ।

**انظار** ***ਅਨਜ਼ਾਰ*** : (ਨਜ਼ਰ **نظر** ਦਾ ਬੌਹਵਚਨ) ਨਜ਼ਰਾਂ, ਨਿਗਾਹਾਂ; ਅਖਾਂ; ਫ਼ਿਕਰ, ਕਲਪਨਾ।

**انعام** ***ਅਨਆਮ*** : (ਨਅਮ **نعم** ਦਾ ਬੌਹਵਚਨ) ਚਾਰਪਾਏ ਪਸ਼ੂ, ਮਾਲ-ਡੰਗਰ; ਕੁਰਾਨ ਸ਼ਰੀਫ਼ ਦੀ ਇਕ ਸੂਰਤ ਦਾ ਨਾਮ।

**انعام** ***ਇਨਆਮ*** : ਤੋਹਫ਼ਾ ਜਾਂ ਸੁਗਾਤ ਭੇਟ ਕਰਨਾ; ਤੋਹਫ਼ਾ, ਸੁਗਾਤ, ਭੇਟਾ; ਜਗੀਰ,

ਬਦਲਾ, ਮੁਆਵਜ਼ਾ।

**انعامات** ***ਇਨਆਮਾਤ*** : ਬਖ਼ਸ਼ਸ਼ਾਂ, ਤੋਹਫ਼ੇ, ਸੁਗ਼ਾਤਾਂ, ਜਗੀਰਾਂ।

**انعامِ اکرام** ***ਇਨਆਮ-ਏ-ਇਕਰਾਮ*** : ਵਿਸ਼ੇਸ਼ ਤੋਹਫ਼ਾ, ਮਾਣ ਵਾਲੀ ਸੁਗਾਤ।

**انعامدار** ***ਇਨਆਮਦਾਰ*** : ਇਨਾਮ ਲੈਣ ਵਾਲਾ।

**انعدام** ***ਇਨਇਦਾਮ*** : ਨੇਸਤ ਹੋਣਾ, ਮਿਟ ਜਾਣਾ; ਮੌਤ, ਤਬਾਹੀ।

**انعکاس** ***ਇਨਇਕਾਸ*** : ਅਕਸ ਪੈਣਾ, ਪਰਛਾਵਾਂ ਪੈਣਾ; ਉਲਟਾ ਹੋਣਾ, ਮੂਧਾ ਹੋਣਾ; ਅਕਸ, ਪ੍ਰਤੀਬਿੰਬ, ਛਾਯਾ; ਗੂੰਜ, ਪ੍ਰਤੀਪਰਭਾਵ, ਪ੍ਰਤੀਕਿਰਿਆ, ਪ੍ਰਤੀਕਰਮ; ਪਲਟਾ।

**انف** ***ਅਨਫ*** : ਨੱਕ।

**انفاذ** ***ਇਨਫਾਜ਼*** : ਜਾਰੀ ਕਰਨਾ, ਰਵਾਂ ਕਰਨਾ, ਭੇਜਣਾ; ਹੁਕਮ ਜਾਰੀ ਕਰਨਾ; ਖੰਜਰ ਜਾਂ ਤਲਵਾਰ, ਦੁੱਸਰ ਪਾਰ ਕਰਨਾ।

**انفار** ***ਅਨਫ਼ਾਰ*** : (ਨਫ਼ਰ **نفر** ਦਾ ਬੌਹਵਚਨ), ਬੰਦੇ, ਮਨੁੱਖ; ਸਿਪਾਹੀ, ਨੌਕਰ ਚਾਕਰ।

**انفاس** ***ਅਨਫਾਸ*** : (ਨਫ਼ਸ **نفس** ਦਾ ਬੌਹਵਚਨ), ਸਾਹ, ਦਮ; ਆਵਾਜ਼ਾਂ, ਸ਼ਬਦ; ਲੰਮੀ ਇਬਾਰਤ, ਲੰਮੀ ਲਿਖਤ।

**انفال** ***ਅਨਫਾਲ*** : (ਨਫ਼ਲ **نفل** ਦਾ ਬੌਹਵਚਨ), ਲੁੱਟ ਦਾ ਮਾਲ, ਕਾਫ਼ਰਾਂ ਤੋਂ ਲੁੱਟਿਆ ਮਾਲ ਧਨ।

**انفجار** ***ਇਨਫਿਜਾਰ*** : ਸੋਮਾਂ ਫੁੱਟਣਾ, ਪਾਣੀ ਫੁੱਟਣਾ।

**انفراد** ***ਇਨਫਿਰਾਦ*** : ਇੱਕਲਿਆਂ ਹੋਣਾ।

**انفس** ***ਅਨਫੁਸ*** : (ਨਫ਼ਸ **نفس** ਦਾ ਬੌਹਵਚਨ) ਰੂਹਾਂ, ਜਾਨਾਂ, ਬੌਹਤ ਸਾਰੇ ਮਨੁੱਖ।

**انفس** ***ਅਨਫਸ*** : ਬੌਹਤ ਨਫ਼ੀਸ, ਬੌਹਤ ਵਧੀਆ।

**انفصال** ***ਇਨਫ਼ਿਸਾਲ*** : ਅੱਡ ਹੋਣਾ, ਵੱਖ ਹੋਣਾ; ਜੁਦਾਈ; ਵੰਡ, ਨਿਪਟਾਰਾ, ਸਮਝੌਤਾ।

**انفعال** ***ਇਨਫ਼ਿਆਲ*** : ਸ਼ਰਮਿੰਦਾ ਹੋਣਾ, ਕਿਸੇ ਦਾ ਅਸਰ ਕਬੂਲਣਾ; ਸ਼ਰਮਿੰਦਗੀ; ਬਦਨਾਮੀ, ਪਰੇਸ਼ਾਨੀ।

**انفیہ** ***ਅਨਫੀਯਾ*** : ਨਸਵਾਰ।

**انفیہدان** ***ਅਨਫੀਯਾਦਾਨ*** : ਨਸਵਾਰ ਦੀ ਡੱਬੀ।

**انقباض** ***ਇਨਕ਼ਿਬਾਜ਼*** : ਫੜਿਆ ਜਾਣਾ, ਘੁੱਟਿਆ ਜਾਣਾ; ਕਬਜ਼ੀ ਹੋਣਾ, ਸੁੱਕੜਨਾ, ਭਚੀੜੇ ਜਾਣਾ; ਕਬਜ਼ੀ।

**انقراض** ***ਇਨਕ਼ਿਰਾਜ਼*** : ਖਿਸਕ ਜਾਣਾ, ਕੱਟਿਆ ਜਾਣਾ; ਮਿਆਦ ਖ਼ਤਮ ਹੋਣਾ, ਮੁੱਕ ਜਾਣਾ, ਮਿਟ ਜਾਣਾ।

**انقسام** ***ਇਨਕ਼ਿਸਾਮ*** : ਵੰਡਿਆ ਜਾਣਾ, ਟੁਕੜੇ ਟੁਕੜੇ ਹੋ ਜਾਣਾ, ਬਟਵਾਰਾ।

**انقطاع** ***ਇਨਕ਼ਿਤ਼ਾਅ*** : ਕੱਟਿਆ ਹੋਇਆ ਹੋਣਾ, ਕੱਟਿਆ ਜਾਣਾ, ਟੁੱਟ ਜਾਣਾ, ਅੱਡ ਹੋ ਜਾਣਾ, ਰੱਸੀ ਦਾ ਟੁੱਟਣਾ; ਪਾਣੀ ਦਾ ਬੰਦ ਹੋ ਜਾਣਾ; ਕੱਟ-ਵੱਢ; ਜੁਦਾਈ, ਵੰਡ; ਨਿਸਫਲਤਾ।

**انقلاب** ***ਇਨਕ਼ਿਲਾਬ*** : ਉਲਟਣਾ, ਫਿਰਨਾ, ਹਾਲਤ ਦਾ ਬਦਲ ਜਾਣਾ, ਜ਼ਮਾਨੇ ਦਾ ਉਲਟ ਪੁਲਟ ਹੋਣਾ; ਪਰਵਰਤਨ; ਤਬਦੀਲੀ, ਹਾਲਤ-ਬਦਲੀ, ਉੱਥਲ ਪੁੱਥਲ।

**انقلابِ زمانہ** ***ਇਨਕਿਲਾਬ-ਏ-ਜ਼ਮਾਨਾ*** : ਜ਼ਮਾਨੇ ਦੇ ਉਤਾਰ ਚੜ੍ਹਾ, ਸਮੇਂ ਦੀ ਤਬਦੀਲੀ।

**انقیاد** ***ਇਨਕ਼ਿਯਾਦ*** : ਅਧੀਨ ਹੋਣਾ, ਤਾਬੇਦਾਰੀ, ਹਲੀਮੀ, ਨਿਮਰਤਾ।

**انکار** ***ਇਨਕਾਰ*** : ਨਾ ਮੰਨਣਾ, ਨਾਂਹ ਕਰਨਾ, ਮਨਜ਼ੂਰ ਨਾ ਕਰਨਾ, ਵਿਸ਼ਵਾਸ ਨਾ ਕਰਨਾ; ਨਾਮਨਜ਼ੂਰੀ।

**انکسار** ***ਇਨਕਿਸਾਰ*** : ਟੁੱਟਣਾ, ਟੁੱਟ ਜਾਣਾ; ਟੁੱਟ ਭੱਜ; ਨਿਮਰਤਾ।

**انکساری** ***ਇਨਕਿਸਾਰੀ*** : ਵੇਖੋ 'ਇਨਕਿਸਾਰ'।

**انکساف** ***ਇਨਕਿਸਾਫ਼*** : ਸੂਰਜ-ਗਰੈਹਣ ਲੱਗਣਾ, ਸੂਰਜ ਗਰੈਹਣ।

**انکشاف** ***ਇਨਕਿਸ਼ਾਫ਼*** : ਪਰਗਟ ਹੋਣਾ, ਖੁੱਲ੍ਹਣਾ , ਭੇਤ ਖੁੱਲ੍ਹਣਾ, ਪਾਜ ਉੱਘੜਨਾ, ਖੋਲ੍ਹਣਾ, ਪਰਗਟਾ।

انکیانو ***ਅਨਕਿਯਾਨੋ*** : ਇਕ ਅਮੀਰ ਜੋ ਸਾਅਦ ਬਿਨ ਜ਼ੰਗੀ ਦੇ ਸਮੇਂ ਈਰਾਨ ਦਾ ਸ਼ਾਸਕ ਸੀ।

انگار ***ਅੰਗਾਰ*** : ('ਅੰਗਾਸ਼ਤਨ' انگاشتن ਮਸਦਰ ਤੋਂ ਆਗਿਆਵਾਚੀ ਕਿਰਿਆ), ਤੂੰ ਸਮਝ, ਖਿਆਲ ਕਰ, ਅਨੁਭਵ ਕਰ; ਖਿਆਲ, ਰਾਏ, ਕਲਪਨਾ, ਸੋਚ।

انگارش ***ਅੰਗਾਰਿਸ਼*** : ਕਹਾਣੀ; ਹਿਸਾਬ ਦਾ ਦਫ਼ਤਰ।

انگاره ***ਅੰਗਾਰਾ*** : ਅਧੂਰਾ ਨਕਸ਼, ਅਧੂਰਾ ਖ਼ਾਕਾ; ਹਰ ਅਧੂਰੀ ਸ਼ੈ; ਕਹਾਣੀ; ਹਿਸਾਬ ਦਾ ਦਫ਼ਤਰ; ਕੈਸ਼-ਬੁਕ,' ਢੰਗ, ਤਰੀਕਾ।

انگاشتن ***ਅੰਗਾਸ਼ਤਨ*** : ਘਮੰਡ ਕਰਨਾ, ਖ਼ਿਆਲ ਕਰਨਾ; ਅੰਦਾਜ਼ਾ ਲਾਉਣਾ।

انگبین ***ਅੰਗਬੀਨ*** : ਸ਼ੈਹਦ, ਮਾਖਿਓਂ।

انگبین‌خانه ***ਅੰਗਬੀਨਖ਼ਾਨਾ*** : ਸ਼ੈਹਦ ਦਾ ਛੱਤਾ।

انگبین‌وار ***ਅੰਗਬੀਨ-ਵਾਰ*** : ਸ਼ੈਹਦ ਦੇ ਵਾਂਗ, ਸ਼ੈਹਦ ਵਰਗਾ, ਸ਼ੈਹਦ ਵਾਲਾ।

انگبینه ***ਅੰਗਬੀਨਾ*** : ਸਖ਼ਤ ਕੀਤਾ ਹੋਇਆ ਸ਼ੈਹਦ।

انگشت ***ਅੰਗਿਸ਼ਤ*** : ਅੰਗਿਆਰ।

انگشت ***ਅੰਗੁਸ਼ਤ*** : ਉਂਗਲ, ਪੋਟਾ; ਨੌਂ ਇੰਚਾਂ ਦਾ ਮਾਪ।

انگشت‌بدندان‌گرفتن ***ਅੰਗੁਸ਼ਤ ਬ-ਦੰਦਾਂ ਗਰਿਫ਼ਤਨ***,
انگشت بدندان گزیدن ***ਅੰਗੁਸ਼ਤ ਬ-ਦੰਦਾਂ ਗਜ਼ੀਦਨ,***
انگشت بدندان نهادن ***ਅੰਗਸ਼ਤ ਬ-ਦੰਦਾਂ ਨਿਹਾਦਨ,***
انگشت برلب نهادن ***ਅੰਗੁਸ਼ਤ ਬਰ-ਲਬ ਨਿਹਾਦਨ,***
انگشت‌حیرت‌بدندان‌نهادن ***ਅੰਗੁਸ਼ਤ-ਏ-ਹੈਰਤ ਬ-ਦੰਦਾਂ ਗਰਿਫ਼ਤਨ*** : ਹੈਰਾਨ ਹੋਣਾ, ਅਫ਼ਸੋਸ ਕਰਨਾ, ਪਛਤਾਉਣਾ।

انگشت‌برآتش‌زدن ***ਅੰਗੁਸ਼ਤ ਬਰ ਆਤਿਸ਼ ਜ਼ਦਨ*** : ਅਕਲ ਦੇ ਵਿਰੁੱਧ ਕੰਮ ਕਰਨਾ।

انگشت‌برجبین‌نهادن ***ਅੰਗੁਸ਼ਤ ਬਰ-ਜ਼ਬੀਂ ਨਿਹਾਦਨ*** : ਸਲਾਮ ਕਰਨਾ, ਨਮਸਕਾਰ ਕਰਨਾ।

انگشت‌برچشم‌نهادن ***ਅੰਗੁਸ਼ਤ ਬਰ-ਚਸ਼ਮ ਨਿਹਾਦਨ*** : ਕਬੂਲ ਕਰਨਾ, ਪਰਵਾਨ ਕਰਨਾ, ਮੰਨ ਲੈਣਾ।

انگشت‌برحرفِ‌کسی‌نهادن ***ਅੰਗੁਸ਼ਤ ਬਰ-ਹਰਫ਼-ਏ- ਕਸੇ ਨਿਹਾਦਨ*** : ਨੁਕਸ ਕੱਢਣਾ, ਟੀਕਾ ਟਿੱਪਣੀ ਕਰਨਾ।

انگشت‌بردرزدن ***ਅੰਗੁਸ਼ਤ ਬਰ ਦਰ ਜ਼ਦਨ*** : ਬੂਹਾ ਖੜਕਾਉਣਾ।

انگشت‌برلب‌بردن ***ਅੰਗੁਸ਼ਤ ਬਰ ਲਬ ਬੁਰਦਨ*** : ਕਿਸੇ ਨੂੰ ਚੁੱਪ ਰੈਹਣ ਲਈ ਇਸ਼ਾਰਾ ਕਰਨਾ।

انگشت‌برنمک‌سودن ***ਅੰਗੁਸ਼ਤ ਬਰ ਨਮਕ ਸੂਦਨ*** : ਪਰਣ ਕਰਨਾ, ਬਚਨ ਦੇਣਾ, ਸੌਂਹ ਖਾਣਾ।

انگشت‌بزرگ ***ਅੰਗੁਸ਼ਤ-ਏ-ਬਜ਼ੁਰਗ*** : ਅੰਗੂਠਾ।

انگشت‌بگوش‌نهادن ***ਅੰਗੁਸ਼ਤ ਬਗੋਸ਼ ਨਿਹਾਦਨ*** : ਨਾ ਸੁਣਨਾ, ਸੁਣਨ ਤੋਂ ਇਨਕਾਰ ਕਰਨਾ।

انگشت‌خائیدن ***ਅੰਗੁਸ਼ਤ ਖ਼ਾਈਦਨ*** : ਅਫ਼ਸੋਸ ਕਰਨਾ, ਪਛਤਾਉਣਾ, ਹੈਰਾਨ ਹੋਣਾ।

انگشت‌در سوراخ /مار کردن ***ਅੰਗੁਸ਼ਤ ਦਰ ਸੂਰਾਖ਼-ਏ-ਕਜ਼ਦੁਮ/ਸਾਰ ਕਰਦਨ*** : ਠੂੰਹੇ ਜਾਂ ਸੱਪ ਦੀ ਖੁੱਡ ਵਿਚ ਹੱਥ ਪਾਉਣਾ, ਜਾਣ ਬੁੱਝ ਕੇ ਖ਼ਤਰਨਾਕ ਕੰਮ ਕਰਨਾ, ਜਾਣ ਬੁੱਝ ਕੇ ਮੌਤ ਦੇ ਮੂੰਹ ਜਾਣਾ।

انگشت‌دشنام ***ਅੰਗੁਸ਼ਤ-ਏ-ਦੁਸ਼ਨਾਮ*** : ਕਿਸੇ ਤੇ ਇਤਰਾਜ਼ ਕਰਨ ਵਾਲੀ ਉਂਗਲੀ।

انگشتِ شک ***ਅੰਗੁਸ਼ਤ-ਏ-ਸ਼ਕ*** : ਸੰਕੇਤ ਕਰਨ ਵਾਲੀ ਉਂਗਲ।

انگشتِ شهادت ***ਅੰਗੁਸ਼ਤ-ਏ-ਸ਼ਹਾਦਤ*** : ਸੱਜੇ ਹੱਥ ਦੇ ਅੰਗੂਠੇ ਦੇ ਨਾਲ ਦੀ

**انگورا** ***ਅੰਗੂਰਾ*, انگوریه *ਅੰਗੂਰੀਆ*:** ਅੰਕਰਾ, ਅਨਕਰਾ, ਅੰਨਕਾਰਾ; ਏਸ਼ੀਆਈ ਰੂਮ ਦਾ ਪਰਸਿੱਧ ਸ਼ੈਹਰ ਜੇਹੜਾ ਦੂਜੀ ਵਿਸ਼ਵ ਜੰਗ ਪਿੱਛੋਂ ਤੁਰਕੀ ਦੀ ਰਾਜਧਾਨੀ ਬਣਿਆ।

**انگیرش** ***ਅੰਗੇਜ਼ਸ਼*:** ਭਟਕਾ, ਜੋਸ਼।

**انملت** ***ਅਨਮਿਲਤ*, انمله *ਅਨਮਿਲਾ*:** ਉਂਗਲੀ ਦਾ ਪੋਟਾ, ਪੋਰੀ।

**اننّاس** ***ਅੰਨਨਾਸ*:** ਅਨਾਨਾਸ, ਇਕ ਪਰਸਿੱਧ ਫਲ ਜੇਹੜਾ ਹਿੰਦੁਸਤਾਨ ਤੇ ਵਿਸ਼ੇਸ਼ ਕਰਕੇ ਬੰਗਾਲ ਵਿਚ ਹੁੰਦਾ ਹੈ।

**انوار** ***ਅਨਵਾਰ*:** (ਨੂਰ نور ਦਾ ਬੌਹਵਚਨ) ਰੋਸ਼ਨੀਆਂ, ਕਿਰਨਾਂ, ਚਮਕਾਂ, ਠਾਠ ਬਾਠ; ਜਲਾਲ।

**انواع** ***ਅਨਵਾਅ*:** (ਨੌਅ نوع ਦਾ ਬੌਹਵਚਨ) ਕਿਸਮਾਂ, ਨਾਨਾ ਪਰਕਾਰ, ਰੰਗਾ ਰੰਗ, ਭਾਂਤ ਭਾਂਤ।

**انواع واقسام** ***ਅਨਵਾਅ-ਉ-ਅਕ਼ਸਾਮ*:** ਕਈ ਕਿਸਮਾਂ, ਨਾਨਾ ਪਰਕਾਰ।

**انور** ***ਅਨਵਰ*:** ਬੌਹਤ ਨੂਰਾਨੀ, ਬੌਹਤ ਰੋਸ਼ਨ, ਅਤ ਸੁੰਦਰ, ਬੌਹਤ ਚਮਕੀਲਾ।

**انورپاشا** ***ਅਨਵਰ ਪਾਸ਼ਾ*:** ਤੁਰਕੀ ਦਾ ਇਕ ਪਰਸਿੱਧ ਦੇਸ਼-ਭਗਤ, ਜੋ ਇਟਲੀ ਤੇ ਤ੍ਰਾਬਲਿਸ ਦੀ ਜੰਗ ਵਿਚ ਆਪਣੀ ਬਹਾਦਰੀ ਕਰਕੇ ਮਸ਼ਹੂਰ ਹੋਇਆ, ਅਨਵਰਪਾਸ਼ਾ ਨੇ ੧੯੦੯ ਈ. ਵਿਚ ਤੁਰਕੀ ਵਿਚ ਕਰਾਂਤੀ ਪੈਦਾ ਕਰ ਦਿੱਤੀ, ੧੯੧੪ ਈ. ਦੀ ਜੰਗ ਵਿਚ ਉਸ ਨੇ ਜੰਗੀ ਵਜ਼ੀਰ ਦੀ ਹੈਸੀਅਤ ਵਿਚ ਬੜਾ ਭਾਰੀ ਕੰਮ ਕੀਤਾ, ਅਖੀਰ ਰੂਸ ਦੇ ਬਾਲਸ਼ਿਵਕਾਂ ਦੇ ਹੱਥੋਂ ਸ਼ਹੀਦ ਹੋਇਆ।

**انوری** ***ਅਨਵਰੀ*:** ਈਰਾਨ ਦਾ ਪਰਸਿੱਧ ਸ਼ਾਇਰ ਜੋ ੫੮੮ ਹਿਜਰੀ ਅਰਥਾਰ ੧੧੯੦ ਈ. ਵਿਚ ਕਾਲਵਸ ਹੋਇਆ।

**انوش** ***ਅਨੋਸ਼*:** ਸ਼ੀਸ ਦਾ ਪੁੱਤਰ: ਈਨੋਸ, ਯੂਨਸ।

**انوشا** ***ਅਨੋਸ਼ਾ*:** ਅਗ ਪੂਜਕਾਂ ਦਾ ਧਰਮ; ਖ਼ੁਸ਼ੀ, ਪਰਸੰਨਤਾ; ਸਮਾਨਤਾ, ਬਰਾਬਰੀ; ਨਿਆਂ।

**انوشه** ***ਅਨੋਸ਼ਾ*:** ਲਾੜਾ; ਨੌਜਵਾਨ

ਉਂਗਲੀ।

**انگشتانه** ***ਅੰਗੁਸ਼ਤਾਨਾ*:** ਧਾਤ ਜਾਂ ਚੰਮ ਦੀ ਟੋਪੀ, ਜੇਹੜੀ ਕੱਪੜਾ ਸਿਊਣ ਜਾਂ ਬਖੀਆ ਕਰਨ ਵੇਲੇ ਦਰਜ਼ੀ ਆਪਣੀ ਪਰਥਮ ਉਂਗਲ 'ਤੇ ਪਾ ਲੈਂਦੇ ਹਨ।

**انگشتِ پیچ** ***ਅੰਗੁਸ਼ਤ-ਪੇਚ*:** ਸੰਧੀ, ਇਕਰਾਰ-ਨਾਮਾ; ਓਹ ਚੀਜ਼ ਜਿਸ ਤੇ ਇਤਰਾਜ਼ ਕੀਤਾ ਗਿਆ ਹੋਵੇ।

**انگشتر** ***ਅੰਗੁਸ਼ਤਰ*, انگشتری *ਅੰਗੁਸ਼ਤਰੀ*, انگشترین *ਅੰਗੁਸ਼ਤਰੀਨ*:** ਅੰਗੂਠੀ, ਚੀਚੀ ਤੇ ਪਾਈ ਹੋਈ ਮੁੰਦਰੀ; ਮੋਹਰ।

**انگشتِ عروس** ***ਅੰਗੁਸ਼ਤ-ਏ-ਅਰੂਸ*, انگشت عروساں *ਅੰਗੁਸ਼ਤ-ਏ- ਅਰੂਸਾਂ*:** ਇਕ ਪਰਕਾਰ ਦੀ ਮਿਠਿਆਈ।

**انگشت کش** ***ਅੰਗੁਸ਼ਤ-ਕਸ਼*, انگشت نما *ਅੰਗੁਸ਼ਤਨੁਮਾ*:** ਓਹ ਆਦਮੀ ਜਿਸ ਉੱਤੇ ਉਂਗਲਾਂ ਉੱਠਣ, ਬਦਨਾਮ, ਐਬੀ।

**انگشته** ***ਅੰਗੁਸ਼ਤਾ*:** ਤੰਗਲੀ।

**انگل** ***ਅੰਗਲ*, انگله *ਅੰਗਲਾ*, انگول *ਅੰਗੂਲ*, انگیل *ਅੰਗੀਲ* انگیله *ਅੰਗੀਲਾ*:** ਕਾਜ, ਨੱਕਾ; ਬਟਨ, ਘੁੰਡੀ।

**انگلیون** ***ਅੰਗਲਯੂਨ*:** ਅੰਜੀਲ ; ਪਰਸਿੱਧ ਚਿੱਤਰਕਾਰ ਮਾਨੀ ਦੀ ਚਿੱਤਰ-ਪੁਸਤਕ; ਸਤ-ਰੰਗੀ ਰੇਸ਼ਮ, ਜਿਸ ਵਿਚ ਅੰਜੀਲ ਨੂੰ ਵਲ੍ਹੇਟ ਕੇ ਰੱਖਦੇ ਹਨ, ਇਕ ਸੰਗੀਤਕ ਸਾਜ਼; ਅਜੀਬ ਤੇ ਵਿੱਚਿਤਰ ਚੀਜ਼।

**انگور** ***ਅੰਗੂਰ*:** ਪਰਸਿੱਧ ਫਲ, ਇਸ ਦੇ ਰਸ ਦੀ ਸ਼ਰਾਬ ਵੀ ਬਣਦੀ ਹੈ; ਜ਼ਖ਼ਮ ਦਾ ਖਰੰਢ, ਪੇਪੜੀ।

**انگوردان** ***ਅੰਗੂਰਦਾਨ*:** ਅੰਗੂਰ ਦਾ ਰਸ ਕੱਢਣ ਵਾਲਾ ਵੇਲਣਾ।

**انگورزیتونی** ***ਅੰਗੂਰ-ਏ-ਜ਼ੈਤੂਨੀ*:** ਜ਼ੈਤੂਨੀ ਰੰਗ ਦਾ ਅੰਗੂਰ, ਕਾਲੇ ਅੰਗੂਰ।

**انگورستان** ***ਅੰਗੂਰਿਸਤਾਨ*:** ਅੰਗੂਰਾਂ ਦਾ ਬਾਗ਼।

ਬਾਦਸ਼ਾਹ; ਖ਼ੁਸ਼ਹਾਲ, ਰੱਜਿਆ ਪੁੱਜਿਆ; ਸ਼ਾਬਾਸ਼; ਜੀ ਆਇਆ ਨੂੰ ; ਰੱਬ ਮੇਹਰ ਕਰੇ; ਸ਼ਰਾਬ, ਅੰਗੂਰ; ਸ਼ਾਪੁਰ ਦੀ ਚਾਚੀ ਦਾ ਨਾਮ।

**انوشہ منش** ***ਅਨੂਸ਼ਹਮਨਿਸ਼*** : ਖ਼ੁਸ਼ ਮਨ ਵਾਲਾ।

**انوشیروان** ***ਅਨੋਸ਼ੀਰਵਾਨ*** : ਨੌਸ਼ਰੀਵਾਨ; ਸਾਸਾਨੀ ਖ਼ਾਨਦਾਨ ਦਾ ਪਰਸਿੱਧ ਈਰਾਨੀ ਬਾਦਸ਼ਾਹ।

**انوف** ***ਉਨੂਫ਼*** : (ਅਨਫ਼ **انف** ਦਾ ਬੌਹਵਚਨ) ਨੱਕਾਂ।

**انہار** ***ਅਨਹਾਰ*** : (ਨਹਰ **نہر** ਦਾ ਬੌਹਵਚਨ) ਨੈਹਰਾਂ।

**انہار اربع** ***ਅਨਹਾਰ-ਏ-ਅਰਬਅ*** : ਚਾਰ ਨੈਹਰਾਂ ਜਾਂ ਨਦੀਆਂ ਅਰਥਾਤ ਨੀਲ, ਫ਼ਰਾਤ, ਜੇਹੂੰ ਤੇ ਸੇਹੂੰ।

**انہار فردوس** ***ਅਨਹਾਰ-ਏ-ਫ਼ਿਰਦੌਸ*** : ਬਹਿਸ਼ਤ ਦੀਆਂ ਨੈਹਰਾਂ ਅਰਥਾਤ ਪਾਣੀ, ਦੁੱਧ ਸ਼ੈਹਦ ਤੇ ਸ਼ਰਾਬ ਦੀਆਂ ਚਾਰ ਨੈਹਰਾਂ।

**انہدام** ***ਇਨਹਿਦਾਮ*** : ਮਿਟਣਾ, ਮਿਟਾਉਣਾ, ਢਾਉਣਾ, ਉਜੜ ਜਾਣਾ, ਤਬਾਹੀ, ਉਜਾੜਾ।

**انہرام** ***ਇਨਿਹਿਜ਼ਾਮ*** : ਹਾਰ ਜਾਣਾ, ਨਸ ਜਾਣਾ, ਤਿੱਤਰ ਬਿੱਤਰ ਹੋਣਾ, ਭਾਜੜ ਪੈਣੀ, ਟੁੱਟਣਾ, ਹਾਰ, ਭਾਂਜ।

**انہماک** ***ਇਨਹਿਮਾਕ*** : ਜਤਨ ਕਰਨਾ, ਕੋਸ਼ਸ਼ ਕਰਨਾ; ਲੀਨ ਹੋਣਾ, ਮਗਨ ਹੋਣਾ, ਰੁੱਝਣਾ।

**انیس** ***ਅਨੀਸ*** : ਉਨਸ ਕਰਨਾ ਵਾਲਾ, ਪਿਆਰ ਕਰਨ ਵਾਲਾ; ਦੋਸਤ, ਯਾਰ।

**انیسِ اعضا** ***ਅਨੀਸ-ਏ-ਅਜ਼ਾ*** : ਅੱਖ; ਪਿਆਰਾ; ਜਿਸ ਚੀਜ਼ ਦੀ ਚਾਹ ਹੋਵੇ।

**انیس جلیس** ***ਅਨੀਸ-ਏ-ਜਲੀਸ*** : ਸੰਗੀ ਸਾਥੀ, ਯਾਰ, ਦੋਸਤ।

**انین** ***ਅਨੀਨ*** : ਰੋਣ ਦੀ ਅਵਾਜ਼।

**آوا** ***ਆਵਾ*** : (ਅਵਾਜ਼ **آوار** ਦਾ ਸੰਖਿਪਤ ਰੂਪ) ਅਵਾਜ਼।

**او** ***ਊ*** : ਓਹ, (ਪੜਨਾਂਵ ਪੁਰਸ਼ ਜਾਂ ਇਸਤਰੀ ਲਈ ਬੋਲਿਆ ਜਾਂਦਾ ਹੈ)

**او** ***ਅਵ*** : (ਆਬ **آب** ਦਾ ਸੰਖਿਪਤ ਰੂਪ) ਪਾਣੀ।

**اوا** ***ਅਵਾ*** : (ਆਵਾ **آوا** ਦਾ ਸੰਖਿਪਤ ਰੂਪ ਜੋ ਆਵਾਜ਼ **آواز** ਦਾ ਸੰਖੇਪ ਹੈ) ਅਵਾਜ਼।

**اواب** ***ਅੱਵਾਬ*** : ਤਸਬੀਹ ਫੇਰਨ ਵਾਲਾ, ਮਾਲਾ ਫੇਰਨ ਵਾਲਾ, ਰੱਬ ਦਾ ਧਿਆਨ ਧਰਨ ਵਾਲਾ; ਤੋਬਾ ਕਰਨ ਵਾਲਾ, ਕੀਤੇ ਉਤੇ ਪਛਤਾਉਣ ਵਾਲਾ।

**اواخر** ***ਅਵਾਖ਼ਿਰ*** : (ਆਖ਼ਿਰਤ **آخرت** ਜਾਂ ਆਖਿਰ **آخر** ਦਾ ਬੌਹਵਚਨ) ਪਿਛਲੇ, ਪਿਛਲੇ ਹਿੱਸੇ, ਅੰਤਲੇ ਭਾਗ, ਸਿਰੇ; ਮਹੀਨੇ ਦੇ ਅਖੀਰਲੇ ਦਸ ਦਿਨ; ਅਜਕਲ ਦੇ ਲੋਕ।

**اوارجہ** ***ਅਵਾਰਜਾ,*** **اوارچہ** ***ਅਵਾਰਚਾ*** : ਵਹੀ ਖਾਤਾ, ਰੋਜ਼ਨਾਮਚਾ, ਹਿਸਾਬ ਦੀ ਕਿਤਾਬ, ਰਸੀਦਬੁਕ।

**اوارجہ نگار** ***ਅਵਾਰਜਾ-ਨਿਗਾਰ*** : ਹਿਸਾਬ ਰੱਖਣ ਵਾਲਾ, ਲੇਖਾਕਾਰ, ਹਿਸਾਬ ਦੀ ਜਾਂਚ, ਪੜਤਾਲ ਕਰਨ ਵਾਲਾ।

**اوار** ***ਅਵਾਰ*** : (ਅਵਾਰਜਾ **اوارجہ** ਦਾ ਸੰਖਿਪਤ ਰੂਪ) ਕੈਸ਼-ਬੁਕ, ਵਹੀ।

**اوارا** ***ਅਵਾਰਾ*** : ਹਿਸਾਬ ਦੀ ਵਹੀ; ਦਫ਼ਤਰ, ਕਚੈਹਰੀ।

**اواسط** ***ਅਵਾਸਿਤ਼*** : (ਔਸਤ **اوسط** ਦਾ ਬੌਹਵਚਨ) ਵਿਚਕਾਰਲੀਆਂ ਗੱਲਾਂ ਜਾਂ ਚੀਜ਼ਾਂ, ਕੇਂਦਰ; ਸਾਧਨ; ਮਹੀਨੇ ਦੇ ਵਿਚਕਾਰਲੇ ਦਸ ਦਿਨ; 'ਅਵਾਇਲ' (ਆਦਿ) ਤੇ 'ਅਵਾਖਿਰ' (ਅੰਤ) ਦੇ ਵਿਚਕਾਰਲੀ ਅਵਸਥਾ।

**اوامر** ***ਅਵਾਮਿਰ*** : (ਅਮਰ **امر** ਦਾ ਬੌਹਵਚਨ) ਹੁਕਮਾਂ, ਆਗਿਆਵਾਂ।

**اوان** ***ਅਵਾਨ*** : (ਆਨ **آن** ਦਾ ਬੌਹਵਚਨ) ਸਮੇਂ, ਰੁੱਤਾਂ, ਮੌਸਮਾਂ।

**اوان** ***ਇਵਾਨ*** : (ਐਵਾਨ **ایوان** ਦਾ ਸੰਖਿਪਤ ਰੂਪ) ਮਹੱਲਾਂ, ਮਕਾਨ।

**اوانی** ***ਅਵਾਨੀ*** : (ਇਨਾ **انا** ਦਾ ਬੌਹਵਚਨ) ਭਾਂਡੇ, ਬਰਤਨ।

**اوانیٔ سینیا** ***ਅਵਾਨੀ-ਏ-ਸੀਨੀਯਾ*** : ਚੀਨੀ ਦੇ ਭਾਂਡੇ।

**اواہ** ***ਅੱਵਾਹ*** : ਆਹਾਂ ਭਰਨ ਵਾਲਾ, ਰੋ ਰੋ ਕੇ ਪਰਾਰਥਨਾ ਕਰਨ ਵਾਲਾ, ਰੱਬ ਦੇ ਡਰ ਤੋਂ ਰੋਣ ਵਾਲਾ; ਮੋਮਨ, ਸੱਚਾ ਮੁਸਲਮਾਨ; ਰੈਹਮ ਕਰਨ ਵਾਲਾ; ਰੱਬ ਦਾ ਇਕ ਨਾਮ।

**اوباش** ***ਔਬਾਸ਼*** : ਆਮ ਲੋਕ, ਜਨ-ਸਧਾਰਨ; ਭੀੜ, ਇੱਕਠ; ਬਦਮਾਸ਼, ਲੁੱਚੇ ਲਫੰਗੇ, ਨੀਵੇਂ ਲੋਕ, ਬਜ਼ਾਰੀ ਆਦਮੀ: ਏਹ ਸ਼ਬਦ ਇਕ-ਵਚਨ ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ।

**اوباشانہ** ***ਔਬਾਸ਼ਾਨਾ***: ਲਫੰਗਾ, ਲੁੱਚਾ।

**اوباشی** ***ਔਬਾਸ਼ੀ*** : ਬਦਮਾਸ਼ੀ, ਗੁੰਡਾਗਰਦੀ, ਲੁਚਪੁਣਾ; ਵਿਭਚਾਰ, ਤਮਾਸ਼ਬੀਨੀ।

**اوباشہ** ***ਔਬਾਸ਼ਾ*** : ਖਰ-ਦਿਮਾਗ਼; ਬੇਵਕੂਫ਼, ਬੁਧੂ, ਅਨਾੜੀ; ਜ਼ਿੱਦੀ; ਹੱਠੀ।

**اوتاد** ***ਔਤਾਦ*** : (ਵਤਦ **وتد** ਦਾ ਬੌਹਵਚਨ) ਮੇਖਾਂ, ਮੁਖੀ (ਰਾਜ ਦੇ ਥੰਮ੍ਹ); ਵਲੀਆਂ ਦੀ ਇਕ ਸ਼ਰੇਣੀ ਜਿਸ ਅਨੁਸਾਰ ਸੰਸਾਰ ਭਰ ਵਿਚ ਕੇਵਲ ਚਾਰ ਮੁਖੀ ਹੁੰਦੇ ਹਨ; ਮੀਟਰੀ ਫੁੱਟੇ ਦੇ ਭਾਗ।

**اوتار** ***ਔਤਾਰ*** : (ਵਤਰ **وتر** ਦਾ ਬੌਹਵਚਨ) ਸਾਜ਼ ਦੇ ਤਾਰ; ਕਮਾਨ ਦੇ ਰੋਦੇ, ਕਮਾਨ ਦੇ ਚਿੱਲੇ।

**اوتاغ** ***ਉਤਾਗ਼***, **اوتاق** ***ਉਤਾਕ਼*** : ਕਮਰਾ, ਹੁਜਰਾ; ਵੱਡਾ ਤੰਬੂ।

**اوثان** ***ਔਸਾਨ*** : (ਵਸਨ **وثن** ਦਾ ਬੌਹਵਚਨ) ਬੁੱਤਾਂ, ਮੂਰਤੀਆਂ।

**اوج** ***ਔਜ*** : (ਫ਼ਾਰਸੀ ਔਗ **اوگ** ਦਾ ਅਰਬੀ ਰੂਪ) ਸਭ ਤੋਂ ਉੱਚਾ ਅਸਥਾਨ; ਟੀਸੀ, ਚੋਟੀ, ਬਲੰਦੀ, ਉਚਾਈ; ਤਰੱਕੀ, ਸ਼ਾਨ, ਖੁਸ਼ਹਾਲੀ; ਸੰਗੀਤ ਵਿਚ ਇਕ ਉੱਚੀ ਸੁਰ; ਸਿਰ ਉਪਰਲਾ ਸਤਾਰਾ।

**اوجِ اشرف** ***ਔਜ-ਏ-ਅਸ਼ਰਫ਼*** : ਚੜ੍ਹਦਾ ਤਾਰਾ, ਸੁਭਾਗਾ ਸਤਾਰਾ।

**اوجاغ** ***ਉਜਾਗ਼***, **اوجاق** ***ਉਜਾਕ਼*** : ਚੁੱਲ੍ਹਾ; ਦੇਗਦਾਨ।

**اوخ** ***ਓਖ਼*** : (ਆਵਖ਼ **آوخ**) ਆਹ, ਅਫ਼ਸੋਸ; ਨਸੀਬ, ਕਿਸਮਤ।

**اوراد** ***ਔਰਾਦ*** : (ਵਿਰਦ **ورد** ਦਾ ਬੌਹਵਚਨ) ਵਜ਼ੀਫ਼ੇ, ਦੁਆਵਾਂ, ਕੁਰਾਨ ਦੀਆਂ ਆਯਤਾਂ ਜੋ ਨਿਸਚਤ ਸਮੇਂ ਪੜ੍ਹੀਆਂ ਜਾਂਦੀਆਂ ਹਨ।

**اوراق** ***ਔਰਾਕ*** : (ਵਰਕ **ورق** ਦਾ ਬੌਹਵਚਨ) ਵਰਕੇ, ਕਾਗ਼ਜ਼, ਪੱਤਰੇ; ਚਾਂਦੀ ਦੇ ਵਰਕ।

**اوراقِ پریشاں** ***ਔਰਾਕ-ਏ-ਪਰੀਸ਼ਾਂ*** : ਖਿੱਲਰੇ ਪੱਤਰੇ।

**اورام** ***ਔਰਾਮ*** : (ਵਰਮ **ورم** ਦਾ ਬੌਹਵਚਨ) ਸੋਜਾਂ, ਸੋਜਨਾਂ।

**اورسلم** ***ਓਵਿਰਸਿਲਿਮ***, **اورشلم** ***ਓਵਿਰਸ਼ਿਲੀਮ*** : ਯੁਰੋਸ਼ਿਲਮ ਯੋਰੋਸ਼ਿਲੀਮ।

**اورمز** ***ਉਰਮੁਜ਼***, **اورمزد** ***ਉਰਮੁਜ਼ਦ*** : ਬ੍ਰਿਹਸਪਤੀ ਨੱਖਤਰ; ਮੁਸ਼ਤਰੀ ਸਤਾਰਾ, ਬੁੱਧ ਰਾਸ਼ੀ; ਪਾਰਸੀਆਂ ਅਨੁਸਾਰ ਰੱਬ ਦਾ ਨਾਮ; ਹਰ ਰਵੀ ਮਹੀਨੇ ਦਾ ਪੈਹਲਾ ਦਿਨ ਜਾਂ ਉਸ ਦਿਨ ਦਾ ਫਰਿਸ਼ਤਾ; ਬਹਮਨ ਦਾ ਪੁੱਤਰ ਤੇ ਇਸਫੰਦਯਾਰ ਦਾ ਪੋਤਰਾ।

**اورند** ***ਔਰੰਦ*** : ਸ਼ਾਹੀ ਤਖਤ, ਤਾਜ; ਸ਼ਾਨ ਸ਼ੌਕਤ, ਦਬਦਬਾ; ਮਾਨ, ਸਤਕਾਰ, ਸੁੰਦਰਤਾ, ਭੂਸ਼ਣ; ਜ਼ਿੰਦਗੀ, ਜ਼ਿੰਦਗਾਨੀ; ਕਾਲੀ ਸਿਆਹੀ ਸਮੁੰਦਰ, ਵੱਡਾ ਦਰਿਆ; 'ਕੈਕਬਾਦ' ਦਾ ਪੋਤਰਾ; ਮਕਰ, ਧੋਖਾ।

**اورنگ** ***ਔਰੰਗ*** : ਸ਼ਾਹੀ ਤਖਤ; ਬੁੱਧੀ, ਸੁੰਦਰਤਾ; ਜ਼ਿੰਦਗੀ; ਮਕਰ, ਠੱਗੀ, ਫਰੇਬ; ਕਪੜੇ ਦੀ ਰੱਸੀ; ਸ਼ਾਨ ਸ਼ੌਕਤ, ਠਾਠ।

**اورنگپیرای** ***ਔਰੰਗ-ਪੈਰਾਇ*** : ਤਖਤ ਦੀ ਸੋਭਾ, ਤਖਤ ਦੀ ਸੋਭਾ ਵਧਾਉਣ ਵਾਲਾ।

**اورنگزیب** ***ਔਰੰਗਜ਼ੇਬ*** : ਤਖਤ ਦਾ ਸ਼ਿੰਗਾਰ, ਮੁਗ਼ਲ ਬਾਦਸ਼ਾਹ ਜੋ ਸ਼ੈਹਨਸ਼ਾਹ ਸ਼ਾਹਜਹਾਨ ਦਾ ਤੀਜਾ ਪੁਤਰ ਸੀ, 1706 ਹਿਜਰੀ ਵਿਚ ਤਖ਼ਤ ਤੇ ਬੈਠਾ, 91 ਸਾਲ ਦੀ ਆਯੂ ਤੇ ੧੧੧੮ ਹਿ. (੧੭੦੭ ਈ) ਵਿਚ ਕਾਲਵਸ ਹੋਇਆ।

**اورنگزیبی** ***ਔਰੰਗਜ਼ੇਬੀ*** : ਇਕ ਕਿਸਮ ਦਾ ਕੱਪੜਾ।

**اورنگشاہی** ***ਔਰੰਗਸ਼ਾਹੀ*** : ਇਕ ਕਿਸਮ ਦੀ ਸਿਲਕ।

**اورنگنشین** ***ਔਰੰਗਨਸ਼ੀਨ*** : ਤੱਖਤ ਤੇ ਬੈਠਾ ਹੋਇਆ; ਰਾਜ ਕਰ ਰਿਹਾ ਸ਼ੈਹਜ਼ਾਦਾ।

**اورنگی** ***ਔਰੰਗੀ*** : ਸੰਗੀਤ ਵਿਚ ਇਕ ਧੁਨੀ; ਰਾਗ ਦੀਆਂ ਤੀਹਾਂ ਸੁਰਾਂ ਵਿਚੋਂ ਤੀਜੀ ਸੁਰ।

**اوره** ***ਔਰਾ*** : (ਪੰਜਾਬੀ ਵਿਚ ਪਰਚਲਤ ਰੂਪ 'ਅਬਰਾ' ਹੈ) ਜਾਮੇ ਦਾ ਬਾਹਰਲਾ ਪਾਸਾ, ਕਪੜੇ ਦਾ ਚੰਗੇਰਾ ਪਾਸਾ, ਉਪਰਲਾ ਪਾਸਾ।

**اورهٔ افلاک** ***ਔਰਾ-ਏ-ਅਫ਼ਲਾਕ*** : ਅਕਾਸ਼ਾਂ ਦਾ ਅਕਾਸ਼।

**اوریه** ***ਊਰੀਯਾ*** : ਉੜੀਸਾ।

**اوزار** ***ਔਜ਼ਾਰ*** : (ਵਜ਼ਰ **وزر** ਦਾ ਬੈਹਵਚਨ) ਹਥਿਆਰ, ਕਾਰੀਗਰਾਂ ਦੇ ਸੰਦ, ਬਾਦਬਾਨ; ਗਰਮ ਮਸਾਲੇ।

**اوزاردان** ***ਔਜ਼ਾਰਦਾਨ*** : ਮਸਾਲੇਦਾਨੀ।

**اوزان** ***ਔਜ਼ਾਨ*** : (ਵਜ਼ਨ **وزن** ਦਾ ਬੈਹਵਚਨ) ਵੱਟੇ, ਮਾਪ, ਤੋਲ, ਮਿਕਦਾਰ, ਮਾਤਰਾ।

**اوزانِ فارسیه** ***ਔਜ਼ਾਨ-ਏ-ਫ਼ਾਰਸੀਯਾ*** : ਈਰਾਨੀ ਵੱਟੇ, ਤੋਲ, ਮਾਪ।

**اوزبک** ***ਊਜ਼ਬਕ*** : ਤਾਤਾਰੀ ਖ਼ਾਨਦਾਨ।

**اوزم** ***ਔਜ਼ਮ***, **ازم** ***ਉਜ਼ਮ*** : ਅੰਗੂਰ, ਦਾਖ।

**اوساط** ***ਔਸਾਤ਼*** : (ਵਸਤ **وسط** ਦਾ ਬੈਹਵਚਨ) ਦਰਮਿਆਨੇ ਹਿੱਸੇ, ਵਿਚਕਾਰਲੇ ਭਾਗ; ਕੇਂਦਰ; ਲੱਕ।

**اوسان** ***ਔਸਾਨ*** : ਸਾਨ; ਓਹ ਪਥਰ ਜਿਸ ਉਪਰ ਹਥਿਆਰ ਜਾਂ ਸੰਦ ਦੀ ਧਾਰ ਤੇਜ਼ ਕੀਤੀ ਜਾਂਦੀ ਹੈ।

**اوست** ***ਊਸਤ*** : (ਉ+ਅਸਤ) ਓਹ ਹੈ।

**اوستا** ***ਅਵੱਸਤਾ*** : ਜ਼ਰਤੁਸ਼ਤ ਦੀ ਧਰਮ ਪੁਸਤਕ।

**اوستاخ** ***ਊਸਤਾਖ਼*** : ਗੁਸਤਾਖ਼, ਗੰਵਾਰ, ਜੁਰਅੱਤ, ਦਲੇਰੀ, ਗੰਵਾਰਪਣ।

**اوستاد** ***ਊਸਤਾਦ*** : ਉਸਤਾਦ, ਕਿਸੇ ਕੰਮ ਜਾਂ ਕਲਾ ਵਿਚ ਪਰਵੀਣ, ਕਿਤਾਬ ਜਾਣਨ ਵਾਲਾ; ਅਧਿਆਪਕ।

**اوستادگی** ***ਊਸਤਾਦਗੀ*** : ਉਸਤਾਦੀ; ਪਰਵੀਣਤਾ; ਕਿੱਤਾ, ਪੇਸ਼ਾ; ਅਧਿਆਪਕਤਾ।

**اوستام** ***ਊਸਤਾਮ***, **اوستان** ***ਊਸਤਾਨ*** : ਥੰਮ੍ਹ, ਭਰੋਸੇਯੋਗ, ਵਿਸ਼ਵਾਸ, ਭਰੋਸਾ; ਬੂਹਾ, ਸ਼ੈਹਜ਼ਾਦਾ; ਸਰਦਲ; ਕਾਠੀ ਜਾਂ ਲਗਾਮ ਦੇ ਸ਼ਿੰਗਾਰ ਲਈ ਗੈਹਣੇ।

**اوسترا** ***ਓਸਤਰਾ***, **اوسترا** ***ਊਸਤਰਾ*** : ਵਾਲ ਮੁੰਨਣ ਵਾਲਾ ਸੰਦ, ਉਸਤਰਾ।

**اوسط** ***ਔਸਤ਼*** : ਵਿਚਕਾਰ, ਦਰਮਿਆਨ; ਵਿਚੋਲਾ; ਮਧਿਅਸਥ; ਮਾਧਿਅਮ; ਸਧਾਰਨਪੁਣਾ।

**اوسط قضایا** ***ਔਸਤ਼-ਏ-ਕਜ਼ਾਯਾ*** : ਦਰਮਿਆਨੀ ਹੱਦ, ਵਿਚਕਾਰਲੀ ਸੀਮਾ।

**اوسطی** ***ਔਸਤ਼ੀ*** : ਵਿਚਕਾਰਲੇ, ਸਬੰਧੀ, ਵਿਚਕਾਰ।

**اوسن** ***ਔਸਨ*** : ਕਹਾਣੀ, ਬਾਤ, ਕਥਾ, ਪਰਸੰਗ, ਸੰਖੇਪ, ਸਾਰ।

**اوش** ***ਔਸ਼*** : ਚੀਨ ਤੇ ਸਮਰਕੰਦ ਦਾ ਵਿਚਕਾਰਲਾ ਦੇਸ਼; ਮਾਵੁਰੁਲਨਹਰ ਦਾ ਇਕ ਸ਼ੈਹਰ; ਫ਼ਰਗਾਨਾ ਦਾ ਇਕ ਕਸਬਾ।

**اوشاق** ***ਉਸ਼ਾਕ਼*** : ਅਣਦਾੜ੍ਹੀਆਂ ਮੁੰਡਾ, ਬੱਚਾ।

**اوشنگ** ***ਔਸ਼ੰਗ*** : ਰਸੀ ਜਾਂ ਟੰਗਣਾ ਜਿਸ ਉਪਰ ਕਪੜੇ ਜਾਂ ਅੰਗੂਰ ਦੀਆਂ ਵੇਲਾਂ ਲਟਕਾਈਆਂ ਜਾਂਦੀਆਂ ਹਨ।

**اوش وبوش** ***ਔਸ਼-ਓ-ਬੌਸ਼*** : ਅਕੜ ਮਕੜ; ਸ਼ਾਨ, ਠਾਠ-ਬਾਠ।

**اوصاف** ***ਔਸਾਫ਼*** : (ਵਸਫ਼ **وصف** ਦਾ ਬੈਹਵਚਨ) ਸਿਫ਼ਤਾਂ, ਖ਼ੂਬੀਆਂ, ਉਪਾਧੀਆਂ, ਤਰੀਫ਼ਾਂ।

**اوصافِ جمیله** ***ਔਸਾਫ਼-ਏ-ਜਮੀਲਾ***, **اوصافِ حمیده** ***ਔਸਾਫ਼-ਏ-ਹਮੀਦਾ*** : ਉੱਤਮ ਗੁਣ, ਚੰਗੀਆਂ ਸਿਫ਼ਤਾਂ।

**اوصاف والقاب** ***ਔਸਾਫ਼-ਉ-ਅਲਕਾਬ*** : ਸਿਫ਼ਤਾਂ ਤੇ ਉਪਾਧੀਆਂ।

**اوضاع** ***ਔਜ਼ਾਅ*** : (ਵਜ਼ਅ **وضع** ਦਾ ਬੈਹਵਚਨ) ਢੰਗ, ਤੌਰ ਤਰੀਕੇ, ਸਲੀਕੇ, ਅਮਲ, ਵਰਤਾਰੇ, ਚਾਲਾਂ, ਅਦਾਬ ਲਿਹਾਜ਼; ਘਰਬਾਰ।

**اوضاعِ زندگی** ***ਔਜ਼ਾਅ-ਏ-ਜ਼ਿੰਦਗੀ*** : ਘਰ ਦਾ ਸਮਾਨ।

**اوضاعِ ناهمواره** ***ਔਜ਼ਾਅ-ਏ-ਨਾਹਮਵਾਰਾ*** : ਅਯੋਗ ਵਰਤਾਰੇ, ਭੈੜੇ ਸਲੂਕ।

**اوطاق** ***ਉਤ਼ਾਕ਼*** : ਕਮਰਾ, ਕੋਠੜੀ, ਤੰਬੂ, ਖ਼ੇਮਾ।

**اوطان** ***ਔਤ਼ਾਨ*** : (ਵਤ਼ਨ **وطن** ਦਾ ਬੌਹਵਚਨ) ਮੁਲਕ, ਰੈਹਣ ਵਾਲੇ ਸ਼ੈਹਰ।

**اوطراق** ***ਉਤ਼ਰਾਕ਼*** : ਠੈਹਰਾ, ਫ਼ੌਜ ਦਾ ਦਸਤਾ ਜੋ ਕਿਲ੍ਹੇ ਜਾਂ ਸ਼ੈਹਰ ਦੀ ਰਾਖੀ ਲਈ ਹੋਵੇ, ਸਥਾਪਤ ਸੈਨਾ।

**اوفر** ***ਔਫ਼ਰ*** : ਬੌਹਤ ਜ਼ਿਆਦਾ, ਬੌਹਤ ਹੀ।

**اوقات** ***ਔਕ਼ਾਤ*** : (ਵਕ਼ਤ **وقت** ਦਾ ਬੌਹਵਚਨ) ਸਮੇਂ; ਰੁਤਾਂ, ਹਾਲਾਤ,ਯੋਗਤਾ।

**اوقات پوچ (سیاه) کردن** ***ਔਕ਼ਾਤ ਪੂਚ*** (ਸਿਯਾਹ) ਕਰਦਨ: ਔਂਵਾਈਂ ਬਿਤਾਉਣਾ।

**اوقاتِ تلخ شدن** ***ਔਕ਼ਾਤ ਤਲਖ਼ ਸ਼ੁਦਨ*** : ਵਿਗਾੜਨਾ; ਔਖਾ ਹੋਣਾ।

**اوقاتِ تلخی کشیدن** ***ਔਕਾਤ-ਏ- ਤਲਖ਼ੀ-ਕਸ਼ੀਦਨ*** : ਬੁਰੇ ਦਿਨ ਹੋਣੇ।

**اوقاتِ عزیز** ***ਔਕਾਤ-ਏ-ਅਜ਼ੀਜ਼*** : ਕੀਮਤੀ ਘੰਟੇ।

**اوقاتگزاری** ***ਔਕਾਤ ਗੁਜ਼ਾਰੀ*** : ਵਜ਼ੀਫ਼ਾ; ਪੈਨਸ਼ਨ।

**اوقاف** ***ਔਕ਼ਾਫ਼*** : (ਵਕ਼ਫ਼ **وقف** ਦਾ ਬੌਹਵਚਨ) ਰਬ ਦੇ ਨਾਂ ਤੇ ਦਿਤੀਆਂ ਗਈਆਂ ਚੀਜ਼ਾਂ।

**اول** ***ਅੱਵਲ*** : ਪੈਹਲਾ, ਪਰਥਮ, ਅਰੰਭ, ਮੁਖੀ, ਸਭ ਤੋਂ ਵਡਾ; ਉਚਤਮ, ਵਧੀਆ।

**اولوآخر** ***ਅੱਵਲ-ਉ-ਆਖ਼ਿਰ*** : ਆਦਿ ਅੰਤ।

**اولوآخرشدهبرانبیا** ***ਅੱਵਲ-ਉ-ਆਖ਼ਿਰ ਸ਼ੁਦਾ ਬਰ ਅੰਬੀਯਾ*** : ਹਜ਼ਰਤ ਮੁਹੰਮਦ ਸਾਹਿਬ।

**اولطعامبعدکلام** ***ਅਵਲ ਤ਼ਆਮ ਬਾਅ਼ਦ ਕਲਾਮ*** : ਪੈਹਲਾਂ ਰੋਟੀ ਫੇਰ ਗੱਲਾਂ।

**اولاً** ***ਅੱਵਲਨ*** : ਪੈਹਲਾਂ, ਪੈਹਲੀ ਗੱਲ ਏਹ, ਸਭ ਤੋਂ ਪੈਹਲਾਂ।

**اولاد** ***ਔਲਾਦ*** : (ਵਲਦ **ولد** ਦਾ ਬੌਹਵਚਨ) ਸੰਤਾਨ, ਬੇਟਾ ਬੇਟੀ, ਬਾਲ-ਬੱਚੇ, ਲਾਣਾ-ਬਾਣਾ, ਨਸਲ।

**اولاد** ***ਉਲਾਦ*** : ਮਾਜ਼ੰਦਰਾਨ ਦਾ ਇਕ ਪੈਹਲਵਾਨ, ਮਾਜ਼ੰਦਰਾਨ ਵਿਖੇ ਰੁਸਤਮ ਦਾ ਪਥ-ਪਰਦਰਸ਼ਕ।

**اولاغ** ***ਉਲਾਗ਼*** : ਖੋਤਾ, ਗਧਾ।

**اولجا** ***ਊਲਜਾ,*** **اولجہ** ***ਊਲਜਾ*** : ਜੰਗੀ ਕੈਦੀ; ਲੁਟ ਦਾ ਮਾਲ।

**اولجامشی** ***ਊਲਜਾਮਿਸ਼ੀ*** : ਅਧੀਨ ਹੋਣ ਦੀ ਕਿਰਿਆ ਜਿਸ ਦੁਆਰਾ ਗੋਡਾ ਟੇਕ ਕੇ ਵਿਜੇਤਾ ਸਾਮ੍ਹਣੇ ਸਿਰ ਝੁਕਾਈਦਾ ਹੈ ਤੇ ਉਸ ਦੇ ਅਗ੍ਹਾਂ ਵਧਾਏ ਹੱਥ ਨੂੰ ਚੁੰਮੀਦਾ ਹੈ।

**اولکہ** ***ਊਲਕਾ*** : ਮੁਲਕ, ਦੇਸ਼।

**اولنگ** ***ਊਲੰਗ*** : ਹਰੇ ਘਾਹ ਦਾ ਮੈਦਾਨ, ਚਰਾਂਦ।

**اولو** ***ਊਲੂ*** : ਸੁਆਮੀ।

**اولوالابصار** ***ਉਲੁਲਅਬਸਾਰ*** : ਦਿਬ-ਦ੍ਰਿਸ਼ਟੀਵਾਨ, ਸਿਆਣੇ।

**اولوالارحام** ***ਉਲੁਲਅਰ਼ਹਾਮ*** : ਜਨਮ ਕਾਰਨ ਸਬੰਧਤ, ਜਨਮ ਦੇ ਰਿਸ਼ਤੇਦਾਰ।

**اولوالعزم** ***ਉਲੁਲਅਜ਼ਮ*** : ਵੱਡੇ ਨਿਸਚੇ ਵਾਲੇ ਲੋਕ, ਬੜੇ ਹਿੰਮਤੀ ਬੰਦੇ; ਓਹ ਪੰਜ ਪੈਗੰਬਰ ਜਿਨ੍ਹਾਂ ਦੇ ਆਉਣ ਨਾਲ ਪੈਹਲੇ ਦੀਨ ਮਨਸੂਖ ਹੁੰਦੇ ਹਨ, ਅਰਥਾਤ, ਹਜ਼ਰਤ ਨੂਹ, ਹਜ਼ਰਤ ਇਬਰਾਹੀਮ, ਹਜ਼ਰਤ ਮੂਸਾ, ਹਜ਼ਰਤ ਈਸਾ, ਹਜ਼ਰਤ ਮੁਹੰਮਦ ਸਾਹਿਬ। ਓਹ ਨੌਂ ਪੈਗੰਬਰ ਜੋ ਸੰਕਟ ਦੇ ਸਮੇਂ ਵੀ ਰੱਬ ਦਾ ਸ਼ੁਕਰ ਮਨਾਉਂਦੇ ਰਹੇ ਅਰਥਾਤ ਹਜ਼ਰਤ ਨੂਹ, ਇਬਰਾਹੀਮ, ਦਾਊਦ, ਯਾਕੂਬ, ਯੂਸਫ਼ ਅਯੂਬ, ਮੂਸਾ, ਈਸਾ ਤੇ ਮੁਹੰਮਦ ਸਾਹਿਬ।

**اولوالعزمی** ***ਉਲੁਲ-ਅਜ਼ਮੀ*** : ਦ੍ਰਿੜ ਵਿਸ਼ਵਾਸ, ਪੱਕਾ ਯਕੀਨ।

**اولوس** ***ਊਲੂਸ*** : ਕੁਦਰਤ, ਤਬੀਅਤ, ਸੁਭਾ।

**اولہ** ***ਔਲਾ*** : ਪਰਥਮ, ਚੰਗਾ।

**اولہ** ***ਊਲਾ*** : (ਅੱਵਲ **اول** ਦਾ ਇਸਤਰੀ ਲਿੰਗ) ਪੈਹਲੀ ਸ਼ੈ।

اولی *ਊਲੀ* : ਵੱਡੇ ਸੁਆਮੀ, ਬੁਧੀਮਾਨ, ਵਿਦਵਾਨ।

اولی *ਅੱਵਲੀ* : ਪੈਹਲਾ, ਮੁਖੀ।

اولیا *ਔਲੀਯਾ* : (ਵਲੀ ولی ਦਾ ਬੌਹਵਚਨ) ਦੋਸਤ (ਰਬ ਦੇ), ਸੰਤ; ਪੈਗੰਬਰ, ਮਦਦਗਾਰ, ਸਹਾਇਕ, ਸਿੱਧਾ ਤੇ ਭੋਲਾ ਭਾਲਾ, ਸਰਪਰੱਸਤ।

اولیائےدولت *ਔਲੀਯਾ-ਏ-ਦੌਲਤ* : ਰਾਜ ਦੇ ਸਹਾਇਕ ਸ਼ੈਹਜ਼ਾਦੇ, ਅਮੀਰ, ਵਜ਼ੀਰ, ਮੁਖੀ।

اولیت *ਅਵੱਲੀਯਤ* : ਪਰਥਮਤਾ, ਪੈਹਲ, ਉੱਤਮਤਾ।

اولاتر *ਔਲਾਤਰ* : ਚੰਗੇਰਾ, ਭਲੇਰਾ, ਬੌਹਤ ਚੰਗਾ।

اولین *ਅਵੱਲੀਨ* : (ਅੱਵਲ اول ਦਾ ਬੌਹਵਚਨ) ਪੈਹਲੇ ਲੋਕ; ਫ਼ਾਰਸੀ ਵਿਚ ਪਰਯੋਗ ਅਨੁਸਾਰ ਸਭ ਤੋਂ ਪੈਹਲਾਂ।

اولین‌حرف *ਅੱਵਲੀਨ ਹਰਫ਼* : ਪੈਹਲਾ ਅਖਰ, ਅਲਿਫ।

اولین‌نقش *ਅੱਵਲੀਨ ਨਕ਼ਸ਼* : ਪੈਹਲੀ ਅਕਲ, ਪੈਹਲੀ ਉਤਪਤੀ; ਨੂਰ-ਏ-ਮੁੰਹਮਦੀ।

اولین‌وآخرین *ਅੱਵਲੀਨ-ਉ-ਆਖ਼ਿਰੀਨ* : ਪੁਰਾਤਨ ਤੇ ਨਵੀਨ ਲੋਕ।

اوند *ਅਵੰਦ* : ਬਰਤਨ।

اوهام *ਔਹਾਮ* : (ਵਹਮ وهم ਦਾ ਬੌਹਵਚਨ) ਗੁਮਾਨ, ਸੋਚ, ਭਰਮਾਂ, ਕਲਪਨਾਵਾਂ।

اویس *ਉਵੈਸ* : ਬਘਿਆੜ, ਭੇੜੀਆ।

اویس‌قرنی *ਉਵੈਸ ਕ਼ਰਨੀ* : ਇਕ ਵਲੀ ਦਾ ਨਾਮ ਜੋ ਯਮਨ ਦੇ ਇਕ ਕਸਬੇ 'ਕਰਨ' ਦਾ ਵਸਨੀਕ ਸੀ ਤੇ ਕਰਨ ਕਬੀਲੇ ਦਾ ਸੀ; ਹਜ਼ਰਤ ਮੁਹੰਮਦ ਸਾਹਿਬ ਦਾ ਸਮਕਾਲੀ ਸੀ ਪਰ ਆਪਣੀ ਮਾਤਾ ਦੀ ਬੀਮਾਰੀ ਕਾਰਨ ਓਹ ਹਜ਼ਰਤ ਮੁਹੰਮਦ ਸਾਹਿਬ ਨੂੰ ਮਿਲ ਨਾ ਸਕਿਆ। ਓਹ 36 ਹਿਜਰੀ ਵਿਚ ਜੰਗ-ਏ ਸਫ਼ੀਨ ਵਿਚ ਸ਼ਹੀਦ ਹੋਇਆ।

اهاب *ਇਹਾਬ* : ਚਮੜਾ।

اهار *ਅਹਾਰ* : ਕਲਫ।

اهالی *ਅਹਾਲੀ* : (ਅਹਲ اهل ਦਾ ਬੌਹਵਚਨ) ਵਾਸੀ, ਵਸਨੀਕ, ਯੋਗ ਪੁਰਸ਼, ਜਨ-ਸਮੂਹ, ਟੱਬਰ ਦੇ ਜੀ, ਵੌਹਟੀਆਂ; ਅਨੁਯਾਈ।

اهالی‌کس *ਅਹਾਲੀ-ਕਸ* : ਆਮ ਲੋਕ।

اهالی‌وموالی *ਅਹਾਲੀ-ਉ-ਮਵਾਲੀ* : ਆਮ ਲੋਕ, ਗ਼ਰੀਬ ਤੇ ਅਮੀਰ ਲੋਕ, ਨੌਕਰ ਚਾਕਰ, ਹਕੂਮਤ ਦੇ ਮਸ਼ੀਰ।

اهان *ਅਹਾਨ* : ਲੇਵੀ, ਅਰਾਰੋਟ; ਕੰਨੀ, ਕਿਨਾਰੀ, ਸੂਚੀ।

اهانت *ਇਹਾਨਤ* : ਤੌਹੀਨ ਕਰਨਾ, ਜ਼ਲੀਲ ਕਰਨਾ, ਨਫ਼ਰਤ, ਘਿਰਨਾ।

اهانت‌کردن *ਇਹਾਨਤ ਕਰਦਨ* : ਘਿਰਨਾ ਕਰਨਾ, ਹਕੀਰ ਸਮਝਣਾ, ਜ਼ਲੀਲ ਕਰਨਾ।

اهبت *ਉਹਬਤ* : ਕਿਸੇ ਮੁਹਿੰਮ ਲਈ ਤਿਆਰ ਕੀਤਾ ਸਾਜ਼-ਸਮਾਨ, ਜੰਗੀ ਸਾਜ਼ ਸਮਾਨ, ਹਥਿਆਰ ਆਦਿ, ਘੋੜੇ ਦਾ ਸਾਜ਼।

اهتمام *ਇਹਤਿਮਾਮ* : ਪਰਬੰਧ; ਜਤਨ, ਸੋਚਣਾ, ਖ਼ਿਆਲ ਕਰਨਾ, ਗਮਗ਼ੀਨ ਹੋਣਾ, ਤੋਹਫਾ ਭੇਜਣਾ, ਧਿਆਨ, ਮੇਹਨਤ, ਨਿਗਰਾਨੀ।

اهتمام‌بندی *ਇਹਤਿਮਾਮ-ਬੰਦੀ* : ਰਾਜ ਜਾਂ ਸੂਬੇ ਵਿਚ ਪਰਗਨਿਆਂ ਤੇ ਜ਼ਮੀਂਦਾਰਾਂ ਦੀ ਗਿਣਤੀ ਆਦਿ ਦਾ ਹਿਸਾਬ।

اهتمام‌دار *ਇਹਤਿਮਾਮਦਾਰ* : ਜ਼ਮੀਂਦਾਰ ਵੱਲੋਂ ਕਮਿਸ਼ਨ ਉਤੇ ਨਿਯੁਕਤ ਕੀਤਾ ਮਾਲ ਅਫ਼ਸਰ ਜਾਂ ਕੁਲੈਕਟਰ।

اهتمامی *ਇਹਤਿਮਾਮੀ* : ਨਿਗਰਾਨ, ਪਰਬੰਧਕ।

اهرام *ਅਹਰਾਮ* : (ਹਰਮ هرم ਦਾ ਬੌਹਵਚਨ) ਬੌਹਤ ਪੁਰਾਣੇ ਮੁਨਾਰੇ, ਪੁਰਾਣੇ ਭਵਨ।

اهرام *ਇਹਰਾਮ* : ਕਮਜ਼ੋਰ ਕਰਨਾ, ਬੌਹਤ ਬੁੱਢਾ ਹੋਣਾ।

اهرامن *ਅਹਰਾਮਨ*, اهرمن *ਅਹਰਮਨ*, اهریمن *ਅਹਰੇਮਨ* : ਅਗ-ਪੂਜ ਜ਼ਰਤੁਸ਼ਤੀਆਂ ਦੇ ਵਿਸ਼ਵਾਸ

ਅਨੁਸਾਰ ਸ਼ਤਾਨ, ਬਦੀ ਦਾ ਉਤਪੰਨ ਕਰਨ ਵਾਲਾ ਏਹ ਅਹਰਮੁਜ਼ਦ ਜਾਂ ਯਜ਼ਦਾਨ (ਨੇਕੀ ਦਾ ਖ਼ੁਦਾ) ਦਾ ਵਿਪਰੀਤ ਰੂਪ ਹੈ।

**اہرامن‌خوی** ***ਅਹਰਮਨ-ਖ਼ੂਜ*** : ਸ਼ਤਾਨ ਦੇ ਸੁਭਾ ਵਾਲਾ।

**اہر من‌روی** ***ਅਹਰਮਨ-ਰੂਜ*** : ਸ਼ਤਾਨ ਦੇ ਚੇਹਰੇ ਵਾਲਾ।

**اہر من‌کیش** ***ਅਹਰਮਨ-ਕੇਸ਼*** : ਸ਼ਤਾਨ-ਪੂਜ, ਸ਼ਤਾਨੀ ਧਰਮ ਵਾਲਾ।

**اہرم** ***ਅਹਰਮ*** : ਸ਼ਤਾਨ, ਸੱਪ ਦਾ ਵੱਡਾ ਫਣ।

**اہرن** ***ਅਹਰਨ*** : ਸ਼ਤਾਨ, ਵਰਗਲਾਉਣ ਵਾਲਾ, ਗੁਸ਼ਤਾਸਪ ਦਾ ਸਾਲਾ।

**اہرون** ***ਅਹਰੂਨ*** : ਇਕ ਯਹੂਦੀ ਹਕੀਮ, ਤਬੀਬ।

**اہزون** ***ਅਹਜ਼ੂਨ***: ਹੁਣੇ, ਇਸੇ ਵੇਲੇ।

**اہزون** ***ਉਹਜ਼ੂਨ*** : ਬਾਂਝ ਇਸਤਰੀ।

**اہل** ***ਅਹਲ*** : ਸ਼ਰੀਫ ਆਦਮੀ, ਪਰੇਮੀ, ਕਿਸੇ ਸ਼ਰੇਣੀ, ਜਗ੍ਹਾ ਜਾਂ ਕਿੱਤੇ ਦੇ ਆਦਮੀ; ਟੱਬਰ, ਬਾਲ-ਬੱਚੇ, ਔਲਾਦ; ਸਾਕ ਸਬੰਧੀ; ਘਰੋਗੀ ਨੌਕਰ, ਅਧੀਨ; ਯੋਗ, ਸੁਆਮੀ, ਸਾਹਿਬ।

**اہلِ‌ادب** ***ਅਹਲ-ਏ-ਅਦਬ*** : ਵਿਦਵਾਨ, ਸਾਹਿਤਕਾਰ, ਲੇਖਕ।

**اہلِ‌ادراک** ***ਅਹਲ-ਇਦਰਾਕ*** : ਸਿਆਣੇ ਲੋਕ।

**اہلِ‌اختیار** ***ਅਹਲ-ਏ-ਇਖ਼ਤਿਯਾਰ*** : ਖ਼ਾਨਦਾਨੀ ਅਮੀਰ, ਉੱਚ ਸ਼ਰੇਣੀ ਦੇ ਲੋਕ।

**اہلِ‌اسلام** ***ਅਹਲ-ਏ-ਇਸਲਾਮ*** : ਮੁਸਲਮਾਨ, ਰੱਬ ਵਿਚ ਯਕੀਨ ਰੱਖਣ ਵਾਲੇ।

**اہل‌اللّٰہ** ***ਅਹਲੁਲ- ਲਾਹ*** : ਰੱਬ ਦੇ ਬੰਦੇ, ਸੰਤ, ਫ਼ਕੀਰ, ਦਰਵੇਸ਼।

**اہلِ‌ایمان** ***ਅਹਲ-ਏ-ਈਮਾਨ*** : ਰੱਬ ਵਿਚ ਯਕੀਨ ਰੱਖਣ ਵਾਲੇ।

**اہلِ‌ایذکار** ***ਅਹਲ-ਏ-ਈਕਾਰ*** : ਇਸ ਕੰਮ ਦੇ ਯੋਗ।

**اہلِ‌باطن** ***ਅਹਲ-ਏ-ਬਾਤਿਨ*** : ਭਜਨੀਕ ਵਿਅਕਤੀ।

**اہلِ‌بخیہ** ***ਅਹਲ-ਏ-ਬਖ਼ਯਾ*** : ਰਲ ਕੇ ਸ਼ਰਾਬ ਪੀਣ ਵਾਲੇ, ਰਿੰਦ, ਭੇਤੀ, ਸਾਥੀ।

**اہلِ‌بدعت** ***ਅਹਲ-ਏ-ਬਿਦਅਤ*** : ਕਾਫਰ, ਨਾਸਤਕ।

**اہلِ‌بہشت** ***ਅਹਲ-ਏ-ਬਹਿਸ਼ਤ*** : ਸਵਰਗ ਦੇ ਵਾਸੀ।

**اہلِ‌بیت** ***ਅਹਲ-ਏ-ਬੈਤ*** : ਘਰ ਦੇ ਲੋਕ, ਇਸਲਾਮ ਦੇ ਵਿਸ਼ਵਾਸ ਅਨੁਸਾਰ ਹਜ਼ਰਤ ਪੈਗ਼ੰਬਰ ਸਾਹਿਬ, ਹਜ਼ਰਤ ਅਲੀ, ਬੀਬੀ ਫਾਤਮਾ, ਇਮਾਮ ਹਸਨ ਅਤੇ ਇਮਾਮ ਹੁਸੈਨ।

**اہلِ‌پرہیز** ***ਅਹਲੇ-ਏ-ਪਰਹੇਜ਼*** : ਪਰਹੇਜ਼ਗਾਰ, ਨੇਕ ਬੰਦੇ।

**اہلِ‌تحقیق** ***ਅਹਲ-ਏ-ਤਹਕ਼ੀਕ਼*** : ਖੋਜ ਕਰਨ ਵਾਲੇ, ਖੋਜੀ, ਖੋਜਕਾਰ।

**اہلِ‌تصوف** ***ਅਹਲ-ਏ-ਤਸੱਵੁਫ਼*** : ਸੂਫ਼ੀ ਲੋਕ, ਦਰਵੇਸ਼।

**اہلِ‌تفسیر** ***ਅਹਲ-ਏ-ਤਫ਼ਸੀਰ*** : ਕੁਰਾਨ ਸ਼ਰੀਫ਼ ਦੀ ਵਿਆਖਿਆ ਕਰਨ ਵਾਲੇ ਵਿਦਵਾਨ।

**اہلِ‌تقویٰ** ***ਅਹਲ-ਏ-ਤਕਵਾ*** : ਪਰਹੇਜ਼ਗਾਰ।

**اہلِ‌تماشہ** ***ਅਹਲ-ਏ-ਤਮਾਸ਼ਾ*** : ਨਾਟਕ ਵਿਚ ਕੰਮ ਕਰਨ ਵਾਲੇ ਅਭਿਨੇਤਾ ਜਾਂ ਅਭਿਨੇਤਰੀਆਂ।

**اہلِ‌تنجیم** ***ਅਹਲ-ਏ-ਤਨਜੀਮ*** : ਨਜੂਮੀ।

**اہلِ‌تواضع** ***ਅਹਲ-ਏ-ਤਵਾਜ਼ੁਅ*** : ਨਿਮਰਤਾ ਵਾਲੇ ਲੋਕ।

**اہلِ‌جماعت** ***ਅਹਲ-ਏ-ਜਮਾਅਤ***: ਇਕੋ ਧਰਮ ਜਾਂ ਸ਼ਰੇਣੀ ਦੇ ਲੋਕ।

**اہلِ‌جنت** ***ਅਹਲ-ਏ-ਜੰਨਤ*** : ਬਹਿਸ਼ਤੀ ਲੋਕ।

**اہلِ‌جہنم** ***ਅਹਲ-ਏ-ਜਹੱਨਮ,***
**اہلِ‌عذاب** ***ਅਹਲ-ਏ-ਅਜ਼ਾਬ*** : ਦੋਜ਼ਖੀ ਬੰਦੇ।

**اہلِ‌حال** ***ਅਹਲ-ਏ-ਹਾਲ*** : ਹਾਲਾਤ ਤੋਂ ਜਾਣੂ ਲੋਕ, ਮਾਮਲਿਆਂ ਨੂੰ ਸਮਝਣ ਵਾਲੇ

ਲੋਕ, ਸੂਫ਼ੀ।

**اہلِ حجاب** *ਅਹਲ-ਏ-ਹਿਜਾਬ* : ਪਰਦੇਦਾਰ।

**اہلِ حرم** *ਅਹਲ-ਏ-ਹੁਰਮ*, **اہلِ خانہ** *ਅਹਲ-ਏ-ਖ਼ਾਨਾ* : ਘਰ ਵਾਲੀਆਂ, ਬੀਵੀਆਂ, ਘਰ ਦੇ ਮਾਲਕ ਜਾਂ ਮਾਲਕਣਾਂ।

**اہلِ حرفت** *ਅਹਲ-ਏ-ਹਿਰਫ਼ਤ*, **اہلِ صنعت** *ਅਹਲ-ਏ-ਸਨਅਤ*, **اہلِ کسب** *ਅਹਲ-ਏ-ਕਸਬ*: ਹਥ ਦਾ ਕੰਮ ਕਰਨ ਵਾਲੇ ਲੋਕ, ਮਿਸਤਰੀ ਆਦਿ।

**اہلِ حقوق** *ਅਹਲ-ਏ-ਹੁਕੂਕ਼* : ਜਿਨ੍ਹਾਂ ਦੇ ਵਿਸ਼ੇਸ਼ ਹੱਕ ਹੋਣ।

**اہلِ حکمت** *ਅਹਲ-ਏ-ਹਿਕਮਤ*, **اہلِ خرد** *ਅਹਲ-ਏ-ਖ਼ਿਰਦ* : ਸਿਆਣੇ, ਸੂਝਵਾਨ, ਵਿਦਵਾਨ।

**اہلِ دروں** *ਅਹਲ-ਏ-ਦਰੂੰ* : ਭੇਦ ਜਾਣਨ ਵਾਲੇ।

**اہلِ دل** *ਅਹਲ-ਏ-ਦਿਲ* : ਦਿਲ ਵਾਲੇ, ਵਲੀ ਲੋਕ, ਬਹਾਦਰ, ਸਖੀ।

**اہلِ خدمت** *ਅਹਲ-ਏ-ਖ਼ਿਦਮਤ* : ਸਰਕਾਰੀ ਕਰਮਚਾਰੀ।

**اہلِ دلق** *ਅਹਲ-ਏ-ਦਲਕ਼* : ਗੋਦੜੀ ਵਾਲੇ, ਦਰਵੇਸ਼, ਸੂਫ਼ੀ।

**اہلِ دنیا** *ਅਹਲ-ਏ-ਦੁਨਯਾ*, **اہلِ دعویٰ** *ਅਹਲ-ਏ-ਦਾਅਵਾ* : ਸੰਸਾਰ ਦੇ ਲੋਕ।

**اہلِ ذوق** *ਅਹਲ-ਏ-ਜ਼ੌਕ*, **اہلِ مذاق** *ਅਹਲ-ਏ-ਮਜ਼ਾਕ* : ਐਸ਼ ਇਸ਼ਰਤ ਕਰਨ ਵਾਲੇ, ਚੰਗੇ ਜ਼ੌਕ ਵਾਲੇ।

**اہلِ رای** *ਅਹਲ-ਏ-ਰਾਏ* : ਚੰਗੀ ਰਾਏ ਦੇਣ ਵਾਲੇ, ਸਿਆਣੇ।

**اہلِ رزم** *ਅਹਲ-ਏ-ਰਜ਼ਮ* : ਜੰਗੀ ਆਦਮੀ, ਫ਼ੌਜੀ, ਸਿਪਾਹੀ, ਜੋਧੇ।

**اہلِ زبان** *ਅਹਲ-ਏ-ਜ਼ਬਾਨ* : ਆਪਣੀ ਭਾਸ਼ਾ ਚੰਗੀ ਤਰ੍ਹਾਂ ਜਾਣਨ ਵਾਲੇ।

**اہلِ زمان** *ਅਹਲ-ਏ-ਜ਼ਮਾਨ* : ਜ਼ਮਾਨੇ ਨਾਲ ਚੱਲਣ ਵਾਲੇ, ਸਮੇਂ ਅਨੁਸਾਰ ਕੰਮ ਕਰਨ ਵਾਲੇ।

**اہلِ زمین** *ਅਹਲ-ਏ-ਜ਼ਮੀਨ* : ਧਰਤੀ ਦੇ ਲੋਕ।

**اہلِ زہد** *ਅਹਲ-ਏ-ਜ਼ੁਹਦ* : ਪਾਕ, ਪਰਹੇਜ਼ਗਾਰ।

**اہلِ زہد وورع** *ਅਹਲ-ਏ-ਜ਼ੁਹਦ-ਓ-ਵਰਅ* : ਨੇਕ ਬੰਦੇ, ਭਜਨ ਕਰਨ ਵਾਲੇ।

**اہلِ سخن** *ਅਹਲ-ਏ-ਸੁਖ਼ਨ* : ਭਾਸ਼ਣ ਕਲਾ ਵਿਚ ਨਿਪੁੰਨ, ਚੰਗੇ ਬੁਲਾਰੇ, ਕਵੀ।

**اہلِ سنت** *ਅਹਲ-ਏ-ਸੁੰਨਤ* : ਮੁਸਲਮਾਨੀ ਸ਼ਰਅ ਦੇ ਅਵਲੰਬੀ, ਸੁੰਨੀ।

**اہلِ شکوہ** *ਅਹਲ-ਏ-ਸ਼ਿਕੋਹ*, **اہلِ شوکت** *ਅਹਲ-ਏ-ਸ਼ੌਕਤ*: ਵਡੀ ਸ਼ਾਨ ਵਾਲੇ, ਤਾਕਤ ਵਾਲੇ।

**اہلِ شہود** *ਅਹਲ-ਏ-ਸ਼ੁਹੂਦ* : ਧਰਮ ਵਾਲੇ, ਧਾਰਮਕ ਵਿਅਕਤੀ।

**اہلِ شیعت** *ਅਹਲ-ਏ-ਸ਼ੀਅਤ*: ਹਜ਼ਰਤ ਅਲੀ ਦੇ ਪੈਰੋਕਾਰ, ਸ਼ੀਆ ਲੋਕ।

**اہلِ صفا** *ਅਹਲ-ਏ-ਸਫ਼ਾ*, **اہلِ صفہ** *ਅਹਲ-ਏ-ਸੁੱਫ਼ਾ* : ਸੂਫ਼ੀ ਲੋਕ, ਦਿਲ ਦੇ ਸਾਫ਼, ਹਜ਼ਰਤ ਰਸੂਲ ਦੇ ਨਾਲ ਇਕੋ ਦਲਾਨ ਵਿਚ ਨਮਾਜ਼ ਪੜ੍ਹਨ ਵਾਲੇ।

**اہلِ صورت** *ਅਹਲ-ਏ-ਸੂਰਤ*, **اہلِ ظاہر** *ਅਹਲ-ਏ-ਜ਼ਾਹਿਰ* : ਜ਼ਾਹਰੀ ਸ਼ਕਲ ਸੂਰਤ ਵਿਚ ਫਸ ਕੇ ਰੈਹ ਜਾਣ ਵਾਲੇ, ਦੁਨਿਆਵੀ ਲੋਕ।

**اہلِ طریق** *ਅਹਲ-ਏ-ਤਰੀਕ਼*, **اہلِ طریقت** *ਅਹਲ-ਏ-ਤ਼ਰੀਕ਼ਤ*: ਜ਼ਾਹਿਦ, ਭਜਨ ਬੰਦਗੀ ਵਾਲੇ, ਪਾਕ, ਪਾਰਸਾ।

**اہلِ عرف** *ਅਹਲ-ਏ-ਉਰਫ਼*, **اہلِ عرفان** *ਅਹਲ-ਏ-ਇਰਫ਼ਾਨ*, **اہلِ عقل** *ਅਹਲ-ਏ-ਅਕਲ*, **اہلِ علم** *ਅਹਲ-ਏ-ਇਲਮ*: ਸਿਆਣੇ, ਵਿਦਵਾਨ, ਅਕਲਮੰਦ, ਦਿਬਦ੍ਰਿਸ਼ਟੀ ਵਾਲੇ, ਆਲਮ।

**اہلِ عیال** *ਅਹਲ-ਏ-ਇਯਾਲ* : ਟੱਬਰ ਦਾ ਮੁਖੀ।

**اہلمعرفت** ***ਅਹਲ-ਏ-ਮਾਅਰਫ਼ਤ*** : ਦੈਵੀ ਇਲਮ ਜਾਣਨ ਵਾਲੇ।

**اہلمعنی** ***ਅਹਲ-ਏ-ਮਾਅਨਾ*** : ਸਿਆਣੇ, ਵਿਦਵਾਨ।

**اہلمکہ** ***ਅਹਲ-ਏ-ਮੱਕਾ*** : ਮੱਕੇ ਦੇ ਵਾਸੀ।

**اہلمناجات** ***ਅਹਲ-ਏ-ਮੁਨਾਜਾਤ*** : ਬੰਦਗੀ ਕਰਨ ਵਾਲੇ, ਪਰਾਰਥਨਾ ਕਰਨ ਵਾਲੇ।

**اہلمنصب** ***ਅਹਲ-ਏ-ਮਨਸਬ*** : ਸਰਕਾਰੀ ਕਰਮਚਾਰੀ, ਅਮੀਰ, ਵਜ਼ੀਰ।

**اہلنشاط** ***ਅਹਲ-ਏ-ਨਿਸ਼ਾਤ*** : ਖੁਸ਼ੀਆਂ ਮਨਾਉਣ ਵਾਲੇ, ਐਸ਼ ਪਰਸਤ।

**اہلنظر** ***ਅਹਲ-ਏ-ਨਜ਼ਰ*** : ਦਿੱਬ ਦ੍ਰਿਸ਼ਟੀ ਵਾਲੇ, ਸੂਝਵਾਨ।

**اہلنعیم** ***ਅਹਲ-ਏ-ਨਈਮ*** : ਬਹਿਸ਼ਤ ਦੇ ਲੋਕ।

**اہلنفس** ***ਅਹਲ-ਏ-ਨਫ਼ਸ*** : ਹਿਰਸੀ, ਸਵਾਰਥੀ ਲੋਕ।

**اہلوراثت** ***ਅਹਲ-ਏ-ਵਿਰਾਸਤ*** : ਵਰਾਸਤ ਪਾਉਣ ਵਾਲੇ; ਵਾਰਸ।

**اہلہدا** ***ਅਹਲ-ਏ-ਹਦਾ*** : ਸਿੱਧੇ ਰਾਹ ਚੱਲਣ ਵਾਲੇ, ਪੱਕੇ ਮੁਸਲਮਾਨ।

**اہلہنر** ***ਅਹਲ-ਏ-ਹੁਨਰ*** : ਫ਼ਨਕਾਰ; ਕਾਸਬੀ।

**اہلہوا** ***ਅਹਲ-ਏ-ਹਵਾ*** : ਕਾਮੀ ਲੋਕ।

**اھلاً** ***ਅਹਲਨ*** : ਤੂੰ ਆਪਣੇ ਪਿਆਰਿਆਂ ਵਿਚ ਆਇਆ ਹੈਂ, ਜੀ ਆਇਆਂ ਨੂੰ! ਰੱਬ ਰਾਖਾ! ਰੱਬ ਖ਼ੈਰ ਕਰੇ!

**اہلیت** ***ਅਹਲੀਅਤ*** : ਯੋਗਤਾ, ਸ਼ਰਾਫ਼ਤ, ਸਮਝ, ਸੂਝ ਬੂਝ, ਤਮੀਜ਼।

**اہلیہ** ***ਅਹਲੀਆ*** : ਬੀਵੀ, ਵੌਹਟੀ।

**اہم** ***ਅਹਮ*** : ਬੌਹਤ ਜ਼ਰੂਰੀ; ਕਠਨ, ਦੁਸ਼ਵਾਰ।

**اہمال** ***ਇਹਮਾਲ*** : ਇਕਲਿਆਂ ਛੱਡ ਦੇਣਾ, ਦੇਰ ਲਾਉਣਾ; ਕੁਤਾਹੀ, ਅਣਗੈਹਲੀ, ਬੇਪਰਵਾਹੀ, ਸੁਸਤੀ, ਗ਼ਫ਼ਲਤ, ਦੇਰ, ਚਿਰ।

**اہمر** ***ਅਹਮਰ*** : ਗਿੱਦੜ।

**اہلفراش** ***ਅਹਲ-ਏ-ਫ਼ਰਾਸ਼*** : ਬਿਸਤਰੇ ਤੇ ਪਏ ਹੋਏ ਰੋਗੀ।

**اہلفرنگ** ***ਅਹਲ-ਏ-ਫ਼ਰੰਗ*** : ਫਰੰਗੀ, ਯੂਰਪ ਦੇ ਲੋਕ।

**اہلفرضت** ***ਅਹਲ-ਏ-ਫ਼ਰਜ਼ਤ*** : ਕਰ ਜਾਂ ਚੁੰਗੀ ਲੈਣ ਵਾਲੇ, ਕੁਲੈਕਟਰ।

**اہلفضل** ***ਅਹਲ-ਏ-ਫ਼ਜ਼ਲ,*** **اہل فضیلت** ***ਅਹਲ-ਏ-ਫ਼ਜ਼ੀਲਤ*** : ਬਜ਼ੁਰਗ, ਵਡਿਆਈ ਵਾਲੇ।

**اہلقبلہ** ***ਅਹਲ-ਏ-ਕ਼ਿਬਲਾ*** : ਜਿਨ੍ਹਾਂ ਨੂੰ ਪਤਾ ਹੋਵੇ ਕਿ ਕਿਸ ਤਰਫ਼ ਮੂੰਹ ਕਰਕੇ ਨਮਾਜ਼ ਅਦਾ ਕਰਨੀ ਹੈ।

**اہلقبور** ***ਅਹਲ-ਏ-ਕ਼ੁਬੂਰ*** : ਕਬਰਾਂ ਵਿਚ ਪਏ, ਮੁਰਦੇ।

**اہلقریت** ***ਅਹਲ-ਏ-ਕ਼ਰੀਯਤ*** : ਪੇਂਡੂ, ਦੇਹਾਤੀ।

**اہلقلم** ***ਅਹਲ-ਏ-ਕਲਮ*** : ਮੈਹਕਮਾ ਦੀਵਾਨੀ ਦੇ ਕਰਮਚਾਰੀ, ਮੁਨਸ਼ੀ।

**اہلکار** ***ਅਹਲ-ਏ-ਕਾਰ*** : ਕਿਰਤੀ ਲੋਕ, ਮਜ਼ਦੂਰ।

**اہلکتاب** ***ਅਹਲ-ਏ-ਕਿਤਾਬ*** : ਧਰਮ ਵਿਚ ਪਰਵੀਣ, ਓਹ ਲੋਕ ਜਿਨ੍ਹਾਂ ਪਾਸ ਇਲਹਾਮੀ ਕਿਤਾਬ ਹੈ ਅਰਥਾਤ ਮੁਸਲਮਾਨ, ਯਹੂਦੀ ਤੇ ਈਸਾਈ।

**اہلکرم** ***ਅਹਲ-ਏ-ਕਰਮ*** : ਸਖੀ ਲੋਕ, ਦਾਨੀ।

**اہلکلام** ***ਅਹਲ-ਏ-ਕਲਾਮ,*** **اہل لسان** ***ਅਹਲ-ਏ-ਲਿਸਾਨ***: ਭਾਸ਼ਣ ਕਲਾ ਵਿਚ ਪਰਵੀਣ, ਚੰਗੇ ਵਕਤੇ।

**اہلمجلس** ***ਅਹਲ-ਏ-ਮਜਲਿਸ*** : ਸਹਾਇਕ, ਸਾਥੀ, ਦਰਬਾਰੀ, ਸਭਾ ਦੇ ਮੈਂਬਰ।

**اہلمحاسبہ** ***ਅਹਲ-ਏ-ਮੁਹਾਸਬਾ*** : ਹਿਸਾਬ ਕਿਤਾਬ ਕਰਨ ਵਾਲੇ, ਖ਼ਜ਼ਾਨਚੀ।

**اہلمحشر** ***ਅਹਲ-ਏ-ਮਹਸ਼ਰ*** : ਕਿਯਾਮਤ ਨੂੰ ਕਬਰਾਂ ਵਿਚੋਂ ਉੱਠਣ ਵਾਲੇ ਲੋਕ।

**اہلمدن** ***ਅਹਲ-ਏ-ਮਦਨ*** : ਸ਼ੈਹਰੀ ਲੋਕ, ਸ਼ੈਹਰਾਂ ਵਿਚ ਵਸਣ ਵਾਲੇ, ਅਰਬ ਲੋਕ।

**اهواز** ***ਅਹਵਾਜ਼*** : ਖ਼ੁਜ਼ਿਸਤਾਨ ਦੇ ਇਕ ਸ਼ੈਹਰ ਦਾ ਨਾਮ ਜਿੱਥੋਂ ਦਾ ਜਲਵਾਯੂ ਬੌਹਤ ਗਰਮ ਤੇ ਖ਼ਰਾਬ ਹੁੰਦਾ ਹੈ ਅਤੇ ਜਿੱਥੇ ਜ਼ੈਹਰੀ ਨੂੰਹੇ ਬੌਹਤ ਹੁੰਦੇ ਹਨ; ਇਕ ਮੁਲਕ ਦਾ ਨਾਮ।

**اهوال** ***ਅਹਵਾਲ*** : (ਹੌਲ ਦਾ ਬੌਹਵਚਨ) ਡਰ, ਖਤਰੇ, ਭਿਆਨਕ ਵਸਤਾਂ।

**ای** ***ਐ*** : ਉਏ।

**ایا** ***ਅੱਯਾ*** : ਓਏ ਸੁਣ; ਓਏ! ਹੈਂ ਅਫ਼ਸੋਸ ਦਾ ਪਦ; ਸ਼ੱਕ ਵਾਲੀ ਗੱਲ; ਪੁੱਛਣ ਲਈ ਵਰਤਿਆ ਜਾਂਦਾ ਹੈ ਏਹ ਪਦ।

**ایاب** ***ਇਯਾਬ*** : ਵਾਪਸ ਆਉਣਾ, ਪਰਤਣਾ, ਮੁੜਨਾ; ਵਾਪਸੀ; ਮੋੜ।

**ایاب وزهاب** ***ਇਯਾਬ-ਓ-ਜ਼ਹਾਬ*** : ਆਉਣਾ ਜਾਣਾ; ਆਉਣ ਜਾਣ।

**ایار** ***ਅਯਾਰ*** : ਹਿਸਾਬ; ਲੇਖਾ; ਇਕ ਰੂਮੀ ਮਹੀਨੇ ਦਾ ਨਾਮ ਜੋ ਜੇਠ (ਮਹੀਨੇ) ਦੇ ਲਗਪਗ ਹੁੰਦਾ ਹੈ।

**ایارگیر** ***ਅਯਾਰਗੀਰ,*** **ایارہ گیر** ***ਅਯਾਰਾਗੀਰ*** : ਹਿਸਾਬ ਕਰਨ ਵਾਲਾ; ਪੜਤਾਲੀਆ; ਲੇਖਾ ਲੈਣ ਵਾਲਾ।

**ایارہ** ***ਅਯਾਰਾ*** : ਰਜਿਸਟਰ, ਵਹੀ ਖਾਤਾ।

**ایاز** ***ਅਯਾਜ਼,*** **ایاس** ***ਅਯਾਸ*** : ਸੁਲਤਾਨ ਮੈਹਮੂਦ ਗ਼ਜ਼ਨਵੀ ਦਾ ਤੁਰਕੀ ਗ਼ੁਲਾਮ ਜੋ ਆਪਣੀ ਸਿਆਣਪ ਤੇ ਆਗਿਆਕਾਰਤਾ ਲਈ ਸੁਲਤਾਨ ਦਾ ਬੌਹਤ ਪਿਆਰਾ ਤੇ ਨਿਕਟਵਰਤੀ ਸੀ।

**ایاغ** ***ਅਯਾਗ਼,*** **ایاق** ***ਅਯਾਕ਼*** : ਸ਼ਰਾਬ ਪੀਣ ਦਾ ਪਿਆਲਾ, ਜਾਮ, ਸਾਗਰ।

**ایاغچی** ***ਅਯਾਗ਼ਚੀ*** : ਬਰਤਨਾਂ ਦੇ ਕਾਰਖ਼ਾਨੇ ਜਾਂ ਰਸੋਈ ਦਾ ਨਿਗਰਾਨ।

**ایاغ خانہ** ***ਅਯਾਗ਼-ਖ਼ਾਨਾ*** : ਬਰਤਨ ਬਣਾਉਣ ਦਾ ਕਾਰਖ਼ਾਨਾ।

**ایاغ زدن** ***ਅਯਾਗ਼-ਜ਼ਦਨ*** : ਸ਼ਰਾਬ ਪੀਣਾ।

**ایالت** ***ਇਯਾਲਤ*** : ਰਾਜ ਕਰਨਾ, ਹਕੂਮਤ ਕਰਨਾ; ਹਕੂਮਤ, ਸਰਦਾਰੀ, ਨਿਗਰਾਨੀ।

**ایام** ***ਅੱਯਾਮ*** : (ਯੌਮ **یوم** ਦਾ ਬੌਹਵਚਨ) ਦਿਨ, ਰੋਜ਼, ਸਮੇਂ, ਰੁੱਤਾਂ, ਅਵਧੀ, ਦੌਰ।

**ایام بسر کردن** ***ਅੱਯਾਮ ਬਸਰ ਕਰਦਨ*** : ਉਮਰ ਬਿਤਾਉਣਾ, ਦਿਨ ਕਟੀ ਕਰਨਾ, ਵਕਤ ਕੱਟਣਾ, ਅੰਤ ਸਮੇਂ ਨੂੰ ਪੁੱਜਣਾ।

**ایام بوقلمون** ***ਅੱਯਾਮ-ਏ-ਬੂਕ਼ਲਮੂਨ*** : ਬਦਲਦੇ ਜ਼ਮਾਨੇ।

**ایام تشریق** ***ਅੱਯਾਮ-ਏ-ਤਸ਼ਰੀਕ਼*** : ਈਦੁੱਜ਼ੁਹਾ ਦੇ ਪਿਛੋਂ ਤਿੰਨ ਦਿਨ ਅਰਥਾਤ ਜ਼ਿਲਹਿਜ ਮਹੀਨੇ ਦੀ ਗਿਆਰਵੀਂ, ਬਾਰਵੀਂ ਤੇ ਤੇਰਵੀਂ ਤਰੀਕ।

**ایام شادی** ***ਅੱਯਾਮ-ਏ-ਸ਼ਾਦੀ*** : ਖ਼ੁਸ਼ੀ ਦੇ ਸਮੇਂ, ਵਿਆਹ ਲਈ ਛੁੱਟੀਆਂ।

**ایام عشر** ***ਅੱਯਾਮ-ਏ-ਅਸ਼ਰ*** : ਮੁੱਹਰਮ ਦੇ ਦਸ ਦਿਨ।

**ایام معدود** ***ਅੱਯਾਮ-ਏ-ਮਾਅਦੂਦ*** : ਮੱਕਾ ਵਿਖੇ ਬੱਕਰੇ/ਭੇਡ ਦੀ ਕੁਰਬਾਨੀ ਦੇਣ ਪਿੱਛੋਂ ਦੇ ਤਿੰਨ ਦਿਨ; ਸੰਸਾਰ ਦੀ ਅਵਧੀ; ਮਨੁੱਖ ਦੀ ਉਮਰ; ਕੁਝ ਦਿਨ, ਗਿਣਤੀ ਦੇ ਦਿਨ।

**ایام معلومات** ***ਅੱਯਾਮ-ਏ-ਮਾਅਲੂਮਾਤ*** : ਜ਼ਿਲਹੱਜ ਮਹੀਨੇ ਦੇ ਪੈਹਲੇ ਦਸ ਦਿਨ।

**ایامی** ***ਅੱਯਾਮੀ*** : ਸਮੇਂ ਦੇ, ਲੰਮੇ ਸਮੇਂ ਲਈ, ਚੋਖਾ ਚਿਰ ਚੱਲਣਯੋਗ।

**ایامٰی** ***ਅਯਾਮਾ*** : (ਅਯਮ **ایم** ਦਾ ਬੌਹਵਚਨ) ਰੰਡੇ ਆਦਮੀ, ਅਣਵਿਆਹੇ ਆਦਮੀ।

**ایان** ***ਅਯਾਨ*** : ਆਉਣ ਵਾਲਾ।

**ایان** ***ਅੱਯਾਨ*** : ਕਦ, ਕਦੋਂ।

**ایبک** ***ਐਬਕ*** : ਬੁੱਤ, ਮੂਰਤੀ; ਮਸ਼ੂਕ, ਪਿਆਰਾ; ਸਨੇਹਾ ਲੈ ਜਾਣ ਵਾਲਾ, ਦੂਤ; ਗੁਲਾਮ, ਗੋਲਾ; ਅਫ਼ਗਾਨੀ ਤੁਰਕਿਸਤਾਨ (ਬੱਦਖਸ਼ਾਂ) ਦੇ ਨੇੜੇ ਇਕ ਸ਼ੈਹਰ।

**ایت** ***ਈਤ*** : ਕੁੱਤਾ।

**ایتا** ***ਈਜਤਾ*** : ਜਹਾਨ, ਸੰਸਾਰ; ਕਿਸੇ ਨੂੰ ਕੋਈ ਚੀਜ਼ ਦੇਣਾ; ਕਿਸੇ ਬਦਲੇ ਦੇਣਾ।

**ایتام** ***ਐਤਾਮ*** : (ਯਤੀਮ **یتیم** ਦਾ ਬੌਹਵਚਨ) ਓਹ ਜਿਨ੍ਹਾਂ ਦੇ ਮਾਪੇ ਮਰ ਗਏ ਹੋਣ; ਅਦੁਤਾ ਮੋਤੀ।

ایتگین ***ਐਤਗੀਨ*** : ਇਕ ਤੁਰਕੀ ਗ਼ੁਲਾਮ ਦਾ ਨਾਮ।

ایثار ***ਈਸਾਰ*** : ਪਸੰਦ ਕਰਨਾ, ਚੁਣਨਾ, ਪੇਸ਼ ਕਰਨਾ, ਭੇਟਾ ਕਰਨਾ, ਕੁਰਬਾਨੀ, ਦੂਜੇ ਦੇ ਕੰਮ ਨੂੰ ਆਪਣੇ ਤੋਂ ਪੈਹਲ ਦੇਣਾ, ਦੂਜੇ ਦੇ ਫ਼ਾਇਦੇ ਨੂੰ ਆਪਣੇ ਫ਼ਾਇਦੇ ਤੋਂ ਪੈਹਲ ਦੇਣਾ।

ایجاب ***ਈਜਾਬ*** : ਜ਼ਰੂਰੀ ਕਰਨਾ, ਹਾਂ ਕੈਹਣਾ, ਮੰਨਣਾ, ਪਰਵਾਨ ਕਰਨਾ, ਨਿਸ਼ਚਤ ਕਰਨਾ; ਪਰਵਾਨਗੀ।

ایجاب‌است ***ਈਜਾਬ ਅਸਤ*** : ਏਹ ਜ਼ਰੂਰੀ ਹੈ, ਏਹ ਉਚਿਤ ਹੈ।

ایجاب‌کردن ***ਈਜਾਬ ਕਰਦਨ*** : ਜ਼ਰੂਰੀ ਬਣਾਉਣਾ ਜਾਂ ਕਰਵਾਉਣਾ।

ایجاب‌وقبول ***ਈਜਾਬ-ਓ-ਕ਼ਬੂਲ*** : ਹਾਂ ਕੈਹਣ ਲਈ ਕੈਹਣਾ ਤੇ ਮੰਨਣਾ; ਮੁਸਲਮਾਨੀ ਨਿਕਾਹ ਵਿਚ ਹੋਣ ਵਾਲੀ ਵੌਹਟੀ ਕੋਲੋਂ ਲਾੜੇ ਨੂੰ ਪਰਵਾਨ ਕਰਨ ਬਾਰੇ ਹਾਂ ਕੈਹਣ ਲਈ ਆਖਣਾ; ਵੌਹਟੀ ਤਿੰਨ ਵਾਰ 'ਕਬੂਲ ਕਬੂਲ' ਕੈਂਹਦੀ ਹੈ।

ایجاد ***ਈਜਾਦ*** : ਹੋਂਦ ਵਿਚ ਲਿਆਉਣਾ, ਪੈਦਾ ਕਰਨਾ, ਨਵੀਂ ਚੀਜ਼ ਪੈਦਾ ਕਰਨਾ, ਕਾਢ ਕੱਢਣਾ; ਅਮੀਰ ਤੇ ਖ਼ੁਸ਼ਹਾਲ ਬਣਾਉਣਾ, ਤਾਕਤ ਬਖ਼ਸ਼ਣਾ; ਮਤਲਬ ਪੂਰਾ ਕਰਾਉਣਾ; ਤਕਲੀਫ਼ ਦੇਣਾ; ਰੱਜ; ਕਾਢ, ਉਪਜ।

ایجاز ***ਈਜਾਜ਼*** : ਛੋਟਾ ਕਰਨਾ, ਸਾਰ ਦੇਣਾ; ਸੰਖੇਪ, ਸਾਰ।

ایجازانه ***ਈਜਾਜ਼ਾਨਾ*** : ਸੰਖੇਪ ਰੂਪ ਵਿਚ, ਸੰਖੇਪ ਤੌਰ ਤੇ, ਮੁਕਦੀ ਗੱਲ।

ایچ ***ਏਚ*** : 'ਹੇਚ', ਕੁਝ ਨਹੀਂ, ਥੋੜਾ ਜੇਹਾ, ਥੋੜਾ, ਨਿਕੰਮਾ।

ایچ ***ਐਚ*** : ਪੀ, ਪੀ ਲੈ, ਪੀ ਜਾ।

ایچاایچ ***ਐਚਾ ਐਚ*** : ਸ਼ਰਾਬ ਦਾ ਦੌਰ, ਪਿਆਲੇ ਦਾ ਚਲਣਾ, ਜਾਮ ਤੇ ਜਾਮ ਚਲਦੇ ਜਾਣਾ।

ایدر ***ਈਦਰ*** : ਹੁਣੇ, ਇਸੇ ਵੇਲੇ; ਇੱਧਰ, ਇਸੇ ਥਾਂ; ਵੇਖਣਾ, ਵੇਖੀਂ।

ایدرا ***ਈਦਰਾ*** : ਹੁਣੇ, ਇਥੇ।

ایدون ***ਈਦੂੰ*** : ਇਸੇ ਵੇਲੇ, ਹੁਣੇ।

ایذا ***ਈਜ਼ਾ*** : ਦੁੱਖ ਦੇਣਾ, ਫੱਟੜ ਕਰਨਾ, ਜ਼ਖ਼ਮੀ ਕਰਨਾ; ਦੁੱਖ, ਤਕਲੀਫ਼, ਦਰਦ, ਤੰਗੀ, ਫੱਟ, ਜ਼ਖ਼ਮ; ਵਧੀਕੀ।

ایذاده ***ਈਜ਼ਾ-ਦਿਹ,*** ایذارساں ***ਈਜ਼ਾ-ਰਸਾਂ*** : ਤਕਲੀਫ਼ ਦੇਣ ਵਾਲਾ, ਤੰਗ ਕਰਨ ਵਾਲਾ, ਜ਼ਾਲਮ, ਜਾਬਰ।

ایرا ***ਈ-ਰਾ*** : ਇਸ ਲਈ, ਇਸ ਕਾਰਨ, ਇਸ ਸਬੱਬ, ਤਾਂ ਤੇ; ਕਿਉਂਕਿ, ਕਿਉਂ ਜੋ।

ایراد ***ਈਰਾਦ*** : ਸਬੂਤ ਪੇਸ਼ ਕਰਨਾ, ਨਤੀਜਾ ਕੱਢਣਾ; ਦੋਸ਼ ਲਾਉਣਾ, ਇਤਰਾਜ਼ ਲਿਆਉਣਾ ਜਾਂ ਲਾਹੁਣਾ; ਵਿਰੋਧ; ਆਮਦਨੀ।

ایراک ***ਈਰਾਕ*** : (ਜ਼ੀਰਾ ਕਿ) ਕਿਉਂਕਿ, ਕਿਉਂ ਜੋ।

ایران ***ਈਰਾਨ*** : ਫ਼ਾਰਸ ਇਕ ਮੁਲਕ ਜਿਸ ਦੀ ਭਾਸ਼ਾ ਫ਼ਾਰਸੀ ਅਰਥਾਤ ਈਰਾਨੀ ਹੈ। ਫ਼ਰੀਦੂੰ ਦੇ ਪੁੱਤਰ ਈਰਜ ਦੇ ਨਾਮ ਤੇ ਅਖਵਾਉਂਦਾ ਦੇਸ਼ ਜੋ ਹਿੰਦੁਸਤਾਨ ਦੇ ਪੱਛਮ ਵੱਲ ਸਥਿਤ ਹੈ, ਇਸ ਦੀ ਰਾਜਧਾਨੀ ਤੈਹਰਾਨ ਹੈ।

ایرانی ***ਈਰਾਨੀ*** : ਈਰਾਨ ਦਾ ਵਸਨੀਕ ਜਾਂ ਕੋਈ ਪਦਾਰਥ, ਈਰਾਨ ਨਾਲ ਸਬੰਧਤ।

ایران‌شهر ***ਈਰਾਨ ਸ਼ਹਰ*** : ਨੀਸ਼ਾਬੂਰ ਜਾਂ ਨੀਸ਼ਾਪਰ ਦਾ ਨਾਮ।

ایرج ***ਈਰਜ*** : ਈਰਾਨ ਦੇ ਬਾਦਸ਼ਾਹ ਫ਼ਰੀਦੂੰ ਦੇ ਪੁੱਤਰ ਦਾ ਨਾਮ ਜੇਹੜਾ ਆਪਣੇ ਭਰਾਵਾਂ ਸੱਲਮ ਤੇ ਤੂਰ ਦੇ ਹੱਥੋਂ ਮਾਰਿਆ ਗਿਆ ਸੀ; ਬਾਬੁਲ ਦੇਸ਼ ਦਾ ਬਾਦਸ਼ਾਹ।

ایردان ***ਈਰਦਾਨ*** : ਆਰਮੀਨੀਆ ਦੇ ਇਕ ਸ਼ੈਹਰ ਦਾ ਨਾਮ।

ایرسا ***ਈਰਸਾ,*** ایرسیا ***ਈਰਸੀਯਾ*** : ਸਤਰੰਗੀ ਅਸਮਾਨੀ ਪੀਂਘ; ਸ਼ਤਾਨ ਦੀ ਕਮਾਨ; ਸੋਸਨ, ਸੋਸਨ ਦੀ ਜੜ।

ایرمان ***ਈਰਮਾਨ*** : ਮੁਫ਼ਤਖ਼ੋਰਾ, ਬਿਨ ਬੁਲਾਇਆ ਪਰਾਹੁਣਾ; ਹਸਰਤ, ਅਰਮਾਨ, ਸੱਧਰ, ਤਾਂਘ; ਪਛਤਾਵਾ, ਅਫ਼ਸੋਸ; ਕਰਜ਼, ਉਧਾਰ।

ایرمان‌خانه ***ਈਰਮਾਨ-ਖ਼ਾਨਾ,*** ایرمان‌سرای ***ਈਰਾਮਾਨ-ਸਰਾਇ*** :

ਕਰਾਏ ਤੇ ਲਿਆ ਮਕਾਨ; ਮਸ਼ੂਕ ਦਾ ਘਰ; ਸੋਗ ਦਾ ਘਰ; ਏਹ ਸੰਸਾਰ।

**ایزد** ***ਈਜ਼ਦ*** : ਰੱਬ, ਖ਼ੁਦਾ; ਫ਼ਰਿਸ਼ਤਾ, ਦੇਵਤਾ।

**ایزدپناہ** ***ਈਜ਼ਦ-ਪਨਾਹ*** : ਰੱਬ ਦੀ ਸ਼ਰਨ ਆਇਆ, ਜਿਸ ਉਪਰ ਰੱਬ ਦਾ ਹੱਥ ਹੋਵੇ।

**ایزدتراش** ***ਈਜ਼ਦ-ਤਰਾਸ਼*** : ਖੁਰਚ ਕੇ ਬਣਾਇਆ ਰੱਬ ਦਾ ਬੁੱਤ।

**ایزدتعالیٰ** ***ਈਜ਼ਦ ਤਆਲਾ*** : ਸਰਬ ਸ਼ਕਤੀਮਾਨ ਰੱਬ।

**ایزدی** ***ਈਜ਼ਦੀ*** : ਰੱਬ ਦੇ ਨਾਮ ਤੇ ਦਿੱਤੀ ਚੀਜ਼, ਭੇਟਾ; ਰੱਬ ਨਾਲ ਸਬੰਧਤ।

**ایسا** ***ਈਸਾ*** : ਹੁਣ, ਪਹੈਲਾਂ ਹੀ; ਖ਼ਾਸ ਨਾਮ: ਇਬਰਾਹੀਮ ਉੱਤੇ ਰੱਬ ਵੱਲੋਂ ਨਾਜ਼ਲ ਹੋਈ ਕਿਤਾਬ।

**ایسار** ***ਈਸਾਰ*** : ਧਨਾਢ ਹੋਣਾ; ਧਨ, ਦੌਲਤ, ਮਾਲਮੱਤਾ।

**ایستا** ***ਈਸਤਾ*** : (ਈਸਤਾਦਨ **ایستادن** ਕਿਰਿਆ ਤੋਂ) ਖਲੋਤਾ ਹੋਇਆ।

**ایستادگی** ***ਈਸਤਾਦਗੀ*** : ਖਲੋਣ ਦੀ ਕਿਰਿਆ, ਦ੍ਰਿੜਤਾ, ਪਕਿਆਈ; ਠੈਹਰਾ, ਟਿਕਾ।

**ایستادگئِباد** ***ਈਸਤਾਦਗੀ-ਏ-ਬਾਦ*** : ਹਵਾ ਦਾ ਥਮ ਜਾਣਾ; ਸ਼ਾਂਤ (ਵਾਤਾਵਰਨ)।

**ایستادن** ***ਈਸਤਾਦਨ*** : ਖਲੋਣਾ, ਖੜ੍ਹਾ ਹੋਣਾ; ਠੈਹਰਨਾ।

**ایستادہ** ***ਈਸਤਾਦਾ*** : ਖਲੋਤਾ ਹੋਇਆ।

**ایسر** ***ਐਸਰ*** : ਖੱਬਾ, ਖੱਬਾ ਹੱਥ; ਬੌਹਤ ਸੌਖਾ, ਬੌਹਤ ਨਰਮ; ਚੰਗੀ ਕਿਸਮਤ ਵਾਲਾ, ਸੁਭਾਗਾ।

**ایسری ایام** ***ਐਸਰੀ ਅੱਯਾਮ*** : ਸੌਖਾ ਦਿਨ, ਚੰਗਾ ਸਮਾਂ।

**ایسو** ***ਐਸੂ*** : ਰੂਸ ਦੇ ਇਕ ਪਰਾਂਤ ਦਾ ਨਾਮ।

**ایسوی** ***ਐਸਵੀ*** : 'ਐਸੂ' ਮੁਲਕ ਦਾ ਵਸਨੀਕ।

**ایشاں** ***ਈਸ਼ਾਂ***, **ایشانان** ***ਈਸ਼ਾਨਾਨ*** : ਓਹ ਲੋਕ, ਓਹ (ਬੌਹਵਚਨ ਵਿਚ)।

**ایشک** ***ਈਸ਼ਕ*** : ਦੀਵਾਨਖ਼ਾਨਾ, ਦਰਬਾਰ।

**ایشکآقاسی** ***ਈਸ਼ਕ-ਆਕਾਸੀ***, **ایشکباشی** ***ਈਸ਼ਕ-ਬਾਸ਼ੀ*** : ਦੀਵਾਨਖ਼ਾਨੇ ਦਾ ਦਰੋਗਾ।

**ایصال** ***ਈਸਾਲ*** : ਮਿਲਾਉਣਾ, ਜੋੜਨਾ, ਪੌਹਚਾਉਣਾ; ਮਤਲਬ ਪੂਰਾ ਕਰਾਉਣਾ; ਵਸੂਲ ਕਰਨਾ।

**ایضاً** ***ਐਜ਼ਨ*** : ਅਥਵਾ ਵੀ ਭਾਵ ਏਹ; ਓਹੋ ਜੇਹਾ ਹੀ, ਉਸੇ ਤਰਾਂ ਦਾ, ਓਹੀ ਜੋ ਉੱਪਰ ਆ ਚੁਕੀ ਹੈ; ਉਪਰੋਕਤ ਅਨੁਸਾਰ; ਪੈਹਲਾਂ ਵਾਂਗ, ਅੱਗੇ ਵਾਂਗ।

**ایطا** ***ਈਤ਼ਾ*** : ਲਤਾੜਨਾ, ਪੈਰਾਂ ਹੇਠ ਮਸਲਣਾ; ਸ਼ੇਅਰਾਂ ਵਿਚ ਕਾਫ਼ੀਏ ਨੂੰ ਦੌਹਰਾਉਣਾ।

**ایقان** ***ਈਕ਼ਾਨ*** : ਯਕੀਨ ਹੋਣਾ, ਈਮਾਨ ਲਿਆਉਣਾ, ਵਿਸ਼ਵਾਸ ਨਾਲ ਜਾਣਨਾ।

**ایل** ***ਈਲ*** : ਜਮਾਤ, ਟੋਲਾ, ਕੌਮ, ਕਬੀਲਾ।

**ایلات** ***ਈਲਾਤ*** : ਕੌਮਾਂ, ਕਬੀਲੇ, ਜਮਾਤਾਂ, ਫ਼ਿਰਕੇ; ਟੱਪਰੀਵਾਸ ਕੌਮਾਂ।

**ایل** ***ਐਲ*** : ਰੱਬ, ਈਸ਼ਵਰ।

**ایل** ***ਈਯੱਲ*** : ਬਾਰਾਂ ਸਿੰਗਾ, ਹਿਰਨ, ਪਹਾੜੀ ਬੱਕਰਾ।

**ایلاق** ***ਈਲਾਕ਼*** : ਖ਼ਤਾ ਦੇ ਈਗੂਰ ਦੀ ਰਾਜਧਾਨੀ; ਤੁਰਕਿਸਤਾਨ ਦੇ ਇਕ ਸ਼ੈਹਰ ਦਾ ਨਾਮ ਜੋ 'ਫ਼ਰਗਾਨਾ' ਦੇ ਉੱਤਰ ਵੱਲ ਹੈ; ਗਰਮੀਆਂ ਦਾ ਮੌਸਮ ਗੁਜ਼ਾਰਨ ਲਈ ਠੰਢਾ ਸਥਾਨ।

**ایلام** ***ਈਲਾਮ*** : ਹਮਦਰਦੀ ਕਰਨਾ, ਦੁਖ ਵੰਡਾਉਣਾ।

**ایلچی** ***ਈਲਚੀ*** : ਦੂਤ।

**ایلچیکبیر** ***ਈਲਚੀ-ਕਬੀਰ*** : ਰਾਜਦੂਤ, ਸਫ਼ੀਰ।

**ایلچیگیر** ***ਈਲਚੀ-ਗੀਰ*** : ਰੂਮ, ਰੂਸ, ਫ਼ਰਾਂਸ ਅਤੇ ਇੰਗਲਿਸਤਾਨ ਦੇ ਰਾਜਦੂਤ।

**ایلخ** ***ਈਲਖ਼***, **ایلخہ** ***ਈਲਖ਼ਾ*** : ਘੋੜਿਆਂ ਦਾ ਗੱਲਾ; ਨਸਲ ਵਧਾਉਣ ਵਾਲਾ ਨਰ ਘੋੜਾ।

**ایلخانی** ***ਈਲਖ਼ਾਨੀ*** : ਕਜ਼ਵੀਨ ਦੇ ਪਰਾਂਤ ਦਾ ਸੂਬੇਦਾਰ।

**ایلدرم** ***ਈਲਦਰਮ*** : ਬਿਜਲੀ, ਅਸਮਾਨੀ ਬਿਜ।

**ایلغار** ***ਈਲਗ਼ਾਰ*** : ਯਲਗਾਰ, ਹਮਲਾ, ਆਕਰਮਣ, ਚੜ੍ਹਾਈ, ਲੁੱਟਮਾਰ।

**ایلک** ***ਈਲਕ*** : ਤੁਰਕਿਸਤਾਨ ਦਾ ਇਕ ਸ਼ੈਹਰ; ਯਗਮਾ (ਤੁਰਕਿਸਤਾਨ) ਦੇ ਇਕ ਬਾਦਸ਼ਾਹ ਦਾ ਨਾਮ।

**ایلول** ***ਐਲੂਲ*** : ਮੁਲਕ ਸ਼ਾਮ ਦੇ ਕੈਲੰਡਰ ਦਾ ਬਾਰ੍ਹਵਾਂ ਮਹੀਨਾ ਜੋ ਅੱਸੂ ਜਾਂ ਅਕਤੂਬਰ ਮੁਤਾਬਕ ਹੁੰਦਾ ਹੈ।

**ایلی** ***ਈਲੀ*** : ਮੁਹੱਬਤ, ਪਿਆਰ; ਗ਼ੁਲਾਮੀ, ਪਰਾਧੀਨਤਾ।

**ایلیا** ***ਈਲੀਯਾ*** : ਸੱਚਾ; ਯੈਰੋਸ਼ਲਮ; ਇਲੀਯਾਸ; ਹਜ਼ਰਤ ਖ਼ਿਜ਼ਰ :ਦਾ ਅਸਲ ਨਾਮ; ਬਨੀ ਇਸਰਾਈਲ ਦੇ ਇਕ ਪੈਗ਼ੰਬਰ ਦਾ ਨਾਮ; ਹਜ਼ਰਤ ਅਲੀ ਦਾ ਲਕ਼ਬ।

**ایم** ***ਈਮ*** : ਰੰਡਾ, ਵਿਧਵਾ।

**ایماء** ***ਈਮਾ*** : ਇਸ਼ਾਰਾ, ਸਿਰ ਹਿਲਾਉਣ ਦੀ ਕਿਰਿਆ, ਸੰਕੇਤ ਕਰਨਾ; ਹਵਾਲਾ, ਨਿਸ਼ਾਨ, ਚਿੰਨ੍ਹ।

**ایماواشارت کردن** ***ਈਮਾ-ਉ-ਇਸ਼ਾਰਤ ਕਰਦਨ*** : ਇਸ਼ਾਰਾ ਕਰਨਾ; ਹੱਥ ਜਾਂ ਸਿਰ ਨਾਲ ਇਸ਼ਾਰਾ ਕਰਨਾ।

**ایمان** ***ਈਮਾਨ*** : ਮੰਨ ਲੈਣਾ, ਪਰਵਾਨ ਕਰਨਾ; ਦਿਲੋਂ ਰੱਬ ਤੇ ਯਕੀਨ ਲਿਆਉਣਾ, ਖ਼ੁਦਾ ਅਤੇ ਹਜ਼ਰਤ ਰਸੂਲ ਉਪਰ ਈਮਾਨ ਲਿਆਉਣਾ।

**ایمانِ باطل** ***ਈਮਾਨ-ਏ-ਬਾਤਿਲ*** : ਵੈਹਮ, ਭਰਮ।

**ایماندار** ***ਈਮਾਨਦਾਰ*** : ਵਿਸ਼ਵਾਸੀ, ਯਕੀਨ ਵਾਲਾ।

**ایمان داشتن** ***ਈਮਾਨ ਦਾਸ਼ਤਨ*** : ਯਕੀਨ ਰੱਖਣਾ, ਵਿਸ਼ਵਾਸ ਕਰਨਾ।

**ایمان** ***ਐਮਾਨ*** : (ਯਮੀਨ **یمین** ਦਾ ਬੌਹਵਚਨ) ਸੱਜੇ ਹੱਥ, ਸੱਜੇ ਪਾਸੇ; ਸੌਂਹਾਂ; ਕਸਮਾਂ (ਸੌਂਹ ਚੁੱਕਣ ਜਾਂ ਕਸਮ ਖਾਣ ਲੱਗਿਆਂ ਇਕ ਆਦਮੀ ਦੂਜੇ ਆਦਮੀ ਦੇ ਸੱਜੇ ਹੱਥ ਉਪਰ ਆਪਣਾ ਹੱਥ ਰੱਖਦਾ ਹੈ।

**ایمه** ***ਐਮਾ*** : ਖ਼ੁਰਾਕ, ਰੋਜ਼ੀ, ਵਜ਼ੀਫਾ; ਵਜ਼ੀਫੇ ਵਜੋਂ ਮਿਲੀ ਜ਼ਮੀਂਨ ਜਾਂ ਜਗੀਰ ਜਿਸ ਉਪਰ ਨਾਮ ਮਾਤਰ ਲਗਾਨ :ਹੁੰਦਾ ਹੈ।

**ایمه دار** ***ਐਮਾਦਾਰ*** : ਰੋਜ਼ੀਨਾਦਾਰ, ਵਜ਼ੀਫ਼ੇ ਦੀ ਜ਼ਮੀਨ ਉੱਪਰ ਨਿਰਭਾਹ ਕਰਨ ਵਾਲਾ।

**این** ***ਈਂ*** : ਏਹ, ਇਸ (ਨੇੜੇ ਦੀ ਵਸਤ ਲਈ ਇਸ਼ਾਰਾਵਾਚੀ ਸ਼ਬਦ)।

**اینان** ***ਈਨਾਂ*** : (ਬੌਹਵਚਨ) ਏਹ ਲੋਕ।

**اینت** ***ਈਨਤ*** : ਵਾਹ ਵਾਹ, ਸ਼ਾਬਾਸ਼।

**اینجا** ***ਈਂਜਾ*** : ਏਹ ਥਾਂ, ਇੱਥੇ।

**ایں جای** ***ਈਂ ਜਾਏ*** : ਇਸ ਪਾਸੇ ਜਾਂ ਥਾਂ ਦਾ; ਇੱਥੋਂ ਦਾ।

**ایں بارگاہ** ***ਈਂ ਬਾਰਗਾਹ*** : ਏਹ ਬਹਿਸ਼ਤੀ ਸਥਾਨ; ਏਹ ਅਸਮਾਨ।

**ایں باغ** ***ਈਂ ਬਾਗ਼*** : ਏਹ ਸੰਸਾਰ।

**ایں پردۂ نیلگوں** ***ਈਂ ਪਰਦਾ-ਏ-ਨੀਲਗੂੰ***, **ایں پردۂ ہفت رنگ** ***ਈਂ ਪਰਦਾ-ਏ-ਹਫ਼ਤਰੰਗ*** : ਏਹ ਅਸਮਾਨ; ਸਮਾਂ; ਹੋਣੀ: ਕਿਸਮਤ।

**ایں پنج گنج** ***ਈਂ ਪੰਜ ਗੰਜ*** : ਪੰਜ ਇੰਦਰੇ।

**ایں پیر** ***ਈਂ ਪੀਰ***, **ایں پیرزن** ***ਈਂ ਪੀਰਜ਼ਨ***, **ایں خاکگوں** ***ਈਂ ਖ਼ਾਕਗੂੰ*** : ਏਹ ਅਸਮਾਨ; ਸਮਾਂ।

**ایں خاکتیره** ***ਈਂ ਖ਼ਾਕ-ਏ-ਤੀਰਾ*** : ਏਹ ਸਰੀਰ, ਦੇਹ।

**ایں دامگه** ***ਈਂ ਦਾਮਗਹ***, **ایں خمِ آهن گوں** ***ਈਂ ਖ਼ੁਮ-ਏ- ਆਹਨਗੂੰ*** : ਏਹ ਸੰਸਾਰ, ਏਹ ਜ਼ਮਾਨਾ।

**ایں کاخ** ***ਈਂ ਕਾਖ਼***, **ایں مصر** ***ਈਂ ਮਿਸਰ***, **ایں نشۂ صورت** ***ਈਂ ਨਸ਼ਾ- ਏ-ਸੂਰਤ***, **ایں نشۂ صوری** ***ਈਂ ਨਸ਼ਾ-ਏ-ਸੂਰੀ***, **ایں نیست هست نما** ***ਈਂ ਨੀਸਤ ਹਸਤ ਨੁਮਾ***, **ایں ویرانه** ***ਈਂ ਵੀਰਾਨਾ*** : ਏਹ ਦੁਨੀਆਂ, ਸੰਸਾਰ, ਜ਼ਮਾਨਾ।

**ایں راباش** *ਈਂ ਰਾ ਬਾਸ਼* : ਰਤਾ ਵੇਖਣਾ, ਏਹ ਵੇਖਣਾ ਜ਼ਰਾ।

**ایں سر آں سر** *ਈਂ ਸਰ ਆਂ ਸਰ* : ਏਧਰ ਓਧਰ।

**ایں مال نیست** *ਈਂ ਮਾਲ ਨੀਸਤ* : ਏਹ ਕੁਝ ਵੀ ਨਹੀਂ।

**ایں چار** *ਈਂ ਚਾਰ* : ਚਾਰ ਤੱਤ (ਸਰੀਰ ਦੇ)।

**ایں دورنگ** *ਈਂ ਦੋ ਰੰਗ*, **ایں دورنگی و رومی** *ਈਂ ਦੋ ਜ਼ੰਗੀ-ਉ-ਰੂਮੀ*, **ایں روم و حبش** *ਈਂ ਰੂਮ-ਉ-ਹਬਸ਼* : ਏਹ ਦਿਨ ਤੇ ਰਾਤ, ਰੈਣ ਦਿਵਸ, ਰਾਤ ਦਿਨ।

**ایں دہ ویرانہ** *ਈਂ ਦਿਹ-ਏ-ਵੀਰਾਨਾ*, **ایں سادہ دشت** *ਈਂ ਸਾਦਾ ਦਸ਼ਤ*, **ایں ستمکدہ** *ਈਂ ਸਿਤਮਕਦਾ*, **ایں سیلگاہ** *ਈਂ ਸੈਲਗਾਹ* : ਏਹ ਜਗਤ, ਏਹ ਸੰਸਾਰ, ਜ਼ਮਾਨਾ।

**ایں خس** *ਈਂ ਖ਼ਸ*, **ایں ششدر** *ਈਂ ਸ਼ਸ਼ਦਰ*, **ایں کارخانہ** *ਈਂ ਕਾਰ-ਖ਼ਾਨਾ*, **ایں کارگاہ** *ਈਂ ਕਾਰਗਾਹ*, **ایں کوچہ پاستاں** *ਈਂ ਕੂਚਾ-ਏ-ਪਾਸਤਾਂ*, **ایں نشیمن تنگ** *ਈਂ ਨਿਸ਼ੇਮਨ-ਏ-ਤੰਗ*, **ایں نہنگ** *ਈਂ ਨਿਹੰਗ* : ਏਹ ਜਗਤ, ਏਹ ਸੰਸਾਰ, ਏਹ ਜ਼ਮਾਨਾ।

**ایں زال ابرو** *ਈਂ ਜ਼ਾਲ ਅਬਰੂ*, **ایں سبز طشت (طاوس)** *ਈਂ ਸਬਜ਼ ਤੁਸ਼ਤ (ਤਾਊਸ)*, **ایں طاق نیلوفری** *ਈਂ ਤਾਕ਼-ਏ-ਨੀਲੋਫਰੀ*, **ایں طبقات** *ਈਂ ਤੁਬਕ਼ਾਤ*, **ایں قبائے ملمع** *ਈਂ ਕਬਾਏ-ਮੁਲੱਮਅ੍ਹ*, **ایں کاسہ** *ਈਂ ਕਾਸਾ*, **ایں کوز پشت** *ਈਂ ਕੂਜ਼ ਪੁਸ਼ਤ* : ਏਹ ਅਸਮਾਨ, ਨੀਲੀ ਛਤਰੀ, ਅਕਾਸ਼।

**ایں است** *ਈਂ ਅਸਤ* : ਏਹ ਹੈ।

**ایں است کہ** *ਈਂ ਅਸਤ-ਕਿਹ* : ਗੱਲ ਏਹ ਹੈ, ਏਸ ਕਰਕੇ, ਕ਼ਾਰਨ ਏਹ।

**اینک** *ਈਨਾਕ*, **اینک** *ਈਨਕ* : ਆਹ ਵੇਖੋ, ਏਹ ਹੀ।

**ایناں** *ਈਨਾਂ* : (ਈਂ **ایں** ਦਾ ਬੌਹਵਚਨ) ਏਹ ਲੋਕ।

**ایں بار** *ਈਂ ਬਾਰ* : ਇਸ ਵਾਰ, ਐਤਕੀਂ।

**اینت** *ਈਨਤ* : ਸ਼ਾਬਾਸ਼, ਵਾਹ ਵਾਹ।

**ایں جانب** *ਈਂ ਜਾਨਿਬ* : ਇਸ ਪਾਸੇ, ਏਹ ਭਾਗ ।

**ایں چنیں** *ਈਂ ਚੁਨੀਂ* : ਇਸ ਤਰ੍ਹਾਂ।

**ایں چنیں ساں** *ਈਂ ਚੁਨੀਂ ਸਾਂ* : ਇਸ ਪਰਕਾਰ, ਇਸ ਢੰਗ ਨਾਲ।

**اینسا** *ਈਂ-ਸਾ* : ਫ਼ਜ਼ੂਲ ਗੱਲਬਾਤ, ਵੇਹਲੀਆਂ ਗੱਲਾਂ।

**ایں سو** *ਈਂ ਸੂ*, **ایں طرف** *ਈਂ ਤੁਰਫ਼* : ਇਸ ਪਾਸੇ, ਇੱਧਰ।

**اینقدر** *ਈਂ ਕ਼ਦਰ* : ਇਤਨਾ।

**اینگر** *ਈਂਗਰ* : ਸੰਧੂਰ।

**ایوار** *ਐਵਾਰ* : ਸ਼ਾਮ ਦਾ ਵੇਲਾ।

**ایوار کردن** *ਐਵਾਰ ਕਰਦਨ* : ਚਿਰਕੇ ਸ਼ਾਮਾਂ ਨੂੰ ਸਫਰ ਕਰਨਾ।

**ایواز** *ਐਵਾਜ਼*, **ایوازہ** *ਐਵਾਜ਼ਾ* : ਸਜਿਆ ਹੋਇਆ, ਸੰਵਾਰਿਆ ਸ਼ਿੰਗਾਰਿਆ।

**ایوان** *ਐਵਾਨ/ਈਵਾਨ* : ਮੈਹਲ, ਸ਼ਾਹੀ ਮੈਹਲ, ਵੱਡਾ ਦਲਾਨ; ਮਕਾਨ; ਦੀਵਾਨਖ਼ਾਨਾ, ਬੈਠਕ।

**ایوانِ زحل** *ਐਵਾਨ-ਏ-ਜ਼ੁਹਲ* : ਸੱਤਵਾਂ ਆਸਮਾਨ।

**ایوان زرکاری** *ਐਵਾਨ-ਏ-ਜ਼ਰਕਾਰੀ*, **ایوانِ سیمابی** *ਐਵਾਨ-ਏ-ਸੀਮਾਬੀ* : ਅਸਮਾਨ।

**ایوانِ ماہ** *ਐਵਾਨ-ਏ-ਮਾਹ* : ਚੰਦ ਦਾ ਬੁਰਜ।

**ایوب** *ਅੱਯੂਬ* : ਇਕ ਸਿਦਕਵਾਨ ਤੇ ਸਬਰ ਸ਼ੁਕਰ ਵਾਲਾ ਪੈਗ਼ੰਬਰ।

**ایہام** *ਈਹਾਮ* : ਸ਼ੱਕ ਜਾਂ ਵੈਹਮ ਵਿਚ ਪਾਉਣਾ; ਕਾਵਿ-ਸ਼ਾਸਤਰ ਅਨੁਸਾਰ ਕਲਾਮ ਵਿਚ ਅਜੇਹਾ ਸ਼ਬਦ ਲਿਆਉਣਾ ਜਿਸ ਦੇ ਦੋ ਅਰਥ ਹੋਣ, ਇਕ ਨੇੜੇ ਦਾ ਦੂਜਾ ਦੂਰ ਦਾ ਪਰ ਕਵੀ ਦੂਰ ਦੇ ਅਰਥ ਤੋਂ ਭਾਵ ਲਵੇ।

# ب (ਬੇ)

ب **ਬੇ** : ਅਰਬੀ, ਫ਼ਾਰਸੀ ਵਰਨਮਾਲਾ ਦਾ ਦੂਜਾ ਅੱਖਰ; ਅਬਜਦ ਅਨੁਸਾਰ ਇਸ ਦਾ ਮੁੱਲ ਦੋ ਦਾ ਹੈ; ਹਫ਼ਤੇ ਦਾ ਦੂਜਾ ਦਿਨ, ਸੋਮਵਾਰ; ਸਤਵੇਂ ਮਹੀਨੇ ਰਜਬ ਦਾ ਸੰਖੇਪ; ਫ਼ਾਰਸੀ ਵਿਚ ਕਈ ਵਾਰ ਫ਼ ਤੇ ਵ ਨਾਲ ਬਦਲ ਜਾਂਦਾ ਹੈ, ਜਿਵੇਂ ਜ਼ਬਾਨ ਦੀ ਥਾਂ 'ਜ਼ਫ਼ਾਨ'; ਅਤੇ ਆਬ ਦੀ ਥਾਂ 'ਆਵ'।

ب **ਬ** : ਸਮੇਤ, ਸਣੇ, ਨਾਲ; ਵਿਚ, ਸਾਮ੍ਹਣੇ, ਸਬੱਬ, ਕਾਰਨ, ਵਾਧੂ, ਫ਼ਾਲਤੂ; ਬਦਲੇ, ਇਵਜ਼; ਮੱਦਦ, ਸਹਾਇਤਾ; ਪਰਕਾਰ: ਟਾਕਰਾ; ਮੁਹੱਬਤ, ਪਿਆਰ, ਮੇਲ; ਬਾਵਜੂਦ।

ب ***ਬਿ*** : ਨਾਲ, ਸਾਥ, ਕੋਲ, ਪਾਸ, ਤੋਂ; ਵਿਚ, ਨੂੰ; ਉੱਪਰ, ਉੱਤੇ; ਦਾ; ਲਈ, ਵਾਸਤੇ; ਪਾਸਾ, ਵੱਲ; ਸਬੱਬ; ਵਾਂਗ; ਟਾਕਰਾ।

***ਬਿ*** : ਕਿਰਿਆਵਾਂ ਨਾਲ ਆਉਣ ਵਾਲਾ ਅਗੇਤਰ, ਅਗੇਤਰ।

بَ **ਬਾ** : ਨਾਲ, ਸਾਥ, ਸਮੇਤ, ਸਣੇ; ਨੂੰ; ਅਤੇ; ਟਾਕਰਾ; ਵੱਲ; ਮੱਦਦ, ਸਹਾਇਤਾ; ਇਵਜ਼, ਬਦਲਾ; ਸਾਮ੍ਹਣੇ; ਬਾਵਜੂਦ।

باآب ***ਬਾ ਆਬ*** : ਪਾਣੀ ਨਾਲ, ਪਾਣੀ ਵਾਲਾ, ਚਮਕਦਾਰ।

باآب وتاب ***ਬਾ-ਆਬ-ਉ-ਤਾਬ*** : ਭੜਕੀਲਾ, ਚਮਕਦਾਰ; ਸ਼ਾਨ-ਸ਼ੌਕਤ ਨਾਲ, ਗੱਜ ਵੱਜ ਕੇ; ਅਲੰਕਾਰਕ।

باآنکه ***ਬਾ-ਆਂਕਿਹ*** : ਬਾਵਜੂਦ ਇਸ ਦੇ, ਏਹ ਗੱਲ ਹੋਣ ਤੇ ਵੀ।

باایں همه ***ਬਾ-ਈਂ-ਹਮਾ*** : ਭਾਵੇਂ।

باایں همه که ***ਬਾ-ਈਂ-ਹਮਾ ਕਿਹ*** : ਬਾਵਜੂਦ ਇਸ ਦੇ।

باب **ਬਾਬ** : ਬੂਹਾ, ਬਾਰ; ਕਿਤਾਬ ਦਾ ਭਾਗ, ਕਾਂਡ; ਸ਼ੀਰਸ਼ਕ; ਮਾਮਲਾ, ਸੌਦਾ, ਨੁਕਤਾ, ਵਿਸ਼ਾ; ਗਰਦਾਨ (ਵਿਆਕਰਨ)।

باب الابواب ***ਬਾਬੁਲ-ਅਬਵਾਬ*** : ਈਰਾਨ ਦੀ ਹੱਦ ਉੱਤੇ ਖਿਜ਼ਰ ਦੇ ਇਲਾਕੇ ਵਿਚ ਪਹਾੜਾਂ ਤੇ ਖ਼ਿਜ਼ਰ ਨਦੀ ਦੇ ਵਿਚਕਾਰ ਇਕ ਪੱਕੀ ਦੀਵਾਰ ਜਿਸ ਵਿਚ ਤੁਰਕਿਸਤਾਨ ਤੋਂ ਆਉਣ ਜਾਣ ਵਾਲੇ ਵਪਾਰੀਆਂ ਲਈ ਇਕ ਦਰਵਾਜ਼ਾ ਹੈ ਜਿਸ ਉਪਰ ਈਰਾਨ ਦੀ ਸਰਕਾਰ ਵੱਲੋਂ ਨਿਗਰਾਨ ਨਿਯੁਕਤ ਹਨ।

باب **ਬਾਬ** : ਯੋਗ; ਖੰਡ, ਕਾਂਡ, (ਕਿਤਾਬ ਦਾ); ਪਿਤਾ, ਬਾਬਤ, ਸਬੱਬ; ਤੰਬੂਆਂ ਦੀ ਸੰਖਿਆ ਵਜੋਂ ਵਰਤਿਆ ਜਾਂਦਾ ਹੈ, ਜਿਵੇਂ 'ਬਾਬ ਪੰਜ ਖ਼ੇਮਾ'।

بابِ عالی ***ਬਾਬ-ਏ-ਆਲੀ*** : ਉਸਮਾਨੀ ਬਾਦਸ਼ਾਹਾਂ ਦੇ ਪਰਧਾਨ ਮੰਤਰੀ ਦਾ ਦਰਬਾਰ; ਸ਼ਾਹੀ ਦਰਬਾਰ ਦਾ ਮੁੱਖ ਦੁਆਰ।

بابِ عسکریه ***ਬਾਬ-ਏ-ਅਸਕਰੀਆ*** : ਉਸਮਾਨ ਬਾਦਸ਼ਾਹਾਂ ਦੇ ਜੰਗੀ ਵਜ਼ੀਰ ਦਾ ਦਰਬਾਰ।

باب وار ***ਬਾਬ ਵਾਰ*** : ਅਧਿਆਏ-ਕਰਮ ਅਨੁਸਾਰ।

باب واری ***ਬਾਬਵਾਰੀ*** : ਵਰਗੀਕਰਨ, ਸ਼ਰੇਣੀ ਬੱਧ।

بابا **ਬਾਬਾ** : ਪਿਤਾ, ਬਾਪ; ਦਾਦਾ, ਨਾਨਾ; ਕਲੰਦਰਾਂ ਦਾ ਮੁਖੀ, ਪੀਰ ਕਾਮਲ; ਚਿੱਟੀ ਦਾੜ੍ਹੀ ਵਾਲਾ।

باباخمس ***ਬਾਬਾ ਖ਼ੁਮਸ*** : ਇਕ ਮਸਖ਼ਰੇ ਦਾ ਨਾਮ।

بابائے قماربار ***ਬਾਬਾ-ਏ-ਕਿਮਾਰਬਾਜ਼*** : ਜੂਏਬਾਜ਼ਾਂ ਦਾ ਉਸਤਾਦ।

بابات **ਬਾਬਾਤ** : ਸੁਭਾਗਾ, ਭਾਗਾਂ ਵਾਲਾ।

باباخان **ਬਾਬਾਖ਼ਾਨ** : ਬਾਦਸ਼ਾਹ ਪਿਤਾ, ਸ਼ਾਹੀ ਉਪਾਧੀ।

بابایان **ਬਾਬਾਯਾਨ** : (ਬਾਬਾ بابا ਦਾ ਬੌਹਵਚਨ) ਬਾਬੇ, ਵੱਡੇ ਵਡੇਰੇ, ਪਿਤਰ।

بابت **ਬਾਬਤ** : ਵਾਸਤੇ, ਲਈ; ਯੋਗਤਾ।

بابت **ਬਾਬਤ** : ਬਾਰੇ, ਸਬੰਧੀ; ਸੀਗਾ, ਮਦ; ਨਿਸਬਤ; ਸਬੱਬ, ਕਾਰਨ; ਬਦਲਾ, ਇਵਜ਼; ਉਜਰਤ, ਮਜ਼ਦੂਰੀ।

بابر **ਬਾਬਰ** : ਜ਼ਹੀਰ-ਉਦ-ਦੀਨ ਬਾਦਸ਼ਾਹ ਜਿਸ ਨੇ ਹਿੰਦੁਸਤਾਨ ਵਿਚ ਮੁਗ਼ਲ ਰਾਜ ਸਥਾਪਤ ਕੀਤਾ, ਪੰਜਾਹ ਸਾਲ ਦੀ ਆਯੂ ਵਿਚ (937 ਹਿਜਰੀ ਵਿਚ) ਆਗਰਾ ਵਿਖੇ ਕਾਲਵਸ ਹੋਇਆ ਅਤੇ ਉਸ ਨੂੰ ਕਾਬਲ ਵਿਖੇ ਦਫ਼ਨ ਕੀਤਾ ਗਿਆ।

بابری **ਬਾਬੁਰੀ** : ਬਾਬਰ ਨਾਲ ਸਬੰਧਤ।

بابک **ਬਾਬਕ** : (ਬਾਬ باب ਦਾ ਲਘੂਵਾਚੀ) ਪਿਤਾ; ਪੜ੍ਹਾਉਣ ਵਾਲਾ; ਅਮਾਨਤ ਰੱਖਣ ਵਾਲਾ; ਮਜ਼ਬੂਤ, ਤਕੜਾ, ਪੱਕਾ; ਮੇਹਰਬਾਨ; ਈਰਾਨ ਦੇ ਇਕ ਬਾਦਸ਼ਾਹ ਦਾ ਨਾਮ।

بابکان **ਬਾਬਕਾਨ** : ਬਾਬਕ ਨਾਲ ਸਬੰਧਤ ਅਰਥਾਤ 'ਅਰਦਸ਼ੀਰ' ਜਿਸ ਨੂੰ ਬਾਬਕ ਨੇ ਪਾਲਿਆ ਸੀ, ਉਸ ਨੂੰ 'ਅਰਦਸ਼ੀਰ-ਏ-ਬਾਬਕਾਨ' ਕਿਹਾ ਜਾਂਦਾ ਹੈ।

بابکانه **ਬਾਬਕਾਨਾ** : ਬਾਰੀ, ਖਿੜਕੀ।

بابل **ਬਾਬਿਲ,** بابل **ਬਾਬੁਲ** : ਪਰਾਚੀਨ ਸਮੇਂ ਦਾ ਇਕ ਪਰਸਿੱਧ ਤੇ ਸ਼ਾਨਦਾਰ ਸ਼ੈਹਰ, ਜੋ 'ਬਖ਼ਤ ਨਸਰ' ਦੀ ਰਾਜਧਾਨੀ ਸੀ; ਇਹ ਕੂਫ਼ਾ ਦੇ ਨੇੜੇ ਫ਼ਰਾਤ ਨਦੀ ਦੇ ਕੰਢੇ ਸਥਿਤ ਹੈ; ਇਹ ਜਾਦੂ ਤੇ ਸ਼ਰਾਬ ਲਈ ਮਸ਼ਹੂਰ ਹੈ।

بابل‌خانه **ਬਾਬੁਲ-ਖ਼ਾਨਾ** : ਚਕਲਾ।

بابلی **ਬਾਬੁਲੀ** : ਬਾਬੁਲ ਨਾਲ ਸਬੰਧਤ; ਜ਼ੈਹਰ; ਸ਼ਰਾਬ।

بابلی **ਬਾਬਲੀ** : ਕਿਸੇ ਸ਼ਿਕਾਰੀ ਜਾਨਵਰ ਨੂੰ ਦੂਜੇ ਜਾਨਵਰ ਉੱਤੇ ਛੱਡਣਾ।

بابو **ਬਾਬੂ** : ਬਾਬ; ਕਲੰਦਰਾਂ ਦਾ ਮੁਖੀ; ਭਾਈ।

بابوته **ਬਾਬੂਤਾ** : ਪਾਣੀ ਦਾ ਭਰਿਆ ਹੋਇਆ ਲੋਟਾ, ਘੜਾ।

بابونه **ਬਾਬੂਨਾ** : ਇਕ ਪਰਕਾਰ ਦੀ ਬੂਟੀ ਜਿਸ ਨੂੰ ਸੁੰਘਣ ਨਾਲ ਨੀਂਦ ਆ ਜਾਂਦੀ ਹੈ ਅਤੇ ਇਸ ਦੇ ਫੁੱਲਾਂ ਦਾ ਤੇਲ ਜੋੜਾਂ ਦੇ ਦਰਦ ਲਈ ਵਰਤਿਆ ਜਾਂਦਾ ਹੈ।

بابونه‌گاو **ਬਾਬੂਨਾ ਗਾਉ** : ਇਕ ਫੁੱਲ ਜੋ ਅੰਦਰੋਂ ਪੀਲਾ ਤੇ ਬਾਹਰੋਂ ਚਿੱਟਾ ਹੁੰਦਾ ਹੈ।

بابیزان **ਬਾ-ਬੀਜ਼ਾਨ** : ਜ਼ਾਮਨ, ਵਿਚੋਲਾ।

باتفاق **ਬ-ਇਤਿਫ਼ਾਕ** : ਮਰਜ਼ੀ ਨਾਲ, ਸੰਮਤੀ ਸੈਹਤ; ਕਿਸੇ ਸੰਗ, ਕਿਸੇ ਦੇ ਨਾਲ।

باتک **ਬਾਤਿਕ** : ਤਿੱਖੀ ਤਲਵਾਰ, ਇਕ ਖ਼ਾਸ ਕਿਸਮ ਦੀ ਤਲਵਾਰ ਦਾ ਨਾਮ।

باج **ਬਾਜ** : ਟੈਕਸ; ਕਰ, ਮਾਮਲਾ, ਅੱਗ-ਪੂਜ ਜ਼ਰਤੁਸ਼ਤੀ ਪਾਦਰੀ ਵੱਲੋਂ ਭੋਜਨ ਸਮੇਂ ਸਾਧੀ ਹੋਈ ਚੁੱਪ।

باجدار **ਬਾਜਦਾਰ,** باجگیر **ਬਾਜਗੀਰ,** باجیان **ਬਾਜੀਯਾਨ** : ਮਾਮਲਾ ਉਗਰਾਹੁਣ ਵਾਲਾ।

باج‌ده‌یک **ਬਾਜ ਦਹ ਯਕ** : ਆਮਦਨੀ ਦਾ ਦਸਵਾਂ ਹਿੱਸਾ ਜੋ ਪਰਾਚੀਨ ਸਮਿਆਂ ਵਿਚ ਜ਼ਮੀਂਦਾਰਾਂ ਤੇ ਸੌਦਾਗਰਾਂ ਪਾਸੋਂ ਮਾਮਲੇ ਵਜੋਂ ਵਸੂਲ ਕੀਤਾ ਜਾਂਦਾ ਸੀ।

باجگزار **ਬਾਜਗੁਜ਼ਾਰ** : ਖ਼ਰਾਜ ਦੇਣ ਵਾਲਾ, ਬਾਦਸ਼ਾਹ ਅਧੀਨ।

باجی **ਬਾਜੀ** : ਖ਼ਰਾਜ ਦੇਣ ਵਾਲਾ।

باج و خراج **ਬਾਜ-ਉ-ਖ਼ਰਾਜ** : ਕਰ ਤੇ ਮਸੂਲ।

باجنگ **ਬਾਜੰਗ** : ਰੋਸ਼ਨਦਾਨ, ਬਾਰੀ।

باجی **ਬਾਜੀ** : ਤੁਰਕੀ ਜ਼ਬਾਨ ਦਾ ਲਫ਼ਜ਼ ਹੈ ਜਿਸ ਦਾ ਅਰਥ ਹੈ ਭੈਣ।

باچو **ਬਾਚੂ** : ਤਾਤਾਰੀ ਰਾਜਕੁਮਾਰਾਂ ਦੀ ਉਪਾਧੀ।

باخ **ਬਾਖ** : ਰਸਤਾ, ਰਾਹ, ਮਾਰਗ।

باخبر **ਬਾ-ਖ਼ਬਰ** : ਖ਼ਬਰਦਾਰ, ਹੁਸ਼ਿਆਰ; ਜਾਣਕਾਰ।

باختر **ਬਾਖ਼ਤਰ** : (ਬ+ਅਖ਼ਤਰ) ਪੂਰਬ ਤੇ ਪੱਛਮ; ਵਧੇਰੇ ਕਰਕੇ ਪੂਰਬ ਲਈ ਆਉਂਦਾ ਹੈ; ਖ਼ੁਰਾਸਾਨ ਤੇ ਕੰਧਾਰ ਦੇ ਨੇੜੇ ਦਾ ਇਲਾਕਾ ;

ਬਲਖ ਦਾ ਈਰਾਨੀ ਨਾਮ; ਪਰਾਚੀਨ ਮੁਲਕ ਤਾਤਾਰ; ਸੂਰਜ, ਚੰਦ।

باختن **ਬਾਖ਼ਤਨ** : ਖੇਡਣਾ, ਹਾਰਨਾ।

باخته **ਬਾਖ਼ਤਾ** : ਖੇਡਿਆ ਹੋਇਆ; ਹਾਰਿਆ ਹੋਇਆ।

بآخر آمدن **ਬ-ਆਖ਼ਿਰ ਆਮਦਨ**: ਅੰਤ ਆਉਣਾ, ਕੰਮ ਹੋ ਚੁੱਕਣਾ, ਖ਼ਤਮ ਹੋਣਾ, ਸਮਾਪਤ ਹੋਣਾ।

باخصوص **ਬਾ-ਖ਼ੁਸੂਸ** : ਵਿਸ਼ੇਸ਼ ਕਰਕੇ।

باخویش **ਬਾ-ਖ਼ੇਸ਼** : ਆਪਣੇ ਆਪ ਵਿਚ, ਇਕੱਲਾ, ਏਕਾਂਤ, ਤਨਹਾਈ, ਇਕੱਲ; ਚੁੱਭੀ।

باخه **ਬਾਖ਼ਹ** : ਕਛੂ ਕੁੰਮਾ, ਕੰਡਿਆਰਾ।

باد **ਬਾਦ**: (ਮਸਦਰ ਬੂਦਨ بودن ਤੋਂ) ਹੋਣ ਦਿਓ, ਜਿਵੇਂ ਹੋਵੇ: ਪਰਾਰਥਨਾ ਦਾ ਸ਼ਬਦ।

باد **ਬਾਦ** : ਹਵਾ, ਪੌਣ; ਸਾਹ; ਹਵਾ ਦਾ ਦੇਵਤਾ; ਖ਼ੁਸਰੋ ਦੇ ਅੱਠਾਂ ਖ਼ਜ਼ਾਨਿਆਂ ਵਿਚੋਂ ਦੂਜਾ ਖ਼ਜ਼ਾਨਾ; ਹੌਕਾ, ਆਹ; ਰੋਣ-ਧੋਣ, ਵੈਣ, ਰੁਦਨ; ਘਮੰਡ, ਅਭਮਾਨ; ਸਿਫ਼ਤ, ਸਨਾ, ਪਰਸ਼ੰਸਾ; ਤੇਜ਼, ਤਿੱਖਾ।

بادِ آهنگ **ਬਾਦ-ਏ-ਆਹੰਗ**, بادِ نوا **ਬਾਦ-ਏ-ਨਵਾ**: ਅਵਾਜ਼, ਗੂੰਜ।

باد از بروتِ کسی بیروں کردن **ਬਾਦ ਅਜ਼ ਬਰੂਤ-ਏ-ਕਸੇ-ਬੈਰੂੰ ਕਰਦਨ** : ਕਿਸੇ ਦੇ ਦਿਮਾਗ਼ 'ਚੋਂ ਗ਼ਰੂਰ ਕੱਢ ਦੇਣਾ: ਦਿਮਾਗ਼ ਦਰੁਸਤ ਕਰ ਦੇਣਾ।

بادِ بروت **ਬਾਦ-ਏ-ਬਰੂਤ** : ਹੰਕਾਰ, ਅਭਮਾਨ।

بادِ بریں **ਬਾਦ-ਏ-ਬਰੀਂ** : ਉੱਤਰ ਪੂਰਬੀ ਹਵਾ।

بادِ بودن **ਬਾਦ ਬੂਦਨ**, بادشدن **ਬਾਦ ਸ਼ੁਦਨ** : ਮਿਟ ਜਾਣਾ, ਮਿੱਟੀ ਵਿਚ ਰਲ ਜਾਣਾ।

بادِ بهار **ਬਾਦ-ਏ-ਬਹਾਰ**: ਬਹਾਰ ਦੀ ਹਵਾ।

بادِ پیمودن **ਬਾਦ ਪੈਮੂਦਨ** : ਵਿਅਰਥ ਕੰਮ ਕਰਨਾ : ਝੂਠ ਬੋਲਣਾ।

بادتند **ਬਾਦ-ਏ-ਤੁੰਦ**,

بادِ سخت **ਬਾਦ-ਏ-ਸਖ਼ਤ** : ਸਖ਼ਤ ਤੇਜ਼ ਹਵਾ, ਹਨੇਰੀ।

بادِ تنگ بسته **ਬਾਦ-ਏ-ਤੰਗ-ਬਸਤਾ** : ਘੋੜਾ।

بادِ در دست داشتن **ਬਾਦ ਦਰ ਦਸਤ ਦਾਸ਼ਤਨ** : ਖ਼ਾਲੀ ਹੱਥ ਹੋਣਾ; ਘੋੜੇ ਦੀ ਵਾਗ ਹੱਥ ਵਿਚ ਹੋਣਾ।

بادِ در سر داشتن **ਬਾਦ ਦਰ ਸਰ ਦਾਸ਼ਤਨ** : ਸਿਰ ਫਿਰੇ ਹੋਣਾ, ਹੰਕਾਰੀ ਹੋਣਾ।

بادِ سرد **ਬਾਦ-ਏ-ਸਰਦ** : ਹੌਕਾ; ਨਿਰਾਸਤਾ; ਠੰਢੀ ਹਵਾ।

بادِ سلیمان **ਬਾਦ-ਏ-ਸੁਲੇਮਾਨ** : ਵਡਿਆਈ।

بادِ سموم **ਬਾਦ-ਏ- ਸਮੂਮ** : ਭੈੜੀ ਹਵਾ, ਵਿਸ਼ੈਲੀ ਹਵਾ।

بادِ سنجیدن **ਬਾਦ ਸੰਜੀਦਨ**: ਫ਼ਜ਼ੂਲ ਗੱਲਾਂ ਕਰਨਾ।

بادِ شرطه **ਬਾਦ ਸ਼ੁਰਤ਼ਾ** : ਅਨੁਕੂਲ ਹਵਾ।

بادِ صبا **ਬਾਦ-ਏ-ਸਬਾ** : ਸਰੀਧਤ, ਸਮੀਰ।

بادعیسیٰ **ਬਾਦ-ਏ-ਈਸਾ** : ਈਸਾ, ਮਸੀਹ ਦਾ ਸੁਆਸ।

بادِ آبله **ਬਾਦ-ਆਬਲਾ**: ਛਾਲਾ, ਮਾਤਾ, ਚੇਚਕ।

بادآور **ਬਾਦ-ਆਵਰ**, بادآورد **ਬਾਦ ਆਵਰਦ** : ਕੰਡੇਦਾਰ ਝਾੜੀ ਜੇਹੜੀ ਰੇਗਿਸਤਾਨ ਦੇ ਪਹਾੜਾਂ ਵਿਚ ਹੁੰਦੀ ਹੈ; ਖ਼ੁਸਰੋ ਪਰਵੇਜ਼ ਦੇ ਅੱਠਾਂ ਖ਼ਜ਼ਾਨਿਆਂ ਵਿਚੋਂ ਦੂਜਾ ਖ਼ਜ਼ਾਨਾ; ਇਸ ਦੇ ਨਾਮ ਬਾਰੇ ਕੈਂਹਦੇ ਹਨ ਕਿ ਰੋਮ ਦੇ ਕੈਸਰ ਨੇ ਖ਼ੁਸਰੋ ਦੇ ਹਮਲੇ ਤੋਂ ਡਰ ਕੇ ਹੀਰੇ ਜਵਾਹਰਾਂ ਦੀ ਇਕ ਬੇੜੀ ਭਰ ਕੇ ਕਿਸੇ ਦੂਜੀ ਥਾਂ ਭੇਜਣੀ ਚਾਹੀ, ਪਰ ਹਵਾ ਦੇ ਉਲਟ ਚੱਲਣ ਨਾਲ ਓਹ ਬੇੜੀ ਖ਼ੁਸਰੋ ਦੇ ਸਥਾਨ 'ਤੇ ਪਹੁੰਚ ਗਈ। ਖ਼ੁਸਰੋ ਨੇ ਇਸ ਕਰਕੇ ਖ਼ਜ਼ਾਨੇ ਦਾ ਨਾਮ ਹੀ ਏਹ ਰੱਖ ਦਿੱਤਾ ਜਿਸ ਦਾ ਭਾਵ ਹੈ ਓਹ ਖ਼ਜ਼ਾਨਾ ਜਿਸ ਨੂੰ ਹਵਾ ਨੇ ਲਿਆਂਦਾ; ਓਹ ਵਸਤ ਜੇਹੜੀ ਮੁਫ਼ਤ ਹੱਥ ਆ ਜਾਵੇ;

ਇਕ ਦਵਾ ਦਾ ਨਾਮ; ਇਕ ਰਾਗ ਦਾ ਨਾਮ; ਵਾਸਿਤ ਨੇੜੇ ਇਕ ਸਥਾਨ; ਪੱਖਾ।

بادِآوله **ਬਾਦ ਆਵਿਲਾ** : ਇਕ ਜਾਨ ਲੇਵਾ ਛਾਲਾ।

بادابادا **ਬਾਦਾਬਾਦ** : ਇਵੇਂ ਹੀ ਹੋਵੇ, ਹੋਵੇ ਜੋ ਹੋਵੇ।

باداد **ਬਾ-ਦਾਦ** : ਸਮਾਨਤਾ ਸੈਹਤ, ਨਿਆਂ ਨਾਲ।

باداش **ਬਾਦਾਸ਼** : ਪਾਦਾਸ਼, ਸਿਲਾ,ਬਦਲਾ, ਇਵਜ਼; ਨੇਕੀ ਦਾ ਬਦਲਾ।

بادافرا **ਬਾਦ-ਅਫ਼ਰਾ,** بادافراش **ਬਾਦ-ਅਫ਼ਰਾਸ਼,** بادافراه **ਬਾਦ-ਅਫ਼ਰਾਹ,** بادفراه **ਬਾਦ-ਫ਼ਰਾਹ** : ਬਦੀ ਦਾ ਬਦਲਾ, ਗੁਨਾਹ ਦੀ ਸਜ਼ਾ, ਸਜ਼ਾ, ਦੰਡ।

بادام **ਬਾਦਾਮ** : ਪੰਜਾਬੀ ਵਿਚ ਪਰਚਲਤ ਰੂਪ 'ਬਾਦਾਮ' ਹੈ।

بادامِ ببه **ਬਾਦਾਮ-ਏ-ਬਬਾ** : ਬੁੱਢੇ ਆਦਮੀ ਦੀ ਅਰਥੀ ਉੱਤੇ ਸੁੱਟੇ ਜਾਣ ਵਾਲੇ ਬਦਾਮ; ਮਸ਼ੂਕ ਦੀ ਅੱਖ।

بادامِ دومغز **ਬਾਦਾਮ-ਏ-ਦੋ-ਮਗ਼ਜ਼** : ਭਰਿਆ ਹੋਇਆ, ਭਰਿਆ ਭਕੁੰਨਾ।

بادامِ ساقی **ਬਾਦਾਮ-ਏ-ਸਾਕ਼ੀ** : ਮਸ਼ੂਕ ਦੀ ਅੱਖ।

بادامِ شگوفه‌فشاں **ਬਾਦਾਮ-ਏ-ਸ਼ਿਗੂਫ਼ਾ-ਫ਼ਿਸ਼ਾਂ** : ਰੋਣ ਵਾਲੀਆਂ ਅੱਖਾਂ।

بادامِ کاغذی **ਬਾਦਾਮ-ਏ-ਕਾਗ਼ਜ਼ੀ** : ਜਾਰਡਨ ਦੇਸ਼ ਦੇ ਬਦਾਮ ਜਿਨ੍ਹਾਂ ਦਾ ਛਿਲੜ ਬੜਾ ਪਤਲਾ ਹੁੰਦਾ ਹੈ।

بادام وقند **ਬਾਦਾਮ-ਉ-ਕੰਦ** : ਮਸ਼ੂਕ ਦੀ ਅੱਖ ਤੇ ਮੂੰਹ।

بادامستان **ਬਾਦਾਮਿਸਤਾਨ** : ਬਦਾਮਾ ਦੇ ਰੁੱਖਾਂ ਦੇ ਝੁੰਡ।

بادامی **ਬਾਦਾਮੀ** : ਬਦਾਮੀ ਰੰਗ ਦਾ।

بادان فیروز **ਬਾਦਾਨ ਫ਼ੀਰੋਜ਼** : ਅਰਦਬੀਲ ਸ਼ੈਹਰ।

بادانگیز **ਬਾਦ-ਅੰਗੇਜ਼** : ਇਕ ਕਿਸਮ ਦਾ ਰੁੱਖ ਜਿਸ ਨੂੰ ਈਰਾਨੀ ਕਿਸਾਨ ਬੋਹਲ ਕੱਢਣ ਲੱਗਿਆਂ ਹੱਥ ਵਿਚ ਫੜੀ ਰੱਖਦੇ ਹਨ, ਇਸ ਨਾਲ ਹਵਾ ਤੇਜ਼ ਹੋ ਜਾਂਦੀ ਹੈ ਤੇ ਦਾਣੇ ਕੱਢਣ ਵਿਚ ਸਹਾਇਤਾ ਮਿਲਦੀ ਹੈ; ਹਵਾ ਤੇਜ਼ ਕਰਨ ਵਾਲਾ ਰੁੱਖ, ਕੇਸਰ।

بادبادک **ਬਾਦ-ਬਾਦਕ** : ਪਤੰਗ, ਗੁੱਡੀ।

بادبار **ਬਾਦਬਾਰ** : ਪੱਖਾ; ਰੋਸ਼ਨਦਾਨ।

بادبان **ਬਾਦਬਾਨ** : ਜ਼ਹਾਜ ਦੀ ਪਾਲ, ਓਹ ਕੱਪੜਾ ਜੋ ਕਿਸ਼ਤੀ ਦੀ ਰਫ਼ਤਾਰ ਨੂੰ ਤੇਜ਼ ਕਰਨ ਵਾਸਤੇ ਲਾਉਂਦੇ ਹਨ; ਪੱਖਾ; ਕਮੀਜ਼ ਦਾ ਕਾਲਰ ਜਾਂ ਕਫ਼; ਪਿਆਲਾ; ਖਿੜਕੀ ਬੰਦ ਕਰਨ ਦਾ ਪਰਦਾ ਜਾਂ ਕਾਗਜ਼ ਜੋ ਪੁਰਾਤਨ ਸਮਿਆਂ ਵਿਚ ਸ਼ੀਸ਼ਿਆਂ ਦੀ ਥਾਂ ਲਾਉਂਦੇ ਸਨ।

بادبان اخضر **ਬਾਦਬਾਨ-ਏ-ਅਖ਼ਜ਼ਰ** : ਅਸਮਾਨ।

بادبان چرخ **ਬਾਦਬਾਨ-ਏ-ਚਰਖ਼** : ਚੰਦ ਚਾਨਣੀ।

بادبان کشیدن **ਬਾਦਬਾਨ ਕਸ਼ੀਦਨ** : ਜਹਾਜ਼ ਠੇਲ੍ਹਣਾ।

بادبانی **ਬਾਦਬਾਨੀ** : ਬਾਦਬਾਨ ਵਾਲੀ ਅਰਥਾਤ ਹਵਾ ਨਾਲ ਚੱਲਣ ਵਾਲੀ ਕਿਸ਼ਤੀ; ਬਾਦਬਾਨ ਨਾਲ ਸਬੰਧਤ।

بادبدست **ਬਾਦ-ਬ-ਦਸਤ** : ਖਾਲੀ ਹੱਥ, ਕੰਗਾਲ, ਗ਼ਰੀਬ; ਅਭਾਗਾ; ਨਿਕੰਮਾ।

بادبر **ਬਾਦ-ਬੱਰ,** بادبرک **ਬਾਦ-ਬਰਕ,** بادپر **ਬਾਦ-ਪਰ,** بادپران **ਬਾਦ-ਪੱਰਾਨ** : ਪਤੰਗ; ਕਨਕਊਆ; ਸ਼ੇਖ਼ੀ-ਖ਼ੋਰਾ, ਹਵਾ ਬੰਨ੍ਹਣ ਵਾਲਾ, ਗਾਲੜੀ।

بادبورس **ਬਾਦ-ਬੂਰਸ** : ਫ਼ਿਰਕੀ, ਲਾਟੂ।

بادپروا **ਬਾਦਪਰਵਾ** : ਹਵਾਦਾਰ ਖਿੜਕੀ, ਬਾਰੀ, ਬੇਪਰਵਾਹ; ਹਵਾਦਾਰ ਘਰ।

بادپیچ **ਬਾਦ-ਪੇਚ** : ਝੂਲਾ, ਪੀਂਘ।

بادِتخم **ਬਾਦ-ਤੁਖ਼ਮ** : ਸੌਂਫ।

بادِتنگ‌بسته **ਬਾਦ-ਏ-ਤੰਗ ਬਸਤਾ** : ਤੇਜ਼ ਚਾਲ ਘੋੜਾ; ਘੋੜਾ।

بادسار **ਬਾਦ-ਸਾਰ** : ਸ਼ੇਖੀ ਖ਼ੋਰਾ, ਹੋਛਾ;

ਕਮੀਨਾ।

**بادِسرخ** ***ਬਾਦ-ਏ-ਸੁਰਖ਼*** : ਇਕ ਬੀਮਾਰੀ; ਸੁਰਖ਼ ਬਾਦਾ, ਖ਼ੁਸਰੋ ਪਰਵੇਜ਼ ਦੇ ਇਕ ਖ਼ਜ਼ਾਨੇ ਦਾ ਨਾਮ: ਹਰ ਸੂਰਜ-ਮਹੀਨੇ ਦਾ ਅਠਾਈਵਾਂ ਦਿਨ; ਸਖ਼ਤ ਤੇਜ਼ ਹਵਾ; ਚੀਖ-ਪੁਕਾਰ; ਉਸਤਤ; ਕਵਿਤਾ।

**بادسر** ***ਬਾਦ-ਸਰ*** : ਘਮੰਡੀ, ਮਗ਼ਰੂਰ, ਹੋਛਾ, ਮੂਰਖ।

**بادسره** ***ਬਾਦ-ਸਰਾ*** : ਘੋੜੀਆਂ ਦੀ ਇਕ ਬੀਮਾਰੀ ਦਾ ਨਾਮ।

**بادسری** ***ਬਾਦਸਰੀ*** : ਘਮੰਡ, ਗ਼ਰੂਰ, ਹੋਛਾਪਨ, ਮੂਰਖਤਾ।

**بادشاه** ***ਬਾਦਸ਼ਾਹ*** : ਸੁਲਤਾਨ, ਪਾਸਬਾਨ, ਨਿਗਰਾਨੀ ਕਰਨ ਵਾਲਾ; ਰਾਜ ਦਾ ਮਾਲਕ; ਸੁਰਖਿਅਕ।

**بادشاهت** ***ਬਾਦਸ਼ਾਹਤ*** : ਰਾਜ, ਸਰਕਾਰ।

**بادشاهی** ***ਬਾਦਸ਼ਾਹੀ*** : ਬਾਦਸ਼ਾਹ ਨਾਲ ਸਬੰਧਤ; ਰਾਜ, ਸਲਤਨਤ।

**بادشفام** ***ਬਾਦਿਸ਼ਫ਼ਾਮ,*** **بادشقام** ***ਬਾਦਿਸ਼ਕਾਮ,*** **بادشنام** ***ਬਾਦਿਸ਼ਨਾਮ,*** **بادشوام** ***ਬਾਦਿਸ਼ਵਾਮ*** : ਸੁਰਖ ਸ਼ਰਾਬ; ਪਿੱਤ ਵਾਲੀ ਗਰਮੀ; ਇਕ ਬੀਮਾਰੀ ਜਿਸ ਨਾਲ ਮੂੰਹ ਲਾਲ ਹੋ ਜਾਂਦਾ ਹੈ; ਸਰੀਰ ਦੀ ਸਿਆਹੀ (ਕਾਲਖ) ਮਾਇਲ ਸੁਰਖੀ ਜੇਹੜੀ ਕੋਹੜ ਦੇ ਸ਼ੁਰੂ ਹੋਣ ਦੀ ਨਿਸ਼ਾਨੀ ਹੈ।

**بادفر** ***ਬਾਦ-ਫ਼ਰ*** : ਇਕ ਖਿਡੋਣਾ ਜੋ ਚਮੜੇ ਜਾਂ ਕਾਗਜ਼ ਦਾ ਬਣਦਾ ਹੈ ਤੇ ਹੱਥ ਦੀ ਚੁਟਕੀ ਨਾਲ ਚਲਾਇਆ ਜਾਂਦਾ ਹੈ, ਫ਼ਿਰਕੀ, ਭੰਬੀਰੀ।

**بادل** ***ਬਾ-ਦਿਲ*** : ਦਿਲ ਵਾਲਾ, ਸਖ਼ੀ; ਬਹਾਦਰ, ਨੇਕ ਦਿਲ।

**بادلوجان** ***ਬਾ-ਦਿਲ-ਉ-ਜਾਨ*** : ਦਿਲ ਜਾਨ ਵਾਲਾ, ਪੂਰੀ ਈਮਾਨਦਾਰੀ ਨਾਲ, ਸੱਚੇ ਦਿਲੋਂ।

**بادل** ***ਬਾਦਲ*** : ਇਕ ਸ਼ੈਹਰ ਦਾ ਨਾਮ ਜਿਥੋਂ ਦਾ ਰੇਸ਼ਮੀ ਕੱਪੜਾ ਬੌਹਤ ਮਸ਼ਹੂਰ ਹੈ; ਇਕ ਕਪੜੇ ਨੂੰ ਜ਼ਰੀ, 'ਬਾਦਲਾ' ਵੀ ਕੈਂਹਦੇ ਹਨ।

**بادلی** ***ਬਾਦਲੀ*** : ਬਾਦਲ ਸ਼ੈਹਰ ਨਾਲ ਸਬੰਧਤ।

**بادنجان** ***ਬਾਦੰਜਾਨ,*** **بادنگان** ***ਬਾਦੰਗਾਨ*** : ਬੈਂਗਣ, ਬਤਾਊਂ।

**بادنجانفرنگی** ***ਬਾਦੰਜਾਨ-ਏ-ਫ਼ਰੰਗੀ*** : ਟਮਾਟਰ।

**بادودم** ***ਬਾਦ-ਉ-ਦਮ*** : ਗ਼ਰੂਰ, ਅਭਮਾਨ, ਘਮੰਡ, ਸ਼ੇਖ਼ੀ।

**بادوطوفان** ***ਬਾਦ-ਉ-ਤੂਫ਼ਾਨ*** : ਹਨ੍ਹੇਰੀ, ਤੂਫ਼ਾਨ ਝੱਖੜ।

**بادی** ***ਬਾਦੀ*** : ਰੇਗਿਸਤਾਨ ਦਾ ਰੈਹਣ ਵਾਲਾ; ਬੱਦੂ; ਜੰਗਲੀ ਜਾਨਵਰ, ਨਿਕਲਣ ਵਾਲਾ, ਸ਼ੁਰੂ ਕਰਨ ਵਾਲਾ, ਆਰੰਭਕ; ਹਰ ਸ਼ੈ ਦੀ ਪੈਹਲ, ਆਦਿ; ਪਰਗਟ।

**بادیالرای** ***ਬਾਦੀ-ਉਲ-ਰਾਇ*** : ਜ਼ਾਹਰਾ ਰਾਏ:ਪਰੱਤਖ ਰਾਏ; ਪੈਹਲੀ ਰਾਏ।

**بادیالنظر** ***ਬਾਦੀ-ਉ-ਨਜ਼ਰ*** : ਪੈਹਲੀ ਨਜ਼ਰੇ, ਵੇਖਣ ਸਾਰ।

**بادینظر** ***ਬਾਦੀ ਨਜ਼ਰ*** : ਪੈਹਲੀ ਨਜ਼ਰੇ।

**بادیالنظر** ***ਬਾਦੀ ਉਲਨਜ਼ਰ*** : ਵੇਖਣ ਸਾਰ।

**بادیان** ***ਬਾਦੀਯਾਨ*** : ਸੌਂਫ।

**بادیه** ***ਬਾਦੀਯਾ*** : ਜੰਗਲ, ਬੀਆਬਾਨ, ਉਜਾੜ, ਉਦਿਆਨ, ਰੇਤ ਥਲ।

**بادیهغول** ***ਬਾਦੀਯਾ-ਗ਼ੌਲ,*** **محن بادیه** ***ਬਾਦੀਯਾ-ਏ-ਮਿਹਨ*** : ਸੰਸਾਰ।

**بادیهپیما** ***ਬਾਦੀਯਾ-ਪੈਮਾ*** : ਰੇਤਥਲ ਕੱਛਣ ਵਾਲਾ; ਤੇਜ਼ ਘੋੜਾ; ਮੁਸਾਫ਼ਰ।

**بادیهنشیں** ***ਬਾਦੀਯਾ-ਨਸ਼ੀ*** : ਰੇਤ ਥਲ ਦਾ ਵਸਨੀਕ।

**بادیه** ***ਬਾਦੀਯਹ*** : ਠੂਠਾ।

**باذل** ***ਬਾਜ਼ਿਲ*** : 'ਬਜ਼ਲ' ਭਾਵ ਸਖ਼ਾਵਤ ਕਰਨ ਵਾਲਾ, ਬਖ਼ਸ਼ਸ਼ ਕਰਨ ਵਾਲਾ, ਸਖ਼ੀ, ਦਾਨੀ।

**بار** ***ਬਾਰ*** : ਭਾਰ, ਬੋਝ, ਹਮਲ; ਸਮਾਨ, ਗੰਢ, ਗੱਠੜਾ; ਫਲ, ਫੁਲ, ਮੇਵਾ: ਤਕਲੀਫ਼, ਰੰਜ; ਸ਼ਾਨ-ਸ਼ੌਕਤ, ਠਾਠ-ਬਾਠ: ਇਜਾਜ਼ਤ;

ਵਡਿਆਈ, ਪਰਭਤਾ; ਆਗਿਆ; ਛੁੱਟੀ; ਅਦਾਲਤ, ਕਟਹਿਰੀ; ਦੀਵਾਨ, ਇੱਕਠ, ਭੀੜ ; ਦਰਵਾਜ਼ੇ ਦਾ ਪਰਦਾ; ਅੰਦਰ ਜਾਣ ਦਾ ਰਸਤਾ; ਪੌਹਚ, ਦਾਖਲਾ, ਪਰਵੇਸ਼; ਅਵਸਰ; ਅਰਜ਼ੀ, ਕਾਰਨ, ਮੂਲ, ਮੁੱਢ, ਆਦਿ; ਨੀਂਹ; ਚਾਰਦੀਵਾਰੀ, ਵਲਗਣ; ਖਾਈ; ਭੰਡਾਰ, ਗੁਦਾਮ; ਰੱਬ; ਕਸੂਰ, ਗੁਨਾਹ; ਦੋਸ਼, ਗੁਨਾਹ; ਖਾਦ, ਗੋਹਾ, ਰੂੜੀ; ਖੋਟ, ਮਿਲਾਵਟ; ਕਸਤੂਰੀ ਤੇ ਕੇਸਰ ਵਿਚਲੀ ਮਿਲਾਵਟ; ਵੱਜਣ ਵਾਲਾ ਸਾਜ਼; ਜੌਂ, ਚਾਵਲ ਜਾਂ ਕੰਰਬਣੀ ਜਿਸ ਵਿਚੋਂ ਬੀਅਰ ਕੱਢੀ ਜਾਵੇਂ; 'ਤੂਸ' ਦੇ ਨੇੜੇ ਇਕ ਪਿੰਡ; ਖ਼ੁਰਾਕ, ਭੋਜਨ, ਖਾਣੇ ਦਾ ਥਾਲ; ਵਾਰੀ, ਸਮਾਂ; ਵਸਾਉਣ ਵਾਲਾ (ਮੀਂਹ) ਸਥਾਨ-ਵਾਚੀ ਸ਼ਬਦ ਜਿਵੇਂ 'ਜ਼ੰਗਬਾਰ'; ਜੰਗਲ।

**بارآوردن** ***ਬਾਰ ਆਵਰਦਨ*** : ਫਲ ਲਿਆਉਣਾ, ਫਲ,ਮੇਵਾ ਪੈਦਾ ਕਰਨਾ।

**بارانداختن** ***ਬਾਰ-ਅੰਦਾਖ਼ਤਨ*** : ਲੈਹਣਾ, ਪੜਾ ਕਰਨਾ, ਮਕਾਮ ਕਰਨਾ।

**باربردار** ***ਬਾਰ-ਬਰਦਾਰ*** : ਬੋਝ ਚੁੱਕਣ ਵਾਲਾ, ਮਜ਼ਦੂਰ।

**باربرداری** ***ਬਾਰਬਰਦਾਰੀ*** : ਭਾੜਾ, ਮਜ਼ਦੂਰੀ; ਬੋਝ ਢੋਣਾ।

**باربرداشتن** ***ਬਾਰ-ਬਰਦਾਸ਼ਤਨ,*** **بارپذیرفتن** ***ਬਾਰ ਪਜ਼ੀਰਫ਼ਤਨ,*** **باردارشدن** ***ਬਾਰਦਾਰ-ਸ਼ੁਦਨ*** : ਗਰਭਵਤੀ ਹੋਣਾ।

**باربردلنهادن** ***ਬਾਰ ਦਰ ਦਿਲ ਨਿਹਾਦਨ*** : ਦੁੱਖ ਦੇਣਾ, ਦੁਖੀ ਹੋਣਾ।

**بارِدل** ***ਬਾਰ-ਏ-ਦਿਲ*** : ਦਿਲ ਦਾ ਬੋਝ, ਦਿਲ ਦੀ ਪੀੜ, ਰੰਜ, ਤਕਲੀਫ਼।

**بارساختن** ***ਬਾਰ ਸਾਖ਼ਤਨ*** : ਪੰਡ ਬਣਾਉਣੀ, ਗੰਢ ਬੰਨ੍ਹਣੀ।

**بارشدن** ***ਬਾਰ ਸ਼ੁਦਨ*** : ਭਾਰ ਹੇਠ ਲੱਦੇ ਜਾਣਾ।

**بارِعام** ***ਬਾਰ-ਏ-ਆਮ*** : ਆਮ ਇਜਾਜ਼ਤ, ਹਰ ਕਿਸੇ ਨੂੰ ਆਉਣ ਦੀ ਖੁਲ੍ਹ; ਖੁਲ੍ਹੀ ਕਚੈਹਰੀ।

**بارفروش** ***ਬਾਰਫ਼ਿਰੋਸ਼*** : ਥੋਕ ਮਾਲ ਵੇਚਣ ਵਾਲਾ।

**بارکش** ***ਬਾਰ-ਕਸ਼*** : ਬੋਝ ਢੋਣ ਵਾਲਾ, ਪਾਂਡੀ; ਮਜਲੂਮ; ਛਕੜਾ; ਲਾਦੂ ਜਾਨਵਰ।

**بارگاه** ***ਬਾਰਗਾਹ*** : ਸ਼ਾਹੀ ਮੈਹਲ; ਕਚੈਹਰੀ; ਦੀਵਾਨਖ਼ਾਨਾ; ਸ਼ਾਹੀ ਖ਼ੈਮਾ।

**باریافتن** ***ਬਾਰਯਾਫ਼ਤਨ*** : ਅੰਦਰ ਜਾਣ ਦੀ ਆਗਿਆ ਮਿਲਣਾ।

**بار** ***ਬਾਰ*** : ਬਜ਼ੁਰਗ, ਨੇਕ ; ਨਿਆਂਕਾਰ।

**باران** ***ਬਾਰਾਨ*** : ਮੀਂਹ, ਵਰ੍ਹਦਾ ਹੋਇਆ, ਵਰ੍ਹਾਉਂਦਾ ਹੋਇਆ।

**بارانِشتاب** ***ਬਾਰਾਨ-ਏ-ਸ਼ਿਤਾਬ*** : ਸਖ਼ਤ ਮੀਂਹ, ਮੂਹਲੇਧਾਰ ਮੀਂਹ।

**بارانِرسیده** ***ਬਾਰਾਨ-ਰਸੀਦਾ*** : ਜਿਥੇ ਮੀਂਹ ਪਿਆ ਹੋਵੇ।

**بارانگیر** ***ਬਾਰਾਨ-ਗੀਰ*** : ਮੀਂਹ ਤੋਂ ਬਚਣ ਲਈ ਥਾਂ।

**بارانگریز** ***ਬਾਰਾਨ-ਗੁਰੇਜ਼*** : ਛੱਜਾ, ਛਾਤਾ, ਸਾਇਬਾਨ।

**باراناک** ***ਬਾਰਾਨ-ਨਾਕ*** : ਮੀਂਹ ਵਾਲਾ ਦਿਨ।

**بارانی** ***ਬਾਰਾਨੀ*** : ਮੀਂਹ ਨਾਲ ਸਬੰਧਤ, ਓਹ ਜ਼ਮੀਨ ਜਿਸ ਨੂੰ ਕੇਵਲ ਮੀਂਹ ਦੇ ਪਾਣੀ ਦਾ ਸਹਾਰਾ ਹੋਵੇ।

**باربود** ***ਬਾਰਬੁਦ*** : ਖ਼ੁਸਰੋ ਪਰਵੇਜ਼ ਦੇ ਪਰਸਿੱਧ ਰਾਗੀ ਦਾ ਨਾਮ, ਜੋ ਸੰਗੀਤ ਕਲਾ ਵਿਚ ਪਰਵੀਣ ਸੀ, ਏਹ ਸ਼ੀਰਾਜ਼ ਦੇ ਨੇੜੇ 'ਜਹਰਮ' ਦਾ ਵਸਨੀਕ ਸੀ।

**باربگ** ***ਬਾਰਬਗ*** : ਸਰਦਾਰ-ਡਿਉੜੀ, ਓਹ ਸਰਦਾਰ ਜੋ ਹਰ ਸਮੇਂ ਬਾਦਸ਼ਾਹ ਪਾਸ ਜਾ ਸਕੇ।

**باربگی** ***ਬਾਰਬਗੀ*** : ਬਾਰਬਗ ਦੀ ਪਦਵੀ, ਸਰਦਾਰੀ।

**باربیگی** ਬਾਰਬੇਗੀ : ਸਰਦਾਰ-ਡਿਉਡੀ।

**بارجا** ਬਾਰਜਾ : ਬਾਰਗਾਹ : ਕਚੈਹਰੀ, ਸ਼ਾਹੀ ਦਰਬਾਰ।

**بارجامه** ***ਬਾਰਜਾਮਾ,*** **باردان** ***ਬਾਰਦਾਨ*** : ਕਿਸੇ ਚੀਜ਼ ਨੂੰ ਰੱਖਣ ਦਾ ਭਾਂਡਾ, ਖ਼ੁਰਜੀ, ਬੋਰੀ, ਸੁਰਾਹੀ।

بارچه **ਬਾਰਚਾ** : ਦੂਜੇ, ਹੋਰ ਸਾਰੇ, ਸਾਰੇ ਦੇ ਸਾਰੇ।

بارخان **ਬਾਰਖ਼ਾਨ** : ਸਮਾਨ ਰੱਖਣ ਦਾ ਤੰਬੂ, ਗੁਦਾਮ, ਸਟੋਰ; ਖ਼ੁਰਜੀ; ਸਫ਼ਰ ਦਾ ਸਮਾਨ।

بارِخدا **ਬਾਰਖ਼ੁਦਾ** : ਰੱਬ, ਸਰਵਸ਼ਕਤੀਮਾਨ; ਬਾਦਸ਼ਾਹ, ਮਾਲਕ, ਸਾਹਿਬ, ਹਾਕਮ।

بارِخدایا **ਬਾਰ-ਖ਼ੁਦਾਯਾ** : ਹੇ ਰੱਬ ਜੀ, ਯਾ ਇਲਾਹੀ! ਯਾ ਮੌਲਾ! ਹੇ ਮੇਰੇ ਮਾਲਿਕ!

بارِزماں **ਬਾਰ ਜ਼ਮਾਂ** : ਜ਼ਿੰਦਗੀ ਦੇ ਉਤਾਰ ਚੜ੍ਹਾ, ਤਕਲੀਫ਼ਾਂ, ਦੁੱਖ, ਮੁਸ਼ਕਲਾਂ।

بارش **ਬਾਰਿਸ਼** : ਮੀਂਹ, ਬਰਖਾ; ਵਰ੍ਹਨਾ।

بارَکَ اللّٰہ **ਬਾਰਕ-ਅੱਲਾਹ** : ਅੱਲਾਹ ਤੁਹਾਨੂੰ ਬਰਕਤ ਹੋਵੇ! ਵਾਹ! ਵਾਹ!

بارکش **ਬਾਰਕਸ਼** : ਭਾਰ ਢੋਣ ਵਾਲਾ, ਪਾਂਡੀ; ਮਜ਼ਦੂਰ; ਮਜ਼ਲੂਮ, ਦੁਖੀ; ਗੱਡਾ, ਛਕੜਾ; ਜਾਨਵਰ।

بارکشی **ਬਾਰਕਸ਼ੀ** : ਢੁਆਈ, ਮਜ਼ਦੂਰੀ।

بارگاہ **ਬਾਰਗਾਹ,** بارگہ **ਬਾਰਗਹ** : ਸ਼ਾਹੀ ਮੈਹਲ; ਕਚੈਹਰੀ, ਦਰਬਾਰ; ਦੀਵਾਨਖ਼ਾਨਾ; ਸ਼ਾਹੀ ਖ਼ੇਮਾ।

بارگی **ਬਾਰਗੀ** : ਅਰਾਕੀ ਘੋੜਾ, ਵਧੀਆ ਨਸਲ ਦਾ ਘੋੜਾ; ਤਾਕਤ, ਸ਼ਕਤੀ; ਦਰਬਾਰੀ ਕਰਮਚਾਰੀ; ਵੇਸਵਾ।

بارگیر **ਬਾਰਗੀਰ** : ਲਾਦੂ ਜਾਨਵਰ, ਭਾਰ ਢੋਣ ਵਾਲਾ ਘੋੜਾ, ਊਠ ਅਤੇ ਖੋਤਾ ਆਦਿ; ਜਹਾਜ਼ ਦਾ ਮਾਲ; ਸਾਈਸ; ਊਠ-ਚੋਰ, ਰੱਸਾ-ਗੀਰ।

بارگیری **ਬਾਰਗੀਰੀ** : ਜੁਰਮ, ਚੋਰੀ; ਭਾਰ ਬੰਨ੍ਹਣਾ, ਭਾਰ ਢੋਣਾ; ਘੋੜ ਸਵਾਰੀ ਦੀ ਨੌਕਰੀ।

بارگیریٔ سلیمان **ਬਾਰਗੀਰੀ-ਏ-ਸੁਲੈਮਾਨ** : ਓਹ ਹਵਾ ਜੇਹੜੀ ਹਜ਼ਰਤ ਸੁਲੇਮਾਨ ਦੇ ਤਖ਼ਤ ਨੂੰ ਉਡਾਉਂਦੀ ਫਿਰਦੀ ਸੀ।

بارمان **ਬਾਰਮਾਨ** : ਇਕ ਤੂਰਾਨੀ ਪੈਹਲਵਾਨ ਦਾ ਨਾਮ ਜੋ 'ਵੀਸਾ' ਦਾ ਪੁੱਤਰ ਸੀ।

بارنام **ਬਾਰਨਾਮ,** بارنامہ **ਬਾਰਨਾਮਾ** : ਨੇਮ, ਨਿਯਮ; ਰੂਪ, ਬਣਤਰ; ਆਦੇਸ਼ , ਆਗਿਆ; ਰੌਣਕ, ਸ਼ਾਨ ਸ਼ੌਕਤ; ਸ਼ੇਖੀ, ਵਿਖਾਵਾ; ਮਹਾਨ ਪੁਰਖ ਦੀ ਉਸਤਤ; ਬਾਦਸਾਹਾਂ ਦੀ ਮੁਲਾਕਾਤ ਦਾ ਪਰਵਾਨਾ।

بارو **ਬਾਰੂ** : ਕੰਧ, ਦੀਵਾਰ, ਫ਼ਸੀਲ; ਕਿਲ੍ਹਾਬੰਦੀ, ਕਿਲ੍ਹੇ ਦੀ ਦੀਵਾਰ; ਕਿਲ੍ਹਾ, ਗੜ੍ਹ, ਕੋਟ; ਮੁਨਾਰਾ।

باروبند **ਬਾਰੋ ਬੰਦ** : ਸਾਜ਼ ਸਮਾਨ, ਨਿੱਕ ਸੁੱਕ।

باروت **ਬਾਰੂਤ,** بارود **ਬਾਰੂਦ** : ਸ਼ੋਰੇ, ਗੰਧਕ ਤੇ ਕੋਲੇ ਆਦਿ ਦਾ ਮਿਸ਼ਰਣ, ਬਰੂਦ।

باروت خانہ **ਬਾਰੂਤ ਖ਼ਾਨਾ,** بارودخانہ **ਬਾਰੂਦ ਖ਼ਾਨਾ** : ਮੇਗਜ਼ੀਨ, ਬਰੂਦ ਘਰ।

باری **ਬਾਰੀ** : ਪੈਦਾ ਕਰਨ ਵਾਲਾ, ਖ਼ੁਦਾ, ਰੱਬ, ਪਰਮੇਸ਼ਰ; ਵਾਰੀ, ਵਾਰ, ਨੌਬਤ, ਇਕ ਵਾਰ।

باری تعالیٰ **ਬਾਰੀ ਤਆਲਾ** : ਅੱਲਾਹ ਤਆਲਾ, ਬਜ਼ੁਰਗ ਖ਼ੁਦਾ।

باریا **ਬਾਰਯਾ** : ਹੇ ਵੱਡੇ ਰੱਬ ਜੀ! ਖ਼ੁਦਾ!।

بارياب **ਬਾਰਯਾਬ** : ਕਚੈਹਰੀ ਵਿਚ ਪਰਵੇਸ਼ ਕਰਨ ਵਾਲਾ ਜਿਸ ਨੂੰ ਅੰਦਰ ਆਉਣ ਦੀ ਆਗਿਆ ਹੋਵੇ; ਕਿਸੇ ਅਮੀਰ ਜਾਂ ਰਈਸ ਕੋਲ ਆਉਣ ਵਾਲਾ; ਭਾਗਾਂ ਵਾਲਾ, ਸੁਭਾਗਾ।

بارياب **ਬਾਰਯਾਬੀ** : ਇਜਾਜ਼ਤ, ਆਗਿਆ।

بارياف **ਬਾਰਯਾਫ਼** : ਜਿਸ ਨੂੰ ਆਗਿਆ ਮਿਲੀ ਹੋਵੇ।

باریدار **ਬਾਰੀਦਾਰ** : ਹਰਮ ਦਾ ਚੌਕੀਦਾਰ।

باریدن **ਬਾਰੀਦਨ** : ਮੀਂਹ ਵਰ੍ਹਨਾ, ਬਰਖਾ ਹੋਣੀ।

باریدگی **ਬਾਰੀਦਗੀ** : ਮੀਂਹ, ਬਾਰਸ਼।

باریک **ਬਾਰੀਕ** : ਪੰਜਾਬੀ ਵਿਚ ਪਰਚਲਤ ਰੂਪ 'ਬਰੀਕ' ਹੈ। ਪਤਲਾ; ਨਾਜ਼ਕ; ਮੁਸ਼ਕਲ; ਤਿੱਖਾ; ਛੋਟਾ; ਧੁੰਦਲਾ।

باریک آواز **ਬਾਰੀਕ ਆਵਾਜ਼** : ਥੱਬਾ।

باریکبین **ਬਾਰੀਕ-ਬੀਨ** : ਡੂੰਘੀ ਨਜ਼ਰ ਵਾਲਾ, ਤੀਖਣ ਬੁੱਧੀ ਵਾਲਾ, ਗੰਭੀਰ।

**برین‌فرهنگ** ***ਬਰੀਂ ਫ਼ਰਹੰਗ*** : ਅਧਿਆਤਮਕ ਸਿੱਖਿਆ ਦੀ ਇਕ ਰਚਨਾ।

**برین** ***ਬੁਰੀਨ*** : ਖ਼ਰਬੂਜ਼ੇ ਜਾਂ ਤਰਬੂਜ਼ ਦੀ ਫਾੜੀ।

**بز** ***ਬਜ਼*** : ਕੱਪੜਾ, ਪੂੰਜੀ, ਘਰੇਲੂ ਸਮਾਨ; ਦਸਤੂਰ, ਸਿੱਧਾਂਤ, ਰਸਮ; ਸ਼ਰੀਯਤ।

**بز** ***ਬੁਜ਼*** : ਭੇਡ, ਬੱਕਰੀ; ਇਕ ਰਾਸ਼ੀ; ਮਸਖ਼ਰਾ।

**بزبار** ***ਬੁਜ਼ਬਾਜ਼*** : ਬੱਕਰੇ ਤੇ ਬਾਂਦਰ ਨਚਾਉਣ ਵਾਲਾ, ਕਲੰਦਰ।

**بزدل** ***ਬੁਜ਼ਦਿਲ*** : ਡਰਾਕਲ, ਕਾਇਰ।

**بزدلی** ***ਬੁਜ਼ਦਿਲੀ*** : ਡਰਾਕਲਤਾ, ਕਾਇਰਤਾ।

**بزقدم** ***ਬੁਜ਼ ਕਦਮ*** : ਕਮਜ਼ੋਰ, ਬੌਹਤ ਹੌਲੀ ਚੱਲਣ ਵਾਲਾ।

**بزقندی** ***ਬੁਜ਼ਕੰਦੀ*** : ਮਦਾਰੀ ਦਾ ਬੱਕਰਾ।

**بزکوهی** ***ਬੁਜ਼-ਏ-ਕੋਹੀ*** : ਜੰਗਲੀ ਬੱਕਰੀ, ਪਹਾੜੀ ਬੱਕਰੀ।

**بزگر** ***ਬੁਜ਼ਗਰ*** : ਭੇਡੂ ਲੜਾਉਣ ਵਾਲਾ।

**بزگیری** ***ਬੁਜ਼ਗੀਰੀ*** : ਚੋਰੀ, ਫ਼ਰੇਬ, ਹੀਲਾ।

**بز** ***ਬਿਜ਼*** : ਡੇਮੂੰ, ਧਮੂੜੀ।

**بزاز** ***ਬੱਜ਼ਾਜ਼*** : ਕੱਪੜਾ ਵੇਚਣ ਵਾਲਾ।

**بزرجمهر** ***ਬੁਜ਼ੁਰਜਮਿਹਰ*** : (ਬੁਜ਼ੁਰਗ ਮਿਹਰ **بزرگمهر** ਦਾ ਅਰਬੀ ਰੂਪਾਂਤਰ), ਨੌਸ਼ੀਰਵਾਨ ਦੇ ਪਰਧਾਨ-ਮੰਤਰੀ ਦਾ ਨਾਮ ਜੋ ਬੌਹਤ ਸਿਆਣਾ ਸੀ।

**بزرگ** ***ਬੁਜ਼ੁਰਗ*** : ਵੱਡਾ, ਬੜੇ ਲਿਹਾਜ਼ ਵਾਲਾ, ਸਤਕਾਰਯੋਗ; ਪੁਰਾਣਾ; ਇਕ ਰਾਗ ਦਾ ਨਾਮ, ਰਾਗ ਦੀ ਇਕ ਸੁਰ।

**بزرگامید** ***ਬੁਜ਼ੁਰਗ-ਉਮੈਦ*** : ਇਕ ਵਿਦਵਾਨ ਦਾ ਨਾਮ ਜੋ ਨੌਸ਼ੀਰਵਾਨ ਦੇ ਪੋਤਰੇ ਖ਼ੁਸਰੋ ਪਰਵੇਜ਼ ਦਾ ਉਸਤਾਦ ਸੀ।

**بزرگمهر** ***ਬੁਜ਼ੁਰਗਮਿਹਰ*** : ਵੇਖੋ ਬੁਜ਼ੁਰਜਮਿਹਰ।

**بزرگوار** ***ਬੁਜ਼ੁਰਗਵਾਰ*** : ਵੱਡਾ, ਸਤਕਾਰਯੋਗ।

**بزشک** ***ਬਜ਼ਸ਼ਕ*** : ( = ਪਜ਼ਸ਼ਕ **پزشک** ), ਤਬੀਬ, ਹਕੀਮ, ਵੈਦ।

**بزشم** ***ਬੁਜ਼ਸ਼ਮ*** : ਨਰਮ ਪਸ਼ਮ ਜਿਸ ਦੇ ਸ਼ਾਲ ਬਣਦੇ ਹਨ, ਪਸ਼ਮੀਨਾ।

**بزغاله** ***ਬੁਜ਼ਗਾਲਾ*** : ਬੱਕਰੀ ਦਾ ਬੱਚਾ, ਮੇਮਣਾ।

**بزل** ***ਬੁਜ਼ਲ*** : ਬੱਕਰੀ, ਭੇਡ।

**بزل** ***ਬਜ਼ਲ*** : ਸਖ਼ਤੀ, ਸ਼ਿੱਦਤ।

**بزله** ***ਬਜ਼ਲਾ*** : ਮਿੱਠਾ, ਨਰਮ, ਸੁਆਦਲੀ ਗੱਲ, ਵਿਅੰਗਮਈ ਗੱਲ।

**بزم** ***ਬਜ਼ਮ*** : ਮਜਲਸ, ਸਭਾ, ਜਸ਼ਨ।

**بزم‌آرا** ***ਬਜ਼ਮ-ਆਰਾ,*** **بزم‌افروز** ***ਬਜ਼ਮ-ਅਫ਼ਰੋਜ਼*** : ਸਭਾਪਤੀ, ਪਰਧਾਨ-ਸਭਾ।

**بزم‌دیگر** ***ਬਜ਼ਮ-ਏ-ਦੀਗਰ*** : ਸਿਕੰਦਰਨਾਮਾ ਬਹਰੀ ਤੋਂ ਭਾਵ ਹੈ।

**بزم‌سازکردن** ***ਬਜ਼ਮਸਾਜ਼ ਕਰਦਨ*** : ਦਰਬਾਰ ਲਾਉਣਾ, ਮੈਹਫ਼ਲ ਸਜਾਉਣਾ।

**بزم‌سنگین** ***ਬਜ਼ਮ-ਏ-ਸੰਗੀਨ*** : ਬੌਹਤ ਵੱਡੀ ਸਭਾ, ਅਜੇਹੀ ਮਜਲਸ ਜਿਸ ਵਿਚ ਬੌਹਤ ਸਾਰੇ ਆਦਮੀ ਹੋਣ।

**بزم‌فحام** ***ਬਜ਼ਮ-ਏ-ਫ਼ਹਾਮ*** : ਜਗਤ।

**بزمگاه** ***ਬਜ਼ਮਗਾਹ*** : ਮਜਲਸ ਦੀ ਥਾਂ।

**بزمه** ***ਬਜ਼ਮਾ*** : ਮਜਲਸ ਦੀ ਇਕ ਨੁੱਕਰ, ਛੋਟੀ ਮੈਹਫ਼ਲ; ਸ਼ਰਾਬ ਦੀ ਮੈਹਫ਼ਲ।

**بزن‌بهادر** ***ਬਿਜ਼ਨ ਬਹਾਦੁਰ*** : ਬੜਾ ਦਲੇਰ, ਬੜਾ ਬਹਾਦਰ।

**بزنگاه** ***ਬਿਜ਼ਨਗਾਹ*** : ਖ਼ਤਰੇ ਦੀ ਥਾਂ, ਜਿੱਥੇ ਡਾਕੂਆਂ ਦਾ ਡਰ ਹੋਵੇ।

**بزونه** ***ਬਜ਼ੂਨਾ*** : ਗੋਡਾ, ਘੁਟਨਾ।

**بزه** ***ਬਜ਼ਾ*** : ਗਲਤੀ, ਭੁੱਲ, ਦੋਸ਼, ਪਾਪ; ਜ਼ੁਲਮ, ਵਧੀਕੀ; ਬਦਨਸੀਬ, ਅਭਾਗਾ; ਸੂਮ।

**بزه‌کار** ***ਬਜ਼ਾਕਾਰ,*** **بزه‌گار** ਬਜ਼ਾਗਾਰ : ਗੁਨਾਹਗਾਰ, ਕਸੂਰਵਾਰ, ਦੋਸ਼ੀ, ਪਾਪੀ।

**بس** ***ਬਸ*** : ਬੌਹਤ, ਕਾਫ਼ੀ, ਵਧੇਰਾ; ਸਿਰਫ਼, ਕੇਵਲ; ਨਿਰਸੰਦੇਹ, ਬਿਲਕੁਲ ਠੀਕ; ਵਾਂਗ, ਵਰਗਾ।

**بسا** ***ਬਸਾ*** : ਬੌਹਤ ਸਾਰੇ, ਕਿੰਨੇ ਹੀ; ਅਕਸਰ, ਆਮ ਤੌਰ ਤੇ; ਈਰਾਨ ਦੇ ਇਕ ਸ਼ੈਹਰ ਦਾ ਨਾਮ।

**بس جسته** ***ਬਸ ਜੁਸਤਾ*** : ਜਿਸ ਦੀ ਬੌਹਤ ਭਾਲ ਹੋਵੇ।

**بس خاسته** ***ਬਸ ਖ਼ਾਸਤਾ*** : ਮਸ਼ੂਕ, ਮੈਹਬੂਬ, ਜਿਸ ਦੀ ਬੌਹਤ ਚਾਹ ਹੋਵੇ।

**بس** ***ਬਸ*** : ਕਬਾਬ ਬਣਾਉਣ ਦੀ ਸੀਖ਼; ਬੋਸਾ, ਚੁੰਮਣ; ਥੁੱਕ।

**بساتین** ***ਬਸਾਤੀਨ*** : (ਬੁਸਤਾਨ **بستان** ਦਾ ਬੌਹਵਚਨ) ਬਾਗ਼ ਬਗੀਚੇ।

**بسارده** ***ਬਸਾਰਦਾ, ਬਿਸਾਰਦਾ*** : ਪਾਣੀ ਦਿੱਤਾ ਹੋਇਆ ਖੇਤ; ਸਿੰਜਿਆ ਹੋਇਆ ਖੇਤ, ਵਾਹਿਆ ਹੋਇਆ ਖੇਤ।

**بساره** ***ਬਸਾਰਾ*** : ਦਲਾਨ, ਵੇਹੜਾ; ਮੈਹਲ, ਰਾਜ ਭਵਨ; ਬਰਾਂਡਾ, ਡਿਉਢੀ।

**بساره** ***ਬਿਸਾਰਾ*** : ਇਕ ਕਿਤਾਬ ਦਾ ਨਾਮ।

**بساط** ***ਬਿਸਾਤ*** : ਫ਼ਰਸ਼, ਚਟਾਈ, ਵਿਛੌਣਾ; ਦਸਤਰਖ਼੍ਵਾਨ, ਚਮੜੇ ਦਾ ਦਸਤਰਖ਼੍ਵਾਨ; ਸਰਮਾਇਆ, ਪੂੰਜੀ, ਰਾਸ; ਸ਼ਤਰੰਜ ਤੇ ਚੌਸਰ ਦਾ ਕੱਪੜਾ ਜਾਂ ਤਖ਼ਤਾ; ਹੌਸਲਾ, ਹਿੰਮਤ, ਤਾਕਤ, ਔਕਾਤ, ਬਲ; ਰੇਸ਼ਮੀ ਕੱਪੜਾ ਜਿਸ ਉਤੇ ਜੌਹਰੀ ਹੀਰੇ ਜਵਾਹਰਾਤ ਰੱਖ ਕੇ ਵਿਖਾਉਂਦੇ ਹਨ; ਘਰੇਲੂ ਸਮਾਨ।

**بساط آرای** ***ਬਿਸਾਤ-ਆਰਾਯ*** : ਸਤਕਾਰ ਵਾਲਾ, ਸਭਾਪਤੀ।

**بساط افگن** ***ਬਿਸਾਤ-ਅਫ਼ਗਨ*** : ਝਾੜੂ ਦੇਣ ਵਾਲਾ, ਫ਼ਰਸ਼ ਸਾਫ਼ ਕਰਨ ਵਾਲਾ।

**بساطخانه** ***ਬਿਸਾਤ-ਖ਼ਾਨਾ*** : ਘਰ ਦਾ ਮਾਲ-ਅਸਬਾਬ ਰੱਖਣ ਦਾ ਕਮਰਾ।

**بساطی** ***ਬਿਸਾਤੀ*** : ਮੁਨਿਆਰੀ ਵੇਚਣ ਵਾਲਾ।

**بساطِخانه** ***ਬਿਸਾਤ-ਏ-ਖ਼ਾਨਾ*** : ਘਰ ਦਾ ਮਾਲ-ਅਸਬਾਬ, ਘਰੇਲੂ ਸਮਾਨ।

**بساک** ***ਬਸਾਕ*** : ਫੁੱਲਾਂ ਦਾ ਹਾਰ, ਪੁਸ਼ਪ-ਮਾਲਾ, ਫੁੱਲਾਂ ਦਾ ਤਾਜ ਜੋ ਸ਼ਾਦੀ ਦੇ ਦਿਨ ਸਿਰ ਤੇ ਰੱਖਿਆ ਜਾਂਦਾ ਹੈ।

**بسالت** ***ਬਸਾਲਤ*** : ਬਹਾਦਰੀ, ਦਲੇਰੀ।

**بسامان** ***ਬ-ਸਾਮਾਨ*** : (ਬ+ਸਾਮਾਨ **بهسامان**), ਚੰਗਾ, ਠੇਕ, ਸ਼ਾਂਤ-ਚਿਤ।

**بسان** ***ਬਸਾਨ*** : ਵਰਗਾ, ਇਕੋ ਜੇਹੀ ਸ਼ਕਲ ਸੂਰਤ ਵਾਲਾ।

**بساوند** ***ਬਸਾਵੰਦ*** : ਦੋ ਇਕੋ ਜੇਹੀਆਂ ਚੀਜ਼ਾਂ; ਕਾਫ਼ੀਆ, ਤੁਕਾਂਤ।

**بسباس** ***ਬਸਬਾਸ*** : ਨਿਰਾਰਥਕ, ਵਿਅਰਥ।

**بسباسه** ***ਬਿਸਬਾਸਾ*** : ਹਰਮਲ, ਜਾਇਫ਼ਲ ਦਾ ਛਿਲਕਾ, ਇਕ ਦਵਾ ਦਾ ਨਾਮ।

**بسپایک** ***ਬਸਪਾਯਕ,*** **بسپایه** ***ਬਸਪਾਯਾ*** : ਬੌਹਤੇ ਪੈਰਾਂ ਵਾਲਾ; ਇਕ ਪਰਕਾਰ ਦਾ ਘਾਹ।

**بست** ***ਬਸਤ*** : ਬੰਨ੍ਹਿਆ ਜਾਂ ਜੋੜਿਆ (ਉਸ ਨੇ), ਓਹ ਜਿਸ ਨਾਲ ਦਿਲ ਬੱਝਾ ਹੋਵੇ, ਸਿਰ ਦਾ ਪਟਕਾ, ਪਗੜੀ; ਗੰਢ, ਰੋਕ, ਰੁਕਾਵਟ; ਪਹਾੜ; ਪਾਣੀ ਦੀ ਵਾਰੀ; ਕੰਢਾ, ਕਿਨਾਰਾ; ਈਰਾਨ ਦੇ ਬਾਦਸ਼ਾਹਾਂ ਦੇ ਅਸਤਬਲ ਦੀ ਓਹ ਰੱਸੀ ਜਿਸ ਨੂੰ ਜੇਕਰ ਦੋਸ਼ੀ ਹੱਥ ਲਾ ਲਵੇ ਤਾਂ ਸਜ਼ਾ ਤੋਂ ਬਚ ਜਾਂਦਾ ਹੈ।

**بستگی** ***ਬਸਤਗੀ*** : ਟੁੱਟੇ ਹੋਏ ਜੋੜ ਨੂੰ ਬੰਨ੍ਹਣਾ; ਪੱਟੀ (ਬੰਨ੍ਹਣ ਵਾਲੀ), ਪੱਕਾ ਬੰਧੇਜ; ਕਬਜ਼; ਬੰਦ ਹੋਣਾ।

**بستنی** ***ਬਸਤਨੀ*** : ਕੱਪੜਿਆਂ, ਕਿਤਾਬਾਂ, ਵਸਤਾਂ ਆਦਿ ਨੂੰ ਬੰਨ੍ਹਣ ਵਾਲਾ ਕੱਪੜਾ, ਥੈਲਾ, ਬੁਚਕਾ, ਬਸਤਾ, ਸਿਤਾਰ ਆਦਿ ਦਾ ਗਿਲਾਫ, ਬਰਫ਼ ਦੀ ਕੁਲਫ਼ੀ; ਬੰਨ੍ਹਣਯੋਗ।

**بست وبند** ***ਬਸਤ-ਉ-ਬੰਦ*** : ਪਰਬੰਧ, ਬੰਦੋਬਸਤ।

**بست** ***ਬਿਸਤ*** : ਵੀਹ (੨੦)।

**بست** ***ਬੁਸਤ*** : (ਬੁਸਤਾਨ **بستان** ਦਾ ਸੰਖਿਪਤ ਰੂਪ) ਬੁਸਤਾਨ, ਬਾਗ਼, ਗੁਲਜ਼ਾਰ; ਚੱਕੀ ਦਾ ਧੁਰਾ; ਭੁੱਜੀ ਹੋਈ ਕਣਕ; 'ਭਦਰਾ' - ਇਕ ਮਨਹੂਸ ਵਕਤ ਜੋ ਹਰ ਤੀਜੇ ਦਿਨ ਪਿਛੋਂ ਆਉਂਦਾ ਹੈ ਤੇ ਬਾਰਾਂ ਘੜੀ ਰੈਂਹਦਾ ਹੈ; ਈਰਾਨ ਦੇ ਇਕ ਸ਼ੈਹਰ ਤੇ ਪਰਸਿੱਧ ਕਿਲ੍ਹੇ ਦਾ ਨਾਮ।

**بستاخ** ***ਬੁਸਤਾਖ਼*** : ਗੁਸਤਾਖ਼, ਸ਼ੋਖ਼,

ਬੇਅਦਬ।

**بستار** ***ਬਿਸਤਾਰ*** : ਸਥਿਰ ਨਾ ਰੈਹਣ ਵਾਲਾ, ਸੁਸਤ, ਢਿੱਲੜ।

**بستام** ***ਬਿਸਤਾਮ*** : ਮੂੰਗਾ, ਮੋਤੀ, ਸਿੱਪ ਦਾ ਮੋਤੀ, ਮਰ ਜਾਨ, ਇਕ ਕ਼ੀਮਤੀ ਪੱਥਰ।

**بستان** ***ਬੁਸਤਾਨ*** : (ਬੋਸਤਾਨ **بوستان** ਦਾ ਸੰਖਿਪਤ ਰੂਪ) ਬਾਗ਼, ਗੁਲਜ਼ਾਰ, ਫੁਲਵਾੜੀ, ('ਬੂ'=ਖ਼ੁਸ਼ਬੋ+ਸਤਾਨ= ਸਥਾਨ) ਖ਼ੁਸ਼ਬੋ ਦੀ ਜਗ੍ਹਾ ਭਾਵ ਬਾਗ਼।

**بستان‌افروز** ***ਬਸਤਾਨ-ਅਫ਼ਰੋਜ਼*** : ਬਾਗ਼ ਨੂੰ ਰੋਸ਼ਨ ਕਰਨ ਵਾਲਾ, ਚਮਨ ਦੀ ਰੌਣਕ ਵਧਾਉਣ ਵਾਲਾ, ਲਾਲ ਰੰਗ ਦਾ ਕਲਗ਼ੇ ਦਾ ਫੁੱਲ, ਚਮਨ ਦੀ ਰੌਣਕ।

**بستان‌بان** ***ਬੁਸਤਾਨ-ਬਾਨ*** : ਬਾਗ਼ ਨੂੰ ਸਜਾਉਣ ਵਾਲਾ।

**بستان‌پیرا** ***ਬੁਸਤਾਨ-ਪੈਰਾ*** : ਮਾਲੀ, ਬਾਗ਼ਬਾਨ।

**بستان‌زده** ***ਬੁਸਤਾਨ-ਜ਼ਦਾ*** : ਪੇਂਡੂ ਦਾ ਪੁੱਤਰ, ਜ਼ਮੀਂਦਾਰ ਦਾ ਲੜਕਾ।

**بستان‌سرای** ***ਬੁਸਤਾਨ-ਸਰਾਯ*** : ਘਰ ਵਿਚਲੇ ਵੇਹੜੇ ਦਾ ਬਗ਼ੀਚਾ; ਬਾਗ਼ ਵਿਚਲਾ ਘਰ।

**بستانِ‌عافیت** ***ਬੁਸਤਾਨ-ਏ-ਆਫ਼ੀਯਤ*** : ਸੁਰਗ।

**بستانی** ***ਬੁਸਤਾਨੀ*** : ਤਰਕਾਰੀ; ਮਾਲੀ, ਬਾਗ਼ਬਾਨ, ਬੁਸਤਾਨ ਨਾਲ ਸਬੰਧਤ।

**بستاوند** ***ਬੁਸਤਾਵੰਦ*** : ਓਹ ਜ਼ਮੀਨ ਜੇਹੜੀ ਪੱਧਰੀ ਨਾ ਹੋਵੇ, ਟਿੱਲੇ, ਟਿੱਬੇ।

**بستر** ***ਬਿਸਤਰ*** : ਵਿਛਾਈ, ਵਿਛੌਣਾ, ਚਟਾਈ; ਫ਼ਰਸ਼।

**بسترآهنگ** ***ਬਿਸਤਰ ਆਹੰਗ*** : ਪਲੰਘਪੋਸ਼, ਬਿਸਤਰੇ ਦੀ ਚਾਦਰ।

**بسترک** ***ਬਿਸਤਰਕ*** : ਸਰਹਾਣਾ।

**بسترنشین** ***ਬਿਸਤਰ-ਨਸ਼ੀਨ*** : ਬਿਸਤਰੇ ਤੇ ਪਿਆ ਹੋਇਆ, ਬੀਮਾਰ।

**بستری‌بود** ***ਬਿਸਤਰੀ ਬੂਦ*** : ਓਹ ਬਿਸਤਰ ਤੇ ਪਿਆ ਸੀ, ਓਹ ਬੀਮਾਰ ਸੀ।

**بستق** ***ਬਸਤਕ਼*** : ਨੌਕਰ, ਸੇਵਕ, ਸੇਵਾਦਾਰ।

**بستگ** ***ਬਸਤੁਗ*** : ਪਿਸਤੇ ਦੇ ਰੁੱਖ ਦੀ ਗੂੰਦ।

**بستگ** ***ਬਸਤੁਗ,*** **بستو** ***ਬਸਤੂ*** : ਮਰਤਬਾਨ; ਮਧਾਣੀ।

**بستم** ***ਬਿਸਤੁਮ*** : ਵੀਹਵਾਂ (1/20)।

**بستوه** ***ਬਿਸਤੂਹ*** : ਤੰਗ ਆਇਆ ਹੋਇਆ, ਦੁਖੀ, ਮੁਸੀਬਤ ਦਾ ਮਾਰਿਆ, ਗ਼ਮਗੀਨ।

**بسته** ***ਬਸਤਾ*** : ਬੱਝਾ ਹੋਇਆ, ਗਠੜੀ, ਵਿਦਿਆਰਥੀਆਂ ਦੀਆਂ ਕਿਤਾਬਾਂ ਦਾ ਬੰਡਲ, ਪਾਰਸਲ, ਬੰਡਲ; ਬੰਦ, ਰੁਕਿਆ ਹੋਇਆ; ਦ੍ਰਿੜ, ਪੱਕਾ; ਜੰਮਿਆ ਹੋਇਆ; ਸੁੰਨ ਹੋਇਆ; ਖ਼ਤਮ ਕੀਤਾ।

**بسته‌میان** ***ਬਸਤਾ-ਮਿਯਾਨ*** : ਤਿਆਰ-ਬਰ ਤਿਆਰ, ਜਿਸ ਨੇ ਲੱਕ ਬੰਨ੍ਹ ਲਿਆ ਹੋਵੇ।

**بسته‌نگار** ***ਬਸਤਾ-ਨਿਗਾਰ*** : ''ਬਾਰਬਦ'' ਦੀਆਂ ਤਿੰਨ ਰਾਗਨੀਆਂ ਵਿਚੋਂ ਇਕ ਰਾਗਨੀ ਦਾ ਨਾਮ।

**بستۂ‌نیشکر** ***ਬਸਤਾ-ਏ-ਨੈਸ਼ਕਰ*** : ਗੰਨਿਆਂ ਦਾ ਥੱਬਾ, ਗੰਨਿਆਂ ਦੀ ਭਰੀ।

**بسحاق‌اطعمه** ***ਬਸਹ਼ਾਕ਼ ਅਤ਼ਅ਼ਮਾ*** : ਫ਼ਾਰਸੀ ਦੇ ਇਕ ਸ਼ਾਇਰ ਦਾ ਨਾਮ ਜੋ ਸ਼ੈਹਜ਼ਾਦਾ ਸਕੰਦਰ-ਬਿਨ-ਉਮਰ ਦਾ ਨਜ਼ਦੀਕੀ ਸੀ, ਬੜਾ ਹਸਾਉਣਾ ਤੇ ਮਸਖ਼ਰਾ ਸੀ, ਉਸ ਦੇ ਕਲਾਮ ਵਿਚ ਆਮ ਤੌਰ ਤੇ ਖਾਣ-ਪੀਣ ਦਾ ਹੀ ਜ਼ਿਕਰ ਆਉਂਦਾ ਹੈ।

**بسد** ***ਬੁਸੁੱਦ,*** **بسد** ***ਬੁਸਦ*** : ਮੋਤੀ, ਮੂੰਗਾ।

**بسدین** ***ਬੁਸੁੱਦੀਨ*** : ਮੂੰਗੇ ਦੀ ਚੀਜ਼, ਮੋਤੀਆਂ ਦੀ ਸ਼ੈ, ਮੂੰਗੇ ਵਰਗਾ ਲਾਲ।

**بسدک** ***ਬਸਦਕ*** : ਇਕ ਬੂਟੀ ਜੋ ਦਵਾ ਦੇ ਤੌਰ ਤੇ ਵਰਤੀ ਜਾਂਦੀ ਹੈ।

**بسدک** ***ਬੁਸਦਕ*** : ਮੁੱਠੀ ਭਰ ਕਣਕ ਜਾਂ ਜੌਂ।

**بسر** ***ਬ-ਸਰ*** : ਸਿਰ 'ਤੇ, ਅੰਤ, ਅਖ਼ੀਰ, ਸਿਰਾ।

**بسرآمدن** ***ਬ-ਸਰ-ਆਮਦਨ*** : ਖ਼ਤਮ ਹੋਣਾ ਜਾਂ ਮੁੱਕ ਜਾਣਾ।

**بسرآوردن** ***ਬ-ਸਰ ਆਵਰਦਨ*** :

ਖ਼ਤਮ ਕਰਨਾ।

بسربرن ***ਬ-ਸਰ-ਬੁਰਦਨ*** : ਪੂਰਾ ਕਰਨਾ, ਖ਼ਤਮ ਕਰਨਾ।

بسرپاآمدن ***ਬ-ਸਰ-ਏ-ਪਾ ਆਮਦਨ*** : ਬੀਮਾਰੀ ਤੋਂ ਉਠਣਾ, ਰੋਗ-ਮੁਕਤ ਹੋਣਾ; ਬੱਚੇ ਦਾ ਟੁਰਨ ਲਗਣਾ।

بسردرآمدن ***ਬ-ਸਰ ਦਰ ਆਮਦਨ*** : ਸਿਰ ਦੇ ਭਾਰ ਡਿਗਣਾ।

بسردویدن ***ਬ-ਸਰ ਦਵੀਦਨ*** : ਤੇਜ਼ ਦੌੜਨਾ।

بسررسیدن ***ਬ-ਸਰ ਰਸੀਦਨ*** : ਖ਼ਤਮ ਹੋਣਾ।

بسرشدن ***ਬ-ਸਰ-ਸ਼ੁਦਨ*** : ਬਰਬਾਦ ਹੋਣਾ।

بسرکسی‌گردیدن ***ਬ-ਸਰ-ਏ-ਕਸ-ਏ-ਗਰਦੀਦਨ*** : ਕਿਸੇ ਦੇ ਸਦਕੇ ਜਾਣਾ, ਕੁਰਬਾਨ ਹੋਣਾ।

بسرکشیدن ***ਬ-ਸਰ ਕਸ਼ੀਦਨ*** : ਡੀਕ ਲਾ ਕੇ ਪੀ ਜਾਣਾ।

بسروچشم ***ਬ-ਸਰ-ਉ-ਚਸ਼ਮ*** : ਸਿਰ ਅੱਖਾਂ 'ਤੇ, ਸਿਰ ਮੱਥੇ 'ਤੇ।

بسریا ***ਬਿਸਰੀਜਾ*** : ਮਾਸ, ਗੋਸ਼ਤ।

بسط ***ਬਸਤ*** : ਵਿਛਾਉਣਾ, ਫੈਲਾਉਣਾ, ਵੇਰਵਾ, ਖੁਲ੍ਹ, ਚੁੜਾਈ, ਵਿਸ਼ਾਲਤਾ; ਖੁਸ਼ ਕਰਨਾ; ਫੈਲਾ।

بسطدادن ***ਬਸਤ ਦਾਨ*** : ਵਿਸਤਾਰ ਸੈਹਤ ਵਰਣਨ ਕਰਨਾ।

بسطام ***ਬਸਤ਼ਾਮ*** : ਈਰਾਨ ਦੇ ਇਕ ਸ਼ੈਹਰ ਦਾ ਨਾਮ ਜੋ ਖ਼੍ਵਾਜਾ ਬਾਯਜ਼ੀਦ (ਬਸਤਾਮੀ) ਦਾ ਜਨਮ-ਸਥਾਨ ਸੀ।

بسطامی ***ਬਸਤ਼ਾਮੀ*** : ਬਸਤਾਮ ਦੇ ਰੈਹਣ ਵਾਲਾ, ਬਸਤਾਮ ਨਾਲ ਸਬੰਧਤ।

بسک ***ਬੁਸਕ*** : ਰੂੰ ਦੀ ਪੂਣੀ।

بسل ***ਬਸਲ*** : ਅੱਡੀ; ਗਿੱਟਾ; ਬਾਜਰਾ; ਲੋਹੇ ਦਾ ਟੋਪ।

بسم‌الله ***ਬਿਸਮਿੱਲਾਹ*** : ਰੱਬ ਦੇ ਨਾਮ ਨਾਲ।

بسمل ***ਬਿਸਮਿਲ*** : ਜ਼ਖਮੀ, ਘਾਇਲ, ਬੇਕਰਾਰ, ਤੜਫਣ ਵਾਲਾ, ਅੱਧ-ਮੋਇਆ।

بسمله ***ਬਿਸਮਿੱਲਾ*** : ਬਿਸਮਿੱਲਾਹ ਦਾ ਸੰਖਿਪਤ ਰੂਪ।

بسمه ***ਬਸਮਾ*** : ਵਸਮਾ; ਕੱਪੜੇ ਉਤੇ ਸੋਨੇ ਚਾਂਦੀ ਦੀ ਕਢਾਈ, ਜ਼ਰੀ ਦਾ ਕੰਮ।

بسنج ***ਬਿਸੰਜ*** : ਕਲਫ਼, ਚੇਹਰੇ ਤੇ ਕਾਲੇ ਧੱਬੇ, ਛਾਈਆਂ।

بسند ***ਬਸੰਦ*** : ਕਾਫ਼ੀ, ਖ਼ਾਸਾ, ਪੂਰਾ; ਯੋਗ; ਸੰਤੋਖ।

بسندکار ***ਬਸੰਦਕਾਰ*** : ਜਿਸ ਦੀ ਪੂਰੀ ਤਸੱਲੀ ਹੋ ਗਈ ਹੋਵੇ।

بسنده ***ਬਸੰਦਾ*** : ਪੂਰਾ, ਸਾਰਾ, ਕਾਫ਼ੀ; ਸੰਤੋਖੀ; ਯੋਗ ਕੀਤਾ ਹੋਇਆ।

بسوته ***ਬੁਸੋਤਾ*** : ਜ਼ੁਲਫ਼, ਲਿਟ।

بسور ***ਬੁਸੂਰ*** : ਕੋਸਣਾ, ਸਲਾਮਤ, ਬੁਰਾ ਭਲਾ; ਬਦ-ਦੁਆ।

بسور ***ਬੁਸੂਰ*** : ਮਲਾਮਤ ਕਰਨਾ; ਗ਼ਲਬਾ ਕਰਨਾ, ਜਲਦੀ ਕਰਨਾ।

بسی ***ਬਸੇ*** : ਬੌਹਤ।

بسیار ***ਬਿਸਯਾਰ*** : ਅਕਸਰ, ਬੌਹਤ ਸਾਰੇ।

بسیاران ***ਬਿਸਯਾਰਾਨ*** : ਬੌਹਤ ਸਾਰੇ ਆਦਮੀ, ਆਦਮੀਆਂ ਦਾ ਟੋਲਾ।

بسیاربر ***ਬਿਸਯਾਰ-ਬਰ*** : ਬੌਹਤ ਫਲਦਾਇਕ।

بسیاربهر ***ਬਿਸਯਾਰ-ਬਹਰ*** : ਜਿਸ ਨੂੰ ਬੌਹਤਾ ਵੱਡਾ ਹਿੱਸਾ ਮਿਲਿਆ ਹੋਵੇ।

بسیارخسپ ***ਬਿਸਯਾਰ-ਖ਼ੁਸਪ*** : ਬੌਹਤ ਸੌਣ ਵਾਲਾ।

بسیارخوار ***ਬਿਸਯਾਰ-ਖ਼੍ਵਾਰ*** : ਬੌਹਤ ਖਾਣ ਵਾਲਾ, ਪੇਟੂ; ਬੌਹਤ ਜਲੀਲ।

بسیاردان ***ਬਿਸਯਾਰ-ਦਾਨ*** : ਬੌਹਤ ਕੁਝ ਜਾਣਨ ਵਾਲਾ, ਵਿਦਵਾਨ, ਗਿਆਨਵਾਨ।

بسیارفن ***ਬਿਸਯਾਰ-ਫ਼ਨ*** : ਬੌਹਤ ਹੁਨਰਮੰਦ, ਬੌਹਤ ਹੁਨਰੀ, ਫ਼ਰੇਬੀ, ਮੱਕਾਰ।

**بسیاری** ***ਬਿਸਯਾਰੀ*** : ਬੌਹਤਾਤ, ਬੌਹਲਤਾ।

**بسیج** ***ਬਸੇਜ,*** **بسیج** ***ਬਿਸੇਜ*** : ਇਰਾਦਾ, ਨਿਸਚਾ, ਰੁਚੀ, ਤਿਆਰੀ, ਸਾਜ਼-ਸਮਾਨ।

**بسیجیدہ** ***ਬਿਸੇਜੀਦਾ*** : ਤਿਆਰੀ ਕਰਨ ਵਾਲਾ; ਜੰਗ ਲਈ ਤਿਆਰ; ਸਮਾਨ।

**بسیط** ***ਬਸੀਤ*** : ਵਿਛਾਈ ਹੋਈ, ਖੁਲ੍ਹੀ, ਵਿਸ਼ਾਲ; ਇਕੱਲੀ ਸ਼ੈ।

**بسیلہ** ***ਬਸੀਲਾ*** : ਜੰਗਲੀ ਬਾਕਲਾ (ਰਵਾਂਹ, ਸੇਮ, ਲੋਬੀਆ), ਜੋ ਆਮ ਬਾਕਲੇ ਤੋਂ ਛੋਟਾ ਹੁੰਦਾ ਹੈ, ਇਸ ਦੇ ਖਾਣ ਨਾਲ ਔਰਤਾਂ ਦਾ ਦੁੱਧ ਵੱਧਦਾ ਹੈ।

**بسیم** ***ਬਸੀਮ*** : ਸੁਆਦਲਾ, ਮਜ਼ੇਦਾਰ; ਮੁਸਕਰਾਉਣ ਵਾਲਾ।

**بش** ***ਬਸ਼*** : ਖਿੜੇ ਮੱਥੇ ਵਾਲਾ, ਖ਼ੁਸ਼।

**بشاش** ***ਬੱਸ਼ਾਸ਼*** : ਖ਼ੁਸ਼ ਰੈਹਣਾ, ਹਸ-ਮੁਖ।

**بش** ***ਬਸ਼*** : ਹਰ ਚੀਜ਼ ਦਾ ਬੰਦ ਜਾਂ ਜੋੜ; ਟਾਂਕਾ, ਕਿਸੇ ਧਾਤ ਦੇ ਪਤਰੇ ਜੋ ਸੰਦੂਕ ਦੇ ਜੋੜਾਂ ਤੇ ਲਾਉਂਦੇ ਹਨ; ਬਰਾਨੀ ਖੇਤੀ।

**بش** ***ਬੁਸ਼*** : ਆਦਮੀ ਦੇ ਸਿਰ ਦੇ ਵਾਲ; ਘੋੜੇ ਦੀ ਧੌਣ ਦੇ ਵਾਲ; ਪੱਲਾ।

**بشار** ***ਬਸ਼ਾਰ,*** ***ਬਿਸ਼ਾਰ*** : ਮਜਬੂਰ, ਪਾਬੰਦ, ਗਰਿਫ਼ਤਾਰ, ਕੈਦੀ, ਬ਼ਲਹਾਰ, ਨਛਾਵਰ, ਛੋਟਾ, ਨਿੱਕਾ, ਸੋਨੇ ਆਦਿ ਦਾ ਬਰੀਕ ਪੱਤਰਾ ਬਣਾਇਆ ਹੋਇਆ।

**بشارت** ***ਬਸ਼ਾਰਤ,*** **بشارت** ***ਬਿਸ਼ਾਰਤ*** : ਖੁਸ਼ਖ਼ਬਰੀ, ਖ਼ੁਸ਼ਖ਼ਬਰੀ ਲਿਆਉਣ ਵਾਲੇ ਨੂੰ ਦਿੱਤਾ ਗਿਆ ਇਨਾਮ।

**بشارت . کشان** ***ਬਿਸ਼ਾਰਤ-ਕਸ਼ਾਨ*** : ਖੁਸ਼ਖ਼ਬਰੀ ਲਿਆਉਣ ਵਾਲਾ।

**بشارتِ عیسیٰ** ***ਬਿਸ਼ਾਰਤ-ਏ-ਈਸਾ*** : ਹਜ਼ਰਤ ਰਸੂਲ-ਅੱਲਾਹ।

**بشارتِ مسیح** ***ਬਿਸ਼ਾਰਤ-ਏ-ਮਸੀਹ*** : ਮੁਹੰਮਦ ਸਾਹਿਬ।

**بشاسب** ***ਬੁਸ਼ਾਸਬ*** : ਨੀਂਦ, ਸੁਫਨਾ, ਸੁਫ਼ਨਾ ਵੇਖਣਾ।

**بشاشت** ***ਬਸ਼ਾਸ਼ਤ*** : ਖਿੜੇ ਮੱਥੇ ਹੋਣਾ, ਖ਼ੁਸ਼ ਹੋ ਕੇ ਗੱਲ ਕੈਹਣਾ, ਖ਼ੁਸ਼ੀ, ਤਾਜ਼ਗੀ।

**بشتاب** ***ਬਿਸ਼ਤਾਬ*** : ਤੂੰ ਛੇਤੀ ਕਰ।

**بشتر** ***ਬਸ਼ਤਰ*** : ਬੱਦਲ; ਬੱਦਲਾਂ ਤੇ ਬਨਸਪਤੀ ਦਾ ਫ਼ਰਿਸ਼ਤਾ, ਰੋਜ਼ੀ ਦੇਣ ਵਾਲਾ ਫ਼ਰਿਸ਼ਤਾ, ਮੀਕਾਈਲ।

**بشتر** ***ਬੁਸ਼ਤੁਰ,*** **بشترم** ***ਬੁਸ਼ਤੁਰਮ*** : ਬਲਗਮ ਤੇ ਸੁਫਰਾ ਕਰਕੇ ਸਰੀਰ ਤੇ ਜੋ ਖ਼ਾਰਸ਼ ਤੇ ਦਾਣੇ ਹੋ ਜਾਂਦੇ ਹਨ, ਖਸਰਾ, ਰਕਤ ਪਿੱਤੀ, ਛਪਾਕੀ।

**بشجیر** ***ਬੁਸ਼ਜੀਰ*** : ਇਕ ਪਹਾੜੀ ਲੱਕੜ ਜਿਸ ਦੇ ਤੀਰ ਕਮਾਨ ਆਦਿ ਬਣਦੇ ਹਨ।

**بشر** ***ਬਸ਼ਰ*** : ਆਦਮੀ, ਇਨਸਾਨ, ਮਾਨਵ।

**بشری** ***ਬਸ਼ਰੀ*** : ਬਸ਼ਰ ਨਾਲ ਸਬੰਧਤ, ਮਨੁੱਖੀ।

**بشریت** ***ਬਸ਼ਰੀਯਤ*** : ਮਨੁੱਖੀ ਸੁਭਾ, ਮਾਨਵਤਾ।

**بشرائ** ***ਬੁਸ਼ਰਾਯ*** : ਇਕ ਆਦਮੀ ਦਾ ਨਾਮ ਜਿਸ ਨੇ ਹਜ਼ਰਤ ਯੂਸੁਫ਼ ਨੂੰ ਖੂਹ 'ਚੋਂ ਕੱਢਿਆ ਸੀ।

**بشرط** ***ਬ-ਸ਼ਰਤ*** : ਸ਼ਰਤ ਨਾਲ, ਸ਼ਰਤ 'ਤੇ, ਸ਼ਰਤ ਨਾਲ, ਇਸ ਸ਼ਰਤ 'ਤੇ।

**بشرہ** ***ਬੁਸ਼ਰਾ*** : ਚੇਹਰਾ, ਮੂੰਹ, ਮੁੱਖ, ਮੱਥਾ, ਮੂੰਹ-ਮੱਥਾ, ਅਨੁਮਾਨ, ਇਨਸਾਨ ਦੀ ਚਮੜੀ।

**بشریٰ** ***ਬੁਸ਼ਰਾ*** : (=ਬਸ਼ਾਰਤ) ਖ਼ੁਸ਼ਖ਼ਬਰੀ, ਚੰਗੀ ਖ਼ਬਰ।

**بشقاب** ***ਬੁਸ਼ਕਾਬ*** : ਵੱਡੀ ਰਕਾਬੀ, ਪਲੇਟ।

**بشک** ***ਬਸ਼ਕ*** : ਨਾਜ਼, ਨਖ਼ਰਾ, ਮਾਸ਼ੂਕ ਦਾ ਨਖ਼ਰਾ, ਅਦਾ, ਤਰੇਲ, ਬਿਜਲੀ, ਸੰਤਾਨ, ਇਕ ਬਰੀਕ ਕੱਪੜੇ ਦਾ ਨਾਮ।

**بشک** ***ਬੁਸ਼ਕ*** : ਜ਼ੁਲਫ਼, ਲਿਟ, ਜਟਾਂ।

**بشکاری** ***ਬਸ਼ਕਾਰੀ*** : ਖੇਤੀਬਾੜੀ, ਕਿਰਸਾਣੀ, ਕਾਸ਼ਤਕਾਰੀ, ਜ਼ਮੀਂਦਾਰੀ।

**بشکال** ***ਬਸ਼ਕਾਲ*** : (=ਬਰਸ਼ਕਾਲ), ਬਰਸਾਤ, ਮੀਂਹ ਦੀ ਰੁੱਤ।

**بشکم** ***ਬਸ਼ਕਮ*** : ਦਲਾਨ, ਸੁਫਾ, ਸਰਦ-ਘਰ ਜਾਂ ਕਮਰਾ।

**بشکن‌بشکن** ***ਬਿਸ਼ਕਨ ਬਿਸ਼ਕਨ*** : ਰਾਗ

ਰੰਗ ਤੇ ਨਾਚ ਗਾਣੇ ਦਾ ਜਸ਼ਨ, ਜਦ ਸਾਰੇ ਪਾਸੇ 'ਤੋਬਾ ਬਸ਼ਿਕਨ ਤੋਬਾ ਬਸ਼ਿਕਨ' (ਤੋਬਾ ਤੋੜ ਦੇ) ਦੀਆਂ ਅਵਾਜ਼ਾਂ ਆਉਂਦੀਆਂ ਹਨ।

**بشکول** ***ਬਿਸ਼ਕੋਲ*** : ਚੁਸਤ, ਚਲਾਕ, ਬਹਾਦਰ, ਸਿਆਣਾ, ਵਿਦਵਾਨ।

**بشکوه** ***ਬਿਸ਼ੁਕੋਹ*** : (ਬਾ ਸ਼ੁਕੋਹ ਦਾ ਸੰਖਿਪਤ ਰੂਪ), ਸ਼ਾਨ ਸ਼ੌਕਤ ਵਾਲਾ।

**بشم** ***ਬਸ਼ਮ*** : ਗ਼ਮਗੀਨ, ਉਦਾਸ, ਅਯੋਗ।

**بشماق** ***ਬਸ਼ਮਾਕ਼*** : ਜੁੱਤੀ, ਸਲੀਪਰ।

**بشمه** ***ਬਸ਼ਮਾ*** : ਇਕ ਬੀਜ ਜੋ ਅੱਖਾਂ ਦੀ ਦਵਾ ਹੈ, ਚਾਸਕੂ, ਹੁਣੇ ਹੁਣੇ ਰੰਗ ਦਿੱਤਾ ਕੱਚਾ ਚਮੜਾ।

**بشن** ***ਬਸ਼ਨ*** : ਕੱਦ-ਕਾਠ, ਉੱਚਾ ਲੰਮਾ ਕੱਦ, ਸਰੀਰ।

**بشنج** ***ਬਸ਼ੰਜ*** : ਸ਼ਾਨ ਸ਼ੌਕਤ, ਨਿਖਾਰ, ਸੁੰਦਰਤਾ।

**بشنج** ***ਬਿਸ਼ੰਜ*** : ਛਾਹੀਆਂ, ਕਲਫ਼।

**بشنجه** ***ਬਿਸ਼ੰਜਾ*** : ਜੁਲਾਹਿਆਂ ਦਾ ਕੁੱਚ।

**بشتون** ***ਬਿਸ਼ਤੂਨ*** : ਗੁਸ਼ਤਾਸਪ ਦੇ ਪੁੱਤਰ ਤੇ ਅਸਫੰਦਯਾਰ ਦੇ ਭਰਾ ਦਾ ਨਾਮ।

**بشوتن** ***ਬਸ਼ੂਤਨ*** : ਬਾਂਦਰ, ਲੰਗੂਰ।

**بشیر** ***ਬਸ਼ੀਰ*** : ਖ਼ੁਸ਼ਖ਼ਬਰੀ ਦੇਣ ਵਾਲਾ, ਸੁੰਦਰ, ਸੋਹਣਾ, ਹਜ਼ਰਤ ਮੁਹੰਮਦ ਸਾਹਿਬ ਦੀ ਉਪਾਧੀ।

**بشیمه** ***ਬਸ਼ੀਮਾ*** : ਕੱਚਾ ਚਮੜਾ, ਓਹ ਚਮੜਾ ਜੇਹੜਾ ਹਾਲੀ ਰੰਗਿਆ ਨਾ ਗਿਆ ਹੋਵੇ।

**بشیون** ***ਬਸ਼ਯੂਨ*** : ਮੋਟਾ ਆਦਮੀ।

**بصارت** ***ਬਸਾਰਤ, ਬਿਸਾਰਤ*** : ਨਜ਼ਰ, ਨਿਗਾਹ, ਅੱਖ ਦੀ ਰੋਸ਼ਨੀ।

**بصر** ***ਬਸਰ*** : ਅੱਖ, ਅੱਖ ਦੀ ਰੋਸ਼ਨੀ।

**بصره** ***ਬਸਰਾ*** : ਫ਼ਾਰਸ ਖਾੜੀ ਦੀ ਪਰਸਿੱਧ ਬੰਦਰਗਾਹ, ਇਰਾਕ (ਅਰਬ ਦਾ ਪੁਰਾਣਾ ਪਰਸਿੱਧ ਸ਼ੈਹਰ)।

**بصری** ***ਬਸਰੀ*** : ਬਸਰਾ ਨਾਲ ਸਬੰਧਤ, ਬਸਰੇ ਦਾ ਰੈਹਣ ਵਾਲਾ।

**بصیر** ***ਬਸੀਰ*** : ਵੇਖਣ ਵਾਲਾ, ਸਿਆਣਾ, ਸੂਝਵਾਨ, ਰੱਬ ਦਾ ਇਕ ਗੁਣਵਾਚੀ ਨਾਮ।

**بصیرت** ***ਬਸੀਰਤ*** : ਦਿਲ ਦੀ ਨਜ਼ਰ, ਸੂਝ, ਸਿਆਣਪ, ਦਿਬ-ਦ੍ਰਿਸ਼ਟੀ।

**بضاعت** ***ਬਿਜ਼ਾਅਤ*** : ਰਾਸ, ਪੂੰਜੀ, ਧਨ-ਦੌਲਤ, ਅਸਬਾਬ, ਸਮਾਨ, ਮਾਲ ਅਸਬਾਬ।

**بط** ***ਬਤ਼*** : ਬਤਖ਼, ਸ਼ਰਾਬ ਦੀ ਸੁਰਾਹੀ।

**بطِ شراب بطِ باده** ***ਬਤ਼-ਏ-ਬਾਦਾ, ਬਤ-ਏ-ਸ਼ਰਾਬ*** : ਸ਼ਰਾਬ ਦਾ ਵੱਡਾ ਪਿਆਲਾ, ਸ਼ਰਾਬ ਦੀ ਸੁਰਾਹੀ।

**بطِ زر** ***ਬਤ-ਏ-ਜ਼ਰ*** : ਸੂਰਜ।

**بطارقه** ***ਬਤ਼ਾਰਿਕ਼ਾ*** : (ਬਿਤਰੀਕ਼ بطریق ਦਾ ਬੌਹਵਚਨ) ਈਸਾਈਆਂ ਦੇ ਪਾਦਰੀ।

**بطاقه** ***ਬਿਤ਼ਾਕ਼ਾ*** : ਅੱਖ ਦੀ ਕਾਲਖ, ਛੋਟੀ ਜੇਹੀ ਪਰਚੀ ਜੇਹੜੀ ਚੀਜ਼ ਦੇ ਨਾਲ ਲੱਗੀ ਹੁੰਦੀ ਹੈ ਤੇ ਜਿਸ 'ਤੇ ਚੀਜ਼ ਦੀ ਕੀਮਤ ਲਿਖੀ ਹੁੰਦੀ ਹੈ।

**بطال** ***ਬੱਤ਼ਾਲ*** : ਬਹਾਦਰ, ਨੌਕਰੀ ਤੋਂ ਵੇਹਲਾ ਕੀਤਾ ਹੋਇਆ, ਬੇਕਾਰ, ਨਿੰਕਮਾ, ਝੂਠਾ, ਬੇਹੂਦਾ।

**بطالت** ***ਬਿਤ਼ਾਲਤ*** : ਬਹਾਦਰੀ, ਸੂਰਬੀਰਤਾ, ਦਿਲਾਵਰੀ।

**بطالت** ***ਬਤ਼ਾਲਤ*** : ਛੁੱਟੀ, ਬੇਕਾਰੀ|

**بطر/بطری** ***ਬੁਤ਼ਰ/ਬੁਤ਼ਰੀ*** : (ਬਾਟਲ ਦਾ ਫ਼ਾਰਸੀ ਰੁਪਾਂਤਰ), ਬੋਤਲ, ਸ਼ੀਸ਼ੀ।

**بطریق** ***ਬਿਤ਼ਰੀਕ਼*** : ਈਸਾਈਆਂ ਦਾ ਵੱਡਾ ਪਾਦਰੀ, ਮਗਰੂਰ, ਘਮੰਡੀ, ਸੈਨਾਪਤੀ, ਫ਼ੌਜ ਦਾ ਸਰਦਾਰ, ਦਸ-ਹਜ਼ਾਰੀ।

**بطل** ***ਬਤ਼ਲ*** : ਬਹਾਦਰ।

**بطلان** ***ਬੁਤ਼ਲਾਨ*** : ਬਾਤਲ ਹੋਣਾ, ਝੂਠਾ ਹੋਣਾ, ਤੁੱਛ ਹੋਣਾ, ਜ਼ਾਇਆ ਹੋਣਾ, ਸ਼ੇਖੀ, ਘਮੰਡ, ਫੜ।

**بطلیموس** ***ਬਤ਼ਲੀਮੂਸ*** : ਇਕ ਪਰਸਿੱਧ ਯੂਨਾਨੀ ਵਿਦਵਾਨ ਦਾ ਨਾਂ।

**بطن** ***ਬਤ਼ਨ*** : ਪੇਟ, ਕੁੱਖ; ਕਿਸੇ ਚੀਜ਼ ਦਾ ਅੰਦਰਲਾ ਹਿੱਸਾ।

**بطین بطن پرست** ***ਬਤ਼ਨ ਪ੍ਰਸਤ, ਬਤ਼ੀਨ*** : ਪੇਟੂ; ਮਾਲਦਾਰ।

**بطون** ***ਬਤ਼ੂਨ*** : (ਬਤਨ ਦਾ ਬੌਹਵਚਨ) ਪੇਟ,

ਛੁਪਾ, ਲੁਕੀਆਂ ਹੋਈਆਂ ਚੀਜ਼ਾਂ।

**بعد** ***ਬਾਅਦ*** : ਪਿੱਛੋਂ, ਮਗਰੋਂ, ਅਖ਼ੀਰ।

**بعد** ***ਬੁਅਦ*** : ਵਿੱਥ, ਫ਼ਾਸਲਾ, ਦੂਰੀ, ਪੈਂਡਾ, ਫ਼ਰਕ; ਮਰਗ, ਮੌਤ।

**بعدالمشرقین** ***ਬੁਅਦੁਲ-ਮਸ਼ਰਿਕੈਨ*** : ਪੂਰਬ ਤੇ ਪੱਛਮ ਦੀ ਵਿੱਥ, ਬੌਹਤ ਵੱਡਾ ਫ਼ਰਕ।

**بعض** ***ਬਅਜ਼*** : ਕੋਈ; ਕੁਝ, ਥੋੜਾ, ਕੁਝ ਇਕ, ਕਈ, ਕਿੰਨੇ ਹੀ; ਹਰ ਚੀਜ਼ ਦਾ ਹਿੱਸਾ, ਟੋਟਾ, ਖ਼ਾਸ, ਵਿਸ਼ੇਸ਼; ਵਿਭਿੰਨ, ਵੱਖ ਵੱਖ।

**بعضی** ***ਬਅਜ਼ੇ*** : ਕੁਝ, ਕਈ।

**بعل** ***ਬਅਲ*** : ਇਕ ਬੁੱਤ (ਮੂਰਤੀ) ਦਾ ਨਾਮ ਜਿਸ ਦੀ ਪੂਜਾ ਹਜ਼ਰਤ ਇਲੀਆਸ ਦੀ ਕੌਮ ਕਰਦੀ ਸੀ; ਮਾਲਕ, ਆਕਾ, ਪਤੀ।

**بعید** ***ਬਈਦ*** : ਵਿੱਥ ' ਤੇ, ਦੂਰ; ਅਜਨਬੀ, ਓਪਰਾ।

**بعیدالعقل** ***ਬਈਦੁਲ-ਅਕਲ,*** **بعیدالفهم** ***ਬਈਦੁਲ-ਫ਼ਹਮ*** : ਅਕਲ ਤੋਂ ਦੂਰ, ਅਕਲ ਦੇ ਖ਼ਿਲਾਫ਼, ਸਮਝ ਵਿਚ ਨਾ ਆਉਣ ਵਾਲਾ, ਗ਼ਲਤ, ਫ਼ਜ਼ੂਲ, ਬੇਹੂਦਾ।

**بعینه** ***ਬਿਐਨਹੀ*** : ਓਹੀ, ਓਹੋ ਜੇਹਾ, ਇੰਨ-ਬਿੰਨ, ਹੂਬਹੂ ; ਅਸਲ ਵਿਚ।

**بغ** ***ਬਗ਼*** : ਖੱਡ, ਟੋਆ, ਪੁੱਟੀ ਹੋਈ ਧਰਤੀ; ਇਕ ਬੁੱਤ (ਮੂਰਤੀ) ਦਾ ਨਾਮ, ਦੇਵਤਾ, ਰੱਬ।

**بغداد** ***ਬਗ਼ਦਾਦ*** : (ਬਗ਼ਦਾਦ) ਦੇਵਤੇ ਦਾ ਦਿੱਤਾ ਹੋਇਆ, ਰੱਬ ਦੀ ਦਾਤ।

**بغاز** ***ਬਿਗ਼ਾਜ਼*** : ਓਹ ਪੱਚਰ ਜੋ ਲੱਕੜ ਚੀਰਨ ਵੇਲੇ ਦਰਜ਼ ਵਿਚ ਰਖੀ ਜਾਂਦੀ ਹੈ, ਫ਼ਾਨਾ, ਲੱਕੜ ਦੀ ਓਹ ਚਿਪਰ ਜੇਹੜੀ ਮੋਚੀ ਜੁੱਤੀ ਵਿਚ ਕਾਲਬ ਛੋਟਾ ਹੋਣ ਕਰਕੇ, ਉਸ ਵਿਚ ਠੋਕਦੇ ਹਨ, ਕਲਬੂਤ।

**بغاز** ***ਬਗ਼ਾਜ਼*** : ਓਹ ਰਕਮ ਜੋ ਸ਼ਗਿਰਦ ਉਸਤਾਦ ਨੂੰ ਦਿੰਦਾ ਹੈ; ਮਜ਼ਦੂਰੀ ਤੋਂ ਅੱਡਰਾ ਇਨਾਮ, ਬਖਸ਼ੀਸ਼।

**بغازی** ***ਬਗ਼ਾਜ਼ੀ*** : ਮਜ਼ਦੂਰੀ, ਉਜਰਤ, ਭਾੜਾ।

**بغامه** ***ਬਗ਼ਾਮਾ*** : ਉਜਾੜ ਬੀਆਬਾਨ ਦਾ ਭੂਤ; ਬਗ਼ਾਵਤ।

**بغانوش** ***ਬਗ਼ਾਨੂਸ਼*** : ਤੇਜ਼ ਚਾਲ ਘੋੜਾ।

**بغاوت** ***ਬਗ਼ਾਵਤ*** : ਵਧੀਕੀ, ਸਰਕਸ਼ੀ, ਆਕੀਪੁਣਾ, ਗ਼ਦਰ, ਦੰਗਾ, ਬਾਦਸ਼ਾਹ ਦੇ ਵਿਰੁੱਧ ਸਿਰ ਚੁੱਕਣਾ।

**بغبور** ***ਬਗ਼ਬੂਰ*** : ਓਹ ਪੱਥਰ ਜਾਂ ਸਿਲ ਜਿਸ ਉਤੇ ਮੂਰਤੀ ਦੀ ਕੁਰਬਾਨੀ ਲਈ ਜਾਨਵਰ ਨੂੰ ਜ਼ਿਬ੍ਹਾ ਕਰਦੇ ਹਨ।

**بغتاق** ***ਬੁਗ਼ਤਾਕ*** : ਉਚੀ ਟੋਪੀ।

**بغتتن** ***ਬਗ਼ਤਤਨ*** : ਅਚਾਨਕ ਹੀ, ਝੱਟ ਹੀ, ਇਕੋ ਵਾਰ।

**بغچه** ***ਬੁਗ਼ਚਾ*** : ਗਠੜੀ, ਗੰਢ, ਬੁਚਕਾ।

**بغچهکش** ***ਬੁਗ਼ਚਾ-ਕਸ਼*** : ਬੁਚਕਾ ਚੁਕਣ ਵਾਲਾ, ਮਜ਼ਦੂਰ।

**بغدا** ***ਬੁਗ਼ਦਾ*** : ਕਸਾਈਆਂ ਦੀ ਛੁਰੀ, ਚਾਕੂ।

**بغداد** ***ਬਗ਼ਦਾਦ*** : ('ਬਾਗ਼+ਦਾਦ' **باغداد** ਅਰਥਾਤ ਇਨਸਾਫ਼ ਦਾ ਬਾਗ਼), ਪਰੰਤੂ ਅਸਲ ਵਿਚ ਬਗ਼+ ਦਾਦ ਦਾ ਅਰਥਾਤ ਭਗਵਾਨ ਦਾ ਦਿਤਾ ਹੋਇਆ ਜਾਂ ਰੱਬ ਦੀ ਦਾਤ ਹੈ। ਇਰਾਕ ਅਰਬ ਦਾ ਪਰਸਿੱਧ ਸ਼ੈਹਰ ਹੈ ਜੋ ਫ਼ਰਾਤ ਨਦੀ ਦੇ ਕੰਢੇ ਤੇ ਅਬਾਦ ਹੈ; ਅੱਬਾਸੀ ਖ਼ਲੀਫ਼ਿਆਂ ਦੀ ਏਹ ਰਾਜਧਾਨੀ ਸੀ।

**بغدادی** ***ਬਗ਼ਦਾਦੀ*** : ਬਗ਼ਦਾਦ ਨਾਲ ਸਬੰਧਤ, ਬਗ਼ਦਾਦ ਦਾ ਰੈਹਣ ਵਾਲਾ।

**بغداد** ***ਬਗ਼ਦਾਦ*** : ਖ਼ਰਾਬ, ਪੁਰਾਣਾ; ਸ਼ਰਾਬ ਦਾ ਪਿਆਲਾ; ਪੇਟ।

**بغدادِخالی** ***ਬਗ਼ਦਾਦ-ਏ-ਖ਼ਾਲੀ,*** **بغدادِخراب** ***ਬਗ਼ਦਾਦ-ਏ-ਖ਼ਰਾਬ*** : ਖ਼ਾਲੀ ਪਿਆਲਾ।

**بغدادِکهن** ***ਬਗ਼ਦਾਦ-ਏ-ਕੁਹਨ*** : ਖ਼ਾਲੀ ਪੇਟ।

**بغدادِمعمور** ***ਬਗ਼ਦਾਦ-ਏ-ਮਅਮੂਰ*** : ਸ਼ਰਾਬ ਦਾ ਭਰਿਆ ਹੋਇਆ ਪਿਆਲਾ; ਭਰਿਆ ਹੋਇਆ ਪੇਟ।

**بغدی** ***ਬਗ਼ਦੀ*** : ਚੰਗੀ ਕਿਸਮ ਦਾ ਊਠ।

**بغرا** ***ਬਗ਼ਰਾ*** : ਸੂਰ।

**بغرا** ***ਬੁਗ਼ਰਾ*** : ਕੂੰਜ।

**بغلگیری** ***ਬਗ਼ਲਗੀਰੀ*** : ਜੱਫ਼ੀ ਪਾਉਣ ਦੀ ਕਿਰਿਆ; ਕੁਸ਼ਤੀ ਦੇ ਇਕ ਦਾਅ ਦਾ ਨਾਮ।

**بغلی** ***ਬਗ਼ਲੀ*** : ਬਗ਼ਲ ਨਾਲ ਸਬੰਧਤ; ਥੋੜ੍ਹੀ ਜਾਂ ਛੋਟੀ ਜੇਹੀ ਚੀਜ਼ ਜੇਹੜੀ ਕੱਛ ਹੇਠ ਆ ਜਾਵੇ; ਗਲੇ ਲਟਕਾਉਣ ਵਾਲੀ ਕੁਰਾਨ ਸ਼ਰੀਫ਼ ਦੀ ਪਰਤੀ।

**بغلطاق** ***ਬਗ਼ਲਤ਼ਾਕ਼*** : ਟੋਪੀ, ਲੋਹ-ਬਕਤਰ, ਪਾਖਰ।

**بغند** ***ਬਗ਼ੰਦ*** : ਇਕ ਪਰਕਾਰ ਦਾ ਚਮੜਾ ਜਿਸ ਨਾਲ ਜੁੱਤੀਆਂ ਸਿਊਂਦੇ ਹਨ।

**بغی** ***ਬਗ਼ੀ*** : ਬਗ਼ਾਵਤ, ਸਰਕਸ਼ੀ, ਆਕੀਪੁਣਾ।

**بغی** ***ਬੱਗ਼ੀ*** : ਬਾਗ਼ੀ, ਸਰਕਸ਼, ਆਕੀ, ਭੈੜੇ ਆਚਰਨ ਦੀ ਇਸਤਰੀ, ਵਿਭਚਾਰਨ।

**بغیار** ***ਬਗ਼ਯਾਰ***, **بغیار** ***ਬਗ਼ਯਾਜ਼*** : ਓਹ ਮਮੂਲੀ ਰਕਮ ਜੋ ਸ਼ਗਿਰਦ ਉਜਰਤ ਤੋਂ ਛੁੱਟ ਉਸਤਾਦ ਨੂੰ ਦਿੰਦਾ ਹੈ; ਸ਼ਗਿਰਦਾਨਾ; ਖੁਸ਼ਖਬਰੀ।

**بف** ***ਬਫ਼***, **بفتری** ***ਬਫ਼ਤਰੀ*** : ਜੁਲਾਹਿਆਂ ਦੀ ਕੰਘੀ।

**بفار** ***ਬਫ਼ਾਰ*** : ਫਾਨਾ, ਮੇਖ, ਪੱਚਰ।

**بفش** ***ਬਫ਼ਸ਼*** : ਸ਼ਾਨਸ਼ੌਕਤ, ਆਨਬਾਨ; ਮਾਣ, ਵਡਿਆਈ।

**بفکین** ***ਬਫ਼ਕੀਨ*** : ਉਤਲੀ ਮੰਜ਼ਲ, ਚੁਬਾਰਾ।

**بفنج** ***ਬਫ਼ਨਜ*** : ਇਕ ਪਰਕਾਰ ਦਾ ਸੱਪ ਜੋ ਜ਼ੈਹਰੀਲਾ ਨਹੀਂ ਹੁੰਦਾ, ਓਹ ਸੱਪ ਜੋ ਲੋਕਾਂ ਨੂੰ ਨਾ ਡੱਸੇ।

**بقا** ***ਬਕ਼ਾ*** : ਮੌਜੂਦਗੀ, ਜ਼ਿੰਦਗੀ, ਜੀਣਾ, ਸੰਸਾਰ ਵਿਚ ਰੈਹਣਾ, ਬਾਕੀ ਰੈਹਣਾ; ਹਮੇਸ਼ਾਂ ਦੀ ਜ਼ਿੰਦਗੀ, ਸਦੀਵਤਾ, ਨਿਰੰਤਰਤਾ।

**بقال** ***ਬੱਕ਼ਾਲ*** : ਸਬਜ਼ੀ ਵੇਚਣ ਵਾਲਾ, ਅਨਾਜ ਆਦਿ ਵੇਚਣ ਵਾਲਾ, ਪਨਸਾਰੀ।

**بقاول** ***ਬਕ਼ਾਵੂਲ*** : ਰਸੋਈ ਦਾ ਨਿਗਰਾਨ, ਰਸੋਈਆ।

**بقایا** ***ਬਕ਼ਾਯਾ*** : (ਬੱਕ਼ੀਯਾ **بقیه** ਦਾ ਬੌਹਵਚਨ) ਬਚੇ ਹੋਏ, ਬੱਚਤਾਂ; ਬਾਕੀ ਰੈਂਹਦੀਆਂ ਚੀਜ਼ਾਂ, ਬਚੀਆਂ ਖੁਚੀਆਂ ਵਸਤਾਂ।

**بغرا** ***ਬੁਗ਼ਰਾ***, **بغراخان** ***ਬੁਗ਼ਰਾਖ਼ਾਨ*** : ਇਕ ਖ਼੍ਵਾਰਜ਼ਮੀ ਬਾਦਸ਼ਾਹ ਦਾ ਨਾਮ ਜਿਸ ਦਾ ਪੂਰਾ ਨਾਮ ਬੁਗਰਾਖ਼ਾਨ ਸੀ।

**بغراخانی** ***ਬੁਗ਼ਰਾਖ਼ਾਨੀ*** : ਇਕ ਕਿਸਮ ਦਾ ਖਾਣਾ ਜੋ ਗੋਸ਼ਤ ਤੇ ਚਾਵਲ ਮਿਲਾ ਕੇ ਪਕਾਇਆ ਜਾਂਦਾ ਹੈ; ਇਸ ਦਾ ਮੋਢੀ ਤਾਤਾਰੀ ਬਾਦਸ਼ਾਹ ਬੁਗਰਾਖਾਨ ਕਿਹਾ ਜਾਂਦਾ ਹੈ।

**بغشور** ***ਬਗ਼ਸ਼ੂਰ*** : ਹਰਾਤ ਦੇ ਨੇੜੇ ਇਕ ਕਸਬੇ ਦਾ ਨਾਮ।

**بغطاق** ***ਬਗ਼ਤ਼ਾਕ਼*** : (ਬਗ਼ਲਤ਼ਾਕ਼ **بغلطاق** ਦਾ ਅਰਬੀ ਰੂਪਾਂਤਰ), ਪਗੜੀ; ਪਾਖਰ; ਲੋਹ-ਬਕਤਰ, ਯੁੱਰਾਕ, ਲੋਹੇ ਦੀ ਪੁਸ਼ਾਕ ਜੇਹੜੀ ਜੰਗ ਵੇਲੇ ਘੋੜੇ ਅਤੇ ਉਸ ਦੇ ਸਵਾਰ ਨੂੰ ਪੈਹਨਾਈ ਜਾਂਦੀ ਹੈ।

**بغض** ***ਬਗ਼ਜ਼***, **بغض** ***ਬੁਗ਼ਜ਼*** : ਦੁਸ਼ਮਣੀ, ਵੈਰ, ਈਰਖਾ, ਹਸਦ, ਘਿਰਨਾ, ਨਫ਼ਰਤ।

**بغیض** ***ਬੁਗ਼ੀਜ਼*** : ਸਖ਼ਤ ਬੁਗਜ਼ ਰੱਖਣ ਵਾਲਾ, ਈਰਖਾਲੂ, ਦੁਸ਼ਮਣ।

**بغل** ***ਬਗ਼ਲ*** : ਬਾਂਹ ਤੋਂ ਹੇਠਲਾ ਹਿੱਸਾ, ਕੱਛ।

**بغل‌بر** ***ਬਗ਼ਲ-ਬੁਰ*** : ਪੱਟੀ।

**بغل‌بغل** ***ਬਗ਼ਲ-ਬਗ਼ਲ*** : ਢੇਰ ਢੇਰ, ਅਧਿੱਕ, ਬੌਹਤ ਜ਼ਿਆਦਾ।

**بغل‌بند** ***ਬਗ਼ਲ-ਬੰਦ*** : ਕੱਛਾਂ ਹੇਠ ਬੰਨ੍ਹਣ ਵਾਲੀ ਰੱਸੀ।

**بغلتری** ***ਬਗ਼ਲਤਰੀ*** : ਸ਼ਰਮਿੰਦਗੀ, ਸ਼ਰਮਸਾਰੀ।

**بغل‌زدن** ***ਬਗ਼ਲ ਜ਼ਦਨ*** : ਬਗ਼ਲਾਂ ਵਜਾਉਣਾ, ਕੱਛਾਂ ਵਜਾਉਣਾ, ਕਿਸੇ ਦਾ ਮੌਜੂ ਉਡਾਉਣਾ।

**بغلک** ***ਬਗ਼ਲਕ*** : ਬਗ਼ਲ ਦਾ ਫੋੜਾ, ਕਛਰਾਲੀ।

**بغل‌کردن** ***ਬਗ਼ਲ ਕਰਦਨ*** : ਗਲੇ ਮਿਲਣਾ, ਗਲ ਨਾਲ ਲਾਉਣਾ।

**بغلگیر** ***ਬਗ਼ਲਗੀਰ*** : ਗਲੇ ਲੱਗਣ ਵਾਲਾ, ਗਲੇ ਮਿਲਣ ਵਾਲਾ, ਜੱਫ਼ੀ ਪਾ ਕੇ ਮਿਲਣ ਵਾਲਾ।



**بقیه ਬੱਕ਼ੀਯਾ** : ਬਾਕੀ, ਬਚਿਆ ਹੋਇਆ, ਰੈਂਹਦਾ ਖੂੰਦਾ; ਬੱਚਤ, ਜ਼ਿੰਦਗਾਨੀ; ਬੰਦਗੀ; ਅਧੀਨਗੀ।

**بقیه‌العمر ਬੱਕ਼ੀਯਤੁਲ-ਉਮਰ** : ਉਮਰ ਦਾ ਰੈਂਹਦਾ ਹਿੱਸਾ; ਬਾਕੀ ਰੈਂਹਦੀ ਆਯੂ।

**بقیتی ਬੱਕ਼ੀਯਤੀ** : ਕੁਝ ਰੈਂਹਦ ਖੂੰਦ, ਬਚਦੇ-ਖੁਚਦੇ।

**بک ਬਕ** : ਭੱਜ ਕੇ ਕਿਧਰੇ ਸਿਰ ਲੁਕਾਉਣ ਦੀ ਥਾਂ; ਜੰਗਲ, ਉਜਾੜ; ਡੱਡੂ; ਖੀਰਾ; ਜੰਗਲੀ ਖੀਰਾ, ਮਾਵਰਾ-ਉਨਹਰ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ।

**بک ਬਿਕ** : ਕੋਲਾ; ਮਘਦਾ ਕੋਲਾ; ਇਕ ਤੁਰਕੀ ਖ਼ਿਤਾਬ।

**بک ਬੁਕ** : ਚੇਹਰਾ; ਮੁਖੜਾ; ਗਲ੍ਹ; ਰੁਖ਼ਸਾਰ; ਇਕ ਕਿਸਮ ਦਾ ਤੰਗ ਮੂੰਹ ਤੇ ਛੋਟੀ ਧੌਣ ਵਾਲਾ ਕੁੱਜਾ, ਛੋਟੀ ਗਰਦਨ ਵਾਲੀ ਸੁਰਾਹੀ; ਅਗਿਆਨ; ਅਣਜਾਣਪੁਣਾ!

**بکا ਬੁਕਾ** : ਰੋਣਾ।

**آه و بکا ਆਹ-ਉ-ਬੁੱਕਾ, زار و بکا ਜ਼ਾਰ-ਉ-ਬੁਕਾ** : ਬੌਹਤ ਰੋਣਾ, ਕੁਰਲਾਉਣਾ; ਰੋਣ-ਧੋਣ, ਕੁਰਲਾਹਟ, ਹਾਹਾਕਾਰ।

**بکار ਬ-ਕਾਰ** : ਕੰਮ ਤੇ ਵਰਤਣਾ; ਲਾਭਦਾਇਕ।

**بکارِ آب بودن ਬਕਾਰ-ਏ-ਆਬ-ਬੂਦਨ** : ਹਮੇਸ਼ਾ ਪੀਤੀ ਰੱਖਣਾ; ਸਦਾ ਮਖ਼ਮੂਰ ਤੇ ਮਸਤ ਰੈਹਣਾ।

**بکار آمد ਬਕਾਰ ਆਮਦ** : ਕੰਮ ਆਉਣ ਵਾਲਾ; ਕਾਫ਼ਲੇ ਦਾ ਮਰਦ ਜਵਾਨ, ਕੰਮ ਜਾਣਨ ਵਾਲਾ।

**بکار آمدن ਬਕਾਰ-ਆਮਦਨ** : ਕੰਮ ਆਉਣਾ।

**بکار آوردن ਬਕਾਰ ਆਵਰਦਨ** : ਕੰਮ ਵਿਚ ਲਿਆਉਣਾ।

**بکار بردن ਬਕਾਰ-ਬੁਰਦਨ** : ਵਰਤਣਾ, ਪਰਯੋਗ ਕਰਨਾ।

**بکار نمی‌خورد ਬਕਾਰ ਨਮੇ ਖ਼ੁਰੱਦ** :

**بقایاباقی ਬਕ਼ਾਯਾ-ਏ-ਬਾਕ਼ੀ** : ਬਾਕੀ ਰੈਂਹਦੀ ਰਕਮ।

**بقباق ਬਕ਼ਬਾਕ਼** : ਬੌਹਤ ਬਕਵਾਸ ਮਾਰਨ ਵਾਲਾ, ਬਕਵਾਸੀ।

**بقچه ਬੁਕ਼ਚਾ** : ਕੱਪੜਿਆਂ ਦੀ ਗਠੜੀ, ਗੰਢ, ਗੱਠ।

**بقدر ਬ-ਕ਼ਦਰ** : ਅਨੁਸਾਰ, ਮੁਤਾਬਕ, ਇਸ ਅਨੁਸਾਰ; ਕਦਰ ਮੁਤਾਬਕ; ਅਨੁਮਾਨ, ਲਗਪਗ।

**بقر ਬਕ਼ਰ, بقره ਬਕ਼ਰਾ** : ਗਊ, ਬਲਦ।

**بقرات ਬਕ਼ਰਾਤ** : (ਬਕ਼ਰਾ بقره ਦਾ ਬੌਹਵਚਨ) ਗਾਵਾਂ, ਬਲਦ, ਗਾਈਆਂ।

**بقرعید ਬਕ਼ਰ-ਈਦ** : ਕੁਰਬਾਨੀ ਦੀ ਈਦ ਜੋ ਹਜ਼ਰਤ ਇਬਰਾਹੀਮ ਦੇ ਆਪਣੇ ਬੱਚੇ ਨੂੰ ਰੱਬ ਦੇ ਨਾਮ ਤੇ ਕੁਰਬਾਨ ਕਰਨ ਦੀ ਯਾਦ ਵਿਚ ਮਨਾਈ ਜਾਂਦੀ ਹੈ।

**بقراط ਬੁਕ਼ਰਾਤ਼** : ਇਕ ਪਰਸਿੱਧ ਯੂਨਾਨੀ ਵਿਦਵਾਨ ਹਕੀਮ ਦਾ ਨਾਮ ਜਿਸ ਨੇ ਸਭ ਤੋਂ ਪੈਹਲਾਂ (ਤਿਬ-ਏ-ਹਕੀਮੀ) ਦਾ ਹੁਨਰ ਕੱਢਿਆ (ਇਹ ਰਾਫ਼ੀਸ ਦਾ ਪੁੱਤਰ ਸੀ ਅਤੇ ਹਕੀਮ ਅਸਕੀਨੁਸ ਦੂਜੇ ਦਾ ਸ਼ਗਿਰਦ ਸੀ, ਇਸ ਦਾ ਸਮਾਂ 450 ਸਾਲ ਪੂ.ਈ ਦਾ ਹੈ। ਏਹ ਈਰਾਨ ਦੇ ਬਾਦਸ਼ਾਹ ਬਹਮਨ-ਬਿਨ-ਅਸਫ਼ੰਦਯਾਰ ਦਾ ਸਮਕਾਲੀ ਸੀ)।

**بقعه ਬੁਕ਼ਆ** : ਥਾਂ, ਜਗ੍ਹਾ, ਮਕਾਨ, ਨਿਵਾਸ-ਸਥਾਨ; ਖ਼ਾਨਕਾਹ; ਮੰਦਰ; ਜ਼ਮੀਨ ਦਾ ਅਜੇਹਾ ਟੁਕੜਾ ਜੇਹੜਾ ਹੋਰਾਂ ਟੁਕੜਿਆਂ ਨਾਲੋਂ ਵਧੀਆ ਹੋਵੇ।

**بقل ਬਕ਼ਲ, بقله ਬਕ਼ਲਾ** : ਸਾਗ, ਪੱਤਰ, ਪੱਤੇ, ਹਰਿਆਵਲ, ਸ਼ਬਜ਼ੀ।

**بقم ਬੱਕ਼ਮ** : (ਫ਼ਾਰਸੀ 'ਬੱਕਮ' بکم ਦਾ ਅਰਬੀ ਰੂਪਾਂਤਰ); ਇਕ ਲੱਕੜ ਜਿਸ ਵਿਚੋਂ ਲਾਲ ਰੰਗ ਤਿਆਰ ਕੀਤਾ ਜਾਂਦਾ ਹੈ।

**بقیع ਬਕ਼ੀਅ** : ਮਦੀਨਾ ਦੇ ਇਕ ਕਬਰਿਸਤਾਨ ਦਾ ਨਾਮ ਜਿਥੇ ਹਜ਼ਰਤ ਮੁਹੰਮਦ ਸਾਹਿਬ ਦੀ ਸਾਹਿਬਜ਼ਾਦੀ ਬੀਬੀ ਫ਼ਾਤਿਮਾ ਤੇ ਉਸ ਦੇ ਬੇਟੇ ਹਜ਼ਰਤ ਇਮਾਮ ਹਸਨ ਦੇ ਮਜ਼ਾਰ ਹਨ।



ਕੰਮ ਨਹੀਂ ਆਉਂਦਾ, ਕੰਮ ਦਾ ਨਹੀਂ, ਨਿਕੰਮਾ।

**بکارت** ***ਬਕਾਰਤ*** : ਕੁਆਰਪਣਾ।

**بکاغذبردن** ***ਬ–ਕਾਗ਼ਜ਼ ਬੁਰਦਨ*** : ਬੜੇ ਮਾਣ ਸਤਕਾਰ ਨਾਲ ਲੈ ਜਾਣਾ।

**بکام** ***ਬਕਾਮ*** : ਅਨੁਕੂਲ, ਇੱਛਾ ਅਨੁਕੂਲ।

**بکاول** ***ਬਕਾਵਲ;*** **بکاول** ***ਬਕਾਵੂਲ*** : ਬਾਵਰਚੀ, ਰਸੋਈਆ, ਬਾਵਰਚੀਖ਼ਾਨੇ ਦਾ ਦਰੋਗਾ।

**بکبر** ***ਬਕਬਰ*** : ਕਕੜੀ, ਤਰ।

**بکتر** ***ਬਕਤਰ*** : ਲੋਹੇ ਦਾ ਬਣਿਆ ਇਕ ਲਿਬਾਸ ਜੋ ਜੰਗ ਵਿਚ ਇਸਤੇਮਾਲ ਕਰਦੇ ਹਨ, ਸੰਜੋਆ, ਜ਼ੱਰਾ-ਬਕਤਰ।

**بکر** ***ਬਿਕਰ*** : ਕੁਆਰੀ; ਕੋਮਲ; ਹਰ ਸ਼ੈ ਦੀ ਪੈਹਲ; ਪੈਹਲਾਂ ਜੰਮਿਆ ਨਿਰਾਲਾ ਬੱਚਾ, ਅਜੀਬ, ਅਨੋਖੀ।

**بکرانبهشت** ***ਬਿਕਾਰਾਨ–ਏ–ਬਹਿਸ਼ਤ*** : ਅਜੀਬ, ਅਨੋਖੀ।

**بکرانجنت** ***ਬਿਕਰਾਨ–ਏ–ਜੰਨਤ*** : ਬਹਿਸ਼ਤ ਦੀਆਂ ਹੂਰਾਂ, ਸੁਰਗ ਦੀਆਂ ਅਪੱਛਰਾਂ।

**بکرانچرخ** ***ਬਿਕਰਾਨ–ਏ–ਚਰਖ਼,*** **بکرانفلک** ***ਬਿਕਰਾਨ–ਏ–ਫ਼ਲਕ*** : ਸਤਾਰੇ, ਤਾਰੇ।

**بکران** ***ਬੁਕਰਾਨ*** : ਭਾਂਡੇ ਦਾ ਥੱਲਾ, ਭਾਂਡੇ ਦੇ ਥੱਲੇ ਦਾ ਰੈਂਹਦ-ਖੂੰਦ, ਖੁਰਚਣ,ਘਰੋੜੀ।

**بکرائی** ***ਬਕਰਾਈ,*** **بکروی** ***ਬਕਰਵੀ*** : ਇਕ ਪਰਕਾਰ ਦਾ ਫਲ ਜੋ ਸੰਤਰੇ ਤੇ ਨਿੰਬੂ ਵਿਚਕਾਰਲਾ ਹੁੰਦਾ ਹੈ, ਗਲਗਲ।

**بکره** ***ਬੁਕਰਾ*** : ਸਵੇਰ, ਤੜਕਾ।

**بکره** ***ਬਕਰਾ*** : ਚਰਖ਼ੀ, ਜੁਲਾਹਿਆਂ ਦੀ ਚਰਖ਼ੀ।

**بکسه** ***ਬੁਕਸਾ*** : ਗੋਸ਼ਤ ਦੀ ਬੋਟੀ।

**بکشه** ***ਬਕਸ਼ਾ*** : ਇਕ ਪਰਕਾਰ ਦਾ ਫੋੜਾ ਜੋ ਪੇਟ ਤੇ ਜਾਂ ਕੰਨ ਹੇਠ ਹੋ ਜਾਂਦਾ ਹੈ, ਗ਼ਦੂਦਾ, ਗਿਲਟੀ, ਗੁੰਮੜ।

**بکف** ***ਬ–ਕਫ਼*** : ਹੱਥ ਵਿਚ, ਤਲੀ 'ਤੇ।

**بکفآوردن** ***ਬ–ਕਫ਼ ਆਵਰਦਨ*** : ਪਰਾਪਤ ਕਰਨਾ; ਵਿਖਾਉਣਾ।

**بکم** ***ਬਕਮ*** : ਗੂੰਗਾ ਹੋਣਾ; ਗੂੰਗਾਪਣ, ਮਾਂ ਦੇ ਪੇਟ ਚੋਂ ਅੰਨ੍ਹਾ ਜਾਂ ਗੂੰਗਾ ਪੈਦਾ ਹੋਣਾ।

**بکم** ***ਬੁਕਮ*** : (ਬਕਮ **بکم** ਦਾ ਬੌਹਵਚਨ) ਗੂੰਗੇ।

**بکنگ** ***ਬਕੰਗ,*** **بکنگ** ***ਬਿਕੰਗ*** : ਪੂਛ-ਕਟਾ ਜਾਨਵਰ; ਓਹ ਜਾਨਵਰ ਜਿਸ ਦੀ ਪੂਛ ਕੱਟੀ ਹੋਈ ਹੋਵੇ, ਲੰਡਾ।

**بکوک** ***ਬਕੂਕ*** : ਤੀਰ ਦਾ ਨਿਸ਼ਾਨਾ।

**بک و لک** ***ਬੁਕ–ਉ–ਲੁਕ*** : ਬੇਅਕਲ, ਮੂੜ੍ਹ, ਬੇਵਕੂਫ਼, ਖਾਲੀ; ਉਚਾ ਨੀਵਾਂ; ਜੋ ਪੱਧਰਾ ਨਾ ਹੋਵੇ; ਸਖ਼ਤ।

**بکونک** ***ਬਕੂਨਕ,*** **بکونه** ***ਬਕੂਨਾ*** : ਕਾਠ ਦੀ ਤਲਵਾਰ।

**بکه** ***ਬੱਕਾ*** : ਮੱਕਾ ਸ਼ਰੀਫ਼ ਦਾ ਪੁਰਾਣਾ ਨਾਮ।

**بکیاسا** ***ਬਿਕਯਾਸਾ*** : ਛੋਟੀ ਜੇਹੀ ਗਠੜੀ ਜੇਹੜੀ ਭਾਰੀ ਬੋਝ ਉੱਤੇ ਰੱਖ ਦਿੰਦੇ ਹਨ।

**بگ** ***ਬਗ*** : ਡੱਡੂ।

**بگ** ***ਬਿਗ*** : (ਬੇਗ **بیگ** ਦਾ ਸੰਖਿਪਤ ਰੂਪ) ਅਮੀਰ, ਸਰਦਾਰ, ਮੁਲਕ ਈਰਾਨ ਵਿਚ ਇਕ ਖ਼ਿਤਾਬ।

**بگاره** ***ਬੁਗਾਰਾ*** : ਭਾਰ ਲੱਦਣ ਵਾਲੀ ਕਿਸ਼ਤੀ ਜਾਂ ਬੇੜੀ।

**بگاه** ***ਬ–ਗਾਹ*** : ਵਕਤ ਸਿਰ; ਸਵੇਰੇ, ਸਵੇਰ; ਝਟਪਟ, ਜਲਦੀ; ਹਰ ਵੇਲੇ।

**بگاهاست** ***ਬਗਾਹ ਅਸਤ*** : ਹੁਣ ਵੇਲਾ ਹੈ; ਏਹੀ ਸਮਾਂ (ਠੀਕ) ਹੈ।

**بگتاش** ***ਬਗਤਾਸ਼*** : ਖ਼੍ਵਾਰਜ਼ਮ ਦੇ ਇਕ ਬਾਦਸ਼ਾਹ ਦਾ ਨਾਮ; ਤੁਰਕਾਂ ਦੇ ਇਕ ਕਬੀਲੇ ਦਾ ਨਾਮ।

**بگتر** ***ਬਗਤਰ*** : (=ਬਕਤਰ **بکتر**) ਲੋਹੇ ਦਾ ਲਿਬਾਸ, ਜ਼ਰਾ-ਬਕਤਰ, ਸੰਜੋਆ।

**بگترپوش** ***ਬਗਤਰਪੋਸ਼*** : ਸੰਜੋਏ ਨਾਲ ਸਜਿਆ ਹੋਇਆ, ਜਿਸ ਨੇ ਜ਼ਰਾ-ਬਕਤਰ ਪਾਇਆ ਹੋਵੇ।

**بگتری** ***ਬਗਤਰੀ*** : ਜ਼ਰਾ-ਬਕਤਰ

بਣਾਉਣ ਵਾਲਾ।

بگدہ ***ਬੁਗਦਾ*** : ਕਸਾਈ ਦੀ ਛੁਰੀ, ਵੱਡਾ ਚਾਕੂ, ਇਕ ਹਥਿਆਰ ਦਾ ਨਾਮ।

بگرد آوردن ***ਬ–ਗਿਰਦ ਆਵਰਦਨ*** : ਜਮ੍ਹਾ ਕਰਨਾ; ਫਿਰਾਉਣਾ, ਘੁਮਾਉਣਾ; ਚਕਮਾ ਦੇਣਾ, ਛਲਣਾ।

بگردش نمی رسد ***ਬ–ਗਰਦੇ ਊ ਨਮੀ ਰਸਦ*** : ਉਸ ਦੀ ਗਰਦ (ਧੂੜ) ਨੂੰ ਵੀ ਨਹੀਂ ਪੌਹਚ ਸਕਦਾ ਅਰਥਾਤ ਉਸ ਦਾ ਕੀ ਮੁਕਾਬਲਾ ਕਰ ਸਕਦਾ ਹੈ।

بگرد رفتن ***ਬ–ਗਰਦ ਰਫ਼ਤਨ*** : ਤਬਾਹ ਹੋ ਜਾਣਾ; ਮਿੱਟੀ ਵਿਚ ਮਿਲ ਜਾਣਾ; ਉਜੜ ਜਾਣਾ।

بگرس ***ਬਗਰਸ, بکرس ਬਕਰਸ*** : ਚੰਗੀ ਕਿਸਮ ਦੀ ਬਾਨਾਤ ਜਿਸ ਵਿਚ ਪਾਣੀ ਜਾਂ ਚਿਕਨਾਈ ਨਹੀਂ ਪੈ ਸਕਦੇ ਤੇ ਜਿਸ ਤੋਂ ਬਰਸਾਤੀ ਬਣਾਉਂਦੇ ਹਨ, ਵਾਟਰ ਪਰੂਫ਼ ਬਾਨਾਤ।

بگلر ***ਬਗਲਰ*** : ਅਮੀਰ, ਦੌਲਤਮੰਦ, ਰਈਸ।

بگلربگ ***ਬਗਲਰਬਿਗ*** : ਖਾਨਖਾਨਾਂ, ਸਰਦਾਰਾਂ ਦਾ ਸਰਦਾਰ।

بگماز ***ਬਗਮਾਜ਼*** : ਸ਼ਰਾਬ, ਸ਼ਰਾਬ ਪੀਣਾ; ਸ਼ਰਾਬ ਦਾ ਪਿਆਲਾ।

بگند ***ਬਗੰਦ*** : ਪੰਛੀ ਦਾ ਆਲ੍ਹਣਾ।

بگنگ ***ਬਗੰਗ*** : ਪੂਛ–ਕਟਾ, ਲੰਡਾ।

بگنی ***ਬੁਗਨੀ*** : ਸੱਤੂ, ਜੌਂ, ਚਾਵਲ ਜਾਂ ਛੋਲਿਆਂ ਦੀ ਸ਼ਰਾਬ, ਬੀਅਰ, ਸ਼ਰਾਬ।

بگوش دل شنیدن ***ਬਗੋਸ਼–ਏ– ਦਿਲ ਸੁਨੀਦਨ*** : ਬੜੇ ਧਿਆਨ ਨਾਲ ਸੁਣਨਾ।

بگوشہ گفتن ***ਬ–ਗੋਸ਼ਾ ਗੁਫ਼ਤਨ*** : ਇਸ਼ਾਰੇ ਨਾਲ ਗੱਲ ਕਰਨੀ, ਰਮਜ਼ ਮਾਰਨੀ।

بل ***ਬਲ*** : ਅੱਡੀ।

بل ***ਬਲ*** : ਪਰ, ਪਰੰਤੂ; ਨਹੀਂ; ਇਸ ਦੇ ਉਲਟ; ਬਰਖ਼ਿਲਾਫ਼ ਇਸ ਦੇ; ਫਿਰ ਵੀ, ਤਾਂ ਵੀ, ਯਕੀਨਨ; ਸਗੋਂ।

بل ***ਬਿਲ*** : (ਬਿਹਿਲ بهل ਦਾ ਸੰਖਿਪਤ ਰੂਪ) ਤੂੰ ਛੱਡ, ਹੱਥ ਨਾ ਲਾ।

بل ***ਬੁਲ*** : ਬੌਹਤ ਅਧਕ, ਕੈਹਰ, ਗ਼ਜ਼ਬ।

بلا ***ਬਲਾ*** : ਦੁੱਖ, ਤਕਲੀਫ਼, ਬਿਪਤਾ, ਆਫ਼ਤ; ਅਜੀਬ ਕੰਮ; ਭੈੜੀ ਰੂਹ, ਚੁੜੇਲ, ਡਾਇਣ, ਭੂਤ ਪਰੇਤ; ਬੌਹਤ ਭਿਆਨਕ।

بلاانگیز ***ਬਲਾ ਅੰਗੇਜ਼*** : ਮੁਸੀਬਤ ਖੜ੍ਹੀ ਕਰਨ ਵਾਲਾ, ਸ਼ਰਾਰਤੀ, ਫ਼ਸਾਦੀ।

بلاجو ***ਬਲਾ–ਜੂ*** : ਦੁਸ਼ਮਣ, ਵੈਰੀ, ਮੰਦਾ ਚਿਤਵਣ ਵਾਲਾ; ਮਸ਼ੂਕ।

بلاچین ***ਬਲਾ–ਚੀਨ,*** بلاگردن ***ਬਲਾ ਗਰਦਨ,*** بلاکردن ***ਬਲਾ ਕਰਦਨ*** : ਜੋ ਮੁਸੀਬਤ ਚੁਣ ਲਵੇ; ਕੁਰਬਾਨੀ, ਸਦਕਾ, ਹੱਦ ਕਰ ਦੇਣਾ, ਕੋਈ ਅਸਧਾਰਨ ਕੰਮ ਕਰ ਵਿਖਾਉਣਾ, ਉਸਤਾਦੀ ਕਰਨਾ।

بلاکش ***ਬਲਾਕਸ਼,*** بلانصیب ***ਬਲਾ ਨਸੀਬ*** : ਦੁਖੀ, ਮੁਸੀਬਤਾਂ ਦਾ ਮਾਰਿਆ ਹੋਇਆ।

بلائے سیاہ ***ਬਲਾ–ਏ–ਸਯਾਹ*** : ਆਫ਼ਤ।

بلا ***ਬਿਲਾ*** : ਬਿਨਾ, ਬਗ਼ੈਰ।

بلاتاخیر ***ਬਿਲਾ ਤਾਖ਼ੀਰ*** : ਬਿਨਾ ਦੇਰ ਦੇ।

بلاتحاشہ(تحاشی) ***ਬਿਲਾ ਤਹ਼ਾਸ਼ਾ (ਤਹ਼ਾਸ਼ੀ)*** : ਝੱਟ ਪੱਟ, ਫ਼ੌਰਨ।

بلاترتیب ***ਬਿਲਾ ਤਰਤੀਬ*** : ਬਿਨਾ ਕਿਸੇ ਤਰਤੀਬ ਦੇ।

بلاتردد ***ਬਿਲਾ ਤਰਦੁੱਦ*** : ਬਿਨਾ ਸੰਕੋਚ, ਬਿਨਾ ਵਿਰੋਧ, ਬਿਨਾ ਸ਼ਸ਼ੋ ਪੰਜ।

بلاحجت ***ਬਿਲਾ ਹੁੱਜਤ*** : ਬਿਨਾ ਸਬੂਤ ਜਾਂ ਦਲੀਲ ਦੇ।

بلاشرط ***ਬਿਲਾ ਸ਼ਰਤ਼*** : ਬਿਨਾ ਸ਼ਰਤ ਦੇ।

بلاشکوشبہ ***ਬਿਲਾ ਸ਼ਕ–ਉ–ਸ਼ੁਬਾ*** : ਬਿਨਾ ਕਿਸੇ ਸ਼ੱਕ ਦੇ।

بلاعوض ***ਬਿਲਾ ਇਵਜ਼*** : ਬਿਨਾ ਮੁਆਵਜ਼ੇ ਦੇ, ਮੁਫ਼ਤ।

بلاواسطہ ***ਬਿਲਾ ਵਾਸਤਾ*** : ਬਿਨਾ ਸਬੱਬ।

بلاوجہ ***ਬਿਲਾ ਵਜਾ*** : ਬਿਨਾ ਕਿਸੇ ਕਾਰਨ ਦੇ।

**بلابل** ***ਬਲਾਬਿਲ*** : (ਬੁਲਬੁਲ **بلبل** ਦਾ ਬੌਹਵਚਨ), ਬੁਲਬੁਲਾਂ।

**بلابه** ***ਬਿਲਾਬਾ*** : ਬਕਵਾਸੀ, ਬੜਬੋਲਾ; ਬੇਸ਼ਰਮ, ਬਦਕਾਰ।

**بلابه‌کار** ***ਬਿਲਾਬਾਕਾਰ*** : ਵਿਭਚਾਰਨ।

**بلاج** ***ਬਲਾਜ*** : ਬੋਰੀ, ਟਾਟ, ਫੂੜੀ; ਬੋਰੀਆਂ ਬਣਾਉਣ ਵਾਲਾ ਘਾਹ, ਸਰਕੜਾ, ਪਿਲੱਛੀ।

**بلاد** ***ਬਿਲਾਦ*** : (ਬਲਦ **بلد** ਦਾ ਬੌਹਵਚਨ) ਸ਼ੈਹਰ, ਇਲਾਕੇ, ਬਸਤੀਆਂ; ਪਥ-ਪਰਦਰਸ਼ਕ; ਸ਼ੁਤਰ ਮੁਰਗ।

**بلادت** ***ਬਲਾਦਤ*** : ਕਮਦਿਮਾਗੀ, ਕੋੜ੍ਹ-ਮਗਜ਼ੀ, ਬੇਵਕੂਫ਼ੀ, ਮੂਰਖਤਾ।

**بلاده** ***ਬਲਾਦਾ*** : ਬਦਕਾਰ, ਦੁਰਾਚਾਰੀ, ਫ਼ਸਾਦੀ, ਸ਼ਰਾਰਤੀ।

**بلارک** ***ਬਲਾਰਕ*** : ਹਿੰਦੀ ਫੌਲਾਦ, ਜੌਹਰ ਵਾਲਾ ਫੌਲਾਦ; ਜੌਹਰਦਾਰ ਤਲਵਾਰ।

**بلاز** ***ਬਿਲਾਜ਼,*** **بلاش** ***ਬਿਲਾਸ਼*** : ਬਿਨਾ ਕਾਰਨ ਦੇ, ਬਿਨਾ ਸਬੱਬ।

**بلاس** ***ਬਲਾਸ*** : (ਫ਼ਾਰਸੀ ਦੇ 'ਪਲਾਸ' **پلاس** ਦਾ ਅਰਬੀ ਰੂਪਾਂਤਰ); ਟਾਟ।

**بلاغت** ***ਬਲਾਗ਼ਤ*** : ਮੌਕੇ ਮੁਤਾਬਕ ਗੱਲ ਕਰਨਾ; ਗੱਲਬਾਤ ਦਾ ਚੰਗਾ ਤੇ ਪੂਰਾ ਹੋਣਾ; ਅਜੇਹਾ ਕਲਾਮ ਜਿਸ ਵਿਚ ਕੋਈ ਨੁਕਸ ਜਾਂ ਐਬ ਨਾ ਹੋਵੇ; ਭਾਸ਼ਣ- ਕਲਾ ਦੇ ਸਿਖ਼ਰ ਨੂੰ ਪੁੱਜਣਾ; ਜਵਾਨ ਹੋਣਾ।

**بلاق** ***ਬੁਲਾਕ*** : ਇਕ ਪਰਸਿੱਧ ਗੈਹਣਾ ਜੋ ਨੱਕ ਵਿਚ ਪਾਇਆ ਜਾਂਦਾ ਹੈ, ਨੱਥ, ਕੋਕਾ ਆਦਿ; ਪਾਣੀ ਦਾ ਚਸ਼ਮਾ।

**بلال** ***ਬਿਲਾਲ*** : ਰਸੂਲ ਹਜ਼ਰਤ ਮੁੰਹਮਦ ਸਾਹਿਬ ਦੇ ਹਬਸ਼ੀ ਨਸਲ ਵਾਲੇ ਮੁਅੱਜ਼ਿਨ (ਬਾਂਗ ਦੇਣ ਵਾਲਾ) ਦਾ ਨਾਮ ਜੋ ਹਜ਼ਰਤ ਸਦੀਕ ਅਕਬਰ ਦਾ ਗੁਲਾਮ ਸੀ ਤੇ ਓਹਨਾਂ ਨੇ ਉਸ ਨੂੰ ਅਜ਼ਾਦ ਕਰ ਦਿੱਤਾ ਸੀ, ਮੱਕਾ ਦੇ ਲੋਕਾਂ ਵਿਚ ਇਸ ਨੇ ਸਭ ਤੋਂ ਪੈਹਲਾਂ ਇਸਲਾਮ ਕਬੂਲ ਕੀਤਾ। ਓਹ ਹਲਬ ਮੁਲਕ ਸ਼ਾਮ ਵਿਚ (ਸੱਠ (੬੦) ਸਾਲ ਦੀ ਉਮਰ ਵਿਚ) ੧੭ ਹਿਜਰੀ ਵਿਚ ਫ਼ੌਤ ਹੋਇਆ।

**بلالانه** ***ਬਿਲਾਲਾਨਾ*** : ਬਲਾਲ਼ ਵਾਂਗ, ਬਿਨਾ ਤਕੱਲਫ਼ ਦੇ, ਸੁਲ੍ਹਾ ਨਾਲ, ਉਪਦੇਸ਼ਕ ਵਾਂਗ।

**بلبان** ***ਬਲਬਾਨ*** : ਮੂੰਹ ਤੇ ਹੱਥਾਂ ਨਾਲ ਵਜਾਉਣ ਵਾਲੇ ਇਕ ਸਾਜ਼ ਦਾ ਨਾਮ, ਮੂੰਹ-ਚੰਗ।

**بلبانی** ***ਬਲਬਾਨੀ*** : ਬਲਬਾਨ ਵਜਾਉਣ ਵਾਲਾ।

**بلبل** ***ਬੁਲਬੁਲ*** : ਇਕ ਪਰਸਿੱਧ ਸੁਰੀਲਾ ਪੰਛੀ ਜੋ ਈਰਾਨ ਵਿਚ ਹੁੰਦਾ ਹੈ, ਏਹ ਗੁਲਾਬ ਨੂੰ ਪਿਆਰ ਕਰਦਾ ਹੈ।

**بلبل‌آمل** ***ਬੁਲਬੁਲ-ਏ-ਆਮੁਲ*** : ਪਰਸਿੱਧ ਫ਼ਾਰਸੀ ਸ਼ਾਇਰ, ਤਾਲਬ ਆਮਲੀ ਦੀ ਉਪਾਧੀ।

**بلبل‌بوستان‌مازاغ** ***ਬੁਲਬੁਲ-ਏ- ਬੁਸਤਾਨ-ਏ-ਮਾਜ਼ਾਗ*** : ਹਜ਼ਰਤ ਮੁਹੰਮਦ ਸਾਹਿਬ ਤੋਂ ਮੁਰਾਦ ਹੈ।

**بلبل‌شدن** ***ਬੁਲਬੁਲ ਸ਼ੁਦਨ*** : ਆਸ਼ਕ ਹੋਣਾ, ਮੋਹਤ ਹੋਣਾ; ਸ਼ੋਰ ਮਚਾਉਣਾ, ਬੋਲਣ ਲੱਗ ਪੈਣਾ।

**بلبل‌گنج** ***ਬੁਲਬੁਲ-ਏ-ਗੰਜ*** : ਉੱਲੂ।

**بلبل‌چشمی** ***ਬੁਲਬੁਲ ਚਸ਼ਮੀ*** : ਇਕ ਪਰਕਾਰ ਦੀ ਸਿਲਕ।

**بلبل‌مزاج** ***ਬੁਲਬੁਲ-ਮਿਜ਼ਾਜ*** : ਆਸ਼ਕਾਨਾ ਤਬੀਅਤ ਵਾਲਾ।

**بلبل‌میخوانند** ***ਬੁਲਬੁਲ ਮੀਖ਼ਾਨਦ*** : ਉਸ ਦਾ ਨਾਮ ਹੈ, ਓਹ ਬੌਹਤ ਪਰਸਿੱਧ ਹੈ।

**بلبل‌نوا** ***ਬੁਲਬੁਲ-ਨਵਾ*** : ਬੁਲਬੁਲ ਵਰਗਾ ਸੁਰੀਲਾ, ਮਧੁਰ ਗਵੱਈਆ।

**بلبلی** ***ਬੁਲਬੁਲੀ*** : ਸ਼ਰਾਬ, ਸ਼ਰਾਬ ਦਾ ਪਿਆਲਾ; ਖੁਰਮਾਨੀ; ਪਤਲਾ ਚਮੜਾ।

**بلبن** ***ਬਲਬਨ*** : ਇਕ ਪਰਕਾਰ ਦਾ ਸਾਗ, ਖ਼ੁਰਫ਼ੇ ਦਾ ਸਾਗ, ਖ਼ੁਰਫ਼ਾ।

**بلبوس** ***ਬਲਬੂਸ*** : ਜੰਗਲੀ ਪਿਆਜ਼; ਇਕ ਪਰਕਾਰ ਦੀ ਖ਼ਸ ਖ਼ਸ।

**بلخ** ***ਬਲਖ*** : ਖ਼ੁਰਾਸਾਨ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ ਜੋ ਜੈਹੂੰ ਨਦੀ ਦੇ ਕੰਢੇ 'ਤੇ ਸਥਿੱਤ ਹੈ।

**بلخم** ***ਬਲਖ਼ਮ*** : ਗੋਪੀਆ।

**بلد** ***ਬਲਦ*** : ਸ਼ੈਹਰ, ਕਸਬਾ, ਨਗਰ, ਬਸਤੀ, ਪਰਾਂਤ, ਦੇਸ, ਮੁਲਕ; ਰਾਹਨੁਮਾ, ਸ਼ੁਤਰ ਮੁਰਗ, ਨਿਸ਼ਾਨ।

**بلدالامين** ***ਬਲਦ- ਉਲ-ਅਮੀਨ*** : ਮੱਕਾ ਸ਼ਰੀਫ਼।

**بلدان** ***ਬਲਦਾਨ*** : (ਉਪਰੋਕਤ ਦਾ ਬੌਹਵਚਨ) ਸ਼ੈਹਰ, ਕ਼ਸਬੇ।

**بلدِراه** ***ਬਲਦ-ਏ-ਰਾਹ*** : ਰਸਤੇ ਦਾ ਵਾਕਫ਼।

**بلديت** ***ਬਲਦੀਯਤ*** : ਵਾਕਫ਼ੀ, ਜਾਣਕਾਰੀ, ਪਥਪਰਦਰਸ਼ਨ।

**بلده** ***ਬਲਦਾ*** : ਬਸਤੀ, ਨਗਰ, ਕਸਬਾ, ਸ਼ੈਹਰ, ਚੰਦ ਦਾ ਇੱਕੀਵਾਂ ਘਰ; ਅਕਾਸ਼ ਦਾ ਓਹ ਹਿੱਸਾ ਜਿਸ 'ਤੇ ਤਾਰੇ ਬੌਹਤ ਥੋੜੇ ਹਨ; ਛਾਤੀ; ਦੋਹਾਂ ਭਰਵਟਿਆਂ ਦੀ ਵਿਚਕਾਰਲੀ ਵਿੱਥ।

**بلسک** ***ਬਿਲਿਸਕ*** : ਲੋਹੇ ਦੀ ਸੀਖ਼ ਜਿਸ ਨਾਲ ਨਾਨਬਾਈ ਤੰਦੂਰ 'ਚੋਂ ਰੋਟੀਆਂ ਕੱਢਦਾ ਹੈ, ਲੰਮੀ ਕੁੰਡੀ।

**بلشک** ***ਬੁਲੁਸ਼ਕ,*** **بلسک** ***ਬੁਲੁਸਕ*** : ਗੋਸ਼ਤ ਭੁੰਨਣ ਦੀ ਸੀਖ਼, ਕਬਾਬ ਦੀ ਸੀਖ਼।

**بلعم** ***ਬਲਅਮ,*** **بلعمباعور** ***ਬਲਅਮ ਬਾਊਰ*** : ਬਨੀ ਇਸਰਾਈਲ ਦੇ ਇਕ ਬੌਹਤ ਵੱਡੇ ਵਿਦਵਾਨ ਤੇ ਵਲੀ ਦਾ ਨਾਮ ਜੋ 'ਬਾਊਰ' ਦਾ ਪੁੱਤਰ ਸੀ, ਉਸ ਦੀ ਬਦਦੁਆ ਨਾਲ ਮੂਸਾ ਚਾਲੀ ਸਾਲ ਜੰਗਲਾਂ ਵਿਚ ਭਟਕਦਾ ਰਿਹਾ ਤੇ ਏਹ ਵਲੀ ਬਣ ਗਿਆ, ਹਜ਼ਰਤ ਯੂਸ਼ਅ ਨੇ ਉਸ ਲਈ ਬਦ-ਅਸੀਸ ਦਿੱਤੀ ਤੇ ਉਸ ਦਾ ਵਲੀਪਣ ਜਾਂਦਾ ਰਿਹਾ ਤਾਂ ਓਹ ਮਰਦੂਦ ਤੇ ਕਮਜ਼ੋਰ ਹੋ ਗਿਆ।

**بلغار** ***ਬੁਲਗ਼ਾਰ*** : ਇਕ ਸ਼ੈਹਰ ਦਾ ਨਾਮ ਜੋ ਸਿਕੰਦਰ ਨੇ ਅੰਨ੍ਹੇਰੇ ਸਾਗਰ ਦੇ ਕੰਢੇ ਵਸਾਇਆ ਸੀ।

**بلغار** ***ਬੁਲਗ਼ਾਰ,*** **بلغاريه** ***ਬੁਲਗ਼ਾਰੀਯਾ*** : ਯੂਰਪ ਦਾ ਇਕ ਦੇਸ਼ ਬਲਗਾਰੀਆ ਜੋ ਤੁਰਕੀ ਦੇ ਨਾਲ ਲਗਦਾ ਹੈ ਤੇ ਪੈਹਲਾਂ ਤੁਰਕੀ ਅਧੀਨ ਸੀ, ਹੁਣ ਅਜ਼ਾਦ ਹੈ।

**بلغارى** ***ਬੁਲਗ਼ਾਰੀ*** : ਬੁਲਗਾਰੀਆ ਦਾ ਨਰਮ ਚਮੜਾ; ਖ਼ੁਸ਼ਬੂਦਾਰ ਰੂਸੀ ਚਮੜਾ; ਬੁਲਗਾਰੀਆ ਦਾ ਰੈਹਣ ਵਾਲਾ, ਬੁਲਗਾਰੀਆ ਨਾਲ ਸਬੰਧਤ।

**بلغشنه** ***ਬੁਲਗੁਸ਼ਨਾ*** : ਇਕ ਪਰਕਾਰ ਦੀ ਫ਼ਾਂਸੀ ਦੀ ਰੱਸੀ।

**بلغم** ***ਬਲਗ਼ਮ*** : ਸ਼ਰੀਰ ਦੇ ਚਾਰ ਸੁਭਾਵਾਂ ਵਿਚੋਂ ਇਕ ਸੁਭਾ, ਫੇਫੜੇ ਦਾ ਜੰਮਿਆ ਹੋਇਆ ਮਵਾਦ, ਖੰਘਾਰ।

**بلغمى** ***ਬਲਗ਼ਮੀ*** : ਬਲਗਮ ਨਾਲ ਸਬੰਧਤ, ਬਲਗ਼ਮ ਪੈਦਾ ਕਰਨ ਵਾਲੀ ਚੀਜ਼; ਓਹ ਜਿਸਮ ਜਿਸ ਵਿਚ ਬਲਗਮੀ ਤੱਤ ਜ਼ਿਆਦਾ ਹੋਵੇ।

**بلغنه** ***ਬੁਲਗੁਨਾ*** : (ਗੁਲ ਗੂਨਹਾ **گلگونه**) ਸੁਰਖ਼ੀ ਜੋ ਇਸਤਰੀਆਂ ਮੂੰਹ ਤੇ ਮਲਦੀਆਂ ਹਨ, ਗਾਜ਼ਾ।

**بلقيس** ***ਬਿਲਕ਼ੀਸ*** : 'ਸਬਾ' ਸ਼ੈਹਰ ਦੀ ਮਲਕਾ ਦਾ ਨਾਮ, ਜੋ ਰੂਪ, ਜਵਾਨੀ ਤੇ ਵਿਦਵਤਾ ਵਿਚ ਆਪਣੀ ਮਿਸਾਲ ਆਪ ਸੀ, ਹਜ਼ਰਤ ਸੁਲੇਮਾਨ ਨੇ ਉਸ ਨਾਲ ਨਿਕਾਹ ਕਰ ਲਿਆ। ਕੈਂਹਦੇ ਹਨ ਕਿ ਹੁਦ ਹੁਦ ਨੇ ਉਸ ਦਾ ਪਤਾ ਹਜ਼ਰਤ ਸੁਲੇਮਾਨ ਨੂੰ ਦਿਤਾ ਸੀ, ਕਈ ਕੈਂਹਦੇ ਹਨ ਕਿ ਹਜ਼ਰਤ ਨੇ ਆਪ ਉਸ ਨਾਲ ਨਿਕਾਹ ਨਹੀਂ ਸੀ ਕੀਤਾ, ਸਗੋਂ ਆਪਣੇ ਛੋਟੇ ਵਜ਼ੀਰ ਦਾ ਉਸ ਨਾਲ ਨਿਕਾਹ ਕਰਵਾਇਆ ਸੀ।

**بلمه** ***ਬਲਮਾ*** : ਲੰਮੇ ਵਾਲਾਂ ਵਾਲਾ (ਆਦਮੀ)।

**بلمهريش** ***ਬਲਮਾ-ਰੀਸ਼*** : ਲੰਮੀ ਦਾੜੀ ਵਾਲਾ।

**بلند** ***ਬਲੰਦ,*** **بلند** ***ਬੁਲੰਦ*** : ਉੱਚਾ, ਲੰਮਾ; ਵੱਡਾ, ਚੰਗੇਰਾ; ਭਾਰਾ, ਮੈਂਹਗਾ।

**بلنداقبال** ***ਬਲੰਦ-ਇਕਬਾਲ*** : ਵਡੇ ਮਰਤਬੇ ਵਾਲਾ।

**بلندبالا** ***ਬਲੰਦ-ਬਾਲਾ*** : ਉੱਚੇ ਲੰਮੇ ਕੱਦ ਵਾਲਾ।

**بلندبانگ** ***ਬਲੰਦ-ਬਾਂਗ*** : ਉੱਚੀ ਅਵਾਜ਼ ਵਾਲਾ।

**بلندبخت** ***ਬਲੰਦ-ਬਖ਼ਤ*** : ਉਚੇ ਵੱਡੇ ਭਾਗਾਂ ਵਾਲਾ, ਖ਼ੁਸ਼ ਕਿਸਮਤ।

بلندپرواز **ਬਲੰਦ-ਪਰਵਾਜ਼** : ਉੱਚੀ ਉਡਾਣ ਵਾਲਾ।

بلندترین **ਬਲੰਦ-ਤਰੀਨ** : ਸਭ ਤੋਂ ਉੱਚਾ।

بلندجاه **ਬਲੰਦ-ਜਾਹ** : ਉੱਚੇ ਮਰਤਬੇ ਵਾਲਾ।

بلندحوصله **ਬਲੰਦ-ਹੌਸਲਾ** : ਉੱਚੇ ਹੌਸਲੇ ਵਾਲਾ।

بلندشنیدن **ਬਲੰਦ- ਸ਼ਨੀਦਨ** : ਉੱਚਾ ਸੁਣਨਾ।

بلندقامت **ਬਲੰਦ-ਕਾਮਤ** : ਉੱਚੇ ਲੰਮੇ ਕੱਦ ਵਾਲਾ।

بلندنظر **ਬਲੰਦ-ਨਜ਼ਰ (ਨਿਗਾਹ)** : ਉੱਚੇ ਹੌਸਲੇ ਤੇ ਆਦਰਸ਼ ਵਾਲਾ।

بلندی **ਬਲੰਦੀ** : ਉਚਾਈ, ਲੰਮਾਈ, ਰੁਤਬਾ, ਮਰਤਬਾ।

بلندیوپستی **ਬਲੰਦੀ-ਉ-ਪਸਤੀ** : ਉਚਾਈ ਤੇ ਨਿਵਾਣ, ਉਥਾਨ ਤੇ ਗਿਰਾਵਟ।

بلوا **ਬਲਵਾ** : ਇਮਤਿਹਾਨ, ਦੁੱਖ, ਤਕਲੀਫ਼, ਆਫ਼ਤ, ਮੁਸੀਬਤ; ਗੜਬੜ, ਬਗਾਵਤ, ਸਖ਼ਤ ਮੇਹਨਤ, ਦੰਗਾ-ਫ਼ਸਾਦ, ਹਲਚਲ।

بلوچ **ਬਲੋਚ, ਬਲੂਚ** : ਮੁਰਗੇ ਦੀ ਕਲਗ਼ੀ; ਦੀਵਾਰ ਉਪਰਲਾ ਗੁੰਬਦ; ਪਠਾਣਾਂ ਦੇ ਇਕ ਕਬੀਲੇ ਦਾ ਨਾਮ ਜੋ ਸਿੰਧ ਨਦੀ ਦੇ ਤੱਟ 'ਤੇ ਅਬਾਦ ਹੈ, ਬਲੋਚ।

بلوچستان **ਬਲੋਚਿਸਤਾਨ** : ਬਲੋਚ ਕੌਮ ਦਾ ਦੇਸ਼, (ਕੁਲਾਤ ਇਸ ਦੀ ਰਾਜਧਾਨੀ ਹੈ ਅਤੇ ਕੀਚ ਮਕਰਾਨ ਇਸ ਦਾ ਪਰਸਿੱਧ ਸ਼ੈਹਰ ਹੈ)।

بلور **ਬੱਲੂਰ,** بلور **ਬਲੌਰ,** بلور **ਬੁੱਲੂਰ** : ਇਕ ਪਰਕਾਰ ਦੇ ਸਾਫ਼ ਸੱਫ਼ਾਫ਼ ਪੱਥਰ ਦਾ ਨਾਮ, ਜਿਸ ਦੇ ਬਰਤਨ ਬਣਦੇ ਹਨ; ਬੌਹਤ ਸਾਫ਼ ਕੀਤਾ ਹੋਇਆ ਸ਼ੀਸ਼ਾ, ਚੰਗੀ ਕਿਸਮ ਦਾ ਕੱਚ।

بلورساخته **ਬਲੌਰ ਸਾਖ਼ਤਾ,** بلوری **ਬਲੌਰੀ,** بلورین **ਬਿਲੌਰੀਨ** : ਬਲੌਰ ਦਾ ਬਣਿਆ ਹੋਇਆ।

بلوط **ਬਲੂਤ** : ਇਕ ਦਰਖ਼ਤ ਦਾ ਨਾਮ ਜਿਸ ਦੇ ਛਿਲਕੇ ਤੋਂ ਕੱਪੜਾ ਰੰਗਿਆ ਜਾਂਦਾ ਹੈ।

بلوک **ਬਲੂਕ,** بلوک **ਬੁਲੂਕ** : ਸ਼ਰਾਬ ਪੀਣ ਦਾ ਪਿਆਲਾ ਜੋ ਕਿਸੇ ਜਾਨਵਰ ਦੀ ਸ਼ਕਲ ਦਾ ਹੋਵੇ; ਇਕ ਪਿੰਡ ਦਾ ਇਲਾਕਾ, ਕਸਬਾ; ਊਠ ਦੇ ਲੇਡੇ।

بلوکات **ਬੁਲੂਕਾਤ** : (ਉਪਰੋਕਤ ਦਾ ਬੌਹਵਚਨ) ਕਸਬੇ, ਇਲਾਕੇ; ਪਿਆਲੇ; ਊਠ ਦੇ ਲੇਡੇ।

بلون **ਬਲੂਨ** : ਨੌਕਰ, ਗੁਲਾਮ।

بلی **ਬਲੇ,** بله **ਬਲੇ** : ਹਾਂ, ਠੀਕ ਹੈ, ਅੱਛਾ, ਕਿਉਂ ਨਹੀਂ।

بلیغ **ਬਲੀਗ਼** : ਪੂਰਾ, ਕਾਮਲ; ਚੰਗਾ ਭਾਸ਼ਣ ਕਰਨ ਵਾਲਾ।

بلیله **ਬਲੀਲਾ** : ਇਕ ਫਲ ਜੋ ਦਵਾ ਦੇ ਤੌਰ 'ਤੇ ਵਰਤਿਆ ਜਾਂਦਾ ਹੈ, ਬਹੇੜਾ।

بلیناس **ਬਲੀਨਾਸ** : ਇਕ ਪਰਸਿੱਧ ਯੂਨਾਨੀ ਹਕੀਮ ਜੋ ਸਿਕੰਦਰ ਦਾ ਸੰਗੀ-ਸਾਥੀ ਸੀ।

بم **ਬਮ** : ਸਭ ਤੋਂ ਉੱਚੀ ਸੁਰ, ਬੌਹਤ ਉੱਚੀ ਸੁਰ, ਅਵਾਜ਼ ਦਾ ਚੜ੍ਹਾ (ਜ਼ੇਰ ਦੇ ਉਲਟ), ਨਗਾਰੇ ਆਦਿ ਦੀ ਉੱਚੀ ਅਵਾਜ਼; ਕਿਸੇ ਦੇ ਸਿਰ ਤੇ ਧੌਲ ਮਾਰਨਾ।

بن **ਬਨ** : ਬਾਗ਼, ਖੇਤ (ਬੀਜਿਆ ਹੋਇਆ), ਬੋਹਲ; ਖੇਤੀ, ਇਕ ਫਲ ਦਾ ਨਾਮ।

بن **ਬੁਨ** : ਦਰਖ਼ਤ ਦੀ ਜੜ, ਮੂਲ, ਦਰਖ਼ਤ ਦਾ ਤਣਾ, ਖ਼ਜੂਰਾਂ ਦਾ ਗੁੱਛਾ; ਸਮਾਨ; ਸਿਰਾ, ਨੋਕ, ਅੰਤ।

بنِ‌دندان **ਬੁਨ-ਏ-ਦੰਦਾਨ** : ਮਸੂੜੇ; ਅਧੀਨਗੀ।

بنِ‌کوهی **ਬੁਨ-ਏ-ਕੋਹੀ** : ਇਕ ਪਰਕਾਰ ਦੀ ਬੂਟੀ ਜੋ ਪਕਾਉਣ ਦੇ ਕੰਮ ਆਉਂਦੀ ਹੈ।

بن **ਬਿਨ** : (ਇਬਨ ابن ਦਾ ਸੰਖਿਪਤ ਰੂਪ) ਪੁੱਤਰ, ਬੇਟਾ।

بنا **ਬਿਨਾ** : ਇਮਾਰਤ; ਮਕਾਨ, ਨੀਂਹ; ਸੋਮਾ, ਸਰੋਤ, ਆਦਿ, ਅਰੰਭ।

بنابرآں **ਬਿਨਾ ਬਰ ਆਂ,** بنابراں **ਬਿਨਾ ਬਰਾਂ,** بنابراین **ਬਿਨਾ ਬਰ ਈਂ,** بنابرین **ਬਿਨਾ ਬਰੀਂ** : ਉਸ ਕਰਕੇ, ਇਸ ਕਰਕੇ, ਉਸ ਵਾਸਤੇ, ਇਸ

ਵਾਸਤੇ, ਇਸ ਲਈ।

بناکردن ***ਬਿਨਾ ਕਰਦਨ*** : ਸ਼ੁਰੂ ਕਰਨਾ, ਨੀਂਹ, ਰੱਖਣਾ।

بناگر ***ਬਿਨਾਗਰ*** : ਨੀਂਹ ਰੱਖਣ ਵਾਲਾ, ਇਮਾਰਤ ਬਣਾਉਣ ਵਾਲਾ, ਰਾਜ।

بناگزاشتن ***ਬਿਨਾ ਗੁਜ਼ਾਸ਼ਤਨ*** : ਸ਼ੁਰੂ ਹੋਣਾ, ਤਿਆਰ ਹੋਣਾ।

بنانمودن ***ਬਿਨਾ ਨਮੂਦਨ*** : ਤਿਆਰ ਹੋਣਾ।

بنانهادن ***ਬਿਨਾ ਨਿਹਾਦਨ*** : ਨੀਂਹ ਰੱਖਣਾ।

بنائے دعوی ***ਬਿਨਾ-ਏ-ਦਾਅਵਾ*** : ਦਾਵੇ ਦਾ ਕਾਰਨ, ਇਸਤਗਾਸੇ ਦਾ ਕਾਰਨ।

بناسرتیز ***ਬਿਨਾ-ਏ-ਸਰਤੇਜ਼*** : ਨੋਕਦਾਰ ਇਮਾਰਤ, ਨੋਕੀਲਾ ਮੁਨਾਰਾ।

بنا ***ਬੰਨਾ*** : ਇਮਾਰਤ ਬਣਾਉਣ ਵਾਲਾ, ਰਾਜ, ਮਿਅਮਾਰ।

بنات ***ਬਨਾਤ*** : (ਬਿਨਤ بنت ਦਾ ਬੌਹਵਚਨ) ਬੇਟੀਆਂ, ਧੀਆਂ, ਲੜਕੀਆਂ।

بنات الدهر ***ਬਨਾਤੁੱਦਹਰ*** : ਜ਼ਮਾਨੇ ਦੇ ਹਾਦਸੇ, ਦੁਰਘਟਨਾਵਾਂ।

بنات گردوں ***ਬਨਾਤ-ਏ-ਗਰਦੂੰ*** : ਮੁਸੀਬਤਾਂ, ਮੁਸ਼ਕਲਾਂ; ਸਤਾਰੇ।

بنات النعش ***ਬਨਾਤੁੰਨਾਅਸ਼*** : ਸੱਤ ਸਤਾਰਿਆਂ ਦਾ ਸਮੂਹ।

بنادر ***ਬਨਾਦਿਰ*** : (ਬੰਦਰ بندر ਦਾ ਬੌਹਵਚਨ) ਜਹਾਜ਼ਾਂ ਦੇ ਠੈਹਰਨ ਦੇ ਥਾਂ, ਬੰਦਰਗਾਹਾਂ, ਜਹਾਜ਼ਾਂ ਦੇ ਲੰਗਰ ਸੁੱਟਣ ਦੇ ਥਾਂ, ਲੰਗਰਗਾਹਾਂ।

بنادیق ***ਬਨਾਦੀਕ*** : (ਬੰਦੂਕ بندوق ਦਾ ਬੌਹਵਚਨ) ਬੰਦੂਕਾਂ।

بناغ ***ਬਨਾਗ਼*** : ਸੌਕਣ; ਮੱਕੜੀ ਦਾ ਜਾਲਾ; ਸੁੱਕੀ ਲੱਕੜ; ਕੱਚੇ ਸੂਤ ਦਾ ਗਲੋਟਾ।

بناکاج ***ਬਨਾਕਾਜ,*** بناگاه ***ਬ-ਨਾਗਾਹ*** : ਝੱਟਪੱਟ, ਅਚਾਨਕ।

بناگوش ***ਬੁਨਾਗੋਸ਼*** : (ਬੁਨ+ਗੋਸ਼) ਕੰਨ ਦਾ ਹੇਠਲਾ ਹਿੱਸਾ ਜਿਸ ਵਿਚ ਛੇਕ ਕਰਕੇ (ਵਿੰਨ੍ਹ ਕੇ) ਬੁੰਦੇ, ਕਾਂਟੇ ਆਦਿ ਪਾਏ ਜਾਂਦੇ ਹਨ।

بناگوش کردن ***ਬੁਨਾਗੋਸ਼ ਕਰਦਨ*** : ਬੱਚੇ ਦਾ ਤਾਲੂ ਚੁੱਕਣਾ (ਜਦੋਂ ਬੱਚਾ ਪੈਦਾ ਹੁੰਦਾ ਹੈ ਤਾਂ ਦਾਈ ਉਸ ਦੇ ਮੂੰਹ ਵਿਚ ਉਂਗਲ ਪਾ ਕੇ ਉਸ ਦਾ ਤਾਲੂ ਚੁੱਕਦੀ ਹੈ।)

بناگوشی ***ਬੁਨਾਗੋਸ਼ੀ*** : ਥੱਪੜ ਜਾਂ ਤਮਾਚਾ ਜੋ ਕੰਨਾਂ ਤੇ ਮਾਰਦੇ ਹਨ।

بنام ***ਬ-ਨਾਮ***: ਨਾਮ ਕਰਕੇ; ਮਸ਼ਹੂਰ, ਪਰਸਿਧ।

بنام ***ਬਨਾਮ*** : ਹਮਨਾਮ, ਇਕੋ ਨਾਮ ਵਾਲਾ।

بنام ایزد ***ਬ-ਨਾਮ-ਏ-ਈਜ਼ਦ*** : ਖ਼ੁਦਾ ਦੇ ਨਾਮ 'ਤੇ, ਰੱਬ ਦੇ ਨਾਂ ਨਾਲ।

بنامیزد ***ਬ-ਨਾਮੀਜ਼ਦ*** : ਵਾਹ! ਰੱਬ ਜੀ! ਕਿੱਡਾ ਸੋਹਣਾ!

بنان ***ਬਨਾਨ*** : (ਬਨਾਨਾ بنانه ਦਾ ਬੌਹਵਚਨ) ਉਂਗਲਾਂ, ਉਂਗਲਾਂ ਦੇ ਸਿਰੇ।

بنانه ***ਬਨਾਨਾ,*** بنانت ***ਬਨਾਨਤ*** : ਉਂਗਲ, ਉਂਗਲ ਦਾ ਸਿਰਾ।

بنانج ***ਬਨਾਨਜ,*** بنانجه ***ਬਨਾਨਜਾ*** : ਸੌਕਣ।

بناور ***ਬਨਾਵਰ*** : ਜੜਾਂ ਵਾਲਾ ਫੋੜਾ।

بناوند ***ਬਿਨਾਵੰਦ*** : ਨਿਗਾਹ ਰੱਖਣਾ; ਬਾਜ਼ ਰੱਖਣਾ, ਵਰਜਣਾ।

بنبر ***ਬੰਬਰ*** : ਲਸੂੜੀ।

بن بست ***ਬੁਨ ਬਸਤ*** : ਬੰਦ ਗਲੀ, ਬੰਦ ਕੂਚਾ।

بنبل ***ਬੰਬਲ*** : ਤੁਰਸ਼ ਸੇਬ, ਖੱਟੀ ਚੀਜ਼, ਤੁਰਸ਼ੀ, ਖਟਾਈ।

بنت ***ਬਿਨਤ*** : ਲੜਕੀ, ਬੇਟੀ, ਧੀ।

بنت الجبل ***ਬਿਨਤੁਲਜਬਲ*** : ਗੂੰਜ, ਪਰਤਵੀਂ ਅਵਾਜ਼।

بنت العنب ***ਬਿਨਤੁਲਇਨਬ*** : ਅੰਗੂਰ ਦੀ ਬੇਟੀ, ਅਰਥਾਤ ਅੰਗੂਰੀ ਸ਼ਰਾਬ।

بنت الکرم ***ਬਿਨਤੁਲਕਰਮ*** : ਸ਼ਰਾਬ।

بنج ***ਬੰਜ*** : ਭੰਗ; ਖ਼ੁਰਾਸਾਨੀ ਜਵੈਣ।

بنجک ***ਬੁੰਜਕ*** : ਰੂੰ ਦਾ ਗਾਲਾ, ਗੋਹੜਾ।

بند ***ਬੰਦ*** : ਸਰੀਰ ਦਾ ਜੋੜ; ਬੰਧਨ, ਸੰਗਲੀ, ਬੇੜੀ, ਫ਼ਿਕਰ, ਤਦਬੀਰ, ਵਿਓਂਤ, ਕੈਦ; ਜੁਗਤੀ; ਸੂਰਤ; ਕੌਲ ਕਰਾਰ, ਕੁਸ਼ਤੀ ਦਾ ਇਕ ਦਾਅ; ਮਕਰ, ਫ਼ਰੇਬ; ਗ਼ਮ, ਥਾਂ; ਆਸ, ਗੰਢ, ਟਿੱਬਾ, ਟਿੱਲਾ, ਕਾਗਜ਼ ਦਾ ਬੰਡਲ; ਸੰਦੂਕ ਆਦਿ ਤੇ ਲਾਇਆ ਗਿਆ ਪਤਰਾ, ਸਿਤਾਰ ਦੀ ਮੁੰਦਰੀ ਜਿਸ ਉਤੇ ਹੱਥ ਲਾਉਣ ਨਾਲ ਸੁਰ ਉੱਚੀ ਨੀਵੀਂ ਹੋ ਜਾਂਦੀ ਹੈ; ਗਿਰਵੀ, ਗੈਹਣੇ (ਪਿਆ); ਜੰਦਰਾ, ਰੱਸੀ; ਖੂੰਟੀ; ਕੁਰਤੇ ਜਾਂ ਕੁਰਤੀ ਦਾ ਤਸਮਾ; ਕਮਰਬੰਦ, ਪੇਟੀ, ਅਜ਼ਾਰਬੰਦ, ਨਾੜਾ; ਪਾਣੀ ਨੂੰ ਰੋਕਣ ਲਈ ਮਾਰਿਆ ਹੋਇਆ ਬੰਨ੍ਹ।

بندباز ***ਬੰਦ ਬਾਜ਼*** : ਬਾਜ਼ੀਗਰ, ਨਟ।

بندبازی ***ਬੰਦ ਬਾਜ਼ੀ*** : ਬਾਜ਼ੀਗਰੀ।

بندبست ***ਬੰਦ ਬਸਤ*** : (ਬੰਦੋਬਸਤ بندوبست), ਪਰਬੰਧ।

بندخانه ***ਬੰਦ ਖ਼ਾਨਾ*** : (ਬੰਦੀ ਖ਼ਾਨਾ بندی‌خانه) ਕ਼ੈਦ ਖ਼ਾਨਾ।

بندِدست ***ਬੰਦ-ਏ-ਦਸਤ*** : ਪੌਂਚਾ, ਕਲਾਈ, ਗੁੱਟ।

بندروغ ***ਬੰਦਰੂਗ਼*** : ਖੇਤ ਵਿਚ ਪਾਣੀ ਲਾਉਣ ਲਈ ਮਾਰਿਆ ਬੰਨ੍ਹ।

بندکشا ***ਬੰਦ-ਕੁਸ਼ਾ*** : ਬੂਹਾ, ਬੰਦ ਕਰਨ ਵਾਲਾ ਹੋੜਾ।

بندکشاد ***ਬੰਦ-ਕੁਸ਼ਾਦ*** : ਜੋੜ, ਜੋੜ 'ਤੇ ਬੰਨ੍ਹਣ ਵਾਲੀ ਪੱਟੀ।

بندکوه ***ਬੰਦ- ਕੋਹ*** : ਪਹਾੜੀ ਕਿਲ੍ਹਾ, ਗੜ੍ਹੀ।

بندگاه ***ਬੰਦਗਾਹ*** : ਜੋੜ, ਰੋਕਣ ਦਾ ਥਾਂ।

بندگیر ***ਬੰਦ-ਗੀਰ*** : ਸ਼ਤੀਰ।

بندنی ***ਬੰਦਨੀ*** : ਬੰਨ੍ਹਣ ਵਾਲੀ ਰੱਸੀ; ਗੱਠਾ, ਬੰਡਲ।

بندوبست ***ਬੰਦ-ਉ-ਬਸਤ*** : ਪਰਬੰਧ; ਜ਼ਮੀਨਾਂ ਦੀ ਪੈਮਾਇਸ਼ ਆਦਿ ਕਰਨ ਵਾਲਾ ਵਿਭਾਗ।

بندگی ***ਬੰਦਗੀ*** : ਗ਼ੁਲਾਮੀ, ਕੈਦ; ਇਬਾਦਤ, ਭਗਤੀ।

بندی ***ਬੰਦੀ*** : ਕੈਦੀ।

بندیان ***ਬੰਦੀਯਾਨ*** : (ਉਪਰੋਕਤ ਦਾ ਬੌਹਵਚਨ), ਬੌਹਤੇ ਕੈਦੀ।

بنداد ***ਬੁਨਦਾਦ*** : ਨੀਂਹ; ਹਰ ਚੀਜ਼ ਦਾ ਮੂਲ, ਅਸਲਾ।

بندار ***ਬੁਨਦਾਰ*** : ਪੱਕਾ, ਮਜ਼ਬੂਤ; ਅਮੀਰ, ਮਾਲਦਾਰ, ਸਰਮਾਏਦਾਰ, ਧਨਾਢ; ਸਿਆਣਾ, ਗਿਆਨਵਾਨ; ਭੰਡਾਰ; ਇਕ ਪਰਾਚੀਨ ਸ਼ਾਇਰ ਦਾ ਨਾਮ।

بنداک ***ਬੁੰਦਾਕ*** : ਫ਼ਕੀਰਾਂ ਤੇ ਕਲੰਦਰਾਂ ਦੀ ਸਿਰ ਤੇ ਪਾਉਣ ਵਾਲੀ ਉੱਚੀ ਟੋਪੀ।

بندخت ***ਬੁੰਦੂਖਤ*** : ਮੂੰਹ।

بندد ***ਬੁੰਦਦ*** : ਨੀਂਹ, ਮੂਲ, ਅਸਲ।

بندر ***ਬੰਦਰ*** : ਸਾਗਰ ਦਾ ਕੰਢਾ ਜਿੱਥੇ ਜਹਾਜ਼ ਤੇ ਕਿਸ਼ਤੀਆਂ ਆ ਕੇ ਠੈਹਰਨ, ਸਾਗਰ ਕੰਢੇ ਸਥਿਤ ਸ਼ੈਹਰ ਜਿੱਥੇ ਜਹਾਜ਼ ਆ ਕੇ ਠੈਹਰਨ; ਬੰਦਰਗਾਹ।

بندش ***ਬੰਦਿਸ਼*** : ਬੰਨ੍ਹਣ ਦਾ ਅਮਲ; ਗੰਢ, ਬੰਧਨ, ਦਾਅ, ਘਾਤ, ਸਾਜ਼ਸ਼; ਤਦਬੀਰ, ਵਿਓਂਤ, ਪੇਸ਼ਬੰਦੀ।

بندق ***ਬੁੰਦੁਕ*** : ਗੁਲੇਲਾ।

بندقِ‌هندی ***ਬੁੰਦੁਕ-ਏ-ਹਿੰਦੀ*** : ਰੀਠਾ, ਜਿਸ ਨਾਲ ਉਨੀ ਤੇ ਰੇਸ਼ਮੀ ਕੱਪੜੇ ਧੋਂਦੇ ਹਨ।

بندقچی ***ਬੁੰਦੁਕਚੀ,*** بندقی ***ਬੁੰਦੁਕੀ*** : ਗੁਲੇਲੇ ਮਾਰਨ ਵਾਲਾ, ਗੁਲੇਲਚੀ।

بندن ***ਬੰਦਨ*** : ਬੰਨ੍ਹਣਾ।

بندنهادن ***ਬੰਦ ਨਿਹਾਦਨ*** : ਪੈਰਾਂ ਵਿਚ ਬੇੜੀ ਪਾਉਣਾ, ਕੈਦ ਕਰਨਾ।

بندوق ***ਬੁੰਦੂਕ*** : ਗੋਲੀ ਚਲਾਉਣ ਦਾ ਅਗਨੀ ਹਥਿਆਰ।

بندوقچی ***ਬੁੰਦੂਕਚੀ*** : ਬੰਦੂਕ ਚਲਾਉਣ ਵਾਲਾ।

بنده ***ਬੰਦਾ*** : ਬੱਝਾ ਹੋਇਆ, ਕੈਦੀ, ਗੁਲਾਮ, ਨੌਕਰ, ਦਾਸ।

بندۂ‌بی‌مقدار ***ਬੰਦਾ-ਏ-ਬੇਮਿਕਦਾਰ*** : ਏਹ ਤੁੱਛ ਸੇਵਾਦਾਰ।

بندۂ‌درگاه ***ਬੰਦਾ-ਏ-ਦਰਗਾਹ*** : ਦਰ

ਦਾ ਸੇਵਕ।

**بندۂفرمان *ਬੰਦਾ-ਏ-ਫ਼ਰਮਾਨ*** : ਹੁਕਮ ਦਾ ਬੰਦਾ, ਆਗਿਆਕਾਰ।

**بندہزادہ *ਬੰਦਾ-ਜ਼ਾਦਾ*** : (ਤੁਹਾਡੇ) ਗੁਲਾਮ ਦਾ ਪੁੱਤਰ, (ਵੱਡੇ ਦੇ ਸਾਮ੍ਹਣੇ ਨਿਮਰਤਾ ਵਜੋਂ ਕਿਹਾ ਜਾਂਦਾ ਹੈ)

**بندہنواز *ਬੰਦਾ-ਨਵਾਜ਼*** : ਸੇਵਕਾਂ ਤੇ ਮੇਹਰ ਕਰਨ ਵਾਲਾ।

**بندیشہ *ਬੰਦੀਸ਼ਾ*** : ਅੰਦੇਸ਼ਾ, ਸੋਚ।

**بندیمہ *ਬੰਦੀਮਾ*, بندینہ *ਬੰਦੀਨਾ*** : ਤਕਮਾ, ਤਸਮਾ, ਕੋਟ ਬਟਨ।

**بنسالہ *ਬੁਨਸਾਲਾ*** : ਬੁੱਢਾ; ਘਸਿਆ ਹੋਇਆ, ਬੋਦਾ।

**بنفسِنفیس *ਬ-ਨਫ਼ਸ-ਏ-ਨਫ਼ੀਸ*** : ਆਪਣੀ ਜ਼ਾਤ ਤੋਂ, ਆਪਣੇ ਆਪ ਲਈ, ਨਿੱਜੀ ਤੌਰ 'ਤੇ।

**بنفسہ *ਬਿਨਫ਼ਸਿਹੀ*** : ਬ-ਜ਼ਾਤੇ ਖ਼ੁਦ ਆਪ, ਇੱਕਲਿਆਂ।

**بنفش *ਬਿਨਫ਼ਸ਼*** : ਬਨਫ਼ਸ਼ੇ ਦੇ ਰੰਗ ਦਾ, ਬਨਫ਼ਸ਼ੀ, ਨੀਲੇ ਰੰਗ ਦਾ, ਨੀਲਾ।

**بنفشہ *ਬਨਫ਼ਸ਼ਾ*, بنفشہ *ਬਿਨਫ਼ਸ਼ਾ*, بنفشہ *ਬੁਨਫ਼ਸ਼ਾ*** : ਇਕ ਪਰਸਿੱਧ ਠੰਢੀ ਤੇ ਤਰ ਬੂਟੀ ਜੋ ਦਵਾ ਵਾਂਗ ਵਰਤੀ ਜਾਂਦੀ ਹੈ।

**بنفشہگوںطارم *ਬਨਫ਼ਸ਼ਾ-ਗੂੰ-ਤਾਰਮ*, بنفشہگوںمہد *ਬਨਫ਼ਸ਼ਾ-ਗੂੰ-ਮਹਦ*** : ਨੀਲਾ ਅਸਮਾਨ, ਜ਼ਮੀਨ ਅਸਮਾਨ।

**بنقد *ਬ-ਨਕ਼ਦ*** : ਨਕਦੋ ਨਕਦ; ਇਸੇ ਵੇਲੇ, ਹੁਣੇ ਹੀ।

**بنقہ *ਬਨਕ਼ਾ*** : ਪਰਸਿੱਧ ਅਨਾਜ ਦਾ ਨਾਮ, ਮਸੂਰ, ਮਸਰੀ, ਮਸਰ।

**بنگ *ਬੰਗ*** : ਭੰਗ, ਇਕ ਨਸ਼ੀਲੀ ਬੂਟੀ।

**بنگاب *ਬੰਗਾਬ*** : (= ਬੰਗ+ਆਬ), ਭੰਗ ਦਾ ਪਾਣੀ, ਘੋਟੀ ਛਾਣੀ ਭੰਗ ਦੀ ਸ਼ਰਦਾਈ।

**بنگبہا *ਬੰਗ ਬਹਾ*** : ਬੇਕਦਰ ਚੀਜ਼, ਜਿਸ ਚੀਜ਼ ਦਾ ਕੋਈ ਖ਼ਾਸ ਮੁੱਲ ਨਾ ਹੋਵੇ।

**بنگالہ *ਬੰਗਾਲਾ*** : ਬੰਗਾਲ, ਬੰਗਲਾ ਦੇਸ਼।

**بنگان *ਬੰਗਾਨ*** : ਇਕ ਖ਼ਾਸ ਕਿਸਮ ਦਾ ਪਿਆਲਾ ਜਿਸ ਦੇ ਹੇਠਾਂ ਛੇਕ ਹੁੰਦਾ ਹੈ (ਉਸ ਦਾ ਅਰਬੀ ਰੂਪ 'ਫ਼ਿਨਜਾਨ' ਹੈ) ਸਮਾਂ-ਜੰਤਰ, ਵਾਸਤਵ ਵਿਚ ਏਹ ਤਾਂਬੇ ਦਾ ਵੱਡਾ ਛੰਨਾ ਹੁੰਦਾ ਹੈ, ਜਿਸ ਦੇ ਹੇਠਾਂ ਮੋਰੀ ਹੁੰਦੀ ਹੈ, ਉਸ ਨੂੰ ਪਾਣੀ 'ਤੇ ਰੱਖ ਕੇ ਸਮਾਂ ਨਿਸਚਤ ਕੀਤਾ ਜਾਂਦਾ ਹੈ, ਉਸ ਦੇ ਭਰ ਜਾਣ ਨਾਲ ਖੇਤਾਂ ਵਿਚ ਪਾਣੀ ਲਾਉਂਦੇ ਦੀ ਵਾਰੀ ਮੁੱਕ ਜਾਂਦੀ ਹੈ।

**بنگاہ *ਬੰਗਾਹ*** : (= ਬਨਗਾਹ بن‌گاہ); ਤੁਰਕਮਾਨਾਂ ਦੀਆਂ ਝੁੱਗੀਆਂ, ਕਿਸੇ ਅਮੀਰ ਜਾਂ ਵਜ਼ੀਰ ਦਾ ਤੰਬੂ ਸਮੇਤ ਮਾਲ ਅਸਬਾਬ ਆਦਿ; ਚਲਦਾ ਤੰਬੂਖ਼ਾਨਾ।

**بنگاہ *ਬੁਨ-ਗਾਹ*** : (= ਬੁਨ+ਗਾਹ بن‌گاہ); ਨਿਵਾਸ-ਸਥਾਨ, ਮਕਾਨ, ਕੋਠਾ, ਫ਼ੌਜ ਦਾ ਪਿਛਲੇਰਾ ਭਾਗ; ਫ਼ੌਜ ਦੇ ਹਥਿਆਰਾਂ ਦਾ ਭੰਡਾਰ; ਲੋਹੇ ਦੀ ਸੰਦੂਕੜੀ, ਲੋਹੇ ਦੀ ਪੇਟੀ।

**بنگرہ *ਬੰਗਰਾ*** : ਗੀਤ ਜੇਹੜੇ ਬੱਚੇ ਨੂੰ ਸੁਆਉਣ ਲਈ ਗਾਏ ਜਾਂਦੇ ਹਨ, ਲੋਰੀਆਂ।

**بنگش *ਬੰਗਿਸ਼*** : ਤੁਰਕਿਸਤਾਨ ਵਿਚ ਇਕ ਇਲਾਕੇ ਦਾ ਨਾਮ, ਪਾਕਿਸਤਾਨ ਤੇ ਅਫ਼ਗਾਨਿਸਤਾਨ ਦੀ ਸਰਹੱਦ ਤੇ ਵਸਦੀ ਇਕ ਕੌਮ ਦਾ ਨਾਮ।

**بنگل *ਬੁਨਗੁਲ*** : ਗੁਲਾਬ ਦਾ ਪੌਦਾ।

**بنگن *ਬੁਨਗੁਨ*** : ਧਰਤੀ ਪੱਧਰੀ ਕਰਨ ਦਾ ਸੰਦ, ਕਰਾਹ।

**بنمین *ਬਨਮੀਨ*** : ਪੁੱਤਰ, ਬੇਟਾ।

**بنہاد *ਬੁਨਹਾਦ*** : (ਬੁਨਿਯਾਦ بنیاد), ਨੀਂਹ, ਮੂਲ, ਜੜ।

**بن‌ناپدید *ਬੁਨ-ਨਾਪਦੀਦ*** : ਜਿਸ ਦੀ ਥਾਹ ਨਾ ਹੋਵੇ; ਅਥਾਹ।

**بنو *ਬਨੂ*, بنوہ *ਬਨੂਹ*** : ਅਨਾਜ ਦਾ ਬੋਹਲ।

**بن‌ون *ਬਨਵਨ*** : ਖੇਤਾਂ ਦਾ ਨਿਗਰਾਨ, ਖੇਤਾਂ ਤੇ ਬੋਹਲ ਦਾ ਰਾਖਾ।

**بنو *ਬਨੂ*, بنون *ਬਨੂਨ*** : (ਇਬਨ ابن ਦਾ ਬੌਹਵਚਨ), ਪੁੱਤਰ।

**بنہ *ਬੁਨਾ*, بنہ *ਬੁਨਨਾ*** : ਘਰ ਦਾ ਸਮਾਨ, ਮੂਲ, ਜੜ।

بنی **ਬਨੀ** : (ਇਬਨ ابن ਦਾ ਬੌਹਵਚਨ), ਬੇਟੇ।

بنی آدم **ਬਨੀ ਆਦਮ** : ਆਦਮ ਦੇ ਪੁੱਤਰ, ਸਾਰੇ ਆਦਮੀ, ਲੁਕਾਈ, ਜਨ-ਸਮੂਹ।

بنی اسرائیل **ਬਨੀ ਇਸਰਾਈਲ** : ਇਸਰਾਈਲ ਦੇ ਬੇਟੇ, ਯਹੂਦੀ।

بنی طی **ਬਨੀ ਤੈ** : ਅਰਬ ਦੇ ਇਕ ਕਬੀਲੇ ਦਾ ਨਾਮ ਜਿਸ ਵਿਚੋਂ ਹਾਤਮਤਾਈ ਹੋਇਆ ਹੈ।

بنی عامر **ਬਨੀ ਆਮਿਰ** : ਅਰਬ ਦੇ ਇਕ ਕਬੀਲੇ ਦਾ ਨਾਮ ਜਿਸ ਵਿਚੋਂ ਕੈਸ (ਮਜਨੂੰ) ਹੋਇਆ ਹੈ।

بنی نوع بشر **ਬਨੀ ਨੌਅ ਬਸ਼ਰ** : ਆਦਮੀ, ਜਨ-ਸਮੂਹ।

بنیاد ਬੁਨਯਾਦ : ਨੀਂਹ, ਜੜ, ਆਦਿ; ਅਰੰਭ।

بنیاد افگندن **ਬੁਨਯਾਦ ਅਫ਼ਗੰਦਨ** : ਨੀਂਹ ਰੱਖਣਾ, ਸ਼ੁਰੂ ਕਰਨਾ।

بنیادگر **ਬੁਨਯਾਦਗਰ** : ਰਾਜ, ਮਿਸਤਰੀ।

بنین **ਬਨੀਨ** : (ਇਬਨ ابن ਦਾ ਬੌਹਵਚਨ) ਬੇਟੇ।

بو **ਬੋ, ਬੂ** : ਸੁਗੰਧੀ, ਖ਼ੁਸ਼ਬੋ; ਆਸ, ਇੱਛਾ, ਨਿਸ਼ਾਨ, ਅਸਰ।

بو **ਬੂ** : (ਅਬੂ ابو ਦਾ ਸੰਖਿਪਤ ਰੂਪ) ਪਿਤਾ, ਬਾਪ।

بوا **ਬੁਵਾ** : (ਬੂਦਾ بودا ਅਤੇ ਬਾਦਾ بادا ਦਾ ਸੰਖਿਪਿਤ ਰੂਪ) ਰੱਬ ਇਵੇਂ ਕਰੇ! ਖ਼ੁਦਾ ਅਜੇਹਾ ਕਰੇ!

بواب **ਬੱਵਾਬ** : ਦਰਬਾਨ, ਚੌਕੀਦਾਰ।

بواسحاق **ਬੂ ਇਸਹਾਕ** : ਕਈ ਇਕ ਵਿਅਕਤੀਆਂ ਦਾ ਨਾਮ, ਕਈ ਇਕ ਸ਼ੈਹਜ਼ਾਦਿਆਂ ਦਾ ਨਾਮ; ਸੂਫ਼ੀ ਸ਼ੈਖ ਦਾ ਨਾਮ ਜਿਸ ਦੀ ਉਪਮਾ ਹਾਫ਼ਿਜ਼ ਨੇ ਕੀਤੀ ਹੈ।

بواسحاقی **ਬੂ, ਇਸਹਾਕੀ** : ਬੂ-ਇਸਹਾਕ ਨਾਲ ਸਬੰਧਤ ਨੀਸ਼ਾਪੁਰ ਦੇ ਇਕ ਫੀਰੋਜ਼ ਦੀ ਖਾਣ ਦਾ ਨਾਮ; ਸੂਫੀਆਂ ਦਾ ਨੀਲਾ ਰੰਗ, ਜਿਸ ਰੰਗ ਦੀ ਗੋਦੜੀ ਬੂਇਸਹਾਕ ਪਾਉਂਦਾ ਸੀ।

بواسطه **ਬ-ਵਾਸਿਤ਼ਾ** : ਇਕ ਕਰਕੇ, ਕਾਰਨ ਏਹ ਕਿ।

بواسطه آنکه **ਬ-ਵਾਸਿਤ਼ਾ ਆਂਕਿ** : ਇਸ ਕਾਰਨ ਕਰਕੇ।

بواسیر **ਬਵਾਸੀਰ** : (ਬਾਸੂਰ ਦਾ ਬੌਹਵਚਨ) ਇਕ ਰੋਗ ਦਾ ਨਾਮ।

بواعث **ਬਵਾਇਸ** : (ਬਾਇਸ باعث ਦਾ ਬੌਹਵਚਨ) ਕਾਰਨ, ਸਬੱਬ।

بوال **ਬਵਾਲ** : ਜ਼ਿਆਦਾ ਪਿਸ਼ਾਬ ਕਰਨ ਵਾਲਾ, ਬਿਸਤਰੇ ਵਿਚ ਪਿਸ਼ਾਬ ਕਰ ਦੇਣ ਵਾਲਾ; ਸ਼ੱਕਰ ਦੇ ਰੋਗ ਵਾਲਾ।

بوالحسن **ਬੂਲਹਸਨ** : ਮੋਰ; ਹਾਸ਼ੀਆ; ਹਜ਼ਰਤ ਅਲੀ ਦਾ ਖ਼ਾਨਦਾਨੀ ਨਾਮ।

بوالحکمان **ਬੂਲ ਹਿਕਮਾਨ** : ਬੇਦੀਨ ਲੋਕ; (ਅਬੂਹਿਕਮ ਅਬੂ ਜਹਲ ਦਾ ਪੈਹਲਾ ਖ਼ਾਨਦਾਨੀ ਨਾਂ ਸੀ)।

بوالعجب **ਬੂਲਅਜਬ** : ਅਜੀਬ, ਵਿੱਚਿਤਰ; ਮੂਰਖ; ਬਾਜ਼ੀਗਰ, ਨਟ।

بوالعجبی **ਬੂਲਅਜਬੀ** : ਹੈਰਾਨੀ, ਹੈਰਤ; ਬਾਜ਼ੀਗਰੀ।

بوالفضول **ਬੂਲਫ਼ਜ਼ੂਲ** : ਨਿਰੀਆਂ ਗੱਲਾਂ ਕਰਨ ਵਾਲਾ, ਗਾਲੜੀ, ਗਲਾਧੜ, ਬਕਵਾਸੀ; ਨਿਕੰਮਾ, ਸੁਸਤ, ਆਲਸੀ।

بوالهوس **ਬੂਲਹਵਸ** : ਹਵਸਨਾਕ, ਹਿਰਸੀ; ਲਾਲਚੀ।

بوب **ਬੂਬ** : ਬੌਹਮੁੱਲਾ ਗਲੀਚਾ।

بوباش **ਬੂਬਾਸ਼** : ਪੁਰਾਣਾ, ਪਰਾਚੀਨ।

بوبر **ਬੋਬਰ,** بوبر **ਬੂਬਰ,** بوبرد **ਬੂਬਰਦ,** بوبردک **ਬੂਬਰਦਕ** : ਖ਼ੁਸ਼ਬੋ ਲੈ ਜਾਣ ਵਾਲਾ, ਬੁਲਬੁਲ।

بوبک **ਬੋਬਕ, ਬੂਬਕ** : ਕੁਆਰੀ ਲੜਕੀ, ਕੰਜਕ; ਚੱਕੀਰਾਹਾ, ਮੂਰਖ।

بوبکر **ਬੂਬਕਰ** : (=ਅਬੂਬਕਰ ابوبکر), ਹਜ਼ਰਤ ਮੁਹੰਮਦ ਸਾਹਿਬ ਦਾ ਪੈਹਲਾ ਖ਼ਲੀਫ਼ਾ ਅਤੇ ਸੌਹਰਾ।

بوبو **ਬੂਬੂ** : ਇੱਕ ਪੰਛੀ ਜੋ ਚੁੰਝ ਨਾਲ ਲੱਕੜ ਵਿਚ ਮੋਰੀ ਕਰ ਦਿੰਦਾ ਹੈ।

بوبویه **ਬੂਬੂਯਾ** : ਚੱਕੀਰਾਹਾ।

بوتم **ਬੂਤਮ** : ਬੱਚਾ, ਮੁੰਡਾ, ਬੁਰਕੀ।

بوته **ਬੋਤਾ** : ਬੂਟਾ, ਛੋਟਾ ਝਾੜ, ਝਾੜੀ।

بوته **ਬੂਤਾ** : ਸ਼ਾਲ, ਕਲਮਦਾਨ ਤੇ ਸ਼ੀਸ਼ੇ ਆਦਿ ਉੱਤੇ ਕੱਢੇ ਹੋਏ ਵੇਲ ਬੂਟੇ; ਸੋਨਾ ਚਾਂਦੀ ਗਾਲਣ ਦੀ ਕੁਠਾਲੀ; ਤੀਰ ਦਾ ਨਿਸ਼ਾਨਾ; ਬੱਚਾ (ਆਦਮੀ ਜਾਂ ਜਾਨਵਰ ਦਾ), ਊਠ ਦਾ ਬੱਚਾ।

بوتهٔ‌خار **ਬੂਤਾ-ਏ-ਖ਼ਾਰ** : ਕੰਡਿਆਲੀ ਝਾੜੀ।

بوتهٔ‌خاک **ਬੂਤਾ-ਏ-ਖ਼ਾਕ** : ਆਦਮੀ ਦਾ ਸਰੀਰ।

بوتیمار **ਬੂਤੀਮਾਰ** : ਬਗਲਾ।

بوجپا **ਬੂਜਿਪਾ** : ਖੀਰਾ, ਕੱਕੜੀ।

بوجی **ਬੂਜੀ** : ਕੋਈ ਛੋਟਾ ਜੇਹਾ ਪਾਲਤੂ ਜਾਨਵਰ।

بوخت **ਬੋਖ਼ਤ** : ਲੜਕਾ, ਪੁੱਤਰ।

بودن **ਬੂਦਨ** : ਹੋਣਾ, ਰੈਹਣਾ।

بود **ਬੂਦ** : ਓਹ ਸੀ, ਸੀ; ਹਸਤੀ, ਹੋਂਦ।

بودباش **ਬੂਦਬਾਸ਼** : ਰੈਹਣ ਦੀ ਥਾਂ; ਨੌਕਰੀ, ਗੁਜ਼ਾਰਾ।

بودش **ਬੂਦਸ਼** : ਵਜੂਦ, ਹੋਂਦ।

بودنی **ਬੂਦਨੀ** : ਸਾਰੀ ਸ੍ਰਿਸ਼ਟੀ; ਰਚਨਾ, ਹੋਣ-ਯੋਗ।

بودونابود **ਬੂਦ-ਓ-ਨਾਬੂਦ** : ਹੋਂਦ ਤੇ ਅਣਹੋਂਦ; ਅਮੀਰੀ ਤੇ ਗ਼ਰੀਬੀ।

بور **ਬੋਰ** : ਜੰਗਲੀ ਮੁਰਗ਼; ਲਾਲ, ਲਾਲ ਰੰਗ; ਲਾਲ ਰੰਗਾ ਦਾ ਘੋੜਾ।

بوره **ਬੂਰਾ** : ਵੱਡਾ ਥੈਲਾ, ਬੋਰਾ; ਮੇਖ ਜਾਂ ਕਿੱਲ ਦੀ ਟੋਪੀ।

بوره **ਬੂਰਾ** : ਚਿੱਟੀ ਖੰਡ, ਬੂਰਾ, ਦੇਸੀ ਖੰਡ; ਸੁਹਾਗਾ।

بوریا **ਬੂਰੀਯਾ** : ਚਟਾਈ, ਫੂਹੜੀ, ਤੱਪੜ।

بوریاباف **ਬੂਰੀਯਾ ਬਾਫ਼** : ਚਟਾਈਆਂ ਬਣਾਉਣ ਵਾਲਾ।

بوریاپوش **ਬੂਰੀਯਾ ਪੋਸ਼** : ਗ਼ਰੀਬ, ਨਾਦਾਰ, ਫ਼ਕੀਰ।

بوریاکوبی **ਬੂਰੀਯਾ ਕੋਬੀ** : ਨਵੇਂ ਮਕਾਨ ਬਣਨ 'ਤੇ ਕੀਤਾ ਜਸ਼ਨ, ਚੱਠ।

بور **ਬੋਜ਼**, بوزک **ਬੋਜ਼ਕ** : ਉੱਲੀ; ਇਕ ਪਰਕਾਰ ਦਾ ਲੰਮਾ ਕਾਲਾ ਭੂੰਡ; ਰੁੱਖ ਦਾ ਮੁੱਢ।

بور **ਬੋਜ਼** : ਚਿੱਟੀ ਭਾਹ ਮਾਰਦਾ ਨੀਲਾ (ਘੋੜਾ); ਤੇਜ਼; ਤਿੱਖੀ ਬੁੱਧੀ ਵਾਲਾ, ਸੂਝਵਾਨ, ਸਿਆਣਾ; ਸ਼ਰਾਰਤੀ।

بوزار **ਬੋਜ਼ਾਰ** : ਗਰਮ ਮਸਾਲਾ।

بوزه **ਬੋਜ਼ਾ** : ਜੌਆਂ ਦੀ ਸ਼ਰਾਬ, ਬੀਅਰ।

بوزه‌چی **ਬੋਜ਼ਹਚੀ** : ਬੋਜ਼ਾ (ਬੀਅਰ) ਬਣਾਉਣ ਤੇ ਵੇਚਣ ਵਾਲਾ।

بوزه‌خانه **ਬੋਜ਼ਹਖ਼ਾਨਾ** : ਸ਼ਰਾਬ ਖ਼ਾਨਾ।

بوزنه **ਬੂਜ਼ਿਨਾ**, بوزینه **ਬੂਜ਼ੀਨਾ** : ਬਾਂਦਰ।

بوس **ਬੋਸ** : ਚੁੰਮੀ, ਚੁੰਮਣ।

بوس‌وکنار ਬੋਸ-ਉ-ਕਿਨਾਰ : ਚੁੰਮਣਾ ਤੇ ਜੱਫੀ ਪਾਉਣਾ।

بوستان **ਬੋਸਤਾਨ** : ਬੌਹਤ ਸੁਗੰਧੀ ਦੀ ਜਗ੍ਹਾ; ਫੁਲਵਾੜੀ, ਬਾਗ਼; ਸ਼ੈਖ਼ ਸਾਅਦੀ ਦੀ ਪਰਸਿੱਧ ਕਾਵਿ-ਰਚਨਾ।

بوستان‌افروز **ਬੋਸਤਾਨ ਅਫ਼ਰੋਜ਼** : ਮੁਰਗੇ ਦੀ ਕਲਗੀ।

بوستان‌گل‌نما **ਬੋਸਤਾਨ-ਏ-ਗੁਲ-ਨੁਮਾ** : ਅਸਮਾਨ।

بوستان‌ماراغ **ਬੋਸਤਾਨ-ਏ-ਮਾਰਾਗ਼** : ਉਜਾੜ।

بوسلیمان **ਬੂ ਸੁਲੇਮਾਨ** : ਹੁਦਹੁਦ, ਚੱਕੀਰਾਹਾ।

بوسه **ਬੋਸਾ** : ਚੁੰਮੀ, ਚੁੰਮਣ।

بوسه‌باری **ਬੋਸਾ ਬਾਜ਼ੀ** : ਚੁੰਮਣਾ, ਪਿਆਰ ਕਰਨਾ, ਪਿਆਰ-ਕਰੀੜਾ।

بوسه‌به‌پیغام **ਬੋਸਾ-ਬ-ਪੈਗ਼ਾਮ** : ਕਿਸੇ ਦੂਜੇ ਰਾਹੀਂ ਆਪਣਾ ਮਤਲਬ ਪੂਰਾ ਕਰਨਾ।

بوسه‌خردن **ਬੋਸਾ ਖ਼ੁਰਦਨ**, بوسه زدن **ਬੋਸਾ ਜ਼ਦਨ**, بوسه‌شکستن **ਬੋਸਾ ਸ਼ਿਕਸਤਨ** :

ਚੁੰਮਣਾ, ਚੁੰਮੀ ਲੈਣਾ।

بوسہگرفتن **ਬੋਸਾ ਗਰਿਫ਼ਤਨ** : ਚੁੰਮਣਾ, ਚੁੰਮੀ ਲੈਣਾ।

بوسہدان **ਬੋਸਾ ਦਾਨ** : ਮੂੰਹ।

بوسی **ਬੋਸੀ** : ਇਕ ਚੁੰਮੀ।

بوسیدہ **ਬੋਸੀਦਾ** : ਫਟਿਆ ਹੋਇਆ, ਪਾਟਾ ਪੁਰਾਣਾ, ਜਰਜਰਾ, ਗਲਿਆ-ਸੜਿਆ; ਜਿਸ ਦੀ ਚੁੰਮੀ ਲਈ ਗਈ ਹੋਵੇ।

بوسیدہچوب **ਬੋਸੀਦਾ ਚੋਬ** : ਓਹ ਲੱਕੜ ਜੋ ਰਾਤ ਨੂੰ ਸੁਲਗਦੇ ਕੋਇਲੇ ਵਰਗੀ ਦਿੱਸੇ।

بوسین **ਬੂਸੀਨ** : ਤੋਹਮਤ, ਊਜ, ਦੋਸ਼; ਮਲਾਮਤ।

بوش **ਬਵਿਸ਼** : ਭਾਗ, ਲੇਖ, ਕਿਸਮਤ; ਹੋਣ ਵਾਲੀ ਗੱਲ।

بوش **ਬੁਵਿਸ਼** : ਹਸਤੀ, ਹੋਂਦ।

بوش **ਬੌਸ਼** : ਸ਼ਾਨੋਸ਼ੌਕਤ, ਆਣਬਾਣ, ਮਾਣ, ਵਡਿਆਈ।

بوش **ਬੌਸ਼** : ਲੁੱਚਾ, ਕਮੀਨਾ।

بوشا **ਬੂਸ਼ਾ** : ਮਨਨ; ਚਿੰਤਨ; ਉਤਸੁਕਤਾ; ਤੌਖਲਾ।

بوشاد **ਬੋਸ਼ਾਦ** : ਕੱਚਾ; ਗੌਂਗਲੂ।

بوشاسپ **ਬੋਸ਼ਾਸਪ,** بوشپاس **ਬੂਸ਼ਪਾਸ** : ਸੁਫ਼ਨੇ ਵੇਖਣਾ; ਸੁਫ਼ਨੇ ਵਿਚ ਖ਼ਰਾਬ ਹੋ ਜਾਣਾ।

بوشقاب **ਬੂਸ਼ਕ਼ਾਬ** : ਤਸ਼ਤਰੀ, ਰਕਾਬੀ।

بوشناس **ਬੂਸ਼ਿਨਾਸ** : ਓਹ ਵਿਅਕਤੀ ਜਿਸ ਦੀ ਸੁੰਘਣ ਦੀ ਸ਼ਕਤੀ ਬੜੀ ਤੇਜ਼ ਹੋਵੇ ਤੇ ਓਹ ਹਰ ਖ਼ੁਸ਼ਬੋ ਨੂੰ ਪਛਾਣ ਲਵੇ।

بوطالب **ਬੂਤਾਲਿਬ** : (=ਅਬੂਤਾਲਿਬ ابوطالب); ਹਜ਼ਰਤ ਰਸੂਲ ਦੇ ਚਾਚੇ ਦਾ ਖਾਨਦਾਨੀ ਨਾਮ; ਏਹ ਹਜ਼ਰਤ ਅਲੀ ਦੇ ਪਿਤਾ ਸਨ।

بوطہ **ਬੂਤ਼ਾ** : (ਫ਼ਾਰਸੀ ਬੂਤਾ بوتہ ਦਾ ਅਰਬੀ ਰੂਪਾਂਤਰ); ਬੂਟਾ, ਝਾੜੀ; ਸੋਨਾ ਚਾਂਦੀ ਢਾਲਣ ਦੀ ਕੁਠਾਲੀ; ਊਠ ਦਾ ਬੱਚਾ।

بوعلیسینا **ਬੂਅਲੀ ਸੀਨਾ** : ਇਕ ਪਰਸਿੱਧ ਹਕੀਮ ਤੇ ਵਿਦਵਾਨ; ਜਿਸ ਨੂੰ ਸ਼ੈਖ਼ੁਰਈਸ ਵੀ ਕੈਂਹਦੇ ਹਨ; ਇਸ ਦੇ ਪਿਤਾ ਦਾ ਨਾਮ ਅਬੱਦੁਲਾ ਤੇ ਮਾਂ ਦਾ ਨਾਮ ਸਤਾਰਾ ਸੀ; ਬੂਅਲੀ ਸੀਨਾ ੩੭੦ ਹਿਜਰੀ ਵਿਚ ਜਨਮਿਆ; ਸਮੱਸੁਦੌਲਾ ਦਾ ਵਜ਼ੀਰ ਰਿਹਾ, ਹਿਕਮਤ (ਤਿਬ) ਵਿਚ ਜਾਲੀਨੂਸ ਦੇ ਪਾਏ ਦਾ ਸੀ, ਉਸ ਦੀਆਂ ਅਠਾਰਾਂ ਪਰਸਿੱਧ ਰਚਨਾਵਾਂ ਵਿਚੋਂ 'ਕਾਨੂੰਨ'; 'ਨਜਾਤ'; 'ਹਾਸਿਲ'; 'ਮਹਸੂਲ' ਤੇ 'ਸ਼ਿਫ਼ਾ' ਬੌਹਤ ਮਸ਼ਹੂਰ ਹਨ। ਓਹ ਤਰਵੰਜਾ ਸਾਲ ਦੀ ਆਯੂ ਭੋਗ ਕੇ ੪੨੩ ਹਿਜਰੀ ਵਿਚ ਫ਼ੌਤ ਹੋਇਆ।

بوغا **ਬੋਗ਼ਾ,** بوغبند **ਬੋਗ਼ਬੰਦ** : ਥੈਲਾ, ਗ਼ਲਾਫ਼, ਉਛਾੜ।

بوغرہ **ਬੋਗ਼ਰਾ** : ਇਕ ਪਰਕਾਰ ਦਾ ਖਾਣਾ ਜੋ ਗੋਸ਼ਤ ਤੇ ਆਟੇ ਨੂੰ ਮਿਲਾ ਕੇ ਤਿਆਰ ਕੀਤਾ ਜਾਂਦਾ ਹੈ।

بوف **ਬੂਫ਼** : (=ਬੂਮ بوم) ਉੱਲੂ, ਚੁਗਦ।

بوفروش **ਬੂ–ਫ਼ਰੋਸ਼** : ਅੱਤਾਰ; ਗਾਂਧੀ।

بوق **ਬੂਕ਼** : ਬਿਗਲ; ਨਫ਼ੀਰੀ; ਸ਼ੈਹਨਾਈ; ਜੰਗ ਦਾ ਬਿਗਲ।

بوقلمون **ਬੂਕ਼ਲਮੂਨ** : ਇਕ ਪਰਕਾਰ ਦਾ ਰੂਮੀ ਰੇਸ਼ਮ ਜੋ ਹਰ ਸਮੇਂ ਵੱਖ ਵੱਖ ਰੰਗਾਂ ਵਿਚ ਨਜ਼ਰ ਆਉਂਦਾ ਹੈ; ਰੰਗਾ ਰੰਗ, ਵੱਖ ਵੱਖ ਰੰਗਾਂ ਦਾ; ਗਿਰਗਟ; ਸੰਸਾਰ।

بوک **ਬੂਕ** : ਸ਼ਾਇਦ; ਮਗਰ; ਲੇਕਿਨ; ਪਰੰਤੂ।

بوکان **ਬੂਕਾਨ** : ਬਰਫ਼ਖ਼ਾਨਾ; ਬਰਫ਼ ਉਤੇ ਤੁਰਨ ਲਈ ਲੋਹੇ ਦਾ ਜੁੱਤਾ।

بوگان **ਬੂਗਾਨ** : ਔਰਤ ਦੀ ਬੱਚੇਦਾਨੀ।

بول **ਬੌਲ** : ਪਿਸ਼ਾਬ, ਮੂਤਰ।

بولدان **ਬੌਲਦਾਨ** : ਪਿਸ਼ਾਬ ਦਾ ਭਾਂਡਾ, ਪਿਸ-ਪਾਟ।

بولھب **ਬੂਲਹਬ** : (=ਅਬੂਲਹਬ ابولھب) ਹਜ਼ਰਤ ਰਸੂਲ ਦੇ ਚਾਚੇ ਦਾ ਖ਼ਾਨਦਾਨੀ ਨਾਮ; ('ਲਹਬ' ਦੇ ਅਰਥ ਹਨ-ਚੰਗਿਆੜੀ; ਲਾਟ; ਕਿਉਂ ਜੋ ਉਸ ਦਾ ਮੂੰਹ ਲਾਟ ਵਾਂਗ ਭਖਦਾ ਰੈਂਹਦਾ ਸੀ, ਇਸ ਲਈ ਏਹ ਨਾਮ ਪਿਆ)।

**بوم** ***ਬੂਮ*** : ਉੱਲੂ; ਖ਼ੁਗਦ; ਭੂਮੀ, ਓਹ ਜ਼ਮੀਨ ਜਿਸ ਵਿਚ ਹਲ ਨਾ ਜੁਤਿਆ ਹੋਵੇ, ਬੰਜਰ ਤੇ ਗ਼ੈਰਅਬਾਦ ਜ਼ਮੀਨ; ਮਕਾਮ, ਪੜਾ; ਖ਼ਾਕ, ਮਿੱਟੀ; ਕੁਦਰਤ, ਸੁਭਾ, ਆਦਤ।

**بوم‌زمین** ***ਬੂਮ-ਏ-ਜ਼ਮੀਨ*** : ਜ਼ਮੀਨ ਦਾ ਟੁਕੜਾ।

**بوم‌کند** ***ਬੂਮ ਕੰਦ*** : ਧਰਤੀ ਦੇ ਹੇਠਾਂ ਦਾ ਮਕਾਨ।

**بومی** ***ਬੂਮੀ*** : ਦੇਸ਼ ਦਾ, ਵਤਨੀ, ਦੇਸੀ।

**بومهن** ***ਬੂਮਹਨ***, **بومهین** ***ਬੂਮਹੀਨ***: ਭੁਚਾਲ, ਭੂ-ਕੰਪ।

**بون** ***ਬੂਨ*** : ਨੀਂਹ, ਮੂਲ, ਅਸਲ, ਜੜ; ਅੰਤ; ਹੱਦ; ਔਰਤ ਦੀ ਬੱਚੇਦਾਨੀ; ਅਸਮਾਨ।

**بون** ***ਬੌਨ*** : ਹਿੱਸਾ, ਭਾਗ।

**بوند** ***ਬੁਵੰਦ***, **بوند** ***ਬੁਵਿੰਦ*** : ਅਭਮਾਨੀ, ਰੋਅਬ-ਦਾਬ ਵਾਲਾ।

**بوند** ***ਬੁਵੁੰਦ*** : ਜ਼ਖ਼ਮੀ।

**بوهمان** ***ਬੂਹਮਾਨ*** : ਔਰਤ ਦੀ ਬੱਚੇਦਾਨੀ।

**بوی** ***ਬੂਯ***, **بو** ***ਬੂ*** : ਸੁਗੰਧ; ਭਾਗ, ਨਸੀਬ, ਲੇਖ; ਸੁਭਾ, ਆਦਤ; ਇੱਛਾ; ਭਾਲ, ਖੋਜ; ਲਾਲਚ, ਹਿਰਸ।

**بویا** ***ਬੂਯਾ*** : ਖ਼ੁਸ਼ਬੋ ਦੇਣ ਵਾਲੀ ਚੀਜ਼।

**بویاختن** ***ਬੂਯਾਖ਼ਤਨ*** : ਖੋਜ ਕੱਢਣਾ, ਸੂਹ ਕੱਢਣੀ।

**بوی‌افزا** ***ਬੋਯ-ਅਫ਼ਜ਼ਾ***, **بوی‌افزار** ***ਬੋਯ-ਅਫ਼ਜ਼ਾਰ*** : ਖਾਣਾ ਪਕਾਉਣ ਦਾ ਮਸਾਲਾ।

**بوی‌بردن** ***ਬੂਯ-ਬੁਰਦਨ*** : ਜਾਣਕਾਰੀ ਪਰਾਪਤ ਹੋਣਾ, ਸੂਹ ਲੱਗਣੀ, ਸੁੰਘ ਕੇ ਸ਼ਿਕਾਰ ਲਭ ਲੈਣ ਵਾਲਾ ਕੁੱਤਾ; ਸ਼ਿਕਾਰੀ ਕੁੱਤਾ।

**بوی‌دان** ***ਬੂਯਦਾਨ*** : ਸੁਗੰਧੀ ਰੱਖਣ ਵਾਲੀ ਸੰਦੂਕੜੀ, ਇਤਰਦਾਨੀ।

**بوی‌رنگ** ***ਬੂਯ-ਰੰਗ*** : ਗੁਲਾਬ ਦਾ ਫੁੱਲ।

**بوی‌سا** ***ਬੂਯ-ਸਾ*** : ਓਹ ਪੱਥਰ ਜਿਸ 'ਤੇ ਖ਼ੁਸ਼ਬੂ ਵਾਲੀਆਂ ਚੀਜ਼ਾਂ ਪੀਂਹਦੇ ਜਾਂ ਰਗੜਦੇ ਹਨ, ਖਰਲ।

**بوی‌فروش** ***ਬੂਯ-ਫ਼ਰੋਸ਼*** : ਅੱਤਾਰ; ਗਾਂਧੀ।

**بویه** ***ਬੂਯਾ*** : ਇੱਛਾ, ਆਸ।

**بوی‌یکرنگی** ***ਬੂਯ-ਏ-ਯਕਰੰਗੀ*** : ਪਿਆਰ, ਵਫ਼ਾ, ਦਿਆਨਤਦਾਰੀ।

**به/ب** ਬ : ਨੂੰ; ਉਸ ਨੂੰ, ਲਈ, ਵਾਸਤੇ, ਅੰਦਰ, ਉੱਪਰ; ਉੱਤੇ, ਨਾਲ, ਸਾਥ; ਵੱਲੋਂ; ਅਨੁਸਾਰ।

**به** ***ਬਿਹ*** : ਚੰਗਾ, ਠੀਕ; ਨੇਕ; ਸੋਹਣਾ; ਇਕ ਫੁੱਲ ਦਾ ਨਾਮ; ਬੀਹ; ਜਿਸ ਦੇ ਬੀਜਾਂ ਨੂੰ 'ਬੀਹਦਾਨਾ' ਕੈਂਹਦੇ ਹਨ।

**بها** ***ਬਹਾ*** : ਰੋਸ਼ਨੀ, ਚਾਨਣ, ਰੌਣਕ; ਨਿਖਾਰ, ਸੁੰਦਰਤਾ, ਸੁਹੱਪਣ।

**بها** ***ਬਹਾ*** : ਕੀਮਤ, ਨਿਰਖ਼।

**بهاپیشی** ***ਬਹਾ-ਏ-ਪੇਸ਼ੀ*** : ਪੇਸ਼ਗੀ ਦਿੱਤੀ ਰਕਮ।

**بهاخون** ***ਬਹਾ-ਏ-ਖ਼ੂਨ*** : (=ਖ਼ੂਨ-ਬਹਾ); ਮਕਤੂਲ ਦੇ ਵਾਰਸਾਂ ਨੂੰ ਦਿੱਤੀ ਗਈ ਰਕਮ ਜਿਸ ਨਾਲ ਕਾਤਲ ਦਾ ਖ਼ੂਨ ਹੋ ਜਾਂਦਾ ਹੈ।

**بهاگیر** ***ਬਹਾਗੀਰ***, **بهاوری** ***ਬਹਾਵਰੀ*** : ਕੀਮਤੀ ਚੀਜ਼।

**بهامین** ***ਬਹਾਮੀਨ*** : ਬਹਾਰ ਦੀ ਰੁੱਤ।

**بهاجت** ***ਬਹਾਜਤ*** : ਖ਼ੁਸ਼ ਹੋਣਾ; ਖ਼ੁਸ਼ੀ; ਚੰਗਾ ਹੋਣਾ, ਸੋਹਣਾ ਹੋਣਾ।

**بهادر** ***ਬਹਾਦੁਰ*** : ਦਲੇਰ, ਜੋਧਾ, ਸੂਰਮਾ।

**بهار** ***ਬਹਾਰ*** : ਰਬੀ ਦੀ ਫਸਲ, ਹਾੜੀ; ਫੁੱਲ ਖਿੜਨ ਦੀ ਰੁੱਤ; ਬਸੰਤ ਰੁੱਤ, ਨਾਰੰਗੀ, ਖੱਟੇ, ਆਦਿ ਦਾ ਫਲ; ਗੁਲਬਹਾਰ; ਲੁਤਫ਼; ਅਨੰਦ; ਖ਼ੁਸ਼ੀ; ਰੌਣਕ, ਨਿਖਾਰ, ਜੋਬਨ; ਤਮਾਸ਼ਾ; ਦ੍ਰਿਸ਼।

**بهارآرا** ***ਬਹਾਰ ਆਰਾ*** : ਫੁੱਲਾਂ ਦੀ ਬਹਾਰ, ਖੇੜਾ।

**بهارافشان** ***ਬਹਾਰਅਫ਼ਸ਼ਾਨ*** : ਫੁੱਲਾਂ ਦੀ ਬਰਖਾ।

**بهاران** ***ਬਹਾਰਾਨ*** : ਬਹਾਰ ਦਾ ਮੌਸਮ, ਬਸੰਤ ਰੁੱਤ।

**بهاربند** ***ਬਹਾਰਬੰਦ*** : ਹਵਾਦਾਰ ਮਕਾਨ ਜਿਸ ਵਿਚ ਬਹਾਰ ਵਿਚ ਬੈਠਦੇ ਹਨ; ਓਹ ਮਕਾਨ ਜਿਸ ਵਿਚ ਬਹਾਰ ਦੇ ਮੌਸਮ

ਵਿਚ ਘੋੜਿਆਂ ਨੂੰ ਬੰਨ੍ਹਦੇ ਹਨ।

بهارخانه ***ਬਹਾਰ-ਖ਼ਾਨਾ*** : ਬੁੱਤਖ਼ਾਨਾ; ਮੰਦਰ; ਆਲੀਸ਼ਾਨ ਭਵਨ।

بهارخوش ***ਬਹਾਰਖ਼ੁਸ਼*** : ਓਹ ਗੋਸ਼ਤ ਜਿਸ ਨੂੰ ਗਰਮੀਆਂ ਵਿਚ ਲੂਣ ਲਾ ਕੇ ਸਰਦੀਆਂ ਲਈ ਰੱਖ ਦਿੰਦੇ ਹਨ।

بهارستان ***ਬਹਾਰਿਸਤਾਨ*** : ਜਾਮੀ ਦੀ ਇਕ ਪਰਸਿੱਧ ਰਚਨਾ।

بهاری ***ਬਹਾਰੀ*** : ਬਹਾਰ ਨਾਲ ਸਬੰਧਤ, ਮੌਸਮ ਬਹਾਰ ਦੀਆਂ ਚੀਜ਼ਾਂ, ਬਹਾਰ ਦੀ ਰੁਤ, ਚਿੱਟਾ ਰੰਗ।

به‌افتاد ***ਬਿਹ ਉਫ਼ਤਾਦ*** : ਬੇਹਤਰੀ, ਭਲਾਈ।

به‌آفرید ***ਬਿਹ-ਆਫ਼ਰੀਦ,***

به‌آفرین ***ਬਿਹ-ਆਫ਼ਰੀਨ*** : ਗੁਸ਼ਤਾਸਪ ਦੀ ਬੇਟੀ ਤੇ ਅਸਫ਼ੰਦਯਾਰ ਦੀ ਭੈਣ ਜਿਸ ਨੂੰ ਅਰਜਾਸਪ ਚੀਨ ਦੇ ਬਾਦਸ਼ਾਹ ਨੇ ਕੈਦ ਕਰ ਲਿਆ ਸੀ; ਅਸਫ਼ੰਦਯਾਰ ਨੇ ਅਰਜਾਸਪ ਨੂੰ ਕਤਲ ਕਰਕੇ ਆਪਣੀ ਭੈਣ ਨੂੰ ਛੁਡਾਇਆ ਸੀ।

بهانگر ***ਬਹਾਨਗਰ*** : ਇਕ ਸ਼ੈਹਰ ਦਾ ਨਾਮ; ਹੀਲਾ, ਮਕਰ।

بهانه ***ਬਹਾਨਾ*** : ਹਵਾਲਾ, ਸਬੱਬ, ਕਾਰਨ; ਹੀਲਾ, ਢੰਗ; ਜੁਗਤ।

بهانه‌جو ***ਬਹਾਨਾ-ਜੂ*** : ਸਬੱਬ ਮਲੂਮ ਕਰਨ ਵਾਲਾ।

بهانه‌ساز ***ਬਹਾਨਾ-ਸਾਜ਼*** : ਬਹਾਨੇ-ਸਾਜ਼, ਮਕਰ ਕਰਨ ਵਾਲਾ, ਫ਼ਰੇਬੀ।

بهائم ***ਬਹਾਇਮ*** : (ਬਹੀਮਾ ਦਾ ਬੌਹਵਚਨ) ਜਾਨਵਰ, ਪਸ਼ੂ।

بباد (برباد) دادن ***ਬ-ਬਾਦ (ਬਰਬਾਦ) ਦਾਦਨ*** : ਤਬਾਹ ਕਰਨਾ।

بباد فنا رفتن ***ਬ-ਬਾਦ ਫ਼ਨਾ ਰਫ਼ਤਾਨ*** : ਖ਼ਾਕ ਹੋ ਜਾਣਾ, ਮਰ ਮਿਟ ਜਾਣਾ।

بهبود ***ਬਿਹਬੂਦ,*** بهبودی ***ਬਿਹਬੂਦੀ*** : ਭਲਾਈ, ਬੇਹਤਰੀ; ਸੇਹਤ; ਸ਼ਕਤੀ।

بهت ***ਬਹਤ*** : ਚਾਵਲ ਨੂੰ ਦੁੱਧ ਵਿਚ ਰਲਾ ਕੇ ਬਣਾਈ ਚੀਜ਼।

بهتان ***ਬੁਹਤਾਨ*** : ਝੂਠ, ਤੋਹਮਤ, ਲੂਤੀ, ਦੋਸ਼।

بهتت ***ਬਹਤਤ*** : ਹੈਰਾਨੀ, ਅਚੰਭਾ।

بهتر ***ਬਿਹਤਰ*** : ਬੌਹਤ ਚੰਗੀ, ਚੰਗੇਰਾ, ਬੌਹਤਾ ਚੰਗਾ।

بهترین ***ਬਿਹਤਰੀਨ*** : ਬੌਹਤ ਹੀ ਚੰਗੀ, ਅਤ-ਚੰਗੀ, ਸਭ ਤੋਂ ਚੰਗੀ।

بهجت ***ਬਹਜਤ*** : ਖ਼ੁਸ਼ੀ; ਖ਼ੂਬੀ; ਰੌਣਕ; ਨਿਖਾਰ, ਸੁੰਦਰਤਾ; ਸਜਾਵਟ, ਸ਼ਿੰਗਾਰ।

به‌چه ***ਬ-ਚਿਹ*** : ਕਿਉਂ, ਕਿਸ ਲਈ, ਕਿਸ ਕਾਰਣ।

به‌خودی‌خود ***ਬ-ਖ਼ੁਦੀ-ਏ-ਖ਼ੁਦ*** : (=ਖ਼ੁਦ-ਬ-ਖ਼ੁਦ) ਆਪਣੇ ਆਪ, ਆਪਣੀ ਖ਼ੁਸ਼ੀ ਨਾਲ, ਆਪਣੀ ਮਰਜ਼ੀ ਨਾਲ।

بهدانه ***ਬਿਹਦਾਨਾ*** : (=ਬੀਹਦਾਨਾ) ਬੀਹਦਾਣਾ ਜੋ ਪਰਸਿੱਧ ਦਵਾ ਹੈ।

بهر ***ਬਹਰ*** : ਲਈ, ਵਾਸਤੇ, ਕਰਕੇ, ਇਸ ਕਰਕੇ, ਕਾਰਨ, ਸਬੱਬ; ਹਿੱਸਾ, ਭਾਗ, ਨਸੀਬ, ਲੇਖ; ਹੈਰਾਨੀ।

بهرام ***ਬਹਰਾਮ*** : ਮੰਗਲ ਸਤਾਰਾ ਜੇਹੜਾ ਪੰਜਵੇਂ ਅਸਮਾਨ ਤੇ ਹੈ; ਯਾਕੂਤ।

بهرام‌چرخ ***ਬਹਰਾਮ-ਏ-ਚਰਖ਼*** : ਕਈ ਸ਼ੈਹਜ਼ਾਦਿਆਂ/ ਬਾਦਸ਼ਾਹਾਂ ਦਾ ਨਾਮ।

بهرام‌روز ***ਬਹਰਾਮ ਰੋਜ਼*** : ਮੰਗਲ ਦਾ ਦਿਨ, ਮੰਗਲਵਾਰ।

بهرام‌چوبین (چوبین) ***ਬਹਰਾਮ-ਚੂਬੀਨ (ਚੌਬੀਨ)*** : ਹੁਰਮੁਜ਼-ਬਿਨ-ਨੌਸ਼ੀਰਵਾਨ ਦੇ ਸੈਨਾਪਤੀ ਦਾ ਨਾਮ, ਜੋ ਪਰਵੇਜ਼ ਨੂੰ ਹਰਾ ਕੇ ਈਰਾਨ ਦਾ ਬਾਦਸ਼ਾਹ ਬਣ ਗਿਆ ਸੀ ਅਤੇ ਖ਼ੁਸਰੋ ਪਰਵੇਜ਼ ਨੇ ਰੂਮ ਦੇ ਕੈਸਰ ਦੀ ਮੱਦਦ ਨਾਲ ਉਸ ਨੂੰ ਹਾਰ ਦੇ ਕੇ ਰਾਜ ਵਾਪਸ ਲਿਆ ਸੀ, (ਬੜਾ ਮਾੜਾ, ਪਤਲਾ; ਕਮਜ਼ੋਰ ਹੋਣ ਕਰਕੇ ਬਹਰਾਮ ਨੂੰ ਚੋਬੀਨ ਕੈਂਹਦੇ ਹਨ, ਚੋਬ ਦੇ ਅਰਥ ਹਨ ਲੱਕੜ ਭਾਵ ਲੱਕੜ ਦਾ ਬਹਰਾਮ)।

بهرام‌گور ***ਬਹਰਾਮ ਗੋਰ*** : ਈਰਾਨ ਦੇ ਇਕ ਨੇਕ, ਸਖ਼ੀ ਤੇ ਨਿਆਂਸ਼ੀਲ ਬਾਦਸ਼ਾਹ ਦਾ ਨਾਮ, ਏਹ ਆਮ ਗੋਰ ਖ਼ਰ (ਜੰਗਲੀ ਗੱਧਾ) ਦਾ

ਸ਼ਿਕਾਰ ਕਰਦਾ ਸੀ, ਇਸ ਲਈ ਇਸ ਦੇ ਨਾਮ ਨਾਲ 'ਗੋਰ' ਆਮ ਪਰਚਲਤ ਹੋ ਗਿਆ, ਬੌਹਤਾ ਚਿਰ ਜੰਗਲ ਵਿਚ ਹੀ ਰੈਹਣ ਕਰਕੇ ਉਸ ਨੂੰ 'ਸਹਰ ਨਸ਼ੀਨ' ਵੀ ਕੈਂਹਦੇ ਹਨ।

**بهرامن** ***ਬਹਰਾਮਨ*** : ਲਾਲ ਯਾਕੂਤ; ਸਤਰੰਗਾ ਰੇਸ਼ਮ; ਕਸੁੰਭੜੇ ਦਾ ਫੁੱਲ।

**بهرامه** ***ਬਹਰਾਮਾ*** : ਬੈਦ ਮੁਸ਼ਕ; ਰੇਸ਼ਮ ਦਾ ਹਰੇ ਰੰਗ ਦਾ ਕੱਪੜਾ; ਇਕ ਰੁੱਖ ਦਾ ਨਾਮ।

**بهرحال** ***ਬਹਰਹਾਲ*** : ਹਰ ਹਾਲ ਵਿਚ; ਹਰ ਤਰ੍ਹਾਂ, ਹਰ ਸੂਰਤ ਵਿਚ।

**بهرگی** ***ਬਹਰਗੀ*** : ਦੌਲਤ, ਧਨ ਮਾਲ; ਦੌਲਤਮੰਦ, ਧਨਾਢ, ਮਾਲਦਾਰ।

**بهرم** ***ਬਹਰਮ*** : ਕੇਸਰ ਦਾ ਫੁਲ, ਕਸੁੰਭੇ ਦਾ ਫੁੱਲ; ਮੈਂਹਦੀ।

**بهرمن** ***ਬਹਰਮਨ,*** **بهرمان** ***ਬਹਰਮਾਨ*** : ਲਾਲ ਯਾਕੂਤ; ਬੁੱਤ-ਖ਼ਾਨਾ; ਮੰਦਰ।

**بهرمند** ***ਬਹਰਮੰਦ*** : ਸੁਭਾਗਾ; ਚੰਗੀ ਕਿਸਮਤ ਵਾਲਾ; ਲਾਭ ਉਠਾਉਣ ਵਾਲਾ।

**بهرمه** ***ਬਹਰਮਾ*** : (=ਬਰਮਾ) ਛੇਕ ਕੱਢਣ ਵਾਲਾ ਸੰਦ; ਵਰਮਾ।

**بهروج** ***ਬਿਹਰੋਜ,*** **بهروجه** ***ਬਿਹਰੋਜਾ,*** **بهرور** ***ਬਿਹਰੋਚ,*** **بهروره** ***ਬਿਹਰੋਚਾ*** : ਕਾਲਾ ਰੰਗ; ਨੀਲੇ ਰੰਗ ਦਾ; ਘੱਟ ਕੀਮਤ ਵਾਲਾ; ਬਲੌਰ।

**بهره** ***ਬਹਰਾ*** : ਐਸ਼, ਭਾਗ, ਕਿਸਮਤ, ਨਸੀਬ; ਜ਼ਮੀਨ ਵਿਚੋਂ ਆਉਂਦਾ ਹਿੱਸਾ।

**بهرهبر** ***ਬਹਰਾ-ਬਰ,*** **بهره ور** ***ਬਹਰਵਰ,*** **بهرهمند** ***ਬਹਰਾਮੰਦ*** : ਭਾਈਵਾਲ, ਸਾਂਝੀਵਾਲ; ਚੰਗੇ ਭਾਗਾਂ ਵਾਲਾ; ਸੁਭਾਗਾ।

**بهزاد** ***ਬਿਹਜ਼ਾਦ*** : ਨੇਕ ਜ਼ਾਤ; ਅਸੀਲ, ਸਾਊ।

**بهزاد** ***ਬਿਹਜ਼ਾਦ*** : ਇਕ ਪਰਸਿੱਧ ਨੱਕਾਸ਼ ਚਿਤਰਕਾਰ ਦਾ ਨਾਮ ਜੋ ਈਰਾਨ ਦਾ ਸੀ ਤੇ ਸ਼ਾਹ ਇਸਮਾਈਲ ਸਫ਼ਵੀ ਦੇ ਰਾਜ ਸਮੇਂ ਹੋਇਆ।

**بهشت** ***ਬਿਹਿਸ਼ਤ*** : ਸੁਰਗ; ਸੁਖ, ਅਰਾਮ ਦਾ ਥਾਂ, ਬਾਗ਼।

**بهشترو** ***ਬਿਹਿਸ਼ਤ-ਰੂ*** : ਅਤ ਸੁੰਦਰ; ਬੌਹਤ ਸੋਹਣਾ।

**بهشتسیما** ***ਬਿਹਿਸ਼ਤ-ਸੀਮਾ*** : ਮਸ਼ੂਕ।

**بهشتزار** ***ਬਿਹਿਸ਼ਤਜ਼ਾਰ*** : ਸੁਰਗ ਵਰਗਾ ਸਥਾਨ।

**بهشتی** ***ਬਿਹਿਸ਼ਤੀ*** : ਬਹਿਸ਼ਤ ਨਾਲ ਸਬੰਧਤ; ਸੁੰਦਰ, ਸੁਰਗ ਵਰਗਾ; ਪਾਣੀ ਦੇਣ ਜਾਂ ਢੋਣ ਵਾਲਾ, ਮਾਸ਼ਕੀ।

**بهشتیرو** ***ਬਿਹਿਸ਼ਤੀ-ਰੂ*** : ਸੁੰਦਰ ਮੁਖੜੇ ਵਾਲਾ; ਮਸ਼ੂਕ, ਪਿਆਰਾ।

**بهگزین** ***ਬਿਹਗੁਜ਼ੀਨ*** : ਛਾਂਟਿਆ ਹੋਇਆ, ਪਰਖਿਆ ਹੋਇਆ, ਚੁਣਿਆ ਹੋਇਆ; ਪਰਖਣ ਵਾਲਾ, ਛਾਂਟਣ ਵਾਲਾ; ਚੋਣਕਾਰ।

**بهلول** ***ਬੁਹਲੂਲ*** : ਹਸ-ਮੁਖ; ਜੋ ਹੱਸੇ ਜਾਂ ਮੁਸਕਰਾਵੇ, ਹਸਾਉਣ ਵਾਲਾ, ਮਸਖ਼ਰਾ; ਸ਼ੈਹਜ਼ਾਦਾ; ਇਕ ਵਲੀ ਦਾ ਨਾਮ ਜੋ ਜ਼ਮਾਨੇ ਦੀ ਹਾਲਤ ਵੇਖ ਕੇ ਆਪ ਹੀ ਦੀਵਾਨਾ ਤੇ ਪਾਗਲ ਬਣ ਗਿਆ ਸੀ, ਉਸ ਦੀਆਂ ਟਿਚਕਰਾਂ ਵਿਚ ਅਟੱਲ ਸਚਿਆਈਆਂ ਤੇ ਸਿਖਿਆਦਾਇਕ ਰਮਜ਼ਾਂ ਹੁੰਦੀਆਂ ਸਨ, ਇਸੇ ਲਈ ਉਸ ਨੂੰ 'ਬੁਹਲੂਲ ਦਾਨਾ' ਕੈਂਹਦੇ ਹਨ; ਓਹ ਅੱਬਾਸੀ ਖ਼ਾਨਦਾਨ ਵਿਚੋਂ ਸੀ।

**بهله** ***ਬਹਲਾ, ਬਿਹਲਾ*** : ਚਮੜੇ ਦਾ ਦਸਤਾਨਾ ਜਿਸ ਨੂੰ ਹੱਥ ਵਿਚ ਪਾ ਕੇ ਬਾਜ਼ ਨੂੰ ਉਪਰ ਬਿਠਾਉਂਦੇ ਹਨ।

**بهم** ***ਬਹਮ,*** **باهم** ***ਬਾਹਮ*** : ਨਾਲ, ਇੱਕਠੇ; ਪਰਸਪਰ; ਨਾਲ ਨਾਲ।

**بهمآمدن** ***ਬਹਮ ਆਮਦਨ*** : ਇੱਕਠਾ ਹੋਣਾ, ਕਈ ਚੀਜ਼ਾਂ ਦਾ ਪਰਸਪਰ ਮਿਲਣਾ।

**بهمآور** ***ਬਹਮ-ਆਵਰ*** : ਇੱਕਠਾ ਕਰਨ ਵਾਲਾ, ਸੰਪਾਦਨ ਤੇ ਸੰਕਲਨ ਕਰਨ ਵਾਲਾ।

**بهمبرآمدن** ***ਬਹਮ ਬਰਆਮਦਨ*** : ਗੁੱਸੇ ਹੋਣਾ, ਨਰਾਜ਼ ਹੋਣਾ।

**بهمبربسته** ***ਬਹਮ ਬਰਬਸਤਾ*** : ਸ਼ੱਕ, ਜਿਸ ਤੇ ਸ਼ੱਕ ਕੀਤਾ ਹੋਵੇ; ਮਸ਼ਕੂਕ।

**بهمبرزدن** ***ਬਹਮਬਰਜ਼ਦਨ*** : ਜਲਦੀ ਕਰਨਾ; ਤੇਜ਼ ਮਿਜ਼ਾਜ ਹੋਣਾ।

**بهم‌برکردن** ***ਬਹਮਬਰਕਰਦਨ*** : ਉਜਾੜ ਦੇਣਾ, ਤਬਾਹ/ ਬਰਬਾਦ ਕਰ ਦੇਣਾ।

**بهم‌بسته** ***ਬਹਮ ਬਸਤਾ*** : ਤੋਹਮਤ, ਊਜਾਂ।

**بهم‌زدن** ***ਬਹਮ ਜ਼ਦਨ*** : ਝਾੜਨਾ, ਹੰਗਾਲਣਾ; ਖਿੰਡਾਉਣਾ; ਖ਼ਰਾਬ ਕਰਨਾ।

**بهم‌کشیدن** ***ਬਹਮ ਕਸ਼ੀਦਨ*** : ਇੱਕਠਿਆਂ ਖਿੱਚਣਾ; ਮੱਥੇ 'ਤੇ ਤਿਉੜੀ ਪਾਉਣਾ।

**بهمن** ***ਬਹਮਨ*** : ਹਰ ਸੂਰਜ ਵਾਲੇ ਮਹੀਨੇ ਦੀ ਦੂਜੀ ਤਰੀਕ; ਪਾਰਸੀਆਂ ਦਾ ਯਾਰ੍ਹਵਾਂ ਮਹੀਨਾ; ਈਰਾਨ ਦੇ ਇਕ ਬਾਦਸ਼ਾਹ ਦਾ ਨਾਮ ਜੋ ਅਸਫ਼ੰਦਯਾਰ ਦਾ ਪੁੱਤਰ ਤੇ ਰੁਸਤਮ ਦਾ ਸ਼ਗਿਰਦ ਸੀ; ਇਕ ਦਵਾ ਦਾ ਨਾਮ।

**بهمن‌جنه** ***ਬਹਮਨਜਨਾ,***
**بهمن‌چه** ***ਬਹਮਨਚਾ*** : ਪਾਰਸੀਆਂ ਦੀ ਈਦ ਜੋ ਬਹਮਨ ਮਹੀਨੇ ਦੀ ਦੂਜੀ ਤਰੀਕ ਨੂੰ ਹੁੰਦੀ ਹੈ।

**بهنانه** ***ਬਹਨਾਨਾ*** : ਬਾਂਦਰ, ਲੰਗੂਰ।

**بهنانه** ***ਬਿਹਨਾਨਾ, ਬਹਨਾਨਾ*** : ਕੁਲਚਾ।

**بهو** ***ਬਹਵ*** : ਦੀਵਾਨਖ਼ਾਨਾ; ਡਿਓਡੀ, ਬਰਾਂਡਾ।

**بهور** ***ਬੁਹੋਰ, ਬੁਹੂਰ*** : ਅੱਖ, ਨੇਤਰ।

**بهی** ***ਬਿਹੀ*** : ਭਲਾਈ, ਬੇਹਤਰੀ; ਧਨ ਮਾਲ ਦੀ ਵਰਿਧੀ; ਤੰਦਰੁਸਤੀ; ਇਕ ਫਲ ਦਾ ਨਾਮ ਜਿਸ ਦੇ ਬੀਜ ਨੂੰ ਬੀਹ ਦਾਣਾ ਕੈਂਹਦੇ ਹਨ।

**بهی‌خواه** ***ਬਿਹੀ ਖ਼ਾਹ*** : ਨੇਕੀ ਚਾਹੁਣ ਵਾਲਾ।

**بهیمه** ***ਬਹੀਮਾ*** : ਹੈਵਾਨ, ਪਸ਼ੂ, ਮਾਲ ਡੰਗਰ; ਮੂਰਖ।

**بهین** ***ਬਿਹੀਨ,*** **بهینه** ***ਬਿਹੀਨਾ*** : ਸਭ ਤੋਂ ਚੰਗਾ, ਸਰਵਸਰੇਸ਼ਟ, ਸਰਬੋਤਮ; ਚੰਗੇ ਤੋਂ ਚੰਗਾ।

**بی/بی** ***ਬੀ/ਬੇ*** : ਬਗ਼ੈਰ, ਬਿਨਾ, ਸਿਵਾ; (ਨਾਹ ਦੇ ਅਰਥਾਂ ਵਿਚ ਆਉਂਦਾ ਹੈ)।

**بی‌آب** ***ਬੇਆਬ*** : ਬੇਰੌਣਕ; ਪਾਣੀ ਤੋਂ ਬਗ਼ੈਰ।

**بی‌آب‌ورنگ** ***ਬੇਆਬ-ਓ-ਰੰਗ*** : ਸ਼ਰਮਿੰਦਾ; ਬੇਰੌਣਕ।

**بی‌آشنا** ***ਬੇਆਸ਼ਨਾ*** : ਜਿਸ ਦਾ ਕੋਈ ਜਾਣੂ ਨਾ ਹੋਵੇ; ਲਸਾਨੀ।

**بی‌اتفاق** ***ਬੇਇੱਤਫ਼ਾਕ*** : ਬਿਨਾ ਸੰਗਠਨ ਦੇ।

**بی‌اتفاقی** ***ਬੇਇੱਤਿਫ਼ਾਕੀ*** : ਫੁੱਟ।

**بی‌اثر** ***ਬੇਅਸਰ*** : ਜਿਸ ਦਾ ਕੋਈ ਅਸਰ ਨਾ ਹੋਵੇ, ਬੇਫ਼ਾਇਦਾ।

**بی‌احترام** ***ਬੇਇਹਤਿਰਾਮ*** : ਬਿਨਾ ਸਤਕਾਰ ਦੇ।

**بی‌احترامی** ***ਬੇਇਹਤਿਰਾਮੀ*** : ਬਦਸਲੂਕੀ।

**بی‌اختیار** ***ਬੇਇਖ਼ਤਿਯਾਰ*** : ਬੇਕਾਬੂ, ਬੇਬਸ, ਮਜਬੂਰ, ਲਚਾਰ; ਅਜ਼ਹੱਦ; ਜਬਰਨ; ਖ਼ੁਦ-ਬ-ਖ਼ੁਦ।

**بی‌ادب** ***ਬੇਅਦਬ*** : ਗੰਵਾਰ, ਮੂੜ੍ਹ।

**بی‌ادبی** ***ਬੇਅਦਬੀ*** : ਬਦਸਲੂਕੀ; ਸਤਕਾਰ ਨਾ ਕਰਨਾ।

**بی‌اعتدال** ***ਬੇਇਅਤਿਦਾਲ*** : ਬਦਪਰਹੇਜ਼, ਬੇ-ਇਨਸਾਫ਼।

**بی‌اعتدالی** ***ਬੇਇਅਤਿਦਾਲੀ*** : ਬਦਪਰਹੇਜ਼ੀ, ਜ਼ਿਆਦਤੀ, ਬੇਇਨਸਾਫੀ।

**بی‌انتها** ***ਬੇਇਨਤਿਹਾ*** : ਜਿਸ ਦਾ ਅੰਤ ਨਾ ਹੋਵੇ।

**بی‌انجام** ***ਬੇਅੰਜਾਮ*** : ਅਸੀਮ, ਅੰਤਹੀਣ।

**بی‌ایمان** ***ਬੇ-ਈਮਾਨ*** : ਬੇਦੀਨ, ਝੂਠਾ, ਫ਼ਰੇਬੀ, ਦਗ਼ਾਬਾਜ਼।

**بی‌باق** ***ਬੇਬਾਕ*** : ਕੁਝ ਬਾਕੀ ਨਾ ਰੈਹਣਾ, ਹਿਸਾਬ ਸਾਫ਼ ਹੋਣਾ।

**بی‌باک** ***ਬੇਬਾਕ*** : ਨਿਡਰ, ਨਿਰਭੈ, ਦਲੇਰ।

**بی‌بال‌وپر** ***ਬੇਬਾਲ-ਓ-ਪਰ*** : ਮਿੱਤਰਹੀਣ, ਬੇਸਹਾਰਾ।

**بی‌بدل** ***ਬੇਬਦਲ*** : ਜਿਸ ਦਾ ਬਦਲ ਕੋਈ ਨਾ ਹੋਵੇ, ਬੇਨਜ਼ੀਰ, ਅਦੁੱਤੀ।

**بی‌برگ** ***ਬੇਬਰਗ*** : ਬੇਸਮਾਨ; ਕੰਗਾਲ, ਮੁਥਾਜ।

**بی‌بس** ***ਬੇਬਸ*** : ਮਜਬੂਰ, ਲਚਾਰ, ਮੁਥਾਜ।
**بی‌بصر** ***ਬੇਬਸਰ*** : ਜੋ ਨਾ ਵੇਖ ਸਕੇ, ਅੰਨ੍ਹਾ।
**بی‌بنیاں** ***ਬੇ-ਬੁਨਯਾਦ*** : ਨਿਰਾਧਾਰ।
**بی‌بها** ***ਬੇਬਹਾ*** : ਬੌਹਤ ਕੀਮਤੀ, ਬੌਹਮੁੱਲਾ, ਅਣਮੋਲ।
**بی‌بهره** ***ਬੇਬਹਰਾ*** : ਬਦਨਸੀਬ, ਅਭਾਗਾ।
**بی‌پاوسر** ***ਬੇ ਪਾ-ਉ-ਸਰ*** : ਜਿਸ ਦਾ ਸਿਰ ਪੈਰ ਨਾ ਹੋਵੇ, ਨਦਾਰ, ਕੰਗਾਲ।
**بی‌پایاب** ***ਬੇਪਾਯਾਬ*** : ਡੂੰਘਾ, ਅਸੀਮ।
**بی‌پایان** ***ਬੇ-ਪਾਯਾਨ*** : ਅੰਤਹੀਣ।
**بی‌پردگی** ***ਬੇਪਰਦਗੀ*** : ਨੰਗੇਜ, ਬੇਇੱਜ਼ਤੀ।
**بی‌پرده** ***ਬੇਪਰਦਾ*** : ਬਗ਼ੈਰ ਪਰਦੇ ਦੇ, ਖੁਲ੍ਹਾ, ਨੰਗਾ।
**بی‌پرده‌گفتن** ***ਬੇਪਰਦਾ ਗੁਫ਼ਤਨ*** : ਸਾਫ਼ ਸਾਫ਼ ਕੈਹਣਾ, ਸਪਸ਼ਟ ਕੈਹ ਦੇਣਾ।
**بی‌پرکار** ***ਬੇਪਰਕਾਰ*** : ਬਿਨਾ ਕਿਸੇ ਢੰਗ ਜਾਂ ਜੁਗਤ ਦੇ।
**بی‌پروا** ***ਬੇਪਰਵਾ*** : ਨਿਡਰ, ਮਲੰਗ, ਬੇਫ਼ਿਕਰ।
**بی‌پروائی** ***ਬੇਪਰਵਾਈ*** : ਚਿੰਤਾ-ਰੈਹਤ ਹੋਣਾ, ਬੇਫ਼ਿਕਰੀ, ਨਿਡਰਤਾ।
**بی‌پروبال** ***ਬੇਪਰ-ਉ-ਬਾਲ*** : ਬੇਸਹਾਰਾ, ਲਚਾਰ, ਮਜਬੂਰ।
**بی‌تاب** ***ਬੇਤਾਬ*** : ਬੇਕਰਾਰ, ਬੇਚੈਨ, ਪਰੇਸ਼ਾਨ, ਚਿੰਤਾਤੁਰ, ਨਿਰਬਲ।
**بی‌تابانه** ***ਬੇਤਾਬਾਨਾ*** : ਘਬਰਾਇਆ ਹੋਇਆ, ਬਿਨਾ ਝਿਜਕ ਦੇ।
**بی‌تابی** ***ਬੇਤਾਬੀ*** : ਬੇਚੈਨੀ, ਪਰੇਸ਼ਾਨੀ, ਘਬਰਾਹਟ, ਨਿਰਬਲਤਾ।
**بی‌تحاشا** ***ਬੇਤਹਾਸ਼ਾ*** : ਬਿਨਾ ਸੋਚੇ ਸਮਝੇ, ਫ਼ੌਰਨ, ਅਚਾਨਕ, ਅੰਧਾ ਧੁੰਦ।
**بی‌تقصیر** ***ਬੇਤਕਸੀਰ*** : ਨਿਰਦੋਸ਼, ਬੇਗੁਨਾਹ, ਬੇਕਸੂਰ।
**بی‌تکلف** ***ਬੇਤੱਕਲੁਫ਼*** : ਬਿਨਾ ਕਿਸੇ ਝਿਜਕ ਦੇ, ਬਿਨਾ ਬਨਾਵਟ ਦੇ, ਸਿੱਧਾ ਸਾਦਾ, ਬੇਧੜਕ, ਸੁਤੰਤਰ।
**بی‌توقف** ***ਬੇਤਵੱਕੁਫ਼*** : ਬਿਨਾ ਢਿੱਲ-ਮਠ ਜਾਂ ਦੇਰ ਦੇ, ਝੱਟ-ਪੱਟ।
**بی‌ته** ***ਬੇਤਹ*** : ਨਿਰਮੂਲ, ਅਥਾਹ।
**بی‌تهی** ***ਬੇਤਹੀ*** : ਬੇਹੂਦਗੀ।
**بی‌ثبات** ***ਬੇਸਬਾਤ*** : ਨਾਪਾਏਦਾਰ, ਕਮਜ਼ੋਰ, ਨਾਸ਼ਵਾਨ।
**بی‌توشه** ***ਬੇਤੋਸ਼ਾ*** : ਜਿਸ ਕੋਲ ਧਨ ਮਾਲ ਨਾ ਹੋਵੇ, ਨਾ ਹੀ ਰਿਜ਼ਕ ਹੋਵੇ।
**بی‌توفیق** ***ਬੇਤੌਫ਼ੀਕ*** : ਗ਼ਰੀਬ, ਨਦਾਰ।
**بی‌جا** ***ਬੇਜਾ*** : ਅਯੋਗ, ਬੇਮੌਕਾ।
**بی‌جان** ***ਬੇਜਾਨ*** : ਜਿਸ ਵਿਚ ਜਾਨ ਨਾ ਹੋਵੇ, ਮਰਿਆ ਹੋਇਆ, ਕਮਜ਼ੋਰ।
**بی‌جگر** ***ਬੇਜਿਗਰ*** : ਬੁਜ਼ਦਿਲ, ਕਾਇਰ।
**بی‌جگری** ***ਬੇਜਿਗਰੀ*** : ਬੁਜ਼ਦਿਲੀ, ਕਾਇਰਤਾ।
**بی‌جواب** ***ਬੇਜਵਾਬ*** : ਓਹ ਗੱਲ ਜੋ ਉੱਤਰ ਯੋਗ ਨਾ ਹੋਵੇ, ਬੇਨਜ਼ੀਰ; ਖਮੋਸ਼, ਚੁੱਪ, ਨਿਰੁੱਤਰ।
**بی‌جوهر** ***ਬੇਜੌਹਰ*** : ਬੇਅਸਲ, ਬੇਅਕਲ, ਬੇਹੁਨਰ, ਨਿਕੰਮਾ, ਫ਼ਜ਼ੂਲ।
**بی‌چوبا** ***ਬੇਚੋਬਾ*** : ਇਕ ਪਰਕਾਰ ਦਾ ਤੰਬੂ ਜਿਸ ਵਿਚ ਕੋਈ ਚੋਬ ਨਹੀਂ ਹੁੰਦੀ; ਅਸਮਾਨ।
**بی‌چوں** ***ਬੇਚੂੰ*** : ਲਸਾਨੀ, ਬੇਮਿਸਾਲ।
**بی‌حال** ***ਬੇਹਾਲ*** : ਬੁਰਾ ਹਾਲ, ਭੈੜੀ ਹਾਲਤ।
**بی‌حجاب** ***ਬੇਹਿਜਾਬ*** : ਬੇਪਰਦਾ, ਬੇਸ਼ਰਮ।
**بی‌حد** ***ਬੇਹੱਦ*** : ਅਸੀਮ।
**بی‌حدشمار** ***ਬੇਹੱਦ-ਉ-ਸ਼ੁਮਾਰ*** : ਬੌਹਤ ਜ਼ਿਆਦਾ, ਅਣਗਿਣਤ।
**بی‌حرمتی** ***ਬੇਹੁਰਮਤੀ*** : ਬੇਇੱਜ਼ਤੀ, ਅਪਮਾਨ।
**بی‌حساب** ***ਬੇਹਿਸਾਬ*** : ਅਣਗਿਣਤ, ਬੇਸ਼ੁਮਾਰ।
**بی‌حضور** ***ਬੇਹੁਜ਼ੂਰ*** : ਗ਼ੈਰ-ਹਾਜ਼ਰ,

ਬੇਧਿਆਨ।

**بی‌حضورشدن ਬੇਹੁਜ਼ੂਰ ਸ਼ੁਦਨ** : ਬੇਨਮਾਜ਼ ਹੋਣਾ, ਬੀਮਾਰ ਹੋਣਾ।

**بی‌حضوری ਬੇਹੁਜ਼ੂਰੀ** : ਬੀਮਾਰੀ, ਕਮਜ਼ੋਰੀ, ਪਰੇਸ਼ਾਨੀ, ਬੇਧਿਆਨੀ।

**بی‌حکمت ਬੇਹਿਕਮਤ** : ਬੇਜੁਗਤਾ, ਬੇਅਕਲ, ਨਦਾਨ, ਅਨਾੜੀ।

**بی‌حمیت ਬੇ-ਹਮੀਯਤ** : ਬੇਸ਼ਰਮ, ਬੇਗ਼ੈਰਤ।

**بی‌حواس ਬੇਹਵਾਸ** : ਬੇਹੋਸ਼ ।

**بی‌حوصله ਬੇਹੌਸਲਾ** : ਬੁਜ਼ਦਿਲ, ਕਾਇਰ।

**بی‌حیا ਬੇਹਯਾ** : ਬੇਸ਼ਰਮ; ਹੈਂਕੜਬਾਜ਼; ਬੇਗ਼ੈਰਤ।

**بی‌حیائی ਬੇਹਯਾਈ** : ਬੇਸ਼ਰਮੀ, ਬੇਗ਼ੈਰਤੀ, ਹੈਂਕੜ ।

**بی‌خار ਬੇਖ਼ਾਰ** : ਕੰਡੇ-ਰੈਹਤ; ਬਿਨਾ ਖਟਕੇ ਜਾਂ ਡਰ ਦੇ, ਬੇਖ਼ੌਫ਼, ਨਿਡਰ।

**بی‌خان‌ومان ਬੇਖ਼ਾਨ-ਓ-ਮਾਨ** : ਜਿਸ ਦਾ ਘਰਬਾਰ ਨਾ ਹੋਵੇ, ਬੇਘਰਾ, ਬੇਠਕਾਣਾ।

**بی‌خایا ਬੇਖ਼ਾਯਾ** : ਖ਼ੁਸਰਾ, ਹੀਜੜਾ।

**بی‌خبر ਬੇਖ਼ਬਰ** : ਬੇਧਿਆਨ, ਅਣਜਾਣ; ਬੇਵਕੂਫ਼।

**بی‌خبری ਬੇਖ਼ਬਰੀ** : ਗ਼ਫਲਤ, ਅਣਗੋਹਲੀ, ਅਸਾਵਧਾਨੀ।

**بی‌خرد ਬੇਖ਼ਿਰਦ** : ਬੇਅਕਲ, ਬੇਵਕੂਫ਼।

**بی‌خروخاوند ਬੇ-ਖ਼ਰ-ਓ-ਖ਼ਾਵਿੰਦ** : ਨਾ ਕਿਸੇ ਦਾ ਹਾਕਮ ਨਾ ਮਤੈਹਤ; ਨਾ ਕਿਸੇ ਦੀ ਮਲਕੀਅਤ ਨਾ ਕਿਸੇ ਦਾ ਮਾਲਕ, ਅਵਾਰਾ।

**بی‌خطا ਬੇਖ਼ਤ਼ਾ** : ਅਚੁੱਕ, ਅਭੁੱਲ, ਨਿਰਦੋਸ਼।

**بی‌خواست ਬੇ-ਖ਼ਾਸਤ** : ਬੇਫ਼ਿਕਰ, ਬੇਤਲਾਸ਼, ਉਹ ਚੀਜ਼ ਜੋ ਬਿਨਾ ਮੰਗਿਆਂ ਮਿਲ ਜਾਵੇ।

**بی‌خود ਬੇਖ਼ੁਦ** : ਬੇਸੁਰਤ।

**بی‌خودی ਬੇਖ਼ੁਦੀ** : ਬੇਹੋਸ਼ੀ; ਮਸਤੀ; ਜਨੂੰਨ।

**بی‌خوروخواب ਬੇ-ਖ਼ੁਰ-ਓ-ਖ਼ਾਬ** : ਬਿਨਾ ਖਾਧੇ ਪੀਤੇ, ਸੁੱਤੇ; ਅਤ ਚਿੰਤਾਤੁਰ; ਪਰੇਸ਼ਾਨ; ਬੇਕਰਾਰ।

**بی‌خوف ਬੇਖ਼ੌਫ਼** : ਨਿਡਰ, ਨਿਰਭੈ।

**بی‌خویش ਬੇਖ਼ੇਸ਼, بی‌خویشتن ਬੇ-ਖ਼ੇਸ਼ਤਨ** : ਮਦਹੋਸ਼, ਮਸਤ; ਹੈਰਾਨ, ਚਿੰਤਾਤੁਰ।

**بی‌دخل ਬੇਦਖ਼ਲ** : ਕਬਜ਼ੇ ਤੋਂ ਅੱਡ ਕੀਤਾ ਹੋਇਆ, ਜੋ ਕੱਢ ਦਿੱਤਾ ਗਿਆ ਹੋਵੇ, ਅਧਕਾਰਹੀਣ।

**بی‌دخلی ਬੇਦਖ਼ਲੀ** : ਕਬਜ਼ੇ ਤੋਂ ਅੱਡ ਕਰਨਾ, ਮੌਕੂਫ਼ੀ।

**بی‌دست‌وپا ਬੇ-ਦਸਤ-ਓ-ਪਾ** : ਮਜਬੂਰ, ਲਚਾਰ, ਬੇਸਹਾਰਾ, ਨਿਰਬਲ, ਕਮਜ਼ੋਰ; ਪਰੇਸ਼ਾਨ।

**بی‌دل ਬੇਦਿਲ** : ਨਿਰਾਸ਼, ਉਦਾਸ, ਉਚਾਟ, ਦਿਲਗੀਰ, ਆਸ਼ਕ, ਪਰੇਮੀ, ਦੀਵਾਨਾ, ਬੁਜ਼ਦਿਲ।

**بی‌دلی ਬੇਦਿਲੀ** : ਕਮਜ਼ੋਰੀ, ਬੁਜ਼ਦਿਲੀ; ਬੁਜ਼ਦਿਲ।

**بی‌دماغ ਬੇਦਿਮਾਗ਼** : ਗ਼ੁਸੈਲਾ, ਸੜਿਆ ਬਲਿਆ; ਗਮਗੀਨ, ਉਦਾਸ; ਚਿੜਚੜਾ।

**بی‌دماغی ਬੇਦਿਮਾਗ਼ੀ** : ਪਰੇਸ਼ਾਨੀ; ਬੇਸਬਰੀ; ਚਿੜਚਿੜਾਪਣ।

**بی‌دولت ਬੇਦੌਲਤ** : ਗ਼ਰੀਬ, ਕੰਗਾਲ; ਅਭਾਗਾ; ਨਿਕੰਮਾ।

**بی‌دهن ਬੇਦਹਨ** : ਜੋ ਗੱਲ ਨਾ ਕਰ ਸਕੇ।

**بی‌دیده ਬੇਦੀਦਾ** : ਅੰਨ੍ਹਾ; ਨਾਸ਼ੁਕਰਾ; ਬੇਲਿਹਾਜ਼।

**بی‌ربط ਬੇਰਬਤ਼** : ਅਜੋੜ, ਬੇਜੋੜ, ਜੋ ਸੰਗਠਤ ਨਾ ਹੋਵੇ, ਬੇ-ਵਾਸਤਾ, ਬੇਤਅੱਲੁਕ।

**بی‌رحم ਬੇ-ਰਹਮ** : ਨਿਰਦਈ, ਅਤਿਆਚਾਰੀ।

**بی‌رسمی ਬੇਰਸਮੀ** : ਬੇਕਾਇਦਗੀ।

**بی‌رضا ਬੇ-ਰਿਜ਼ਾ** : ਬਿਨਾ ਮਰਜ਼ੀ, ਬਿਨਾ

ਆਗਿਆ।

**بی رگ ਬੇਰਗ** : ਬੇਗ਼ੈਰਤ, ਬੇਅਣਖਾ।

**بی رنگ ਬੇਰੰਗ** : ਮਕਾਨ ਦਾ ਕੱਚਾ ਨਕਸ਼ਾ, ਤਸਵੀਰ ਦੀ ਰੂਪ- ਰੇਖਾ, ਖਾਕਾ।

**بی رنگی ਬੇਰੰਗੀ** : ਵਹਦਤ ਦਾ ਮਰਤਬਾ; ਰੱਬ ਦੀ ਅਸਮਾਨਤਾ; ਫਿੱਕਾਪਣ; ਫਿੱਕਾ; ਬੇਰੌਣਕ।

**بی رو ਬੇਰੂ** : ਬਿਨਾ ਲਿਹਾਜ਼; ਬੇਸ਼ਰਮ; ਸ਼ੋਖ; ਥੈਲੀ, ਬਟੂਆ।

**بی روزگار ਬੇਰੋਜ਼ਗਾਰ** : ਜੋ ਕੋਈ ਕੰਮ ਨਾ ਕਰਦਾ ਹੋਵੇ, ਵੇਹਲਾ।

**بی ریا ਬੇਰਿਜਾ** : ਵਿਖਾਵੇ ਬਿਨਾ, ਬਿਨਾ ਬਣਾਵਟ ਦੇ; ਸਾਫ਼-ਦਿਲ; ਬਿਨਾ ਲੱਗ ਲਬੇੜ ਦੇ।

**بی ریائی ਬੇਰਿਜਾਈ** : ਸਾਫ਼-ਦਿਲੀ।

**بی زبان ਬੇਜ਼ਬਾਨ** : ਚੁਪ, ਮੂਕ।

**بی زبانی ਬੇਜ਼ਬਾਨੀ** : ਖ਼ਮੋਸ਼ੀ; ਨਿਰੁਤਰਤਾ।

**بی زر ਬੇਜ਼ਰ** : ਨਿਰਧਨ, ਗ਼ਰੀਬ।

**بی زری ਬੇਜ਼ਰੀ** : ਨਿਰਧਨਤਾ, ਗ਼ਰੀਬੀ।

**بی زن وفرزند ਬੇ-ਜ਼ਨ-ਉ-ਫ਼ਰਜ਼ੰਦ** : ਬਗ਼ੈਰ ਪਤਨੀ ਅਤੇ ਸੰਤਾਨ।

**بی زنی ਬੇਜ਼ਨੀ** : ਕੁਆਰਾਪਣ, ਛੜਾਪਣ।

**بی زوال ਬੇਜ਼ਵਾਲ** : ਹਮੇਸ਼ਾ ਰੈਹਣ ਵਾਲਾ, ਸਦੀਵੀ, ਅਬਨਾਸ਼ੀ।

**بی ساختہ ਬੇਸਾਖ਼ਤਾ** : ਸੈਹਜ ਸੁਭਾਵਕ, ਬਿਨਾ ਉਚੇਚ ਦੇ, ਆਪ ਮੁਹਾਰਾ।

**بی ساختگی ਬੇਸਾਖ਼ਤਗੀ** : ਸੈਹਜਸੁਭਾਵਕਤਾ, ਆਪਮੁਹਾਰਾਪਣ।

**بی سخن ਬੇਸੁਖ਼ਨ, بی شبہ ਬੇ ਸ਼ੁਬਾ, بی شائبہ ਬੇ ਸ਼ਾਇਬਾ** : ਬਿਨਾ-ਸ਼ੱਕ ਦੇ; ਯਕੀਨੀ ਤੌਰ ਤੇ।

**بی سر ਬੇ-ਸਰ** : ਬਿਨਾ ਸਿਰ ਦੇ; ਬੇਮਿਸਾਲ, ਅੱਦੁਤੀ।

**بی سروپا ਬੇ-ਸਰ-ਉ-ਪਾ** : ਬਿਨਾ ਕਿਸੇ ਵਿਓਂਤ ਦੇ, ਗ਼ਲਤ।

**بی سروسامان ਬੇ-ਸਰ-ਉ-ਸਾਮਾਨ** : ਮਾਲ ਧਨ-ਰੈਹਤ, ਕੰਗਾਲ; ਨਿਰਬਲ।

**بی سکہ ਬੇ ਸਿੱਕਾ** : ਬੇਕਦਰ; ਤੁੱਛ, ਮਮੂਲੀ।

**بی سلیقہ ਬੇ ਸਲੀਕਾ** : ਨਾਤਜਰਬਾਕਾਰ, ਅਨਾੜੀ, ਕੁੱਚਜਾ।

**بی شرم ਬੇਸ਼ਰਮ** : ਨਿੱਲਜ।

**بی شعور ਬੇਸ਼ੁਊਰ** : ਮੂਰਖ, ਬੇਹੋਸ਼; ਬੇਦਿਮਾਗ਼; ਕੁੱਚਜਾ।

**بی شمار ਬੇਸ਼ੁਮਾਰ** : ਅਣਗਿਣਤ, ਬੌਹਤ, ਬੇਅੰਤ।

**بی طاقت ਬੇਤਾਕਤ** : ਨਿਰਬਲ।

**بی طاقتی ਬੇਤਾਕਤੀ** : ਨਿਰਬਲਤਾ।

**بی طراوت ਬੇਤ਼ਰਾਵਤ** : ਕੁਮਲਾਇਆ ਹੋਇਆ, ਮੁਰਝਾਇਆ ਹੋਇਆ, ਸੁੱਕਾ, ਖੁਸ਼ਕ।

**بی طلب ਬੇਤ਼ਲਬ** : ਅਣਮੰਗਿਆ, ਅਣਇੱਛਤ।

**بی ضابطہ ਬੇਜ਼ਾਬਿਤਾ** : ਵਿਧੀ-ਵਿਰੁਧ, ਕ੍ਰਮ-ਹੀਣ।

**بی ضبط وربط ਬੇਜ਼ਬਤ-ਉ-ਰਬਤ** : ਬਿਨਾ ਕ੍ਰਮ ਦੇ।

**بی ظرف ਬੇਜ਼ਰਫ਼** : ਥੋੜ੍ਹ-ਵਿਤਾ।

**بی عقل ਬੇਅਕਲ** : ਮੂਰਖ, ਮੂੜ੍ਹ।

**بی غایت ਬੇਗ਼ਾਯਤ** : ਬੇਸ਼ੁਮਾਰ, ਬੇਹੱਦ, ਬੌਹਤ ਜ਼ਿਆਦਾ।

**بی غرض ਬੇਗਰਜ਼** : ਬੇਪਰਵਾਹ; ਬੇਮੁਥਾਜ, ਅਜ਼ਾਦ।

**بی غم ਬੇਗ਼ਮ** : ਬੇਫ਼ਿਕਰ, ਨਿਸ਼ਚਿੰਤ।

**بی غیرت ਬੇਗ਼ੈਰਤ** : ਬੇਅਣਖ, ਬੇਸ਼ਰਮ।

**بی فائدہ ਬੇਫ਼ਾਇਦਾ** : ਨਿਸਫਲ, ਪਰਭਾਵਹੀਣ, ਫ਼ਜ਼ੂਲ।

**بی فرمان ਬੇਫ਼ਰਮਾਨ** : ਜੋ ਕਿਸੇ ਦੇ ਹੁਕਮ ਵਿਚ ਨਾ ਹੋਵੇ, ਅਜ਼ਾਦ।

**بی فکر ਬੇਫ਼ਿਕਰ** : ਨਿਸ਼ਚਿੰਤ, ਬੇਪਰਵਾਹ।

**بی قدر ਬੇਕਦਰ** : ਕਦਰ ਕੀਮਤ-ਰੈਹਤ; ਜਿਸ ਦਾ ਕੋਈ ਮੁੱਲ ਨਾ ਹੋਵੇ, ਬਿਨਾ ਕਿਸੇ

ਸਵੇਰ।

**بی‌گناہ** ***ਬੇਗੁਨਾਹ*** : ਨਿਰਦੋਸ਼, ਬੇਕਸੂਰ।

**بی‌مایہ** ***ਬੇਮਾਯਾ*** : ਨਿਰਧਨ, ਗ਼ਰੀਬ।

**بی‌مثال** ***ਬੇਮਿਸਾਲ*** : ਅਨੂਪਮ, ਅਦੁਤੀ।

**بی‌محابا** ***ਬੇਮੁਹਾਬਾ*** : ਬੇਧੜਕ, ਬੇਖਟਕ।

**بی‌محل** ***ਬੇਮਹਲ*** : ਅਸੰਗਤ, ਅਨੁਚਿਤ।

**بی‌مر** ***ਬੇਮਰ*** : ਬੇਸ਼ੁਮਾਰ, ਅਣਗਿਣਤ।

**بی‌مروت** ***ਬੇਮੁਰੱਵਤ*** : ਬੇਲਿਹਾਜ਼, ਤੋਤਾ ਚਸ਼ਮ, ਸੁਆਰਥੀ, ਬੇਦਰਦ, ਜ਼ਾਲਮ।

**بی‌معنی** ***ਬੇ-ਮਾਅਨਾ*** : ਬਿਨਾ ਕਿਸੇ ਅਰਥ ਦੇ, ਨਿਰਾਰਥ; ਫ਼ਜ਼ੂਲ, ਨਿਸ਼ਫਲ।

**بی‌معین** ***ਬੇ-ਮੁਅੱਈਯਨ*** : ਅਨਿਸ਼ਚਤ, ਅਸੀਮ।

**بی‌مغز** ***ਬੇ-ਮਗ਼ਜ਼*** : ਬੇਸਮਝ, ਬੇਵਕੂਫ਼, ਖ਼ਾਲੀ, ਖੋਖਲਾ।

**بی‌مقدار** ***ਬੇ-ਮਿਕਦਾਰ*** : ਤੁਛ, ਨਦਾਰ, ਸਮਰੱਥਾਹੀਣ।

**بی‌منت** ***ਬੇ-ਮਿੰਨਤ*** : ਬਿਨਾ ਮੰਗਿਆ।

**بی‌موجب** ***ਬੇ-ਮੂਜਿਬ*** : ਬਿਨਾ ਕਿਸੇ ਕਾਰਨ ਦੇ।

**بی‌موسم** ***ਬੇ ਮੌਸਿਮ*** : ਬੇਰੁੱਤਾ।

**بی‌میلی** ***ਬੇਮੈਲੀ*** : ਬੇਦਿਲੀ, ਅਰੁਚੀ।

**بی‌نام‌ونشان** ***ਬੇਨਾਮ -ਉ-ਨਿਸ਼ਾਨ*** : ਬਿਨਾ ਕਿਸੇ ਥੌਹਪਤੇ ਦੇ, ਗੁਮਨਾਮ।

**بی‌نامی** ***ਬੇਨਾਮੀ***: ਗੁਮਨਾਮੀ, ਗੁਪਤ।

**بی‌نشان** ***ਬੇਨਿਸ਼ਾਨ*** : ਬਿਨਾ ਕਿਸੇ ਪਤੇ ਦੇ।

**بی‌نظیر** ***ਬੇਨਜ਼ੀਰ*** : ਅਦੁੱਤੀ, ਲਸਾਨੀ।

**بی‌نماز** ***ਬੇਨਮਾਜ਼*** : ਹੇਜ਼ ਵਾਲੀ ਔਰਤ, ਉਹ ਔਰਤ ਜਿਸ ਨੂੰ ਮਾਹਵਾਰੀ ਆਈ ਹੋਵੇ (ਉਹ ਨਮਾਜ਼ ਨਹੀਂ ਪੜ੍ਹ ਸਕਦੀ)।

**بی‌نمازی** ***ਬੇਨਮਾਜ਼ੀ*** : ਮਾਹਵਾਰੀ, ਹੇਜ਼।

**بی‌نمک** ***ਬੇਨਮਕ*** : ਬੇਸੁਆਦ, ਬੇਵਫ਼ਾ, ਅਲੂਣਾ, ਫਿੱਕਾ।

ਸਤਕਾਰ ਦੇ।

**بی‌قدری** ***ਬੇਕ਼ਦਰੀ*** : ਅਪਮਾਨ, ਅਸਤਕਾਰ।

**بی‌قرار** ***ਬੇਕ਼ਰਾਰ*** : ਪਰੇਸ਼ਾਨ, ਅਸ਼ਾਂਤ।

**بی‌قراری** ***ਬੇਕ਼ਰਾਰੀ*** : ਪਰੇਸ਼ਾਨੀ, ਅਸ਼ਾਂਤੀ।

**بی‌قرین** ***ਬੇਕ਼ਰੀਨ*** : ਬੇਨਜ਼ੀਰ, ਬੇਮਿਸਾਲ, ਅਦੁੱਤੀ।

**بی‌قرینہ** ***ਬੇਕ਼ਰੀਨਾ*** : ਬੇਢੰਗਾ, ਬੇਤਰਤੀਬਾ।

**بی‌قرینگی** ***ਬੇਕ਼ਰੀਨਗੀ*** : ਅਦੁੱਤੀਪਣ, ਅਨੂਪਮਤਾ।

**بی‌قصور** ***ਬੇਕ਼ਸੂਰ*** : ਨਿਰਦੋਸ਼।

**بی‌قیل** ***ਬੇਕ਼ੀਲ*** : ਬਿਨਾ ਗੱਲਬਾਤ; ਬੇਸ਼ੱਕ।

**بی‌قیل‌وقال** ***ਬੇਕ਼ੀਲ-ਉ-ਕ਼ਾਲ*** : ਬੇਸ਼ੱਕ, ਨਿਰਸੰਦੇਹ।

**بی‌قیمت** ***ਬੇਕ਼ੀਮਤ*** : ਤੁੱਛ; ਮਮੂਲੀ।

**بی‌کار** ***ਬੇਕਾਰ*** : ਵੇਹਲਾ; ਬੇਰੋਜ਼ਗਾਰ; ਨਿਕੰਮਾ, ਫ਼ਜ਼ੂਲ, ਰੱਦੀ; ਸੁਸਤ, ਢਿੱਲਾ।

**بی‌کاری** ***ਬੇਕਾਰੀ*** : ਬੇਰੋਜ਼ਗਾਰੀ, ਵੇਹਲਾਪਣ।

**بی‌کام** ***ਬੇਕਾਮ*** : ਨਿਰਾਸ਼, ਜਿਸ ਦਾ ਮੰਤਵ ਪੂਰਾ ਨਾ ਹੋਵੇ; ਨਾ ਮੁਰਾਦ।

**بی‌کران** ***ਬੇਕਿਰਾਨ***: ਅੰਤਹੀਣ, ਅਸੀਮ।

**بی‌کس** ***ਬੇਕਸ*** : ਲਚਾਰ, ਮਜਬੂਰ; ਨਿਆਸਰਾ।

**بی‌کم‌وکاست** ***ਬੇਕਮ-ਉ-ਕਾਸਤ*** : ਬਿਨਾ ਵਾਧ ਘਾਟ ਦੇ; ਠੀਕ ਠੀਕ; ਸੱਚ ਸੱਚ; ਬਿਨਾ ਕਿਸੇ ਸੰਕੋਚ ਦੇ।

**بی‌کوئی** ***ਬੇਕੂਈ*** : ਨਿਰਧਨਤਾ, ਗ਼ਰੀਬੀ; ਮੁਸਾਫਰੀ।

**بی‌گار** ***ਬੇਗਾਰ*** : ਬਿਨਾ ਉਜਰਤ ਕੰਮ ਲੈਣਾ, ਵਗਾਰ।

**بی‌گاہ** ***ਬੇਗਾਹ***, **بی‌گاہان** ***ਬੇਗਾਹਾਨ*** : ਕੁਵੇਲਾ; ਰਾਤ ਦਾ ਵੇਲਾ।

**بی‌گاہ‌وگاہ** ***ਬੇਗਾਹ-ਉ-ਗਾਹ*** : ਸ਼ਾਮ

**بی‌هوده** ***ਬੇਹੂਦਾ*** : ਫ਼ਜ਼ੂਲ; ਝੂਠ; ਗ਼ਲਤ, ਨਾਹਕ।

**بی‌ہوش** ***ਬੇਹੋਸ਼*** : ਹੋਸ਼-ਰੈਹਤ, ਬੇਸੁਰਤ; ਮਸਤ; ਪਰੇਸ਼ਾਨ, ਪਾਗਲ।

**بی‌ہوشی** ***ਬੇਹੋਸ਼ੀ*** : ਗ਼ਸ਼ੀ, ਮਸਤੀ, ਪਾਗਲਪਣ, ਦੀਵਾਨਾਪਣ।

**بی‌یارومددگار** ***ਬੇ-ਯਾਰ-ਉ-ਮਦਦਗਾਰ*** : ਬਿਨਾ ਕਿਸੇ ਦੋਸਤ ਮਿੱਤਰ ਦੇ, ਨਿਰਾਸਰਾ, ਲਚਾਰ, ਮਜਬੂਰ।

**بیابان** ***ਬਿਯਾਬਾਨ*** : ਜੰਗਲ, ਉਜਾੜ, ਵੀਰਾਨਾ।

**بیابان‌باش** ***ਬੀਯਾਬਾਨ-ਬਾਸ਼*** : ਜੰਗਲ ਵਿਚ ਰੈਹਣ ਵਾਲਾ, ਜੰਗਲੀ, ਜਾਂਗਲੀ।

**بیابان‌قدس** ***ਬੀਯਾਬਾਨ-ਏ-ਕੁਦਸ*** : ਬੈਤੁਲਮੁਕੱਦਸ ਦੇ ਆਲੇ-ਦੁਆਲੇ ਦਾ ਮੈਦਾਨ।

**بیابان‌مرگ** ***ਬਿਯਾਬਾਨ-ਮਰਗ*** : ***ਜੋ ਜੰਗਲ ਵਿਚ ਮਰ ਜਾਵੇ ਪਰ ਕਿਸੇ ਨੂੰ ਪਤਾ ਨਾ ਲੱਗੇ।***

**بیابان‌نورد** ***ਬਿਯਾਬਾਨ-ਨਵਰਦ*** : ਜੰਗਲ ਵਿਚ ਰੈਹਣ ਜਾਂ ਫਿਰਨ ਵਾਲਾ।

**بیابان‌نشین** ***ਬਿਯਾਬਾਨ ਨਸ਼ੀਨ*** : ਜਾਂਗਲੀ।

**بیابانی** ***ਬਿਯਾਬਾਨੀ*** : ਬੀਆਬਾਨ ਨਾਲ ਸਬੰਧਤ।

**بیاستو** ***ਬਿਯਾਸਤੂ*** : ਮੂੰਹ ਦੀ ਦੁਰਗੰਧ, ਉਬਾਕ, ਉਬਾਸੀ।

**بیاض** ***ਬਯਾਜ਼*** : ਸਫ਼ੈਦੀ, ਸਾਦਾ ਕਾਗਜ਼ ਜਿਸ ਉਤੇ ਕੁਝ ਨਾ ਲਿਖਿਆ ਹੋਵੇ, ਕੋਰਾ ਕਾਗਜ਼, ਕੋਰੀ ਕਾਪੀ ਜਾਂ ਰਜਿਸਟਰ, ਨੋਟ ਬੁੱਕ ਜਿਸ ਵਿਚ ਸ਼ੇਅਰ ਲਿਖਦੇ ਹਨ।

**بیاض‌تیغ** ***ਬਯਾਜ਼-ਏ-ਤੇਗ*** : ਤਲਵਾਰ ਦੀ ਚਮਕ।

**بیاض‌خر** ***ਬਯਾਜ਼-ਏ-ਖ਼ਰ*** : ਸੂਰਜ ਦੀ ਕਿਰਨ; ਦਿਨ।

**بیاضی** ***ਬਯਾਜ਼ੀ*** : ਅਲੰਕਾਰਮਈ ਕਵਿਤਾ।

**بی‌نمکی** ***ਬੇਨਮਕੀ*** : ਬੇਵਫ਼ਾਈ, ਨਾਸ਼ੁਕਰਾਪਣ।

**بی‌ننگ** ***ਬੇਨੰਗ***, **بی‌ننگوناموس** ***ਬੇਨੰਗ-ਉ-ਨਾਮੂਸ*** : ਬੇਸ਼ਰਮ, ਬੇਗ਼ੈਰਤ, ਬਿਨਾ ਕਿਸੇ ਮਾਣ-ਸਤਕਾਰ ਦੇ।

**بی‌نوا** ***ਬੇਨਵਾ*** : ਬਿਨਾ ਘਰਘਾਟ ਦੇ, ਜਿਸ ਦੀ ਕੋਈ ਸੁਣੇ ਨਾ, ਫ਼ਕੀਰ, ਦਰਵੇਸ਼।

**بی‌نیاز** ***ਬੇ-ਨਿਯਾਜ਼*** : ਜਿਸ ਨੂੰ ਕੋਈ ਲੋੜ ਜਾਂ ਜ਼ਰੂਰਤ ਨਾ ਹੋਵੇ।

**بی‌نیازی** ***ਬੇ-ਨਿਯਾਜ਼ੀ*** : ਖੁਸ਼ਬਖ਼ਤੀ, ਅਜ਼ਾਦੀ, ਬੇਮੁਥਾਜੀ।

**بی‌وارث** ***ਬੇਵਾਰਿਸ*** : ਵਾਰਸਹੀਣ, ਜਿਸ ਦਾ ਵਾਲੀ ਵਾਰਸ ਕੋਈ ਨਾ ਹੋਵੇ।

**بی‌واسطه** ***ਬੇਵਾਸਤਾ*** : ਬਿਨਾ ਕਿਸੇ ਕਾਰਨ, ਬਿਨਾ ਸਾਧਨ।

**بی‌وجود** ***ਬੇ-ਵੁਜੂਦ*** : ਹੋਂਦ-ਰੈਹਤ, ਤੁੱਛ, ਮਮੂਲੀ, ਕਮੀਨਾ।

**بی‌وطن** ***ਬੇਵਤਨ*** : ਬੇਘਰਾ, ਦੇਸੋਂ ਕੱਢਿਆ ਹੋਇਆ।

**بی‌وطنی** ***ਬੇਵਤਨੀ*** : ਦੇਸ਼ਨਿਕਾਲਾ।

**بی‌وفا** ***ਬੇਵਫ਼ਾ*** : ਬਚਨ ਪੂਰਾ ਨਾ ਕਰਨ ਵਾਲਾ, ਨਾ-ਸ਼ੁਕਰਾ, ਅਕਿਰਤਘਣ; ਚੰਚਲ, ਅਸਥਿਰ; ਕਪਟੀ।

**بی‌وفائی** ***ਬੇਵਫ਼ਾਈ*** : ਚੰਚਲਤਾ, ਅਸਥਿਰਤਾ, ਕਪਟਤਾ, ਦਗ਼ਾ।

**بی‌وقت** ***ਬੇਵਕਤ*** : ਕੁਵੇਲਾ, ਕੁਰੁੱਤ, ਕੁਵੇਲੇ ਆਉਣ ਵਾਲਾ।

**بی‌هراس** ***ਬੇ-ਹਿਰਾਸ*** : ਨਿਡਰ, ਹੌਸਲੇ ਵਾਲਾ, ਹੋਸ਼ ਕਾਇਮ ਰੱਖਣ ਵਾਲਾ।

**بی‌همال** ***ਬੇ-ਹਿਮਾਲ*** : ਬੇਨਜ਼ੀਰ, ਬੇਮਿਸਾਲ, ਅਦੁੱਤੀ।

**بی‌همت** ***ਬੇ-ਹਿੰਮਤ*** : ਸਾਹਸਹੀਣ, ਡਰਾਕਲ, ਬੁਜ਼ਦਿਲ।

**بی‌همتا** ***ਬੇਹਮਤਾ*** : ਬੇਮਿਸਾਲ, ਲਸਾਨੀ।

**بی‌هودگی** ***ਬੇਹੂਦਗੀ*** : ਬੇਵਕੂਫ਼ੀ, ਮੂਰਖਤਾ।

**بیان** ***ਬਯਾਨ*** : ਪਰਗਟ ਕਰਨਾ, ਖੋਲ੍ਹ ਕੇ ਗੱਲ ਕਰਨਾ; ਵਿਸ਼ਲੇਸ਼ਣ , ਐਲਾਨ, ਸਪਸ਼ਟਤਾ; ਸਾਫ਼, ਰੌਸ਼ਨ, ਪਰਤਖ; ਗੱਲਬਾਤ, ਵਾਰਤਾਲਾਪ।

**بیت** ***ਬੈਤ*** : ਘਰ, ਮਕਾਨ, ਹਵੇਲੀ, (ਇਸ ਦਾ ਬੌਹਵਚਨ ਬਯੂਤ ਹੈ), ਸ਼ੇਅਰ (ਇਸ ਦਾ ਬੌਹਵਚਨ ਅਬਯਾਤ ਹੈ)।

**بیت اقصی** ***ਬੈਤ-ਏ-ਅਕ਼ਸਾ*** : ਦੂਰ ਦਾ ਘਰ, ਬੈਤੁਲਮੁਕੱਦਸ ਨੂੰ ਕੌਂਹਦੇ ਹਨ, ਕਿਉਂਕਿ ਮੱਕੇ ਦੇ ਲੋਕਾਂ ਲਈ ਏਹ ਸਭ ਤੋਂ ਦੂਰ ਦੀ ਮਸਜਦ ਹੈ।

**بیت الحرام** ***ਬੈਤੁਲਹਰਾਮ*** : ਸਤਕਾਰ ਦਾ ਘਰ।

**بیت الحزن** ***ਬੈਤੁਲਹੁਜ਼ਨ*** : ਸੋਗ ਦਾ ਘਰ, ਦੁੱਖਾਂ ਦਾ ਘਰ, ਗ਼ਰੀਬਾਂ ਦਾ ਘਰ; ਓਹ ਘਰ ਜਿਸ ਵਿਚ ਹਜ਼ਰਤ ਯਾਕੂਬ ਨੇ ਆਪਣੇ ਲਾਡਲੇ ਪੁੱਤਰ ਯੂਸੁਫ਼ ਦੀ ਜੁਦਾਈ ਵਿਚ ਦੁੱਖ-ਬਿਰਹਾ ਦੇ ਦਿਨ ਕੱਟੇ।

**بیت الخلا** ***ਬੈਤੁਲਖ਼ਲਾ***,
**بیت الفراغ** ***ਬੇਤੁਲ- ਫ਼ਰਾਗ਼*** : ਪਖ਼ਾਨਾ, ਫਲੱਸ਼, ਟੱਟੀ ਖ਼ਾਨਾ, ਹਾਜਤ ਤੋਂ ਫ਼ਾਰਗ ਹੋਣ ਦੀ ਜਗ੍ਹਾ।

**بیت الدعا** ***ਬੈਤੁੱਦੁਆ*** : ਪਰਾਰਥਨਾ ਦਾ ਘਰ।

**بیت الدوا** ***ਬੈਤੁੱਦਵਾ*** : ਦਵਾ ਦਾ ਘਰ, ਸ਼ਿਫ਼ਾਖ਼ਾਨਾ, ਹਸਪਤਾਲ।

**بیت الشرر** ***ਬੈਤੁੱਸ਼ਰਰ*** : ਅੱਗ ਦਾ ਘਰ, ਦੋਜ਼ਖ਼, ਨਰਕ।

**بیت الشرف** ***ਬੇਤੁਸ਼ੱਰਫ਼*** : ਮਾਣ-ਸਤਕਾਰ ਦਾ ਘਰ, ਨਜੂਮੀਆਂ ਦੀ ਪਰਭਾਸ਼ਾ ਵਿਚ ਓਹ ਰਾਸ਼ੀ (ਬੁਰਜ) ਜਿਸ ਵਿਚ ਸੱਤ-ਸਤਾਰਿਆਂ ਵਿਚੋਂ ਕਿਸੇ ਇਕ ਨੂੰ ਸ਼ੱਰਫ਼ ਤੇ ਵਡਿਆਈ ਪਰਾਪਤ ਹੋਵੇ।

**بیت الشرف** ***ਬੇਤੁਸ਼ੱਰਫ਼*** : ਬੁੱਤਾਂ ਦਾ ਘਰ, ਬੁੱਤ-ਖ਼ਾਨਾ।

**بیت العتیق** ***ਬੈਤੁਲਅਤੀਕ਼*** : ਪੁਰਾਣਾ ਘਰ, ਕਾਅਬਾ ਜੋ ਸਭ ਤੋਂ ਪੁਰਾਣਾ ਪੂਜਾ-ਸਥਾਨ ਹੈ, ਪੈਹਲਾਂ ਪੈਹਲ ਇਸ ਨੂੰ ਆਦਮ ਨੇ ਬਣਾਇਆ, ਫਿਰ ਹਜ਼ਰਤ ਇਬਰਾਹੀਮ ਨੇ ਇਸ ਦੀ ਉਸਾਰੀ ਕੀਤੀ; 'ਅਤੀਕ' ਦੇ ਅਰਥ ਸਤਕਾਰਯੋਗ ਵੀ ਹਨ, ਇਸ ਲਈ ਮਾਣ-ਸਤਕਾਰ ਵਾਲਾ ਘਰ ਵੀ ਹੋਏ।

**بیت العروس** ***ਬੈਤੁਲਉਰੂਸ*** : ਦੁਲਹਨ ਦਾ ਘਰ, ਓਹ ਮਕਾਨ ਜੋ ਸਜ-ਵਿਆਹੀ ਲਈ ਸਜਾਇਆ ਜਾਵੇ।

**بیت الغزل** ***ਬੈਤੁਲਗ਼ਜ਼ਲ*** : ਚੁਣਿਆ, ਛਾਂਟਿਆ ਹੋਇਆ ਸ਼ੇਅਰ, ਗ਼ਜ਼ਲ ਦਾ ਸਭ ਤੋਂ ਚੰਗਾ ਸ਼ੇਅਰ ਜਿਸ ਨੂੰ ਮੀਰ-ਸ਼ੇਅਰ ਵੀ ਕੌਂਹਦੇ ਹਨ।

**بیت الله** ***ਬੈਤੁੱਲਾਹ*** : ਮੱਕਾ ਸ਼ਰੀਫ਼, ਕਾਅਬਾ।

**بیت المال** ***ਬੈਤੁਲਮਾਲ***,
**بیت الماموا** ***ਬੈਤੁਲਮਾਮੂਲ*** : ਸਰਕਾਰ ਦਾ ਖ਼ਜ਼ਾਨਾ, ਓਹ ਮਕਾਨ ਜਿਸ ਵਿਚ ਲੁਟ ਮਾਰ ਦਾ ਮਾਲ ਤੇ ਲਵਾਰਸਾਂ ਦਾ ਮਾਲ ਰਖਿਆ ਜਾਵੇ।

**بیت المعمور** ***ਬੇਤੁਲ ਮਾਅਮੂਰ*** : ਅਬਾਦ ਘਰ; ਕੌਂਹਦੇ ਹਨ ਕਿ ਚੌਥੇ ਅਸਮਾਨ ਤੇ ਕਾਅਬੇ ਦੇ ਸਾਮ੍ਹਣੇ ਇਕ ਮਸਜਦ ਹੈ ਜੋ ਫ਼ਰਿਸ਼ਤਿਆਂ ਨਾਲ ਅਬਾਦ ਤੇ ਭਰੀ ਪਈ ਹੈ।

**بیت المقدس** ***ਬੈਤੁਲ ਮੁਕਦੱਸ*** : ਮੁਲਕ ਸ਼ਾਮ (ਸੀਰੀਆ) ਦੀ ਇਕ ਮਸਜਦ ਦਾ ਨਾਮ ਜਿਸ ਦੀ ਨੀਂਹ ਹਜ਼ਰਤ ਦਾਊਦ ਨੇ ਰਖੀ ਸੀ ਤੇ ਉਸ ਨੂੰ ਉਸ ਦੇ ਪੁਤਰ ਹਜ਼ਰਤ ਸੁਲੇਮਾਨ ਨੇ ਮੁਕੰਮਲ ਕੀਤਾ ਸੀ, ਯਹੂਦੀ ਤੇ ਈਸਾਈ ਉਸ ਮਸਜਦ ਵਲ ਮੂੰਹ ਕਰਕੇ ਪਰਾਰਥਨਾ ਕਰਦੇ ਹਨ, ਪੈਹਲਾਂ ਮੁਸਲਮਾਨ ਵੀ ਇਸ ਪਾਸੇ ਮੂੰਹ ਕਰਕੇ ਨਮਾਜ਼ ਪੜ੍ਹਦੇ ਸਨ (ਓਹਨਾਂ ਦਾ ਕਿਬਲਾ ਵੀ ਏਹ ਹੀ ਸੀ)। ਬਖ਼ਤ ਨਸਰ ਬਾਦਸ਼ਾਹ ਨੇ ੬੦੦ ਪੂ. ਈ. ਵਿਚ ਇਸ ਨੂੰ ਤਬਾਹ ਕਰ ਦਿਤਾ ਤੇ ਹੀਰੇ ਜਵਾਹਰ ਲਾਹ ਲਏ; ਪੈਹਲੀ ਸਦੀ ਹਿਜਰੀ ਵਿਚ ਫੇਰ ਹਜ਼ਰਤ ਫ਼ਾਰੂਕ ਨੇ ਇਸ ਦੀ ਉਸਾਰੀ ਕੀਤੀ; ਏਹ ਸਥਾਨ ਈਸਾਈਆਂ, ਯਹੂਦੀਆਂ ਤੇ ਮੁਸਲਮਾਨਾਂ ਲਈ ਇਕ ਸਮਾਨ ਪਵਿੱਤਰ ਤੇ ਮੁਕੱਦਸ ਹੈ।

**بیت‌عیسیٰ** ***ਬੈਤ-ਏ-ਈਸਾ*** : ਚੌਥਾ ਅਸਮਾਨ, ਜੋ ਈਸਾ ਦਾ ਘਰ ਹੈ।

**بیجاد** ***ਬੇਜਾਦ,*** **بیجادہ** ***ਬੇਜਾਦਾ*** : ਇਕ ਪਰਕਾਰ ਦੇ ਘੱਟ ਕੀਮਤ ਵਾਲੇ ਯਾਕੂਤ ਨੂੰ ਕੈਂਹਦੇ ਹਨ, ਲਾਲ ਜਾਂ ਪੀਲੇ ਰੰਗ ਦੇ ਜਵਾਹਰ।

**بیجادہ‌آب** ***ਬੇਜਾਦਾ-ਆਬ*** : ਲਾਲ ਜਾਂ ਪੀਲੇ ਰੰਗ ਦੀ ਸ਼ਰਾਬ।

**بیجادہ‌گوں** ***ਬੇਜਾਦਾ-ਗੂੰ*** : ਲਹੂ ਨਾਲ ਲਿਬੱੜੀ ਤਲਵਾਰ।

**بیجادہ‌مذاب** ***ਬੇਜਾਦਾ-ਮੁਜ਼ਾਬ*** : ਖ਼ੂਨ, ਲਹੂ, ਸੁਰਖ਼ ਜਾਂ ਜਾਅਫ਼ਰਾਨੀ ਸ਼ਰਾਬ।

**بیخ** ***ਬੇਖ਼*** : ਜੜ, ਮੂਲ, ਅਸਲ, ਨੀਂਹ।

**بیخ‌ازبن‌آوردن** ***ਬੇਖ਼ ਅਜ਼ ਬੁਨ ਬਰਆਵਰਦਨ,*** **بیخ‌برکندن** ***ਬੇਖ਼ ਬਰ ਕੰਦਨ*** : ਜੜੋਂ ਪੁਟ ਮਾਰਨਾ, ਤਬਾਹ ਬਰਬਾਦ ਕਰ ਦੇਣਾ।

**بیخ‌افگن** ***ਬੇਖ਼ ਅਫ਼ਗਨ*** : ਦਰਖ਼ਤ ਪੁਟੱਣ ਵਾਲਾ।

**بیخ‌پشم** ***ਬੇਖ਼ ਪਸ਼ਮ*** : ਦੁੰਬੇ ਦਾ ਮਾਸ।

**بیخ‌زدن** ***ਬੇਖ਼ ਜ਼ਦਨ*** : ਜੜ ਕਾਇਮ ਕਰਨਾ।

**بیخ‌کردن** ***ਬੇਖ਼ ਕਰਦਨ*** : ਜੜ ਫੈਲਾਉਣਾ।

**بیخ‌کن** ***ਬੇਖ਼-ਕਨ*** : ਜੜਾਂ ਪੁਟਣ ਵਾਲਾ, ਆਕਰਮਣਕਾਰੀ।

**بیخ‌کنی** ***ਬੇਖ਼ਕਨੀ*** : ਤਬਾਹੀ, ਬਰਬਾਦੀ।

**بید** ***ਬੇਦ*** : ਬੈਂਤ ਦਾ ਰੁਖ; ਬੇਫ਼ਾਇਦਾ, ਬੇਹੂਦਾ, ਫਜ਼ੂਲ, ਚੇਤਨਾ, ਸਾਵਧਾਨੀ; ਕਾਗਜ਼ ਜਾਂ ਕਪੜੇ ਦਾ ਕੀੜਾ, ਉੱਲੀ, ਸਿਓਂਕ।

**بیدبرگ** ***ਬੇਦ-ਬਰਗ*** : ਬੈਂਤ ਦੀ ਪੱਤੀ; ਇਕ ਪਰਕਾਰ ਦੀ ਬਰਛੀ ਦੀ ਅਣੀ ਜੋ ਬੈਂਤ ਦੇ ਪੱਤੇ ਵਰਗੀ ਹੁੰਦੀ ਹੈ।

**بیدِخام** ***ਬੇਦ-ਏ-ਖ਼ਾਮ*** : ਹਰੀ ਟਾਹਣੀ, ਕੱਚਾ ਚੰਦਨ।

**بیدِسرخ** ***ਬੇਦ-ਏ-ਸਰਖ਼*** : ਬੈਂਤ ਦੀ ਇਕ ਕਿਸਮ।

**بیدمال** ***ਬੇਦਮਾਲ*** : ਬੈਂਤ ਜਾਂ ਕਿਸੇ ਹੋਰ ਲਕੜੀ ਨਾਲ ਸ਼ੀਸ਼ੇ ਜਾਂ ਤਲਵਾਰ ਤੋਂ ਜੰਗਾਲ ਦੂਰ ਕਰਨਾ, ਬੈਂਤ ਦੀ ਲਕੜੀ ਜਿਸ ਨਾਲ ਹਥਿਆਰਾਂ ਤੋਂ ਜੰਗਾਲ ਲਾਹੁੰਦੇ ਹਨ।

**بیدِمجنوں** ***ਬੇਦ-ਏ-ਮਜਨੂਨ,*** **بیدِلرزان** ***ਬੇਦ-ਏ-ਲਰਜ਼ਾਨ*** : ਇਕ ਪਰਕਾਰ ਦਾ ਬੈਂਤ ਜਿਸ ਦੀਆਂ ਟਾਹਣੀਆਂ ਝੁਕੀਆਂ ਹੁੰਦੀਆਂ ਹਨ, ਕਵੀ ਇਸ ਨੂੰ ਮਜਨੂੰ (ਮਜਨੂਨ ਦਾ ਪੰਜਾਬੀ ਵਿਚ ਪਰਚਲਤ ਰੂਪ) ਨਾਲ ਉਪਮਾ ਦਿੰਦੇ ਹਨ ਕਿਉਂਕਿ ਮਜਨੂੰ ਦਾ ਸਰੀਰ ਇਸ਼ਕ ਦੇ ਕਾਰਨ ਕਮਜ਼ੋਰ ਹੋ ਕੇ ਝੁਕ ਗਿਆ ਸੀ।

**بیداد** ***ਬੇਦਾਦ*** : ਜ਼ੁਲਮ, ਅਨਿਆਂ।

**بیدادپیشہ** ***ਬੇਦਾਦ-ਪੇਸ਼ਾ,*** **بیدادگر** ***ਬੇਦਾਦਗਰ*** : ਅਨਿਆਈ, ਜ਼ੁਲਮ ਕਰਨ ਵਾਲਾ, ਅਤਿਆਚਾਰੀ।

**بیدادگری** ***ਬੇਦਾਦਗਰੀ*** : ਜ਼ੁਲਮ, ਅਨਿਆਂ।

**بیدار** ***ਬੇਦਾਰ*** : ਜਾਗਦਾ ਹੋਇਆ, ਹੁਸ਼ਿਆਰ, ਸਾਵਧਾਨ।

**بیداربخت** ***ਬੇਦਾਰ-ਬਖ਼ਤ*** : ਚੰਗੇ ਭਾਗਾਂ ਵਾਲਾ।

**بیدارخاطر** ***ਬੇਦਾਰ-ਖ਼ਾਤਿਰ*** : ਹੁਸ਼ਿਆਰ।

**بیداردل** ***ਬੇਦਾਰ-ਦਿਲ*** : ਸਾਵਧਾਨ, ਸੁਚੇਤ।

**بیدارمغز** ***ਬੇਦਾਰ-ਮਗ਼ਜ਼,*** **بیدارہوش** ***ਬੇਦਾਰ-ਹੋਸ਼*** : ਚੇਤੰਨ, ਸਿਆਣਾ, ਜਾਗਰੂਕ।

**بیداری** ***ਬੇਦਾਰੀ*** : ਹੁਸ਼ਿਆਰੀ, ਜਾਗਰਤੀ।

**بیدپا** ***ਬੇਦਪਾ*** : ਹਿੰਦੁਸਤਾਨ ਦੇ ਇਕ ਪਰਸਿੱਧ ਵਿਦਵਾਨ ਦਾ ਨਾਮ, ਜੋ ਰਾਜਾ ਰਾਏ ਦਾਬਸ਼ਲੀਮ ਨੂੰ ਸਿਖਿਆਦਾਇਕ ਬਚਨ ਸੁਣਾਉਂਦਾ ਹੁੰਦਾ ਸੀ 'ਪੰਚ ਤੰਤਰ' ਵਿਚ ਉਸ ਦੀਆਂ ਬੌਹਤ ਸਾਰੀਆਂ ਸਿਖਿਆਦਾਇਕ ਗੱਲਾਂ ਸੁਰੱਖਿਅਤ ਹਨ।

**بیرزو** ***ਬੀਰਜ਼ੂ,*** **بیرزہ** ***ਬੀਰਜ਼ਾ,*** **بیرزی** ***ਬੀਰਜ਼ੀ*** : ਇਕ ਪਰਕਾਰ ਦੀ ਗੂੰਦ

ਹੈ ਜਿਸ ਦੀ ਤਾਸੀਰ ਗਰਮ ਖੁਸ਼ਕ ਹੁੰਦੀ ਹੈ।

**بیرق** ***ਬੈਰਕ*** : ਝੰਡੀ, ਫਰੇਰਾ; ਨੇਜ਼ੇ ਅਤੇ ਝੰਡੇ ਤੇ ਲਾਇਆ ਜਾਣ ਵਾਲਾ ਕਪੜਾ।

**بیرم** ***ਬੈਰਮ*** : ਜਸ਼ਨ, ਈਦ, ਇਕ ਪਰਕਾਰ ਦਾ ਰੇਸ਼ਮੀ ਕਪੜਾ, ਮੋਰੀ ਕਰਨ ਵਾਲਾ ਸੰਦ, ਵਰਮਾ; ਵਡਾ ਤੀਰ।

**بیرم‌خان** ***ਬੈਰਮ ਖਾਂ*** : ''ਖ਼ਾਨ ਬਾਬਾ'' ਅਕਬਰ ਦੇ ਉਸਤਾਦ ਦਾ ਨਾਮ, ਅਕਬਰ ਉਸ ਦਾ ਬੌਹਤ ਸਤਕਾਰ ਕਰਦਾ ਸੀ ਤੇ ਉਸ ਨੂੰ ''ਖ਼ਾਨ ਬਾਬਾ'' ਕੈਹ ਕੇ ਪੁਕਾਰਦਾ ਸੀ, ਉਸੇ ਦੀ ਸਿਆਣਪ ਨਾਲ ਹਿਦੁੰਸਤਾਨ ਵਿਚ ਦੂਜੀ ਵਾਰ ਮੁਗਲ ਰਾਜ ਸਥਾਪਤ ਹੋਇਆ, 968 ਹਿ: ਵਿਚ ਪਟਨ (ਗੁਜਰਾਤ) ਵਿਖੇ ਇਕ ਪਠਾਣ ਹੱਥੋਂ ਮਾਰਿਆ ਗਿਆ।

**بیروز** ***ਬੇਰੂਜ਼*** : ਇਕ ਹਰੇ ਰੰਗ ਦੇ ਪਥੱਰ ਦਾ ਨਾਮ।

**بیرون** ***ਬੇਰੂਨ*** : ਬਾਹਰ।

**بیرون‌آمدن** ***ਬੇਰੂਨ ਆਮਦਨ***: ਬਾਹਰ ਨਿਕਲਣਾ, ਨਾਫ਼ਰਮਾਨ ਹੋਣਾ, ਆਕੀ ਹੋ ਜਾਣਾ।

**بیرون‌سرا** ***ਬੇਰੂਨ ਸਰਾ***: ਓਹ ਸਿਕਾ ਜੋ ਟਕਸਾਲ ਤੋਂ ਬਿਨਾ ਕਿਸੇ ਹੋਰ ਥਾਂ ਬਣਾਇਆ ਜਾਵੇ।

**بیرونی** ***ਬੇਰੂਨੀ*** : ਬਾਹਰਲਾ।

**بیره‌زن** ***ਬੇਰਾਜ਼ਨ*** : ਮਿੱਟੀ ਦਾ ਤਵਾ।

**بیری** ***ਬੇਰੀ*** : ਵਿਛਾਉਣ ਤੇ ਉਪਰ ਲੈਣ ਦੇ ਕਪੜੇ।

**بیری** ***ਬੀਰੀ*** : ਵਿਛੌਣਾ, ਬਿਸਤਰਾ।

**بیزار** ***ਬੇਜ਼ਾਰ*** : ਗਮਗੀਨ, ਉਦਾਸ, ਨਾਖ਼ੁਸ਼, ਨਰਾਜ਼।

**بیزن/بیژن** ***ਬੇਜ਼ਨ*** : ਗੇਵ ਦੇ ਪੁਤਰ ਤੇ ਰੁਸਤਮ ਦੇ ਭਾਣਜੇ ਦਾ ਨਾਮ, ਜੋ ਅਫ਼ਰਾਸਿਯਾਬ ਦੀ ਬੇਟੀ ਮੁਨੀਜ਼ਾ 'ਤੇ ਮੋਹਤ ਹੋਣ ਕਰਕੇ ਖੂਹ ਵਿਚ ਸੁੱਟ ਦਿਤਾ ਗਿਆ ਸੀ ਜਿਥੇ ਉਸ ਨੇ ਬੌਹਤ ਦੁਖ ਸਹੇ, ਅਖੀਰ ਰੁਸਤਮ ਨੇ ਉਸ ਨੂੰ ਉਥੋਂ ਕਢਿਆ।

**بیزه** ***ਬੇਜ਼ਹ*** : ਖ਼ਾਲਸ, ਬਿਨਾ ਮਿਲਾਵਟ ਦੇ, ਖਰਾ।

**بیست** ***ਬੀਸਤ*** : ਵੀਹ (੨੦)।

**بیستگانی** ***ਬੀਸਤਗਾਨੀ*** : ਸਿਪਾਹੀਆਂ ਤੇ ਮੁਲਾਜ਼ਮਾਂ ਦੀ ਤਨਖਾਹ ਜੋ ਵੀਹ ਤਰੀਕ ਨੂੰ ਦਿਤੀ ਜਾਂਦੀ ਸੀ।

**بیستین** ***ਬੀਸਤੀਨ*** : ਵੀਹਵਾਂ; ਵੀਹਵੀਂ ਤਰੀਕ।

**بیستون** ***ਬੇਸਤੂਨ*** : ਬਿਨਾਂ ਥੰਮ੍ਹਾਂ ਦੇ; ਈਰਾਨ ਦਾ ਇਕ ਪਰਸਿੱਧ ਪਹਾੜ ਜਿਸ ਨੂੰ ਫਰਹਾਦ ਨੇ ਸ਼ੀਰੀਂ ਵਾਸਤੇ ਦੁਧ ਦੀ ਨੈਹਰ ਕਢੱਣ ਲਈ ਪੁੱਟਿਆ ਸੀ।

**بیش** ***ਬੇਸ਼*** : ਬੌਹਤਾ, ਬੌਹਤਾਤ।

**بیش از این چه کند** ***ਬੇਸ਼ਅਜ਼ੀ ਚਿਹ ਕੁਨਦ*** : ਇਸ ਤੋਂ ਵਧ ਹੋਰ ਕੀ ਹੋ ਸਕਦਾ ਹੈ।

**بیش‌بها** ***ਬੇਸ਼ਬਹਾ***, **بیش‌قیمت** ***ਬੇਸ਼ਕੀਮਤ*** : ਬੌਹਮੁੱਲਾ।

**بیشتر** ***ਬੇਸ਼ਤਰ*** : ਅਕਸਰ, ਆਮ ਤੌਰ ਤੇ।

**بیش‌ترین** ***ਬੇਸ਼ਤਰੀਨ*** : ਬੌਹਤੇਰਾ, ਲੰਮੇਰਾ, ਚੰਗੇਰਾ।

**بیش‌فروش** ***ਬੇਸ਼-ਫ਼ਰੋਸ਼*** : ਥੋਕ ਵਪਾਰੀ।

**بیشی** ***ਬੇਸ਼ੀ*** : ਬੌਹਤਾਤ, ਅਧਕਤਾ।

**بیشه** ***ਬੇਸ਼ਾ*** : ਜੰਗਲ, ਰੁੱਖ, ਕਛਾਰ; ਸ਼ੇਰ ਦੇ ਰੈਹਣ ਦੀ ਥਾਂ, ਜਿਥੇ ਕਾਹੀ ਕਾਨੇ ਬੌਹਤ ਹੋਣ।

**بیض** ***ਬੀਜ਼*** : (ਬੈਜ਼ਾ **بیضا** ਦਾ ਬੌਹਵਚਨ) ਚਿਟੀਆਂ, ਗੋਰੇ (ਚਿਟੇ) ਰੰਗ ਦੀਆਂ ਔਰਤਾਂ, ਚਿਟੀਆਂ ਮਦੀਨਾ, ਚਾਨਣੀਆਂ ਰਾਤਾਂ, ਹਰ ਮਹੀਨੇ ਦੀਆਂ ਤੇਰ੍ਹਵੀਆਂ, ਚੌਧਵੀਆਂ ਤੇ ਪੰਦਰਵੀਆਂ ਰਾਤਾਂ।

**بیض** ***ਬੈਜ਼*** : (ਬੈਜ਼ਾ **بیضه** ਦਾ ਬੌਹਵਚਨ) ਆਂਡੇ।

**بیضا** ***ਬੈਜ਼ਾ*** : ਰੋਸ਼ਨ, ਚਮਕਦਾਰ, ਸਫ਼ੈਦ, ਸੂਰਜ, ਚਿਟੇ ਰੰਗ ਦੀ ਇਸਤਰੀ, ਕਣਕ; ਮੁਸੀਬਤ, ਦੁਖ, ਬਿਪਤਾ, ਵੀਰਾਨ ਜ਼ਮੀਨ, ਉਜਾੜ, ਸ਼ਿਕਾਰੀ ਦਾ ਜਾਲ, ਈਰਾਨ ਦੇ ਇਕ ਸ਼ੈਹਰ ਦਾ ਨਾਮ।

**بیضاوی** ***ਬੈਜ਼ਾਵੀ*** : ਸ਼ੈਹਰ ਬੈਜ਼ਾ ਦਾ ਰੈਹਣ ਵਾਲਾ; ਸੂਰਜੀ।

**بیضه** ***ਬੈਜ਼ਾ*** : ਆਂਡਾ, ਤੁਖ਼ਮ, ਲੋਹ-ਟੋਪ, ਪਤਾਲੂ, ਹਰ ਸ਼ੈ ਦਾ ਵਿਚਕਾਰਲਾ ਹਿੱਸਾ।

**بیضهٔ آتشین** ***ਬੈਜ਼ਾ-ਏ-ਆਤਸ਼ੀਨ*** : ਸੂਰਜ।

**بیضهٔ اسلام** ***ਬੈਜ਼ਾ-ਏ-ਇਸਲਾਮ*** : ਇਸਲਾਮ ਦਾ ਖੇਤਰ।

**بیضهٔ چرخ** ***ਬੈਜ਼ਾ-ਏ-ਚਰਖ਼*** : ਸੂਰਜ।

**بیضهٔ خاکی** ***ਬੈਜ਼ਾ-ਏ-ਖ਼ਾਕੀ*** : ਧਰਤੀ, ਜ਼ਮੀਨ।

**بیضهٔ زر** ***ਬੈਜ਼ਾ-ਏ-ਜ਼ਰ,*** **بیضهٔ زری** ***ਬੈਜ਼ਾ-ਏ-ਜ਼ਰੀ,*** **بیضهٔ زرین** ***ਬੈਜ਼ਾ- ਏ-ਜ਼ੱਰੀਨ,*** **بیضهٔ صبح** ***ਬੈਜ਼ਾ-ਏ- ਸੁਬਹ*** : ਸੂਰਜ।

**بیضهٔ کافور** ***ਬੈਜ਼ਾ-ਏ-ਕਾਫ਼ੂਰ*** : ਬਰਫ਼।

**بیضوی** ***ਬੈਜ਼ਵੀ*** : ਆਂਡੇ ਦੀ ਸ਼ਕਲ ਦਾ, ਗੋਲ, ਲੰਬੂਤਰਾ।

**بیع** ***ਬੈਅ*** : ਵੇਚਣਾ, ਖ਼ਰੀਦਣਾ।

**بیعانه** ***ਬੈਆਨਾ*** : ਪੇਸ਼ਗੀ ਰਕਮ, ਸਾਈ।

**بیعنامه** ***ਬੈਅਨਾਮਾ*** : ਕਿਸੇ ਚੀਜ਼ ਦੇ ਵੇਚਣ ਦਾ ਦਸਤਾਵੇਜ਼।

**بیع** ***ਬੀਅ,*** **بیعت** ***ਬੀਅਤ*** : ਈਸਾਈਆਂ ਦੇ ਗਿਰਜੇ, ਮਦਰਸੇ, ਅਗਨੀ-ਪੂਜਕਾਂ ਦੇ ਮੰਦਰ।

**بیعت** ***ਬੈਅਤ*** : ਫ਼ਰਮਾਂਬਰਦਾਰੀ ਦਾ ਇਕਰਾਰ ਕਰਨਾ, ਆਗਿਆ ਮੰਨਣਾ, ਇਕ਼ਰਾਰ ਕਰਨਾ, ਅਧੀਨਗੀ ਕਰਨਾ, ਚੇਲਾ ਹੋਣਾ।

**بیغا** ***ਬੈਗ਼ਾ*** : ਤੋਤਾ, ਤੋਤੀ।

**بیغار** ***ਬੈਗ਼ਾਰ*** : ਤਾੜਨਾ।

**بیغاره** ***ਬੈਗ਼ਾਰਾ*** : ਤਾਹਨਾ, ਮੰਦਾ ਚੰਗਾ ਕੈਹਣਾ।

**بیغال** ***ਬੈਗ਼ਾਲ*** : ਨੇਜ਼ਾ, ਭੱਲਾ, ਬਰਛਾ।

**بیگ** ***ਬੇਗ*** : ਸਰਦਾਰ, ਮੁਖੀ, ਅਮੀਰ, ਮੁਗ਼ਲਾਂ ਦੀ ਉਪਾਧੀ।

**بیگابیگی** ***ਬੇਗਾਬੇਗੀ*** : ਸਰਦਾਰਾਂ ਦਾ ਸਰਦਾਰ, ਅਮੀਰਾਂ ਦਾ ਅਮੀਰ।

**بیگزاده** ***ਬੇਗਜ਼ਾਦਾ*** : ਅਮੀਰਜ਼ਾਦਾ।

**بیگم** ***ਬੇਗਮ*** : ਅਮੀਰ ਦੀ ਬੀਵੀ, ਅਮੀਰਜ਼ਾਦੀ।

**بیگار** ***ਬੇਗਾਰ*** : ਬਿਨਾ ਮਜ਼ਦੂਰੀ ਦੇ ਕੀਤੇ ਕੰਮ।

**بیل** ***ਬੇਲ*** : ਕਹੀ।

**بیلچه** ***ਬੇਲਚਾ*** : ਬੇਲ ਦਾ ਲਘੂਵਾਚੀ ਨਾਮ, ਛੋਟੀ ਕਹੀ।

**بیلدار** ***ਬੇਲਦਾਰ,*** **بیلزن** ***ਬੇਲਜ਼ਨ,*** **بیلکش** ***ਬੇਲਕਸ਼*** : ਕਹੀ ਚਲਾਉਣ ਵਾਲਾ, ਰਸਤਾ ਸਾਫ਼ ਕਰਨ ਵਾਲਾ, ਕਿਸਾਨ, ਮਜ਼ਦੂਰ; ਮਾਲੀ, ਬਾਗ਼ਬਾਨ।

**بیلوا** ***ਬੇਲਵਾ*** : ਦਵਾ-ਫਰੋਸ਼, ਦਵਾਈਆਂ ਵੇਚਣ ਵਾਲਾ।

**بیله** ***ਬੇਲਾ*** : ਟਾਪੂ, ਖ਼ਰਬੂਜ਼ਾ, ਖਖੜੀ, ਕਬਾਲਾ, ਤਮੱਸਕ, ਹੁਕਮ।

**بیم** ***ਬੀਮ*** : ਡਰ।

**بیمار** ***ਬੀਮਾਰ*** : ਰੋਗੀ, ਮਰੀਜ਼, ਕਮਜ਼ੋਰ।

**بیمارپرس** ***ਬੀਮਾਰ ਪੁਰਸ*** : ਬੀਮਾਰ ਦੀ ਖ਼ਬਰ ਸੁਰਤ ਲੈਣ ਵਾਲਾ।

**بیمارپرسی** ***ਬੀਮਾਰ ਪੁਰਸੀ*** : ਬੀਮਾਰ ਦੀ ਖ਼ਬਰ ਪੁੱਛਣਾ।

**بیمارخانه** ***ਬੀਮਾਰ ਖ਼ਾਨਾ,*** **بیمارستان** ***ਬੀਮਾਰਸਤਾਨ*** : ਹਸਪਤਾਲ, ਸ਼ਿਫ਼ਾਖ਼ਾਨਾ।

**بیمارسان** ***ਬੀਮਾਰਸਾਂ*** : ਬੀਮਾਰ ਵਰਗਾ।

**بیمارغنج** ***ਬੀਮਾਰਗ਼ੰਜ*** : ਅਕਸਰ ਬੀਮਾਰ ਰੈਹਣ ਵਾਲਾ, ਮੁਰਝਾਇਆ ਹੋਇਆ।

**بیماری** ***ਬੀਮਾਰੀ*** : ਰੋਗ।

**بین** ***ਬੈਨ*** : ਵਿਚਕਾਰ, ਵਸਲ, ਮੇਲ-ਮਿਲਾਪ, ਜੁੜਨਾ, ਮਿਲਣਾ, ਜੁਦਾ ਹੋਣਾ, ਅੱਡ ਹੋਣਾ, ਜੁਦਾਈ।

**بین** ***ਬਯੱਨ*** : ਸਪਸ਼ਟ, ਪਰਗਟ।

**بینات** ***ਬਯੱਨਾਤ*** : ਰੋਸ਼ਨ ਕਰਨ ਵਾਲੀਆਂ, ਰੋਸ਼ਨ ਦਲੀਲਾਂ, ਸੱਚੇ ਗਵਾਹ।

**بینه** ***ਬੱਯਿਨਾ*** : ਰੋਸ਼ਨ ਦਲੀਲ, ਖੁੱਲ੍ਹਾ

ਸਬੂਤ।

**بینا** ***ਬੀਨਾ*** : ਵੇਖਣ ਵਾਲਾ, ਸੁਜਾਖਾ, ਸਿਆਣਾ, ਦਿਬਦ੍ਰਿਸ਼ਟੀ ਵਾਲਾ।

**بینائی** ***ਬੀਨਾਈ*** : ਵੇਖਣਾ, ਵੇਖਣ ਦੀ ਸ਼ਕਤੀ, ਨਜ਼ਰ।

**بینش** ***ਬੀਨਿਸ਼,*** **بینندگی** ***ਬੀਨਿੰਦਗੀ*** : ਦੀਦ, ਨਜ਼ਰ।

**بیننده** ***ਬੀਨਿੰਦਾ*** : ਵੇਖਣ ਵਾਲਾ, ਦ੍ਰਸ਼ਟਾ, ਸਿਆਣਾ, ਦੂਰ ਦੀ ਸੋਚਣ ਵਾਲਾ।

**بیناس** ***ਬੀਨਾਸ*** **, بیناسک** ***ਬੀਨਾਸਕ*** : ਖਿੜਕੀ, ਬਾਰੀ।

**بینی** ***ਬੀਨੀ*** : ਨੱਕ, ਬੂਟ ਦੀ ਬੂਥੀ (ਟੋ), ਤੂੰ ਵੇਖੇਂ।

**بینی بند** ***ਬੀਨੀਬੰਦ*** : ਨੱਕ ਉਤੇ ਰੱਖਣ ਵਾਲਾ ਬੁਰਕਾ।

**بینی دار** ***ਬੀਨੀਦਾਰ*** : ਨੋਕਦਾਰ।

**بینی دره** ***ਬੀਨੀਦਰਾ*** : ਨਾਸ।

**بینی زدن** ***ਬੀਨੀਜ਼ਦਨ*** : ਨਾਂਹ ਕਰ ਦੇਣਾ, ਇਨਕਾਰ ਕਰਨਾ।

**بینئ کوه** ***ਬੀਨੀ-ਏ-ਕੋਹ*** : ਅਗ੍ਹਾਂ ਨੂੰ ਨਿਕਲੀ ਹੋਈ ਪਹਾੜ ਦੀ ਚੋਟੀ।

**بیو** ***ਬਯੋ*** : ਦੁਲਹਨ।

**بیو** ***ਬੇਵ*** : ਉਨ ਜਾਂ ਰੇਸ਼ਮੀ ਕੱਪੜੇ ਨੂੰ ਲੱਗ ਜਾਣ ਵਾਲਾ ਕੀੜਾ, ਦੀਮਕ, ਸਿਓਂਕ।

**بیور** ***ਬੇਵਰ*** : ਦਸ ਹਜ਼ਾਰ।

**بیوراسپ** ***ਬੇਵਰਾਸਪ*** : ਦਸ ਹਜ਼ਾਰ ਘੋੜਿਆਂ ਦਾ ਮਾਲਕ, ਜ਼ੱਹਾਕ ਦੀ ਉਪਾਧੀ, ਦਸ-ਹਜ਼ਾਰੀ।

**بیواره** ***ਬੇਵਾਰਾ*** : ਪਾਂਧੀ, ਪਰਦੇਸੀ, ਓਪਰਾ, ਕੰਗਾਲ, ਗਰੀਬ, ਇਕੱਲਾ, ਤੁੱਛ, ਬੇਇਤਬਾਰ।

**بیواز** ***ਬੇਵਾਜ਼,*** **بیوازه** ***ਬੇਵਾਜ਼ਾ*** : ਚੁੱਪ, ਪਰਵਾਨਗੀ, ਉੱਤਰ; ਚਾਮਚੜਿਕ, ਚਮਗਿੱਦੜ।

**بیوان** ***ਬੀਵਾਨ*** : ਆਗਿਆ, ਛੁੱਟੀ, ਪਰਵਾਨਾ, ਰਾਹਦਾਰੀ, ਆਗਿਆ-ਪੱਤਰ।

**بیوت** ***ਬੁਯੂਤ*** : (ਬੈਤ **بیت** ਦਾ ਬਹੁਵਚਨ) ਘਰ, ਮਕਾਨ (ਬੋਹਤੇ)।

**بیوتات** ***ਬੁਯੂਤਾਤ*** : ਬੁਯੂਤ ਦਾ ਬਹੁਵਚਨ।

**بیوس** ***ਬਯੂਸ*** : ਇੱਛਾ, ਆਸ, ਉਮੀਦ, ਲਾਲਚ, ਹਿਰਸ, ਚਾਪਲੂਸੀ, ਖ਼ੁਸ਼ਾਮਦ।

**بیوگ** ***ਬਯੋਗ*** : ਦੁਲਹਨ, ਨਵ-ਵਿਆਹਤਾ।

**بیوگانی** ***ਬਯੋਗਾਨੀ*** : ਵਿਆਹ।

**بیوگان** ***ਬੇਵਗਾਨ*** : (ਬੇਵਾ **بیوه** ਦਾ ਬਹੁਵਚਨ) ਵਿਧਵਾਵਾਂ।

**بیوگی** ***ਬੇਵਗੀ*** : ਵਿਧਵਾਪਣ, ਰੰਡੇਪਾ।

**بیون** ***ਬਯੂਨ*** : (= ਅਫ਼ਯੂਨ **افیون**) ਅਫ਼ੀਮ।

**بیوند** ***ਬੇਵੰਦ*** : ਬੇਵਫ਼ਾਈ, ਦਗਾ, ਫ਼ਰੇਬ।

**بیوه** ***ਬੇਵਾ*** : ਵਿਧਵਾ।

**بیوه زن** ***ਬੇਵਾਜ਼ਨ*** : ਵਿਧਵਾ (ਇਸਤਰੀ)।

**بیهن** ***ਬੀਹਨ*** : ਸੇਹ।

**بیهین** ***ਬੀਹੀਨ*** : ਬੇਹਤਰ, ਚੰਗੇਰਾ।

# پ(ਪੇ)

**پ ਪੇ** : ਫ਼ਾਰਸੀ ਵਰਨਮਾਲਾ ਦਾ ਤੀਜਾ ਅੱਖਰ ਜੋ ਫ਼ ف ਨਾਲ ਬਦਲ ਜਾਂਦਾ ਹੈ ਜਿਵੇਂ ਪਾਰਸੀ ਜਾਂ ਫ਼ਾਰਸੀ; ਸਪੇਦ ਜਾਂ ਸਫ਼ੇਦ; ਪਾਮ ਜਾਂ ਫ਼ਾਮ; ਅਤੇ ਅਕਸਰ ਬ پ ਨਾਲ ਵੀ ਬਦਲਦਾ ਹੈ ਜਿਵੇਂ ਪਾਦਸ਼ਾਹ ਜਾਂ ਬਾਦਸ਼ਾਹ, ਅਬਜਦ ਅਨੁਸਾਰ ਇਸ ਦੇ ਅੰਕੜੇ ਬੇ پ ਦੇ ਬਰਾਬਰ ਅਰਥਾਤ ਦੋ (2) ਗਿਣੇ ਜਾਂਦੇ ਹਨ, ਇਸ ਨੂੰ ਬਾ-ਏ-ਫ਼ਾਰਸੀ ਜਾਂ ਬਾ-ਏ-ਅਜਮੀ ਵੀ ਕੈਂਹਦੇ ਹਨ।

**پا ਪਾ** : ਪੈਰ, ਸਮਰਥਾ, ਸ਼ਕਤੀ; ਨੀਂਹ, ਜੜ; ਜਮਾ, ਠੈਹਰਾ, ਟਿਕਾ, ਪਕਿਆਈ, ਹੇਠਾਂ, ਸੈਹਣਸ਼ਕਤੀ।

**پاآهو ਪਾ ਆਹੂ** : ਛੇ ਗੁੱਠਾਂ ਵਾਲਾ ਘਰ, ਛੇ-ਮੁਖੀਆ; ਪਹਾੜ ਵਰਗੀ ਇਮਾਰਤ; ਸੰਸਾਰ।

**پاافشار ਪਾ-ਅਫ਼ਸ਼ਾਰ** : ਜੁੱਤੀ, ਖੋਸੇ।

**پاافشارپاتخته ਪਾ-ਅਫ਼ਸ਼ਾਰ ਪਾਤਖ਼ਤਾ** : ਪੈਰ-ਖੱਡੀ, ਓਹ ਦੋ ਤਖ਼ਤੀਆਂ ਜਿਨ੍ਹਾਂ ਨੂੰ ਵਾਰੀ ਵਾਰੀ ਦਬਾ ਕੇ ਜੁਲਾਹੇ ਕੱਪੜਾ ਬੁਣਦੇ ਹਨ।

**پاانداز ਪਾ-ਅੰਦਾਜ਼** : ਦਰਵਾਜੇ ਵਿਚ ਪਿਆ ਹੋਇਆ ਟਾਟ ਜਿਸ ਉਤੇ ਪੈਰ ਝਾੜਦੇ ਹਨ, ਪੈਰ-ਝਾੜਨ।

**پاورنجن پابرنجن ਪਾ ਔਰੰਜਨ, ਪਾ ਬਰੰਜਨ** : ਪਾਇਲ ਪਜੇਬ, ਨੂਪੁਰ।

**پاپ پاپا/پاپ ਪਾਬ, پابا ਪਾਬਾ, ਪਾਪ/ਪਾਪਾ** : ਫ਼ਾਦਰ, ਈਸਾਈਆਂ ਦਾ ਧਾਰਮਕ ਆਗੂ, ਵੱਡਾ ਪਾਦਰੀ, ਪੋਪ।

**پابرجا ਪਾ ਬਰ ਜਾ** : ਪੱਕਾ, ਅੱਚਲ, ਹਮੇਸ਼ਾ, ਸਦਾ,ਦ੍ਰਿੜ੍ਹ।

**پابرکاب ਪਾ-ਬ-ਰਿਕਾਬ, پادررکاب ਪਾ-ਦਰ-ਰਿਕਾਬ** : ਘੋੜੇ ਤੇ ਸਵਾਰ।

**پابرهنه ਪਾ-ਬਰਹਨਾ** : ਨੰਗੇ ਪੈਰ।

**پابرهوا ਪਾ-ਬਰ-ਹਵਾ, پادرهوا ਪਾ-ਦਰ-ਹਵਾ** : ਨਿਰਮੂਲ, ਨਿਰਾਧਾਰ, ਫ਼ਜ਼ੂਲ, ਖ਼ਿਆਲੀ।

**پابریخت ਪਾ-ਬਰੇਖ਼ਤ** : ਵਿਆਹ ਦੇ ਯੋਗ ਯੁਵਕ, ਜਵਾਨ/ਗਭਰੂ ਜੋ ਵਿਆਹ ਦੇ ਯੋਗ ਹੋ ਗਿਆ ਹੋਵੇ।

**پابزنجیر ਪਾ-ਬਜ਼ੰਜੀਰ** : ਪੈਰਾਂ ਵਿਚ ਬੇੜੀ: ਕੈਦੀ, ਮਜਬੂਰ, ਮੁਥਾਜ।

**پابست ਪਾ-ਬਸਤ** : ਨੀਂਹ; ਕੈਦੀ, ਫੜਿਆ ਹੋਇਆ, ਪੱਕਾ, ਮਜ਼ਬੂਤ, ਉਡੀਕਵਾਨ।

**پابقدرگلیمدرازکردن ਪਾ ਬ-ਕ਼ਦਰ-ਏ-ਗਲੀਮ ਦਰਾਜ਼ ਕਰਦਨ** : ਚਾਦਰ ਵੇਖ ਕੇ ਪੈਰ ਪਸਾਰਨਾ।

**پابلندکردن ਪਾ ਬਲੰਦ ਕਰਦਨ** : ਭੱਜਣਾ, ਨੱਸਣਾ, ਦੌੜਨਾ, ਰਾਜ਼ੀ ਨਾ ਹੋਣਾ।

**پابند ਪਾ-ਬੰਦ** : ਕੈਦ ਹੋਣਾ, ਕੈਦੀ, ਬੱਝਾ ਹੋਇਆ, ਪੈਖੜ, ਬੇੜੀ, ਕਿਸੇ ਗੱਲ ਤੇ ਦ੍ਰਿੜ੍ਹ ਰੈਹਣ ਵਾਲਾ; ਮਜਬੂਰ; ਨੌਕਰ, ਅਧੀਨ, ਰੁਕਿਆ ਹੋਇਆ, ਠੈਹਰਿਆ ਹੋਇਆ; ਸਥਿਰ; ਪੱਕਾ।

**پابندی ਪਾਬੰਦੀ** : ਰੋਕ, ਕੈਦ, ਮਨਾਹੀ; ਨੌਕਰੀ; ਆਗਿਆਕਾਰਤਾ; ਪਕੜ; ਪਕਿਆਈ; ਆਦਤ; ਧਿਆਨ।

**پابوس ਪਾਬੋਸ** : ਪੈਰ ਚੁੰਮਣ ਵਾਲਾ, ਸਤਕਾਰ ਕਰਨ ਵਾਲਾ; ਖ਼ੁਸ਼ਾਮਦੀ, ਪੈਰੀਂ ਪੈਣ ਵਾਲਾ।

**پابوسی** ***ਪਾਬੋਸੀ*** : ਪੈਰ ਚੁੰਮਣਾ, ਪੈਰੀਂ ਪੈਣਾ, ਝੁਕਣਾ, ਆਦਰ ਕਰਨਾ।

**پابوک** ***ਪਾਬੋਕ*** : ਜੁੱਤੀ, ਖੋਸੇ।

**پابہ‌جولان** ***ਪਾ–ਬ–ਜੌਲਾਨ*** : ਜਿਸ ਦੇ ਪੈਰਾਂ ਵਿਚ ਬੇੜੀ ਹੋਵੇ, ਕੈਦੀ, ਮਜਬੂਰ।

**پاپڑ** ***ਪਾਪੜ*** : ਉੱਚੀ ਨੀਵੀਂ ਥਾਂ, ਉਤਾਰ ਚੜ੍ਹਾ, ਪੁਰਾਣੀ ਮਿੱਟੀ, ਨਰਮ ਮਿੱਟੀ।

**پاپس آورن** ***ਪਾ–ਪਸ–ਆਵਰਦਨ*** : ਛੱਡ ਦੇਣਾ।

**پاپوش** ***ਪਾਪੋਸ਼*** : ਜੁੱਤੀ, ਖੋਸੇ।

**پاپیچ** ***ਪਾ ਪੇਚ*** : ਪੈਰ ਥਿੜਕਣੇ।

**پات** ***ਪਾਤ*** : (ਪਾਦ پاد) ਤਖ਼ਤ, ਚੌਕੀ।

**پاتابہ** ***ਪਾਤਾਬਾ,*** **پاتاوہ** ***ਪਾਤਾਵਾ*** : ਕੱਪੜੇ ਜਾਂ ਚਮੜੇ ਦੀ ਪੇਟੀ ਜੇਹੜੀ ਪਿੰਡਲੀਆਂ ਤੇ ਬੰਨ੍ਹੀ ਜਾਂਦੀ ਹੈ।

**پاتشاہ** ***ਪਾਤਸ਼ਾਹ*** : ਬਾਦਸ਼ਾਹ, ਤਖ਼ਤ ਦਾ ਮਾਲਕ, ਮੁਲਕ ਦਾ ਵਾਲੀ।

**پاتکیہ** ***ਪਾ–ਤਕਯਾ*** : ਤਪਾਈ, ਚੌਕੀ।

**پاتلہ** ***ਪਾਤਿਲਾ*** : (ਪਾਤੀਲਾ پاتیلہ ਦਾ ਸੰਖਿਪਤ ਰੂਪ) ਤਾਂਬੇ ਦੀ ਕੜਾਹੀ, ਪਤੀਲਾ।

**پاتو** ***ਪਾਤੂ*** : ਅਨਾਜ ਰੱਖਣ ਲਈ ਮਿੱਟੀ ਦਾ ਬਣਾਇਆ ਹੋਇਆ ਵੱਡਾ ਪਾਤਰ, ਭੜੋਲਾ।

**پاتیلہ** ***ਪਾਤੀਲਾ*** : ਪਤੀਲਾ, ਦੇਗਚਾ।

**پاتیمار** ***ਪਾਤੀਮਾਰ*** : ਜਲਦੀ, ਸ਼ਤਾਬੀ।

**پاتینی** ***ਪਾਤੀਨੀ*** : ਛੱਜ ਜਿਸ ਨਾਲ ਦਾਣੇ ਛੱਟੇ ਜਾਂਦੇ ਹਨ।

**پاجامہ** ***ਪਾਜਾਮਾ*** : ਪੰਜਾਬੀ ਵਿਚ ਪਰਚਲਤ ਰੂਪ "ਪਜਾਮਾ", ਸੁੱਥਣ, ਸਲਵਾਰ।

**پاجی** ***ਪਾਜੀ*** : ਕਮੀਨਾ, ਨੀਚ, ਨਿਕੰਮਾ, ਨਲਾਇਕ, ਸ਼ਰਾਰਤੀ, ਬਦਮਾਸ਼।

**پاجی‌پرست** ***ਪਾਜੀ–ਪ੍ਰਸਤ*** : ਕਮੀਨਿਆਂ ਦਾ ਮਦਦਗਾਰ, ਬਦਮਾਸ਼ਾਂ ਦਾ ਸਾਥੀ, ਪਾਜੀਆਂ ਦੀ ਖ਼ੁਸ਼ਾਮਦ ਕਰਨ ਵਾਲਾ।

**پاجی‌مزاج** ***ਪਾਜੀ–ਮਿਜ਼ਾਜ*** : ਕਮੀਨੇ ਸੁਭਾ ਵਾਲਾ।

**پاچال** ***ਪਾਚਾਲ,*** **پاچہ** ***ਪਾਚਾ,*** **پاچاہ/پاچاھہ** ***ਪਾਚਾਹ/ਪਾਰਚਾਹਾ*** : ਜੁਲਾਹੇ ਦੀ ਖੱਡੀ ਦਾ ਟੋਆ ਜਿਸ ਵਿਚ ਓਹ ਪੈਰ ਲੰਮਕਾ ਕੇ ਕੱਪੜਾ ਬੁਣਦਾ ਹੈ, ਖੱਡੀ, ਕੁੰਭਲ।

**پاچایہ** ***ਪਾਚਾਯਾ*** : ਪਿਸ਼ਾਬ, ਪਖ਼ਾਨਾ।

**پاچک** ***ਪਾਚਕ,*** **پاچاک** ***ਪਾਚਾਕ,*** **پاچوک** ***ਪਾਚੂਕ*** : ਸੁੱਕਾ ਗੋਹਾ, ਪਾਥੀ।

**پاچیلہ** ***ਪਾਚੀਲਾ,*** **پاچلہ** ***ਪਾਚਲਾ*** : ਇਕ ਖ਼ਾਸ ਕਿਸਮ ਦੀ ਜੁੱਤੀ ਜੋ ਬਰਫ਼ ਤੇ ਚੱਲਣ ਲਈ ਇਸਤੇਮਾਲ ਕੀਤੀ ਜਾਂਦੀ ਹੈ।

**پاچنار** ***ਪਾ–ਚਨਾਰ,*** **پاچناری** ***ਪਾ–ਚਨਾਰੀ*** : ਨੌਕਰ ਜੋ ਸਦਾ ਕੰਮ ਲਈ ਤਿਆਰ ਰਹੇ।

**پاچنگ** ***ਪਾਚੰਗ*** : ਜੁੱਤੀ ; ਕਿਲ੍ਹੇ ਵਿਚਲੀ ਬਾਰੀ, ਮੋਰੀ, ਦਰੀਚਾ।

**پاچہ** ***ਪਾਚਾ*** : ਭੇਡ ਬਕਰੀ ਦੇ ਪੈਰ ਜੋ ਪਕਾ ਕੇ ਖਾਂਦੇ ਹਨ, ਖਰੌੜੇ; ਪਜਾਮੇ ਦਾ ਪੌਂਚਾ।

**پاچہ‌فروش** ***ਪਾਚਾ–ਫ਼ਰੋਸ਼*** : ਖਰੋੜੇ ਵੇਚਣ ਵਾਲਾ।

**پاخرہ** ***ਪਾਖ਼ਰਾ*** : ਦਰਵਾਜ਼ੇ ਦੇ ਬਾਹਰ ਦੋਹਾਂ ਪਾਸੇ ਬਣਾਈ ਹੋਈ ਬੈਠਣ ਦੀ ਚੌਂਕੜੀ।

**پاخیرہ** ***ਪਾਖ਼ੀਰਾ*** : ਕੰਧ ਦਾ ਸਭ ਤੋਂ ਹੇਠਲਾ ਰੱਦਾ।

**پاد** ***ਪਾਦ*** : ਸਿੰਘਾਸਨ, ਹਮੇਸ਼ਗੀ, ਹਿਫ਼ਾਜ਼ਤ, ਨਿਗਰਾਨੀ, ਸਮਾਨ: ਚੰਗਾ, ਪੱਕਾ, ਹੰਢਣਸਾਰ; ਵੱਡਾ।

**پادار** ***ਪਾ ਦਾਰ*** : ਪੱਕਾ, ਬਰਕਰਾਰ, ਅੱਚਲ, ਅਹਿੱਲ; ਸਦਾ; ਤੇਜ਼ ਚਾਲ।

**پاداری** ***ਪਾ ਦਾਰੀ*** : ਨਿਰੰਤਰਤਾ; ਪਕਿਆਈ; ਅਚਲਤਾ, ਸੈਹਨਸ਼ਲੀਤਾ।

**پاداش** ***ਪਾਦਾਸ਼,*** **پادش** ***ਪਾਦਸ਼,*** **پاداشت** ***ਪਾਦਾਸ਼ਤ*** : ਬਦਲਾ, ਇਵਜ਼, ਬਦੀ ਜਾਂ ਨੇਕੀ ਦਾ ਬਦਲਾ।

**پادام** ***ਪਾਦਾਮ*** : ਘੋੜੇ ਦੀ ਪੂਛ ਦੇ ਵਾਲਾਂ ਦਾ ਜਾਲ; ਜਾਲ 'ਚ ਫਸਿਆ ਹੋਇਆ ਜਾਨਵਰ।

**پادامن** ***ਪਾ–ਦਾਮਨ*** : ਕ਼ਮੀਜ਼ ਜਾਂ ਚੋਲੇ ਦਾ ਨਿਚਲਾ ਹਿੱਸਾ ਜੋ ਧਰਤ ਨੂੰ ਛੋਂਹਦਾ ਹੋਵੇ।

**پادراز** ***ਪਾ–ਦਰਾਜ਼*** : ਸੌਖਾ, ਸੰਤੋਖੀ, ਫੜ੍ਹੀ।

**پادرازی** ***ਪਾਦਰਾਜ਼ੀ*** : ਸ਼ੇਖੀ, ਫੜ੍ਹ।

**پادرگل** *ਪਾਦਰ-ਗਿਲ* : ਫਸਿਆ ਹੋਇਆ, ਕੈਦੀ, ਮਜਬੂਰ, ਆਜਜ਼; ਹੈਰਾਨ, ਪਰੇਸ਼ਾਨ।

**پازہر** *ਪਾਦ ਜ਼ੈਹਰ* : ਜ਼ੈਹਰ ਮੋਹਰਾ, ਜ਼ੈਹਰ ਨੂੰ ਦੂਰ ਕਰਨ ਵਾਲੀ ਦਵਾ।

**پادست** *ਪਾਦਸਤ* : ਉਧਾਰ, ਕੋਈ ਚੀਜ਼ ਉਧਾਰ ਲੈਣੀ।

**پادشاہ** *ਪਾਦਸ਼ਾਹ* : (ਪਾਦ **پاد** =ਤਖ਼ਤ +ਸ਼ਾਹ **شاہ** =ਮਾਲਕ =ਤਖ਼ਤ ਦਾ ਮਾਲਕ) ਬਾਦਸ਼ਾਹ, ਸੁਲਤਾਨ।

**پادشاہِ چین** *ਪਾਦਸ਼ਾਹ-ਏ-ਚੀਨ*, **پادشاہِ ختن** *ਪਾਦਸ਼ਾਹ-ਏ-ਖ਼ੁਤਨ* : ਸੂਰਜ।

**پادشاہزادہ** *ਪਾਦਸ਼ਾਹ-ਜ਼ਾਦਾ* : ਬਾਦਸ਼ਾਹ ਦਾ ਪੁੱਤਰ, ਰਾਜਕੁਮਾਰ।

**پادشاہ سلامت** *ਪਾਦਸ਼ਾਹ ਸਲਾਮਤ* : ਬਾਦਸ਼ਾਹ ਲਈ ਦੁਆ ਦਾ ਸ਼ਬਦ, ਬਾਦਸ਼ਾਹ ਜ਼ਿੰਦਾ ਰਹੇ।

**پادشاہ گردش** *ਪਾਦਸ਼ਾਹ-ਗਰਦਿਸ਼*, **پادشاہ گردی** *ਪਾਦਸ਼ਾਹ ਗਰਦੀ* : ਓਹ ਸਮਾਂ ਜਿਸ ਵਿਚ ਰਾਜ ਇਕ ਬਾਦਸ਼ਾਹ ਤੋਂ ਦੂਜੇ ਕੋਲ ਜਾਂਦਾ ਰਹੇ ਪਰ ਨਵੇਂ ਬਾਦਸ਼ਾਹ ਦਾ ਅਸਰ ਰਸੂਖ਼ ਹਾਲੀ ਜੰਮਿਆ ਨਾ ਹੋਵੇ, ਜੁਗਗਰਦੀ।

**پادشاہِ نیم روز** *ਪਾਦਸ਼ਾਹ-ਏ-ਨੀਮ ਰੋਜ਼* : ਸੀਸਤਾਨ ਦਾ ਬਾਦਸ਼ਾਹ; ਮੁਬਾਰਕ ਆਦਮੀ; ਹਜ਼ਰਤ ਆਦਮ ਅਤੇ ਹਜ਼ਰਤ ਮੁਹੰਮਦ ਸਾਹਿਬ ਲਈ ਸੰਕੇਤ ਵਜੋਂ ਪਰਯੋਗ ਹੁੰਦਾ ਹੈ।

**پادشاہی** *ਪਾਦਸ਼ਾਹੀ*, **پادشاہت** *ਪਾਦਸ਼ਾਹਤ* : ਬਾਦਸ਼ਾਹੀ, ਰਾਜ।

**پادکانہ** *ਪਾਦਕਾਨਾ* : ਹਵਾ ਦਾ ਰਸਤਾ, ਖਿੜਕੀ, ਬਾਰੀ।

**پادنگ** *ਪਾਦਿੰਗ*, **پادنگہ** *ਪਾਦਿੰਗਾ* : ਚੌਲ ਕੁੱਟਣ ਦੀ ਢੀਕਲੀ ਲਈ ਵਰਤਿਆ ਜਾਂਦਾ ਮੋਹਲਾ।

**پادو** *ਪਾ ਦਵ*, **پادوان** *ਪਾ ਦਵਾਨ* : ਕਿਸੇ ਸਵਾਰ ਦੇ ਨਾਲ ਨਾਲ ਦੌੜਨ ਵਾਲਾ ਨੌਕਰ, ਅਰਦਲੀ।

**پادہ** *ਪਾਦਾ* : ਗਊਆਂ ਦਾ ਵੱਗ, ਖੋਤਿਆਂ ਦਾ ਗਲਾ; ਚਰਾਂਦ; ਲਾਠੀ, ਸੋਟੀ।

**پادہبان** *ਪਾਦਾ-ਬਾਨ* : ਚਰਵਾਹਾ, ਵਾਗੀ।

**پادیر** *ਪਾਦੀਰ*, **پازیر** *ਪਾਜ਼ੀਰ* : ਡਿੱਗਣ ਵਾਲੀ ਕੰਧ ਨਾਲ ਲਾਈ ਗਈ ਕੜੀ ਜੋ ਉਸ ਨੂੰ ਡਿਗਣ ਤੋਂ ਬਚਾਉਂਦੀ ਹੈ; ਥੰਮ੍ਹੀ।

**پار** *ਪਾਰ* : ਪਿਛਲਾ (ਸਾਲ), ਪਰ (ਪਾਰਾ ਦਾ ਸੰਖਿਪਤ ਰੂਪ) ਟੋਟਾ, ਟੁਕੜਾ।

**پارار** *ਪਾਰਾਰ* : ਪਿਛਲੇ ਤੋਂ ਪਿਛਲਾ (ਸਾਲ), ਪਰਾਰ।

**پاراو** *ਪਾਰਾਵ* : ਬੁੱਢੀ ਇਸਤਰੀ; ਕਜ਼ਵੀਨ ਦੇ ਇਕ ਜ਼ਿਲ੍ਹੇ ਦਾ ਨਾਮ।

**پارچہ** *ਪਾਰਚਾ* : ਕੱਪੜਾ।

**پارچہباف** *ਪਾਰਚਾ ਬਾਫ਼* : ਕੱਪੜਾ ਬੁਣਨ ਵਾਲਾ।

**پارچہبافی** *ਪਾਰਚਾ-ਬਾਫ਼ੀ* : ਕੱਪੜਾ ਬੁਣਨ ਦੀ ਕਲਾ ਜਾਂ ਕਿੱਤਾ, ਜੁਲਾਹਾਪਣ।

**پارچۂ مفتول** *ਪਾਰਚਾ-ਏ-ਮਫ਼ਤੂਲ* : ਚਾਂਦੀ ਸੋਨੇ ਦੀਆਂ ਤਾਰਾਂ ਵਾਲਾ ਕੱਪੜਾ, ਜ਼ਰੀ।

**پاردم** *ਪਾਰਦੁਮ* : ਕਾਠੀ ਦੀ ਦੁਮਚੀ।

**پارس** *ਪਾਰਸ* : ਮੁਲਕ ਈਰਾਨ, ਫ਼ਾਰਸ, ਇਸ ਮੁਲਕ ਦਾ ਏਹ ਨਾਂ ਪਾਰਸ ਪੁੱਤਰ ਪਹਲੂ ਪੁੱਤਰ ਸਾਮ-ਪੁੱਤਰ ਨੂਹ . ਦੇ ਨਾਮ 'ਤੇ ਰਖਿਆ ਗਿਆ; ਇਕ ਪੱਥਰ ਦਾ ਨਾਮ ਜਿਸ ਬਾਰੇ ਮਸ਼ਹੂਰ ਹੈ ਕਿ ਓਹ ਜੇਕਰ ਲੋਹੇ ਨਾਲ ਛੋਹ ਜਾਵੇ ਤਾਂ ਲੋਹਾ ਸੋਨਾ ਬਣ ਜਾਂਦਾ ਹੈ; ਅਮਰ, ਅਵਿਨਾਸ਼ੀ; ਪੱਕਾ, ਮਜ਼ਬੂਤ, ਸਖ਼ੀ, ਦਾਤਾ।

**پارسی** *ਪਾਰਸੀ* : ਪਾਰਸ ਨਾਲ ਸਬੰਧਤ, ਪਾਰਸ ਜਾਂ ਫ਼ਾਰਸ ਦਾ ਰੈਹਣ ਵਾਲਾ; ਜ਼ਰਤੁਸ਼ਤ ਨੂੰ ਮੰਨਣ ਵਾਲਾ, ਅਗਨੀ-ਪੂਜ; ਫ਼ਾਰਸੀ ਭਾਸ਼ਾ।

**پارسیان** *ਪਾਰਸੀਆਨ* : (ਪਾਰਸੀ **پارسی** ਦਾ ਬੌਹਵਚਨ) ਫ਼ਾਰਸ ਦੇ ਰੈਹਣ ਵਾਲੇ, ਈਰਾਨੀ; ਪਾਰਸੀ ਲੋਕ, ਅੱਗਨੀ-ਪੂਜ।

**پارسی نامہ** *ਪਾਰਸੀ-ਨਾਮਾ* : ਫ਼ਾਰਸੀ ਦਾ ਇਤਿਹਾਸ।

**پارسا** ***ਪਾਰਸਾ*** : ਗੁਨਾਹਾਂ (ਪਾਪਾਂ) ਤੋਂ ਬਚਣ ਵਾਲਾ, ਪਰਹੇਜ਼ਗਾਰ, ਨੇਕ।

**پارسائی** ***ਪਾਰਸਾਈ*** : ਪਰਹੇਜ਼ਗਾਰੀ, ਨੇਕੀ, ਪਵਿੱਤਰਤਾ।

**پارسنگ** ***ਪਾਰਸੰਗ*** : (=ਪਾਸੰਗ **پاسنگ**) ਤੱਕੜੀ ਦਾ ਪਾਸਕੂ, ਤੱਕੜੀ ਦੇ ਦੋਵੇਂ ਪੱਲੇ ਇਕਸਾਰ ਕਰਨ ਵਾਲਾ ਵੱਟਾ ਜਾਂ ਪੱਥਰ।

**پارگی** ***ਪਾਰਗੀ*** : ਵੇਸਵਾ, ਕੰਜਰੀ; ਵੇਸਵਾ-ਜੀਵਨ, ਵੇਸਵਾਪਣ, ਵਿਭਚਾਰ, ਬਦਕਾਰੀ; ਘੋੜਾ; ਚਬੱਚਾ ਜਿਸ ਵਿਚ ਘਰ ਦਾ ਗੰਦਾ ਪਾਣੀ ਜਮ੍ਹਾ ਹੁੰਦਾ ਹੈ।

**پارگین** ***ਪਾਰਗੀਨ*** : ਛੋਟਾ ਹੌਜ਼ ਜਾਂ ਚਬੱਚਾ ਜਿਸ ਵਿਚ ਰਸੋਈ ਜਾਂ ਗ਼ੁਸਲਖ਼ਾਨੇ ਦਾ ਗੰਦਾ ਪਾਣੀ ਜਮ੍ਹਾ ਹੁੰਦਾ ਹੈ; ਗੰਦੇ ਪਾਣੀ ਦਾ ਚਬੱਚਾ।

**پارنج** ***ਪਾਰੰਜ*** : ਇਨਾਮ, ਇਵਜ਼ਾਨਾ, ਰਾਗੀ ਜਾਂ ਕਵੀ ਦਾ ਇਨਾਮ, ਸਨੇਹਾ ਲੈ ਜਾਣ ਵਾਲੇ ਦਾ ਇਨਾਮ।

**پارنجن** ***ਪਾਰੰਜਨ*** : ਪੈਰਾਂ ਵਿਚ ਪਾਏ ਹੋਏ ਘੁੰਘਰੂ, ਪੰਜੇਬਾਂ।

**پاروب/پارو** ***ਪਾਰੂ/ਪਾਰੂਬ*** : ਬੁੱਢੀ; ਬੁਢੜੀ ਗੋਹਾ ਇੱਕਠਾ ਕਰਨ ਵਾਲਾ ਲੱਕੜੀ ਦਾ ਫੌਹੜਾ।

**پاره** ***ਪਾਰਾ*** : ਟੋਟਾ, ਰੇਜ਼ਾ, ਭੋਰਾ, ਹਿੱਸਾ; ਰਿਸ਼ਵਤ, ਵੱਢੀ; ਤੋਹਫ਼ਾ, ਸੁਗ਼ਾਤ, ਭੇਟਾ, ਪਰਸਾਦ, ਲੋਹੇ ਦਾ ਗੁਰਜ; ਬਗ਼ਦਾਦ ਦੇ ਇਕ ਸਿੱਕੇ ਦਾ ਨਾਮ; ਮਿਠਿਆਈ ਦੀ ਇਕ ਕਿਸਮ, ਸ਼ੱਕਰਪਾਰਾ; ਓਹ ਲੜਕੀ ਜਿਸ ਦਾ ਕੁਆਰਾਪਣ ਜਾਂਦਾ ਰਿਹਾ ਹੋਵੇ, ਇਕ ਧਾਤ ਦਾ ਨਾਮ।

**پارهٔ‌تن** ***ਪਾਰਾ-ਏ-ਤਨ*** : ਸਰੀਰ ਦਾ ਅੰਗ, ਨੇੜੇ ਦਾ ਰਿਸ਼ਤੇਦਾਰ।

**پاره‌جاها** ***ਪਾਰਾਜਾਹਾ*** : ਕਿਸੇ ਜਗ੍ਹਾ 'ਤੇ, ਕਿਸੇ ਠਿਕਾਣੇ ਤੇ।

**پاره‌خوار** ***ਪਾਰਾ-ਖ਼ਾਰ*** : ਰਿਸ਼ਵਤ ਖਾਣ ਵਾਲਾ, ਵੱਢੀ-ਖੋਰ।

**پاره‌روز** ***ਪਾਰਾ ਰੋਜ਼*** : ਟਾਕੀਆਂ ਲਾਉਣ ਵਾਲਾ, ਤੰਬੂ ਸਿਊਣ ਤੇ ਉਸ ਨੂੰ ਟੋਟੇ ਜਾਂ ਜੋੜ ਆਦਿ ਲਾਉਣ ਵਾਲਾ, ਕਾਤਰਾਂ ਸਿਊਣ ਵਾਲਾ, ਦਰਜੀ; ਮੋਚੀ।

**پارهٔ‌زرد** ***ਪਾਰਾ-ਏ-ਜ਼ਰਦ*** : ਓਹ ਪੀਲੇ ਰੰਗ ਦੀ ਪੱਟੀ, ਜਿਸ ਨੂੰ ਯਹੂਦੀ ਆਪਣੇ ਕੁੜਤੇ ਦੇ ਮੋਢੇ ਤੇ ਸਿਊਂ ਲੈਂਦੇ ਹਨ, ਤਾਂ ਜੋ ਮੁਸਲਮਾਨਾਂ ਤੋਂ ਅੱਡਰੇ ਦਿਸਣ।

**پاره‌کار** ***ਪਾਰਾ-ਕਾਰ*** : ਸ਼ੋਖ ਤੇ ਚੁਲਬਲਾ; ਸ਼ਰਾਰਤੀ; ਲੁੱਚਾ।

**پاریا** ***ਪਾਰਯਾ***, **پاریاب** ***ਪਾਰਯਾਬ*** : ਓਹ ਖੇਤ ਜੇਹੜਾ ਨਦੀ ਜਾਂ ਨੈਹਰ ਦੇ ਪਾਣੀ ਨਾਲ ਸਿੰਜਿਆ ਜਾਵੇ; ਸੈਲਾਬਾ।

**پارینه** ***ਪਾਰੀਨਾ*** : ਪੁਰਾਣਾ।

**پاژ** ***ਪਾਜ਼*** : ਨਾਜ਼ਕ, ਸੂਖਮ, ਖ਼ਾਲਸ, ਬਿਨਾ ਮਿਲਾਵਟ।

**پاژاج** ***ਪਾਜ਼ਾਜ***, **پاژاچ** ***ਪਾਜ਼ਾਚ*** : ਦਾਈ, ਦੁੱਧ ਪਿਲਾਉਣ ਵਾਲੀ, ਚੁੰਘਾਵੀ।

**پاژار** ***ਪਾਜ਼ਾਰ*** : ਕਿਰਸਾਣਾਂ ਦੇ ਪਾਉਣ ਦੀ ਜੁੱਤੀ, ਦੇਸੀ ਜੁੱਤੀ।

**پاژش** ***ਪਾਜ਼ਿਸ਼*** : ਖੇਤ ਵਿਚੋਂ ਘਾਹ ਬੂਟੀ ਆਦਿ ਕੱਢਣਾ।

**پاژن** ***ਪਾਜ਼ਨ*** : ਪੈਰ ਮਾਰਨ ਵਾਲੀ, ਨੱਚਣ ਵਾਲੀ ਔਰਤ, ਪਹਾੜੀ ਬੱਕਰਾ।

**پاژند** ***ਪਾਜ਼ੰਦ*** : ਜ਼ਰਤੁਸ਼ਤ ਦੇ ਧਰਮ-ਗਰੰਥ 'ਜ਼ੰਦ' ਦਾ ਟੀਕਾ।

**پاژهر** ***ਪਾਜ਼ਹਰ*** : (ਪਾਦ ਜ਼ਹਰ **پادزهر** ਦਾ ਸੰਖਿਪਤ ਰੂਪ) ਜ਼ੈਹਰ-ਮੋਹਰਾ।

**پاژیب** ***ਪਾਜ਼ੇਬ*** : ਪੈਰਾਂ ਦੀ ਸਜਾਵਟ, ਨੂਪੁਰ।

**پاژخ** ***ਪਾਜ਼ਿਖ਼*** : ਰੋਣਾ-ਧੋਣਾ, ਚੀਕ ਪੁਕਾਰ, ਵੈਣ, ਸਿਆਪਾ।

**پاژند** ***ਪਾਜ਼ੰਦ*** : ਚਿਮਟਾ।

**پاژنگ** ***ਪਾਜ਼ੰਗ*** : ਬਾਰੀ, ਖਿੜਕੀ, ਜੁੱਤੀ।

**پاس** ***ਪਾਸ*** : ਤਿੰਨ ਘੰਟੇ ਦਾ ਸਮਾਂ, ਪੈਹਰ; ਵਕਤ, ਸਮਾਂ, ਲਈ, ਵਾਸਤੇ; ਖ਼ਿਆਲ; ਲਿਹਾਜ, ਅਦਬ, ਸਤਕਾਰ; ਸੁਰੱਖਿਆ, ਨਿਗਾਹਬਾਨੀ, ਤਰਫ਼ਦਾਰੀ, ਪੱਖਪਾਤ; ਪੈਹਰਾ, ਚੌਕੀ; ਪਰਵਾਨਾ, ਰਾਹਦਾਰੀ।

**پاسِ‌خاطر** ***ਪਾਸ-ਏ-ਖ਼ਾਤਿਰ*** : ਵਾਸਤੇ, ਲਈ ਕਿਸੇ ਦਾ ਲਿਹਾਜ਼ ਰੱਖਣਾ, ਲਿਹਾਜ਼, ਰਿਆਇਤ।

**پاسبان** ***ਪਾਸਬਾਨ*** : ਨਿਗਾਹਬਾਨ, ਰਾਖਾ, ਪੈਹਰੇਦਾਰ, ਚੌਕੀਦਾਰ।

**پاسبان طارم هفتم** ***ਪਾਸਬਾਨ-ਏ-ਤ਼ਾਰਮ-ਏ-ਹਫ਼ਤਮ,*** **پاسبان فلک** ***ਪਾਸਬਾਨ-ਏ-ਫ਼ਲਕ*** : ਮੰਗਲ ਤਾਰਾ।

**پاسبانی** ***ਪਾਸਬਾਨੀ*** : ਨਿਗਾਹਬਾਨੀ, ਰਾਖੀ, ਪੈਹਰੇਦਾਰੀ, ਚੌਕੀਦਾਰੀ।

**پاسبز** ***ਪਾ ਸਬਜ਼*** : ਮਨਹੂਸ ਕਦਮਾਂ ਵਾਲਾ; ਦਲਾਲ, ਦੱਲਾ।

**پاسبک کردن** ***ਪਾ ਸਬਕ ਕਰਦਨ*** : ਪੈਰ ਹੌਲੇ ਹੋਣਾ, ਜਣੇਪੇ ਤੋਂ ਮੁਕਤ ਹੋਣਾ।

**پاستان** ***ਪਾਸਿਤਾਨ*** : ਪੈਹਲਾ, ਪਿਛਲਾ, ਬੀਤਿਆ ਹੋਇਆ, ਲੰਘ ਚੁਕਾ।

**پاسخ** ***ਪਾਸੁਖ਼*** : ਜਵਾਬ, ਉਤਰ।

**پاسدار** ***ਪਾਸਦਾਰ*** : ਤਰਫਦਾਰ, ਲਿਹਾਜ਼ ਕਰਨ ਵਾਲਾ; ਪੈਹਰੇਦਾਰ।

**پاسداری** ***ਪਾਸਦਾਰੀ*** : ਰਾਖੀ, ਤਰਫ਼ਦਾਰੀ।

**پاسره** ***ਪਾਸਰਾ*** : ਜ਼ਮੀਨ ਦਾ ਓਹ ਟੁਕੜਾ ਜੇਹੜਾ ਮਾਲਕ ਕਾਸ਼ਤਕਾਰਾਂ ਨੂੰ ਉਤਲੇ ਖਰਚ ਆਦਿ ਲਈ ਵਖਰਾ ਦੇ ਦੇਵੇ।

**پاسک** ***ਪਾਸਕ,*** **پاسک** ***ਪਾਸੁਕ,*** **پاشک** ***ਪਾਸ਼ਕ*** : ਅੰਗੜਾਈ, ਆਕੜ।

**پاسنج** ***ਪਾਸੰਜ,*** **پاسنگ** ***ਪਾਸੰਗ*** : ਪਾਸਕੂ, ਓਹ ਵੱਟਾ ਜਾਂ ਪੱਥਰ ਆਦਿ ਜੋ ਤੱਕੜੀ ਦੇ ਦੋਹਾਂ ਪੱਲੜਿਆਂ ਨੂੰ ਸਾਂਵਾਂ ਕਰਨ ਲਈ ਹੌਲੇ ਪੱਲੜੇ ਵਿਚ ਰੱਖਦੇ ਜਾਂ ਬੰਨ੍ਹ ਦਿੰਦੇ ਹਨ।

**پاسوار** ***ਪਾ-ਸਵਾਰ*** : ਪੈਦਲ।

**پاش** ***ਪਾਸ਼*** : ਫਟਣਾ, ਪਾਟਣਾ, ਤਿੱਤਰ ਬਿੱਤਰ ਹੋਣਾ, ਪਰੇਸ਼ਾਨ ਹੋਣਾ, ਛਿੜਕਣ ਵਾਲਾ।

**پاش پاش** ***ਪਾਸ਼ ਪਾਸ਼*** : ਟੁਕੜੇ ਟੁਕੜੇ, ਟੋਟੇ ਟੋਟੇ।

**پاشا** ***ਪਾਸ਼ਾ*** : ਨਵਾਬ, ਹਾਕਮ, ਆਮਲ, ਸਰਦਾਰ, ਫ਼ੌਜ ਦਾ ਸਰਦਾਰ, ਸੈਨਾਪਤੀ, ਟੋਲੇ ਦਾ ਮੋਹਰੀ; ਤੁਰਕੀ ਸਰਦਾਰਾਂ ਦੀ ਉਪਾਧੀ।

**پاشته** ***ਪਾਸ਼ਤਾ*** : ਕਿਵਾੜ ਦੀਆਂ ਚੂਲਾਂ।

**پاشنگ** ***ਪਾਸ਼ੰਗ*** : ਅੰਗੂਰ ਦਾ ਛੋਟਾ ਗੁੱਛਾ, ਕੱਕੜੀ ਆਦਿ ਦੇ ਬੀਜ।

**پاشنه** ***ਪਾਸ਼ਨਾ*** : ਅੱਡੀ ; ਖ਼ਰਬੂਜ਼ਾ, [illegible]ਖੜੀ, ਕੱਕੜੀ, ਤਰਬੂਜ, ਹਦਵਾਣਾ, ਖੀਰਾ, ਬੀ ਲਈ ਰੱਖੀ ਤਰ ਆਦਿ।

**پاشنه برید ه** ***ਪਾਸ਼ਨਾ ਬੁਰੀਦਾ*** : ਬੰਦੂਕ ਦਾ ਘੋੜਾ, ਡਾਕੂ, ਲੁਟੇਰਾ।

**پاشنه کوب** ***ਪਾਸ਼ਨਾ ਕੋਬ*** : ਪਿੱਛਾ ਕਰਨ ਵਾਲਾ, ਅੱਡੀਆਂ ਵੱਢਦਾ ਹੋਇਆ।

**پاشو** ***ਪਾਸ਼ੋ*** : ਉੱਠ ਖਲੋ, ਖੜਾ ਹੋ ਜਾ।

**پاشیب** ***ਪਾਸ਼ੇਬ*** : ਹੇਠ ਉਤਰਨ ਦੀ ਪੌੜੀ।

**پاغر** ***ਪਾਗ਼ਰ*** : ਓਹ ਥੰਮ੍ਹਾ ਜੋ ਛੱਤ ਹੇਠ ਦਿੱਤਾ ਜਾਂਦਾ ਹੈ ਤਾਂ ਜੋ ਛੱਤ ਡਿਗ ਨਾ ਪਵੇ, ਠੁੰਮਣਾ, ਥੰਮ੍ਹੀ।

**پاغره** ***ਪਾਗ਼ੁਰਾ*** : ਓਹ ਬੀਮਾਰੀ ਜਿਸ ਨਾਲ ਪੈਰ ਬੌਹਤ ਸੁੱਜ ਜਾਂਦੇ ਹਨ, ਪੈਰਾਂ ਦੀ ਸੋਜ।

**پاغند** ***ਪਾਗ਼ੁੰਦ,*** **پاغنده** ***ਪਾਗ਼ੁੰਦਾ*** : ਪਿੰਜੀ ਹੋਈ ਰੂੰ ਦਾ ਗਾਲਾ, ਗੋਹੜਾ।

**پاغوش** ***ਪਾਗ਼ੋਸ਼*** : ਗ਼ੋਤਾ, ਚੁੱਭੀ, ਡੁਬਕੀ।

**پافته** ***ਪਾਫ਼ਤਾ*** : ਸੋਨੇ ਚਾਂਦੀ ਦੀਆਂ ਕੱਢੀਆਂ ਹੋਈਆਂ ਮੇਖਾਂ ਜੋ ਘੋੜੇ ਦੇ ਸਾਜ਼, ਲਗਾਮ, ਆਦਿ ਵਿਚ ਲਾਉਂਦੇ ਹਨ।

**پافزار** ***ਪਾਫ਼ਜ਼ਾਰ*** : (=ਪਾ ਅਫ਼ਜ਼ਾਰ **پاافزار**) ਜੁੱਤੀ, ਪਾਪੋਸ਼, ਖੋਸੇ।

**پاک** ***ਪਾਕ*** : ਸਾਫ਼, ਨਿਰਮਲ, ਖ਼ਾਲਸ, ਪਵਿਤਰ, ਪਾਵਨ, ਮੁਤਬਰੱਕ; ਪੂਰਾ, ਬਿਲਕੁਲ, ਅਸਲੋਂ; ਕਮਾਲ।

**پاک آب** ***ਪਾਕ-ਆਬ*** : ਨਿਰਮਲ ਜਲ।

**پاکاصل** ***ਪਾਕ-ਅਸਲ*** : ਨੇਕ ਅਸਲੇ ਦਾ।

**پاکان خطهٔ اول** ***ਪਾਕਾਨ-ਏ-ਖ਼ਿੱਤਾ-ਏ-ਅੱਵਲ*** : ਰੱਬ ਦੇ ਕਰੀਬੀ ਫ਼ਰਿਸ਼ਤੇ ਜੋ ਰੱਬ ਦੇ ਤਖ਼ਤ ਨੂੰ ਚੁੱਕਦੇ ਹਨ, ਅਰਸ਼ ਦੇ ਫ਼ਰਿਸ਼ਤੇ।

**پاکباز** ***ਪਾਕਬਾਜ਼*** : ਨੇਕ, ਸੱਚਾ, ਸਾਫ਼; ਸੱਚਾ ਆਸ਼ਕ।

**پاکباز چرخ** ***ਪਾਕਬਾਜ਼-ਏ-ਚਰਖ਼*** :

ਚੰਦ, ਚਾਨਣੀ।

**پاکبازی** *ਪਾਕ-ਬਾਜ਼ੀ* : ਹਿਰਦੇ ਦੀ ਪਵਿਤਰਤਾ।

**پاکبوم** *ਪਾਕ-ਬੂਮ* : ਪਵਿਤਰ ਧਰਤੀ।

**پاکبوی** *ਪਾਕ-ਬੂਯ* : ਪਵਿੱਤਰ।

**پاکبین** *ਪਾਕ-ਬੀਨ* : ਪਵਿਤਰਤਾ ਰੱਖਣ ਵਾਲਾ।

**پاکدامن** *ਪਾਕ-ਦਾਮਨ* : ਮਸੂਮ, ਨਿਰਦੋਸ਼, ਬੇਦਾਗ਼, ਪਰਹੇਜ਼ਗਾਰ, ਪੂਜਾ ਪਾਠ ਕਰਨ ਵਾਲਾ, ਨੇਕ ਚਲਨ।

**پاکرای** *ਪਾਕ-ਰਾਯ* : ਨੇਕ ਵਿਚਾਰਾਂ ਵਾਲਾ।

**پاکرو** *ਪਾਕ-ਰੌ* : ਨੇਕ ਚਲਨ।

**پاکزاد** *ਪਾਕ-ਜ਼ਾਦ*, **پاکسرشت** *ਪਾਕ-ਸਰਿਸ਼ਤ*, **پاکگوھر** *ਪਾਕ-ਗ਼ੌਹਰ* : ਨੇਕ ਅਸਲੇ ਵਾਲਾ, ਨੇਕ ਸੁਭਾ ਵਾਲਾ।

**پاکصاف** *ਪਾਕ-ਸਾਫ਼* : ਪਵਿਤਰ, ਬੇਦਾਗ਼।

**پاکمغز** *ਪਾਕ-ਮਗ਼ਜ਼* : ਠੀਕ ਤੇ ਚੰਗੀ ਅਕਲ ਵਾਲਾ, ਨੇਕ ਵਿਚਾਰਾਂ ਵਾਲਾ

**پاکی** *ਪਾਕੀ*, **پاکیزگی** *ਪਾਕੀਜ਼ਗੀ* : ਸਫ਼ਾਈ, ਪਵਿਤਰਤਾ, ਬੇਗੁਨਾਹੀ।

**پاکیزہ** *ਪਾਕੀਜ਼ਾ* : ਪਵਿਤਰ, ਸਾਫ਼, ਪਾਕ।

**پاکیزہبوم** *ਪਾਕੀਜ਼ਾ-ਬੂਮ*, **پاکیزہ سرشت** *ਪਾਕੀਜ਼ਾ ਸ਼ਰਿਸ਼ਤ* : ਨੇਕ, ਪਵਿਤਰ ਅਸਲੇ ਦਾ, ਨੇਕ ਸੁਭਾ।

**پاکیزہپیکر** *ਪਾਕੀਜ਼ਾ-ਪੈਕਰ* : ਆਕਰਸ਼ਕ ਮੁਖੜੇ ਵਾਲਾ।

**پاکیزہخو** *ਪਾਕੀਜ਼ਾ-ਖ਼ੂ*, **پاکیزہ طینت** *ਪਾਕੀਜ਼ਾ-ਤ਼ੀਨਤ* : ਅਸੀਲ, ਨੇਕ ਮਿਜ਼ਾਜ।

**پاکیزہصورت** *ਪਾਕੀਜ਼ਾ-ਸੂਰਤ* : ਸੁੰਦਰ, ਸੋਹਣਾ।

**پالا** *ਪਾਲਾ*, **پالاد** *ਪਾਲਾਦ* : ਓਹ ਘੋੜਾ ਜਿਸ ਨੂੰ ਸਜਾ ਕੇ ਜਲੂਸ ਦੇ ਅੱਗੇ ਬਿਨਾ ਸਵਾਰ ਦੇ ਤੋਰਿਆ ਜਾਂਦਾ ਹੈ, ਕੋਤਲ ਘੋੜਾ।

**پالادہ** *ਪਾਲਾਦਾ* : ਕੋਤਲ ਘੋੜਾ; ਬਦਗੋਈ, ਚੁਗਲੀ; ਚੁਗਲਖੋਰ; ਫ਼ਸਾਦੀ, ਸ਼ਰਾਰਤੀ।

**پالار** *ਪਾਲਾਰ* : ਲਟੈਣ, ਵੱਡਾ ਸ਼ਤੀਰ, ਬੀਮ।

**پالاش** *ਪਾਲਾਸ਼* : ਪੈਰਾਂ ਦਾ ਚਿਕੜ ਨਾਲ ਭਰਿਆ ਹੋਣਾ, ਚਿਕੜ ਨਾਲ ਭਰੇ ਪੈਰ।

**پالان** *ਪਾਲਾਨ* : ਟਾਟ ਜਾਂ ਨਮਦਾ ਜੋ ਭਾਰ ਢੋਣ ਵਾਲੇ ਗਧੇ ਜਾਂ ਘੋੜੇ ਦੀ ਪਿੱਠ ਤੇ ਪਾਉਂਦੇ ਹਨ, ਲਾਦੂ ਜਾਨਵਰ ਦੀ ਕਾਠੀ।

**پالانی** *ਪਾਲਾਨੀ* : ਭਾਰ ਢੋਣ ਵਾਲਾ ਟੱਟੂ; ਪਲਾਣ ਬਣਾਉਣ ਵਾਲਾ।

**پالاوان** *ਪਾਲਾਵਾਨ*, **پالاون** *ਪਾਲਾਵਨ* : ਹਲਵਾਈਆਂ ਦੀ ਸ਼ੀਰਾ ਸਾਫ਼ ਕਰਨ ਵਾਲੀ ਛਾਣਨੀ, ਪੋਣੀ।

**پالاھنگ** *ਪਾਲਾਹੰਗ* : ਵਾਗ ਡੋਰ; ਸ਼ਿਕਾਰਬੰਦ; ਦੋਸ਼ੀ ਨੂੰ ਬੰਨ੍ਹਣ ਵਾਲੀ ਰੱਸੀ, ਅਕਾਸ਼-ਗੰਗਾ।

**پالای** *ਪਾਲਾਯ* : ਸਾਫ਼ ਕਰਨ ਵਾਲਾ।

**پالیش** *ਪਾਲਿਸ਼* : ਸਾਫ਼ ਕਰਨਾ, ਸਫ਼ਾਈ।

**پالغ** *ਪਾਲੁਗ* : ਹਾਥੀ ਦੰਦ, ਸਿੰਙ, ਲੱਕੜ ਆਦਿ ਦਾ ਬਣਿਆ ਹੋਇਆ ਸ਼ਰਾਬ ਦਾ ਪਿਆਲਾ।

**پالکانہ** *ਪਾਲਕਾਨਾ*, **پالگانہ** *ਪਾਲਗਾਨਾ* : ਉੱਚਾ ਮੈਹਲ, ਉੱਚੀ ਛੱਤ; ਉੱਚਾ ਮਕਾਨ: ਬਾਰੀ, ਖਿੜਕੀ, ਝਰੋਖਾ, ਉਤਲੀ ਮੰਜ਼ਲ, ਬਾਲਾਖ਼ਾਨਾ; ਪਾਸਕੂ, ਪਾਸੰਗ, ਖੇਤ ਦੀ ਕਟਾਈ, ਵਾਢੀ।

**پالکی** *ਪਾਲਕੀ* : ਚਾਰ ਕਹਾਰਾਂ ਦੇ ਮੋਢਿਆਂ ਤੇ ਚੁਕੀ ਜਾਣ ਵਾਲੀ ਡੋਲੀ, ਹੰਡੋਲਾ।

**پالنگ** *ਪਾਲੰਗ* : ਲੰਙਾ, ਲੰਗੜਾ; ਚਮੜੇ ਦੀ ਜੁੱਤੀ; ਛੋਟੀ ਖਿੜਕੀ, ਬਾਰੀ, ਮੰਜਾ; ਪਲੰਘ; ਇਕ ਪਰਸਿੱਧ ਫਲ।

**پالنگپوش** *ਪਾਲੰਗਪੋਸ਼* : ਚਾਦਰ, ਬਿਸਤਰੇ ਦੀ ਚਾਦਰ।

**پالو** *ਪਾਲੂ* : ਮੌਹਕਾ।

**پالودہ** *ਪਾਲੂਦਾ* : ਪਾਕ, ਸਾਫ਼, ਪਾਕ ਸਾਫ਼ ਕੀਤਾ ਹੋਇਆ, ਫ਼ਲੂਦਾ।

**پالوده‌فروش** ***ਪਾਲੂਦਾ-ਫ਼ਰੋਸ਼*** : ਫਲੂਦਾ ਵੇਚਣ ਵਾਲਾ।

**پالوده‌مغز** ***ਪਾਲੂਦਾ ਮਗ਼ਜ਼*** : ਚੇਤੰਨ, ਸਾਵਧਾਨ, ਜਾਗਰੂਕ।

**پالهنگ** ***ਪਾਲਹੰਗ*** : ਵੇਖੋ ਪਾਲਾਹੰਗ।

**پالیز** ***ਪਾਲੀਜ਼*** : ਖੇਤ; ਬਾਗ਼; ਤਰ, ਕੱਕੜੀ, ਖ਼ਰਬੂਜ਼ਾ, ਜਾਂ ਹਦਵਾਣੇ ਦਾ ਖੇਤ।

**پالیزبان** ***ਪਾਲੀਜ਼ਬਾਨ*** : ਮਾਲੀ; ਕਿਰਸਾਣ।

**پالیک** ***ਪਾਲੀਕ*** : ਪੱਟੀ, ਜਰਾਬ, ਪਤਾਵਾ, ਚਮੜੇ ਦੀ ਜੁੱਤੀ।

**پام** ***ਪਾਮ*** : (ਫ਼ਾਮ **فام** ਦਾ ਅਰਬੀ ਰੂਪਾਂਤਰ) ਰੰਗ, ਵਾਂਗ, ਵਰਗਾ, ਕਰਜ਼ਾ, ਉਧਾਰ।

**پامال** ***ਪਾਮਾਲ*** : ਪੈਰਾਂ ਹੇਠ ਲਤਾੜਿਆ ਹੋਇਆ, ਤਬਾਹ, ਬਰਬਾਦ, ਖ਼ਰਾਬ, ਦੁਖੀਆ।

**پامالی** ***ਪਾਮਾਲੀ*** : ਤਬਾਹੀ, ਬਰਬਾਦੀ, ਵੀਰਾਨੀ; ਉਜਾੜਾ।

**پامرد** ***ਪਾਮਰਦ*** : ਮਦਦਗਾਰ ਸਹਾਇਕ; ਮਜ਼ਬੂਤ, ਤਾਕਤਵਰ, ਅਡੋਲ, ਦ੍ਰਿੜਤਾ ਵਾਲਾ।

**پامردی** ***ਪਾਮਰਦੀ*** : ਸਹਾਇਤਾ, ਮਦਦ, ਸਮਰਥਾ, ਸ਼ਕਤੀ, ਹਿੰਮਤ, ਮਜ਼ਬੂਤੀ, ਅਡੋਲਤਾ, ਦ੍ਰਿੜਤਾ।

**پانجاه** ***ਪਾਨਜਾਹ*** : ਪੰਜਾਹ (੫੦)।

**پانزده** ***ਪਾਂਜ਼ਦਾ*** : ਪੰਦਰਾਂ (੧੫)।

**پانزدهم** ***ਪਾਂਜ਼ਦਹੁਮ*** : ਪੰਦਰ੍ਹਵਾਂ।

**پانزده‌سالگی** ***ਪਾਂਜ਼ਦਾ-ਸਾਲਗੀ*** : ਪੰਦਰਾਂ ਸਾਲ ਦੀ ਆਯੂ।

**پانصد** ***ਪਾਨਸਦ*** : ਪੰਜ ਸੌ (੫੦੦)।

**پانصدی‌ذات** ***ਪਾਨਸਦੀ-ਜ਼ਾਤ*** : ਇਕ ਮਨਸਬ (ਪਦ) ਜੋ ਮੁਗ਼ਲ ਬਾਦਸ਼ਾਹਾਂ ਵੱਲੋਂ ਮਿਲਦਾ ਸੀ, ਇਸ ਮਨਸਬ ਵਾਲੇ ਲਈ ਵੀਹ ਹਜ਼ਾਰ ਰੁਪਏ ਵਿਤ ਦੇ ਨਿਸ਼ਚਤ ਸਨ।

**پانه** ***ਪਾਨਾ*** : ਲੱਕੜ ਦਾ ਟੋਟਾ ਜਿਸ ਨੂੰ ਤਰਖਾਣ, ਮੋਚੀ, ਆਦਿ ਠੋਕਣ ਲਈ ਵਰਤਦੇ ਹਨ, ਫਾਨਾ, ਪੱਚਰ।

**پانید** ***ਪਾਨੀਦ***, **پانیذ** ***ਪਾਨੀਜ਼*** : ਇਕ ਪਰਕਾਰ ਦੀ ਮਿਠਿਆਈ, ਚਿਟੀ ਖੰਡ ਦੀ ਮਿਠਿਆਈ, ਇਕ ਪਰਕਾਰ ਦਾ ਹਲ਼ਵਾ।

**پاو** ***ਪਾਵ*** : ਧੋਣਾ, ਸਾਫ਼ ਕਰਨਾ; ਪੈਰ।

**پاوپر** ***ਪਾਵਪਰ*** : ਤਾਕਤ, ਸ਼ਕਤੀ, ਅਧਕਾਰ।

**پاوچک** ***ਪਾਵਚਕ*** : ਗਾਂ ਦਾ ਸੁੱਕਾ ਗੋਹਾ, ਏਰਨਾ।

**پاورنجن** ***ਪਾਵਰੰਜਨ*** : ਨੂਪੁਰ, ਝਾਂਜਰ, ਪਜੇਬ।

**پاهنگ** ***ਪਾਹੰਗ***, **پاهنگه** ***ਪਾਹੰਗਾ*** : ਪਾਸੰਗ, ਪਾਸਕੂ; ਨੂਪੁਰ, ਮੌਜ਼ਾ, ਜੁਤੀ, ਛੋਟੀ ਬਾਰੀ।

**پای** ***ਪਾਯ*** : ਪੈਰ; ਪੈਰ-ਚਿੰਨ੍ਹ, ਪਗਡੰਡੀ; ਟਾਕਰਾ; ਸ਼ਕਤੀ, ਜ਼ੁੰਮਾ; ਪਾਸ, ਕੋਲ; ਪਿਛਲਾ ਪਾਸਾ, ਪਕਿਆਈ, ਥੱਲਾ, ਨੀਂਹ।

**پای آن ندارد** ***ਪਾਯ ਆਂ ਨਦਾਰਦ*** : ਉਸ ਵਿਚ ਸ਼ਕਤੀ ਨਹੀਂ, ਉਸ ਵਿਚ ਤਾਕਤ ਕਿੱਥੇ।

**پایاب** ***ਪਾਯਾਬ*** : ਸ਼ਕਤੀ, ਥੱਲਾ, ਨਦੀ ਜਾਂ ਸਾਗਰ ਦਾ ਥੋੜਾ ਜੇਹਾ ਪਾਣੀ ਜਿਸ ਵਿਚ ਦੀ ਲੰਘਿਆ ਜਾ ਸਕੇ।

**پاێافزار** ***ਪਾਯ-ਅਫ਼ਜ਼ਾਰ***,

**پاێاوزار** ***ਪਾਯ-ਔਜ਼ਾਰ*** : ਜੁੱਤੀ, ਜੁਲਾਹੇ ਦੀ ਪੈਰ ਫੱਟੀ।

**پایان** ***ਪਾਯਾਨ*** : ਅੰਤ।

**پایان‌کار** ***ਪਾਯਾਨ-ਏ-ਕਾਰ*** : ਆਖ਼ਰਕਾਰ, ਅੰਤ ਨੂੰ, ਅਖ਼ੀਰ।

**پایان‌ماهی** ***ਪਾਯਾਨ-ਏ-ਮਾਹੀ*** : ਧੁਰ ਹੇਠ ਤਕ, ਪਤਾਲ ਤਕ।

**پاێباف** ***ਪਾਯਬਾਫ਼*** : ਜੁਲਾਹਾ।

**پاێبرپاێنهادن** ***ਪਾਯ-ਬਰ-ਪਾਯ-ਨਿਹਾਦਨ***, **پاێبرپیٔنهادن** ***ਪਾਯ-ਬਰ-ਪੈਨਿਹਾਦਨ***, **پاێ بر جامانٔدن** ***ਪਾਯ-ਬਰ-ਜਾ ਮਾਨਦਨ*** : ਪੈਰਵੀ ਕਰਨਾ, ਪਿਛੇ ਟੁਰਨਾ।

**پاێبست** ***ਪਾਯ-ਬਸਤ*** : ਕੈਦੀ; ਪੱਕਾ, ਮਜ਼ਬੂਤ; ਨੀਂਹ।

**پاێبسته** ***ਪਾਯ-ਬਸਤਾ*** : ਕੈਦ ਵਿਚ; ਬੇਕਾਰ, ਵੇਹਲਾ।

**پائےبند** *ਪਾਯ-ਬੰਦ* : ਕੈਦੀ।

**پائےبندی** *ਪਾਯ-ਬੰਦੀ* : ਬੇੜੀ, ਜ਼ੰਜੀਰ।

**پائےپست** *ਪਾਯ-ਏ-ਪਸਤ* : ਪੈਰਾਂ ਹੇਠ ਲਤਾੜਿਆ।

**پائےپلہ** *ਪਾਯ-ਏ-ਪੱਲਾ* : ਪੌੜੀ ਕੋਲ, ਪੌੜੀ ਹੇਠ।

**پائےپیل** *ਪਾਯ-ਏ-ਪੀਲ* : ਹਾਥੀ ਦਾ ਪੈਰ; ਹਬਸ਼ੀਆਂ ਦਾ ਇਕ ਜੰਗੀ ਹਥਿਆਰ; ਸ਼ਰਾਬ ਪੀਣ ਦਾ ਪਿਆਲਾ।

**پایتابہ** *ਪਾਯ-ਏ-ਤਾਬਾ* : ਜ਼ੁਰਾਬ, ਪਤਾਵਾ, ਪੱਟੀ।

**پائےتاسر** *ਪਾਯ-ਤਾ-ਸਰ* : ਸਿਰ ਤੋਂ ਪੈਰਾਂ ਤਕ, ਸਾਰਾ, ਕੁਲ।

**پایتخت** *ਪਾਯ-ਏ-ਤਖ਼ਤ* : ਰਾਜਧਾਨੀ।

**پایترسا** *ਪਾਯ-ਏ-ਤਰਸਾ* : ਸ਼ਰਾਬ ਪੀਣ ਦਾ ਪਿਆਲਾ; ਸੁਰਾਹੀ।

**پائےتوغ** *ਪਾਯ-ਏ-ਤੋਗ਼* : ਫ਼ੌਜ ਦੀ ਝੰਡੇ ਬਰਦਾਰੀ ਦੀ ਪਦਵੀ ਜਾਂ ਸੇਵਾ।

**پائےجامہ** *ਪਾਯ-ਏ-ਜਾਮਾ* : ਪਜਾਮਾ।

**پائےچال** *ਪਾਯ-ਏ-ਚਾਲ* : ਜੁਲਾਹੇ ਦੀ ਖੱਡੀ, ਕਰਗਾਹ।

**پایرہ** *ਪਾਯਰਾ* : ਸਲਵਾਰ ਪਜਾਮਾ।

**پائےحوض** *ਪਾਯ-ਏ ਹੌਜ਼* : ਬਦਨਾਮੀ ਦੀ ਥਾਂ।

**پائےخانہ** *ਪਾਯ-ਏ ਖ਼ਾਨਾ* : ਪਖਾਨੇ ਦੀ ਥਾਂ।

**پایدار** *ਪਾਯ-ਦਾਰ* : ਠੈਹਰ, ਸਥਿਰ, ਹਮੇਸ਼ਾ, ਸਦਾ; ਪੱਕਾ, ਹੰਢਣਸਾਰ, ਮਜ਼ਬੂਤ; ਘੋੜਾ; ਖ਼ੁਦਾ ਦਾ ਇਕ ਸਿਫਾਤੀ ਨਾਮ।

**پایدان** *ਪਾਯਦਾਨ* : ਮਜਲਸ ਦੀ ਅਖੀਰਲੀ ਪਾਲ ਜਿਥੇ ਜੁੱਤੀਆਂ ਲਾਹੁੰਦੇ ਹਨ; ਗੱਡੀਆਂ ਤੇ ਚੜ੍ਹਨ ਲਈ ਪੈਰ ਰੱਖਣ ਦਾ ਤਖ਼ਤਾ; ਨਿਗਰਾਨ, ਜ਼ਾਮਨ; ਰੈਹਣ, ਗਿਰਵੀ, ਗੈਹਣੇ; ਦੂਤਾਗਰੀ।

**پائےدر** *ਪਾਯ-ਦਰ* : ਕਿਵਾੜ ਦੀ ਚੂਲ।

**پایدرگل** *ਪਾਯ-ਦਰ-ਗਿਲ* : ਫਸਿਆ ਹੋਇਆ, ਉਲਝਿਆ ਹੋਇਆ, ਹੈਰਾਨ ਪਰੇਸ਼ਾਨ।

**پایرنج** *ਪਾਯ-ਰੰਜ* : ਸਨੇਹਾ ਲਿਆਉਣ ਵਾਲੇ ਦਾ ਇਨਾਮ, ਇਵਜ਼ਾਨਾ, ਮਜ਼ਦੂਰੀ।

**پائےزار** *ਪਾਯਜ਼ਾਰ* : ਜੁੱਤੀ।

**پائےزیب** *ਪਾਯਜ਼ੇਬ* : ਨੂਪੁਰ, ਝਾਂਜਰ।

**پائےسخن** *ਪਾਯ ਸੁਖ਼ਨ* : ਕਲਾਮ ਦਾ ਜ਼ੋਰ।

**پایک** *ਪਾਯਕ*: ਕਾਸਦ, ਸਨੇਹਾ ਲੈ ਜਾਣ ਵਾਲਾ, ਹਰਕਾਰਾ, ਪਿਆਦਾ।

**پائےکار** *ਪਾਯ-ਕਾਰ* : ਪਾਕਾਰ, ਓਹ ਥਾਂ ਜਿਥੇ ਮਜ਼ਦੂਰ ਇਮਾਰਤ ਦੇ ਮਸਾਲੇ ਦਾ ਢੇਰ ਲਾ ਦਿੰਦੇ ਹਨ।

**پایکاشت** *ਪਾਯ-ਕਾਸ਼ਤ* : ਓਹ ਕਿਸਾਨ ਜੋ ਦੂਜੇ ਪਿੰਡ ਵਾਹੀ ਕਰਨ ਜਾਂਦਾ ਹੋਵੇ।

**پائےکلاغ** *ਪਾਯ-ਏ-ਕੁਲਾਗ਼* : ਭੈੜੀ ਤੇ ਟੁੱਟੀ ਫੁੱਟੀ ਲਿਖਤ ਜੋ ਪੜ੍ਹੀ ਨਾ ਜਾ ਸਕੇ।

**پایکوب** *ਪਾਯਕੋਬ,* **پائےکوبی** *ਪਾਯਕੋਬੀ* : ਨਾਚਾ, ਨੱਚਣਾ।

**پایگاہ** *ਪਾਯਗਾਹ* : ਹਿੰਮਤ, ਤਾਕਤ; ਦਰਜਾ, ਮਰਤਬਾ; ਅਸਲ, ਤਵੇਲਾ।

**پایماچان** *ਪਾਯ-ਮਾਚਾਨ* : ਦਰਵੇਸ਼ਾਂ ਦੀ ਉਸ ਰਸਮ ਦਾ ਨਾਮ, ਜਿਸ ਵਿਚ ਗੁਨਾਹਗਾਰ ਜੁੱਤੀਆਂ ਦੀ ਥਾਂ ਤੇ ਖੜ ਕੇ ਕੰਨ ਫੜਦਾ ਹੈ, ਮਾਫ਼ੀ ਮੰਗਣਾ।

**پایمال** *ਪਾਯਮਾਲ* : ਪਾਮਾਲ।

**پایمالی** *ਪਾਯਮਾਲੀ* : ਪਾਮਾਲੀ।

**پائےمرد** *ਪਾਯਮਰਦ* : ਮਦਦਗਾਰ, ਸਹਾਇਕ; ਸਿਫਾਰਸ਼ ਕਰਨ ਵਾਲਾ।

**پائےمردی** *ਪਾਯਮਰਦੀ* : ਸਹਾਇਤਾ; ਸਿਫ਼ਾਰਸ਼, ਬਲ, ਸ਼ਕਤੀ।

**پائےمزد** *ਪਾਯਮੁਜ਼ਦ* : ਕਾਸਦਾਂ ਦੀ ਮਜ਼ਦੂਰੀ।

**پایندہ** *ਪਾਯੰਦਾ* : ਪੱਕਾ, ਹਮੇਸ਼ਾ।

**پایہ** *ਪਾਯਾ* : ਰੁਤਬਾ, ਦਰਜਾ, ਕਦਰ, ਸਤਕਾਰ, ਨੀਂਹ, ਪੌੜੀ, ਸ਼ਗਿਰਦ ਨੂੰ ਦੰਡ ਦੇਣ ਵਾਲੀ ਸੋਟੀ।

**پایہ‌حوض** *ਪਾਯਾ-ਏ-ਹੌਜ਼* : ਬਦਨਾਮੀ; ਬੇਇੱਜ਼ਤੀ।

**پایہ‌دار** *ਪਾਯਾਦਾਰ* : ਰੁਤਬੇ ਵਾਲਾ।

**پایہشناس** *ਪਾਯਾ ਸ਼ਿਨਾਸ* : ਮਰਤਬੇ ਨੂੰ ਸਮਝਣ ਵਾਲਾ।

**پائین** *ਪਾਯੀਨ* : ਹੇਠਾਂ, ਨੀਚੇ।

**پائینباغ** *ਪਾਯੀਨ ਬਾਗ਼* : ਮਕਾਨ ਦੇ ਹੇਠਲਾ ਬਾਗ਼, ਮਕਾਨ ਨਾਲ ਜੁੜਿਆ ਹੋਇਆ ਬਾਗ਼; ਕਿਲ੍ਹੇ ਦਾ ਹੇਠਲਾ ਬਾਗ, ਸਰਦਖ਼ਾਨਾ, ਤੈਹਖ਼ਾਨਾ।

**پائینپرستی** *ਪਾਯੀਨ-ਪ੍ਰਸਤੀ* : ਆਗਿਆਕਾਰਤਾ, ਅਧੀਨਗੀ।

**پت** *ਪਤ* : ਮਾਇਆ ਜੋ ਕਾਗਜ਼ ਤੇ ਲਾਉਂਦੇ ਹਨ, ਬੱਕਰੀ ਦੇ ਵਾਲਾਂ ਦੀ ਨਰਮ ਪਸ਼ਮ ਜਿਸ ਦੇ ਸ਼ਾਲ ਬਣਾਉਂਦੇ ਹਨ, ਨਰਮ ਚੀਜ਼।

**پتارہ** *ਪਤਾਰਾ* : ਜੁਲਾਹਿਆਂ ਦਾ ਵੱਡਾ ਬੁਰਸ਼ ਜਿਸ ਨਾਲ ਤਾਣੀ 'ਤੇ ਮਾਇਆ ਲਾਉਂਦੇ ਹਨ, ਕੁੱਚ।

**پتخ** *ਪਤਖ਼* : ਬੇਵਕੂਫ਼, ਮੂਰਖ; ਹੈਰਾਨ।

**پتر** *ਪਤਰ* : ਲੋਹੇ ਆਦਿ ਦੇ ਪੱਤਰੇ।

**پتربردار** *ਪਤਰ-ਬਰਦਾਰ* : ਚੋਬਦਾਰ, ਨਕੀਬ।

**پتفوز** *ਪਤਫ਼ੂਜ਼* : ਮੂੰਹ ਦਾ ਆਲਾ-ਦੁਆਲਾ, ਚੁੰਝ।

**پتک** *ਪੁਤਕ* : ਹਥੌੜਾ, ਹਥੌੜੀ।

**پتگیر** *ਪਤਗੀਰ* : ਛਾਣਨੀ।

**پتو** *ਪਤੂ* : (=ਪੱਟੂ) ਇਕ ਪਰਕਾਰ ਦਾ ਊਨੀ ਕਪੜਾ।

**پتواز** *ਪਤਵਾਜ਼* : ਕੋਠੇ, ਆਦਿ ਉਪਰ ਕਬੂਤਰਾਂ ਦੇ ਬੈਠਣ ਲਈ ਬਣਾਈ ਗਈ ਛਤਰੀ।

**پتولہ** *ਪਤੂਲਾ* : ਕੱਢਿਆ ਹੋਇਆ ਰੇਸ਼ਮੀ ਕਪੜਾ।

**پتیارہ** *ਪਤਯਾਰਾ* : ਬਲਾ, ਆਫ਼ਤ, ਬਦਸ਼ਕਲ, ਕਰੂਪ, ਭਿਆਨਕ, ਡਰਾਉਣਾ; ਮਕਰ, ਹੀਲਾ, ਫ਼ਰੇਬ; ਸ਼ਰਮਿੰਦਗੀ, ਸਖ਼ਤੀ; ਔਖ; ਦੁਰਘਟਨਾ; ਸ਼ੋਰ, ਖੱਪ, ਰੌਲਾ, ਲੜਾਕੀ ਇਸਤਰੀ।

**پج** *ਪਜ*, **پجار** *ਪਜਾਰ* : ਪਹਾੜ।

**پجاوہ** *ਪਜਾਵਾ* : ਇੱਟਾਂ ਪਕਾਉਣ ਦਾ ਆਵਾ, ਆਵਾ, ਭੱਠਾ।

**پجول** *ਪਜੂਲ* : ਗਿੱਟਾ, ਪਿੰਜਣੀ।

**پچپچ** *ਪੁਚ ਪੁਚ* : ਕੰਨ ਵਿਚ ਹੌਲੀ ਜੇਹੀ ਗੱਲ ਕਰਨਾ, ਕਾਨਾਫੂਸੀ; ਬੱਕਰੀਆਂ ਨੂੰ ਬੁਲਾਉਣ ਦੀ ਅਵਾਜ਼।

**پچشک** *ਪੁਚੁਸ਼ਕ* : ਮੀਗਣਾਂ।

**پچکم** *ਪਿਚਕਮ* : ਦੀਵਾਨਖ਼ਾਨਾ।

**پچل** *ਪਚਲ* : ਆਪਣੇ ਕਪੜਿਆਂ ਨੂੰ ਮੈਲਾ ਤੇ ਗੰਦਾ ਕਰਨ ਵਾਲਾ।

**پچواک** *ਪਚਵਾਕ* : ਅਨੁਵਾਦ ਕਰਨ ਵਾਲਾ, ਅਨੁਵਾਦਕ, ਉਲਥਾਕਾਰ, ਅਨੁਵਾਦ।

**پچوہ** *ਪਚੂਹ ,ਪਚਵਾ* : ਅਨੁਵਾਦ, ਉਲਥਾ।

**پخ** *ਪਖ਼* : ਵਾਹ।

**پخپخ** *ਪਖ਼ ਪਖ਼* : ਵਾਹ ਵਾਹ, ਖ਼ੁਸ਼ੀ ਦੇ ਸ਼ਬਦ।

**پخ** *ਪਖ਼/ਪਿਖ਼* : ਕੁੱਤੇ ਜਾਂ ਬਿੱਲੀ ਨੂੰ ਦੁਰਕਾਰਨ ਦੀ ਅਵਾਜ਼।

**پخ** *ਪੁਖ਼* : ਗੋਰਾ; ਮੈਲਾ, ਗੰਦ, ਪਖ਼ਾਨਾ।

**پخ** *ਪਿਖ਼* **پخو** *ਪਿਖ਼ੂ* : ਗੁਦਗਦੀ ਕਰਨਾ, ਗੁਤਕੁਤਾਰੀਆਂ ਕੱਢਣਾ।

**پختہ** *ਪੁਖ਼ਤਾ* : ਪਕਿਆ ਹੋਇਆ, ਉਬਲਿਆ ਹੋਇਆ; ਸਖ਼ਤ, ਪੱਕਾ, ਤਜਰਬਾਕਾਰ, ਮਾਹਰ।

**پختہجوش** *ਪੁਖ਼ਤਾ- ਜੋਸ਼* : ਓਹ ਸ਼ਰਾਬ ਜੇਹੜੀ ਗੋਸ਼ਤ ਤੇ ਦਵਾਈਆਂ ਆਦਿ ਪਾ ਕੇ ਕੱਢੀ ਜਾਵੇ।

**پختہخوار** *ਪੁਖ਼ਤਾ ਖ਼ੁਾਰ*, **پختہ طور** *ਪੁਖ਼ਤਾ-ਤੌਰ* : ਅਰਾਮਤਲਬ, ਮੰਗਤਾ; ਜਵਾਈ।

**پختہرای** *ਪੁਖ਼ਤਾ-ਰਾਯ*, **پختہمغز** *ਪੁਖ਼ਤਾ-ਮਗ਼ਜ਼*, **پختہکار** *ਪੁਖ਼ਤਾਕਾਰ* : ਤਜਰਬਾਕਾਰ, ਸਿਆਣਾ, ਮਾਹਰ, ਕਾਮਲ, ਹੰਢਿਆ ਹੋਇਆ।

**پختہگاوٗ** *ਪੁਖ਼ਤਾ ਗਾਵ* : ਓਹ ਗਰਮ ਪਾਣੀ ਜਿਸ ਵਿਚ ਦਵਾਈਆਂ ਘੋਲ ਕੇ ਬੀਮਾਰ ਦੇ ਸਿਰ ਤੇ ਹੌਲੀ ਹੌਲੀ ਪਾਉਂਦੇ ਹਨ।

**پختگان** *ਪੁਖ਼ਤਗਾਨ* : (ਪੁਖਤਾ **پخته** ਦਾ ਬੌਹਵਚਨ) ਸਿਆਣੇ, ਤਜਰਬਾਕਾਰ।

**پخش** *ਪਖ਼ਸ਼* : ਫਨ, ਚੌੜਾ, ਸੁਸਤ; ਨਰਮ, ਕੁੱਟ ਕੇ ਚੌੜਾ ਕੀਤਾ ਹੋਇਆ, ਮੁਰਝਾਇਆ ਹੋਇਆ।

**پخلوچه** *ਪਖ਼ਲੂਚਾ*, **پخلیچه** *ਪਖ਼ਲੀਚਾ* : ਕੁਤਕੁਤਾਰੀਆਂ, ਕੁਤਕੁਤੀਆਂ।

**پد** *ਪਦ* : ਓਹ ਰੁਖ ਜਿਸ ਨੂੰ ਫਲ ਨਾ ਲਗਦਾ ਹੋਵੇ, ਅਫਲ, ਓਹ ਦਰੱਖ਼ਤ ਜੇਹੜਾ ਵਧੇ ਫੁੱਲੇ ਨਾ।

**پد** *ਪੁਦ*, **پدپود** *ਪਦਪੂਦ* : ਸੁੱਕੀ ਲੱਕੜ ਜੋ ਬਾਲਣ ਦੇ ਕੰਮ ਆਵੇ, ਬਾਲਣ।

**پدر** *ਪਿਦਰ* : ਪਿਤਾ, ਬਾਪ।

**پدراندر** *ਪਿਦਰ ਅੰਦਰ* : ਮਤੇਆ ਪਿਤਾ, ਪਤੰਦਰ।

**پدرانه** *ਪਿਦਰਾਨਾ* : ਬਾਪ ਵਰਗਾ।

**پدرِزن** *ਪਿਦਰ-ਏ-ਜ਼ਨ* : ਸੌਹਰਾ।

**پدرسوخته** *ਪਿਦਰ-ਸੌਖ਼ਤਾ* : ਜ਼ਲੀਲ, ਕਮੀਨਾ, ਨਲਾਇਕ (ਇਕ ਗਾਲ੍ਹ ਹੈ) ਜਿਸ ਦਾ ਬਾਪ ਨਰਕਾਂ ਦੀ ਅੱਗ ਵਿਚ ਸੜ ਰਿਹਾ ਹੋਵੇ।

**پدرمرده** *ਪਿਦਰ-ਮੁਰਦਾ* : ਜਿਸ ਦਾ ਪਿਉ ਮਰ ਗਿਆ ਹੋਵੇ; ਯਤੀਮ।

**پدری** *ਪਿਦਰੀ* : ਬਾਪ ਦਾ; ਪਿਤਾ ਦਾ।

**پدروار** *ਪਿਦਰਵਾਰ*: ਬਾਪ ਵਾਂਗ।

**پدرام** *ਪਿਦਰਾਮ* : ਖ਼ੁਸ਼; ਪਰਸੰਨ; ਸਜਿਆ ਹੋਇਆ; ਸਦਾ; ਸੌਣ ਦਾ ਕਮਰਾ।

**پدرزه** *ਪਦਰਜ਼ਾ* : ਹਿੱਸਾ; ਓਹ ਖਾਣਾ ਜੋ ਰੁਮਾਲ ਵਿਚ ਬੰਨ੍ਹ ਕੇ ਇਕ ਥਾਂ ਤੋਂ ਦੂਜੀ ਥਾਂ ਲੈ ਜਾਂਦੇ ਹਨ।

**پدرود** *ਪਦਰੂਦ* : ਛੁੱਟੀ; ਵਿਦਾ; ਸਲਾਮਤ; ਵਿਦਾ ਕਰਨਾ; ਛੱਡਣਾ।

**پدیجه** *ਪਦੀਜਾ* : ਮੱਛੀ ਦੇ ਪਿੰਡੇ ਤੇ ਚਮਕੀਲੇ ਪੈਸੇ ਵਰਗੇ ਨਿਸ਼ਾਨ; ਮੱਛੀ ਦੇ ਚਾਨੇ ਫਲੂਸ।

**پدید** *ਪਦੀਦ*, **پدیدار** *ਪਦੀਦਾਰ* : ਜ਼ਾਹਰਾ; ਪਰਗਟ; ਸਾਫ਼; ਪਰੱਤਖ; ਵਜੂਦ ਵਿਚ; ਨੁਮੁਦਾਰ।

**پذرفتن** *ਪਜ਼ਰੁਫ਼ਤਨ*, **پذیرفتن** *ਪਜ਼ੀਰੁਫ਼ਤਨ* : ਮੰਨ ਲੈਣਾ, ਕਬੂਲ ਕਰਨਾ।

**پذیرا** *ਪਜ਼ੀਰਾ*: ਮੰਨਣ ਵਾਲਾ; ਕਬੂਲ ਕਰਨ ਵਾਲਾ; ਆਗਿਆਕਾਰ; ਪੇਸ਼ਵਾ; ਸਰਦਾਰ; ਆਗੂ; ਪਰਵਾਨਤ, ਅਗਵਾਈ, ਸੁਆਗਤ।

**پذیرای** *ਪਜ਼ੀਰਾਈ*, **پذیرش** *ਪਜ਼ੀਰਸ਼* : ਸੁਆਗਤ, ਪਰਵਾਨਗੀ, ਮਨਜ਼ੂਰੀ।

**پذیرفتار** *ਪਜ਼ੀਰੁਫ਼ਤਾਰ*, **پذیرفتگار** *ਪਜ਼ੀਰੁਫ਼ਤਗਾਰ* : ਮੰਨ ਲੈਣ ਵਾਲਾ, ਕਬੂਲ ਕਰਨ ਵਾਲਾ, ਆਗਿਆਕਾਰ।

**پذیره** *ਪਜ਼ੀਰਾ* : ਮੰਨਣਾ, ਕਬੂਲ ਕਰਨਾ; ਮੰਨ ਲੈਣ ਵਾਲਾ; ਸੁਆਗਤ ਕਰਤਾ, ਉਡੀਕਵਾਨ।

**پر** *ਪਰ* : ਪੰਛੀ ਦਾ ਖੰਭ, ਬਾਂਹ, ਬਾਜ਼ੂ, ਕੰਢਾ, ਕਿਨਾਰਾ, ਦਾੜ੍ਹੀ, ਅਕਸ, ਪਰਛਾਵਾਂ, ਚਮਕ, ਕਿਰਨ, ਪਣਚੱਕੀ ਦੇ ਬਾਜ਼ੂ, ਰੁੱਖ ਦਾ ਪੱਤਾ।

**پرآور** *ਪਰ-ਆਵਰ* : ਤੇਜ਼, ਤੇਜ਼ ਉਡਣ ਵਾਲਾ, ਤੇਜ਼ ਚਲਣ ਵਾਲਾ।

**پرافسانی** *ਪਰ-ਅਫ਼ਸਾਨੀ*: ਖੰਭ ਝਾੜਨਾ, ਉਡਣਾ, ਲੱਗ ਲਬੇੜ ਤੋਂ ਅੱਡ ਹੋ ਜਾਣਾ, ਦੁਨੀਆ ਨੂੰ ਛੱਡ ਦੇਣਾ।

**پرافگندگی** *ਪਰ-ਅਫ਼ਗੰਦਗੀ* : ਤਿੱਤਰ-ਬਿੱਤਰ ਹੋਣਾ, ਖਿੰਡ-ਪੁੰਡ ਜਾਣਾ।

**پرهما** *ਪਰ-ਹੁਮਾ* : ਕਲਗ਼ੀ।

**پر** *ਪੁਰ* : ਭਰਿਆ ਹੋਇਆ, ਬੌਹਤ, ਵੱਧ, ਮੁਕੰਮਲ, ਭਰਪੂਰ, ਠੋਸ।

**پراکوه** *ਪਰਾਕੋਹ* : ਪਹਾੜ ਦੇ ਪਾਰ, ਪਹਾੜ ਦੇ ਪਾਰਲੇ ਪਾਸੇ।

**پراگنده** *ਪਰਾਗੰਦਾ* : ਤਿੱਤਰ-ਬਿੱਤਰ, ਪਰੇਸ਼ਾਨ, ਹੈਰਾਨ, ਖਿੰਡਿਆ-ਪੁੰਡਿਆ।

**پراگنده‌حال** *ਪਰਾਗੰਦਾ-ਹਾਲ*, **پراگنده خاطر** *ਪਰਾਗੰਦਾ-ਖ਼ਾਤਿਰ*, **پراگنده‌دل** *ਪਰਾਗੰਦਾ-ਦਿਲ*, **پراگندگی** *ਪਰਾਗੰਦਗੀ* : ਪਰੇਸ਼ਾਨ ਹਾਲ, ਖਿੱਲਰਿਆ ਹੋਇਆ,

ਪਰੇਸ਼ਾਨੀ, ਹੈਰਾਨੀ।

پراگندگان ***ਪਰਾਗੰਦਗਾਨ*** : (ਪਰਾਗੰਦਾ پراگنده ਦਾ ਬੌਹਵਚਨ) ਖਿੰਡੇ-ਪੁੰਡੇ, ਪਰੇਸ਼ਾਨ।

پراگی ***ਪਰਾਗੀ*** : ਲੋਹੇ ਦੀ ਟੋਪੀ ਜੋ ਲੜਾਈ ਵੇਲੇ ਸਿਰ ਦੀ ਰੱਖਿਆ ਲਈ ਪੈਹਨਦੇ ਹਨ, ਲੋਹ-ਟੋਪ।

پرالک ***ਪਰਾਲਕ*** : ਜੌਹਰਦਾਰ ਫੌਲਾਦ, ਚੰਗੇ ਫੌਲਾਦ ਦੀ ਤਲਵਾਰ।

پرآمدقفیر ***ਪੁਰ ਆਮਦ ਕਫ਼ੀਜ਼*** : ਕਫ਼ੀਜ਼ (ਇਕ ਮਾਪ) ਭਰ ਗਿਆ, ਜ਼ਿੰਦਗੀ ਦਾ ਪੈਮਾਨਾ ਭਰ ਗਿਆ, ਸੁਆਸ ਖ਼ਤਮ ਹੋ ਗਏ, ਅੰਤ ਆ ਗਿਆ।

پراوند ***ਪਰਾਵੰਦ*** : ਓਹ ਲੱਕੜ ਜੋ ਦਰਵਾਜ਼ੇ ਨੂੰ ਬੰਦ ਰੱਖਣ ਲਈ ਉਸ ਦੇ ਪਿੱਛੇ ਰੱਖੀ ਜਾਂਦੀ ਹੈ, ਅਰਲ, ਹੋੜਾ।

پراهام ***ਪਰਾਹਾਮ***: ਇੱਕ ਯਹੂਦੀ ਦਾ ਨਾਮ ਜੋ ਬਹਿਰਾਮ ਗੋਰ ਦੇ ਸਮੇਂ ਹੋਇਆ ਹੈ, ਫ਼ਾਰਸੀ ਦਾ ਇਕ ਪੁਰਾਤਨ ਨਾਮ, ਅਬਰਾਹਮ।

پربار ***ਪਰਬਾਰ***, پرباره ***ਪਰਬਾਰਾ***, پربال ***ਪਰਬਾਲ***, پرباله ***ਪਰਬਾਲਾ***: ਗਰਮੀਆਂ ਦਾ ਘਰ, ਠੰਢਾ ਮਕਾਨ।

پرپایه ***ਪੁਰ-ਪਾਯਾ*** : ਕੰਨ ਖਜੂਰਾ, ਖੰਜ ਖੰਜੂਰਾ।

پرپهن ***ਪਹਪਹਨ***: ਇਕ ਪਰਕਾਰ ਦੇ ਸਾਗ ਦਾ ਨਾਮ।

پرت ***ਪਰਤ*** : ਟਪਾਉਣਾ, ਡਿਗਣਾ।

پرتاب ***ਪਰਤਾਬ*** : ਡਿਗਣਾ, ਇਕ ਪਰਕਾਰ ਦਾ ਤੀਰ ਓਹ ਵਿਥ ਜੇਹੜੀ ਤੀਰ ਦੇ ਛੱਡਣ ਤੋਂ ਉਸ ਦੇ ਨਿਸ਼ਾਨੇ ਤੇ ਵੱਜਣ ਵਿਚਕਾਰ ਹੁੰਦੀ ਹੈ, ਤੀਰ ਦੀ ਮਾਰ; ਸੁੱਟਣਾ, ਚਲਾਉਣਾ (ਤੀਰ), ਛਾਲ, ਚਮਕ, ਦਮਕ, ਇੱਕ ਸਿੱਕਾ।

پرتابی ***ਪਰਤਾਬੀ*** : ਤੀਰ ਚਲਾਉਣ ਵਾਲਾ, ਨਿਸ਼ਾਨਚੀ।

پرتابیان ***ਪਰਤਾਬੀਯਾਨ*** : (ਪਰਤਾਬੀ پرتابی ਦਾ ਬੌਹਵਚਨ) ਤੀਰ ਚਲਾਉਣ ਵਾਲੇ।

پرتاد ***ਪਰਤਾਦ*** : ਚੁਗਲੀ, ਨਿੰਦਾ।

پرتاش ***ਪਰਤਾਸ਼*** : ਤੁਰਕਿਸਤਾਨ ਦੇ ਇਕ ਇਲਾਕੇ ਦਾ ਨਾਮ।

پرتگال ***ਪੁਰਤਗਾਲ***: ਪੱਛਮੀ ਯੂਰਪ ਦੇ ਇਕ ਮੁਲਕ ਦਾ ਨਾਮ ਜਿਥੋਂ ਦੇ ਵਸਨੀਕ ਪੁਤਗੀਜ਼ ਅਖਵਾਉਂਦੇ ਹਨ, ਇਕ ਪਰਕਾਰ ਦੀ ਸ਼ਰਾਬ ਜੋ ਸਤ (੭) ਵਾਰੀ ਕਸ਼ੀਦ ਕਰਨ ਪਿਛੋਂ ਬਣਦੀ ਹੈ, ਸੱਤ-ਅੱਗੀ।

پرتو ***ਪਰਤੌ*** : ਰੋਸ਼ਨੀ, ਚਮਕ, ਕਿਰਨ, ਅਕਸ, ਪਰਛਾਵਾਂ, ਛਾਯਾ, ਆਫ਼ਤ, ਸਦਮਾ।

پرچق ***ਪਰਚਕ*** : ਤਲਵਾਰ ਜਾਂ ਖ਼ੰਜਰ ਦਾ ਕਬਜ਼ਾ ਜਾਂ ਮੁੱਠਾ, ਤਲਵਾਰ ਦਾ ਦਸਤਾ।

پرچم ***ਪਰਚਮ*** : ਝੰਡੇ ਜਾਂ ਝੰਡੀ ਦਾ ਕੱਪੜਾ, ਫੱਰਾ, ਫਰੇਰਾ; ਮੱਥੇ ਦੀਆਂ ਲਿਟਾਂ, ਜ਼ੁਲਫ਼।

پرچه ***ਪਰਚਾ*** : ਟੁਕੜਾ, ਟੋਟਾ, ਕੱਪੜਾ, ਅਖ਼ਬਾਰ, ਚਿੱਠੀ, ਰੁੱਕਾ, ਲਿਖਿਆ ਹੋਇਆ ਕਾਗ਼ਜ਼।

پرچین ***ਪਰਚੀਨ*** : ਮੁੜਿਆ ਹੋਇਆ, ਟੇਢਾ, ਬਾਗ਼ ਜਾਂ ਖੇਤ ਦੀ ਵਾੜ।

پرچین‌کاری ***ਪਰਚੀਨਕਾਰੀ*** : ਵਾੜ ਬਣਾਉਣਾ, ਵਾੜ ਗੱਡਣਾ, ਕੀਮਤੀ ਪੱਥਰ ਵਿਚ ਕੀਮਤੀ ਪੱਥਰਾਂ ਦੀ ਜੜਤਕਾਰੀ ਪੱਕਾ ਕਰਨਾ।

پرچین ***ਪੁਰਚੀਨ*** : ਤਿਉੜੀਆਂ ਨਾਲ ਭਰਿਆ ਹੋਇਆ।

پرحاصل ***ਪੁਰ ਹਾਸਿਲ*** : ਓਹ ਖੇਤ ਜਾਂ ਜ਼ਮੀਨ ਜਿਸ ਵਿਚ ਅੰਨ ਬੌਹਤ ਪੈਦਾ ਹੋਵੇ, ਉਪਜਾਊ ਧਰਤ, ਚੰਗੀ ਫ਼ਸਲ ਵਾਲੀ ਜ਼ਮੀਨ, ਸੰਘਣੀ ਖੇਤੀ।

پرحذر ***ਪੁਰਹਜ਼ਰ*** : ਚੌਕਸ, ਖ਼ਬਰਦਾਰ, ਸੰਭਲ ਕੇ ਚੱਲਣ ਵਾਲਾ।

پرحرف ***ਪੁਰਹਰਫ਼*** : ਬੌਹਤੀਆਂ ਗੱਲਾਂ ਕਰਨ ਵਾਲਾ, ਗਾਲੜੀ, ਗੱਪੀ।

پرخاش ***ਪਰਖ਼ਾਸ਼*** : ਲੜਾਈ, ਅਣਬਣ, ਭੇੜ, ਝਗੜਾ, ਜੰਗ।

پرخاش‌جو ***ਪਰਖ਼ਾਸ਼-ਜੂ***,
پرخاش‌خر ***ਪਰਖ਼ਾਸ਼-ਖ਼ਰ***,
پرخاش‌خواه ***ਪਰਖ਼ਾਸ਼-ਖ਼੍ਵਾਹ***,
پرخاش‌خور ***ਪਰਖ਼ਾਸ਼-ਖ਼ੁਰ***,

پرخاش‌گر ***ਪਰਖ਼ਾਸ਼ਗਰ*** : ਲੜਾਕਾ, ਝਗੜਾਲੂ, ਜੰਗਜੂ, ਜੋਧਾ, ਬਹਾਦਰ।

پرخچ ***ਪਰਖ਼ਚ,*** پرخش ***ਪਰਖ਼ਸ਼*** : ਘੋੜੇ ਜਾਂ ਊਠ ਦੀ ਦੁਮਚੀ, ਪੁੱਠ।

پرخطر ***ਪੁਰ-ਖ਼ਤ਼ਰ*** : ਖ਼ਤਰੇ ਨਾਲ ਭਰਿਆ ਹੋਇਆ, ਭਿਆਨਕ, ਡਰਾਉਣਾ।

پرخو ***ਪਰਖ਼ੌ, ਪਰਖ਼ੂ*** : ਕਮਰੇ ਦੀ ਨੁੱਕਰ ਵਿਚ ਅੰਨ ਆਦਿ ਰੱਖਣ ਦੀ ਥਾਂ, ਰੁੱਖ ਦੀਆਂ ਵਾਧੂ ਸ਼ਾਖਾਂ ਨੂੰ ਕੱਟਣਾ।

پرد ***ਪਰਦ*** : ਤੈਹ, ਪੜਤ ਜਿਵੇਂ ਦੋਹਰੇ ਕਪੜੇ ਨੂੰ ਦੋ ਪਰਦ 'ਤੇ ਇਕਚਿਰੇ ਨੂੰ 'ਯਕ ਪਰਦ' ਕੈਂਹਦੇ ਹਨ, ਪਲੇਚ।

پردا ***ਪਰਦਾ*** : (ਫ਼ਰਦਾ فردا ਦਾ ਰੂਪਾਂਤਰ) ਭਲਕੇ, ਆਉਣ ਵਾਲਾ ਕਲ੍ਹ।

پرداخ ***ਪਰਦਾਖ਼*** : ਰੌਣਕ, ਸ਼ਾਨ, ਅਧਿਆਤਮਕਤਾ।

پرداخت ***ਪਰਦਾਖ਼ਤ*** : ਦੇਖ ਭਾਲ, ਪਰਵਰਸ਼, ਨਿਗਰਾਨੀ, ਕੰਮ-ਕਾਰ, ਸ਼ੁਗਲ, ਰੁਝੇਵਾਂ, ਧਿਆਨ, ਰੁਚੀ, ਪੂਰਾ, ਮੁਕੰਮਲ, ਸੰਪੂਰਨ, ਪਾਲਸ਼, ਸੈਕਲ, ਨਿਕਲ।

پرداخته ***ਪਰਦਾਖ਼ਤਾ*** : ਖ਼ਾਲੀ, ਵੇਹਲਾ; ਰੁੱਝਾ ਹੋਇਆ, ਧਿਆਨ ਵਿਚ; ਸਜਿਆ ਸਜਾਇਆ, ਦੂਰ ਕੀਤਾ ਹੋਇਆ।

پرداز ***ਪਰਦਾਜ਼*** : ਨਕਸ਼ਿਆਂ ਤੇ ਤਸਵੀਰਾਂ ਉਦਾਲੇ ਕੀਤਾ ਹੋਇਆ ਬਰੀਕ ਕੰਮ, ਨੱਕਾਸ਼ੀ, ਸਜਾਵਟ ਦਾ ਕੰਮ, ਰੁਝਾ ਹੋਇਆ।

پردازش ***ਪਰਦਾਜ਼ਿਸ਼*** : ਸਜਾਵਟ।

پردازگر ***ਪਰਦਾਜ਼ਗਰ*** : ਸਜਾਉਣ ਵਾਲਾ।

پردازی ***ਪਰਦਾਜ਼ੀ*** : ਸੰਪੂਰਨਤਾ, ਸਜਾਵਟ।

پردال ***ਪਰਦਾਲ*** : ਪਰਕਾਰ।

پردان ***ਪੁਰਦਾਨ,*** پردانی ***ਪੁਰਦਾਨੀ*** : ਸਭ ਕੁਝ ਜਾਣਨਵਾਲਾ, ਸਿਆਣਾ।

پردرد ***ਪੁਰ ਦਰਦ*** : ਦਰਦ-ਭਰਿਆ।

پردک ***ਪਰਦਕ*** : ਬੁਝਾਰਤ, ਪਹੇਲੀ।

پردگی ***ਪਰਦਗੀ*** : ਪਰਦੇ 'ਚ ਰੈਹਣ ਦੀ ਹਾਲਤ, ਲੁਕੀ ਹੋਈ ਚੀਜ਼, ਪਰਦੇ ਵਿਚ ਰੈਹਣ ਵਾਲੀ ਇਸਤਰੀ, ਦਰਬਾਨ।

پردگیان ***ਪਰਦਗੀਯਾਨ*** : (ਪਰਦਗੀ پردگی ਦਾ ਬੌਹਵਚਨ) ਹਰਮ ਦੀਆਂ ਔਰਤਾਂ, ਪਰਦੇ ਵਿਚ ਰੈਹਣ ਵਾਲੀਆਂ।

پردگی‌رز ***ਪਰਦਗੀ-ਏ-ਰਜ਼*** : ਅੰਗੂਰੀ ਸ਼ਰਾਬ।

پردگی‌هفت‌رنگ ***ਪਰਦਗੀ-ਏ-ਹਫ਼ਤ ਰੰਗ*** : ਸੰਸਾਰ।

پردل ***ਪੁਰਦਿਲ*** : ਸੂਰਮਾ, ਸਖ਼ੀ, ਦਾਨੀ।

پردلی ***ਪੁਰਦਿਲੀ*** : ਬਹਾਦਰੀ, ਸੂਰਬੀਰਤਾ, ਸਖ਼ਾਵਤ।

پردن ***ਪਰਦਨ*** : ਹੱਦ, ਸੀਮਾ, ਕਿਨਾਰਾ।

پردو ***ਪੁਰਦੋ*** : ਬਾਲਾਖ਼ਾਨਾ, ਝਰੋਖਾ, ਛੱਤ, ਛੱਤ ਦੀ ਕੜੀ, ਸ਼ਤੀਰੀ।

پرده ***ਪਰਦਾ*** : ਓਟ, ਆੜ, ਘੁੰਡ, ਬੁਰਕਾ, ਚਿਲਮਨ, ਪਿੱਤਲ ਆਦਿ ਦੇ ਬੰਦ ਜੋ ਤੰਬੂਰ ਜਾਂ ਸਿਤਾਰ ਆਦਿ ਦੇ ਦਸਤੇ ਉਤੇ ਉਂਗਲਾਂ ਰਖਣ ਤੇ ਰਾਗਾਂ ਦੇ ਘਰ ਸੁਰੱਖਿਅਤ ਰਖਣ ਲਈ ਬੰਨ੍ਹਦੇ ਹਨ, ਵਧੇਰੇ ਪਰਯੋਗ ਕਾਰਨ ਘਰਾਂ, ਸੁਰਾਂ ਤੇ ਅਲਾਪਾਂ ਦੇ ਅਰਥਾਂ ਵਿਚ ਵੀ ਵਰਤਿਆ ਜਾਣ ਲਗ ਪਿਆ ਹੈ, ਜਿਵੇਂ: ਪਰਦਾ-ਏ-ਖ਼ੁਰਾਸਾਨ, ਪਰਦਾ-ਏ-ਕੁਮਰੀ, ਆਦਿ; ਅਸਮਾਨ, ਆਪੇ ਦਾ ਪਰਦਾ; ਤੰਬੂ ਦੀਆਂ ਬਾਹੀਆਂ; ਦੋ ਕਮਰਿਆਂ ਵਿਚਕਾਰਲੀ ਵੰਡ; ਖੇਤਾਂ ਨੂੰ ਅਡ ਕਰਨ ਲਈ ਬੰਨ੍ਹ, ਵਾੜ, ਡੋਲ, ਤੈਹ।

پرده‌الحان ***ਪਰਦਾ-ਏ-ਅਲਹਾਨ*** : ਸੁਰਾਂ, ਨਗਮੇਂ, ਗੀਤ, ਰਾਗ ਦਾ ਘਰ।

پرده‌اهرمنی ***ਪਰਦਾ-ਏ-ਅਹਰਮਨੀ*** : ਨਾਸਤਕਾਂ ਦਾ ਪਰਦਾ, ਸ਼ਤਾਨੀ ਪਰਦਾ।

پرده‌تصویر ***ਪਰਦਾ-ਏ-ਤਸਵੀਰ*** : ਓਹ ਪਰਦਾ ਜਿਸ ਉਤੇ ਤਸਵੀਰਾਂ ਬਣੀਆਂ ਹੋਣ, ਚਿਤਰਮਈ ਪਰਦਾ।

پردۂچشم ***ਪਰਦਾ-ਏ-ਚਸ਼ਮ,*** پرده‌های‌چشم ***ਪਰਦਹਾ-ਏ-ਚਸ਼ਮ*** : ਅੱਖ ਦਾ ਪਰਦਾ, ਅੱਖ ਦੇ ਸੱਤਾਂ ਪਰਦਿਆਂ ਵਿਚੋਂ ਇਕ, ਅੱਖ ਦੇ ਸੱਤ ਪਰਦੇ।

پردۂخمآہن *ਪਰਦਾ-ਏ-ਖ਼ਮ-ਏ-ਆਹਨ* : ਅਸਮਾਨ।

پردۂدخانی *ਪਰਦਾ-ਏ-ਦੁਖ਼ਾਨੀ* : ਅੰਨ੍ਹੇਰੀ ਰਾਤ।

پردۂزنبور *ਪਰਦਾ-ਏ-ਜ਼ੰਬੂਰ* : ਰਾਗ ਦਾ ਇਕ ਪਰਦਾ, ਰਾਗ ਦੀ ਸੁਰ, ਇਕ ਪਰਕਾਰ ਦਾ ਜਾਲੀਦਾਰ ਬੁਰਕਾ।

پردۂزنبوری *ਪਰਦਾ-ਏ-ਜ਼ੰਬੂਰੀ* : ਅਸਮਾਨ।

پردہعنکبوت *ਪਰਦਾ-ਏ-ਅਨਕਬੂਤ* : ਮੱਕੜੀ ਦਾ ਜਾਲਾ, ਅੱਖ ਦਾ ਇਕ ਪਰਦਾ।

پردۂکشاکش *ਪਰਦਾ-ਏ-ਕਸ਼ਾਕਸ਼* : ਦਰਵਾਜ਼ੇ ਦਾ ਪਰਦਾ।

پردۂمشکین *ਪਰਦਾ-ਏ-ਮੁਸ਼ਕੀਨ* : ਕਾਲਾ ਰੁਮਾਲ।

پردۂناموسی *ਪਰਦਾ-ਏ-ਨਾਮੂਸੀ* : ਇੱਜ਼ਤ, ਸ਼ੋਹਰਤ।

پردۂنقاش *ਪਰਦਾ-ਏ-ਨੱਕ਼ਾਸ਼ੀ* : ਤਸਵੀਰ, ਚਿੱਤਰ।

پردۂنیلگون *ਪਰਦਾ-ਏ-ਨੀਲਗੂਨ*, پردۂہفترنگ *ਪਰਦਾ-ਏ-ਹਫ਼ਤ ਰੰਗ*: ਅਸਮਾਨ।

پردۂنیلوفری *ਪਰਦਾ-ਏ-ਨੀਲੋਫ਼ਰੀ* : ਜੇਹੜਾ ਅੱਖਾਂ ਦੁਖਣ ਵੇਲੇ ਅੱਖਾਂ 'ਤੇ ਬੰਨ੍ਹਿਆ ਜਾਂਦਾ ਹੈ।

پردۂآرای *ਪਰਦਾ-ਆਰਾਯ* : ਰਾਗ ਰੰਗ, ਰੰਗ ਤਮਾਸ਼ਾ।

پردۂباز *ਪਰਦਾ-ਬਾਜ਼* : ਰਾਗੀ, ਗਵਈਆ।

پردہبرانداز *ਪਰਦਾ-ਬਰ-ਅੰਦਾਜ਼* : ਭੇਤ ਖੋਲ੍ਹਣਾ।

پردہپوش *ਪਰਦਾ-ਪੋਸ਼* : ਭੇਤ ਛੁਪਾਉਣ ਵਾਲਾ, ਰਾਜ਼ਦਾਰ, ਐਬਾਂ ਤੇ ਪਰਦਾ ਪਾਉਣ ਵਾਲਾ।

پردہدار *ਪਰਦਾ-ਦਾਰ* : ਪਰਦਾ-ਪੋਸ਼, ਦਰਬਾਨ।

پردہدارفلک *ਪਰਦਾਦਾਰ-ਏ-ਫ਼ਲਕ* : ਚੰਦ।

پردہدریدن *ਪਰਦਾ ਦਰੀਦਨ* : ਪਰਦਾ ਪਾੜਨਾ, ਭੇਤ ਖੋਲ੍ਹਣਾ, ਰਾਜ਼ ਜ਼ਾਹਰ ਕਰਨਾ।

پردہدر *ਪਰਦਾ-ਦਰ* : ਪਰਦਾ ਪਾੜਨ ਵਾਲਾ, ਕਾਮੀ, ਭੇਦ ਖੋਲਣ ਵਾਲਾ।

پردہدریدگی *ਪਰਦਾ-ਦਰੀਦਗੀ* : ਬੇਇੱਜ਼ਤੀ।

پردۂساز *ਪਰਦਾ-ਸਾਜ਼*: ਪਰਦੇ ਬਣਾਉਣ ਵਾਲਾ।

پردہسرا *ਪਰਦਾ-ਸਰਾ* : ਸ਼ਾਮਿਆਨਾ, ਗਵਈਆ, ਰਾਗੀ।

پردہشناس *ਪਰਦਾ-ਸ਼ਿਨਾਸ* : ਗਵਈਆ, ਸਿਆਣਾ, ਅਧਿਆਤਮਵਾਦੀ।

پردہفاش *ਪਰਦਾ-ਫ਼ਾਸ਼* : ਭੇਤ ਖੋਲ੍ਹਣ ਵਾਲਾ, ਧੋਖਾ ਦੇਣ ਵਾਲਾ।

پردہکش *ਪਰਦਾ-ਕਸ਼* : ਪਰਦਾ ਸੁੱਟਣਾ ਵਾਲਾ, ਪਰਦਾ ਖਿੱਚਣ ਵਾਲਾ।

پردہگاہ *ਪਰਦਾ-ਗਾਹ* : ਥੀਏਟਰ, ਰੰਗ ਮੰਚ।

پردہگلیم *ਪਰਦਾ ਗਲੀਮ* : ਇਕ ਪਰਕਾਰ ਦਾ ਕਾਲਾ ਕੱਪੜਾ ਜੋ ਚੋਰ ਆਦਿ ਰਾਤ ਨੂੰ ਪਾ ਕੇ ਨਿਕਲਦੇ ਹਨ, ਤਾਂ ਜੋ ਕੋਈ ਪਛਾਣ ਨਾ ਸਕੇ।

پردہنشین *ਪਰਦਾ-ਨਸ਼ੀਨ* : ਪਰਦੇ ਵਿਚ ਬੈਹਣ ਵਾਲੀ ਇਸਤਰੀ, ਲੁਕੀ ਹੋਈ ਵਸਤੂ, ਸੈਨਾਪਤੀ ਦੇ ਅਧੀਨ ਸਰਹਦੀ ਆਦਮੀ।

پردہنشینی *ਪਰਦਾ-ਨਸ਼ੀਨੀ* : ਤਿਆਗਮਈ ਜੀਵਨ ਬਤੀਤ ਕਰਨਾ, ਪਰਦੇ 'ਚ ਬੈਠਣਾ।

پردہا *ਪਰਦਹਾ* : (ਪਰਦਹ پردہ ਦਾ ਬੌਹਵਚਨ) ਪਰਦੇ।

پرز *ਪੁਰਜ਼* : ਦਵਾਤ ਦਾ ਸੂਫ਼, ਚਾਦਰ।

پرزہ *ਪੁਰਜ਼ਾ* : ਟੁਕੜਾ, ਟੋਟਾ, ਲੀਰ, ਕਾਤਰ, ਦਵਾਤ ਦੀ ਸੂਫ਼।

پرس *ਪਰਸ* : ਕਿਸੇ ਚੀਜ਼ ਉਤੇ ਪਾਉਣ ਜਾਂ

ਲਟਕਾਉਣ ਦਾ ਪਰਦਾ।

**پرسا** ***ਪੁਰਸਾ*, پرسان *ਪੁਰਸਾਨ*** : ਪੁੱਛਣ ਵਾਲਾ, ਮਾਤਮ ਪੁਰਸੀ, ਅਫ਼ਸੋਸ ਕਰਨਾ।

**پرسال** ***ਪਰਸਾਲ*** : ਪਿਛਲਾ ਸਾਲ, ਪਾਰ ਸਾਲ।

**پرستار** ***ਪ੍ਰਸਤਾਰ*** : ਪੂਜਣ ਵਾਲਾ, ਪੁਜਾਰੀ, ਨੌਕਰ, ਸੇਵਾਦਾਰ, ਮਰੀਜ਼ ਦੀ ਦੇਖ ਭਾਲ ਕਰਨ ਵਾਲਾ।

**پرستاران‌خیال** ***ਪ੍ਰਸਤਾਰਾਨ-ਏ-ਖ਼ਯਾਲ*** : ਲੇਖਕ, ਕਵੀ, ਨਜੂਮੀ।

**پرستن** ***ਪ੍ਰਸਤਨ*** : ਪੂਜਣਾ, ਭਗਤੀ ਕਰਨਾ।

**پرستش** ਪ੍ਰਸਤਿਸ਼ : ਪੂਜਾ, ਭਗਤੀ, ਬੰਦਗੀ।

**پرستش‌خانه** ***ਪ੍ਰਸਤਿਸ਼ ਖ਼ਾਨਾ*, پرستشگاه *ਪ੍ਰਸਤਿਸ਼ਗਾਹ*** : ਪੂਜਾ ਘਰ।

**پرستشگری** ***ਪ੍ਰਸਤਿਸ਼ਗਰੀ*** : ਪੂਜਾ ਕਰਨਾ, ਭਗਤੀ ਕਰਨਾ।

**پرستگاری** ***ਪ੍ਰਸਤਗਾਰੀ*** : ਗੁਲਾਮੀ।

**پرستنده** ***ਪ੍ਰਸਤੰਦਾ*** : ਪੂਜਾ ਕਰਨ ਵਾਲਾ, ਭਗਤ।

**پرسته** ***ਪ੍ਰਸਤਾ*** : ਓਹ ਚੀਜ਼ ਜਿਸ ਦੀ ਪੂਜਾ ਕੀਤੀ ਜਾਵੇ।

**پرسته** ***ਪਿਰਿਸਤਾ*** : ਗੋਲੀ, ਬਾਂਦੀ, ਨੌਕਰਾਣੀ।

**پرستیدن** ***ਪ੍ਰਸਤੀਦਨ*** : ਪੂਜਣਾ, ਭਗਤੀ ਕਰਨਾ, ਸੇਵਾ ਕਰਨਾ।

**پرسش** ***ਪੁਰਸਿਸ਼*** : ਪੁੱਛਣਾ, ਪੁੱਛਗਿੱਛ; ਬੀਮਾਰਪੁਰਸੀ; ਮਾਤਮਪੁਰਸੀ।

**پرسق** ***ਪੁਰਸੁਕ਼*** : ਨਿਓਲਾ।

**پرسم** ***ਪਰਸੁਮ*** : ਰੋਟੀ ਦੇ ਪੇੜੇ ਨੂੰ ਲਾਉਣ ਵਾਲਾ ਸੁੱਕਾ ਆਟਾ ਤਾਂ ਜੋ ਓਹ ਵੇਲਿਆ ਜਾ ਸਕੇ, ਪਲੇਥਣ।

**پرسه** ***ਪਰਸਾ*** : ਗ਼ਰੀਬੀ, ਕੰਗਾਲੀ।

**پرسه** ***ਪੁਰਸਾ*** : ਹਾਲ ਪੁੱਛਣਾ, ਪੁੱਛਗਿੱਛ ਕਰਨਾ; ਮਾਤਮਪੁਰਸੀ, ਅਫ਼ਸੋਸ ਕਰਨਾ।

**پرسه‌گاه** ***ਪੁਰਸਾਗਾਹ*** : ਓਹ ਥਾਂ ਜਿਥੇ ਮਰੇ ਹੋਏ ਬਾਰੇ ਪੁੱਛਗਿੱਛ ਕੀਤੀ ਜਾਵੇ।

**پرسیاوش** ***ਪਰਸਯਾਵੁਸ਼*** : ਇਕ ਅਸਮਾਨੀ ਸ਼ਕਲ ਜੋ ਛੱਬੀ ਸਤਾਰਿਆਂ ਦੀ ਸਮੂਹ ਹੈ, ਅਰਬੀ ਵਿਚ ਉਸ ਨੂੰ 'ਰਾਸੁਲ ਗ਼ੂਲ' ਕੈਂਹਦੇ ਹਨ; ਇਕ ਘਾਹ ਵਰਗੀ ਦਵਾ ਦੀ ਬੂਟੀ ਜਿਸ ਦੀ ਡੰਡੀ ਪਤਲੀ ਕਾਲੀ ਹੁੰਦੀ ਹੈ ਤੇ ਪੱਤੇ ਹਰੇ ਹੁੰਦੇ ਹਨ।

**پرسیاوشاں** ***ਪਰਸਿਯਾਵੁਸ਼ਾਂ*** : ਪਰਸਿਆਵੁਸ਼, ਦਵਾ ਦੀ ਬੂਟੀ, ਰਾਜ ਹੰਸ।

**پرسیدن** ***ਪੁਰਸੀਦਨ*** : ਪੁੱਛਣਾ।

**پرسیدنی** ***ਪੁਰਸੀਦਨੀ*** : ਪੁੱਛਣਯੋਗ।

**پرش** ***ਪਰਿੱਸ਼*** : ਉਡਣਾ, ਉਡਾਣ।

**پرشکسته** ***ਪਰਸ਼ਕਿਸਤਾ*** : ਟੁਟੇ ਹੋਏ ਖੰਭਾਂ ਵਾਲਾ, ਮਜਬੂਰ, ਬੇਬਸ।

**پرشگال** ***ਪੁਰਸ਼ਿਗਾਲ*** : ਬਰਸ਼ਗਾਲ, ਬੱਦਲ ਭਰਿਆ ਅਸਮਾਨ; ਵਰਖਾ ਰੁੱਤ।

**پرشیر** ***ਪੁਰਸ਼ੀਰ*** : ਦੁੱਧ ਦਾ ਭਰਿਆ ਹੋਇਆ।

**پرطاس** ***ਪਰਤ਼ਾਸ*** : ਤਾਤਾਰ ਦੇ ਇਕ ਸਥਾਨ ਦਾ ਨਾਮ; ਉਥੋਂ ਦੇ ਰੈਹਣ ਵਾਲੇ ਇਕ ਪੈਹਲਵਾਨ ਦਾ ਨਾਮ।

**پرغول** ***ਪਰਗ਼ੂਲ*** : ਅੱਧ-ਕੁੱਟੀ ਕਣਕ ਜਾਂ ਜੌਂ, ਜਾਂ ਕਣਕ ਦਾ ਦਲੀਆ, ਇਕ ਪਰਕਾਰ ਦਾ ਹਲਵਾ।

**پرغونه** ***ਪਰਗ਼ੂਨਾ*** : ਗੰਦਾ, ਕੋਝਾ, ਭੱਦਾ।

**پرقازه** ***ਪਰਕਾਜ਼ਾ***: ਚਿਤਰਕਾਰਾਂ ਦੀ ਕਲਮ, ਬੁਰਸ਼, ਕੂਚੀ।

**پرک** ***ਪਰਕ*** : ਲੱਕੜਾਂ ਤੋੜਨ ਜਾਂ ਬਾਲਣ ਵੇਲੇ ਪੈਦਾ ਹੋਈ ਤਿੜਤਿੜ ਦੀ ਅਵਾਜ਼।

**پرکار** ***ਪਰਕਾਰ*** : ਲੋਹੇ ਆਦਿ ਦੀ ਦੋ-ਸ਼ਾਖੀ-ਕਲਮ ਜਿਸ ਨਾਲ ਗੋਲ ਦਾਇਰਾ ਬਣਾਇਆ ਜਾਂਦਾ ਹੈ, ਪਰਕਾਰ, ਵਡੀ ਪਰਕਾਰ; ਗੋਲ ਦਾਇਰਾ, ਚੱਕਰ; ਜ਼ਮਾਨਾ।

**پرکار** ***ਪੁਰਕਾਰ*** : ਚਲਾਕ, ਤੇਜ਼ ਤਰਾਰ, ਚਲਦਾ ਪੁਰਜ਼ਾ, ਕੰਮ ਵਿਚ ਹੁਸ਼ਿਆਰ; ਮੋਟਾ, ਗਾੜ੍ਹਾ, ਸੰਘਣਾ।

**پرکاری** ***ਪੁਰਕਾਰੀ*** : ਮੁਟਾਈ, ਗਾੜ੍ਹਾਪਣ, ਚਲਾਕੀ, ਹੁਸ਼ਿਆਰੀ।

پرکاره ***ਪਰਕਾਰਾ*** : ਟੁਕੜਾ।

پرکام ***ਪਰਕਾਮ*** : ਬੱਚਾ-ਦਾਨੀ।

پرکان ***ਪਰਕਾਨ*** : ਅਗਿਆਨ, ਜਹਾਲਤ; ਅਗਿਆਨ ਦੇ ਕਾਰਨ ਨਿਰੁੱਤਰ ਹੋਣਾ।

پرکاوش ***ਪਰਕਾਵਿਸ਼*** : ਰੁਖਾਂ ਦਾ ਛਾਂਗਣਾ, ਕਾਂਟ-ਛਾਂਟ।

پرکاه ***ਪਰਕਾਹ (ਪਰ-ਏ-ਕਾਹ)***, پرکم ***ਪਰ ਕਮ*** : ਤੁੱਛ ਵਸਤੂ, ਤੀਲੇ ਬਰਾਬਰ।

پرگار ***ਪਰਗਾਰ***, پرگاره ***ਪਰਗਾਰਾ***, پرگال ***ਪਰਗਾਲ*** : ਵੇਖੋ ਪਰਕਾਰ।

پرگر ***ਪਰਗਰ*** : ਜੜਾਊ, ਹੱਸ ਜੋ ਪੁਰਾਣੇ ਸਮਿਆਂ ਵਿਚ ਬਾਦਸ਼ਾਹ ਤੇ ਮਹਾਰਾਜੇ ਗਲ ਵਿਚ ਵੀ ਪਾਉਂਦੇ ਸਨ; ਇਹ ਘੋੜੇ ਜਾਂ ਹਾਥੀ ਦੇ ਗਲ ਵਿਚ ਪਾਉਂਦੇ ਹਨ, ਜੜਾਊ ਕੰਠਾ।

پرگنه ***ਪਰਗਨਾ*** : ਜ਼ਿਲ੍ਹੇ ਦਾ ਇਕ ਹਿੱਸਾ, ਤੈਹਸੀਲ, ਇਲਾਕਾ ਇਤਰਾਂ ਤੇ ਸੁਗੰਧੀਆਂ ਦਾ ਮੁਰੱਕਬ, ਅਰਗਜਾ।

پرگنه‌دار ***ਪਰਗਨਾਦਾਰ*** : ਪਰਗਨੇ ਦਾ ਹਾਕਮ।

پرگو ***ਪੁਰਗੋ*** : ਬੌਹਤ ਬੋਲਣ ਵਾਲਾ, ਬਕਵਾਸੀ, ਗਲਾਧੜ।

پرگوک ***ਪਰਗੂਕ*** : ਉੱਚੀ ਇਮਾਰਤ, ਅਟਾਰੀ, ਹਸਪਤਾਲ; ਸਰਾਂ।

پرگوهر ***ਪੁਰ ਗੌਹਰ*** : ਚੰਗੇ ਗੁਣਾਂ ਵਾਲਾ, ਬੁੱਧੀਮਾਨ, ਗੁਣਵਾਨ।

پرماس ***ਪਰਮਾਸ*** : ਜਾਣਨਾ, ਛੋਹਣਾ, ਹੱਥ ਲਾਉਣਾ; ਮੁਕਤ ਹੋਣਾ; ਖ਼ਲਾਸੀ ਹੋਣੀ; ਖ਼ਲਾਸੀ, ਮੁਕਤੀ।

پرمان ***ਪਰਮਾਨ*** : = ਫ਼ਰਮਾਨ, ਅਦੇਸ਼, ਹੁਕਮ।

پرماه ***ਪਰਮਾਹ***, پرمه ***ਪਰਮਾ*** : ਲੱਕੜ ਆਦਿ ਵਿਚ ਛੇਕ ਕਰਨ ਵਾਲਾ ਸੰਦ, ਬਰਮਾ।

پرمگس ***ਪਰ-ਏ-ਮਗਸ*** : ਮੱਖੀ ਦਾ ਪਰ, ਇਕ ਸਾਜ਼ ਦਾ ਨਾਮ; ਇਕ ਪਰਕਾਰ ਦਾ ਹਥਿਆਰ; ਜੌਹਰਦਾਰ ਤਲਵਾਰ; ਇਕ ਪਰਕਾਰ ਦਾ ਬਰੀਕ ਰੇਸ਼ਮੀ ਕੱਪੜਾ।

پرمنش ***ਪੁਰਮਨਿਸ਼*** : ਵੱਡਾ; ਅਭਮਾਨੀ।

ਪਰਮੂ, ਪਰਮੂਜ਼, ਪਰਮੁਜ਼ : ਉਮੀਦ, ਆਸ; ਸ਼ੈਹਦ ਦੀ ਮੱਖੀ।

پرمی ***ਪੁਰ-ਮਯ*** : ਇਕ ਪਰਕਾਰ ਦਾ ਅੰਗੂਰ।

پرن ***ਪਰਨ***, پرنا ***ਪਰਨਾ*** : ਵੇਖੋ ਪਰਵੀਨ ਸੱਤ ਸਹੇਲੀਆਂ ਦਾ ਝੁਮਕਾ; ਸੱਤ ਸਤਾਰਿਆਂ ਦਾ ਸਮੂਹ; ਚੰਦ ਦਾ ਇਕ ਗਰੈਹ।

پرنج ***ਪਰੰਜ*** : ਕਣਕ ਵਰਗਾ ਪਰ ਉਸ ਤੋਂ ਵੱਡਾ ਇਕ ਅਨਾਜ।

پرند ***ਪਰੰਦ*** : ਸੱਤ ਸਹੇਲੀਆਂ ਦਾ ਝੁਮਕਾ, ਰੇਸ਼ਮੀ ਚਾਦਰ; ਰੇਸ਼ਮੀ ਕੱਪੜਾ, ਤਾਜ਼ਾ ਉਗਿਆ ਹੋਇਆ ਸਬਜ਼ਾ; ਜੌਹਰਦਾਰ ਤਲਵਾਰ, ਸ਼ਾਹੀ ਝੰਡਾ।

پرنداخ ***ਪਰੰਦਾਖ਼*** : ਰੰਗਿਆ ਹੋਇਆ ਚਮੜਾ, ਬੱਕਰੇ ਦੀ ਖੱਲ।

پرندک ***ਪਰੰਦਕ*** : ਪਹਾੜੀ, ਪਹਾੜ ਦੀ ਟੀਸੀ।

پرندوار ***ਪਰੰਦਵਾਰ***, پرندوش ***ਪਰੰਦੋਸ਼*** : ਪਿਛਲੀ ਰਾਤ; ਪਿਛਲੀ ਤੋਂ ਪਿਛਲੀ ਰਾਤ।

پرنده ***ਪਰੰਦਾ, ਪਰਿੰਦਾ*** : ਉੱਡਣ ਵਾਲਾ ਪੰਛੀ।

پرندین ***ਪਰੰਦੀਨ*** : ਰੇਸ਼ਮ ਦੀ ਬਣੀ ਹੋਈ ਕੋਈ ਚੀਜ਼।

پرنگ ***ਪਿਰੰਗ*** : ਤਲਵਾਰ ਦੀ ਚਮਕ, ਤਲਵਾਰ ਦਾ ਜੌਹਰ ; ਜੌਹਰਦਾਰ ਤਲਵਾਰ।

پرنم ***ਪੁਰ ਨਮ*** : ਨਮੀ ਨਾਲ ਭਰੀ । ਭਰਿਆ ਹੋਇਆ, ਸੱਜਲ, ਅੱਥਰੂਆਂ-ਭਰੀਆਂ ਅੱਖਾਂ।

پرنو ***ਪਰਨੂ***, پرنون ***ਪਰਨੂਨ***, پرنو : ਕੱਢੀ ਹੋਈ ਸਿਲਕ, ਫੁਲਦਾਰ ਰੇਸ਼ਮੀ ਬਰੀਕ ਕੱਪੜਾ।

پرنیان ***ਪਰਨਿਯਾਨ*** : (ਪਰਨੂ پرنو ਦਾ ਸਮਾਨਾਰਥਕ) ਫੁਲਦਾਰ ਬਰੀਕ ਰੇਸ਼ਮ।

پرنیان‌خوی ***ਪਰਨਿਯਾਨ-ਖ਼ੁਯ*** : ਖ਼ੁਸ਼-ਦਿਲ; ਦਿਲ ਵਾਲਾ।

پرنیانی‌بنقش ***ਪਰਨਿਯਾਨੀ-ਬਨਕਸ਼*** : ਨੀਲੇ ਰੰਗ ਦਾ ਰੇਸ਼ਮ।

پرنیخ ***ਪਰਨੀਖ਼*** : ਪੱਥਰ ਜਾਂ ਸੰਗਮਰਮਰ ਦੀ ਸਿਲ।

**پرنیش** *ਪੁਰਨੀਸ਼* : ਢਿੱਡ-ਪੀੜ।

**پروہ** *ਪਰਵਾ* : ਸਬਰ, ਸੰਤੋਖ, ਅਰਾਮ, ਸੁਖ; ਸ਼ਕਤੀ; ਰੁਚੀ, ਪਰਤਪਾਲਨਾ; ਡਰ, ਕਬਜ਼ਾ, ਪਕੜ।

**پروار** *ਪਰਵਾਰ*, **پروارہ** *ਪਰਵਾਰਾ*, **پرواری** *ਪਰਵਾਰੀ* : ਮੋਟਾ ਤਾਜ਼ਾ, ਚਰਬੀ ਵਾਲਾ ਜਾਨਵਰ, ਜਿਸ ਨੂੰ ਘਰ ਵਿਚ ਖ਼ੂਬ ਖੁਆ ਪਿਆ ਕੇ ਪਾਲਿਆ ਜਾਵੇ; ਹਵਾਦਾਰ ਕਮਰਾ; ਚੁਬਾਰਾ, ਛੱਤ ਪਾਉਣ ਦੇ ਤਖ਼ਤੇ; ਰੋਗੀ ਦਾ ਪਿਸ਼ਾਬ; ਗਰਮੀਆਂ ਦਾ ਹਵਾਦਾਰ ਘਰ; ਖ਼ਜ਼ਾਨਾ।

**پرواز** *ਪਰਵਾਜ਼* : ਉੱਡਣਾ, ਉਡਾਣ, ਧਨ ਮਾਲ ਨਛਾਵਰ ਕਰਨਾ; ਅਕਸ, ਨੂਰ; ਪੰਛੀ ਦੇ ਬੈਠਣ ਦੀ ਥਾਂ; ਅਧਿਆਤਮਕ-ਸੰਸਾਰ ਦੀ ਸੈਰ।

**پروازچشم** *ਪਰਵਾਜ਼-ਏ-ਚਸ਼ਮ* : ਅੱਖ ਦਾ ਫਰਕਣਾ।

**پروازہ** *ਪਰਵਾਜ਼ਾ* : ਓਹ ਖਾਣਾ ਜੋ ਸਫ਼ਰ, ਸੈਰ ਜਾਂ ਸ਼ਿਕਾਰ ਸਮੇਂ ਨਾਲ ਲਿਜਾਇਆ ਜਾਵੇ; ਤੋਸ਼ਾ, ਹਲੂਫ਼ਾ; ਸੁਹਾਗ-ਰਾਤ ਨੂੰ ਬਾਲੀ ਹੋਈ ਅੱਗ।

**پرواس** *ਪਰਵਾਸ* : ਹੱਥ ਨਾਲ ਮਲਣਾ; ਛੋਹ; ਜਾਣਨਾ; ਵੇਹਲ ਮਿਲਣਾ; ਮੁਕਤ ਹੋਣਾ; ਮੁਕਤੀ; ਵੇਹਲ, ਅਰਾਮ; ਡਰ।

**پرواش** *ਪਰਵਾਸ਼* : ਬੇਪਰਵਾਹ, ਗ਼ਾਫ਼ਲ, ਬੇਖ਼ਬਰ।

**پرواک** *ਪਰਵਾਕ*, **پروگ** *ਪਰਵਾਗ* : ਰਾਖਾ, ਚੌਕੀਦਾਰ।

**پروان** *ਪੁਰਵਾਨ* : ਰੇਸ਼ਮ ਲਾਹੁਣ ਦੀ ਚਰਖੀ।

**پروانہ** *ਪਰਵਾਨਾ*, **پروانچہ** *ਪਰਵਾਨਚਾ* : ਪਤੰਗਾ; ਉਡਣ ਵਾਲਾ ਕੀੜਾ, ਹਾਕਮ ਜਾਂ ਬਾਦਸ਼ਾਹ ਦਾ ਹੁਕਮ; ਆਗਿਆ-ਪੱਤਰ, ਸਨਦ।

**پروانچی** *ਪਰਵਾਨਚੀ* : ਪਰਵਾਨਾ ਲਿਖਣ ਵਾਲਾ।

**پروانگی** *ਪਰਵਾਨਗੀ* : ਹੁਕਮ, ਹੁਕਮਨਾਮਾ।

**پروانجات** *ਪਰਵਾਨਜਾਤ* : (ਪਰਵਾਨਾ **پروانہ** ਦਾ ਬੌਹਵਚਨ) ਹੁਕਮਨਾਮੇ, ਅਦੇਸ਼, ਆਗਿਆ ਪੱਤਰ।

**پروانک** *ਪਰਵਾਨਕ* : ਇਕ ਨਿਕਾ ਜੇਹਾ ਜਾਨਵਰ ਜੇਹੜਾ ਸ਼ੇਰ ਦੇ ਅੱਗੇ ਅੱਗੇ ਚੱਲ ਕੇ ਅਵਾਜ਼ ਦਿੰਦਾ ਜਾਂਦਾ ਹੈ ਤਾਂ ਜੋ ਦੂਜੇ ਜਾਨਵਰਾਂ ਨੂੰ ਸ਼ੇਰ ਦੀ ਆਮਦ ਦਾ ਪਤਾ ਲੱਗ ਜਾਵੇ; ਲਸ਼ਕਰ ਦੇ ਅੱਗੇ ਅੱਗੇ ਚੱਲਣ ਵਾਲਾ।

**پروبال** *ਪਰ-ਓ-ਬਾਲ*, **پروپای** *ਪਰ-ਓ-ਪਾਜ* : ਪੰਛੀ ਦੇ ਉੱਡਣ ਦੇ ਖੰਭ, ਸਮਰਥਾ।

**پرور** *ਪਰਵਰ* : ਕੱਪੜੇ ਦਾ ਸੰਜਾਫ਼।

**پروردن** *ਪਰਵਰਦਨ*, **پروریدن** *ਪਰਵਰੀਦਨ* : ਪਾਲਣਾ, ਪਰਵਰਸ਼ ਕਰਨਾ।

**پروردکار** *ਪਰਵਰਦਕਾਰ*, **پروردگار** *ਪਰਵਰਦਗਾਰ* : ਪਰਵਰਸ਼ ਕਰਨ ਵਾਲਾ, ਪਾਲਣਹਾਰ।

**پروردگی** *ਪਰਵਰਦਗੀ*, **پروردنی** *ਪਰਵਰਦਨੀ* : ਪਾਲਣ ਪੋਸ਼ਣ ਕਰਨਾ; ਖ਼ੁਰਾਕ।

**پروردہ** *ਪਰਵਰਦਾ* : ਪਾਲਿਆ ਹੋਇਆ, ਜਿਸ ਦੀ ਪਰਵਰਸ਼ ਕੀਤੀ ਗਈ ਹੋਵੇ।

**پرورش** *ਪਰਵਰਿਸ਼* : ਪਾਲਣ ਪੋਸਣ।

**پرورش آموختہ** *ਪਰਵਰਿਸ਼-ਆਮੋਖ਼ਤਾ*, **پرورش آموز** *ਪਰਵਰਿਸ਼-ਆਮੋਜ਼* : ਨਬੀ, ਵਲੀ, ਕਵੀ, ਉਸਤਾਦ, ਅਧਿਆਪਕ, ਸਿਖਿਆ ਦੇਣ ਵਾਲਾ, ਗੁਰੂ, ਮੁਰਸ਼ਦ; ਧਰਮ-ਜੁਧ ਵਿਚ ਰੁਝਿਆ ਹੋਇਆ; ਰੱਬ, ਖ਼ੁਦਾ।

**پروش** *ਪਰੋਸ਼*, **پروش** *ਪਰਵਸ਼* : ਪਿੱਤ ਦੇ ਦਾਣੇ ਜੋ ਸਰੀਰ ਉਤੇ ਨਿਕਲ ਆਉਂਦੇ ਹਨ ਤੇ ਓਹਨਾਂ ਕਾਰਨ ਖ਼ੁਰਕ ਹੁੰਦੀ ਹੈ, ਪਿੱਤ।

**پرون** *ਪਰਵਨ* : (ਪਰਵਾਨ **پروان** ਦਾ ਸੰਖਿਪਤ ਰੂਪ) ਰੇਸ਼ਮ ਲਾਹੁਣ ਦੀ ਚਰਖ਼ੀ।

**پروندہ** *ਪਰਵੰਦਾ, ਪਰੁੰਦਾ* : ਕੱਪੜਿਆਂ ਦੀ ਗੰਢ, ਗਠੜੀ, ਬੁਚਕਾ।

**پرویز** *ਪਰਵੇਜ਼* : ਵਿਜੇਤਾ, ਸਫਲ, ਪਰਵੀਣ, ਸੱਤ ਤਾਰੇ; ਸਾਹਸ; ਖੁਲ੍ਹ ਦਿਲੀ; ਪਰਦਰਸ਼ਨੀ, ਮਟਕ ਵਾਲੀ ਚਾਲ; ਮੱਛੀ; ਛਾਣਨੀ।

**پرویز** ***ਪਰਵੇਜ਼*** : ਈਰਾਨ ਦੇ ਵੱਡੇ ਰੁਅਬਦਾਬ ਤੇ ਰੂਪ ਜਮਾਲ ਵਾਲੇ ਬਾਦਸ਼ਾਹ ਖ਼ੁਸਰੋ ਪਰਵੇਜ਼ ਦਾ ਨਾਮ ਜੋ ਹਰਮੁਜ਼ ਦਾ ਬੇਟਾ ਤੇ ਨੌਸ਼ੀਰਵਾਨ ਦਾ ਪੋਤਰਾ ਸੀ, ਫ਼ਰਹਾਦ ਦੀ ਪਰੇਮਕਾ ਸ਼ੀਰੀਂ ਇਸੇ ਬਾਦਸ਼ਾਹ ਦੀ ਮਲਕਾ ਸੀ।

**پرویزفلک** ***ਪਰਵੇਜ਼-ਏ-ਫ਼ਲਕ*** : ਸੂਰਜ।

**پرویزن** ***ਪਰਵੇਜ਼ਨ*** : ਛਾਣਨੀ।

**پروین** ***ਪਰਵੀਨ*** : ਸੱਤ ਸਹੇਲੀਆਂ (ਤਾਰਿਆਂ) ਦਾ ਝੁਮਕਾ, ਮੋਤੀ।

**پروین جبین** ***ਪਰਵੀਨ-ਜਬੀਨ*** : ਪਰਵੀਨ ਦੇ ਮੱਥੇ ਵਰਗਾ, ਮਸ਼ੂਕ, ਸੋਹਣਾ।

**پره** ***ਪੱਰਾ*** : ਸਫ਼, ਬਾਹੀ (ਫ਼ੌਜ ਦੀ), ਪਾਸਾ, ਸੱਜਾ, ਖੱਬਾ, ਫ਼ੌਜ ਦੀ ਸਫ਼-ਬੰਦੀ; ਘੇਰਾ; ਹਰ ਚੀਜ਼ ਦਾ ਕੰਢਾ, ਪੱਖਾ, ਅਸਮਾਨ; ਜੰਦਰੇ ਦਾ ਇਕ ਭਾਗ, ਸਪੇਦਾ।

**پره آسیا** ***ਪੱਰਾ-ਏ-ਆਸੀਜਾ*** : ਪਣਚੱਕੀ ਦਾ ਫੱਰਾ ਜਿਸ ਤੇ ਪਾਣੀ ਡਿੱਗਣ ਨਾਲ ਓਹ ਘੁੰਮਦਾ ਹੈ ਤੇ ਚੱਕੀ ਚੱਲਦੀ ਹੈ।

**پرۀبینی** ***ਪੱਰਾ-ਏ-ਬੀਨੀ*** : ਨਾਸਾਂ ਦਾ ਵਿਚਕਾਰਲਾ ਪਰਦਾ।

**پره چرخ** ***ਪੱਰਾ-ਏ-ਚਰਖ਼*** : ਚਰਖ਼ੀ ਦਾ ਪੱਖਾ, ਪੱਖਾ, ਫ਼ਿਰਕੀ।

**پره گل** ***ਪੱਰਾ-ਏ-ਗੁਲ*** : ਫੁੱਲਾਂ ਦੀ ਕਤਾਰ।

**پرهیز** ***ਪਰਹੇਜ਼*** : ਬਚਾ; ਬਚਣਾ; ਫ਼ਿਕਰ; ਅਯੋਗ ਚੀਜ਼ਾਂ ਤੋਂ ਦੂਰ ਰੈਹਣਾ।

**پرهیزگار** ***ਪਰਹੇਜ਼ਗਾਰ*** : ਬਚਣ ਵਾਲਾ, ਅਯੋਗ ਚੀਜ਼ਾਂ ਤੋਂ ਦੂਰ ਰੈਹਣ ਵਾਲਾ, ਨੇਕ, ਪਾਕ।

**پرهیزگاری** ***ਪਰਹੇਜ਼ਗਾਰੀ*** : ਬਚਾ।

**پری** ***ਪਰੀ*** : ਉੱਡਣ ਵਾਲੀ ਔਰਤ, ਅਤ ਸੁੰਦਰ, ਪਰਸੋਂ।

**پری آمدن** ***ਪਰੀ ਆਮਦਨ*** : ਪਰੀ ਦਾ ਪਰਛਾਵਾਂ ਹੋਣਾ।

**پری افسای** ***ਪਰੀ ਅਫ਼ਸਾਯ*** : ਮੰਤਰ ਜਾਣਨ ਵਾਲਾ।

**پری بند** ***ਪਰੀਬੰਦ*** : ਇਕ ਗੈਹਣਾ, ਬਾਜ਼ੂਬੰਦ; ਕੁਸ਼ਤੀ ਦਾ ਇਕ ਦਾਅ; ਬੱਚਿਆਂ ਦੇ ਪੈਰ ਦਾ ਗੈਹਣਾ।

**پری پیکر** ***ਪਰੀ-ਪੈਕਰ***, **پری رو** **پری چهره** ***ਪਰੀ ਚਿਹਰਾ***, ***ਪਰੀ-ਰੂ***, **پری طلعت** ***ਪਰੀ ਤਲਅਤ***, **پری وش** ***ਪਰੀ-ਵਸ਼*** : ਪਰੀ ਦੇ ਮੁਖ ਵਰਗਾ, ਸੋਹਣਾ, ਅਤ ਸੁੰਦਰ, ਮੈਹਬੂਬ, ਮਸ਼ੂਕ, ਪਰੀ ਜੇਹੀ।

**پری خوان** ***ਪਰੀ-ਖ਼੍ਵਾਨ*** : ਪਰੀਆਂ ਜਿੰਨਾਂ ਨੂੰ ਅਧੀਨ ਰੱਖਣ ਵਾਲਾ, ਮੰਤਰ ਜਾਣਨ ਵਾਲਾ; ਭੂਤ।

**پری گرفته** ***ਪਰੀ-ਗਿਰਿਫ਼ਤਾ*** : ਜਿਸ ਨੂੰ ਭੂਤ ਪਰੇਤ ਚਿੰਬੜਿਆ ਹੋਵੇ; ਭੂਤ ਲਾਹੁਣ ਵਾਲਾ; ਜਿਸ ਅਧੀਨ ਜਿੰਨ ਪਰੀਆਂ ਹੋਣ।

**پریر** ***ਪਰੀਰ***, **پری روز** ***ਪਰੀ ਰੂਜ਼*** : ਪਰਸੋਂ।

**پری سال** ***ਪਰੀ ਸਾਲ***, **پریرسال** ***ਪਰੀਰ ਸਾਲ*** : ਪਿਛਲੇ ਤੋਂ ਪਿਛਲਾ ਸਾਲ, ਪਰਾਰ।

**پریز** ***ਪਰੇਜ਼*** : ਫ਼ਰਿਆਦ, ਪੁਕਾਰ; ਛਾਣਨੀ; ਨਦੀ ਜਾਂ ਤਲਾਅ ਦੇ ਕੰਢੇ ਉੱਗਿਆ ਸਬਜ਼ਾ, ਹਰਿਆਲੀ।

**پریشان** ***ਪਰੇਸ਼ਾਨ***, ***ਪਰੀਸ਼ਾਨ*** : ਖਿੰਡਿਆ-ਪੁੰਡਿਆ, ਬਿਖਰਿਆ ਹੋਇਆ; ਪੀੜਾ-ਗਰਸਤ, ਭੈੜੇ ਹਾਲ, ਹੈਰਾਨ, ਚਿੰਤਾਤੁਰ।

**پریشان حال** ***ਪਰੇਸ਼ਾਨ ਹਾਲ*** : ਤੰਗ-ਹਾਲ, ਗ਼ਰੀਬ, ਬੇਰੋਜ਼ਗਾਰ।

**پریشان خاطر** ***ਪਰੇਸ਼ਾਨ ਖ਼ਾਤਿਰ***, **پریشان دل** ***ਪਰੇਸ਼ਾਨ ਦਿਲ*** : ਉਦਾਸ, ਫ਼ਿਕਰਮੰਦ, ਉਚਾਟ।

**پریشانی** ***ਪਰੇਸ਼ਾਨੀ*** : ਹੈਰਾਨੀ; ਖਿੰਡਾਰ।

**پژآسمان** ***ਪਜ਼-ਆਸਮਾਨ*** : ਨੌਂਵਾਂ ਅਸਮਾਨ।

**پژدک** ***ਪਜ਼ਦਕ*** : ਓਹ ਕੀੜਾ ਜੋ ਕਣਕ ਨੂੰ ਲੱਗ ਜਾਂਦਾ ਹੈ, ਸੁਸਰੀ।

**پزشک** ***ਪਜ਼ਸ਼ਕ*** : ਵੈਦ, ਹਕੀਮ, ਜੱਰਾਹ।

**پز** ***ਪਜ਼*** : ਪਹਾੜ, ਮੈਲ, ਪੀਪ, ਨੀਵੀਂ ਧਰਤ, ਨਿਚਾਣ, ਉੱਚੀ ਜ਼ਮੀਨ, ਉਚਾਣ; ਪੁਰਾਣਾ।

**پزشکی** *ਪਜ਼ਸ਼ਕੀ* : ਵੈਦਗੀ, ਜੱਰਾਹੀ।

**پزاں** *ਪਜ਼ਾਂ* : ਵੱਡੀ ਉਮਰ ਦਾ, ਬੁੱਢਾ।

**پژمردہ** *ਪਜ਼ਮੁਰਦਾ* : ਕੁਮਲਾਇਆ ਹੋਇਆ, ਮੁਰਝਾਇਆ ਹੋਇਆ; ਉਦਾਸ।

**پژموی** *ਪਜ਼ਮੂਜ* : ਮਾਤਾ-ਮੂੰਹਾ।

**پزنگار** *ਪਜ਼ੰਗਾਰ*, **پزنگر** *ਪਜ਼ੰਗਰ* : ਲੁਹਾਰ, ਤਰਖਾਣ, ਚਮਰੰਗ, ਖਟੀਕ।

**پزوم** *ਪਜ਼ੂਮ* : ਫ਼ਕੀਰ, ਦਰਵੇਸ਼, ਗ਼ਰੀਬ।

**پژوھیدن** *ਪਿਜ਼ੂਹੀਦਨ* : ਖੋਜ ਲਾਉਣਾ, ਭਾਲਣਾ, ਸੂਹ ਲਾਉਣੀ।

**پژوھش** *ਪਿਜ਼ੂਹਿਸ਼* : ਭਾਲ, ਖੋਜ, ਖੋਜ ਲਾਉਣਾ, ਸੂਹ ਕਢਣੀ।

**پژوھندہ** *ਪਿਜ਼ੋਹੰਦਾ* : ਸੂਹ ਕੱਢਣ ਵਾਲਾ, ਖੋਜੀ, ਜਸੂਸ।

**پس** *ਪਸ* : ਤਦੋਂ; ਤਾਂ, ਤਾਂ ਤੇ, ਇਸ ਲਈ, ਪਿਛੇ, ਇਸ ਤੋਂ ਛੁਟ; ਅਖ਼ੀਰ, ਅੰਤ ਨੂੰ; ਪਰ, ਹਰ ਹਾਲਤ ਵਿਚ, ਤਾਂ ਵੀ।

**پساچین** *ਪਸਾਚੀਨ* : ਓਹ ਫੁੱਲ ਜੋ ਬਾਗ਼ ਵਿਚੋਂ ਸਭ ਤੋਂ ਪਿਛੋਂ ਤੋੜਿਆ ਜਾਵੇ।

**پسادست** *ਪਸਾਦਸਤ* : ਹੱਥ ਉਧਾਰ; ਉਧਾਰ ਸੌਦਾ ਲੈਣ ਵਾਲਾ।

**پس افتادہ** *ਪਸ-ਉਫ਼ਤਾਦਾ* : ਜਮ੍ਹਾ ਕੀਤਾ ਹੋਇਆ ਧਨ, ਪੂੰਜੀ, ਭੰਡਾਰ।

**پس افگندہ** *ਪਸ-ਅਫ਼ਗੰਦਾ* : ਸਾਥੀਆਂ ਤੋਂ ਪਿਛੇ ਰੈਹ ਜਾਣ ਵਾਲਾ, ਪਿੱਛੇ ਛਡਿਆ ਧਨ ਮਾਲ, ਜ਼ਖ਼ੀਰਾ; ਜਾਨਵਰਾਂ ਦਾ ਗੋਹਾ, ਪੰਛੀਆਂ ਦੀ ਵਿੱਠ।

**پس انداز** *ਪਸ-ਅੰਦਾਜ਼* : ਬਚਾਇਆ ਹੋਇਆ; ਬਚਿਆ ਹੋਇਆ, ਜੋੜਿਆ ਹੋਇਆ ਮਾਲ; ਲਾਭ।

**پس آوردہ** *ਪਸ-ਆਵਰਦਾ*, **پس آھنگ** *ਪਸ-ਆਹੰਗ* : ਪਿਛਲੱਗ, ਪੈਹਲੇ ਪਤੀ ਦਾ ਪੁੱਤਰ, ਓਹ ਫ਼ੌਜ ਜੋ ਪਿਛੇ ਰੈਂਹਦੀ ਹੈ, ਤੁਰਕੀ ਵਿਚ ਇਸ ਨੂੰ 'ਚੰਦਾਵਲ' ਕੈਂਹਦੇ ਹਨ।

**پس بند** *ਪਸਬੰਦ* : ਥੀਮੂ।

**پس خوردہ** *ਪਸ-ਖ਼ੁਰਦ* : ਛਡਿਆ ਹੋਇਆ ਖਾਣਾ, ਜੂਠ।

**پس رو** *ਪਸ-ਰੌ* : ਪਿਛੇ ਚੱਲਣ ਵਾਲਾ, ਪੈਰੋਕਾਰ।

**پس شام** *ਪਸ-ਏ-ਸ਼ਾਮ* : ਰੋਜ਼ਿਆਂ ਵਿਚ ਸਰਘੀ ਖਾਣਾ।

**پس فردہ** *ਪਸ-ਏ-ਫ਼ਰਦਾ* : ਪਰਸੋਂ (ਆਉਣ ਵਾਲੀ)।

**پس کوچہ** *ਪਸ ਕੂਚਾ* : ਅੰਦਰ ਦੀ ਗਲੀ।

**پست** *ਪਸਤ* : ਨੀਵਾਂ, ਕਮੀਨਾ, ਜ਼ਲੀਲ; ਥੋੜੀ ਹਿੰਮਤ ਵਾਲਾ; ਕੰਜੂਸ।

**پست آوار** *ਪਸਤ-ਆਵਾਜ਼* : ਧੀਮੀ ਤੇ ਨੀਵੀਂ ਅਵਾਜ਼ ਵਾਲਾ; ਗ਼ੈਰ-ਅਬਾਦ ਜਗ੍ਹਾ; ਪੱਧਰੀ ਧਰਤ।

**پست قد** *ਪਸਤ-ਕ਼ਦ* : ਛੋਟੇ ਕੱਦ ਵਾਲਾ, ਠਿੰਗਣਾ।

**پستی** *ਪਸਤੀ* : ਨਿਵਾਣ, ਕਮੀਨਾਪਣ, ਪਤਨ, ਗਿਰਾਵਟ।

**پستان** *ਪਿਸਤਾਨ* : ਥਣ, ਚੂਚੀ, ਔਰਤ ਦੀ ਛਾਤੀ।

**پستانِ سیاہ** *ਪਿਸਤਾਨ-ਏ-ਸਿਯਾਹ* : ਜਦ ਬੱਚੇ ਨੂੰ ਦੁੱਧ ਛੁਡਾਉਣਾ ਹੁੰਦਾ ਹੈ ਤਾਂ ਮਾਂਵਾਂ ਆਪਣੀਆਂ ਛਾਤੀਆਂ 'ਤੇ ਕਾਲੇ ਰੰਗ ਦੀ ਕੋਈ ਚੀਜ਼ ਲਾ ਦਿੰਦੀਆਂ ਹਨ, ਜਿਸ ਨੂੰ ਵੇਖ ਕੇ ਬੱਚਾ ਡਰ ਜਾਂਦਾ ਹੈ ਤੇ ਦੁੱਧ ਨਹੀਂ ਪੀਂਦਾ।

**پستہ** *ਪਿਸਤਾ* : ਹਰੇ ਰੰਗ ਦਾ ਇਕ ਪਰਸਿੱਧ ਮੇਵਾ।

**پستہ دھان** *ਪਿਸਤਾ ਦਹਾਨ* : ਤੰਗ ਮੂੰਹ ਵਾਲਾ, ਮਸ਼ੂਕ, ਮੈਹਬੂਬ।

**پسر** *ਪਿਸਰ* : ਬੇਟਾ, ਪੁੱਤਰ, ਲੜਕਾ।

**پسرزادہ** *ਪਿਸਰਜ਼ਾਦਾ* : ਪੁੱਤਰ ਦਾ ਪੁੱਤਰ, ਪੋਤਰਾ।

**پسری** *ਪਿਸਰੀ* : ਮਤੇਆ ਪੁੱਤਰ।

**پسریچہ** *ਪਿਸਰੀਚਾ* : ਬਦਚਲਨ ਲੜਕੇ, ਕਮੀਨੇ ਲੋਕ।

**پسند** *ਪਸੰਦ* : ਆਪਣੀ ਖ਼ੁਸ਼ੀ, ਮਰਜ਼ੀ, ਮਨਭਾਉਂਦੀ ਚੀਜ਼, ਦਿਲ ਨੂੰ ਚੰਗੀ ਲੱਗਣ ਵਾਲੀ

ਸ਼ੈ, ਚੁਣੀ ਹੋਈ; ਪਰਵਾਨਤ।

**پسندر** *ਪੁਸੰਦਰ*, **پسندر** *ਫ਼ਿਸੰਦਰ* : ਮਰਦ ਜਾਂ ਇਸਤਰੀ ਦਾ ਪਿਛਲਗ ਪੁੱਤਰ।

**پسندره** *ਫ਼ਿਸੰਦਰਾ*, **پسندره** *ਪੁਸੰਦਰਾ* : ਹਰਾਮ ਦਾ, ਹਰਾਮੀ।

**پسندیده** *ਪਸੰਦੀਦਾ* : ਪਸੰਦ ਕੀਤਾ ਹੋਇਆ, ਚੁਣਿਆ ਹੋਇਆ, ਛਾਂਟਿਆ ਹੋਇਆ, ਪਰਵਾਨ ਕੀਤਾ ਹੋਇਆ, ਚੰਗਾ, ਸੋਹਣਾ।

**پسندیده‌خصال** *ਪਸੰਦੀਦਾ-ਖ਼ਿਸਾਲ* : ਚੰਗੇ ਚਲਨ ਤੇ ਗੁਣਾਂ ਵਾਲਾ।

**پسندیده‌رای** *ਪਸੰਦੀਦਾ-ਰਾਯ* : ਜਿਸ ਦੀ ਸੰਮਤੀ ਮੰਨੀ ਜਾਵੇ।

**پسندیده‌رو** *ਪਸੰਦੀਦਾ ਰੌ*, **پسندیده کار** *ਪਸੰਦੀਦਾ ਕਾਰ* : ਨੇਕ ਚਲਨ, ਚੰਗੇ ਨੇਕ ਕੰਮ ਕਰਨ ਵਾਲਾ, ਨੇਕ।

**پس‌وپیش** *ਪਸ-ਉ-ਪੇਸ਼* : ਅੱਗਾ-ਪਿੱਛਾ; ਸੋਚ ਵਿਚਾਰ, ਸੰਕੋਚ; ਚੰਗਾ-ਮਾੜਾ, ਊਚ-ਨੀਚ।

**پسیج** *ਪਸੀਜ* : ਤਿਆਰੀ, ਨਿਸਚਾ।

**پسین** *ਪਸੀਨ* : ਪਿਛਲਾ, ਅੰਤਮ, ਅਸਲੋਂ ਨਵਾਂ, ਹੁਣੇ ਦਾ।

**پش** *ਪਸ਼* : ਘੋੜੇ ਦੇ ਵਾਲ, ਘੋੜੇ ਦੀ ਧੌਣ ਦੇ ਵਾਲ; ਪਗੜੀ ਦਾ ਤੁੱਰਾ, ਮਿਸਾਲ, ਰੱਦੀ, ਭੈੜਾ, ਕਮੀਨਾ।

**پش** *ਫ਼ਿਸ਼* : (ਪੇਸ਼ **پیش** ਦਾ ਸੰਖਿਪਤ ਰੂਪ) ਅੱਗੇ।

**پش** *ਪੁਸ਼* : ਉੱਲੂ , ਚੁਗਦ।

**پشام** *ਪਸ਼ਾਮ* : ਕਾਲੇ ਰੰਗ ਵਾਲਾ, ਕਾਲਾ।

**پشان** *ਪੱਸ਼ਾਨ* : ਗੁਰਜ।

**پشت** *ਪੁਸ਼ਤ* : ਪਿੱਠ, ਲੱਕ, ਪਿੱਛਾ, ਪਿਛਾੜੀ, ਮਦਦ, ਸਹਾਇਤਾ, ਸਹਾਰਾ, ਸ਼ਰਨ; ਨਸਲ, ਪੀੜ੍ਹੀ, ਖ਼ਾਨਦਾਨ; ਸ਼ਕਤੀ, ਜੋ ਚੀਜ਼ ਸ਼ਰਾਬ ਦੇ ਨਸ਼ੇ ਨੂੰ ਤੇਜ਼ ਕਰਨ ਲਈ ਮਿਲਾਈ ਜਾਵੇ; ਤਲਵਾਰ ਦਾ ਫਲ।

**پشتاپشت** *ਪੁਸ਼ਤਾ-ਪੁਸ਼ਤ* : ਪਿੱਠ ਨਾਲ ਪਿੱਠ (ਜੋੜਦੇ ਹੋਏ); ਕਈ ਪੁਸ਼ਤਾਂ ਤੋਂ।

**پشت‌بام** *ਪੁਸ਼ਤੇ-ਏ-ਬਾਮ* : ਛੱਤ ਉਪਰਲੀ ਚੌੜੀ ਥਾਂ।

**پشت‌بست** *ਪੁਸ਼ਤ-ਬਸਤ* : ਝੋਲੀ ਜੋ ਕੰਬਲ ਆਦਿ ਦੀ ਬਣਾ ਕੇ ਕਿਸਾਨ ਪਿੱਠ ਪਿੱਛੇ ਸੁੱਟ ਲੈਂਦੇ ਹਨ।

**پشت‌به‌پشت** *ਪੁਸ਼ਤ-ਬ-ਪੁਸ਼ਤ*, **پشت‌درپشت** *ਪੁਸ਼ਤ-ਦਰ-ਪੁਸ਼ਤ* : ਪੀੜ੍ਹੀਓ ਪੀੜ੍ਹੀ।

**پشت‌پای** *ਪੁਸ਼ਤ-ਪਾਯ* : ਹੀਜੜਾ, ਖ਼ੁਸਰਾ।

**پشت‌پناه** *ਪੁਸ਼ਤ-ਪਨਾਹ*, **پشت و پناه** *ਪੁਸ਼ਤ-ਉ-ਪਨਾਹ* : ਸਹਾਇਤਾ ਕਰਨ ਵਾਲਾ, ਮਦਦਗਾਰ, ਸਹਾਇਕ।

**پشت‌پناهی** *ਪੁਸ਼ਤ-ਪਨਾਹੀ* : ਸਹਾਇਤਾ, ਮਦਦ।

**پشت‌خار** *ਪੁਸ਼ਤਖ਼ਾਰ* : ਖਰਖਰਾ; ਹੱਡੀ, ਸਿੰਙ ਜਾਂ ਹਾਥੀ ਦੰਦ ਦੀ ਸੋਟੀ ਜਿਸ ਨਾਲ ਪਿੱਠ ਖੁਰਕਦੇ ਹਨ।

**پشت‌خم** *ਪੁਸ਼ਤ-ਖ਼ਮ*, **پشت‌کوز** *ਪਸ਼ਤ-ਕੂਜ਼* : ਕੁੱਬਾ।

**پشت‌دار** *ਪੁਸ਼ਤਦਾਰ* : ਸਹਾਇਕ, ਮਦਦਗਾਰ।

**پشت‌سر** *ਪਸ਼ਤ-ਏ-ਸਰ* : ਗੱਦੀ; ਗ਼ੈਰ ਹਾਜ਼ਰੀ ਵਿਚ।

**پشت‌گانی** *ਪੁਸ਼ਤਗਾਨੀ* : ਵਜ਼ੀਫ਼ਾ, ਪੈਨਸ਼ਨ।

**پشت‌گرمی** *ਪੁਸ਼ਤ-ਗਰਮੀ* : ਸਹਾਇਤਾ, ਮਦਦ, ਬਲ, ਤਾਕਤ।

**پشت‌لنگ** *ਪੁਸ਼ਤ-ਏ-ਲੰਗ* : ਐਬਦਾਰ, ਦਾਗੀ; ਨਾਕਸ, ਫ਼ਜ਼ੂਲ।

**پشت‌ماره** *ਪੁਸ਼ਤ-ਏ-ਮਾਜ਼ਾ* : ਰੀੜ੍ਹ ਦੀ ਹੱਡੀ।

**پشت‌ماهی** *ਪੁਸ਼ਤ-ਏ-ਮਾਹੀ* : ਰਾਤ, ਮੱਛੀ ਦੀ ਪਿੱਠ।

**پشتوان** *ਪੁਸ਼ਤਵਾਨ* : ਸਹਾਇਕ,

ਮਦਦਗਾਰ।

**پشتواره** ***ਪੁਸ਼ਤਵਾਰਾ*** : ਗੰਢ, ਗੰਢੜੀ, ਪਿੱਠ ਤੇ ਚੁੱਕਣ ਵਾਲੀ ਗਠੜੀ।

**پشته** ***ਪੁਸ਼ਤਾ*** : ਟਿੱਲਾ, ਬੰਸ, ਬੰਨ੍ਹਾ, ਓਹ ਚਮੜਾ ਜਿਸ ਨਾਲ ਕਿਤਾਬ ਦੀ ਪੁਸ਼ਤ (ਪਿੱਠ) ਜੋੜੀ ਜਾਂਦੀ ਹੈ।

**پشته‌بندی** ***ਪੁਸ਼ਤਾਬੰਦੀ*** : ਬੰਨ੍ਹ ਮਾਰਨਾ, ਕੰਧ ਜਾਂ ਕੰਢੇ ਨੂੰ ਮਜ਼ਬੂਤ ਬਣਾਉਣਾ।

**پشتی** ***ਪੁਸ਼ਤੀ*** : ਪਕਿਆਈ; ਮਦਦਗਾਰ, ਸਹਾਇਕ, ਸਹਾਰਾ, ਤਰਫ਼ਦਾਰੀ, ਟੇਕ, ਪਿਠ ਨੂੰ ਗਰਮ ਰਖਣ ਵਾਲਾ ਕੱਪੜਾ; ਸੁਰੱਖਿਆ, ਨਿਮ ਦਾ ਮੁੱਢ ਜਾਂ ਤਣਾ।

**پشتیبان** ***ਪੁਸ਼ਤੀਬਾਨ,*** **پشتیمان** ***ਪੁਸ਼ਤੀਮਾਨ,*** **پشتیوان** ***ਪੁਸ਼ਤੀਵਾਨ*** : ਮਦਦਗਾਰ, ਸਹਾਇਕ; ਸਹਾਰਾ ਦੇਣ ਵਾਲਾ; ਥੰਮ੍ਹ।

**پشک** ***ਪਸ਼ਕ*** : ਤਰੇਲ।

**پشک** ***ਪੁਸ਼ਕ*** : ਮੇਂਗਣ, ਮਰਤਬਾਨ, ਮਟਕੀ; ਇਕ ਰੁੱਖ ਦਾ ਨਾਮ।

**پشک** ***ਪਸ਼ੱਕ*** : ਲਾਟਰੀ ਪਾਉਣਾ ਜਾਂ ਕੱਢਣਾ।

**پشکال** ***ਪੁਸ਼ਕਾਲ*** : (= ਬਰਸ਼ਕਾਲ **برشکال**) ਬਰਖਾ।

**پشکر** ***ਪਸ਼ਕਰ,*** **پشکره** ***ਪਸ਼ਕਰਾ,*** **پشکل** ***ਪਸ਼ਕਲ,*** **پشکله** ***ਪਸ਼ਕਲਾ:*** ਹਿਰਨ, ਭੇਡ, ਬੱਕਰੀ ਆਦਿ ਦੀ ਮੀਂਗਣ।

**پشم** ***ਪਸ਼ਮ*** : ਉਨ, ਵਾਲ, ਗੁਪਤ ਅੰਗ ਦੇ ਉਪਰਲੇ ਵਾਲ; ਝਾਂਟ, ਝੂੰਹ; ਤੁੱਛ, ਬੇ-ਹਕੀਕਤ, ਕਮ ਅਸਲ, ਕਮੀਨਾ, ਫ਼ਜ਼ੂਲ, ਨਿਕੰਮਾ।

**پشم‌درکلاه‌داشتن** ***ਪਸ਼ਮ ਦਰ ਕੁਲਾਹ ਦਾਸ਼ਤਨ*** : ਇੱਜ਼ਤ ਮਾਣ ਕਰਨਾ, ਦੌਲਤ ਦਾ ਘਮੰਡ ਕਰਨਾ।

**پشمِ‌دوات** ***ਪਸ਼ਮ-ਏ-ਦਵਾਤ*** : ਦਵਾਤ ਦੀ ਸੂਫ਼।

**پشمک** ***ਪਸ਼ਮਕ*** : (ਪਸ਼ਮ **پشم** ਦਾ ਲਘੂਵਾਚੀ ਸ਼ਬਦ) ਵਾਲਾਂ ਵਰਗੀ ਇਕ ਮਿਠਿਆਈ, ਅਤ ਤੁੱਛ, ਹਕੀਰ।

**پشمک‌کندی** ***ਪਸ਼ਮਕ-ਏ-ਕੰਦੀ*** : ਇਕ ਪਰਕਾਰ ਦੀ ਮਿਠਿਆਈ।

**پشمناک** ***ਪਸ਼ਮ ਨਾਕ*** : ਵਾਲਾਂ ਵਾਲਾ, ਊਨੀ।

**پشمی** ***ਪਸ਼ਮੀ,*** **پشمین** ***ਪਸ਼ਮੀਨ*** : ਪਸ਼ਮ ਵਾਲਾ, ਊਨੀ।

**پشمینه** ***ਪਸ਼ਮੀਨਾ*** : ਊਨੀ, ਵਧੀਆ ਉਨ ਦਾ ਕੱਪੜਾ।

**پشمینه‌پوش** ***ਪਸ਼ਮੀਨਾ-ਪੋਸ਼*** : ਉਨ ਦੇ ਕੱਪੜੇ ਪਾਉਣ ਵਾਲਾ, ਸੂਫ਼ੀ, ਦਰਵੇਸ਼।

**پشن** ***ਪਸ਼ਨ*** : ਇਕ ਸਥਾਨ ਦਾ ਨਾਮ ਜਿਥੇ ਤੂਸ-ਬਿਨ-ਨੋਦਰ, ਸੈਨਾਪਤੀ ਈਰਾਨ ਅਤੇ ਪੀਰਾਨਵੀਸਾ, ਸੈਨਾਪਤੀ ਤੂਰਾਨ ਵਿਚਕਾਰ ਭਾਰੀ ਜੰਗ ਹੋਈ ਸੀ।

**پشنجه** ***ਪਿਸ਼ੰਜਾ*** : ਜੁਲਾਹਿਆਂ ਦਾ ਬੁਰਸ਼ ਜਿਸ ਨਾਲ ਓਹ ਤਾਣੀ 'ਤੇ ਮਾਵਾ ਲਾਉਂਦੇ ਹਨ, ਕੁੱਚ।

**پشنگ** ***ਪਸ਼ੰਗ*** : ਲੋਹੇ ਦਾ ਇਕ ਸੰਦ ਜਿਸ ਨਾਲ ਰਾਜ ਕੰਧ ਵਿਚ ਮੋਰੀ ਕਰਦੇ ਹਨ; ਜ਼ੁਲਮ, ਜਬਰ, ਹੀਜੜਾ; ਇੱਟਾਂ, ਮਿਟੀ, ਗਾਰਾ ਢੋਣ ਵਾਲੀ ਚੀਜ਼ ਜਿਸ ਨੂੰ ਦੋ ਆਦਮੀ ਮਿਲ ਕੇ ਚੁੱਕਦੇ ਹਨ; ਤੂਰਾਨ ਦੇ ਮਾਲਕ ਅਫਰਾਸਿਯਾਬ ਦੇ ਪਿਤਾ ਦਾ ਨਾਮ।

**پشور** ***ਪੁਸ਼ੂਰ*** **پشول** ***ਪਸ਼ੂਲ*** : ਬਦ-ਦੁਆ, ਸਰਾਪ, ਘਿਰਣਾ, ਨਫ਼ਰਤ, ਲਾਹਨਤ, ਫਿਟਕਾਰ।

**پشا** ***ਪੱਸ਼ਾ:*** ਮੱਛਰ, ਤੁੱਛ, ਕਮਜ਼ੋਰ।

**پشه‌خان** ***ਪਸ਼ਾਖ਼ਾਨ,*** **پشه‌دان** ***ਪਸ਼ੱਦਾਨ:*** ਮੱਛਰਦਾਨੀ।

**پشه‌دار** ***ਪਸ਼ੱ-ਏ-ਦਾਰ,*** **پشه‌غال** ***ਪੁਸ਼ਾ-ਏ-ਗ਼ਾਲ*** : ਇਕ ਰੁੱਖ ਦਾ ਨਾਮ ਜਿਸ ਤੋਂ ਮੱਛਰ ਪੈਦਾ ਹੁੰਦੇ ਹਨ।

**پشه‌زرین** ***ਪਸ਼ਾ-ਏ-ਜ਼ਰੀਨ*** : ਅੱਗ ਦਾ ਚੰਗਿਆੜਾ।

**پشه‌زعفرانی** ***ਪਸ਼ਾ-ਏ-ਜ਼ਅਫ਼ਰਾਨੀ*** : ਧੁਖਦਾ ਹੋਇਆ ਕੋਲਾ।

**پشیز** ***ਪਿਸ਼ੇਜ਼,*** **پشیزه** ***ਪਿਸ਼ੇਜ਼ਾ*** : ਇਕ ਨਿੱਕਾ ਜੇਹਾ ਸਿੱਕਾ, ਪਾਈ, ਧੇਲਾ, ਦਮੜੀ ਸਭ ਤੋਂ

ਘੱਟ ਕੀਮਤ ਦਾ ਸਿੱਕਾ, ਖੋਟਾ ਸਿੱਕਾ, ਤੁੱਛ ਚੀਜ਼।

**پشیمان** ***ਪਸ਼ੇਮਾਨ*** : ਪਛਤਾਵਾ ਕਰਨ ਵਾਲਾ; ਅਫ਼ਸੋਸ ਕਰਨ ਵਾਲਾ।

**پشیمانی** ***ਪਸ਼ੇਮਾਨੀ*** : ਪਛਤਾਵਾ, ਅਫ਼ਸੋਸ, ਸ਼ਰਮਿੰਦਗੀ।

**پشین** ***ਪਸ਼ੇਨ*** : ਕੈਕਬਾਦ ਦੇ ਬੇਟੇ ਦਾ ਨਾਮ ਜਿਸ ਦੀ ਔਲਾਦ ਵਿਚੋਂ ਲਹਰਾਸਪ ਸੀ।

**پغار** ***ਪੁਗ਼ਾਰ*** : ਆਪਣੇ ਆਪ ਨੂੰ ਸਲਾਹੁਣਾ, ਅਭਮਾਨ।

**پغاز** ***ਪਗ਼ਾਜ਼*** : ਦੋ ਲੱਕੜਾਂ ਵਿਚ ਫਸਾਇਆ ਜਾਣ ਵਾਲਾ ਫਾਨਾ, ਪੱਚਰ।

**پکمال** ***ਪਕਮਾਲ*** : ਓਹ ਸੰਦ ਜਿਸ ਨਾਲ ਮੋਚੀ ਚੰਮ ਉਤੇ ਲੀਕਾਂ ਕੱਢਦੇ ਹਨ।

**پگاه** ***ਪਗਾਹ,*** **پگه** ***ਪਗਾ*** : ਸਵੇਰਾ, ਤੜਕਾ।

**پل** ***ਪੁਲ*** : ਨਦੀ ਤੋਂ ਪਾਰ ਹੋਣ ਦਾ ਰਾਹ, ਓਹ ਉਸਾਰੀ ਜੇਹੜੀ ਨਦੀ, ਨਾਲੇ, ਸੜਕ ਜਾਂ ਰੇਲਵੇ ਲਾਈਨ ਉਪਰ ਲੰਘਣ ਲਈ ਬਣਾਈ ਜਾਵੇ, ਨਕਦੀ, ਪੈਸਾ; ਮਛੀ ਦਾ ਫ਼ਿਲਸ (ਉਪਰਲਾ ਛਿਲਕਾ)।

**پل‌بندی** ***ਪੁਲਬੰਦੀ*** : ਪੁਲ ਜਾਂ ਬੰਨ੍ਹ ਮਾਰਨਾ; ਪੁਲ ਬਣਾਉਣ ਲਈ ਲਾਇਆ ਗਿਆ ਕਰ, ਟੋਲ ਟੈਕਸ।

**پلِ‌سه‌چشمه** ***ਪੁਲ-ਏ-ਸਿਹ ਚਸ਼ਮਾ*** : ਤਿੰਨਾਂ ਦਰਾਂ ਵਾਲਾ ਪੁਲ।

**پلِ‌صراط** ***ਪੁਲ-ਏ-ਸਿਰਾਤ਼*** : ਬਹਿਸ਼ਤ ਵੱਲ ਜਾਣ ਲੱਗਿਆਂ ਰਸਤੇ ਦਾ ਪੁਲ ਜੋ ਅੱਗ ਦੀ ਨਦੀ ਉਤੇ ਹੈ।

**پلِ‌هفت‌طاق** ***ਪੁਲ-ਏ-ਹਫ਼ਤ ਤਾਕ਼*** : ਸੱਤ ਅਸਮਾਨ।

**پل** ***ਪੁਲ*** : **ਪੂਲ** **پول** ਦਾ ਸੰਖਿਪਤ ਰੂਪ।

**پلارک** ***ਪਲਾਰਕ*** : ਤਲਵਾਰ, ਤਲਵਾਰ ਦਾ ਜੌਹਰ; ਜੌਹਰ ਵਾਲਾ ਫੌਲਾਦ ਜਿਸ ਤੋਂ ਤਲਵਾਰਾਂ ਬਣਦੀਆਂ ਹਨ; ਦਮੱਸ਼ਕ ਦੀ ਤਲਵਾਰ।

**پلاس** ***ਪਲਾਸ*** : ਮੋਟਾ ਕਪੜਾ, ਗਾੜ੍ਹਾ, ਖੱਦਰ, ਟਾਟ, ਕੰਬਲ, ਮੋਟੇ ਕਪੜੇ ਦਾ ਫ਼ਰਸ਼, ਮਕਰ, ਹੀਲਾ।

**پلاس‌پوش** ***ਪਲਾਸ-ਪੋਸ਼*** : ਦਰਵੇਸ਼, ਫ਼ਕੀਰ।

**پلاس‌گفتن** ***ਪਲਾਸ ਗੁਫ਼ਤਨ*** : ਧੋਖਾ ਦੇਣਾ, ਫ਼ਰੇਬ ਕਰਨਾ।

**پلان** ***ਪਿਲਾਨ*** : ਕਾਠੀ, ਪਲਾਣਾ।

**پلاو** ***ਪਲਾਵ*** : (ਪੰਜਾਬੀ ਵਿਚ ਪਰਚਲਤ ਰੂਪ 'ਪਲਾ' ਹੈ), ਗੋਸ਼ਤ ਤੇ ਚਾਵਲ ਨੂੰ ਮਿਲਾ ਕੇ ਪਕਾਇਆ ਹੋਇਆ ਪਰਸਿੱਧ ਖਾਣਾ, ਨਿਅਮਤ।

**پلپل** ***ਪਿਲਪਿਲ*** : (ਫ਼ਿਲਫ਼ਿਲ **فلفل** ਦਾ ਰੂਪਾਂਤਰ) ਕਾਲੀ ਮਿਰਚ।

**پلچی** ***ਪੁਲਚੀ*** : ਕੌਡੀ; ਬੰਟਾ, ਕੱਚ ਦੀ ਗੋਲੀ; ਕੌਡੀਆਂ ਵੇਚਣ ਵਾਲਾ।

**پلک** ***ਪਲਕ*** : ਅੱਖ ਦੇ ਪਰਦੇ ਦੇ ਵਾਲ, ਝਿੰਮਣੀਆਂ।

**پلنگ** ***ਪਲੰਗ*** : ਚੀਤਾ, ਸ਼ੇਰ, ਚਾਰਪਾਈ, ਪਲੰਘ, ਦਰਵਾਜੇ ਦੀ ਚੁੜਾਈ।

**پلنگ‌افگن** ***ਪਲੰਗ-ਅਫ਼ਗਨ*** : ਸ਼ੇਰ ਨੂੰ ਮਾਰ ਗਿਰਾਉਣ ਵਾਲਾ, ਜੋਧਾ, ਬਹਾਦਰ।

**پلنگ‌پوش** ***ਪਲੰਗ-ਪੋਸ਼*** : ਬਿਸਤਰੇ ਦੀ ਚਾਦਰ।

**پلنگی** ***ਪਲੰਗੀ*** : ਚੀਤੇ ਨਾਲ ਸਬੰਧਤ, ਸ਼ੇਰ ਵਰਗਾ ਭਿਆਨਕ, ਸ਼ੇਰ ਵਰਗਾ ਡਰ ਤੇ ਰੁਅਬ।

**پلنگینه** ***ਪਲੰਗੀਨਾ*** : ਚੀਤੇ ਦੀ ਖੱਲ ਵਰਗਾ, ਚੀਤੇ ਦੇ ਰੰਗ ਵਰਗਾ ਕਪੜਾ।

**پلواس** ***ਪਲਵਾਸ*** : ਧੋਖਾ, ਫ਼ਰੇਬ, ਖ਼ੁਸ਼ਾਮਦ।

**پلوان** ***ਪੁਲਵਾਨ*** : ਪੁਲ ਵਰਗਾ, ਖੇਤ ਦਾ ਬੰਨ੍ਹ।

**پلوس** ***ਪਲੋਸ*** : ਚਾਪਲੂਸੀ ਦੀਆਂ ਗੱਲਾਂ ਨਾਲ ਧੋਖਾ ਦੇਣਾ, ਚਾਪਲੂਸੀ, ਖ਼ੁਸ਼ਾਮਦ।

**پلونده** ***ਪਲਵੰਦਾ*** : ਕਪੜਿਆਂ ਦੀ ਗੰਢ, ਪਲੰਦਾ, ਗੱਠੜੀ, ਬੁੱਚਕੀ।

**پله** ***ਪੱਲਾ*** : ਤੱਕੜੀ ਦਾ ਪਲੜਾ, (ਪਾਲੜਾ) ਛਾਬਾ; ਪੌੜੀ ਦਾ ਡੰਡਾ, ਦਰਜਾ, ਮਰਤਬਾ।

**پله** ***ਪਲਾ*** : ਢੱਕ ਦਾ ਰੁੱਖ, ਪਲਾਹ, ਗਾਂ ਮੱਝ ਦਾ ਦੁੱਧ ਜੇਹੜਾ ਸੂਣ ਦੇ ਪੈਹਲੇ ਇਕ ਦੋ ਦਿਨਾਂ ਵਿਚ ਚੋਇਆ ਜਾਂਦਾ ਹੈ ਤੇ ਪੀਣਯੋਗ ਨਹੀਂ ਹੁੰਦਾ।

**پلیته** ***ਪਲੀਤਾ*** : ਦੀਵੇ ਦੀ ਬੱਤੀ, ਵੱਟੀ ਹੋਈ ਬੱਤੀ, ਜ਼ਖਮ ਲਈ ਵਰਤੀ ਜਾਣ ਵਾਲੀ ਬਰੀਕ ਮਲਮਲ।

**پلید** ***ਪਲੀਦ*** : ਗੰਦਾ, ਨਪਾਕ, ਭਿੱਟਿਆ ਹੋਇਆ, ਮੁਰਦਾਰ, ਨਿੱਜਸ।

**پلیدچشم** ***ਪਲੀਦ-ਚਸ਼ਮ*** : ਮੈਲੀ ਅੱਖ ਵਾਲਾ।

**پلیدزبان** ***ਪਲੀਦ-ਜ਼ਬਾਨ*** : ਮੰਦੇ ਬੋਲ ਬੋਲਣ ਵਾਲਾ।

**پلیدکار** ***ਪਲੀਦਕਾਰ*** : ਮਾੜੇ ਕੰਮ ਕਰਨ ਵਾਲਾ।

**پلیدی** ***ਪਲੀਦੀ*** : ਗੰਦਗੀ, ਨਪਾਕੀ, ਗੰਦ-ਮੰਦ, ਗੋਹਾ, ਕੂੜਾ।

**پن** ***ਪਨ*** : ਪਰ, ਪਰੰਤੂ, ਲੇਕਨ ਮਗਰ, ਹੁਣ, ਫੇਰ ਵੀ, ਤਾਂ ਵੀ, ਤਦੋਂ।

**پناغ** ***ਪਨਾਗ਼, ਪਿਨਾਗ਼*** : ਮੁਨਸ਼ੀ, ਲਿਖਾਰੀ, ਰੇਸ਼ਮ ਦੀ ਤਾਰ; ਸੂਤਰ ਦਾ ਗਲੋਟਾ, ਜੁਲਾਹਿਆ ਦੀ ਨਲੀ।

**پنام** ***ਪਨਾਮ*** : ਲੁਕਿਆ ਹੋਇਆ, ਲੁਪਤ; ਭੈੜੀ ਨਜ਼ਰ ਲੱਗਣ ਤੋਂ ਬਚਣ ਲਈ ਤਵੀਤ; ਅੱਗ ਪੂਜਕਾਂ ਦਾ ਇਕ ਵਿਸ਼ੇਸ਼ ਕੱਪੜਾ ਜੇਹੜਾ ਓਹ ਜ਼ੰਦ ਤੇ ਪਾਜ਼ੰਦ (ਧਾਰਮਕ ਗਰੰਥ) ਪੜ੍ਹਨ ਲਗਿਆਂ ਮੂੰਹ ਤੇ ਬੰਨ੍ਹ ਲੈਂਦੇ ਹਨ।

**پناه** ***ਪਨਾਹ*** : ਰੱਖਿਆ, ਬਚਾ, ਸ਼ਰਨ, ਬਚਣ ਦਾ ਟਿਕਾਣਾ, ਓਟ, ਅਮਨ ਅਮਾਨ, ਸਹਾਰਾ, ਸਹਾਇਤਾ, ਛਾਇਆ, ਛਤਰ ਛਾਇਆ, ਕੰਧ ਦੀ ਛਾਂ।

**پناه‌بکسی‌بردن** ***ਪਨਾਹ-ਬ-ਕਸੈ ਬੁਰਦਨ*** : ਕਿਸੇ ਦੀ ਸ਼ਰਨ ਵਿਚ ਆਉਣਾ।

**پناه‌گاه** ***ਪਨਾਹਗਾਹ*** : ਸੁਰੱਖਿਆ ਦੀ ਥਾਂ, ਅਮਨ ਦੀ ਜਗ੍ਹਾ।

**پناه‌گیر** ***ਪਨਾਹਗੀਰ*** : ਪਨਾਹ ਲੈਣ ਵਾਲਾ, ਸ਼ਰਨਾਰਥੀ।

**پناهنده** ***ਪਨਾਹੰਦਾ*** : ਸ਼ਰਨ ਲੈਣ ਵਾਲਾ, ਸਰਨਾਰਥੀ।

**پناهیده** ***ਪਨਾਹੀਦਾ*** : ਸ਼ਰਨ ਦੇਣ ਵਾਲਾ।

**پنبه** ***ਪੰਬਾ*** : ਰੂੰ, ਰੂੰ ਦਾ ਗੋਲ੍ਹਾ, ਫੰਬਾ, ਕਪਾਹ, ਨਰਮਾ।

**پنبه‌بر** ***ਪੰਬਾ ਬਜ਼*** : ਧੁਨਖੀਆ।

**پنبه‌بگوش** ***ਪੰਬਾ-ਬਗੋਸ਼,*** **پنبه در گوش** ***ਪੰਬਾ ਦਰ ਗੋਸ਼*** : ਜੋ ਗੱਲ ਨਾ ਸੁਣੇ, ਬੋਲਾ; ਧਿਆਨ ਨਾ ਦੇਣ ਵਾਲਾ, ਬੇਖ਼ਬਰ।

**پنبه‌دوز** ***ਪੰਬਾ-ਦੋਜ਼*** : ਰੀਂਦਣ ਵਾਲਾ।

**پنبه‌دانه** ***ਪੰਬਾ ਦਾਨਾ*** : ਵੜੇਵਾਂ, ਬਿਨੌਲਾ।

**پنبه‌دهان** ***ਪੰਬਾ-ਦਹਾਨ*** : ਜਿਸ ਦੇ ਮੂੰਹ ਵਿਚ ਰੂੰ ਤੁੰਨਿਆ ਹੋਵੇ, ਚੁੱਪ; ਘੱਟ ਬੋਲਣ ਵਾਲਾ।

**پنبه‌دهن** ***ਪੰਬਾ-ਦਹਨ*** : ਚੁੱਪ ਚਾਪ।

**پنبه‌ریسی** ***ਪੰਬਾ-ਰੀਸੀ*** : ਚਰਖ਼ਾ ਕੱਤਣਾ।

**پنبه‌زار** ***ਪੰਬਾ-ਜ਼ਾਰ*** : ਕਪਾਹ ਦਾ ਖੇਤ।

**پنبه‌زن** ***ਪੰਬਾ-ਜ਼ਨ*** : ਧੁਨਖੀਆ।

**پنج** ***ਪੰਜ*** : ਪੰਜ, (੫)।

**پنج‌ارکان‌اسلام** ***ਪੰਜ ਅਰਕਾਨ-ਏ-ਇਸਲਾਮ*** : ਇਸਲਾਮ ਦੇ ਪੰਜ ਰੁਕਨ ਅਰਥਾਤ ਕਲਮਾ, ਨਮਾਜ਼, ਰੋਜ਼ਾ, ਹੱਜ ਤੇ ਜ਼ਕਾਤ।

**پنج‌ارکان‌حج** ***ਪੰਜ ਅਰਕਾਨ-ਏ-ਹੱਜ*** : ਹੱਜ ਦੇ ਪੰਜ ਰੁਕਨ।

**پنج‌انگشت** ***ਪੰਜ ਅੰਗੁਸ਼ਤ*** : ਪੰਜ ਉਂਗਲਾਂ, ਇਕ ਰੁੱਖ ਦਾ ਨਾਮ; ਇਕ ਸਥਾਨ ਦਾ ਨਾਮ।

**پنجپا** ***ਪੰਜ ਪਾ,*** **پنجپایک** ***ਪੰਜ ਪਾਯਕ,*** **پنجپایه** ***ਪੰਜ ਪਾਯਾ*** : ਕੇਕੜਾ, ਬੁਰਜ ਸਰਤਾਨ; ਇਕ ਰਾਸ਼ੀ।

**پنج‌تاه** ***ਪੰਜਤਾਹ*** : ਪੰਜ ਧਾਗੇ।

**پنجتن** ***ਪੰਜਤਨ,*** **پنجتن‌پاک** ***ਪੰਜ ਤਨ-ਏ-ਪਾਕ*** : ਪੰਜ ਪਾਕ ਵਿਅਕਤੀ, ਹਜ਼ਰਤ ਮੁਹੰਮਦ ਸਾਹਿਬ, ਹਜ਼ਰਤ ਅਲੀ, ਬੀਬੀ ਫਾਤਿਮਾ, ਹਜ਼ਰਤ ਇਮਾਮ ਹਸਨ ਤੇ ਇਮਾਮ ਹੁਸੈਨ।

**پنجچوبه** ***ਪੰਜ ਚੋਬਾ*** : ਇਕ ਪਰਕਾਰ ਦਾ ਤੰਬੂ।

**پنجحس** ***ਪੰਜ ਹਿੱਸ*** : ਪੰਜ ਇੰਦਰੇ: ਸੁੰਘਣ (ਨੱਕ), ਸੁਣਨ (ਕੰਨ), ਵੇਖਣ (ਅੱਖ), ਚੱਖਣ (ਜੀਭ) ਤੇ ਛੋਹਣ (ਹਥਾਂ) ਦੀਆਂ ਸ਼ਕਤੀਆਂ।

**پنجدعا** ***ਪੰਜ ਦੁਆ*** : ਪੰਜ ਦੈਨਕ ਨਮਾਜ਼ਾਂ।

**پنجروزه** ***ਪੰਜ ਰੋਜ਼ਾ*** : ਥੋੜੇ ਦਿਨ; ਘੱਟ ਸਮਾਂ, ਥੁੱਟ-ਰੈਹਣੀ (ਜ਼ਿੰਦਗੀ)।

**پنجشاخه** ***ਪੰਜ ਸ਼ਾਖਾ*** : ਪੰਜ ਬੱਤੀਆਂ ਵਾਲਾ ਲੋਹੇ ਦਾ ਬਣਿਆ ਹੋਇਆ ਫ਼ਾਨੂਸ।

**پنجشعبه** ***ਪੰਜ ਸ਼ੁਅਬਾ*** : ਪੰਜੇ ਪਰਤੱਖ ਇੰਦਰੇ।

**پنجشنبه** ***ਪੰਜ ਸ਼ੰਬਾ***: ਵੀਰਵਾਰ।

**پنجعیب** ***ਪੰਜ ਐਬ*** : ਪੰਜ ਦੋਸ਼ (ਮਨੁੱਖ ਵਿਚਲੇ ਸ਼ਰੀਰਕ) ਆਦਮੀ ਲਈ ਗੰਜਾ ਹੋਣਾ, ਅੱਖਾਂ ਦਾ ਬਿੱਲਾ ਹੋਣਾ, ਕਾਣਾ ਹੋਣਾ, ਧੌਣ ਵਿਚ ਵੜੀ ਹੋਣਾ ਤੇ ਲੰਡਾ ਹੋਣਾ।

**پنجعیبشرعی** ***ਪੰਜ-ਐਬ-ਸ਼ਰਈ*** : ਧਰਮ (ਇਸਲਾਮ) ਅਨੁਸਾਰ ਪੰਜ ਦੋਸ਼, ਚੋਰੀ, ਜ਼ਨਾ (ਵਿਭਚਾਰ), ਸ਼ਰਾਬ ਪੀਣਾ, ਜੂਆ ਤੇ ਝੂਠ ਬੋਲਣਾ।

**پنجگاه** ***ਪੰਜ ਗਾਹ*** : ਪੰਜਾਂ ਨਮਾਜ਼ਾਂ ਦੇ ਪੰਜ ਵਕਤ, ਪੰਜੇ।

**پنجگنج** ***ਪੰਜ ਗੰਜ*** : ਪੰਜੇ ਇੰਦਰੇ, ਪੰਜੇ ਨਮਾਜ਼ਾਂ, ਪੰਜ ਪਰਸਿੱਧ ਸ਼ਾਇਰ ਨਿਜ਼ਾਮੀ ਗੰਜਵੀ ਦੀਆਂ ਪੰਜ ਰਚਨਾਵਾਂ, ਪਰਵੇਜ਼ ਦੇ ਪੰਜ ਖ਼ਜ਼ਾਨੇ; ਵਿਆਕਰਨ ਦੀ ਇਕ ਪੁਸਤਕ ਦਾ ਨਾਮ।

**پنجگوشه** ***ਪੰਜ ਗੋਸ਼ਾ*** : ਪੰਜਾਂ ਨੁੱਕਰਾਂ ਵਾਲਾ, ਪੰਜਾਂ ਕੋਣਿਆਂ ਵਾਲਾ।

**پنجم** ***ਪੰਜੁਮ*** : ਪੰਜਵਾਂ, (੧/੫)।

**پنجنوبت** ***ਪੰਜ ਨੌਬਤ*** : ਪੰਜ ਵਕਤ, ਨਮਾਜ਼ ਦੇ ਪੰਜ ਵਕਤ, ਪੰਜ ਵਾਜੇ(ਸਾਜ਼) ਅਰਥਾਤ ਢੋਲ, ਦਮਾਮਾ, ਤਾਸਾ, ਧੌਂਸਾ, ਨਫ਼ੀਰੀ; ਪੰਜ ਵਕਤ ਦਾ ਨੱਕਾਰਾ ਜੋ ਸ਼ਾਹੀ ਕਿਲ੍ਹੇ ਵਿਚ ਵਜਦਾ ਸੀ ਤੇ ਏਹ ਰਸਮ ਸ਼ਾਹ ਸੰਜਰ ਦੇ ਵੇਲੇ ਤੋਂ ਪਰਚਲਤ ਹੈ, ਉਸ ਤੋਂ ਪੈਹਲਾਂ ਤਿੰਨ ਵਾਰੀ ਵਜਦਾ ਸੀ, ਪੰਜਾਂ ਨਮਾਜ਼ਾਂ ਦੀ ਬਾਂਗ।

**پنجنوش** ***ਪੰਜ ਨੋਸ਼*** : ਇਕ ਦਿਲ ਨੂੰ ਸ਼ਕਤੀਸ਼ਾਲੀ ਬਣਾਉਣ ਵਾਲਾ ਮਾਜੂਨ ਜੋ ਪੰਜਾਂ ਦਵਾਈਆਂ ਨੂੰ ਮਿਲਾਉਣ ਨਾਲ ਬਣਦਾ ਹੈ।

**پنجوشش-هفتوچهار** ***ਪੰਜ-ਉ-ਸ਼ਸ਼ ਹਫ਼ਤ-ਉ-ਚਹਾਰ*** : ਪੰਜ ਇੰਦਰੇ, ਛੇ ਦਿਸ਼ਾਵਾਂ, ਸਤ ਅਸਮਾਨ ਜਾਂ ਸਤਾਰੇ ਤੇ ਚਾਰ ਤੱਤ।

**پنجیک** ***ਪੰਜ ਯਕ*** : ਪੰਜਾਂ ਵਿਚੋਂ ਇਕ, ਪੰਜਵਾਂ, (੧/੫)।

**پنج** ***ਪਿੰਜ*** : ਦੋ ਉਂਗਲਾਂ ਨਾਲ ਸਰੀਰ ਦੇ ਕਿਸੇ ਭਾਗ ਨੂੰ ਇਸ ਤਰ੍ਹਾਂ ਫੜਨਾ ਜਾਂ ਦਬਾਉਣਾ ਕਿ ਦਰਦ ਹੋਣ ਲਗ ਪਵੇ, ਚੂੰਢੀ, ਚੁਟਕੀ।

**پنجاه** ***ਪੰਜਾਹ*** : ਪੰਜਾਹ, (50)।

**پنجاهم** ***ਪੰਜਾਹੁਮ*** : ਪੰਜਾਹਵਾਂ, (1/50)।

**پنجاهه** ***ਪੰਜਾਹਾ*** : ਈਸਾਈਆਂ ਦੇ ਚਿੱਲੇ ਦਾ ਸਮਾਂ ਜੋ ਪੰਜਾਹ ਦਿਨ ਹੁੰਦਾ ਹੈ।

**پنجره** ***ਪੰਜਰਾ, ਪਿੰਜਰਾ*** : ਪੰਜਾਬੀ ਵਿਚ ਪਰਚਲਤ ਰੂਪ 'ਪਿੰਜਰਾ' ਹੈ, ਪੰਛੀਆਂ ਨੂੰ ਬੰਦ ਰੱਖਣ ਦਾ ਬੰਦੀਖ਼ਾਨਾ, ਬਾਰੀ, ਖਿੜਕੀ, ਜਾਲੀਦਾਰ ਸ਼ੈ, ਤੀਲੀਆਂ ਦਾ ਬਣਿਆ ਹੋਇਆ।

**پنجه** ***ਪੰਜਾ*** : ਹੱਥ ਜਾਂ ਪੈਰ ਦੀ ਤਲੀ ਸਮੇਤ ਪੰਜਾਂ ਉਂਗਲਾਂ ਦੀ ਮੁੱਠ; ਹੱਥ; ਲੱਪ; ਪੰਜ ਚੀਜ਼ਾਂ ਦਾ ਸੰਗਰੈਹ, ਪੰਜ ਸ਼ਾਖਾ, ਗੰਦ ਸਾਫ਼ ਕਰਨ ਦੀ ਵੱਡੀ ਹੱਡੀ; ਕਿਸੇ ਚੀਜ਼ ਦੇ ਬਣੇ ਹੋਏ ਪੰਜੇ ਹੱਥ ਜਾਂ ਪੈਰ ਦੀਆਂ ਉਂਗਲਾਂ; ਇਕ ਪਰਕਾਰ ਦਾ ਨਾਚ; ਗੋਪੀਏ ਵਿਚ ਰੱਖ ਕੇ ਮਾਰਨ ਵਾਲਾ ਗੁਲੇਲਾ; ਇਕ ਪਰਕਾਰ ਦਾ ਘਾਹ, ਇਸ਼ਕਾ; ਮੱਛੀ; ਮੱਛੀ ਫੜਨ ਦੀ ਕੁੰਡੀ, ਮੱਛੀ ਫੜਨ ਦਾ ਜਾਲ; ਪੰਜਾਹ (੫੦) ਦਾ ਸੰਖਿਪਤ ਰੂਪ।

**پنجةالماس** ***ਪੰਜਾ-ਏ-ਅਲਮਾਸ*** : ਫ਼ੌਲਾਦੀ ਪੰਜਾ ਜੇਹੜਾ ਪੈਹਲਵਾਨ ਵਰਜ਼ਸ਼ ਲਈ ਬਣਾਉਂਦੇ ਹਨ।

**پنجهبند** ***ਪੰਜਾ-ਬੰਦ*** : ਮੱਥੇ ਤੇ ਬੰਨ੍ਹਣ ਵਾਲੀ ਪੱਟੀ।

**پنجهکردن** ***ਪੰਜਾ ਕਰਦਨ*** : ਫੜਨਾ,

ਕਾਬੂ ਕਰਨਾ, ਥੱਪੜ ਮਾਰਨਾ।

**پنجه‌کش** *ਪੰਜਾ-ਕਸ਼* : ਪੰਜਾ ਪਾਉਣ ਵਾਲਾ; ਪੰਜੇ ਨਾਲ ਸ਼ਿਕਾਰ ਖੇਡਣ ਵਾਲਾ ਜਾਨਵਰ; ਲੋਹੇ ਦੀਆਂ ਸੀਖਾਂ ਵਿਚ ਪੰਜਾ ਪਾ ਕੇ ਵਰਜਸ਼ ਕਰਨ ਵਾਲਾ।

**پنجه‌گربه** *ਪੰਜਾ-ਏ-ਗੁਰਬਾ*: ਬੈਂਤ ਦਾ ਦਰਖਤ, ਅਜੇਹੀ ਟੁੱਟੀ ਫੁੱਟੀ ਲਿਖਤ ਜੇਹੜੀ ਪੜ੍ਹੀ ਨਾ ਜਾ ਸਕੇ।

**پنجهٔماه** *ਪੰਜਾ-ਏ-ਮਾਹ* : ਯੂਸੁਫ ਜ਼ੁਲੈਖਾ ਦੇ ਪਰਸੰਗ ਵਿਚ ਹਜ਼ਰਤ ਯੂਸੁਫ ਤੋਂ ਮੁਰਾਦ ਹੈ।

**پنجهٔمریم** *ਪੰਜਾ-ਏ-ਮਰੀਯਮ* : ਇਕ ਪਰਕਾਰ ਦੇ ਸੁੰਗਧਮਈ ਘਾਹ ਦੀ ਜੜ੍ਹ।

**پنجهزاری** *ਪੰਜ ਹਜ਼ਾਰੀ* : ਮੁਗ਼ਲ ਸਮਰਾਟਾਂ ਦਾ ਇਕ ਪਦ ਜਿਸ ਵਿਚ ਮਨਸਬਦਾਰ ਦੀ ਜਗੀਰ ਢਾਈ ਲੱਖ ਦੇ ਲਗਪਗ ਹੁੰਦੀ ਹੈ ਤੇ ਉਸ ਨੂੰ ਪੰਜ ਹਜ਼ਾਰ ਸਿਪਾਹੀ ਰਖਣੇ ਹੁੰਦੇ ਹਨ।

**پند** *ਪੰਦ* : ਉਪਦੇਸ਼, ਚੰਗੀ ਗੱਲ, ਨੇਕ ਸਲਾਹ, ਸਿਧਾਂਤ, ਰਸਮ।

**پندِدلپسند** *ਪੰਦ-ਏ-ਦਿਲ ਪਸੰਦ* : ਨੇਕ ਸਲਾਹ।

**پندگوی** *ਪੰਦ-ਗੋਯ* : ਨਸੀਹਤ ਕਰਨ ਵਾਲਾ, ਉਪਦੇਸ਼ਕ।

**پندار** *ਪਿੰਦਾਰ* : ਧਿਆਨ, ਸਮਝ, ਕਲਪਨਾ, ਅਭਮਾਨ; ਨਿਜ-ਪਰਸ਼ੰਸਾ; ਅਕਲ।

**پندارگان** *ਪਿੰਦਾਰਗਾਨ* : ਵਿਚਾਰ, ਭਾਵ, ਅਨੁਭਵ।

**پنک** *ਪੰਕ,* **پنگ** *ਪੰਗ* : ਖਜੂਰ ਦਾ ਸਿੱਟਾ; ਖਜੂਰ ਦੀ ਲੱਕੜ, ਡੰਡਾ, ਸੋਟਾ, ਬਾਰੀ, ਖਿੜਕੀ, ਸਵੇਰਾ, ਪੌਹ-ਫੁਟਾਲਾ।

**پنکار** *ਪਿੰਕਾਰ* : ਘਮੰਡ, ਅਭਮਾਨ, ਐਹਕਾਰ।

**پنگاره** *ਪੰਗਾਰਾ* : ਖਾਲੀ; ਛੰਨਾ, ਠੂਠਾ।

**پنگان** *ਪਿਨਗਾਨ* : ਤਾਂਬੇ ਦਾ ਮੋਰੀਆਂ ਵਾਲਾ ਕਟੋਰਾ ਜਿਸ ਵਿਚ ਪਾਣੀ ਪਾ ਕੇ ਵਕਤ ਦਾ ਅਨੁਮਾਨ ਲਾਉਂਦੇ ਹਨ, ਪਣ-ਘੜੀ ਦਾ ਕਟੋਰਾ।

**پنگاه** *ਪੁੰਗਾਹ* : ਪਹਾੜੀ, ਟਿੱਲਾ, ਟਿੱਬਾ।

**پنهان** *ਪਿਨਹਾਨ* : ਲੁਕਿਆ ਹੋਇਆ, ਛੁਪਿਆ ਹੋਇਆ, ਲੁਪਤ, ਗੁਪਤ।

**پنهان‌شکنج** *ਪਿਨਹਾਨ-ਸ਼ਿਕੰਜ* : ਓਹ ਚੀਜ਼ ਜਿਸ ਦੇ ਪੇਚ ਵੱਟ ਨਾ ਲਭ ਸਕਣ, ਗੋਰਖਧੰਦਾ।

**پنهانی** *ਪਿਨਹਾਨੀ* : ਲੁਕਾ, ਛੁਪਾ।

**پنیر** *ਪਨੀਰ* : ਦੁੱਧ ਫਿਟਾ ਕੇ ਬਣਾਈ ਵਸਤੂ, ਖਾਣ ਦੀ ਪਰਸਿੱਧ ਚੀਜ਼।

**پنیرمایه** *ਪਨੀਰ ਮਾਯਾ* : ਹੈਵਾਨਾਂ ਦੇ ਬੱਚੇ ਦੇ ਪੇਟ ਵਿਚ ਜੰਮਿਆ ਹੋਇਆ ਦੁੱਧ; ਓਹ ਮਸਾਲਾ ਜਿਸ ਨੂੰ ਦੁੱਧ ਵਿਚ ਪਾ ਕੇ ਪਨੀਰ ਜਮਾਇਆ ਜਾਂਦਾ ਹੈ।

**پنیرکیسه** *ਪਨੀਰ ਕੀਸਾ* : ਓਹ ਪੋਣਾ ਜਿਸ ਵਿਚ ਪਨੀਰ ਬੰਨ੍ਹ ਕੇ ਟੰਗਿਆ ਜਾਂਦਾ ਹੈ ਤਾਂ ਜੋ ਪਾਣੀ ਆਦਿ ਨਿਕਲ ਜਾਵੇ।

**پنیلو** *ਪਨੀਲੂ* : ਮੰਡੀ।

**پو** *ਪੂ* : ਧੀਮੀ ਚਾਲ, ਤਫ਼ਤੀਸ਼, ਪੁੱਛਗਿੱਛ।

**پواچ** *ਪੁਵਾਚ* : ਬਦਚਲਨ; ਕਮੀਨਾ; ਬਦਅਸਲ; ਸ਼ਰਾਰਤੀ।

**پوازی** *ਪਵਾਜ਼ੀ* : ਦਰਦ, ਪੀੜਾ, ਸੜਨ।

**پوب** *ਪੋਬ* : ਪੰਛੀਆਂ ਦੀ ਕਲਗੀ; ਪੰਛੀਆਂ ਦਾ ਤਾਜ।

**پوپ** *ਪੂਪ,* **پوپش** *ਪੂਪਸ਼,* **پوپک** *ਪੂਪਕ,* **پوپو** *ਪੂਪੂ,* **پوپه** *ਪੂਪਾ* : ਕਠਘਰਾ, ਲੱਕੜਹਾਰਾ (ਪੰਛੀ)।

**پوت** *ਪੂਤ,* **پوتی** *ਪੂਤੀ* : ਭੇਡ ਜਾਂ ਬਕਰੀ ਦੀ ਭੁੱਜੀ ਹੋਈ ਕਲੇਜੀ।

**پوته** *ਪੂਤਾ,* **پوطه** *ਪੂਤਾ* : ਕਾਸ਼ਤਕਾਰੀ ਦਾ ਲਗਾਨ, ਮਸੂਲ, ਖ਼ਜ਼ਾਨਾ, ਕੋਸ਼, ਪੋਤ।

**پوته‌دار** *ਪੂਤਾਦਾਰ,* **پوطه‌دار** *ਪੂਤਾਦਾਰ* : ਖ਼ਜ਼ਾਨਚੀ, ਭੰਡਾਰੀ, ਪੋਤੇਦਾਰ।

**پوچ** *ਪੂਚ* : ਬੇਹੂਦਾ, ਖ਼ਰਦਿਮਾਗ਼, ਨਿਕੰਮਾ; ਖਾਲੀ, ਥੋਥਾ।

**پوچ‌گو** *ਪੂਚ-ਗੋ,* **پوچ‌مغز** *ਪੂਚ-ਮਗ਼ਜ਼* : ਮੂਰਖ, ਮੂੜ੍ਹ, ਫ਼ਜ਼ੂਲ, ਬਕਵਾਸੀ।

**پود پۄد, پودوتار پۄद-ਉ-ਤਾਰ** : ਉਣਨ ਦਾ ਸੂਤ ਪੇਟਾ, ਪੁਰਾਣਾ ਤਾਣਾ ਪੇਟਾ, ਤਾਣਾ ਬਾਣਾ।

**پوده ਪੂਦਾ**: ਬਾਣਾ; ਪੁਰਾਣਾ, ਪਾਟਾ ਪੁਰਾਣਾ, ਬੋਦਾ।

**پور ਪੂਰ**: ਪੁੱਤਰ, ਬੇਟਾ, ਤਿੱਤਰ, ਪੋਰਸ, ਕਨੌਜ ਦਾ ਰਾਜਾ।

**پورِ آتبین ਪੂਰ-ਏ-ਆਤਬੀਨ** : ਫ਼ਰੀਦੂਨ-ਈਰਾਨ ਦਾ ਬਾਦਸ਼ਾਹ।

**پورِ آذر ਪੂਰ-ਏ-ਆਜ਼ਰ** : ਇਬਰਾਹੀਮ।

**پورِ دستان ਪੂਰ-ਏ-ਦਸਤਾਨ** : ਰੁਸਤਮ।

**پورِ سبکتگین ਪੂਰ-ਏ-ਸਬੁਕਤਗੀਨ** : ਮੈਹਮੂਦ ਗ਼ਜ਼ਨਵੀ।

**پورِ سینا ਪੂਰ-ਏ-ਸੀਨਾ** : ਸੀਨਾ ਦਾ ਪੁੱਤਰ ਬੂ-ਅਲੀ ਜੋ ਇਕ ਮਹਾਨ ਵਿਚਾਰਵਾਨ ਸੀ।

**پورِ صدف ਪੂਰ-ਏ-ਸਦਫ਼** : ਮੋਤੀ।

**پورِ عذرا ਪੂਰ-ਏ-ਅਜ਼ਰਾ** : ਸ਼ਰਾਬ।

**پورِ عمران ਪੂਰ-ਏ-ਇਮਰਾਨ** : ਮੂਸਾ।

**پورِ عنقا ਪੂਰ-ਏ-ਅਨਕਾ** : ਰੁਸਤਮ ਦੇ ਪਿਤਾ ਜ਼ਾਲ ਦੀ ਉਪਾਧੀ ਜਿਸ ਬਾਰੇ ਮਸ਼ਹੂਰ ਹੈ ਕਿ ਉਸ ਨੂੰ ਇਕ ਪੰਛੀ ਨੇ ਪਾਲਿਆ ਸੀ।

**پورِ قباد ਪੂਰ-ਏ-ਕਬਾਦ** : ਨੌਸ਼ੀਰਵਾਨ-ਈਰਾਨ ਦਾ ਬਾਦਸ਼ਾਹ।

**پورمند ਪੂਰਮੰਦ** : ਔਲਾਦ ਵਾਲਾ।

**پوره ਪੂਰਾ** : ਪੁੱਤਰ, ਬੇਟਾ।

**پوران ਪੂਰਾਨ** : ਕਨੌਜ ਸ਼ੈਹਰ ਦਾ ਨਾਮ।

**پوران دخت(دوخت) ਪੂਰਾਨ ਦੁਖ਼ਤ (ਦੋਖ਼ਤ)** : ਖ਼ੁਸਰੋ ਪਰਵੇਜ਼ ਦੀ ਬੇਟੀ ਤੇ ਈਰਾਨ ਦੀ ਮਲਕਾ ਦਾ ਨਾਮ ਜੋ ਇਕ ਬਹਾਦਰ ਇਸਤਰੀ ਸੀ ਤੇ ਆਪਣੇ ਭਰਾ ਸ਼ੀਰਵੱਯਾ ਦੇ ਪਿਛੋਂ ਤੇ ਭੈਣ ਆਜ਼ਮੀ ਦੁਖ਼ਤ ਤੋਂ ਪੈਹਲਾਂ ਈਰਾਨ ਦੇ ਤਖ਼ਤ, ਤੇ ਬੈਠੀ।

**پورکر ਪੂਰਕਰ** : ਕਨੌਜ ਦੇ ਬਾਦਸ਼ਾਹ ਦੀ ਧੀ ਜੋ ਬੈਹਰਾਮ ਗੋਰ ਨੇ ਵਿਆਹੀ।

**پوز ਪੂਜ਼** : ਪਸ਼ੂਆਂ ਦੇ ਮੂੰਹ ਦਾ ਆਲਾ-ਦੁਆਲਾ, ਹੋਠਾਂ ਤੇ ਨੱਕ ਦਾ ਵਿਚਕਾਰਲਾ ਹਿੱਸਾ, ਥੋਥਨੀ, ਰੁੱਖ ਦਾ ਤਣਾ।

**پوزبند ਪੂਜ਼ਬੰਦ** : ਨਕੇਲ।

**پوزش ਪੂਜ਼ਿਸ਼** : ਖਿਮਾ; ਉਜ਼ਰ, ਬਹਾਨਾ; ਉਜ਼ਰ ਬਹਾਨਾ ਕਰਨਾ।

**پوست ਪੋਸਤ** : ਛਿੱਲ, ਛਿਲਕਾ, ਛਿੱਲੜ; ਚੰਮ, ਚਮੜਾ; ਬਦਗੋਈ, ਬੁਰਾ ਭਲਾ ਕੈਹਣਾ, ਨਿੰਦਾ, ਖ਼ਸਖ਼ਸ ਦਾ ਪੋਸਤ।

**پوستپوش ਪੋਸਤ-ਪੋਸ਼** : ਦਰਵੇਸ਼, ਫ਼ਕੀਰ।

**پوستپیرائ ਪੋਸਤ ਪੈਰਾਯ** : ਚਮੜਾ ਰੰਗਣ ਵਾਲਾ, ਚੰਮ-ਰੰਗ, ਖਟੀਕ।

**پوستتخت(تخته) ਪੋਸਤ ਤਖ਼ਤ (ਤਖ਼ਤਾ)** : ਹਿਰਨ ਜਾਂ ਸ਼ੇਰ ਦੀ ਖੱਲ, ਜੋ ਫ਼ਕੀਰਾਂ ਦਾ ਵਿਛਾਉਣਾ ਹੁੰਦਾ ਹੈ, ਮਿਰਗਛਾਲਾ।

**پوستکنده ਪੋਸਤ-ਕੰਦਾ** : ਜਿਸ ਦੀ ਖੱਲ ਲਾਹੀ ਗਈ ਹੋਵੇ, ਜਿਸਦਾ ਛਿਲਕਾ ਲਾਹਿਆ ਗਿਆ ਹੋਵੇ, ਸਪੱਸ਼ਟ ਗੱਲ, ਸਾਫ਼ ਸਾਫ਼।

**پوست ਪੋਸਤ, پست ਪੁਸਤ**: (ਅੰਗਰੇਜ਼ੀ ਸ਼ਬਦ ਪੋਸਟ ਦਾ ਫ਼ਾਰਸੀ ਰੂਪਾਂਤਰ) ਡਾਕ।

**پوستخانه ਪੋਸਤ-ਖ਼ਾਨਾ**: ਪੋਸਟ ਆਫ਼ਿਸ, ਡਾਕਘਰ।

**پوستین ਪੋਸਤੀਨ** : ਵਾਲਾਂ ਵਾਲੀ ਖੱਲ ਦਾ ਕੋਟ ਜਾਂ ਕੁਰਤਾ।

**پوسیده ਪੋਸੀਦਾ** : (= ਬੋਸੀਦਾ بوسیده), ਬੈਂਹਤ ਪੁਰਾਣਾ, ਫਟਿਆ ਪੁਰਾਣਾ, ਗਲਿਆ ਸੜਿਆ।

**پوسیدهچوب ਪੋਸੀਦਾ-ਚੋਬ** : ਓਹ ਲੱਕੜ ਜੋ ਰਾਤ ਵੇਲੇ ਕੋਲੇ ਵਾਂਗ ਚਮਕਦੀ ਦਿਸੇ।

**پوش ਪੋਸ਼**: ਗਿਲਾਫ਼, ਉਛਾੜ; ਜ਼ਰਾ ਬਕਤਰ; 'ਪਰ੍ਹਾ ਹੋ ਜਾਓ' ਜਾਂ 'ਹਟ ਜਾਓ' ਦੇ ਅਰਥਾਂ ਵਿਚ ਵੀ ਆਉਂਦਾ ਹੈ, ਜਿਵੇਂ 'ਪੋਸ਼ ਪੋਸ਼'।

**پوشاک ਪੋਸ਼ਾਕ, پوشش ਪੋਸ਼ਿਸ਼** : ਬਾਣਾ, ਬਸਤਰ, ਪੈਹਨਣ ਦੇ ਕੱਪੜੇ, ਲਿਬਾਸ,

ਪੈਹਰਾਵਾ।

**پوشک** ***ਪੋਸ਼ਕ*** : ਬਿੱਲੀ।

**پوشنہ** ***ਪੋਸ਼ਨਾ***: ਢੱਕਣ, ਪੈਹਨਣ ਦੀ ਚੀਜ਼, ਬਸਤਰ।

**پوشہ** ***ਪੋਸ਼ਾ***: ਦਰਵਾਜ਼ੇ 'ਤੇ ਲਟਕਾਉਣ ਦਾ ਪਰਦਾ; ਕਿਸੇ ਚੀਜ਼ ਨੂੰ ਢਕਣ ਵਾਲਾ ਕਪੜਾ।

**پوشیدن** ***ਪੋਸ਼ੀਦਨ*** : ਪੈਹਨਣਾ, ਲੁਕਾਉਣਾ, ਢਕਣਾ।

**پوشیدنی** ***ਪੋਸ਼ੀਦਨੀ*** : ਪੈਹਨਣਯੋਗ ਵਸਤੂ; ਢਕਣਯੋਗ।

**پوشیدہ** ***ਪੋਸ਼ੀਦਾ*** : ਢਕਿਆ ਹੋਇਆ, ਲੁਕਿਆ ਹੋਇਆ, ਗੁਪਤ।

**پوشیدہ‌چشم** ***ਪੋਸ਼ੀਦਾ ਚਸ਼ਮ*** : ਅੰਨ੍ਹਾ, ਨੇਤਰਹੀਣ ਜਿਸ ਦੀ ਨਜ਼ਰ ਦੂਜੇ 'ਤੇ ਨਾ ਪਈ ਹੋਵੇ।

**پوک** ***ਪੂਕ*** : ਨਰਮ ਜ਼ਮੀਨ, ਪੋਲੀ ਧਰਤੀ; ਖੋਖਲਾ, ਖਾਲੀ ਦਿਮਾਗ; ਓਹ ਅਨਾਜ ਜਿਸ ਤੇ ਮਿੱਟੀ ਪਾ ਕੇ ਛੁਪਾ ਦਿਤਾ ਹੋਵੇ, ਪਾਟਾ ਪੁਰਾਣਾ ਕਪੜਾ; ਫੂਕ।

**پول** ***ਪੂਲ*** : ਪੈਸਾ, ਰੁਪੱਈਆ, ਨਕਦੀ।

**پولِ‌بزرگ** ***ਪੂਲ-ਏ-ਬਜ਼ੁਰਗ*** : ਰਯਾਲ-ਏ-ਸੁਲਤਾਨੀ, ਸ਼ਾਹੀ ਸਿੱਕਾ।

**پول‌سیاہ** ***ਪੂਲ-ਏ-ਸਿਯਾਹ*** : ਪੈਸਾ।

**پولِ‌کاغذی** ***ਪੂਲ-ਏ-ਕਾਗਜ਼ੀ*** : ਕਾਗਜ਼ੀ ਸਿੱਕਾ, ਨੋਟ।

**پولاب** ***ਪੂਲਾਬ*** : ਵੇਖਣ, ਸੁਣਨ ਤੇ ਸੁੰਘਣ ਦੀ ਸ਼ਕਤੀ; ਜੇਹੜਾ ਮੈਹਸੂਸ ਹੋਵੇ ਤੇ ਨਜ਼ਰ ਆਵੇ।

**پولاد** ***ਪੂਲਾਦ*** : ਇਕ ਪਰਕਾਰ ਦਾ ਸਖ਼ਤ ਤੇ ਵਧੀਆ ਲੋਹਾ, ਜਿਸ ਦੀਆਂ ਤਲਵਾਰਾਂ ਬਣਦੀਆਂ ਹਨ, ਜੌਹਰਦਾਰ ਤਲਵਾਰ, ਗੁਰਜ, ਤੂਰਾਨ ਦੇ ਇਕ ਪੈਹਲਵਾਨ ਦਾ ਨਾਮ; ਮਾਜ਼ੰਦਰਾਨ ਦੇ ਇੱਕ ਦੇਵ ਦਾ ਨਾਮ।

**پولادپوش** ***ਪੂਲਾਦ-ਪੋਸ਼*** : ਜ਼ਰਾ-ਬਕਤਰ ਪੈਹਨਣ ਵਾਲਾ।

**پولادخائ** ***ਪੂਲਾਦ-ਖ਼ਾਯ***: ਮੂੰਹ-ਜ਼ੋਰ।

**پولادسائ** ***ਪੂਲਾਦ-ਸਾਯ*** : ਫੌਲਾਦ ਨੂੰ ਤੋੜਨ ਵਾਲਾ ਸੰਦ।

**پولادسنجان** ***ਪੂਲਾਦ-ਸੰਜਾਨ*** : ਹਥਿਆਰਬੰਦ; ਬਹਾਦਰ, ਜੋਧਾ।

**پولادِہندی** ***ਪੂਲਾਦ-ਏ-ਹਿੰਦੀ*** : ਹਿੰਦੁਸਤਾਨ ਦਾ ਫ਼ੌਲਾਦ, ਹਿੰਦੀ ਤਲਵਾਰ।

**پولانی** ***ਪੂਲਾਨੀ*** : ਇਕ ਪਰਕਾਰ ਦਾ ਖਾਣਾ ਜੋ ਆਟੇ ਤੋਂ ਪਕਾਇਆ ਜਾਂਦਾ ਹੈ।

**پولہ** ***ਪੋਲਾ*** : ਪਿਲਪਿਲਾ ਫਲ, ਅਜੇਹਾ ਖ਼ਰਬੂਜ਼ਾ ਜਾਂ ਹਦਵਾਣਾ ਜੋ ਅੰਦਰੋਂ ਨਰਮ ਹੋ ਕੇ ਖ਼ਰਾਬ ਹੋ ਗਿਆ ਹੋਵੇ, ਪੋਲਾ।

**پون** ***ਪੂਨ*** : ਨਮਦਾ।

**پویہ** ***ਪੂਯਾ*** : ਪੰਜਾਬੀ ਵਿਚ ਪਰਚਲਤ ਰੂਪ 'ਪੋਈਆਂ' ਹੈ, ਘੋੜਿਆਂ ਦੀ ਦਰਮਿਆਨੀ ਚਾਲ, ਤੇਜ਼, ਸਰਪਟ, ਜਲਦੀ ਚੱਲੋ, ਕਦਮ ਚੁਕੋ।

**پوی‌پوی** ***ਪੂਯ ਪੂਯ***, **پویہ‌پوی** ***ਪੂਯਾ ਪੂਯ*** : ਦੌੜਦੇ ਹੋਏ, ਦੁੜਕੀ ਚਾਲ ਚੱਲਦੇ ਹੋਏ।

**پہ** ***ਪਾ***, **پاپہ** ***ਪਾ ਪਾ*** : ਵਾਹ, ਖ਼ੂਬ! ਸ਼ਾਬਾਸ਼।

**پہر** ***ਪਹਰ*** : ਯਹੂਦੀਆਂ ਦਾ ਮਦਰਸਾ, (ਪਾਠਸ਼ਾਲਾ)।

**پہرہ** ***ਪਹਰਾ*** : ਸੁਰੱਖਿਆ, ਚੌਕੀਦਾਰੀ, ਪੈਹਰੇਦਾਰੀ।

**پہرہ‌دار** ***ਪਹਰਾ-ਦਾਰ*** : ਚੌਕੀਦਾਰ।

**پہلو** ***ਪਹਲੂ*** : ਪਾਸਾ, ਦਿਸ਼ਾ, ਲਾਭ, ਕਰਵਟ; ਬਗ਼ਲ, ਗਲਵਕੜੀ, ਨੁੱਕਰ, ਕੰਢਾ; ਟੇਕ; ਢੱਬ, ਢੰਗ।

**پہلودادن** ***ਪਹਲੂਦਾਦਨ*** : ਮਦਦ ਕਰਨਾ।

**پہلودار** ***ਪਹਲੂਦਾਰ*** : ਕੰਢੇਵਾਲਾ, ਸਹਾਰੇ ਵਾਲਾ; ਭੇਤ ਭਰੀ ਗੱਲ।

**پہلوسای** ***ਪਹਲੂਸਾਯ*** : ਬਰਾਬਰ ਦਾ; ਸ਼ਰੀਕ, ਬਿੱਦਣ ਵਾਲਾ, ਮੁਕਾਬਲਾ ਕਰਨ ਵਾਲਾ।

**پہلونشین** ***ਪਹਲੂ-ਨਸ਼ੀਨ*** : ਸਾਥੀ, ਸੰਗੀ।

**پہلو** ***ਪਹਲਵ*** : ਸ਼ੇਰ, ਦਿਲਾਵਰ; ਪਹਲਵੀ ਜ਼ਬਾਨ; ਸ਼ੈਹਰ; ਮਾਲ ਧਨ ਵਾਲਾ, ਧਨਵਾਨ; ਪੈਹਲਵਾਨ, ਮੁਲਕ ਦਾ ਨਾਮ ਜਿੱਥੇ ਪੈਹਲਵੀ

ਜ਼ਬਾਨ ਬੋਲੀ ਜਾਂਦੀ ਹੈ, ਇਸਫ਼ਹਾਨ ਲਾਗੇ ਦੇ ਭਾਗ; ਸਾਮ ਪੁੱਤਰ ਨੂਹ।

پهلوزبان ***ਪਹਲਵ-ਜ਼ਬਾਨ***: ਪੈਹਲਵੀ ਭਾਸ਼ਾ, ਪੈਹਲਵੀ ਬੋਲਣ ਵਾਲਾ।

پهلونژاد ***ਪਹਲਵ-ਨਜ਼ਾਦ***: ਬਹਾਦਰ ਖ਼ਾਨਦਾਨ ਦਾ, ਜੋਧਾ, ਪੈਹਲਵਾਨ।

پهلوان ***ਪਹਲਵਾਨ*** : ਬਹਾਦਰ, ਜੋਧਾ, ਜ਼ੋਰ ਵਾਲਾ; ਸ਼ੈਹਰੀ, ਪੇਂਡੂ, ਗਰਾਮੀਣ।

پهلوانی ***ਪਹਲਵਾਨੀ*** : ਪੈਹਲਵਾਨ ਨਾਲ ਸਬੰਧਤ ਕੁਸ਼ਤੀ ਲੜਨਾ, ਬਹਾਦਰੀ, ਸੂਰਬੀਰਤਾ; ਸ਼ੈਹਰੀ ਜ਼ਬਾਨ, ਫ਼ਾਰਸੀ ਦੀਆਂ ਸਤ ਭਾਸ਼ਾ-ਵਨੰਗੀਆਂ ਵਿਚੋਂ ਇਕ।

پهلوی ***ਪਹਲਵੀ*** : ਸ਼ੈਹਰੀ, ਸ਼ੈਹਰੀ ਜ਼ਬਾਨ, ਪੈਹਲਵਾਨੀ ਭਾਸ਼ਾ, ਪੁਰਾਤਨ ਈਰਾਨੀ ਭਾਸ਼ਾ।

پهن ***ਪਹਨ*** : ਚੌੜਾ, ਵਿਸ਼ਾਲ, ਬੌਹਤ ਸਾਰਾ ਦੁੱਧ ਜੋ ਮਾਂ ਦੀ ਛਾਤੀ ਵਿਚ ਬਾਲ-ਪਿਆਰ ਕਰਕੇ ਜੋਸ਼ ਮਾਰਦਾ ਹੈ।

پهنا ***ਪਹਨਾ*** : ਚੌੜਾ, ਖੁਲ੍ਹਾ, ਵਿਸ਼ਾਲ।

پهناكش ***ਪਹਨਾ-ਕਸ਼*** : ਜੁਲਾਹੇ ਦਾ ਸੰਦ ਜਿਸ ਨਾਲ ਕੱਪੜੇ ਨੂੰ ਖੱਡੀ 'ਤੇ ਖਿੱਚ ਕੇ ਰੱਖਿਆ ਜਾਂਦਾ ਹੈ, ਪਨਖ।

پهناور ***ਪਹਨਾਵਰ*** : ਚੌੜਾ, ਖੁਲ੍ਹਾ।

پهناوری ***ਪਹਨਾਵਰੀ*** : ਚੁੜਾਈ।

پهنائےزمین ***ਪਹਨਾ-ਏ-ਜ਼ਮੀਨ*** : ਜ਼ਮੀਨ ਦੀ ਸਤਹ, ਪੱਧਰ।

پهنائےعمر ***ਪਹਨਾ-ਏ-ਉਮਰ*** : ਆਯੂ ਦੀ ਦੀਰਘਤਾ।

پهنانه ***ਪਹਨਾਨਾ*** : ਬਾਂਦਰ ਦੀ ਇਕ ਕਿਸਮ ਜਿਸ ਦੀ ਦਾੜ੍ਹੀ ਚੌੜੀ ਹੁੰਦੀ ਹੈ, ਲੰਗੂਰ।

پهند ***ਪਹੰਦ*** : ਹਿਰਨ ਨੂੰ ਫੜਨ ਦਾ ਜਾਲ।

پی ***ਪੈ, ਪਯ*** : ਪੈਰ, ਖੋਜ, ਪਿੱਛਾ ਕਰਨਾ; ਪੱਠਾ, ਦੁੰਬਾ, ਤੰਦ, ਪਿੱਛਾ, ਪਿਛਲਾ ਪਾਸਾ; ਲਈ, ਵਾਸਤੇ; ਇਰਾਦਾ, ਮੰਤਵ; ਵਾਰ, ਸ਼ਕਤੀ, ਸਾਹਸ।

پیاپی ***ਪਯਾ-ਪੈ*** : ਲਗਾਤਾਰ, ਉਤੜੇ ਉਤੜੀ।

پیاب ***ਪਯਾਬ*** : (= 'ਪਾਯਾਬ' پایاب) ਤਾਕਤ, ਸ਼ਕਤੀ, ਸਮੁੰਦਰ ਦੀ ਥਾਹ; ਸਿਰਾ, ਘਾਟ, ਘੱਟ ਡੂੰਘਾ ਪਾਣੀ, ਪੈਰ ਡੋਬੂ, ਪਾਣੀ ਵਿਚ ਪੈਦਲ ਲੰਘ ਜਾਣ ਦਾ ਰਸਤਾ।

پیاده ***ਪਿਯਾਦਾ*** : ਪੈਦਲ, ਦੂਤ, ਹਰਕਾਰਾ, ਮੂਰਖ, ਅਨਪੜ੍ਹ; ਸ਼ਤਰੰਜ ਦੇ ਇਕ ਕਿਸਮ ਦੇ ਮੋਹਰੇ ਦਾ ਨਾਮ, ਏਹ ਅੱਠ ਹੁੰਦੇ ਹਨ।

پیاده‌پا ***ਪਿਯਾਦਾ-ਪਾ***, پیاده‌رو ***ਪਿਯਾਦਾ-ਰੌ*** : ਪੈਦਲ ਜਾਣ ਵਾਲਾ (ਸਵਾਰ ਦੇ ਉਲਟ)।

پیاز ***ਪਿਯਾਜ਼*** : ਇਕ ਪਰਸਿੱਧ ਸਬਜ਼ੀ, ਬਸਲ, ਗੰਢਾ।

پیازی ***ਪਿਯਾਜ਼ੀ*** : ਪਿਆਜ਼ ਦੇ ਰੰਗ ਦਾ, ਹਲਕਾ ਗੁਲਾਬੀ; ਇਕ ਪਰਕਾਰ ਦਾ ਲਾਅਲ, ਇਕ ਪਰਕਾਰ ਦਾ ਗੁਰਜ।

پیاله ***ਪਿਯਾਲਾ*** : ਪੰਜਾਬੀ ਵਿਚ ਪਰਚਲਤ ਰੂਪ 'ਪਿਆਲਾ', ਪਾਣੀ ਪੀਣ ਦਾ ਭਾਂਡਾ, ਠੂਠਾ, ਕਾਸਾ, ਕਟੋਰਾ।

پیاله‌پیما ***ਪਿਯਾਲਾ-ਪੈਮਾ***, پیاله دار ***ਪਿਯਾਲਾ-ਦਾਰ***, پیاله‌کش ***ਪਿਯਾਲਾ-ਕਸ਼*** : ਸ਼ਰਾਬ ਪੀਣ ਵਾਲਾ, ਸ਼ਰਾਬੀ।

پیاله‌گردان ***ਪਿਯਾਲਾ-ਗਰਦਾਨ*** : ਸ਼ਰਾਬ ਪਿਆਉਣ ਵਾਲਾ।

پیام ***ਪਯਾਮ*** : ਕੋਈ ਗੱਲ, ਕੈਹਲਵਾ ਭੇਜਣਾ, ਕਿਸੇ ਦੀ ਜ਼ਬਾਨੀ ਕੁਝ ਅਖਵਾ ਭੇਜਣਾ, ਸੰਦੇਸ਼, ਸਨੇਹਾ।

پیام‌آور ***ਪਯਾਮ-ਆਵਰ*** : ਸੰਦੇਸ਼ਾ ਲਿਆਉਣ ਵਾਲਾ, ਦੂਤ।

پیام‌بر ***ਪਯਾਮ-ਬਰ*** : ਦੂਤ, ਪੈਗ਼ੰਬਰ, ਨਬੀ, ਰਸੂਲ।

پیتک ***ਪੀਤਕ*** : ਉਨੀ ਕਪੜੇ ਨੂੰ ਲਗਣ ਵਾਲਾ ਕੀੜਾ।

پیچ ***ਪੇਚ*** : ਵਲ, ਲਪੇਟ, ਘੇਰਾ, ਮਰੋੜ, ਈਰਖਾ, ਮੁੜਿਆ ਹੋਇਆ, ਵਲ ਖਾਧਾ, ਵਲ੍ਹੇਟਿਆ ਹੋਇਆ; ਕੋਟ ਦਾ ਬਟਨ, ਔਖ, ਪਰੇਸ਼ਾਨੀ; ਚੂੜੀ, ਚੂੜੀਆਂ ਵਾਲਾ ਕਿੱਲ, ਮਰੋੜਾ, ਮੋਚ।

**پیچا پੇਚਾ** : ਪੇਚਾ, ਘੇਰਨ ਵਾਲਾ, ਹਰ ਪਾਸਿਓਂ ਵਲਣ ਵਾਲਾ।

**پیچ بہ پیچ ਪੇਚ-ਬ-ਪੇਚ, پیچ در پیچ ਪੇਚ-ਦਰ-ਪੇਚ, پیچا پیچ ਪੇਚਾ ਪੇਚ** : ਪੇਚਦਾਰ, ਵਲੇਂਵੇਂਦਾਰ, ਉਲਝਿਆ ਹੋਇਆ।

**پیچان ਪੇਚਾਨ, پیچدار ਪੇਚਦਾਰ** : ਮੁੜਿਆ ਤੇ ਉਲਟਿਆ ਹੋਇਆ, ਲਿਪਟਿਆ ਹੋਇਆ, ਲਿਪੇਟਿਆ ਹੋਇਆ।

**پیچیدگی ਪੇਚੀਦਗੀ** : ਉਲਝਣ, ਉਲਝਾ, ਲਪੇਟ, ਵਲ, ਮਰੋੜ।

**پیچاق ਪੇਚਾਕ਼** : ਕਰਦ, ਛੁਰੀ।

**پیچاک ਪੇਚਾਕ** : ਪੇਚ, ਵਲ, ਜ਼ੁਲਫ਼; ਘੋਗਾ।

**پیچش ਪੇਚਿਸ਼** : ਮਰੋੜ, ਮਰੋੜਾ-ਬੀਮਾਰੀ; ਵਾਲਾਂ ਦਾ ਗੁੱਛਾ, ਆਕੀ ਹੋਣਾ, ਆਗਿਆ ਉਲੰਘਣਾ।

**پیچش زدہ ਪੇਚਿਸ਼-ਜ਼ਦਾ** : ਜਿਸ ਨੂੰ ਮਰੋੜ ਲੱਗੇ ਹੋਣ।

**پیچک ਪੇਚਕ** : ਧਾਗੇ ਜਾਂ ਰੇਸ਼ਮ ਦਾ ਗੋਲਾ, ਧਾਗੇ ਦੀ ਗੋਲੀ, ਔਰਤਾਂ ਦਾ ਪਟਕਾ; ਸਿੰਙ ਦੀ ਬਣੀ ਹੋਈ ਨਗੀਨਾ-ਰਹਿਤ ਅੰਗੂਠੀ।

**پیچکش ਪੇਚਕਸ਼** : (ਪੰਜਾਬੀ ਵਿਚ ਪਰਚਲਤ ਰੂਪ 'ਪੇਚਕਸ' ਹੈ), ਇਕ ਸੰਦ ਜਿਸ ਨਾਲ ਪੇਚ ਜਾਂ ਮੇਖ ਕੱਢਦੇ ਹਨ, ਪੇਚ ਖੋਲ੍ਹਣ ਦਾ ਔਜ਼ਾਰ।

**پیچوان ਪੇਚਵਾਨ** : ਇਕ ਪਰਕਾਰ ਦਾ ਹੁੱਕਾ ਜੋ ਮਲਕਾ ਨੂਰ ਜਹਾਂ ਦੀ ਕਾਢ ਸੀ।

**پیچہ ਪੇਚਾ** : ਮੋਰੀ ਕੱਢਣ ਵਾਲਾ ਸੰਦ, ਵਰਮਾ; ਇਕ ਪਰਕਾਰ ਦੀ ਵੇਲ, ਇਸ਼ਕ ਪੇਚਾ, ਅਮਰ ਵੇਲ, ਲਿਟ, ਮੀਢੀ; ਵੌਹਟੀ ਦੇ ਮਥੇ ਤੇ ਪਾਉਣ ਵਾਲਾ ਜੜਾਊ ਗੈਹਣਾ, ਦਾਉਣੀ ਟਿੱਕਾ; ਇਸ਼ਾਰਾ, ਸੰਕੇਤ।

**پیچیدن ਪੇਚੀਦਨ** : ਲਪੇਟਣਾ, ਵਲ੍ਹੇਟਣਾ; ਲਿਪਟਣਾ।

**پیچیدگی ਪੇਚੀਦਗੀ** : ਉਲਝਣ, ਉਲਝਾ, ਲਪੇਟ, ਵਲ, ਮਰੋੜ।

**پیچیدہ ਪੇਚੀਦਾ** : ਲਪੇਟਿਆ ਹੋਇਆ, ਲਿਪਟਿਆ ਹੋਇਆ, ਵਲ੍ਹੇਟਿਆ ਹੋਇਆ, ਉਲਝਿਆ ਹੋਇਆ; ਮੁਸ਼ਕਲ ਗੱਲ, ਉਲਝਣ।

**پیچیدہ در کار ਪੇਚੀਦਾ ਦਰ ਕਾਰ** : ਧਿਆਨ ਕਰਨ ਵਾਲਾ, ਸੋਚਣ ਵਾਲਾ, ਸੂਝਵਾਨ।

**پیچیدہ دست ਪੇਚੀਦਾ-ਦਸਤ** : ਕਮਜ਼ੋਰ, ਨਿਰਬਲ, ਤੁੱਛ।

**پیخال ਪੀਖ਼ਾਲ** : ਪੰਛੀਆਂ ਦੀ ਵਿੱਠ, ਅੱਖ ਦੀ ਗਿੱਡ।

**پیخانہ ਪੈਖ਼ਾਨਾ** : ਪਖ਼ਾਨਾ, ਟੱਟੀ ਖ਼ਾਨਾ।

**پیختہ ਪੈਖ਼ਤਾ** : ਮੈਦਾ; ਮੁਸ਼ਕਲ, ਉਲਝਿਆ ਹੋਇਆ।

**پیدا ਪੈਦਾ, پیداد ਪੈਦਾਦ** : ਸਾਫ਼ ਦਿਖਾਈ ਦਿੰਦਾ, ਸਪੱਸ਼ਟ, ਸਾਫ਼, ਪਰਤੱਖ; ਜੰਮਿਆ ਹੋਇਆ; ਕੱਢਿਆ ਹੋਇਆ, ਮੌਜੂਦ।

**پیداوار ਪੈਦਾਵਾਰ** : ਫ਼ਸਲ ਦੀ ਉਪਜ, ਫ਼ਸਲ, ਫਲ।

**پیداور ਪੈਦਾਵਰ** : ਮੌਜੂਦ, ਉਪਲਭਧ।

**پیدایش ਪੈਦਾਇਸ਼** : ਪੈਦਾ ਹੋਣਾ, ਜਨਮ, ਖਟੀ, ਕਮਾਈ, ਲਾਭ, ਨਫ਼ਾ।

**پیدایشی ਪੈਦਾਇਸ਼ੀ** : ਜਨਮ ਦੇ ਵੇਲੇ ਦਾ ਸੁਭਾਵਕ, ਮੂਲ।

**پیر ਪੀਰ** : ਬੁੱਢਾ, ਵੱਡੀ ਉਮਰ ਦਾ ਬਜ਼ੁਰਗ; ਗੁਰੂ, ਮੁਰਸ਼ਦ, ਪਥ-ਪਰਦਰਸ਼ਕ, ਵਲੀ, ਸ਼ਰਾਰਤੀਆਂ ਦਾ ਉਸਤਾਦ।

**پیرافشانی ਪੀਰ-ਅਫ਼ਸ਼ਾਨੀ** : ਬੁਢਾਪੇ ਵਿਚ ਜਵਾਨਾਂ ਵਰਗੇ ਕੰਮ ਕਰਨਾ, ਕਾਮ-ਪੂਰਤੀ।

**پیران سال ਪੀਰਾਨ-ਸਾਲ, پیران سر ਪੀਰਾਨ-ਸਰ, پیرانہ سر ਪੀਰਾਨਾ-ਸਰ** : ਬੁਢਾਪੇ ਦੇ ਦਿਨ।

**پیرانہ سری ਪੀਰਾਨਾ-ਸਰੀ** : ਬੁਢਾਪਾ।

**پیرِ برناوش ਪੀਰ-ਏ-ਬਰਨਾਵਸ਼** : ਸੰਸਾਰ, ਅਸਮਾਨ।

**پیرِ پنبہ ਪੀਰ-ਏ-ਪੰਬਾ** : ਸਫ਼ੈਦ ਵਾਲਾਂ ਵਾਲਾ, ਬੁੱਢਾ।

**پیرتعلیم** ***ਪੀਰ-ਏ-ਤਅਲੀਮ*** : ਧਾਰਮਕ ਵਿਦਿਆ ਦਾ ਅਧਿਆਪਕ।

**پیرچھلساله** ***ਪੀਰ-ਏ-ਚਿਹਲ ਸਾਲਾ*** : ਪਰਵੀਣ ਬੁੱਧੀ, ਜਿਬਰਾਈਲ, ਹਜ਼ਰਤ ਆਦਮ, ਇਕ ਪਰਕਾਰ ਦਾ ਫ਼ੀਰੋਜ਼ਾ।

**پیرخدا** ***ਪੀਰ-ਏ-ਖ਼ੁਦਾ*** : ਹਜ਼ਰਤ ਉਸਮਾਨ।

**پیرخرد** ***ਪੀਰ-ਏ-ਖ਼ਿਰਦ*** : ਬੁੱਧੀਮਾਨ, ਸਿਆਣਾ।

**پیردو مو** ***ਪੀਰ-ਏ-ਦੋ ਮੂ*** : ਦਿਨ ਤੇ ਰਾਤ ਕਾਰਨ, ਜ਼ਮਾਨਾ, ਸਮਾਂ।

**پیردهقان** ***ਪੀਰ-ਏ-ਦਿਹਕਾਨ*** : ਬੌਹਤ ਪੁਰਾਣੀ ਅੰਗੂਰੀ ਸ਼ਰਾਬ।

**پیرزاده** ***ਪੀਰ ਜ਼ਾਦਾ*** : ਮੁਰਸ਼ਦ ਦਾ ਬੇਟਾ, ਜਿਸ ਦੇ ਘਰ ਪੀਰੀ ਹੋਵੇ।

**پیرزال** ***ਪੀਰ-ਏ-ਜ਼ਾਲ***, **پیرزال موسیاه** ***ਪੀਰ-ਏ-ਜ਼ਾਲ ਮੂਸਿਯਾਹ*** : ਬੁੱਢੀ ਇਸਤਰੀ, ਦੁਨੀਆ, ਸੰਸਾਰ, ਜ਼ਮਾਨਾ।

**پیرسالخرده** ***ਪੀਰ-ਏ-ਸਾਲ-ਖ਼ੁਰਦਾ*** : ਬੌਹਤ ਬੁੱਢਾ, ਬੌਹਤ ਪੁਰਾਣੀ ਅੰਗੂਰੀ ਸ਼ਰਾਬ।

**پیرسراندیپ** ***ਪੀਰ-ਏ-ਸਰਾਂਦੀਪ*** : ਹਜ਼ਰਤ ਆਦਮ।

**پیرسنعا** ***ਪੀਰ ਸਨਆ*** : ਸ਼ੇਖ ਸਨਆਨ ਜੋ ਪਰਸਿੱਧ ਜ਼ਾਹਿਦ ਅਤੇ ਤਪੱਸਵੀ ਹੋਇਆ ਹੈ।

**پیرطریقت** ***ਪੀਰ-ਏ-ਤਰੀਕ਼ਤ*** : ਧਾਰਮਕ ਆਗੂ, ਅਧਿਆਤਮਕ ਸਿੱਖਿਆ ਦੇਣ ਵਾਲਾ।

**پیرفلک** ***ਪੀਰ-ਏ-ਫ਼ਲਕ*** : ਜ਼ੁਹਲ ਸਤਾਰਾ, ਸਨਿਚਰ ਸਤਾਰਾ।

**پیرکنعان** ***ਪੀਰ-ਏ-ਕਨਆਂਨ*** : ਹਜ਼ਰਤ ਯਾਕੂਬ ਜੋ ਹਜ਼ਰਤ ਯੂਸੁਫ਼ ਦੇ ਪਿਤਾ ਸਨ।

**پیرمربی** ***ਪੀਰ-ਏ-ਮੁਰੱਬੀ***, **پیرمغان** ***ਪੀਰ-ਏ-ਮੁਗਾਂ*** : ਅਧਿਆਤਮਕ ਆਗੂ, ਅੱਗ-ਪੂਜਕਾਂ ਦਾ ਨੇਤਾ, ਗੁਰੂ, ਮੁਰਸ਼ਦ, ਅੱਗ-ਪੂਜ ਮੰਦਰ ਦਾ ਪੁਜਾਰੀ, ਗੁਰੂ ਘੰਟਾਲ, ਸ਼ਰਾਬ ਵੇਚਣ ਵਾਲਾ।

**پیرنابالغ** ***ਪੀਰ-ਏ-ਨਾਬਾਲਗ*** : ਬੁੱਢਾ ਜੋ ਅੰਞਾਣ ਬਚਿਆਂ ਵਰਗੀਆਂ ਗੱਲਾਂ ਕਰੇ, ਬੇਵਕੂਫ਼ ਬੁੱਢਾ।

**پیرهزن** ***ਪੀਰਾ ਜ਼ਨ*** : ਬੁੱਢੀ ਔਰਤ।

**پیرهشتفلک** ***ਪੀਰ-ਏ-ਹਸ਼ਤ ਫ਼ਲਕ*** : ਜ਼ੁਹਲ ਜਾਂ ਮੁਸ਼ਤਰੀ ਸਤਾਰਾ।

**پیراهن** ***ਪੈਰਾਹਨ***, **پیراهان** ***ਪੈਰਾਹਾਨ***, **پیراهند** ***ਪੈਰਾਹੰਦ*** : ਕੁਰਤਾ, ਚੋਗਾ, ਕਮੀਜ਼, ਲਿਬਾਸ।

**پیراهنِکاغزی** ***ਪੈਰਾਹਨ-ਏ-ਕਾਗ਼ਜ਼ੀ*** : ਸਵੇਰ ਦਾ ਚਾਨਣ; ਮਜ਼ਲੂਮ ਦੀ ਇਨਸਾਫ਼ ਲਈ ਪੁਕਾਰ, ਕੈਂਹਦੇ ਹਨ ਕਿ ਕਿਸੇ ਸਮੇਂ ਦਸਤੂਰ ਸੀ ਕਿ ਈਰਾਨ ਵਿਚ ਮਜ਼ਲੂਮ ਇਨਸਾਫ਼ ਦੀ ਪੁਕਾਰ ਕਰਨ ਵੇਲੇ ਕਾਗਜ਼ ਦਾ ਲਿਬਾਸ ਪੈਹਨ ਕੇ ਆਉਂਦਾ ਸੀ।

**پیرایش** ***ਪੈਰਾਯਿਸ਼*** : ਸੰਵਾਰਨਾ, ਸਜਾਉਣਾ, ਸਜਾਵਟ, ਸੰਵਾਰ; ਤਿਆਰ ਕਰਨਾ, ਚੰਮ ਰੰਗਣਾ।

**پیرایه** ***ਪੈਰਾਯਾ*** : ਸਜਾਵਟ, ਸ਼ਿੰਗਾਰ, ਜ਼ੇਵਰ, ਗੈਹਣੇ, ਤਰਜ, ਢੰਗ, ਲਿਬਾਸ, ਪੁਸ਼ਾਕ।

**پیرو** ***ਪੈਰੋ*** : ਪੈਰਵੀ ਕਰਨ ਵਾਲਾ, ਪਿੱਛੇ ਚੱਲਣ ਵਾਲਾ, ਮੁਰੀਦ, ਚੇਲਾ, ਅਧੀਨ, ਕਿਸੇ ਫਿਰਕੇ ਦਾ ਪੈਰੋਕਾਰ।

**پیرور** ***ਪੀਰੂਜ਼*** : ਵਿਜੇਤਾ, ਸਫ਼ਲ, ਕਾਮਯਾਬ; ਸ਼ੁਭ; ਇਕ ਈਰਾਨੀ ਪੈਹਲਵਾਨ ਦਾ ਨਾਮ।

**پیرورگر** ***ਪੀਰੂਜ਼ਗਰ***, **پیرورمند** ***ਪੀਰੂਜ਼ਮੰਦ*** : ਵਿਜੇਤਾ।

**پیروره** ***ਪੀਰੂਜ਼ਾ*** : ਇਕ ਪਰਕਾਰ ਦਾ ਨੀਲੇ ਰੰਗ ਦਾ ਪੱਥਰ ਜੋ ਨੀਸ਼ਾਪੁਰ ਦਾ ਮਸ਼ਹੂਰ ਹੈ।

**پیرورهچادر** ***ਪੀਰੂਜ਼ਾ-ਚਾਦਰ*** : ਅਸਮਾਨ।

**پیروری** ***ਪੀਰੂਜ਼ੀ*** : ਕਾਮਯਾਬੀ, ਵਿਜੈ।

**پیزن** ***ਪੇਜ਼ਨ***, **پیزانه** ***ਪੇਜ਼ਾਨਾ*** : ਛਾਣਨੀ।

**پیسه** ***ਪੇਸਾ***, **پیسی** ***ਪੇਸੀ*** : ਚਿਤਕਬਰਾ,

ਡੱਬ-ਖੜੱਬਾ, ਅਬਲਕ ਘੋੜਾ; ਬੌਹਭਾਂਤੀ ਟੋਪਾ।

**پیسه** ***ਪੈਸਾ*** : ਤਾਂਬੇ ਦਾ ਇਕ ਸਿੱਕਾ, ਰੁੱਪਈਏ ਦਾ ਸੌਵਾਂ ਹਿੱਸਾ, ਪੈਸਾ।

**پیش** ***ਪੇਸ਼*** : ਅੱਗੇ, ਪੈਹਲਾਂ; ਸਨਮੁਖ, ਰੂਬਰੂ; ਅੱਗੋਂ, ਭਵਿਖ ਵਿਚ; ਮਾਲਾ ਦਾ ਸਿਰਮੌਰ ਮਣਕਾ; ਸੂਝਵਾਨ, ਬੁਧੀਮਾਨ, ਭੂਮਿਕਾ; ਖਜੂਰ ਦੀ ਸ਼ਾਖ਼।

**پیش آمد** ***ਪੇਸ਼-ਆਮਦ*** : ਵਰਤਾ।

**پیشان** ***ਪੇਸ਼ਾਨ*** : ਸਭ ਤੋਂ ਪੈਹਲਾਂ; ਅਗ੍ਹਾਂ ਤੋਂ ਅਗ੍ਹਾਂ।

**پیش آهنگ** ***ਪੇਸ਼-ਆਹੰਗ*** : ਅੱਗੇ ਅੱਗੇ ਚੱਲਣ ਵਾਲਾ, ਜੱਥੇ ਦਾ ਮੋਹਰੀ।

**پیش باز** ***ਪੇਸ਼ ਬਾਜ਼*** : ਸੁਆਗਤ, ਪੇਸ਼ਵਾਈ, ਗਲ ਲਗਣ ਲਈ ਸਾਮ੍ਹਣਿਓਂ ਖੁਲ੍ਹੀਆਂ ਬਾਹਾਂ ਨਾਲ ਆਉਣ ਵਾਲਾ; ਅੱਗੇ ਕੰਮ ਕਰਨ ਵਾਲਾ; ਇਕ ਕਪੜਾ ਜੋ ਸਾਮ੍ਹਣਿਓਂ ਖੁਲ੍ਹਦਾ ਹੈ; ਜ਼ਬਾਨ ਤੇ ਜਗ੍ਹਾ ਦੇਣ ਵਾਲਾ; ਪਰਵਾਨ ਕਰਨ ਵਾਲਾ; ਇਸਤਰੀਆਂ ਦਾ ਇਕ ਕੱਪੜਾ।

**پیش بند** ***ਪੇਸ਼-ਬੰਦ*** : ਓਹ ਚਮੜਾ ਜਾਂ ਨਵਾਰ ਜੋ ਘੋੜੇ ਦੀ ਧੌਣ ਨੂੰ ਹੇਠਾਂ ਝੁਕੀ ਰੈਹਣ ਲਈ ਪੂਜ਼ੀ ਤੇ ਤੰਗ ਦੇ ਵਿਚਕਾਰ ਬੰਨ੍ਹਿਆ ਜਾਂਦਾ ਹੈ।

**پیش بندی** ***ਪੇਸ਼ਬੰਦੀ*** : ਪੈਹਲਾਂ ਤੋਂ ਕਿਸੇ ਗੱਲ ਦੀ ਸੋਚ ਲੈਣਾ, ਪੈਹਲਾਂ ਹੀ ਬੰਦੋਬਸਤ ਕਰਨਾ।

**پیش بین** ***ਪੇਸ਼ਬੀਨ*** : ਅਗੋਂ ਦੀ ਸੋਚਣ ਵਾਲਾ, ਪਰਣਾਮ ਬਾਰੇ ਸੋਚਣ ਵਾਲਾ, ਸਿਆਣਾ, ਸੂਝਵਾਨ।

**پیش بینی** ***ਪੇਸ਼-ਬੀਨੀ*** : ਅਗ੍ਹਾਂ ਦੀ ਫ਼ਿਕਰ।

**پیش پا** ***ਪੇਸ਼ ਪਾ*** : ਜ਼ਾਹਰ, ਪਰਗਟ, ਸਪੱਸ਼ਟ, ਬੌਹਤ ਨੇੜੇ।

**پیش تخته** ***ਪੇਸ਼ ਤਖ਼ਤਾ*** : ਲਿਖਣ ਵਾਲੀ ਚੌਕੀ।

**پیش ترین** ***ਪੇਸ਼ਤਰੀਨ*** : ਸਭ ਤੋਂ ਪੈਹਲਾਂ, ਸਭ ਤੋਂ ਅੱਗੇ, ਸਭ ਤੋਂ ਪੈਹਲਾਂ ਸਭਾ ਵਿਚ ਆਉਣ ਵਾਲਾ; ਮੌਸਮ ਤੋਂ ਪੈਹਲਾਂ ਪੱਕ ਜਾਣ ਵਾਲਾ ਮੇਵਾ; ਸਭ ਫੁੱਲਾਂ ਤੋਂ ਪੈਹਲਾਂ ਖਿੜਨ ਵਾਲਾ ਫੁੱਲ।

**پیش تفنگ** ***ਪੇਸ਼ ਤਫ਼ੰਗ*** : ਬੰਦੂਕ ਦੀ ਸਲਾਮੀ।

**پیش حرف** ***ਪੇਸ਼-ਹ਼ਰਫ਼*** : ਓਹ ਵਿਅਕਤੀ ਜਿਸ ਦੀ ਗੱਲ ਸਭ ਲੋਕ ਮੰਨਣ।

**پیش خانه** ***ਪੇਸ਼-ਖ਼ਾਨਾ*** : ਘਰ ਅਗਲਾ ਵਧਾ, ਬਰਾਮਦਾ, ਛੱਜਾ, ਘਰ ਦਾ ਸਮਾਨ।

**پیش خدمت** ***ਪੇਸ਼-ਖ਼ਿਦਮਤ*** : ਨੌਕਰ, ਚਾਕਰ, ਸੇਵਕ; ਫ਼ੌਜ ਦਾ ਅਗਲਾ ਦਸਤਾ; ਫ਼ੌਜ ਜਾਂ ਅਮੀਰਾਂ ਦਾ ਓਹ ਸਮਾਨ ਜੋ ਕੂਚ ਤੋਂ ਪੈਹਲਾਂ ਅਗ੍ਹਾਂ ਭੇਜਿਆ ਜਾਂਦਾ ਹੈ।

**پیش خدمت باشی** ***ਪੇਸ਼-ਖ਼ਿਦਮਤ-ਬਾਸ਼ੀ*** : ਨੌਕਰਾਂ ਦਾ ਸਰਦਾਰ।

**پیش خوان** ***ਪੇਸ਼-ਖ਼੍ਵਾਨ*** : ਪਰੀਚੇ ਕਰਵਾਉਣ ਵਾਲਾ, ਓਹ ਆਦਮੀ ਜੋ ਕਿਸੇ ਵਡੇ ਆਦਮੀ ਦੇ ਆਉਣ ਪੁਰ ਉਸ ਬਾਰੇ ਜਾਣ-ਪਛਾਣ ਕਰਾਵੇ ਤਾਂ ਜੋ ਉਸ ਦਾ ਸਤਕਾਰ ਉਸ ਦੀ ਪਦਵੀ ਅਨੁਸਾਰ ਹੋ ਸਕੇ।

**پیش خرد** ***ਪੇਸ਼-ਖ਼ੁਰਦ*** : ਚਾਸ਼ਨੀ, ਨਾਸ਼ਤਾ; ਓਹ ਅਨਾਜ ਜਾਂ ਫਲ ਜੇਹੜਾ ਪੱਕਣ ਤੋਂ ਪੈਹਲਾਂ ਵੇਚਿਆ ਜਾਵੇ।

**پیش خیز** ***ਪੇਸ਼-ਖ਼ੇਜ਼*** : ਚਲਾਕ, ਨੌਕਰ; ਸ਼ਗਿਰਦ; ਰਾਗ ਦਾ ਅਲਾਪ, ਰਾਗ ਸ਼ੁਰੂ ਕਰਨ ਵੇਲੇ ਦੀ ਸੁਰ।

**پیش خیمه** ***ਪੇਸ਼-ਖ਼ੈਮਾ*** : ਜੇਹੜਾ ਤੰਬੂ ਪੈਹਲਾਂ ਭੇਜ ਦਿੱਤਾ ਜਾਵੇ, ਲੋਕਾਂ ਦੀਆਂ ਸ਼ਿਕਾਇਤਾਂ ਸੁਣਨ ਲਈ ਗੱਡਿਆ ਤੰਬੂ; ਇਕ ਪਰਕਾਰ ਦਾ ਖੰਜਰ।

**پیشداد** ***ਪੇਸ਼ਦਾਦ*** : ਪੇਸ਼ਗੀ ਰਕਮ ਜਾਂ ਮੁੱਲ, ਸਾਈ, ਪੇਸ਼ਗੀ ਮਜ਼ਦੂਰੀ।

**پیشدادی** ***ਪੇਸ਼ਦਾਦੀ*** : ਜਮਸ਼ੈਦ ਅਰਥਾਤ ਜ਼ਹਾਕ ਦੇ ਰਾਜ ਤੋਂ ਪੈਹਲਾਂ ਈਰਾਨ ਦੇ ਜਿੰਨੇ ਬਾਦਸ਼ਾਹ ਹੋਏ ਹਨ ਓਹਨਾਂ ਨੂੰ ਪੇਸ਼ਦਾਦੀ ਕੈਂਹਦੇ ਹਨ।

**پیشدادیان** ***ਪੇਸ਼ਦਾਦੀਯਾਨ***

ਪੇਸ਼ਦਾਦੀ ਕਾਲ ਦੇ ਬਾਦਸ਼ਾਹ, ਸ਼ੁਰੂ ਤੋਂ ਲੈ ਕੇ ਜਮਸ਼ੈਦ ਤਕ ਦੇ ਈਰਾਨ ਦੇ ਬਾਦਸ਼ਾਹ।

پیش‌دار **ਪੇਸ਼ਦਾਰ** : ਨੇਜ਼ੇ ਵਰਗਾ ਪਰ ਉਸ ਤੋਂ ਛੋਟਾ ਹਥਿਆਰ।

پیش‌دامن **ਪੇਸ਼ ਦਾਮਨ** : ਨੌਕਰ, ਸੇਵਕ, ਸ਼ਗਿਰਦ, ਓਹ ਚੀਜ਼ ਜੋ ਝੋਲੀ ਅੱਗੇ ਰੱਖੀ ਜਾਵੇ।

پیش‌دست **ਪੇਸ਼ ਦਸਤ** : ਪੇਸ਼ਕਾਰ, ਨਾਇਬ, ਨੌਕਰ; ਨਕਦ, ਪੈਹਲਾਂ ਦਾ; ਕੌਮੀ, ਵਿਸ਼ੇਸ਼; ਸਭਾਪਤੀ; ਮਦਦਗਾਰ।

پیش‌دستی **ਪੇਸ਼ ਦਸਤੀ** : ਕਿਸੇ ਤੋਂ ਅਗ੍ਹਾਂ ਲੰਘ ਜਾਣਾ; ਨਾਇਬ ਦੀ ਪਦਵੀ; ਖ਼ਿਦਮਤ, ਸੇਵਾ।

پیش‌دستی‌کردن **ਪੇਸ਼ ਦਸਤੀ ਕਰਦਨ** : ਕਿਸੇ ਤੋਂ ਵੱਧ ਜਾਣਾ।

پیش‌دندان **ਪੇਸ਼ ਦੰਦਾਨ** : ਚਾਸ਼ਨੀ, ਨਾਸ਼ਤਾ।

پیش‌دید **ਪੇਸ਼ ਦੀਦ** : ਪੱਕਾ ਨਿਸਚਾ, ਦ੍ਰਿੜ ਇਰਾਦਾ।

پیش‌رفت **ਪੇਸ਼-ਰਫ਼ਤ** : ਵੱਸ, ਕਾਬੂ; ਪੈਹਲਾਂ ਹਮਲਾ ਕਰਨਾ; ਪਰਗਤੀ।

پیش‌رفتن **ਪੇਸ਼ ਰਫ਼ਤਨ** : ਅੱਗੇ ਜਾਣਾ, ਸਫਲ ਹੋਣਾ।

پیش‌رو **ਪੇਸ਼-ਰੌ** : ਅੱਗੇ ਅੱਗੇ ਚੱਲਣ ਵਾਲਾ, ਨੌਕਰ; ਹਰਾਵਲ, ਅਲਾਪ।

پیش‌سلام **ਪੇਸ਼-ਸਲਾਮ** : ਆਉ-ਭਗਤ ਲਈ ਪੈਹਲਾਂ ਸਲਾਮ ਕਰਨ ਵਾਲਾ।

پیش‌شاخ **ਪੇਸ਼-ਸ਼ਾਖ਼** : ਓਹ ਕੱਪੜਾ ਜੋ ਅੱਗੋਂ ਖੁਲ੍ਹਾ ਹੋਵੇ; ਬੁਰਕਾ।

پیش‌طاق **ਪੇਸ਼ ਤਾਕ਼** : ਵੇਹੜਾ, ਸ਼ਾਹੀ ਮੈਹਲ ਦਾ ਉੱਚਾ ਦਰ; ਦਰਵਾਜ਼ੇ ਦੇ ਅੱਗੇ ਖੁਲ੍ਹਾ ਮੈਦਾਨ।

پیش‌طره **ਪੇਸ਼-ਤੁੱਰਾ** : ਦਰਵਾਜ਼ੇ ਦਾ ਛੱਜਾ।

پیش‌قبض **ਪੇਸ਼ ਕ਼ਬਜ਼** : ਖੰਜਰ, ਛੁਰਾ, ਕਟਾਰ; ਘੋਲ ਦਾ ਇਕ ਦਾਅ।

پیش‌قدمی **ਪੇਸ਼-ਕ਼ਦਮੀ** : ਅਗ੍ਹਾਂ ਜਾਣਾ; ਚੜ੍ਹਾਈ ਕਰਨਾ, ਹਮਲਾ, ਚੜ੍ਹਾਈ, ਸਾਹਸ, ਹੌਸਲਾ; ਵੱਧ ਕੇ ਕੰਮ ਕਰਨਾ, ਪੈਹਲ ਕਰਨਾ।

پیش‌کار **ਪੇਸ਼ਕਾਰ** : ਨਾਇਬ, ਮਤੈਹਤ, ਸ਼ਗਿਰਦ; ਖ਼ਿਦਮਤਗਾਰ, ਨੌਕਰ, ਸਹਾਇਕ, ਸਾਮ੍ਹਣੇ ਕੰਮ ਕਰਨ ਵਾਲਾ, ਮੂਹਰੇ ਕੰਮ ਕਰਨ ਵਾਲਾ।

پیش‌کش **ਪੇਸ਼ਕਸ਼** : ਤੋਹਫਾ, ਭੇਟਾ, ਨਜ਼ਰਾਂਨਾ।

پیش‌گاه **ਪੇਸ਼ਗਾਹ** : ਪਰਧਾਨ, ਸਭਾਪਤੀ; ਡਾਟ; ਚੌਤਰਾ; ਵੇਹੜਾ, ਤਖ਼ਤ ਜਾਂ ਦਲਾਨ ਦੇ ਅੱਗੇ ਵਿਛਿਆ ਹੋਇਆ ਫ਼ਰਸ਼; ਸਾਮ੍ਹਣੇ, ਸਨਮੁਖ, ਦਰਬਾਰ, ਇਜਲਾਸ; ਹਾਕਮ, ਤਖਤ ਦਾ ਮਾਲਕ, ਬਾਦਸ਼ਾਹ।

پیش‌گر **ਪੇਸ਼ਗਰ** : ਪੇਸ਼ਕਾਰ।

پیش‌گو **ਪੇਸ਼ਗੋ** : ਓਹ ਆਦਮੀ ਜੋ ਬਾਦਸ਼ਾਹਾਂ ਤੇ ਅਮੀਰਾਂ ਅੱਗੇ ਲੋਕਾਂ ਦੀਆਂ ਗ਼ਰਜ਼ਾਂ ਰੱਖੇ।

پیش‌گهی **ਪੇਸ਼ਗਹੀ** : ਨਾਸ਼ਤਾ, ਰੋਜ਼ਾ ਖੋਲ੍ਹਣ ਵੇਲੇ ਜੋ ਖਾਧਾ ਜਾਵੇ।

پیشگی **ਪੇਸ਼ਗੀ** : ਓਹ ਮੁੱਲ, ਭਾੜਾ ਜਾਂ ਮਜ਼ਦੂਰੀ ਜੋ ਕੰਮ ਤੋਂ ਪੈਹਲਾਂ ਦਿੱਤੀ ਜਾਵੇ, ਸਾਈ।

پیش‌مصرع **ਪੇਸ਼ ਮਿਸਰਅ** : ਪੈਹਲਾ ਮਿਸਰਾ, ਮਤਲਾ।

پیش‌نشین **ਪੇਸ਼-ਨਸ਼ੀਨ** : ਦਾਈ।

پیش‌نماز **ਪੇਸ਼-ਨਮਾਜ਼** : ਜਮਾਤ ਦੇ ਅੱਗੇ ਖਲੋ ਕੇ ਨਮਾਜ਼ ਪੜ੍ਹਨ ਵਾਲਾ, ਇਮਾਮ।

پیش‌نهاد **ਪੇਸ਼-ਨਿਹਾਦ** : ਦਿਲ ਨੂੰ ਚੰਗਾ ਲੱਗਣ ਵਾਲਾ, ਦਿਲ ਦਾ ਨਿਸਚਾ, ਇਰਾਦਾ।

پیشی **ਪੇਸ਼ੀ** : ਅੱਗੇ ਵਧਣਾ, ਅੱਗੇ ਹੋਣਾ, ਹਜ਼ੂਰੀ, ਵਿਚਾਰ ਅਧੀਨ, ਮੁੱਕਦਮੇ ਦੀ ਤਰੀਕ, ਸ਼ੀਸ਼ੇ ਦੀ ਓਹ ਟਿਊਬ ਜਿਸ ਵਿਚ ਡਾਕਟਰ ਮਰੀਜ਼ ਦਾ ਮੂਤ ਪਾ ਕੇ ਟੈਸਟ ਕਰਦੇ ਹਨ।

پیشیار **ਪੇਸ਼ਯਾਰ** : ਮਜ਼ਦੂਰ; ਚੇਲਾ,

ਬੀਮਾਰ ਦਾ ਕਾਰੂਰਾ, ਮੂਤ।

پیشیان **ਪੇਸ਼ੀਯਾਨ** : ਨੌਕਰ।

پیشاب **ਪੇਸ਼ਾਬ** : ਮੂਤਰ।

پیشار **ਪੇਸ਼ਾਰ** : ਸਾਮ੍ਹਣੇ ਲਿਆਂਦਾ, ਹਕੀਮ ਨੂੰ ਵਿਖਾਉਣ ਲਈ ਬੀਮਾਰ ਦਾ ਲਿਆਂਦਾ ਗਿਆ ਮੂਤ।

پیشانی **ਪੇਸ਼ਾਨੀ** : ਮੱਥਾ, ਸ਼ੋਖੀ, ਸਖ਼ਤ ਸੁਭਾ, ਸ਼ਕਤੀ; ਬਰਾਬਰ; ਸਨਮੁਖ, ਧਨ ਮਾਲ; ਯੋਗਤਾ, ਸੁੱਚਜਤਾ; ਵਿਸ਼ਾਲਤਾ, ਖੁਲ੍ਹ।

پیشانی‌بند **ਪੇਸ਼ਾਨੀਬੰਦ** : ਮੱਥੇ ਦਾ ਪਟਕਾ।

پیشانی‌کشاده **ਪੇਸ਼ਾਨੀ-ਕੁਸ਼ਾਦਾ** : ਖੁਲ੍ਹੇ ਮੱਥੇ ਵਾਲਾ, ਹਸਮੁਖ।

پیشوا **ਪੇਸ਼ਵਾ** : ਸਰਦਾਰ, ਮੁਖੀ, ਮੋਹਰੀ, ਪਥ-ਪਰਦਰਸ਼ਕ; ਭਵਿਖ, ਆਉਣ ਵਾਲਾ ਸਮਾਂ।

پیشوائی **ਪੇਸ਼ਵਾਈ** : ਅਗਲਵਾਂਢੀ ਹੋ ਕੇ ਸੁਆਗਤ ਕਰਨਾ, ਸਰਦਾਰੀ, ਰਾਹਨੁਮਾਈ।

پیشواز **ਪੇਸ਼ਵਾਜ਼** : ਪੂਰਾ ਲੰਮਾ ਗਾਊਨ, ਜੋ ਗੋਡਿਆਂ ਦੇ ਹੇਠਾਂ ਤਕ ਲਮਕਦਾ ਹੋਵੇ, ਨੱਚਣ ਵੇਲੇ ਪਾਉਣ ਵਾਲਾ ਚੋਗਾ, ਸੁਆਗਤ, ਸੁਆਗਤ ਕਰਨ ਵਾਲਾ।

پیشه **ਪੇਸ਼ਾ** : ਹੁਨਰ, ਕਸਬ, ਕਿੱਤਾ, ਕੰਮ, ਧੰਦਾ।

پیشه‌ور **ਪੇਸ਼ਾਵਰ** : ਪੇਸ਼ ਕਰਨ ਵਾਲਾ, ਕਾਰੀਗਰ, ਹੁਨਰਮੰਦ, ਦੁਕਾਨਦਾਰ, ਸੌਦਾਗਰ।

پیشین **ਪੇਸ਼ੀਨ** : ਪੈਹਲਾ, ਪੈਹਲੇ ਸਮੇਂ ਦਾ।

پیشین‌گاه **ਪੇਸ਼ੀਨਗਾਹ** : ਜ਼ੋਹਰ ਦੀ ਨਮਾਜ਼ ਦਾ ਸਮਾਂ।

پیشین‌گوئی **ਪੇਸ਼ੀਨ-ਗੋਈ** : ਭਵਿੱਖ ਬਾਣੀ।

پیشینه **ਪੇਸ਼ੀਨਾ** : ਅਗਲਾ, ਪੈਹਲੇ ਸਮੇਂ ਦਾ।

پیشینیان **ਪੇਸ਼ੀਨੀਯਾਨ** : ਅਗਲੇ ਜ਼ਮਾਨੇ ਦੇ ਲੋਕ।

پیغاره **ਪੈਗ਼ਾਰਾ** : ਬੁਰਾ ਭਲਾ, ਉਜ, ਤਾਹਨਾ ਮੇਹਣਾ, ਤਾੜਨਾ, ਸਜ਼ਾ।

پیغاله **ਪੈਗ਼ਾਲਾ** : ਸ਼ਰਾਬ ਦਾ ਪਿਆਲਾ।

پیغام **ਪੈਗ਼ਾਮ** : ਸੰਦੇਸਾ, ਸਨੇਹਾ, ਜ਼ਬਾਨੀ ਗੱਲ।

پیغام‌بر, پیغمبر **ਪੈਗ਼ਾਮ-ਬਰ, ਪੈਗ਼ੰਬਰ** : ਪੈਗ਼ਾਮ ਲੈ ਜਾਣ ਵਾਲਾ, ਸਫ਼ੀਰ, ਦੂਤ, ਏਲਚੀ, ਕਸਿਦ, ਨਬੀ, ਰਸੂਲ; ਖ਼ੁਦਾ ਦਾ ਹੁਕਮ ਲਿਆਉਣ ਵਾਲਾ।

پیغمبری **ਪੈਗ਼ੰਬਰੀ** : ਖ਼ੁਦਾ ਦਾ ਹੁਕਮ ਪੌਹਚਾਉਣ ਦਾ ਫ਼ਰਜ਼, ਨਬੀਪੁਣਾ, ਰਿਸਾਲਤ।

پیغله **ਪੈਗਲਾ** : ਬੇਰਾਹਾ, ਬੇਢੰਗਾ; ਖ਼ਜ਼ਾਨਾ, ਗੁੱਠ, ਕੋਨਾ, ਨੁੱਕਰ।

پیغوله **ਪੈਗ਼ੁਲਾ** : ਗੁੱਠ, ਨੁੱਕਰ, ਕੋਨਾ, ਖੂੰਜਾ।

پیک **ਪੈਕ** : ਸੰਦੇਸ਼ਾ ਲੈ ਜਾਣ ਵਾਲਾ, ਹਰਕਾਰਾ, ਦੂਤ, ਸਫ਼ੀਰ।

پیکِ‌چرخ **ਪੈਕ-ਏ-ਚਰਖ,**

پیکِ رایگانی **ਪੈਕ-ਏ-ਰਾਯਗਾਨੀ** : ਚੰਦ; ਸੌਦਾਗਰ; ਖ਼ੁਸ਼ਬੂ।

پیکار **ਪੈਕਾਰ** : ਜੰਗ, ਲੜਾਈ, ਜੁੱਧ।

پیکارپرست **ਪੈਕਾਰ-ਪ੍ਰਸਤ** : ਲੜਾਕਾ, ਜੋਧਾ, ਬਹਾਦਰ।

پیکان **ਪੈਕਾਨ** : ਤੀਰ ਦਾ ਫਲ; ਬਰਛੀ ਦੀ ਅਣੀ; ਭਾਲਾ, ਨੇਜ਼ਾ, ਬਰਛਾ, ਤੀਰ।

پیکان‌گر **ਪੈਕਾਨਗਰ** : ਤੀਰ ਬਣਾਉਣ ਵਾਲਾ।

پیکانه‌سم **ਪੈਕਾਨਾ-ਸੁਮ** : ਤੀਰਾਂ ਵਰਗੇ ਸਖ਼ਤ ਸੁੰਮਾਂ ਵਾਲਾ ਘੋੜਾ।

پیکانی‌وضع **ਪੈਕਾਨੀ-ਵਜ਼ਅ** : ਨੋਕਦਾਰ ਚੀਜ਼, ਤਿਕੋਣ।

پیکر **ਪੈਕਰ** : ਸ਼ਕਲ, ਸੂਰਤ; ਸਰੀਰ, ਮੂਰਤੀ।

پیکرگاو **ਪੈਕਰ-ਗਾਉ** : ਗਾਂ ਦੀ ਸ਼ਕਲ ਦੀ ਸੁਰਾਹੀ।

پیل **ਪੀਲ** : (= ਫ਼ੀਲ فیل) ਹਾਥੀ, ਅੱਡੀ, ਬਟੂਆ, ਥੈਲੀ, ਵਾਸਨੀ; ਇਕ ਪਰਕਾਰ ਦੀ ਗੰਢ, ਸ਼ਤਰੰਜ ਦਾ ਇਕ ਮੋਹਰਾ।

**پیلِ‌آبکش** *ਪੀਲ-ਏ-ਆਬਕਸ਼* : ਵਰ੍ਹਨ ਵਾਲੀ ਕਾਲੀ ਘਟਾ।

**پیل‌افگن** *ਪੀਲ-ਅਫ਼ਗਨ* : ਹਾਥੀ ਨੂੰ ਡੇਗ ਲੈਣ ਵਾਲਾ, ਬਹਾਦੁਰ।

**پیل‌افگندن** *ਪੀਲ-ਅਫ਼ਗੰਦਨ* : ਆਜਜ਼ ਕਰਨਾ, ਪਰਾਜਤ ਕਰਨਾ।

**پیل‌بالا** *ਪੀਲ ਬਾਲਾ* : ਹਾਥੀ ਜਿਡੇ ਕਦ ਵਾਲਾ, ਬੌਹਤ ਵੱਡੇ ਸਰੀਰ ਵਾਲਾ।

**پیلبان** *ਪੀਲਬਾਨ* : ਮੁਹਾਵਤ, ਫ਼ੀਲਬਾਨ।

**پیل‌بند** *ਪੀਲਬੰਦ* : ਸ਼ਤਰੰਜ ਦੀ ਓਹ ਚਾਲ ਜਿਸ ਵਿਚ ਦੋ ਪਿਆਦਿਆਂ ਦਾ ਜ਼ੋਰ ਫ਼ੀਲੇ ਨੂੰ ਹੋਵੇ ਅਤੇ ਫ਼ੀਲੇ ਦਾ ਜ਼ੋਰ ਓਹਨਾਂ ਦੋ ਪਿਆਦਿਆਂ ਨੂੰ ਹੋਵੇ, ਸਖ਼ਤ ਚਾਲ; ਪੱਕੇ ਪਰਬੰਧ।

**پیلپا** *ਪੀਲਪਾ* : ਵਡੀ ਸੁਰਾਹੀ, ਹਬਸ਼ੀਆਂ ਦਾ ਇਕ ਹਥਿਆਰ ਜੋ ਗੁਰਜ ਵਰਗਾ ਹੁੰਦਾ ਹੈ, ਇਕ ਬੀਮਾਰੀ ਜਿਸ ਵਿਚ ਪੈਰ ਸੁੱਜ ਕੇ ਹਾਥੀ ਦੇ ਪੈਰ ਵਰਗੇ ਹੋ ਜਾਂਦੇ ਹਨ।

**پیلپایه** *ਪੀਲਪਾਯਾ* : ਚੂਨੇ ਜਾਂ ਪੱਥਰ ਦਾ ਥੰਮ੍ਹ, ਥਮਲਾ, ਖੰਭਾ।

**پیلتن** *ਪੀਲਤਨ* : ਹਾਥੀ ਵਰਗੇ ਜਿਸਮ ਵਾਲਾ, ਹੱਟਾ-ਕੱਟਾ, ਰੁਸਤਮ ਦੀ ਉਪਾਧੀ, ਬਹਾਦਰ, ਜੋਧਾ, ਤਕੜਾ ਘੋੜਾ।

**پیل‌مال** *ਪੀਲ-ਮਾਲ* : ਕਿਸੇ ਦੋਸ਼ੀ ਨੂੰ ਹਾਥੀ ਦੇ ਪੈਰਾਂ ਹੇਠ ਮਸਲਵਾਉਣਾ।

**پیلمرغ** *ਪੀਲਮੁਰਗ਼* : ਇਕ ਮਿਸਰੀ ਮੁਰਗ ਦਾ ਨਾਮ ਜਿਸ ਦੀ ਚੁੰਝ 'ਤੇ ਹਾਥੀ ਦੀ ਸੁੰਡ ਵਰਗਾ ਚੰਮ ਹੁੰਦਾ ਹੈ, ਫ਼ੀਲ-ਮੁਰਗ਼।

**پیلوار** *ਪੀਲਵਾਰ* : ਹਾਥੀ ਵਰਗਾ, ਬੌਹਤ ਵੱਡਾ।

**پیل‌هوائی** *ਪੀਲ-ਏ-ਹਵਾਈ* : ਬੱਦਲ, ਬਰਫ਼।

**پیلو** *ਪੀਲੂ* : ਇਕ ਰੁੱਖ ਤੇ ਉਸ ਦਾ ਫਲ।

**پیلوا** *ਪੀਲਵਾ* : ਦਵਾਈਆਂ ਵੇਚਣ ਵਾਲਾ, ਅੱਤਾਰ।

**پیلوایه** *ਪੀਲਵਾਯਾ* : ਅਬਾਬੀਲ।

**پیله** *ਪੀਲਾ* : ਰੇਸ਼ਮ ਦਾ ਕੀੜਾ, ਰੇਸ਼ਮ ਦਾ ਕੋਇਆ, ਰੇਸ਼ਮ ਦੇ ਕੀੜੇ ਦਾ ਖੋਲ, ਅੱਖ, ਪਲਕਾਂ; ਦਵਾ ਦੀ ਥੈਲੀ, ਸ਼ਤਰੰਜ ਦਾ ਮੋਹਰਾ।

**پیله‌ور** *ਪੀਲਾਵਰ* : ਰੇਸ਼ਮ ਦੀ ਗੰਢ ਚੁੱਕ ਕੇ ਘਰੋ ਘਰ ਵੇਚਣ ਵਾਲਾ ਹਕੀਮ।

**پیمان** *ਪੈਮਾਨ* : ਬਚਨ, ਕੌਲ, ਸ਼ਰਤ, ਰਿਸ਼ਤਾ, ਸਬੰਧ, ਜੋੜ, ਅੰਦਾਜ਼ਾ।

**پیمان‌ده** *ਪੈਮਾਨਦਿਹ* : ਬਚਨ ਦੇਣ ਵਾਲਾ।

**پیمان‌شکن** *ਪੈਮਾਨ-ਸ਼ਿਕਨ* : ਬਚਨ ਤੋੜਨ ਵਾਲਾ।

**پیمان‌شکنی** *ਪੈਮਾਨ-ਸ਼ਿਕਨੀ* : ਇਕਰਾਰ ਤੋੜਨਾ।

**پیمانه** *ਪੈਮਾਨਾ* : ਨਾਪਣ ਦਾ ਪਾਤਰ, ਨਾਪ; ਠੂਠਾ, ਪੱਲੜਾ, ਤੱਕੜੀ।

**پیمانه‌پرشدن** *ਪੈਮਾਨਾ ਪੁਰਸ਼ੁਦਨ* : ਉਮਰ ਦਾ ਅਖੀਰ ਹੋਣਾ, ਮੌਤ ਨੇੜੇ ਹੋਣਾ।

**پیمانه‌کش** *ਪੈਮਾਨਾ ਕਸ਼*, **پیمانه‌گسار** *ਪੈਮਾਨਾ-ਗੁਸਾਰ*, **پیمانه‌نوش** *ਪੈਮਾਨਾ-ਨੋਸ਼* : ਸ਼ਰਾਬ ਪੀਣ ਵਾਲਾ, ਪਿਆਕ।

**پیمانه‌کشی** *ਪੈਮਾਨਾ-ਕਸ਼ੀ* : ਸ਼ਰਾਬ ਪੀਣ ਦੀ ਕਿਰਿਆ, ਸ਼ਰਾਬ ਨੋਸ਼ੀ।

**پیمایش** *ਪੈਮਾਇਸ਼* : ਨਾਪ, ਨਾਪਣਾ, ਸਰਵੇਖਣ।

**پیمبر** *ਪਯਮਬਰ* : ਸੰਦੇਸ਼ਾ ਲਿਆਉਣ ਵਾਲਾ, ਨਬੀ, ਰਸੂਲ।

**پینک** *ਪੀਨਕ*, **پینگی** *ਪੀਨਗੀ* : ਊਂਘ, ਅੱਧੀ ਨੀਂਦ।

**پینو** *ਪੀਨੂੰ*, **پینوک** *ਪੀਨੂਕ* : ਪਨੀਰ।

**پینه** *ਪੀਨਾ* : ਹੱਥ ਪੈਰ ਜਾਂ ਦੂਜੇ ਅੰਗ ਜੋ ਕੰਮ ਕਰਨ ਕਰਕੇ ਸਖ਼ਤ ਹੋ ਗਏ ਹੋਣ; ਕਪੜੇ ਜਾਂ ਚਮੜੇ ਦਾ ਟੁਕੜਾ ਜਿਸ ਦਾ ਜੋੜ ਲਾਇਆ ਜਾਵੇ, ਟਾਕੀ, ਜੋੜ, ਬਗ਼ਲ ਦੇ ਵਾਲ।

**پینه‌دوز** *ਪੀਨਾ-ਦੋਜ਼* : ਕਪੜੇ, ਜੁੱਤੇ ਆਦਿ ਨੂੰ ਜੋੜ ਲਾਉਣ ਵਾਲਾ, ਟਾਕੀਆਂ ਲਾਉਣ ਵਾਲਾ।

**پیوستن** ***ਪੈਵਸਤਨ*** : ਮਿਲਣਾ, ਜੁੜਨਾ ਇਕ ਦੂਜੇ ਵਿਚ ਵੜ ਜਾਣਾ, ਜੋੜਨਾ।

- **پیوسته** ***ਪੈਵਸਤਾ*** : ਮਿਲਿਆ ਹੋਇਆ, ਜੁੜਿਆ ਹੋਇਆ, ਇਕ ਜਾਨ, ਹਮੇਸ਼ਾ, ਸਦਾ।
- **پیوستگی** ***ਪੈਵਸਤਗੀ*** : ਹਮੇਸ਼ਗੀ, ਜੋੜ, ਮੇਲ।

**پیوند** ***ਪੈਵੰਦ*** : ਜੋੜ, ਬੰਨ੍ਹ, ਟਾਕੀ, ਟੋਟਾ, ਟੁਕੜਾ, ਨੇੜੇ, ਜੁੜਿਆ ਹੋਇਆ, ਸੰਗਮ, ਸਬੰਧ, ਨਜ਼ਦੀਕੀ ਸਬੰਧ।

**پیه** ***ਪੀਹ*** : ਚਰਬੀ, ਅਭਮਾਨ, ਘਮੰਡ।

**پیه‌سوز** ***ਪੀਹ-ਸੋਜ਼*** : ਮੋਮ ਬਾਲਣ ਦਾ ਸੰਦ।

**پیه‌ناک** ***ਪੀਹ ਨਾਕ*** : ਚਰਬੀ ਵਾਲਾ, ਮੋਟਾ।

**پیه‌ناکی** ***ਪੀਹਨਾਕੀ*** : ਮੋਟਾਪਾ।

**پیهم** ***ਪੈਹਮ*** : ਲਗਾਤਾਰ, ਨਿਰੰਤਰ।

**پیین** ***ਪੀਜਨ*** : ਘੋੜੇ ਦੀ ਲਿੱਦ।

# ت (ਤੇ)

**ت ਤੇ (ਤਾ)** : ਅਰਬੀ ਦਾ ਤੀਜਾ ਅਤੇ ਫ਼ਾਰਸੀ ਵਰਨਮਾਲਾ ਦਾ ਚੌਥਾ ਅੱਖਰ, ਅਬਜਦ ਅਨੁਸਾਰ ਗਿਣਤੀ ਦੇ ਲਿਹਾਜ਼ ਨਾਲ ਏਹ ੪੦੦ ਦੇ ਬਰਾਬਰ ਹੈ।

**تا ਤਾ** : ਤਕ, ਤਾਈਂ, ਤਾਂ ਜੋ, ਇਸ ਤੱਕ, ਜਦ ਤੱਕ, ਕਦੀ ਨਹੀਂ, ਮੂਲੋਂ; ਗਿਣਤੀ ਦੇ ਅਰਥਾਂ ਵਿਚ, ਜਿਵੇਂ ਦੋ ਤਾ; ਇਕ ਜਿਸ ਦੇ ਨਾਲ ਦਾ ਕੋਈ ਨਾ ਹੋਵੇ; ਨਰਮ ਮਿੱਟੀ।

**تاب ਤਾਬ** : ਗਰਮੀ; ਚਮਕ, ਰੋਸ਼ਨੀ; ਸ਼ਕਤੀ, ਮਜਾਲ, ਪੇਚ, ਗੁੰਝਲ, ਗੁੱਸਾ, ਮੇਹਨਤ, ਗ਼ਰੂਰ, ਅਹੰਕਾਰ; ਸਬਰ, ਤਕਲੀਫ਼ ਦੇਣਾ, ਮਰੋੜ, ਪੇਚਸ਼।

**تابا ਤਾਬਾ** : ਸੋਨਾ।

**تاباق ਤਾਬਾਕ਼** : ਸੋਟੀ, ਲਾਠੀ, ਡੰਡਾ; ਕਲੰਦਰਾਂ ਦਾ ਲੱਠ।

**تابان ਤਾਬਾਨ** : ਚਮਕੀਲਾ; ਵੱਟ ਵਾਲਾ, ਪੇਚੀਦਾ।

**تابچند** ਤਾ-ਬ-ਚੰਦ: ਕਦ ਤੱਕ, ਕਿਥੋਂ ਤੱਕ।

**تابدار ਤਾਬਦਾਰ** : ਚਮਕੀਲਾ; ਟੇਢਾ, ਪੇਚਦਾਰ; ਇਕ ਪਰਕਾਰ ਦੀ ਵੱਟੀ ਹੋਈ ਰੱਸੀ ਜੋ ਬੜੀ ਪੱਕੀ ਹੁੰਦੀ ਹੈ।

**تابدان ਤਾਬਦਾਨ** : ਰੋਸ਼ਨਦਾਨ, ਮੋਘਾ; ਭੱਠੀ, ਲੁਹਾਰ ਜਾਂ ਸੁਨਿਆਰੇ ਦੀ ਭੱਠੀ; ਹਮਾਮ।

**تابسار ਤਾਬਸਾਰ** : ਰੋਸ਼ਨਦਾਨ, ਝਰੋਖਾ।

**تابستان ਤਾਬਿਸਤਾਨ** : ਗਰਮੀ ਦਾ ਮੌਸਮ, ਗਰਮੀ।

**تابش ਤਾਬਿਸ਼** : ਚਮਕ, ਲਿਸ਼ਕ, ਗਰਮੀ, ਸ਼ਕਤੀ, ਸੂਰਜ ਆਦਿ ਦੀ ਰੋਸ਼ਨੀ।

**تابع ਤਾਬਿਅ਼** : ਪੈਰਵੀ ਕਰਨ ਵਾਲਾ, ਮਤੈਹਤ, ਅਧੀਨ, ਆਗਿਆਕਾਰ, ਨੌਕਰ, ਖ਼ਾਦਮਾ।

**تابناک ਤਾਬਨਾਕ** : ਚਮਕੀਲਾ, ਰੋਸ਼ਨ।

**تابوت ਤਾਬੂਤ** : ਓਹ ਸੰਦੂਕ ਜਿਸ ਵਿਚ ਲਾਸ਼ ਰੱਖ ਕੇ ਦੱਬਦੇ ਹਨ।

**تابوتوان ਤਾਬ-ਉ-ਤਵਾਨ,**
**تاب و طاقت ਤਾਬ-ਉ-ਤਾਕ਼ਤ** : ਹਿੰਮਤ, ਮਜਾਲ, ਹੌਸਲਾ, ਸਾਹਸ, ਸ਼ਕਤੀ, ਸਬਰ, ਕਰਾਰ।

**تابه ਤਾਬਾ** : ਤਵਾ।

**تابه‌زر ਤਾਬਾ-ਏ-ਜ਼ਰ** : ਸੂਰਜ।

**تابه‌کجا ਤਾ-ਬ-ਕੁਜਾ** : ਕਦ ਤੱਕ, ਕਿਥੋਂ ਕੁ ਤੱਕ।

**تابه‌کی ਤਾ-ਬ-ਕੈ** : ਕਦ ਤੱਕ, ਕਿਥੋਂ ਤੱਕ।

**تابیدن ਤਾਬੀਦਨ** : ਚਮਕਣਾ, ਲਿਸ਼ਕਣਾ, ਤਾਕਤ ਰੱਖਣਾ, ਲਪੇਟਣਾ, ਵੱਟਣਾ, ਹਾਸਲ ਕਰਨਾ, ਪਰਾਪਤ ਕਰਨਾ; ਵਰਗਲਾਉਣਾ, ਫਸਲਾਉਣਾ।

**تابیده ਤ਼ਾਬੀਦਾ** : ਵਲ ਖਾਧਾ ਹੋਇਆ, ਪੇਚਦਾਰ, ਵੱਟਿਆ ਹੋਇਆ, ਚਮਕਦਾ ਹੋਇਆ ਰੋਸ਼ਨ।

**تابین ਤਾਬੀਨ** : ਪੈਰਵੀ ਕਰਨਾ, ਕਿਸੇ ਦੇ ਪਿੱਛੇ ਚੱਲਣਾ; ਪੈਰਵੀ ਕਰਨ ਵਾਲਾ, ਪੈਰੋਕਾਰ, ਅਧੀਨ; ਸਿਪਾਹੀ, ਮਰਸੀਆ ਕੈਹਣਾ, ਮੂੰਹ ਤੇ ਔਗੁਣ ਦੱਸਣਾ।

**تاپ ਤਾਪ** : ਅੰਨ ਰੱਖਣ ਦਾ ਭੰਡਾਰ, ਭੜੋਲਾ।

**تاتا ਤਾਤਾ** : ਹੱਕ ਪੈਣ ਦਾ ਭਾਵ, ਥਥਲਾਪਣ।

**تاتار ਤਾਤਾਰ** : ਤੁਰਕਿਸਤਾਨ ਦਾ ਦੂਜਾ ਨਾਮ, ਤਾਤਾਰ ਦਾ ਰੈਹਣ ਵਾਲਾ।

**تاتاری** ***ਤਾਤਾਰੀ*** : ਤਾਤਾਰ ਨਾਲ ਸਬੰਧਤ; ਤਾਤਾਰ ਦਾ ਰੈਹਣ ਵਾਲਾ; ਤੁਰਕ।

**تاتوره** ***ਤਾਤੂਰਾ*** : ਧਤੂਰਾ, ਘੋੜੇ ਦੀ ਅਗਾੜੀ-ਪਿਛਾੜੀ।

**تاثیر** ***ਤਾਸੀਰ*** : ਅਸਰ, ਅਸਰ ਕਰਨਾ, ਕਿਸੇ ਚੀਜ਼ ਵਿਚ ਨਿਸ਼ਾਨ ਛੱਡਣਾ, ਨਿਸ਼ਾਨ, ਫਲ, ਨਤੀਜਾ; ਗੁਣ, ਅਸਰ, ਅਮਲ।

**تاج** ***ਤਾਜ*** : ਬਾਦਸ਼ਾਹੀ ਟੋਪੀ, ਮੁਕਟ।

**تاجِ انسانی** ***ਤਾਜ-ਏ-ਇਨਸਾਨੀ*** : ਲੋਹੇ ਦੀ ਟੋਪੀ।

**تاج‌پوش** ***ਤਾਜ-ਪੋਸ਼*** : ਓਹ ਕੱਪੜਾ ਜਿਸ ਨਾਲ ਤਾਜ ਨੂੰ ਮਿੱਟੀ ਘੱਟੇ ਤੋਂ ਬਚਾਉਣ ਲਈ ਢੁਕਿਆ ਜਾਂਦਾ ਹੈ, ਤਾਜ ਪੈਹਨਣ ਵਾਲਾ।

**تاجِ خروس** ***ਤਾਜ-ਏ-ਖ਼ਰੂਸ*** : ਮੁਰਗੇ ਦੀ ਕਲਗੀ, ਇਕ ਪਰਕਾਰ ਦਾ ਸੁਰਖ਼ ਫੁਲ; ਕਲਗਾ।

**تاجدار/تاجور** ***ਤਾਜ-ਦਾਰ/ ਤਾਜਵਰ*** : ਤਾਜ ਰੱਖਣ ਵਾਲਾ; ਬਾਦਸ਼ਾਹ।

**تاجگاه** ***ਤਾਜਗਾਹ*** : ਤਾਜ ਤੇ ਨਿਗਾਹ ਰੱਖਣ ਦੀ ਥਾਂ; ਤਾਜਦਾਰੀ ਦਾ ਸਥਾਨ, ਤਖ਼ਤਗਾਹ, ਰਾਜਧਾਨੀ।

**تاجِ گردوں** ***ਤਾਜ-ਏ-ਗਰਦੂਨ*** : ਸੂਰਜ।

**تاج‌وتخت** ***ਤਾਜ-ਉ-ਤਖ਼ਤ*** : ਮੁਲਕ ਅਤੇ ਸਲਤਨਤ।

**تاجر** ***ਤਾਜਿਰ*** : ਵਪਾਰੀ।

**تاجک** ***ਤਾਜਕ,*** **تاجیک** ***ਤਾਜੀਕ*** : ਓਹ ਆਦਮੀ ਜੇਹੜਾ ਅਰਬ ਵਿਚ ਜੰਮਿਆ ਹੋਵੇ ਤੇ ਈਰਾਨ ਵਿਚ ਪਲਿਆ ਹੋਵੇ, ਅਜੇਹੇ ਲੋਕ ਆਮ ਤੌਰ ਤੇ ਸੌਦਾਗਾਰੀ ਕਰਦੇ ਹਨ, ਇਸ ਲਈ 'ਤਾਜਕ' ਸੌਦਾਗਾਰ ਦੇ ਅਰਥਾਂ ਵਿਚ ਵੀ ਆਉਂਦਾ ਹੈ, 'ਤਾਜ਼ੀ' ਦਾ ਵਿਗੜਿਆ ਹੋਇਆ ਰੂਪ ਹੈ।

**تاخت** ***ਤਾਖ਼ਤ*** : ਫ਼ੌਜ ਦਾ ਹਮਲਾ, ਧਾਵਾ, ਹੱਲਾ, ਛਾਪਾ, ਲੁੱਟ-ਮਾਰ, ਤਬਾਹੀ, ਦੌੜ।

**تاخت‌وتاراج** ***ਤਾਖ਼ਤ-ਉ-ਤਾਰਾਜ*** : ਲੁੱਟ-ਮਾਰ, ਤਬਾਹੀ, ਬਰਬਾਦੀ।

**تاختن** ***ਤਾਖ਼ਤਨ*** : ਧਾਵਾ ਕਰਨਾ, ਹਮਲਾ ਕਰਨਾ, ਦੌੜਨਾ, ਨਚਾਉਣਾ, ਭਜਾਉਣਾ ਦੁੜਾਉਣਾ।

**تاخیر** ***ਤਾਖ਼ੀਰ*** : ਦੇਰੀ, ਢਿੱਲ, ਦੇਰੀ ਕਰਨਾ, ਪਿੱਛੇ ਰੈਹਣਾ, ਪਿੱਛੇ ਛੱਡਣਾ।

**تار** ***ਤਾਰ*** : ਧਾਗਾ, ਡੋਰਾ, ਤਾਣਾ, ਸੂਤ; ਲੋਹੇ ਜਾਂ ਧਾਤ ਦੀ ਤਾਰ, ਕਾਲਾ; ਤਾੜ ਦਾ ਦਰਖ਼ਤ, ਸਿਰ ਦੀ ਮਾਂਗ, ਸਾਜ਼ ਦਾ ਤਾਰ, ਦੋ ਤਾਰਾ, ਤੰਗ।

**تارا** ***ਤਾਰਾ*** : ਸਤਾਰਾ।

**تارات** ***ਤਾਰਾਤ,*** **تاراج** ***ਤਾਰਾਜ*** : ਲੁੱਟਮਾਰ, ਤਬਾਹੀ, ਬਰਬਾਦੀ।

**تاربرقی** ***ਤਾਰ ਬਰਕ਼ੀ*** : ਬਿਜਲੀ ਦੁਆਰਾ ਸੰਕੇਤਾਂ ਨਾਲ ਖ਼ਬਰਾਂ ਪੌਹਚਾਉਣ ਦਾ ਸੰਦ; ਓਹ ਖ਼ਬਰ ਜੋ ਸੰਕੇਤਾਂ ਨਾਲ ਇਸ ਸੰਦ ਰਾਹੀਂ ਭੇਜੀ ਜਾਵੇ।

**تارتار** ***ਤਾਰ ਤਾਰ*** : ਜ਼ਰਾ-ਜ਼ਰਾ, ਰੇਜ਼ਾ-ਰੇਜ਼ਾ; ਬੌਹਤ ਹਨ੍ਹੇਰਾ।

**تارتن** ***ਤਾਰਤਨ,*** **تارتنک** ***ਤਾਰਤਨਕ*** : ਮੱਕੜੀ।

**تارک** ***ਤਾਰਕ*** : ਸਿਰ ਦੀ ਮਾਂਗ, ਸਿਰ ਦੀ ਚੋਟੀ, ਓਹ ਚੀਜ਼ ਜੋ ਜੰਗ ਦੇ ਸਮੇਂ ਸਿਰ ਤੇ ਰੱਖੀ ਜਾਵੇ, ਲੋਹੇ ਦੀ ਟੋਪੀ।

**تارک** ***ਤਾਰਿਕ*** : ਸੰਸਾਰ ਨੂੰ ਛੱਡਣ ਵਾਲਾ, ਤਿਆਗੀ, ਏਕਾਂਤ-ਪਸੰਦ, ਪਰਹੇਜ਼ਗਾਰ, ਸੰਜਮੀ।

**تارکش** ***ਤਾਰਕਸ਼*** : ਸੋਨੇ ਚਾਂਦੀ ਆਦਿ ਦੀਆਂ ਤਾਰਾਂ ਨੂੰ ਜੰਤਰ ਵਿਚ ਖਿੱਚ ਕੇ ਲੰਮਾ ਕਰਨ ਵਾਲਾ, ਤਾਰ ਬਣਾਉਣ ਵਾਲਾ।

**تارکشی** ***ਤਾਰਕਸ਼ੀ*** : ਤਾਰਕਸ਼ ਦਾ ਕਿੱਤਾ।

**تاروتور** ***ਤਾਰ-ਉ-ਤੂਰ,*** **تارون** ***ਤਾਰੂਨ*** : ਕਾਲਾ।

**تاریخ** ***ਤਾਰੀਖ਼*** : ਸਮਾਂ ਨਿਸਚਤ ਕਰਨਾ, ਮਹੀਨੇ ਦਾ ਇਕ ਦਿਨ; ਇਕ ਘਟਨਾ, ਸਮਾਂ, ਘਟਨਾਵਾਂ ਦੀ ਵਿਦਿਆ ਜਾਂ ਬਿਆਨ, ਕਿਸੇ ਚੀਜ਼ ਦੇ ਪਰਗਟ ਹੋਣ ਦਾ ਸਮਾਂ, ਓਹ ਕਲਾ ਜਾਂ ਕਿਤਾਬ ਜਿਸ ਵਿਚ ਬਾਦਸ਼ਾਹਾਂ ਤੇ ਪਰਸਿੱਧ ਆਦਮੀਆਂ ਦੇ ਹਾਲ ਦਰਜ ਹੋਣ, ਓਹ ਵਾਕ, ਸ਼ਬਦ ਜਾਂ ਤੁਕ ਜਿਸ ਦੇ ਅੰਕੜੇ ਗਿਣਨ ਨਾਲ

ਕਿਸੇ ਘਟਨਾ ਦੀ ਤਰੀਕ ਨਿਕਲ ਆਵੇ; ਕਿੱਸੇ, ਕਹਾਣੀਆਂ।

**تاريخى** ***ਤਾਰੀਖ਼ੀ*** : ਇਤਹਾਸ ਨਾਲ ਸਬੰਧਤ, ਮਸ਼ਹੂਰ, ਪਰਸਿੱਧ।

**تاريک** ***ਤਾਰੀਕ*** : ਕਾਲਾ, ਹਨੇਰਾ, ਧੁੰਦ।

**تاريکى** ***ਤਾਰੀਕੀ*** : ਹਨੇਰਾ।

**تاز** ***ਤਾਜ਼*** : ਧਾਵਾ, ਹਮਲਾ, ਦੌੜ, ਭੱਜ।

**تازش** ***ਤਾਜ਼ਿਸ਼*** : ਹਮਲਾ, ਹੱਲਾ, ਦੌੜ।

**تازنده** ***ਤਾਜ਼ਿੰਦਾ*** : ਦੌੜਨ ਵਾਲਾ, ਦੁੜਾਉਣ ਵਾਲਾ, ਹਮਲਾਵਰ।

**تازانه** ***ਤਾਜ਼ਾਨਾ*** : (ਤਾਜ਼ੀਆਨਾ **تازيانه** ਦਾ ਸੰਖਿਪਤ ਰੂਪ), ਕੋਰੜਾ, ਛਾਂਟਾ।

**تازگى** ***ਤਾਜ਼ਗੀ*** : ਤਰਾਵਤ, ਸਰਸਬਜ਼ੀ, ਤਰੋਤਾਜ਼ਗੀ, ਖੇੜਾ, ਰੌਣਕ, ਨਵਾਂਪਣ।

**تازه** ***ਤਾਜ਼ਾ*** : ਨਵਾਂ, ਆਧੁਨਕ, ਨਵੀਨ, ਨਵਾਂ ਜੰਮਿਆ, ਨਵਾਂ ਨਰੋਆ; ਹਰਾ-ਭਰਾ, ਤੰਦਰੁਸਤ, ਅਰੋਗ, ਨੌਬਰ ਨੋ; ਮੋਟਾ-ਤਾਜ਼ਾ; ਗਰਮਾ-ਗਰਮ; ਹਸਮੁਖ, ਸੁਨੱਖਾ, ਸੋਹਣਾ।

**تازه‌دماغى** ***ਤਾਜ਼ਾ ਦਿਮਾਗੀ*** : ਸਿਆਣਪ, ਖੁਸ਼ਹਾਲੀ।

**تازه‌رس** ***ਤਾਜ਼ਾ-ਰਸ*** : ਨਵਾਂ ਮੇਵਾ, ਨਵਾਂ ਫਲ।

**تازه‌رو** ***ਤਾਜ਼ਾ-ਰੂ*** : ਖਿੜਿਆ ਹੋਇਆ, ਖੁਸ਼ ਖੁਸ਼, ਨਵੀਂ ਸ਼ਕਤੀ ਸੈਹਤ।

**تازه‌روى** ***ਤਾਜ਼ਾ-ਰੂਈ*** : ਖੇੜਾ, ਹਰਿਆਲੀ, ਖੁਸ਼ੀ।

**تازى** ***ਤਾਜ਼ੀ*** : ਅਰਬੀ ਜ਼ਬਾਨ, ਅਰਬੀ ਘੋੜਾ, ਅਰਬ ਦਾ ਸ਼ਿਕਾਰੀ ਕੁੱਤਾ, ਅਰਬੀ ਅੱਖਰ।

**تازيان** ***ਤਾਜ਼ੀਯਾਨ*** : ਤਾਜ਼ੀ ਦਾ ਬੌਹਵਚਨ।

**تازيانه** ***ਤਾਜ਼ੀਯਾਨਾ*** : ਕੋਰੜਾ, ਕਮਚੀ, ਚਾਬਕ, ਛਮਕ, ਛਾਂਟਾ।

**تازيک** ***ਤਾਜ਼ੀਕ*** : ਅਰਬਾਂ ਤੇ ਤੁਰਕਾਂ ਤੋਂ ਬਿਨਾਂ ਦੂਜੇ ਸੌਦਾਗਰ।

**تاس** ***ਤਾਸ,*** **تاسا** ***ਤਾਸਾ*** : ਬੇਕਰਾਰੀ, ਗਮ, ਦੁਖ।

**تاس** ***ਤਾਸ*** : ਵੱਡਾ ਥਾਲ; ਓਹ ਭਾਂਡਾ ਜਿਸ ਵਿਚ ਸ਼ਰਾਬ ਜਾਂ ਪਾਣੀ ਪੀਤਾ ਜਾਵੇ; ਨਰਦਾਂ ਖੇਡਣ ਦਾ ਫੱਟਾ।

**تاسع** ***ਤਾਸਿਅ*** : ਨੌਵਾਂ ਭਾਗ, (੧/੯)।

**تاسف** ***ਤਅੱਸੁਫ*** : ਅਫ਼ਸੋਸ ਕਰਨਾ, ਗਮ, ਅਫ਼ਸੋਸ, ਸ਼ੋਕ, ਪਛਤਾਵਾ।

**تاسيس** ***ਤਾਸੀਸ*** : ਨੀਂਹ ਰੱਖਣਾ, ਜੜ ਪੱਕੀ ਕਰਨਾ, ਜੜ, ਮਜ਼ਬੂਤੀ।

**تاش** ***ਤਾਸ਼*** : ਯਾਰ, ਦੋਸਤ, ਸਾਹਿਬ, ਮਾਲਕ, ਆਕਾ, ਸ਼ਰੀਕ, ਗੁਲਾਮ, ਗੰਜਫਾ (ਤਾਸ਼)।

**تاشقند** ***ਤਾਸ਼ਕੰਦ*** : ਤੁਰਕਿਸਤਾਨ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ।

**تاغه** ***ਤਾਗ਼ਾ*** : ਮਾਸੜ।

**تاغى** ***ਤਾਗ਼ੀ*** : ਬਗਾਵਤ ਕਰਨ ਵਾਲਾ, ਬਾਗੀ, ਆਕੀ।

**تافتن** ***ਤਾਫ਼ਤਨ*** : ਵੱਟਣਾ, ਚਮਕਣਾ, ਲਿਸ਼ਕਣਾ, ਗੁੱਸੇ ਹੋਣਾ, ਪਰੇਸ਼ਾਨ ਹੋਣਾ, ਅਕਸ ਪੈਣਾ, ਨਿਕਲਣਾ (ਸੂਰਜ, ਚੰਦ ਦਾ)।

**تافته** ***ਤਾਫ਼ਤਾ*** : ਵੱਟਿਆ ਹੋਇਆ, ਪਰੇਸ਼ਾਨ, ਬੇਕਰਾਰ, ਸੋਗੀ, ਫੀਤਾ, ਇਕ ਪਰਕਾਰ ਦਾ ਚਮਕੀਲਾ ਰੇਸ਼ਮੀ ਕੱਪੜਾ, ਸਫ਼ੈਦ ਰੰਗ ਦਾ ਚਮਕੀਲਾ ਘੋੜਾ ਜਾਂ ਕਬੂਤਰ।

**تافته‌جگر** ***ਤਾਫ਼ਤਾ-ਜਿਗਰ*** : ਪਰੇਸ਼ਾਨ, ਆਸ਼ਕ।

**تاقى** ***ਤਾਕ਼ੀ*** : ਕੁਲ੍ਹਾ, ਟੋਪੀ।

**تاک** ***ਤਾਕ*** : ਅੰਗੂਰ ਦੀ ਵੇਲ।

**تاکستان** ***ਤਾਕਿਸਤਾਨ*** : ਅੰਗੂਰਾਂ ਦਾ ਬਾਗ਼।

**تاکيد** ***ਤਾਕੀਦ*** : ਪਕਿਆਈ, ਮਜ਼ਬੂਤੀ, ਪੱਕਾ ਕਰਨਾ, ਮਜ਼ਬੂਤ ਬਣਾਉਣਾ, ਵਾਰ ਵਾਰ ਕੈਹਣਾ, ਜ਼ੋਰ ਨਾਲ ਕੈਹਣਾ, ਕੋਸ਼ਸ਼, ਜ਼ਿਦ, ਹਠ।

**تاکيدا** ***ਤਾਕੀਦਨ*** : ਜ਼ੋਰ ਪਾ ਕੇ, ਜ਼ਿਦ ਨਾਲ, ਪੱਕੀ ਤਰ੍ਹਾਂ।

**تال** ***ਤਾਲ*** : ਪਿਤਲ ਦੀਆਂ ਛੋਟੀਆਂ ਛੋਟੀਆਂ ਕਟੋਰੀਆਂ ਜਿਨ੍ਹਾਂ ਨੂੰ ਗਾਉਣ ਨੱਚਣ ਵੇਲੇ ਤਬਲੇ ਦੇ ਨਾਲ ਵਜਾਉਂਦੇ ਹਨ, ਝਾਂਜ; ਮਜੀਰਾ, ਹੌਜ਼; ਚਬੱਚਾ; ਛੱਪੜ, ਤਾੜ ਦਾ ਰੁੱਖ, ਪਾਣੀ।

**تالاب** ***ਤਾਲਾਬ*** : ਤਲਾ, ਸਰੋਵਰ, ਛੱਪੜ, ਵੱਡਾ ਹੌਜ਼, ਰੁਕਿਆ ਹੋਇਆ ਪਾਣੀ।

**تالار** ***ਤਾਲਾਰ*** : ਵੱਡਾ ਕਮਰਾ, ਉਚੀ ਇਮਾਰਤ, ਮਚਾਨ, ਜਿਸ ਉਤੇ ਬੈਠ ਕੇ ਖੇਤ ਦੀ ਰਾਖੀ ਕੀਤੀ ਜਾਂਦੀ ਹੈ।

**تالارسلام** ***ਤਾਲਾਰ ਸਲਾਮ*** : ਦੀਵਾਨ ਖ਼ਾਨਾ।

**تالمال** ***ਤਾਲ ਮਾਲ,*** **تال‌ومال** ***ਤਾਲ-ਓ-ਮਾਲ*** : ਪਰੇਸ਼ਾਨ, ਖਿੰਡਿਆ-ਪੁੰਡਿਆ, ਟੁੱਟਿਆ-ਫੁੱਟਿਆ।

**تالیف** ***ਤਾਲੀਫ*** : ਪਿਆਰ ਪਾਉਣਾ, ਤਰਤੀਬ ਦੇਣਾ, ਸੰਕਲਨ ਕਰਨਾ, ਜਮ੍ਹਾਂ ਕਰਨਾ, ਮਿਲਾਉਣਾ, ਕਿਤਾਬ ਬਣਾਉਣਾ, ਅਨੁਕੂਲ ਬਣਾਉਣਾ।

**تام** ***ਤਾਮ*** : ਪੂਰਾ, ਪੂਰਨ, ਮੁਕੰਮਲ।

**تامل** ***ਤਅੱਮੁਲ*** : ਫ਼ਿਕਰ ਕਰਨਾ, ਸੋਚਣਾ, ਧਿਆਨ ਦੇਣਾ, ਗ਼ੌਰ ਕਰਨਾ, ਸੋਚ ਵਿਚਾਰ।

**تانبول** ***ਤਾਂਬੋਲ*** : ਪਾਨ ਦਾ ਪੱਤਾ, ਬੀੜਾ, ਵਿਆਹ ਸਮੇਂ ਦਿੱਤੇ ਜਾਣ ਵਾਲੇ ਨਿਉਂਦੇ ਦੀ ਰਕਮ।

**تانگر** ***ਤਾਂਗਰ,*** **تانگو** ***ਤਾਂਗੂ*** : ਨਾਈ।

**تانیث** ***ਤਾਨੀਸ*** : ਇਸਤਰੀ ਲਿੰਗ ਬਣਾਉਣਾ, ਇਸਤਰੀ ਲਿੰਗ।

**تانیسر** ***ਤਾਨੇਸਰ*** : ਥਾਨੇਸਰ ਦਾ ਫ਼ਾਰਸੀ ਰੂਪਾਂਤਰ, ਹਿੰਦੁਸਤਾਨ ਦੀ ਪਰਸਿੱਧ ਰਣ-ਭੂਮੀ।

**تاو** ***ਤਾਵ*** : ਵੇਖੋ ਤਾਬ।

**تاوان** ***ਤਾਵਾਨ*** : ਜੁਰਮਾਨਾ, ਦੰਡ; ਕਫ਼ਾਰਾ, ਬਦਲਾ; ਇਲਜ਼ਾਮ।

**تاویل** ***ਤਾਵੀਲ*** : ਸੁਫ਼ਨੇ ਦੇ ਅਰਥ ਦੱਸਣਾ, ਸ਼ਰ੍ਹਈ ਹੀਲਾ; ਬੁਲਾਰੇ ਦਾ ਭਾਵ ਸਮਝਣਾ, ਹਕੀਕਤ, ਅਸਲੀਅਤ ਅੰਤਰੀਵ ਭਾਵ ਬਿਆਨ ਕਰਨਾ।

**تاهم** ***ਤਾ ਹਮ*** : ਤਾਂ ਵੀ, ਫਿਰ ਵੀ।

**تای** ***ਤਾਯ*** : ਤੈਹ, ਕਾਗਜ਼ ਦਾ ਤਾ; ਕੱਪੜਾ, ਓਹ ਅੰਕ ਜੇਹੜਾ ਦੋ ਤੇ ਭਾਗ ਨਾ ਹੋ ਸਕੇ, ਟੌਂਕ।

**تائب** ***ਤਾਇਬ*** : ਤੋਬਾ ਕਰਨ ਵਾਲਾ, ਬਾਜ਼ ਆਉਣ ਵਾਲਾ।

**تائید** ***ਤਾਈਦ*** : ਮੱਦਦ ਕਰਨਾ, ਸਹਾਇਤਾ ਕਰਨਾ, ਪੁਸ਼ਟੀ ਕਰਨਾ, ਪਰੌੜਤਾ ਕਰਨਾ।

**تب** ***ਤਬ*** : ਤਾਪ, ਬੁਖ਼ਾਰ, ਬੇਚੈਨੀ।

**تب‌باده** ***ਤਬ-ਏ-ਬਾਦਾ*** : ਕਾਂਬੇ ਨਾਲ ਚੜ੍ਹਿਆ ਬੁਖ਼ਾਰ, ਤਿਲੀ ਦਾ ਬੁਖ਼ਾਰ।

**تبادل** ***ਤਬਾਦੁਲ*** : ਬਦਲਨਾ, ਇਕ ਦੂਜੇ ਦਾ ਸਥਾਨ ਪਰਸਪਰ ਬਦਲਨਾ।

**تبار** ***ਤਬਾਰ*** : ਘਰਾਣਾ, ਖ਼ਾਨਦਾਨ, ਕਬੀਲਾ, ਨਸਲ, ਔਲਾਦ, ਮੌਤ, ਤਬਾਹੀ।

**تبارک** ***ਤਬਾਰੁਕ*** : ਮੁਬਾਰਕ ਹੋਣਾ, ਪਾਕ ਹੋਣਾ, ਬਰਕਤਾਂ ਵਾਲਾ ਹੋਣਾ, ਜ਼ਿਆਦਾ ਹੋਣਾ।

**تبارک‌الله** ***ਤਬਾਰੁਕ-ਅੱਲਾਹ*** : ਰੱਬ ਬਜ਼ੁਰਗ ਤੇ ਬਰਕਤਾਂ ਵਾਲਾ ਹੈ (ਰੱਬ ਦੀ ਸਿਫ਼ਤ ਕਰਨ ਲੱਗਿਆਂ ਏਹ ਵਾਕ ਕਿਹਾ ਜਾਂਦਾ ਹੈ)।

**تباشیر** ***ਤਬਾਸ਼ੀਰ*** : ਬਨਸਲੋਚਨ, ਇਕ ਪਰਸਿੱਧ ਦਵਾ ਜੋ ਬਾਂਸ ਤੋਂ ਪਰਾਪਤ ਹੁੰਦੀ ਹੈ, ਸਵੇਰ ਦੀ ਰੋਸ਼ਨੀ, ਪੌਹ-ਫੁਟਾਲਾ।

**تباه** ***ਤਬਾਹ*** : ਬਰਬਾਦ, ਉਜੜਿਆ ਹੋਇਆ, ਨਸ਼ਟ ਕੀਤੀ ਗਈ ਚੀਜ਼, ਵਿਅਰਥ ਸ਼ੈ।

**تباهی** ***ਤਬਾਹੀ*** : ਬਰਬਾਦੀ, ਉਜਾੜਾ, ਜੋ ਵਸਤ ਨਸ਼ਟ ਹੋ ਜਾਵੇ।

**تبت** ***ਤਿਬਤ*** : ਬੱਕਰੀ ਦੇ ਵੱਡੇ ਵਾਲਾਂ ਦੇ ਹੇਠਾਂ ਨਰਮ ਵਾਲਾਂ ਦੀ ਤੈਹ ਜਿਸ ਤੋਂ ਪਸ਼ਮੀਨਾ ਬਣਦਾ ਹੈ, ਉਸ ਨੂੰ ਤਿਬਤ ਕੈਂਹਦੇ ਹਨ; ਪਸ਼ਮ।

**تبت** ***ਤਿੱਬਤ*** : ਹਿਦੁੰਸਤਾਨ ਦੇ ਉੱਤਰ ਤੇ ਕਸ਼ਮੀਰ ਦੇ ਉੱਤਰ ਪੂਰਬ ਵੱਲ ਇਕ ਮੁਲਕ ਦਾ ਨਾਮ ਜਿਥੋਂ ਦੀ ਕਸਤੂਰੀ ਮਸ਼ਹੂਰ ਹੈ।

**تبدل** ***ਤਬੱਦੁਲ*** : ਬਦਲਨਾ, ਇਕ ਚੀਜ਼ ਦਾ ਦੂਜੀ ਨਾਲ ਬਦਲ ਜਾਣਾ, ਅਦਲਾ-ਬਦਲੀ।

**تبدیل** ***ਤਬਦੀਲ*** : ਬਦਲਣਾ, ਵੱਟਾ ਕਰਨਾ, ਇਕ ਚੀਜ਼ ਦਾ ਦੂਜੀ ਨਾਲ ਬਦਲਨਾ।

**تبر** ***ਤਬਰ*** : ਇਕ ਪਰਕਾਰ ਦੀ ਕੁਹਾੜੀ।

**تبرخوں** ***ਤਬਰ ਖ਼ੂੰ*** : ਲਾਲ ਸੰਦਲ, ਮਜੀਠ।

**تبرزد** ***ਤਬਰਜ਼ਦ*** : ਚਿੱਟੀ ਖੰਡ, ਮਿਸਰੀ; ਜੋ ਸਖ਼ਤ ਹੋਣ ਕਰਕੇ ਤਬਰ (ਕੁਹਾੜੀ) ਨਾਲ ਤੋੜਨਯੋਗ ਹੋਵੇ।

**تبرک** ***ਤਬਰੁੱਕ*** : ਬਰਕਤ ਪਰਾਪਤ ਕਰਨਾ, ਓਹ ਚੀਜ਼ ਜਿਸ ਤੋਂ ਬਰਕਤ ਪਰਾਪਤ ਕੀਤੀ ਜਾਵੇ, ਸ਼ੁਭ ਗਿਣਨਾ, ਪਰਸਾਦ।

**تبرکات** ***ਤਬਰੁੱਕਾਤ*** : (ਤਬਰੁੱਕ تبرک ਦਾ ਬੌਹਵਚਨ), ਬਰਕਤਾਂ ਵਾਲੀਆਂ ਚੀਜ਼ਾਂ।

**تبرکاوتیمنا** ***ਤਬਰੁੱਕਨ-ਓ-ਤਯਮੁਨਨ*** : ਖ਼ੈਰ ਬਰਕਤ ਦੇ ਲਿਹਾਜ਼ ਨਾਲ; ਮੁਬਾਰਕ ਤੇ ਬਰਕਤਾਂ ਵਾਲਾ ਜਾਣ ਕੇ।

**تبریز** ***ਤਬਰੇਜ਼*** : ਈਰਾਨ ਦੇ ਪਰਾਂਤ ਆਜ਼ਰਬਾਈਜਾਨ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ ਜਿਸ ਨੂੰ ਹਾਰੂੰ ਰਸ਼ੀਦ ਦੀ ਮਲਕਾ ਜ਼ੁਬੈਦਾ ਖ਼ਾਤੂਨ ਨੇ ਅਬਾਦ ਕੀਤਾ ਸੀ; ਸੰਗੀਤ ਦੀ ਇਕ ਸ਼ਾਖਾ ਦਾ ਨਾਮ।

**تبسم** ***ਤਬੱਸੁਮ*** : ਮੁਸਕਰਾਹਟ, ਮੁਸਕਰਾਉਣਾ, ਅਜੇਹੀ ਹਸੀ ਜਿਸ ਵਿੱਚ ਬੁਲ੍ਹ ਨਾ ਖੁੱਲਣ।

**تبسم مینا** ***ਤਬੱਸੁਮ-ਏ-ਮੀਨਾ*** : ਸ਼ਰਾਬ ਦਾ ਸੁਰਾਹੀ ਵਿਚੋਂ ਪਿਆਲੇ ਵਿਚ ਪਾਇਆ ਜਾਣਾ, ਸੁਰਾਹੀ ਦੀ ਅਵਾਜ਼, ਕੁਲਕੁਲ।

**تبش** ***ਤਬਿਸ਼*** : ਗਰਮੀ, ਗਰਮੀਆਂ ਦੀ ਰੁੱਤ।

**تبصره** ***ਤਬਸਿਰਾ*** : ਅੱਖਾਂ ਦੀ ਰੋਸ਼ਨੀ ਦੇਣਾ, ਸੁਜਾਖਾ ਕਰਨਾ; ਰਾਹ ਦੱਸਣ ਵਾਲਾ, ਪਥ-ਪਰਦਰਸ਼ਕ; ਐਨਕ; ਟਿੱਪਣੀ।

**تبع** ***ਤਬਅ*** : ਪੈਰਵੀ ਕਰਨਾ; ਪੈਰਵੀ ਕਰਨ ਵਾਲਾ ਜਾਂ ਵਾਲੇ।

**تبعیت** ***ਤਬਈਯਤ*** : ਆਗਿਆਕਾਰਤਾ, ਪੈਰਵੀ।

**تبکیر** ***ਤਬਕੀਰ*** : ਨਮਾਜ਼ ਲਈ ਪੈਹਲੇ ਵੇਲੇ ਆਉਣਾ, ਸਵੇਰੇ ਆਉਣਾ।

**تبنگ** ***ਤਬੰਗ,*** **تپنگ** ***ਤਪੰਗ*** : ਥਾਲ, ਖੋਂਚਾ।

**تبنگو** ***ਤਬੰਗੂ,*** **تپنگو** ***ਤਪੰਗੂ*** : ਟੋਕਰਾ, ਜ਼ੰਬੀਲ (ਭਿੱਖਿਆ ਦੀ ਝੋਲੀ), ਸੰਦੂਕ।

**تپ** ***ਤਪ*** : ਬੁਖਾਰ, ਤਾਪ, ਬੇਚੈਨੀ, ਬੇਕਰਾਰੀ।

**تپ دق** ***ਤਪ-ਏ-ਦਿਕ*** : ਤਪਦਿਕ, ਪੁਰਾਣਾ ਬੁਖਾਰ ਜਿਸ ਨਾਲ ਫੇਫੜੇ ਗਲ ਜਾਂਦੇ ਹਨ।

**تپ لرزه** ***ਤਪ-ਏ-ਲਰਜ਼ਾ*** : ਕਾਂਬੇ ਨਾਲ ਚੜ੍ਹਿਆ ਬੁਖਾਰ।

**تپش** ***ਤਪਿਸ਼*** : ਗਰਮੀ, ਜਲਨ, ਬੇਚੈਨੀ।

**تپک** ***ਤੁਪਕ*** : ਬੰਦੂਕ।

**تپنچه** ***ਤਪੰਚਾ,*** **تپانچه** ***ਤਪਾਂਚਾ,*** **طپانچه** ***ਤਪਾਂਚਾ,*** **طمنچه** ***ਤਮੰਚਾ*** : (ਤਮਾਂਚਾ ਦਾ ਸੰਖਿਪਤ ਰੂਪ), ਪਿਸਤੌਲ, ਥੱਪੜ।

**تپه** ***ਤਪਾ*** : ਟਿੱਲਾ, ਛੋਟੀ ਪਹਾੜੀ।

**تپیدن** ***ਤਪੀਦਨ*** : ਤਪਣਾ, ਗਰਮ ਹੋਣਾ, ਤੜਫਣਾ।

**تتار** ***ਤਤਾਰ,*** **تتر** ***ਤਤਰ*** : ਤਾਤਾਰ; ਦੇਖੋ ਤਾਤਾਰੀ।

**تتاری** ***ਤਤਾਰੀ,*** **تتری** ***ਤਤਰੀ*** : ਦੇਖੋ ਤਾਤਾਰੀ।

**تتبع** ***ਤੱਤਬੁਅ*** : ਪੈਰਵੀ ਕਰਨਾ, ਭਾਲ ਕਰਨਾ; ਪੈਰਵੀ, ਤਲਾਸ਼, ਭਾਲ, ਨਕਲ।

**تتق** ***ਤੁਤੁਕ*** : ਤੰਬੂ, ਵੱਡੀ ਚਾਦਰ।

**تتق نیلی** ***ਤੁਤੁਕ-ਏ-ਨੀਲੀ*** : ਅਸਮਾਨ।

**تتمه** ***ਤਤਿੱਮਾ*** : ਬਕਾਇਆ, ਹਰ ਚੀਜ਼ ਦਾ ਅਖ਼ੀਰ, ਅੰਤਮ ਭਾਗ।

**تتمیم** ***ਤਤਮੀਮ*** : ਪੂਰਾ ਕਰਨਾ, ਪੂਰਨਤਾ।

**تتن** ***ਤੁਤੁਨ, ਤੁਤਨ*** : ਤਮਾਕੂ।

**تثلیث** ***ਤਸਲੀਸ*** : ਤਿੰਨਾਂ ਭਾਗਾਂ ਵਿਚ ਵੰਡਣਾ, ਈਸਾਈ ਮੱਤ ਅਨੁਸਾਰ, ਖ਼ੁਦਾ ਦੀ ਜ਼ਾਤ ਨੂੰ ਤਿੰਨ ਭਾਗਾਂ ਅਰਥਾਤ ਪਿਤਾ, ਪੁੱਤਰ ਤੇ ਪਵਿਤਰ ਆਤਮਾ ਦਾ ਸਮੂਹ ਮੰਨਣਾ, ਨਜੂਮੀਆਂ ਅਨੁਸਾਰ ਤੀਜੇ ਘਰ ਦੇ ਸਤਾਰੇ ਦਾ ਪੈਹਲੇ ਘਰ ਨੂੰ ਵੇਖਣਾ।

**تثنید** ***ਤਸਨੀਅਤ,*** **تثنیه** ***ਤਸਨੀਆ*** : ਦੋ ਕਰਨਾ, ਦੁਗਣਾ ਬਣਾਉਣਾ, ਦੂਹਰਾ ਕਰਨਾ, ਜਿਵੇਂ ਵਾਲਦੈਨ, ਤਰਫ਼ੈਨ ਆਦਿ।

**تجار** ***ਤਿੱਜਾਰ, تـجار ਤੁੱਜਾਰ*** : (ਤਾਜਿਰ **تاجر** ਦਾ ਬੌਹਵਚਨ) ਸੌਦਾਗਰ, ਵਪਾਰੀ।

**تجارب** ***ਤਜਾਰਿਬ*** : (ਤਜਰਿਬਾ **تجربه** ਦਾ ਬੌਹਵਚਨ) ਤਜਰਬੇ, ਇਮਤਿਹਾਨ, ਪਰੀਖਿਆਵਾਂ।

**تجاوز** ***ਤਜਾਵੁਜ਼*** : ਲੰਘਣਾ, ਹੱਦੋਂ ਲੰਘ ਜਾਣਾ।

**تجاهل** ***ਤਜਾਹੁਲ*** : ਜਾਣ ਬੁਝ ਕੇ ਜਾਹਲ (ਅਣਜਾਣ) ਬਣਨਾ, ਆਪਣੇ ਆਪ ਨੂੰ ਅਣਜਾਣ ਬਣਾਉਣਾ, ਆਪਣੇ ਆਪ ਨੂੰ ਬੇਖ਼ਬਰ ਦੱਸਣਾ, ਚਸ਼ਮ ਪੋਸ਼ੀ, ਵੇਖ ਕੇ ਅਣਡਿਠ ਕਰਨਾ।

**تجاهلِ‌عارفانه** ***ਤਜਾਹੁਲ-ਏ-ਆਰਿਫ਼ਾਨਾ*** : ਇਕ ਅਲੰਕਾਰ ਜਿਸ ਵਿਚ ਕਵੀ ਜਾਣਦਾ ਹੋਇਆ ਵੀ ਅਣਜਾਣ ਬਣੇ।

**تجديد** ***ਤਜਦੀਦ*** : ਤਾਜ਼ਾ ਕਰਨਾ, ਨਵੇਂ ਸਿਰਿਓਂ ਕੰਮ ਕਰਨਾ।

**تجربت** ***ਤਜਰਿਬਤ,*** **تجربه** ***ਤਜਰਿਬਾ*** : ਪਰੀਖਿਆ, ਅਜ਼ਮਾਉਣਾ, ਦਲੀਲ, ਸਬੂਤ, ਸਾਇੰਸ ਦਾ ਅਮਲ।

**تجربه‌كار** ***ਤਜਰਿਬਾਕਾਰ*** : ਹੰਢਿਆ ਹੋਇਆ, ਸਿਆਣਾ।

**تجربه‌كارى** ***ਤਜਰਿਬਾਕਾਰੀ*** : ਸਿਆਣਪ।

**تجرد** ***ਤਜੱਰੁਦ*** : ਨੰਗਾ ਹੋਣਾ, ਛੜਾ ਹੋਣਾ, ਇਕਾਂਤ, ਇਕਲਿਆਂ ਰੈਹਣਾ, ਸੰਸਾਰ ਤੋਂ ਅੱਡ ਰੈਹਣਾ, ਤਿਆਗ।

**تجريد** ***ਤਜਰੀਦ*** : ਨੰਗਾ ਕਰਨਾ, ਰੁੱਖ ਦੀਆਂ ਟਾਹਣੀਆਂ ਛਾਂਗਣਾ, ਇੱਕਲਾਪਣ, ਇੱਕਲਾ ਕਰਨਾ।

**تجريدبخارى** ***ਤਜਰੀਦ-ਏ-ਬੁਖ਼ਾਰੀ*** : ਹਦੀਸਾਂ ਦੀ ਇਕ ਕਿਤਾਬ ਦਾ ਨਾਮ ਜੋ ਮੁਬਾਰਕ-ਬਿਨ-ਹੁਸੈਨ ਮਿਸਰੀ ਦੀ ਪੁਸਤਕ 'ਇੰਤਖ਼ਾਬ-ਏ-ਅਹਾਦੀਸ' ਤੋਂ ਅਨੁਵਾਦ ਕੀਤੀ ਗਈ ਹੈ।

**تجزيت** ***ਤਜਜ਼ੀਯਤ,*** **تجزيه** ***ਤਜਜ਼ੀਯਾ*** : ਅੱਡ ਅੱਡ ਕਰਨਾ, ਅੰਗ ਅੰਗ ਕਰਨਾ, ਵੰਡਣਾ, ਵਿਸ਼ਲੇਸ਼ਣ।

**تجسس** ***ਤਜਸੁੱਸ*** : ਢੂੰਡਣਾ, ਤਲਾਸ਼ ਕਰਨਾ, ਭਾਲ, ਢੂੰਡ, ਖੋਜ।

**تجلى** ***ਤਜੱਲੀ*** : ਰੱਬ ਦਾ ਨੂਰ, ਰੋਸ਼ਨੀ, ਚਮਕ, ਜਲਵਾ, ਝਲਕ, ਪਰਦਾ ਹਟਣਾ, ਪਰਗਟ ਹੋਣਾ (ਫ਼ਾਰਸੀ ਵਾਲੇ ਇਸ ਨੂੰ **تجلا** ਤਜਲਾ ਪੜ੍ਹਦੇ ਹਨ)।

**تجليات** ***ਤੱਜਲੀਯਾਤ*** : ਰੱਬ ਦੇ ਨੂਰਾਨੀ ਚੋਜ, ਰੋਸ਼ਨੀਆਂ।

**تجمّل** ***ਤਜੱਮੁਲ*** : ਸ਼ਿੰਗਾਰ, ਸਜਾਵਟ, ਸ਼ਾਨ-ਸ਼ੌਕਤ, ਧੂਮ-ਧਾਮ, ਹੁਸਨ ਦਾ ਦਿਖਾਵਾ, ਠਾਠ-ਬਾਠ ਵਿਖਾਉਣਾ।

**تجنيس** ***ਤਜਨੀਸ*** : ਇਕੋ ਜੇਹਾ ਕਰਨਾ, ਇਕੋ ਜੇਹਾ ਹੋਣਾ, ਇਕ ਅਲੰਕਾਰ ਜਿਸ ਵਿਚ ਇਕ ਸ਼ਕਲ ਦੇ ਸ਼ਬਦਾਂ ਨੂੰ ਵੱਖ-ਵੱਖ ਅਰਥਾਂ ਵਿਚ ਵਰਤਿਆ ਜਾਵੇ।

**تجويز** ***ਤਜਵੀਜ਼*** : ਆਪਣੇ ਵੱਲੋਂ ਕੋਈ ਗੱਲ ਬਣਾਉਣਾ, ਰਾਏ, ਸਲਾਹ, ਫੈਸਲਾ।

**تجهيز** ***ਤਜਹੀਜ਼*** : ਸਮਾਨ, ਸ਼ਾਦੀ ਦਾ ਦਾਜ ਤਿਆਰ ਕਰਨਾ, ਜਨਾਜ਼ੇ ਦਾ ਸਮਾਨ ਤਿਆਰ ਕਰਨਾ, ਤਿਆਰ ਹੋਣਾ।

**تجهيزوتدفين** ***ਤਜਹੀਜ਼-ਓ-ਤਦਫ਼ੀਨ,*** **تجهيزوتكفين** ***ਤਜਹੀਜ਼-ਓ-ਤਕਫ਼ੀਨ*** : ਮੁਰਦੇ ਨੂੰ ਦੱਬਣ ਤੇ ਖੱਫਣ ਪਾਉਣ ਦਾ ਸਮਾਨ ਤਿਆਰ ਕਰਨਾ।

**تجير** ***ਤਜੀਰ*** : ਕਨਾਤ, ਪਰਦਾ, ਚਿਕ, ਸਿਰਕੀ।

**تحائف** ***ਤਹਾਇਫ਼*** : (ਤੋਹਫਾ ਦਾ ਬੌਹਵਚਨ) ਸੁਗਾਤਾਂ, ਨਜ਼ਰਾਨੇ, ਦੁਰਲਭ ਵਸਤਾਂ।

**تحت** ***ਤਹਤ*** : ਹੇਠਾਂ, ਥਲੇ, ਹੇਠਲਾ ਹਿੱਸਾ।

**تحت‌الثرىٰ** ***ਤਹਤੁੱਸਰਾ*** : ਧਰਤ ਦਾ ਸਭ ਤੋਂ ਹੇਠਲਾ ਹਿੱਸਾ, ਪਤਾਲ।

**تحت‌اللفظ** ***ਤਹਤੁੱਲਫ਼ਜ਼*** : ਹਰਫ਼-ਬ-ਹਰਫ਼, ਲਫ਼ਜ਼ੀ ਤਰਜਮਾ, ਕਵਿਤਾ ਆਦਿ ਬਿਨਾ ਲੈ (ਸੁਰ) ਦੇ ਪੜ੍ਹਨਾ।

**تحدث** ***ਤਹੱਦੁਸ,*** **تحديث** ***ਤਹਦੀਸ*** : ਗੱਲ ਕੈਹਣਾ, ਖ਼ਬਰ ਕਰਨਾ, ਕਿੱਸਾ ਪੜ੍ਹਨਾ।

**تحرز** ***ਤਹਰੁੱਜ਼*** : ਪਰਹੇਜ਼ ਕਰਨਾ, ਬਚਣਾ, ਆਪਣੇ ਉੱਤੇ ਕਾਬੂ ਰਖਣਾ।

**تحریر** ***ਤਹਰੀਰ*** : ਲਿਖਤ, ਲਿਖਾਈ, ਚਿੰਨ੍ਹ, ਨਕਸ਼, ਬਾਂਦੀ ਜਾਂ ਗ਼ੁਲਾਮ ਨੂੰ ਅਜ਼ਾਦ ਕਰਨਾ, ਸਾਫ਼ ਲਿਖਣਾ, ਅੰਕੜਾ ਗਿਆਨ।

**تحریک** ***ਤਹਰੀਕ*** : ਹਰਕਤ ਦੇਣਾ, ਹਿਲਾਉਣਾ, ਵਰਗਲਾਉਣਾ, ਉਕਾਸਾਉਣਾ, ਬੈਹਕਾਉਣਾ, ਗੱਲ ਛੇੜਨਾ, ਕੋਸ਼ਸ਼, ਹੰਭਲਾ।

**تحصیل** ***ਤਹਸੀਲ*** : ਹਾਸਲ ਕਰਨਾ, ਜਮ੍ਹਾਂ ਕਰਨਾ, ਇੱਕਠਾ ਕਰਨਾ, ਇਲਮ ਸਿੱਖਣਾ, ਮਸੂਲ, ਖਰਾਜ, ਨਫਾ।

**تحفظ** ***ਤਹੱਫ਼ੁਜ਼*** : ਹਿਫ਼ਾਜ਼ਤ, ਬਚਾ, ਹੁਸ਼ਿਆਰ ਹੋਣਾ, ਪਰਹੇਜ਼ ਕਰਨਾ, ਸੁਰਖਿਆ ਕਰਨਾ, ਜ਼ਬਾਨੀ ਯਾਦ ਕਰਨਾ।

**تحفه** ***ਤੁਹਫ਼ਾ*** : ਸੁਗਾਤ, ਨਜ਼ਰਾਨਾ।

**تحقیر** ***ਤਹਕ਼ੀਰ*** : ਹਕੀਰ ਸਮਝਣਾ; ਤੁੱਛ ਜਾਣਨਾ; ਜ਼ਲੀਲ ਕਰਨਾ; ਬੇਕਦਰੀ; ਜ਼ਿੱਲਤ।

**تحقیق** ***ਤਹਕ਼ੀਕ਼*** : ਹਕੀਕਤ ਦਾ ਪਤਾ ਕਰਨਾ; ਖੋਜਣਾ; ਦਰੁਸਤ; ਠੀਕ; ਸਹੀ, ਤਸਦੀਕ।

**تحقیقات** ***ਤਹਕ਼ੀਕ਼ਾਤ*** : (ਤਹਕ਼ੀਕ਼ **تحقیق** ਦਾ ਬੌਹਵਚਨ); ਜਸੂਸੀ; ਝੂਠ ਸੱਚ ਦਾ ਸਬੂਤ।

**تحکم** ***ਤਹੱਕੁਮ*** : ਹਕੂਮਤ ਕਰਨਾ; ਦਾਵਾ ਕਰਨਾ; ਜ਼ਬਰਦਸਤੀ; ਜੋਰਾਵਰੀ; ਆਗਿਆ-ਪਾਲਣ ਕਰਨਾ।

**تحلیل** ***ਤਹਲੀਲ*** : ਅੰਸ਼ਾਂ ਦਾ ਖੋਲ੍ਹਣਾ; ਹਲਾਲ ਕਰਨਾ, ਹੱਲ ਕਰਨਾ; ਘੋਲਣਾ; ਕਿਧਰੇ ਉਤਰਨਾ; ਗਾਲ ਕੇ ਕਿਸੇ ਚੀਜ਼ ਨੂੰ ਨਾਸ਼ ਕਰਨਾ; ਪਚਾ ਦੇਣਾ।

**تحمّل** ***ਤਹੱਮੁਲ*** : ਬਰਦਾਸ਼ਤ ਕਰਨਾ; ਸੈਹਣਾ; ਬੋਝ ਉਠਾਉਣਾ; ਭਾਰ ਚੁੱਕਣਾ; ਮੇਹਨਤ ਕਰਨਾ; ਇੰਦਰੀਆਂ ਨੂੰ ਗੁਣ ਗਰੈਹਣ ਕਰਨ ਵਿਚ ਲਾਈ ਰੱਖਣਾ; ਸਬਰ; ਹਲੀਮੀ; ਸੈਹਣਸ਼ੀਲਤਾ।

**تحویل** ***ਤਹਵੀਲ*** : ਸਪੁਰਦ ਕਰਨਾ; ਹਵਾਲੇ ਕਰਨਾ; ਸੌਂਪਣਾ; ਸਪੁਰਦਗੀ; ਪੈਹਲੀ ਹਾਲਤ ਤੋਂ ਬਦਲ ਦੇਣਾ; ਦਾਖਲ ਹੋਣਾ; ਮੁੜ ਆਉਣਾ; ਹੁੰਡੀ।

**تحویلدار** ***ਤਹਵੀਲਦਾਰ*** : ਖ਼ਜ਼ਾਨਚੀ, ਰੋਕੜੀਆ, ਨਕਦੀ ਰੱਖਣ ਵਾਲਾ।

**تخت** ***ਤਖ਼ਤ*** : ਸਿੰਘਾਸਣ; ਬੈਠਣ ਦੀ ਚੌਕੀ; ਬਾਦਸ਼ਾਹ ਦੇ ਬੈਹਣ ਦੀ ਚੌਕੀ; ਗੱਦੀ; ਮਸਨਦ; ਲੱਕੜ ਦਾ ਤਖ਼ਤ; ਪਲੰਘ।

**تختِ آبنوسی** ***ਤਖ਼ਤ-ਏ-ਆਬਨੂਸੀ*** : ਰਾਤ।

**تختِ اردشیر** ***ਤਖ਼ਤ-ਏ-ਉਰਦਸ਼ੀਰ*** : ਸੰਗੀਤ ਵਿਚ ਇਕ ਸੁਰ ਦਾ ਨਾਮ।

**تختِ بخت** ***ਤਖਤ ਬਖਤ*** : ਅਸੀਸ ਦਾ ਵਾਕ; ਰਾਜ; ਸੁਹਾਗ।

**تختپوش** ***ਤਖ਼ਤ-ਪੋਸ਼*** : ਤਖਤ ਦੀ ਚਾਦਰ; ਮਸਨਦ।

**تختحیراں** ***ਤਖ਼ਤ-ਏ-ਹੈਰਾਂ*** : ਯਜ਼ਦ ਵਿਚ ਇਕ ਟਿੱਲੇ ਦਾ ਨਾਮ।

**تختدار** ***ਤਖ਼ਤਦਾਰ*** : ਚਿੱਟਾ ਕਾਲਾ ਕੱਪੜਾ; ਵਿਛੌਣਾ।

**تختِ رواں** ***ਤਖ਼ਤ-ਏ-ਰਵਾਨ,*** **تختِ رونده** ***ਤਖ਼ਤ-ਏ-ਰਵਿੰਦਾ*** : ਓਹ ਤਖ਼ਤ ਜਿਸ ਤੇ ਬਾਦਸ਼ਾਹ ਸਵਾਰ ਹੁੰਦਾ ਹੈ ਤੇ ਕਹਾਰ ਉਸ ਨੂੰ ਮੋਢਿਆਂ ਤੇ ਚੁੱਕਦੇ ਹਨ; ਮਟਕ ਚਾਲ ਵਾਲਾ ਘੋੜਾ; ਅਸਮਾਨ; ਸਤ ਸਤਾਰੇ; ਮੰਜੀ ਪੀੜ੍ਹਾ; ਹਜ਼ਰਤ ਸੁਲੇਮਾਨ ਦਾ ਤਖ਼ਤ ਜਿਸ ਨੂੰ ਜਿੰਨ ਤੇ ਪਰੀਆਂ ਹਵਾ ਵਿਚ ਉਡਾਉਂਦੀਆਂ ਫਿਰਦੀਆਂ ਸਨ।

**تختِ سراج** ***ਤਖ਼ਤ-ਏ-ਸਿਰਾਜ*** : ਸ਼ੈਖ ਅਬੂਇਸਹਾਕ ਗਾਜ਼ਰਵਨੀ ਦਾ ਮਦਰਸਾ ਜਿਸ ਵਿਚ ਸ਼ੈਖ ਨੇ ਆਪ ਚਰਾਗ਼ ਰੋਸ਼ਨ ਕੀਤਾ ਜੋ ਬੌਹਤ ਸਮਾਂ ਬਲਦਾ ਰਿਹਾ।

**تختِ سلیمان** ***ਤਖ਼ਤ-ਏ-ਸੁਲੇਮਾਨ*** : ਹਜ਼ਰਤ ਸੁਲੇਮਾਨ ਦਾ ਤਖ਼ਤ ਜੋ ਹਵਾ ਵਿਚ ਉਡਦਾ ਸੀ; ਸਿਰੀਨਗਰ (ਕਸ਼ਮੀਰ) ਵਿਚ ਇਕ ਸਥਾਨ ਦਾ ਨਾਮ; ਅਫ਼ਗਾਨਿਸਤਾਨ ਦੇ ਪੂਰਬੀ ਪਹਾੜ ਤੇ ਇਕ ਸਥਾਨ ਦਾ ਨਾਮ।

**تختِ طاوس** ***ਤਖ਼ਤ-ਏ-ਤ਼ਾਊਸ*** : ਸ਼ਾਹਜਹਾਨ ਦਾ ਪਰਸਿੱਧ ਤਖ਼ਤ ਜੋ ਮੋਰ ਦੀ ਸ਼ਕਲ ਦਾ ਸੀ ਤੇ ਜਿਸ ਤੇ ਛੇ ਕਰੋੜ ਦੀ ਲਾਗਤ ਆਈ ਸੀ; ਨਾਦਰ ਸ਼ਾਹ ਉਸ ਨੂੰ ੧੭੩੯ ਈ.

ਵਿਚ ਲੁਟ ਕੇ ਈਰਾਨ ਲੈ ਗਿਆ ਸੀ।

**تختِ عاج** ***ਤਖ਼ਤ-ਏ-ਆਜ*** : ਹਾਥੀ ਦੰਦ ਦਾ ਤਖ਼ਤ।

**تختفیروزہ** ***ਤਖ਼ਤ-ਏ-ਫ਼ੀਰੋਜ਼ਾ*** : ਅਸਮਾਨ।

**تختگاہ** ***ਤਖ਼ਤਗਾਹ*** : ਤਖ਼ਤ ਰੱਖਣ ਵਾਲੀ ਥਾਂ; ਰਾਜਧਾਨੀ; ਇਸਫਹਾਨ ਵਿਚ ਇਕ ਸੈਰਗਾਹ।

**تختگیر** ***ਤਖ਼ਤਗੀਰ*** : ਤਖ਼ਤ ਜਾਂ ਰਾਜ ਖੋਹਣ ਵਾਲਾ; ਸ਼ਕਤੀਸ਼ਾਲੀ ਬਾਦਸ਼ਾਹ।

**تختنشین** ***ਤਖ਼ਤ-ਨਸ਼ੀਨ*** : ਤਖ਼ਤ 'ਤੇ ਬੈਹਣ ਵਾਲਾ ਬਾਦਸ਼ਾਹ।

**تختنشینی** ***ਤਖ਼ਤ ਨਸ਼ੀਨੀ*** : ਰਾਜ ਗੱਦੀ ਤੇ ਬੈਠਣਾ।

**تختوتاج** ***ਤਖ਼ਤ-ਓ-ਤਾਜ*** : ਮੁਲਕ ਤੇ ਸਲਤਨਤ, ਰਾਜਪਾਟ।

**تختِ ہمایوں** ***ਤਖ਼ਤ-ਏ-ਹੁਮਾਯੂਨ*** : ਸ਼ੁਭ ਤਖ਼ਤ; ਸ਼ਾਹੀ ਘਰ; ਮੈਹਲ।

**تختہ** ***ਤਖ਼ਤਾ*** : ਚੌੜੀ ਲੱਕੜੀ; ਪਟੜਾ; ਤਖ਼ਤੀ; ਜਹਾਜ਼ ਦੀ ਲੱਕੜ ਦਾ ਹਰ ਟੋਟਾ; ਮੁਰਦੇ ਨੂੰ ਨਹਾਉਣ ਵਾਲਾ ਪਟੜਾ।

**تختہاول** ***ਤਖ਼ਤਾ-ਏ-ਅੱਵਲ*** : ਬੱਚਿਆਂ ਦੇ ਲਿਖਣ ਦੀ ਪਟੀ।

**تختہبستہ** ***ਤਖ਼ਤਾ-ਬਸਤਾ*** : ਬੰਦ ਮੇਜ਼।

**تختہبند** ***ਤਖ਼ਤਾ-ਬੰਦ*** : ਕੈਦ; ਕੈਦੀ; ਲੱਕੜ ਦੀ ਫੱਟੀ ਜੋ ਟੁੱਟੇ ਹੋਏ ਅੰਗ ਤੇ ਬੰਨ੍ਹਦੇ ਹਨ; ਓਹ ਟੁੱਟਿਆ ਹੋਇਆ ਜੋੜ ਜਾਂ ਬੰਦ ਜਿਸ ਉਪਰ ਫੱਟੀ ਬੰਨ੍ਹੀ ਜਾਂਦੀ ਹੈ।

**تختہبندی** ***ਤਖ਼ਤਾ-ਬੰਦੀ*** : ਲੱਕੜ ਦੇ ਤਖ਼ਤਿਆਂ ਦਾ ਫ਼ਰਸ਼; ਕਿਆਰੀਆਂ ਦੀ ਤਰਤੀਬ।

**تختۂپل** ***ਤਖ਼ਤਾ-ਏ-ਪੁਲ*** : ਲੱਕੜ ਦਾ ਓਹ ਪੁੱਲ ਜੋ ਕਿਲ੍ਹੇ ਦੀ ਖਾਈ ਉਤੇ ਬਣਾਇਆ ਜਾਂਦਾ ਹੈ।

**تختہپوش** ***ਤਖ਼ਤਾ ਪੋਸ਼*** : ਲੱਕੜ ਦਾ ਫ਼ਰਸ਼, ਮੰਚ; ਜਦੋਂ ਲੋੜ ਹੋਵੇ ਓਹ ਆਪਣੇ ਵੱਲ ਖਿੱਚ ਲੈਂਦੇ ਹਨ।

**تختۂتابوت** ***ਤਖ਼ਤਾ-ਏ-ਤਾਬੂਤ*** : ਮੁਰਦੇ ਦੀ ਸੀੜ੍ਹੀ।

**تختہتختہ** ***ਤਖ਼ਤਾ ਤਖ਼ਤਾ*** : ਟੋਟੇ ਟੋਟੇ।

**تختۂدیواری** ***ਤਖ਼ਤਾ-ਏ-ਦੀਵਾਰੀ*** : ਲੱਕੜ ਦੀ ਕੰਧ।

**تختہزن** ***ਤਖ਼ਤਾ ਜ਼ਦਨ*** : ਰੂੰ ਪਿੰਜਣਾ; ਨਸਾਰੀਆਂ ਦੀ ਇਕ ਪੂਜਾ-ਰਸਮ ਜਿਸ ਵਿਚ ਓਹ ਤਖ਼ਤੇ ਉੱਤੇ ਤਖ਼ਤਾ ਮਾਰਦੇ ਹਨ।

**تختۂمشق** ***ਤਖ਼ਤਾ-ਏ-ਮਸ਼ਕ*** : ਪਾਠਸ਼ਾਲਾ ਦੇ ਬੱਚੇ ਦੀ ਫੱਟੀ, ਤਖ਼ਤੀ; ਓਹ ਚੀਜ਼ ਜੇਹੜੀ ਅਕਸਰ ਵਰਤੀ ਜਾਵੇ।

**تختۂمینا** ***ਤਖ਼ਤਾ-ਏ-ਮੀਨਾ*** : ਅਸਮਾਨ।

**تختۂنرد** ***ਤਖ਼ਤਾ-ਏ-ਨਰਦ*** : ਨਰਦਾਂ ਖੇਡਣ ਦਾ ਤਖ਼ਤਾ।

**تختی** ***ਤਖ਼ਤੀ*** : ਬੱਚਿਆਂ ਦੇ ਲਿਖਣ ਦੀ ਫੱਟੀ; ਛੋਟਾ ਤਖ਼ਤਾ; ਪੱਥਰ ਦੀ ਸਿਲ ਜਿਸ ਉਪਰ ਨਾਮ ਆਦਿ ਲਿਖਿਆ ਹੁੰਦਾ ਹੈ; ਛਾਤੀ।

**تخریب** ***ਤਖ਼ਰੀਬ*** : ਉਜਾੜਾ; ਤਬਾਹੀ; ਖ਼ਰਾਬ ਕਰਨਾ; ਉਜਾੜਨਾ; ਵਿਗਾੜਨਾ; ਬਰਬਾਦ ਕਰਨਾ।

**تخریج** ***ਤਖ਼ਰੀਜ*** : ਬਾਹਰ ਕੱਢਣਾ।

**تخصیص** ***ਤਖ਼ਸੀਸ*** : ਖ਼ਾਸ ਕਰਨਾ; ਵਿਸ਼ੇਸ਼ਤਾ।

**تخفیف** ***ਤਖ਼ਫ਼ੀਫ਼*** : ਘੱਟ ਕਰਨਾ; ਹੌਲਾ ਕਰਨਾ; ਭਾਰ ਲਾਹੁਣਾ; ਪਗੜੀ, ਕੋਟ ਆਦਿ ਲਾਹ ਕੇ ਅਰਾਮ ਨਾਲ ਬੈਠਣਾ।

**تخلص** ***ਤਖ਼ਲੁੱਸ*** : ਮੁਕਤੀ ਪਰਾਪਤ ਕਰਨਾ; ਰਿਹਾਈ ਪਾਉਣਾ; ਛੁਟਕਾਰਾ; ਸ਼ਾਇਰ ਦਾ ਉਪਨਾਮ।

**تخلیق** ***ਤਖ਼ਲੀਕ*** : ਪੈਦਾ ਕਰਨਾ; ਪੱਧਰਾ ਕਰਨਾ; ਖ਼ੁਸ਼ਬੂ ਜਾਂ ਕੇਸਰ ਲਾਉਣਾ।

**تخلیہ** ***ਤਖ਼ਲੀਯਾ*** : ਖ਼ਾਲੀ ਕਰਨਾ; ਛੱਡਣਾ; ਇਕਾਂਤ; ਤਨਹਾਈ।

**تخم** ***ਤੁਖ਼ਮ*** : ਬੀਜ; ਗਿਰੀ; ਅਸਲ; ਆਂਡਾ; ਨਸਲ; ਖ਼ਾਨਦਾਨ; ਨੁਤਫ਼ਾ; ਔਲਾਦ; ਇਕ ਬੀਮਾਰੀ।

**تخم‌بازی** ***ਤੁਖ਼ਮ-ਬਾਜ਼ੀ*** : ਇਕ ਖੇਡ ਜੇਹੜੀ ਬੱਚੇ ਈਦ ਜਾਂ ਤਿਉਹਾਰ ਵਾਲੇ ਦਿਨ ਰੰਗਦਾਰ ਆਂਡਿਆਂ ਨਾਲ ਖੇਡਦੇ ਹਨ।

**تخم‌بنگ** ***ਤੁਖ਼ਮ-ਏ-ਬੰਗ,*** **تخم حشیش** ***ਤੁਖ਼ਮ-ਏ-ਹਸ਼ੀਸ਼*** : ਭੰਗ ਦੇ ਬੀਜ।

**تخم‌بد** ***ਤੁਖ਼ਮ-ਏ-ਬਦ,*** **تخم‌حرام** ***ਤੁਖ਼ਮ-ਏ-ਹਰਾਮ*** : ਹਰਾਮਜ਼ਾਦਾ।

**تخمدان** ***ਤੁਖ਼ਮਦਾਨ*** : ਜ਼ਖ਼ੀਰਾ; ਭੰਡਾਰ; ਪਨੀਰੀ ਵਾਲੀ ਥਾਂ; ਗਮਲਾ।

**تخم‌ریز** ***ਤੁਖ਼ਮ-ਰੇਜ਼*** : ਵਾਹੀ ਕਰਨ ਵਾਲਾ।

**تخم‌ریزی** ***ਤੁਖ਼ਮ ਰੇਜ਼ੀ*** : ਬੀਜਣਾ; ਬੀਜਣ ਦਾ ਸਮਾਂ।

**تخمگار** ***ਤੁਖ਼ਮਗਾਰ*** : ਉਹ ਧਰਤ ਜਿਸ ਵਿਚ ਬੀਜ ਪਾਇਆ ਹੋਵੇ; ਆਂਡੇ ਮਿਲਾਕੇ ਬਣਾਇਆ ਗਿਆ ਕੀਮਾ।

**تخمه** ***ਤੁਖ਼ਮਾ*** : ਅਸਲ; ਔਲਾਦ; ਨਸਲ; ਉਲਟੀ ਜੇਹੜੀ ਬਦਹਜ਼ਮੀ ਕਾਰਨ ਆਵੇ।

**تخمینه** ***ਤਖ਼ਮੀਨਾ*** : ਸਰਸਰੀ ਅਨੁਮਾਨ; ਅੰਦਾਜ਼ਾ; ਅਟਕਲ।

**تخمیناً** ***ਤਖ਼ਮੀਨਨ*** : ਅੰਦਾਜ਼ੇ ਨਾਲ, ਅਟਕਲ ਨਾਲ।

**تخیل** ***ਤਖ਼ੱਯੁਲ*** : ਕਲਪਨਾ, ਸੋਚ ਉਡਾਰੀ।

**تدابیر** ***ਤਦਾਬੀਰ*** : (ਤਦਬੀਰ **تدبیر** ਦਾ ਬੌਹਵਚਨ); ਤਜਵੀਜ਼ਾਂ, ਬੰਦੋਬਸਤ।

**تدارک** ***ਤਦਾਰੁਕ*** : ਪਰਾਪਤ ਕਰਨਾ; ਹਾਸਲ ਕਰਨਾ; ਮੁਰੰਮਤ ਕਰਨਾ; ਬਦਲਾ; ਸਜ਼ਾ; ਸਾਜ਼-ਸਮਾਨ; ਇਲਾਜ।

**تدبر** ***ਤਦੱਬੁਰ*** : ਕੰਮ ਦਾ ਪਰਣਾਮ ਵੇਖਣਾ; ਧਿਆਨ ਦੇਣਾ; ਤਦਬੀਰ ਕਰਨਾ।

**تدبیر** ***ਤਦਬੀਰ*** : ਠੀਕ ਠਾਕ ਕਰਨਾ; ਕਿਸੇ ਕੰਮ ਦੇ ਅਖ਼ੀਰ ਬਾਰੇ ਸੋਚਣਾ; ਪਿੱਛੇ ਪੈਣਾ; ਮੌਤ ਪਿੱਛੋਂ ਗ਼ੁਲਾਮ ਦੀ ਅਜ਼ਾਦੀ ਬਾਰੇ ਵਸੀਅਤ ਕਰਨਾ; ਰਾਏ; ਸੁਝਾ; ਵਿਓਂਤ, ਜਤਨ; ਇਲਾਜ, ਚਾਰਾ, ਉਪਰਾਲਾ।

**تدبیرشناس** ***ਤਦਬੀਰ-ਸ਼ਨਾਸ*** : ਸਮਝਦਾਰ, ਸਿਆਣਾ।

**تدرو** ***ਤਦੱਰਵ*** : ਸਰੂ ਨਾਲ ਪਿਆਰ ਕਰਨ ਵਾਲਾ ਤੇ ਸੋਹਣੀ ਚਾਲ ਚੱਲਣ ਵਾਲਾ ਜੰਗਲੀ ਪੰਛੀ; ਚਕੋਰ।

**تدریج** ***ਤਦਰੀਜ*** : ਦਰਜਾ-ਬ-ਦਰਜਾ; ਥੋੜਾ ਥੋੜਾ ਹੋਣਾ; ਹੌਲੀ ਹੌਲੀ।

**تدریس** ***ਤਦਰੀਸ*** : ਸਿੱਖਿਆ ਦੇਣਾ, ਇਲਮ ਸਿਖਾਉਣਾ; ਸਿੱਖਿਆ, ਪੜ੍ਹਾਈ।

**تدفین** ***ਤਦਫ਼ੀਨ*** : ਦਫ਼ਨ ਕਰਨਾ; ਦੱਬਣਾ; ਜ਼ਮੀਨ ਵਿਚ ਦੱਬਣਾ।

**تدقیق** ***ਤਦਕ਼ੀਕ਼*** : ਸੂਖਮ ਗੱਲ ਕੱਢਣਾ; ਬਰੀਕ ਕਰਨਾ; ਚੰਗੀ ਤਰ੍ਹਾਂ ਕੁੱਟਣਾ; ਗ਼ੌਰ ਕਰਨਾ।

**تدوین** ***ਤਦਵੀਨ*** : ਸੰਕਲਨ ਕਰਨਾ; ਜਮ੍ਹਾ ਕਰਨਾ।

**تذبذب** ***ਤਜ਼ੱਬਜ਼ੁਬ*** : ਦੋ-ਚਿੱਤੀ ਵਿਚ ਹੋਣਾ; ਡੋਲਣਾ, ਹਿੱਲ ਜਾਣਾ; ਸ਼ੱਕ; ਪਰੇਸ਼ਾਨੀ; ਪਕੜ ਧਕੜ।

**تذکره** ***ਤਜ਼ਕਿਰਾ*** : ਯਾਦਦਾਸ਼ਤ; ਜੀਵਨੀ; ਜ਼ਿਕਰ; ਯਾਦ; ਯਾਦਗਾਰ; ਚਰਚਾ; ਅਫਵਾਹ; ਪੁਸਤਕਾਂ; ਰਾਹਦਾਰੀ ਦਾ ਪਰਵਾਨਾ; ਨਿਸ਼ਾਨੀ; ਟਿਕਟ।

**تذکره‌خانه** ***ਤਜ਼ਕਿਰਾ-ਖ਼ਾਨਾ*** : ਮੈਹਕਮਾ; ਰਾਹਦਾਰੀ।

**تذلیل** ***ਤਜ਼ਲੀਲ*** : ਜ਼ਲੀਲ ਕਰਨਾ; ਬੇਇਜ਼ੱਤ ਕਰਨਾ; ਖੱਜਲ ਜਾਂ ਖ਼ਰਾਬ ਕਰਨਾ; ਨਰਮ ਕਰਨਾ।

**تر** ***ਤਰ*** : ਭਿੱਜਾ ਹੋਇਆ; ਲਿਬੜਿਆ ਹੋਇਆ; ਸਾਫ਼; ਚਮਕਦਾਰ; ਤਾਜ਼ਾ; ਨਵਾਂ; ਪਾਕ; ਪਵਿੱਤਰ; ਬੌਹਤ; ਸ਼ਰਮਸਾਰ; ਮੁਜਰਮ; ਬਦਕਾਰ।

**ترا** ***ਤਰਾ*** : ਬੌਹਤ ਉਚੀ ਕੰਧ, ਚਾਰ ਦੀਵਾਰੀ, ਵਲਗਣ।

**ترا** ***ਤੁਰਾ*** : ਤੈਨੂੰ; ਤੇਰੇ ਲਈ; ਤੇਰੇ ਕਰਕੇ।

**تراب** ***ਤਰਾਬ*** : ਪਾਣੀ ਜਾਂ ਸ਼ਰਾਬ ਦਾ ਮਟਕੇ ਜਾਂ ਮਸ਼ਕ ਵਿਚੋਂ ਸਿੰਮਣਾ।

**تراب** ***ਤੁਰਾਬ*** : ਮਿੱਟੀ; ਪਰਤ; ਜ਼ਮੀਨ; ਖ਼ਾਕ।

**تراج** ***ਤੁਰੱਜ*** : ਇਕ ਪੰਛੀ; ਤਿੱਤਰ।

**تراجم** ***ਤਰਾਜਿਮ*** : (ਤਰਜੁਮਾ **ترجمه** ਦਾ ਬੌਹਵਚਨ); ਉਲਥੇ, ਅਨੁਵਾਦ।

**تراجم** ***ਤਰਾਜੁਮ*** : (ਤਰਜੁਮਾਨ **ترجمان** ਦਾ ਬੌਹਵਚਨ); ਤਰਜਮਾ ਕਰਨ ਵਾਲੇ; ਉਲਥਾਕਾਰ।

**تراز** ***ਤਿਰਾਜ਼*** : ਕੱਚਾ ਧਾਗਾ; ਸਨੋਬਰ ਦਾ ਰੁੱਖ; ਸਜਾਵਟ।

**ترازو** ***ਤਰਾਜ਼ੂ*** : ਤੋਲਣ ਵਾਲੇ ਪਲੜੇ; ਤੱਕੜੀ; ਇਨਸਾਫ; ਅਕਲ; ਅਨੁਮਾਨ; ਤੁਲਾ ਰਾਸ਼ੀ।

**تراسل** ***ਤਰਾਸੁਲ*** : ਆਪਸ ਵਿਚ ਖੱਤ ਪੱਤਰ ਲਿੱਖਣਾ।

**تراش** ***ਤਰਾਸ਼*** : ਤਲਾਸ਼; ਉਮੀਦ; ਕਾਟ; ਕਟਾਨ; ਸਜਾਵਟ; ਸ਼ਿੰਗਾਰ; ਲਾਭ; ਕਾਂਟ-ਛਾਂਟ; ਹਿਰਸ; ਕੱਟਣ ਦਾ ਢੰਗ; ਕਾਢ; ਈਜਾਦ; ਢੰਗ; ਤਰਜ਼।

**تراشه** ***ਤਰਾਸ਼ਾ*** : ਛਿੱਲਕਾ; ਫਾੜੀ; ਕਾਤਰ; ਲੋਹੇ ਦਾ ਸੰਦ ਜਿਸ ਨਾਲ ਪੱਥਰ ਤਰਾਸ਼ੇ ਜਾਂਦੇ ਹਨ; ਛੈਣੀ।

**تراک** ***ਤਰਾਕ*** : ਛੇਕ; ਚਾਕ; ਓਹ ਅਵਾਜ਼ ਜੋ ਕਿਸੇ ਚੀਜ ਦੇ ਟੁੱਟਣ ਜਾਂ ਛੁੱਟਣ ਤੇ ਆਵੇ।

**ترانه** ***ਤਰਾਨਾ*** : ਗੀਤ; ਰਾਗ; ਅਲਾਪ; ਸੁਰ; ਰੁਬਾਈ; ਨਗ਼ਮਾ; ਜਵਾਨ; ਸੁੰਦਰ; ਰੂਪਵਾਨ; ਮਸ਼ੂਕ; ਬਹਾਨੇਬਾਜ਼ੀ; ਰਾਗ ਅਲਾਪਣ ਦੀ ਇਕ ਵਿਧੀ ਜੋ ਅਮੀਰ ਖੁਸਰੋ ਦੀ ਕਾਢ ਸੀ।

**تراوش** ***ਤਰਾਵਿਸ਼*** : ਟਪਕਾ; ਟਪਕਣਾ, ਸਿੰਮਣਾ।

**تراویح** ***ਤਰਾਵੀਹ*** : (ਤਰਵੀਹ **ترویح** ਦਾ ਬੌਹਵਚਨ) ਅਰਾਮ ਕਰਨਾ; ਅਰਾਮ ਦੇਣਾ; ਰਮਜ਼ਾਨ ਦੇ ਮਹੀਨੇ ਵਿਚ ਰਾਤ ਨੂੰ ਪੜ੍ਹੀ ਜਾਣ ਵਾਲੀ ਨਮਾਜ਼; ਬੈਹਕਾਉਣਾ।

**ترب** ***ਤੁਰਬ*** : ਪਰਸਿੱਧ ਤਰਕਾਰੀ; ਸਬਜ਼ੀ; ਮੂਲੀ।

**ترب** ***ਤਰਬ*** : ਝੂਠ; ਮਕਰ; ਫਰੇਬ; ਫ਼ਕੀਰੀ; ਮਿੱਟੀ ਘੱਟੇ 'ਚ ਲਿਬੜਨਾ।

**تربانی** ***ਤਰਬਾਨੀ*** : ਅਰਦਸ਼ੀਰ ਬਾਬਕਾਨ ਦੀ ਬਣਾਈ ਹੋਈ ਈਰਾਨ ਦੀ ਇਕ ਪਰਸਿੱਧ ਇਮਾਰਤ ਦਾ ਨਾਮ।

**تربت** ***ਤੁਰਬਤ***: ਮਿੱਟੀ; ਜ਼ਮੀਨ; ਕਬਰ; ਗੋਰ।

**تربد** ***ਤੁਰਬੁਦ*** : ਦਸਤ ਲਾਉਣ ਦੀ ਦਵਾ; ਸਰਕੰਡਾ; ਸਰਕੜਾ; ਖੋਖਲੀ ਲੱਕੜੀ।

**تربز** ***ਤਰਬੁਜ਼***, **تربزه** ***ਤਰਬੂਜ਼ਾ*** : ਤਰਬੂਜ਼, ਹਦਵਾਣਾ, ਮਤੀਰਾ।

**تربیت** ***ਤਰਬੀਯਤ*** : ਪਾਲਣਾ ਪੋਸਣਾ; ਪਰਵਰਸ਼ ਕਰਨਾ; ਪਰਵਰਸ਼; ਸਿੱਖਿਆ; ਸੁਧਾਈ।

**ترت‌ومرت** ***ਤਰਤ-ਉ-ਮਰਤ*** : ਹੇਠਲੀ ਉੱਪਰ; ਲੁਟ ਮਾਰ; ਤਰਥੱਲੀ; ਪਰੇਸ਼ਾਨੀ; ਖਿੰਡਿਆ-ਪੁੰਡਿਆ।

**ترتیب** ***ਤਰਤੀਬ*** : ਚੀਜ਼ਾਂ ਨੂੰ ਦਰਜੇ ਅਨੁਸਾਰ ਠੀਕ ਰੱਖਣਾ ਅਤੇ ਓਹਨਾਂ ਦੇ ਠਿਕਾਣੇ ਤੇ ਯੋਗ ਥਾਂ ਰੱਖਣਾ।

**ترتیب‌داده** ***ਤਰਤੀਬ-ਦਾਦਾ*** : ਤਰਤੀਬ ਦਿੱਤਾ ਹੋਇਆ।

**ترتیب‌راه** ***ਤਰਤੀਬ-ਏ-ਰਾਹ*** : ਰਾਹ ਦਾ ਸਮਾਨ; ਤੋਸ਼ਾ; ਰਾਹ ਦੀ ਦਰੁਸਤੀ।

**ترتیب‌وار** ***ਤਰਤੀਬਵਾਰ*** : ਤਰਤੀਬ ਸਿਰ।

**ترتیل** ***ਤਰਤੀਲ*** : ਕੁਰਾਨ ਸ਼ਰੀਫ਼ ਨੂੰ ਹੌਲੀ, ਸ਼ੁਧ ਤੇ ਸਪਸ਼ਟ ਪੜ੍ਹਣਾ।

**ترجمان** ***ਤਰਜੁਮਾਨ*** : ਚੰਗਾ ਭਾਸ਼ਣਕਾਰ; ਸਰੇਸ਼ਟ ਵਕਤਾ; ਤੇਜ਼-ਜ਼ਬਾਨ; ਵਿਆਖਿਆਕਾਰ; ਤਰਜੁਮਾ ਕਰਨ ਵਾਲਾ; ਉਲਥਾਕਾਰ; ਇਕ ਬੋਲੀ ਨੂੰ ਦੂਜੀ ਵਿਚ ਸਮਝਾਉਣ ਵਾਲਾ।

**ترجمانی** ***ਤਰਜੁਮਾਨੀ*** : ਉਲਥਾ ਕਰਨ ਦੀ ਕਿਰਿਆ।

**ترجمه** ***ਤਰਜੁਮਾ***: ਇਕ ਭਾਸ਼ਾ ਨੂੰ ਦੂਜੀ ਭਾਸ਼ਾ ਵਿਚ ਉਲਟਾਉਣਾ ਜਾਂ ਬਦਲਨਾ; ਇਕ ਭਾਸ਼ਾ ਵਿਚ ਦਿੱਤੇ ਭਾਵਾਂ ਨੂੰ ਦੂਜੀ ਭਾਸ਼ਾ ਵਿਚ ਸਮਝਾਉਣਾ।

**ترجمه‌نویس** ***ਤਰਜੁਮਾ-ਨਵੀਸ*** :

ਉਲਥਾ ਕਰਨ ਵਾਲਾ।

**ترجيح ਤਰਜੀਹ** : ਵਧਾਉਣਾ; ਕਿਸੇ ਨਾਲੋਂ ਚੰਗੇਰਾ ਸਮਝਣਾ; ਵਧੇਰੇ ਮੁੱਲਵਾਨ ਸਮਝਣਾ; ਵਧਣਾ; ਗ਼ਲਬਾ ਪਾਉਣਾ; ਪੈਹਲ ਦੇਣੀ; ਵਡਿਆਈ ਦੇਣਾ।

**ترجيع ਤਰਜੀਅ** : ਪਰਤਾਉਣਾ; ਫਿਰਾਉਣਾ; ਫੇਰਨਾ; ਅਵਾਜ਼ ਦਾ ਗਲੇ ਵਿਚ ਫਿਰਾਉਣਾ; ਸੰਕਟ ਸਮੇਂ ਕਲਮਾ-ਏ-ਸ਼ਹਾਦਤ ਕੈਹਣਾ।

**ترجيع بند ਤਰਜੀਅ-ਬੰਦ** : ਸ਼ਾਇਰਾਂ ਦੀ ਤਕਨੀਕੀ ਸ਼ਬਦਾਵਲੀ ਵਿਚ ਓਹ ਬੰਦ ਜੇਹੜੇ ਇੱਕੋ ਬੈਹਰ (ਛੰਦ) ਵਿਚ ਵੱਖ ਵੱਖ ਤੁਕਾਂਤਾਂ ਅਧੀਨ ਹੋਣ ਅਤੇ ਹਰ ਬੰਦ ਪਿਛੋਂ ਇਕ ਹੀ ਨਿਸਚਤ ਤੁਕ ਢੁਕਵੀਂ ਆਵੇ, ਜੇਕਰ ਹਰ ਬੰਦ ਪਿਛੋਂ ਏਹ ਤੁਕ ਵੱਖ ਵੱਖ ਪਰਕਾਰ ਦੀ ਹੋਵੇ ਤਾਂ ਉਸਨੂੰ 'ਤਰਕੀਬ ਬੰਦ' ਕੈਂਹਦੇ ਹਨ।

**ترحم ਤੱਰਹੁਮ** : ਤਰਸ ਖਾਣਾ, ਰੈਹਮ ਕਰਨਾ, ਤਰਸ।

**ترحيل ਤਰਹੀਲ** : ਕਿਸੇ ਨੂੰ ਸਫਰ ਤੇ ਭੇਜਣਾ, ਕੂਚ ਕਰਨਾ ਜਾਂ ਕਰਵਾਉਣਾ।

**ترخان ਤੁਰਖ਼ਾਨ** : ਸ਼ਾਹੀ ਅਧਕਾਰੀ ਜਿਸ ਨੂੰ ਅਦਬ ਅਦਾਬ ਦੀਆਂ ਰਸਮਾਂ ਤੋਂ ਮਾਫ਼ੀ ਮਿਲੀ ਹੋਵੇ ਤੇ ਜਿਸ ਨੂੰ ਸਜ਼ਾ ਨਾ ਹੋ ਸਕੇ, ਸ਼ਰੀਫ਼, ਸਾਊ; ਰਈਸ; ਮਸਖ਼ਰਾ, ਭੰਡ; ਅਬੂਨਸਰ ਫ਼ਾਰਯਾਬੀ ਦਾ ਲਕਬ।

**ترخانى ਤੁਰਖ਼ਾਨੀ** : ਤੁਰਖ਼ਾਨ ਦੀ ਪਦਵੀ, ਮਸਖ਼ਰਾਪਣ।

**ترخون ਤਰਖ਼ੂਨ** : ਖ਼ੂਨੀ; ਨਿਡਰ, ਬੇਬਾਕ, ਚੋਰ, ਬਦਮਾਸ਼, ਮਜੀਠ।

**ترخيص ਤਰਖ਼ੀਸ** : ਰੁਖ਼ਸਤ ਕਰਨਾ, ਵਿਦਾ ਕਰਨਾ, ਆਗਿਆ ਦੇਣਾ।

**ترخيم ਤਰਖ਼ੀਮ** : ਪੂਛ ਕੱਟਣਾ, ਕਿਸੇ ਸ਼ਬਦ ਦੇ ਅਖ਼ੀਰ ਤੋਂ ਕੋਈ ਅੱਖਰ ਡੇਗ ਦੇਣਾ ਜਿਵੇਂ 'ਗੋਜ਼ਨ' ਤੋਂ 'ਗੋਜ਼'; ਬਰੀਕ; ਨਰਮ ਜਾਂ ਸੂਖਮ ਕਰਨਾ।

**تردامن ਤਰਦਾਮਨ** : ਪਾਪੀ, ਮੁਜਰਮ; ਬਦਕਾਰ; ਬੇਸ਼ਰਮ।

**تردامنى ਤਰਦਾਮਨੀ** : ਬਦਕਾਰੀ, ਬੇਸ਼ਰਮੀ।

**تردد ਤਰੱਦੁਦ** : ਆਉਣਾ ਜਾਣਾ; ਯਾਤਾਯਾਤ; ਸ਼ੱਕ; ਸੋਚ; ਵਿਚਾਰ; ਪਰੇਸ਼ਾਨੀ, ਮਾਨਸਕ ਉਲਝਣ; ਇਨਕਾਰ; ਰੱਦ ਕਰਨਾ, ਵਿਰੋਧ, ਬੈਹਸ, ਮੇਹਨਤ; ਜਤਨ।

**تردست ਤਰਦਸਤ** : ਚੁਸਤ; ਹੱਥ ਦਾ ਕੰਮ ਕਰਨ ਵਾਲਾ, ਕਾਰੀਗਰ; ਕਾਤਬ; ਕਲਾਕਾਰ।

**تردستى ਤਰਦਸਤੀ** : ਚਲਾਕੀ; ਫੁਰਤੀ; ਚੁਸਤੀ।

**تردماغ ਤਰਦਿਮਾਗ਼** : ਸਿਆਣਾ, ਸਮਝਦਾਰ; ਮਸਤ।

**تردماغى ਤਰਦਿਮਾਗ਼ੀ** : ਸਿਆਣਪ; ਸਰੂਰ, ਮਸਤੀ, ਖ਼ੁਸ਼ੀ, ਅਨੰਦ; ਸੂਖਮਤਾ।

**ترديد ਤਰਦੀਦ** : ਕਿਸੇ ਗੱਲ ਨੂੰ ਰੱਦ ਕਰਨਾ; ਕਿਸੇ ਗੱਲ ਦਾ ਜੁਆਬ ਦੇਣਾ; ਉਲਟਣਾ; ਫੇਰ ਦੇਣਾ; ਕਮਜ਼ੋਰ ਕਰਨਾ।

**ترزفان ਤਰਜ਼ਫ਼ਾਨ** : ਤਰਜੁਮਾਨ।

**ترس ਤਰਸ** : ਡਰ; ਭੈ।

**ترسان ਤਰਸਾਨ** : ਡਰਦਾ ਹੋਇਆ, ਭੈਭੀਤ, ਡਰਾਕਲ।

**ترس كار ਤਰਸਕਾਰ** : ਖ਼ੁਦਾ ਤਰਸ; ਰੈਹਮ ਦਿਲ, ਭਜਨੀਕ; ਭਗਤ।

**ترس كارى ਤਰਸਕਾਰੀ** : ਰੱਬ ਦਾ ਡਰ।

**ترسناك ਤਰਸਨਾਕ** : ਭਿਆਨਕ; ਡਰਿਆ ਹੋਇਆ।

**ترسنده ਤਰਸਿੰਦਾ** : ਡਰਾਕਲ।

**ترسا ਤਰਸਾ** : ਡਰਾਕਲ; ਵੈਹਮ ਕਰਨ ਵਾਲਾ; ਭੈ ਖਾਣ ਵਾਲਾ; ਈਸਾਈ ਭਜਨੀਕ; ਈਸਾਈ; ਅਗਨੀ ਪੂਜਕ।

**ترسيدن ਤਰਸੀਦਨ** : ਡਰਨਾ, ਭੈ ਖਾਣਾ।

**ترسيل ਤਰਸੀਲ** : ਭੇਜਣਾ; ਖ਼ਤ ਭੇਜਣਾ; ਸਾਫ਼ ਤੇ ਸਪਸ਼ਟ ਪੜ੍ਹਨਾ; ਦੁੱਧ ਦਾ ਜ਼ਿਆਦਾ ਹੋਣਾ।

**ترش ਤੁਰਸ਼** : ਖੱਟਾ, ਨਰਾਜ਼, ਗੁੱਸੇ, ਬਦ-ਦਿਮਾਗ਼।

**ترش رخسار ਤੁਰਸ਼-ਰੁਖ਼ਸਾਰ, ترش رو ਤੁਰਸ਼-ਰੂ, ترش مزاج**

***ਤੁਰਸ਼–ਮਿਜ਼ਾਜ*** : ਬਦ-ਦਿਮਾਗ਼, ਭੈੜੇ ਸੁਭਾ ਵਾਲਾ, ਨਰਾਜ਼, ਗੁੱਸੇ।

**ترش طبع** ***ਤੁਰਸ਼–ਤਬਅ*** : ਸਖ਼ਤ ਸੁਭਾ ਵਾਲਾ।

**ترش روی** ***ਤੁਰਸ਼–ਰੂਈ*** : ਬਦ ਦਿਮਾਗੀ; ਬਦ-ਮਿਜ਼ਾਜੀ; ਨਰਾਜ਼ਗੀ।

**ترشی** ***ਤੁਰਸ਼ੀ*** : ਖਟਾਸ; ਨਰਾਜ਼ਗੀ, ਗੁੱਸਾ।

**ترصیع** ***ਤਰਸੀਅ*** : ਜੜਾਊ ਕਰਨਾ; ਸੋਨੇ ਜਾਂ ਹੀਰੇ ਜਵਾਹਰਾਤ ਨਾਲ ਜੜਨਾ; ਵਾਕ ਨੂੰ ਵੱਖ ਵੱਖ ਭਾਗਾਂ ਵਿਚ ਵੰਡਣਾ; ਕਵਿਤਾ ਜਾਂ ਵਾਰਤਕ ਦੇ ਸਾਰੇ ਵਾਕਾਂ ਦਾ ਵਜ਼ਨ ਤੇ ਤੁਕਾਂਤ ਕਰਕੇ ਤਰਤੀਬ ਸਿਰ ਹੋਣਾ।

**ترغاق** ***ਤੁਰਗਾਕ*** : ਚੌਕੀਦਾਰੀ; ਪੈਹਰੇਦਾਰੀ; ਨਿਗਾਹਬਾਨੀ।

**ترغچی** ***ਤਰਗ਼ਚੀ*** : ਕਿਸਾਨ; ਪੇਂਡੂ।

**ترغیب** ***ਤਰਗ਼ੀਬ*** : ਦੂਸਰੇ ਵਿਚ ਸ਼ੌਕ ਜਾਂ ਰੁਚੀ ਪੈਦਾ ਕਰਨਾ; ਉਕਸਾਉਣਾ, ਭੜਕਾਉਣਾ; ਲਾਲਚ ਦੇਣਾ।

**ترفروش** ***ਤਰ–ਫ਼ਰੋਸ਼*** : ਜੋ ਆਦਮੀ ਉਤੋਂ ਬੜਾ ਚੰਗਾ ਜ਼ਾਹਰ ਹੋਵੇ ਪਰ ਅੰਦਰੋਂ ਮਾੜਾ ਹੋਵੇ, ਦੰਭੀ।

**ترفه** ***ਤਰੱਫ਼ੁਹ*** : ਦੌਲਤਮੰਦੀ; ਖੁਸ਼ਹਾਲੀ।

**ترقه** ***ਤਰਕ਼ਾ*** : ਬੰਦੂਕ ਦੀ ਟੋਪੀ; ਆਤਸ਼ਬਾਜ਼ੀ ਦਾ ਪਟਾਕਾ।

**ترقی** ***ਤਰੱਕ਼ੀ*** : ਉੱਪਰ ਚੜ੍ਹਨਾ; ਉੱਚਾ ਹੋਣਾ; ਵਾਧਾ; ਉੱਨਤੀ।

**ترقیات** ***ਤਰੱਕ਼ੀਯਾਤ*** : (ਤਰੱਕ਼ੀ **ترقی** ਦਾ ਬੌਹਵਚਨ); ਵਾਧੇ, ਪਰਗਤੀਆਂ।

**ترقیم** ***ਤਰਕ਼ੀਮ*** : ਰਕਮ ਕਰਨਾ; ਲਿਖਣਾ; ਲਿਖਤ ਪੜ੍ਹਤ; ਲਿਖਾ ਪੜ੍ਹੀ।

**ترک** ***ਤਰਕ*** : ਛੱਡਣਾ; ਤਿਆਗ; ਗ਼ਲਤੀ; ਭੁੱਲ; ਉਕਾਈ; ਟੋਪੀ।

**ترکِ فضول** ***ਤਰਕ–ਏ–ਫ਼ਜ਼ੂਲ*** : ਵਾਧੂ ਇੱਛਾਵਾਂ ਦਾ ਛੱਡਣਾ; ਵਾਸ਼ਨਾਵਾਂ ਦਾ ਤਿਆਗ।

**ترکِ محال** ***ਤਰਕ–ਏ–ਮੁਹਾਲ*** : ਔਖੀ ਚੀਜ਼ ਦਾ ਤਿਆਗ।

**ترک** ***ਤੁਰਕ*** : ਤੁਰਕ-ਬਿਨ-ਯਾਫ਼ਸ ਬਿਨ-ਨੂਹ ਦੀ ਔਲਾਦ ਜੋ ਤੁਰਕਿਸਤਾਨ ਵਿਚ ਵਸਦੀ ਹੈ; ਤੁਰਕਾਂ ਦੀ ਕੌਮ; ਸਿਪਾਹੀ, ਫ਼ੌਜੀ; ਗ਼ੁਲਾਮ; ਮਸ਼ੂਕ; ਮੁਸਲਮਾਨ (ਸ਼ੁਰੂ ਵਿਚ ਜਦ ਮੁਸਲਮਾਨ ਇਸ ਦੇਸ ਵਿਚ ਆਏ ਤਾਂ ਹਿੰਦੂ ਓਹਨਾਂ ਨੂੰ ਤੁਰਕ ਕੈਂਹਦੇ ਸਨ)।

**ترکان** ***ਤੁਰਕਾਨ*** : ਤੁਰਕੀ ਇਸਤਰੀਆਂ ਦੀ ਉਪਾਧੀ; ਬੀਬੀ; ਬੇਗਮ।

**ترکان** ***ਤੁਰਕਾਨ*** : ਅੱਖਾਂ, ਨੇਤਰ; ਸਤ ਸਤਾਰੇ; ਸਤ ਸਹੇਲੀਆਂ।

**ترکان خاتون کرمانی** ***ਤੁਰਕਾਨ ਖ਼ਾਤੂਨ ਕਿਰਮਾਨੀ*** : ਕਰਾਖਤਾਈ ਖ਼ਾਨਦਾਨ ਵਿਚ ਕਿਰਸਾਨ ਦੀ ਮਲਕਾ ਜਿਸ ਦਾ ਅਸਲੀ ਨਾਮ ਕਤਲਕ ਤੁਰਕਾਨ ਸੀ ਤੇ ਜੋ 655 ਹਿ: ਵਿਚ ਤਖ਼ਤ ਤੇ ਬੈਠੀ ਤੇ 65 ਸਾਲ ਰਾਜ ਕੀਤਾ, ਏਹ ਬੜੀ ਸਿਆਣੀ; ਨਿਆਂਕਾਰ, ਨੇਕ ਤੇ ਵਿਦਵਾਨਾਂ ਦੀ ਕਦਰਦਾਨ ਸੀ।

**ترکتاز** ***ਤੁਰਕਤਾਜ਼,*** **ترکتازی** ***ਤੁਰਕਤਾਜ਼ੀ*** : ਹਮਲਾ; ਹੱਲਾ; ਧਾਵਾ; ਲੁੱਟ ਮਾਰ; ਮਾਰ ਧਾੜ; ਨੱਸ ਭੱਜ; ਸਿਪਾਹੀ; ਲੁਟੇਰਾ।

**ترکستان** ***ਤੁਰਕਿਸਤਾਨ*** : ਏਸ਼ੀਆ ਦਾ ਪਰਸਿੱਧ ਮੁਲਕ ਜਿਸ ਨੂੰ ਪੁਰਾਣੇ ਸਮਿਆਂ ਵਿਚ ਤੂਰਾਨ ਤੇ ਤਾਤਾਰ ਕੈਂਹਦੇ ਸਨ, ਏਹ ਅਫ਼ਗਾਨਿਸਤਾਨ ਦੇ ਉੱਤਰ ਵੱਲ ਸਥਿੱਤ ਹੈ; ਸਮਰਕੰਦ ਤੇ ਬੁਖ਼ਾਰਾ ਇਸ ਦੇ ਪਰਸਿੱਧ ਸ਼ੈਹਰ ਹਨ।

**ترکش** ***ਤਰਕਸ਼*** : (ਤੀਰ+ਕਸ਼ **تیرکش** ਦਾ ਸੰਖਿਪਤ ਰੂਪ); ਤੀਰਦਾਨ; ਭੱਥਾ।

**ترکمان** ***ਤੁਰਕਮਾਨ*** : ਤੁਰਕਾਂ ਵਰਗਾ; ਤੁਰਕਾਂ ਦੀ ਇਕ ਕੌਮ ਜੋ ਤੁਰਕਾਂ ਤੋਂ ਘਟੀਆ ਹੈ; ਇਸੇ ਲਈ ਉਸ ਨੂੰ 'ਤੁਰਕਾਂ ਜੇਹੀ' ਕੈਂਹਦੇ ਹਨ।

**ترکه** ***ਤਰਕਾ*** : ਮਰਨ ਉਪਰੰਤ ਛੱਡਿਆ ਹੋਇਆ ਮਾਲ ਤੇ ਜਾਇਦਾਦ।

**ترکی** ***ਤੁਰਕੀ*** : ਮਰਦਾਨਗੀ; ਬਹਾਦਰੀ; ਤੁਰਕ ਨਾਲ ਸਬੰਧਤ; ਤੁਰਕੀ ਭਾਸ਼ਾ; ਤੁਰਕਾਂ ਦਾ ਮੁਲਕ।

**ترکیب** ***ਤਰਕੀਬ*** : ਜੋੜਨਾ, ਕਈ ਵਸਤਾਂ ਨੂੰ ਪਰਸਪਰ ਮਿਲਾਉਣਾ, ਵਿਧੀ; ਜੁਗਤੀ; ਜੜਾਈ; ਜੜਨਾ; ਮਿਲਾਵਟ, ਬਨਾਵਟ।

**ترکی‌تمام‌شد** ***ਤੁਰਕੀ ਤਮਾਮ ਸ਼ੁਦ*** : ਅਭਮਾਨ ਟੁੱਟ ਗਿਆ।

**ترکی‌کردن** ***ਤੁਰਕੀ ਕਰਦਨ*** : ਜ਼ੁਲਮ ਕਰਨਾ।

**ترمه** ***ਤਰਮਾ*** : ਫੱਟੀ ਵਾਲਾ ਸ਼ਾਲ।

**ترمیم** ***ਤਰਮੀਮ*** : ਮੁਰੰਮਤ ਕਰਨਾ; ਵਾਧਾ ਘਾਟਾ ਕਰਨਾ; ਤਬਦੀਲੀ ਕਰਨਾ; ਦਰੁਸਤੀ ਕਰਨਾ।

**ترن** ***ਤਰਨ*** : ਸੇਵਤੀ ਦਾ ਫੁਲ; ਜੰਗਲ; ਬੀਆਬਾਨ; ਅੰਗਰੇਜ਼ੀ ਸ਼ਬਦ 'ਟਰੇਨ' ਦਾ ਫ਼ਾਰਸੀ ਰੂਪ; ਰੇਲ ਗੱਡੀ।

**ترنج** ***ਤੁਰੰਜ*** : ਨਿੰਬੂ; ਮਿੱਠਾ; ਵੱਟ, ਭੰਨ; ਚਾਦਰ ਜਾਂ ਸ਼ਾਲ ਉਤੇ ਕੱਢਿਆ ਹੋਇਆ ਵੱਡਾ ਬੂਟਾ।

**ترنج‌زر** ***ਤੁਰੰਜ-ਏ-ਜ਼ਰ,*** **ترنج‌مهرگاں** ***ਤੁਰੰਜ-ਏ-ਮਿਹਰਗਾਂ*** : ਸੂਰਜ।

**ترنج‌تله‌زدن** ***ਤੁਰੰਜ-ਏ-ਤਿਲਾ ਜ਼ਦਨ*** : ਪੁਰਾਣੇ ਸਮਿਆਂ ਵਿਚ ਰਿਵਾਜ ਸੀ ਕਿ ਜਦ ਕਿਸੇ ਸ਼ੈਹਜ਼ਾਦੀ ਦਾ ਵਿਆਹ ਹੋਣਾ ਹੁੰਦਾ ਸੀ ਤਾਂ ਦੇਸ ਬਿਦੇਸਾਂ ਤੋਂ ਸ਼ੈਹਜ਼ਾਦੇ ਆ ਕੇ ਕਤਾਰ ਵਿਚ ਬੈਠ ਜਾਂਦੇ ਸਨ, ਸ਼ੈਹਜ਼ਾਦੀ ਮਕਾਨ ਦੀ ਛੱਤ ਤੋਂ ਓਹਨਾਂ ਨੂੰ ਵੇਖਦੀ ਤੇ ਜਿਸ ਨੂੰ ਪਸੰਦ ਕਰਦੀ, ਉਸ ਉਤੇ ਸੋਨੇ ਦਾ ਨਿੰਬੂ ਸੁੱਟ ਦਿੰਦੀ, ਉਸ ਨਾਲ ਫਿਰ ਸ਼ੈਹਜ਼ਾਦੀ ਦਾ ਨਿਕਾਹ ਹੋ ਜਾਂਦਾ।

**ترنگ** ***ਤਰੰਗ*** : ਕਮਾਨ ਵਿਚੋਂ ਛੁੱਟਣ ਲਗੇ ਤੀਰ ਦੀ ਅਵਾਜ਼, ਤੀਰ ਜਾਂ ਗੁਰਜ ਦੇ ਸਰੀਰ ਤੇ ਲਗਣ ਸਮੇਂ ਤਲਵਾਰ ਦੇ ਟੁੱਟਣ ਅਤੇ ਸਾਜ਼ ਦੇ ਵੱਜਣ ਵੇਲੇ ਨਿਕਲਦੀ ਅਵਾਜ਼, ਭੰਵਰ; ਜ਼ਖ਼ਮ, ਫੱਟ।

**ترنگاترنگ** ***ਤਰੰਗਾ-ਤਰੰਗ*** : ਲੜਾਈ ਵਿਚ ਤਲਵਾਰਾਂ ਦੀ ਛਣਕਾਰ।

**ترنگ** ***ਤਿਰੰਗ*** : ਸੋਹਣਾ; ਸੁੰਦਰ।

**ترنگ** ***ਤੁਰੰਗ*** : ਇਕ ਜੰਗਲੀ ਪੰਛੀ; ਤਿੱਤਰ; ਬੰਦੀ ਖ਼ਾਨਾ; ਕੈਦਖ਼ਾਨਾ।

**ترنگبین** ***ਤਰੰਗਬੀਨ*** : ਸ਼ਕੰਜਬੀਨ; ਸਿਕੰਜਬੀ।

**ترنم** ***ਤਰਨੁੱਮ*** : ਗੀਤ ਗਾਉਣਾ; ਲੈ ਨਾਲ ਗਾਉਣਾ; ਰਾਗ; ਗੀਤ; ਲੈ।

**ترنم‌فشاں** ***ਤਰਨੁੱਮ-ਫ਼ਸ਼ਾਂ*** : ਗਾਉਣ ਵਾਲਾ; ਗਵੱਈਆ।

**ترنم‌گری** ***ਤਰਨੁਮ-ਗਰੀ*** : ਗਾਉਣਾ; ਲੈ ਨਾਲ ਗਾਉਣਾ।

**ترنوازی** ***ਤਰਨਵਾਜ਼ੀ*** : ਗਵੱਈਏ ਦਾ ਲੈ ਨਾਲ ਗਾਉਣਾ; ਸੁਰੀਲੀ ਅਵਾਜ਼; ਚੰਗਾ ਕੰਮ ਕਰਨਾ।

**ترنیان** ***ਤਰਨੀਯਾਨ*** : ਬੈਂਤ ਦੀ ਬਣੀ ਹੋਈ ਟੋਕਰੀ, ਟੋਕਰਾ।

**تروال** ***ਤਰਵਾਲ*** : ਘਾਹ ਦੇ ਤੀਲੇ।

**تروخشک** ***ਤਰ-ਉ-ਖ਼ੁਸ਼ਕ*** : ਗਿੱਲਾ ਸੁੱਕਾ; ਥੋੜਾ ਬੌਹਤ।

**تروند** ***ਤਰਵੰਦ,*** **ترونده** ***ਤਰਵੰਦਾ*** : ਪੈਹਲਾ ਫਲ, ਨਵਾਂ ਫਲ।

**ترویج** ***ਤਰਵੀਜ*** : ਰਿਵਾਜ ਦੇਣਾ; ਜਾਰੀ ਕਰਨਾ; ਚਲਾਉਣਾ।

**ترویح** ***ਤਰਵੀਹ,*** **ترویحه** ***ਤਰਵੀਹਾ*** : ਰਾਹਤ ਦੇਣਾ; ਅਰਾਮ ਦੇਣਾ; ਸੁਗੰਧਮਈ ਕਰਨਾ; ਰਾਤ ਨੂੰ ਕਿਸੇ ਨੂੰ ਮਿਲਣ ਜਾਣਾ; ਬੈਹਕਾਉਣਾ।

**تره** ***ਤੱਰਾ*** : ਤਰਕਾਰੀ, ਸਾਗ, ਪੱਤਾ।

**تری** ***ਤਰੀ*** : (ਖ਼ੁਸ਼ਕੀ ਦਾ ਵਿਪਰਆਏ); ਤਰਾਵਤ; ਨਮੀ; ਨਰਾਜ਼ਗੀ; ਸਖ਼ਤੀ; ਹਾਸ ਰਸ; ਠੱਠਾ; ਮਖ਼ੌਲ; ਸਫ਼ਾਈ; ਸਾਗਰ।

**تریاق** ***ਤਿਰਯਾਕ਼*** : (ਤਿਰਯਾਕ **تریاک** ਦਾ ਅਰਬੀ ਰੂਪਾਂਤਰ) ਜ਼ੈਹਰ ਨੂੰ ਦੂਰ ਕਰਨ ਦੀ ਦਵਾ, ਜ਼ੈਹਰ ਮੋਹਰਾ।

**تریاک** ***ਤਿਰਯਾਕ*** : ਵੇਖੋ **تریاق** ਤਿਰਯਾਕ਼।

**تریاک‌خوردن** ***ਤਿਰਯਾਕ ਖ਼ੁਰਦਨ*** : ਆਤਮ-ਹੱਤਿਆ ਕਰਨ ਦਾ ਨਿਸ਼ਚਾ ਕਰਨਾ, ਮੋਹਰਾ ਚੱਖਣ।।

**تریاک‌روستایان** ***ਤਿਰਯਾਕ-ਏ-ਰੂਸਤਾਯਾਨ*** : ਲਸਣ, ਥੋਮ।

**تریاکی** ***ਤਿਰਯਾਕੀ*** : ਅਫ਼ੀਮੀ; ਇਕ ਸ਼ਾਇਰ ਦਾ ਤਖ਼ੱਲੁਸ।

**تریز** ***ਤਿਰੀਜ਼*** : ਕੁਰਤੇ ਦੀ ਕਲੀ; ਕੱਪੜੇ ਦਾ ਤਿਕੋਣਾ ਟੁਕੜਾ; ਤਰੀਜ਼।

**تز** ***ਤਜ਼*** : ਮਮੋਨਾ; ਚਿੜੀ; ਵਾਲਾਂ ਦੀ ਲਿਟ; ਬਿਰਛ ਦੀ ਕਰੂੰਬਲ।

**تزاو** ***ਤਜ਼ਾਵ*** : ਅਫਰਾਸਿਯਾਬ ਦੇ ਜੁਆਈ ਦਾ ਨਾਮ ਜਿਸ ਨੂੰ ਗੇਵ ਨੇ ਆਪਣੇ ਭਰਾ ਦਾ ਬਦਲਾ ਲੈਣ ਲਈ ਜਿਉਂਦਿਆਂ ਮਾਰ ਦਿੱਤਾ ਸੀ।

**تزاید** ***ਤਜ਼ਾਯੁਦ*** : ਜ਼ਿਆਦਾ ਹੋਣਾ, ਵਧਣਾ।

**تزده** ***ਤਜ਼ਦਾ*** : ਚੱਕੀ ਠੀਕ ਕਰਨ ਦੀ ਮਜ਼ਦੂਰੀ; ਹਰ ਪਰਕਾਰ ਦੀ ਮਜ਼ਦੂਰੀ; ਬਾਗ਼ ਜਾਂ ਘਰ ਦਾ ਕਬਾਲਾ।

**تزفان** ***ਤਜ਼ਫਾਨ*** : (ਤਰਜ਼ਫਾਨ **ترزفان** ਦਾ ਸੰਖਿਪਤ ਰੂਪ) ਵੇਖੋ ਤਰਜੁਮਾਨ।

**تزک** ***ਤੁਜ਼ਕ*** : ਕਨੂੰਨ; ਵਿਧਾਨ; ਤਰਤੀਬ; ਪਰਬੰਧ; ਲਸ਼ਕਰ; ਸ਼ਾਹੀ ਰੋਜ਼ਨਾਮਚਾ; ਜੀਵਨੀ; ਓਹ ਘਟਨਾ ਜਿਸ ਨੂੰ ਬਾਦਸ਼ਾਹ ਨੇ ਆਪ ਲਿਖਿਆ ਹੋਵੇ; ਤਰਕਸ਼; ਭੱਥਾ; ਸ਼ਾਨੋ-ਸ਼ੌਕਤ; ਠਾਠ- ਬਾਠ।

**تزکی** ***ਤਜ਼ਕੀ,*** **تزکیه** ਤਜ਼ਕੀਯਾ : ਸਾਫ਼ ਹੋਣਾ; ਪਵਿੱਤਰ ਤੇ ਸੁੱਚਾ ਹੋਣਾ; ਜ਼ਕਾਤ ਜਾਂ ਖ਼ੈਰਾਤ ਦੇਣਾ; ਸਿਰਵਾਰਨਾ ਦੇਣਾ; ਪਾਕ ਕਰਨਾ।

**تزلزل** ***ਤਜ਼ਲਜ਼ੁਲ*** : ਜ਼ਲਜ਼ਲਾ; ਭੂਚਾਲ; ਭੂੰ-ਕੰਪ; ਹਲ-ਚੱਲ; ਕਾਂਬਾ; ਡਗਮਗਾਉਣਾ।

**تزویج** ***ਤਜ਼ਵੀਜ*** : ਜੁੜਨਾ; ਸਬੰਧ ਸਥਾਪਤ ਕਰਨਾ; ਨਿਕਾਹ ਕਰਨਾ; ਜੋੜ ਮਿਲਾਉਣਾ।

**تزئین** ***ਤਜ਼ਈਨ*** : ਸਜਾਉਣਾ; ਜ਼ੀਨਤ ਦੇਣਾ; ਸੁੰਦਰ ਬਣਾਉਣਾ; ਸੰਵਾਰਨਾ।

**تزئین نفس** ***ਤਜ਼ਈਨ-ਏ-ਨਫ਼ਸ*** : ਆਪਣੇ ਆਪ ਨੂੰ ਉੱਚ-ਆਚਰਣ ਨਾਲ ਸ਼ੋਭਨੀਕ ਕਰਨਾ; ਚੰਗੇ ਗੁਣਾਂ ਨਾਲ ਆਪਣੀ ਜ਼ਾਤ ਨੂੰ ਸੁੰਦਰ ਬਣਾਉਣਾ।

**تس** ***ਤਸ*** : ਥੱਪੜ, ਤਮਾਚਾ।

**تس** ***ਤੁਸ*** : ਫੁਸੀ, ਪੱਦ (ਜਿਸ ਦੀ ਅਵਾਜ਼ ਨਾ ਆਵੇ), ਕਿਸੇ ਤੇ ਥੁੱਕਣਾ।

**تسابق** ***ਤਸਾਬੁਕ਼*** : ਕਿਸੇ ਤੋਂ ਵਧਣਾ; ਇਕ ਦੂਜੇ ਤੋਂ ਅੱਗੇ ਲੰਘਣ ਲਈ ਦੌੜ ਲਾਉਣਾ।

**تسالم** ***ਤਸਾਲੁਮ*** : ਪਰਸਪਰ ਸੁਲ੍ਹਾ ਕਰਨਾ।

**تسبب** ***ਤਸੱਬੁਬ*** : ਸਬੱਬ ਬਣਾਉਣਾ, ਕਾਰਨ ਬਣਾਉਣਾ।

**تسبیح** ***ਤਸਬੀਹ*** : ਖ਼ੁਦਾ ਦੀ ਪਵਿਤਰਤਾ ਵਰਣਨ ਕਰਨਾ; ਸੁਬਹਾਨ-ਅਲਾਹ ਅਰਥਾਤ ਅਲਾਹ-ਪਾਕ ਹੈ ਕਹਿਣਾ; ਤਸਬੀਹ, ਸੌ ਮਣਕਿਆਂ ਦੀ ਮਾਲਾ।

**تسبیح خوان** ***ਤਸਬੀਹ ਖ਼੍ਵਾਨ*** : ਤਸਬੀਹ ਪੜ੍ਹਨ ਵਾਲਾ; ਪੂਜਾ ਇਬਾਦਤ ਕਰਨ ਵਾਲਾ।

**تسبیح شمار** ***ਤਸਬੀਹ ਸ਼ੁਮਾਰ*** : ਤਸਬੀਹ ਗਿਣਨ ਵਾਲਾ; ਮਾਲਾ ਫੇਰਨ ਵਾਲਾ; ਭਗਤ; ਜ਼ਾਹਦ।

**تسبیح کربلائی** ***ਤਸਬੀਹ-ਏ-ਕਰਬਲਾਈ*** : ਓਹ ਮਾਲਾ ਜੋ ਕਰਬਲਾ ਦੀ ਮਿੱਟੀ ਦੀ ਬਣੀ ਹੋਈ ਹੋਵੇ।

**تسبیح هزار دانه** ***ਤਸਬੀਹ-ਏ-ਹਜ਼ਾਰ ਦਾਨਾ*** : ਹਜ਼ਾਰ ਮਣਕਿਆਂ ਦੀ ਮਾਲਾ; ਪਖੰਡੀ ਦੀ ਮਾਲਾ।

**تستر** ***ਤੁਸੱਤੁਰ*** : ਖ਼ੁਰਾਸਾਨ ਵਿਚ ਇਕ ਸ਼ੈਹਰ ਦਾ ਨਾਮ; ਛੁਪਿਆ ਹੋਣਾ; ਛੁਪਣਾ।

**تسخیر** ***ਤਸਖ਼ੀਰ*** : ਅਧੀਨ ਕਰਨਾ; ਆਗਿਆਕਾਰੀ ਬਣਾਉਣਾ; ਕਾਬੂ ਕਰਨਾ; ਆਪਣੇ ਵੱਲ ਕਰਨਾ; ਵਗਾਰ ਵਿਚ ਕੰਮ ਕਰਵਾਉਣਾ; ਘੇਰਨਾ।

**تسدیس** ***ਤਸਦੀਸ*** : ਛੇ ਭਾਗਾਂ ਵਿਚ ਵੰਡਣਾ; ਨਜੂਮੀਆਂ ਦੀ ਪਰਭਾਸ਼ਾਂ ਵਿਚ ਦੋ ਸਤਾਰਿਆ ਵਿਚ ਤਿੰਨ ਜਾਂ ਗਿਆਰਾਂ ਬੁਰਜਾਂ ਦਾ ਫ਼ਾਸਲਾ ਹੋਣਾ।

**تسطیر** ***ਤਸਤ਼ੀਰ*** : ਸਤਰਾਂ ਬਣਾਉਣਾ; ਲੀਕਾਂ ਮਾਰਨਾ; ਲਿਖਣਾ; ਸਤਰ ਬੰਦੀ ਕਰਨਾ।

**تسع** ***ਤਿਸਅ*** : ਨੌਂ (੯)।

**تسع** ***ਤੁਸਅ*** : ਨੌਵਾਂ ਭਾਗ, (੧/੯)।

**تسع** ***ਤਿਸਅ*** : ਨੌਂ ਇਸਤਰੀਆਂ।

**تسع آیات** ***ਤਿਸਅ ਆਯਾਤ*** : ਹਜ਼ਰਤ ਮੂਸਾ ਦੇ ਨੌਂ ਮੁਅਜਜ਼ੇ ਜਾਂ ਨੌਂ ਕਰਾਮਾਤਾਂ ਜੋ ਏਹ ਸਨ- ਅਸਾ (ਡੰਡਾ) ਕਾਠ; ਦਰਿਆ; ਟਿੱਡੀ; ਯਦ-ਏ-ਬੈਜ਼ਾ (ਚਿੱਟਾ ਹੱਥ); ਖ਼ੂਨ; ਮੇਂਡਕ (ਡੱਡੂ) ਤੂਫਾਨ; ਆਦਿ।

تسعون ***ਤਿਸਊਨ*** : ਨਬੇ, (੯੦)।

تسع ماته ***ਤਿਸਅ ਮਆਤ*** : ਨੌ ਸੌ (੯੦੦)।

تسکین ***ਤਸਕੀਨ*** : ਤਸੱਲੀ, ਧੀਰਜ, ਢਾਰਸ, ਦਿਲਾਸਾ।

تسکین بخش ***ਤਸਕੀਨ-ਬਖ਼ਸ਼*** : ਅਰਾਮ, ਚੈਨ; ਤਸੱਲੀ ਦੇਣਾ, ਧੀਰਜ ਬੰਧਾਉਣਾ।

تسکین دادن ***ਤਸਕੀਨ ਦਾਦਨ*** : ਤਸੱਲੀ ਦੇਣਾ, ਢਾਰਸ ਦੇਣਾ।

تسکین کده ***ਤਸਕੀਨ ਕਦਾ*** : ਅਰਾਮ-ਘਰ।

تسلسل ***ਤਸਲਸੁੱਲ*** : ਸਿਲਸਿਲਾਬੰਦੀ; ਲੜੀ ਬੰਨ੍ਹਣਾ; ਇਕ ਚੀਜ਼ ਦਾ ਦੂਜੀ ਤੇ ਦੂਜੀ ਦਾ ਤੀਜੀ ਉਤੇ ਹੋਣਾ, ਇਥੋਂ ਤਕ ਕਿ ਏਹ ਸਿਲਸਿਲਾ ਖ਼ਤਮ ਨਾ ਹੋਵੇ; ਇੱਥੋਂ ਦੂਜੇ ਦੇ ਪਿੱਛੇ ਆਉਣਾ; ਰਵਾਨੀ।

تسلط ***ਤਸੱਲੁਤ*** : ਹਾਕਮ ਹੋਣਾ; ਰਾਜ ਕਰਨਾ; ਹਕੂਮਤ; ਹੁਕਮ ਚਲਾਉਣਾ।

تسلی ***ਤਸੱਲੀ*** : ਢਾਰਸ, ਧੀਰਜ, ਤਸੱਲੀ, ਧੀਰਜ ਹੋਣਾ।

تسلی شدن ***ਤਸੱਲੀ ਸ਼ੁਦਨ*** : ਤਸੱਲੀ ਹੋਣਾ, ਧੀਰਜ ਆਉਣਾ, ਨਿਸ਼ਾ ਹੋਣਾ।

تسلیم ***ਤਸਲੀਮ*** : ਸਲਾਮ ਕਰਨਾ; 'ਅਸਲਾਮ ਅਲੈਕਮ' ਕੈਹਣਾ; ਅਦਾਬ ਅਰਜ਼ (ਕਰਨਾ); ਮੰਨਣਾ; ਹੁਕਮ ਮੰਨਣਾ; ਪਰਵਾਨ ਕਰਨਾ; ਸਪੁਰਦ ਕਰਨਾ।

تسلیمات ***ਤਸਲੀਮਾਤ*** : (ਤਸਲੀਮ تسلیم ਦਾ ਬੌਹਵਚਨ) ਬੰਦਗੀ; ਅਧੀਨਗੀ; ਅਦਾਬ; ਝੁਕ ਕੇ ਸਲਾਮ ਕਰਨ।

تسمه ***ਤਸਮਾ*** : ਚੰਮ ਦਾ ਲੰਮਾ ਟੋਟਾ; ਕੱਚਾ ਚੰਮ; ਮੱਥੇ ਦੇ ਕੰਘੀ ਕੀਤੇ ਵਾਲ।

تسمه بازی ***ਤਸਮਾ-ਬਾਜ਼ੀ*** : ਫਰੇਬ; ਇਕ ਪਰਕਾਰ ਦਾ ਜੂਆ।

تسمیه ***ਤਸਮੀਯਾ*** : ਨਾਮ ਰੱਖਣਾ; ਬਿਸਮਿਲਾਹ ਪੜ੍ਹਨਾ; ਰੱਬ ਦਾ ਨਾਮ ਲੈਣਾ।

تس نفسی ***ਤੁਸ-ਨਫਸੀ*** : ਬਕਵਾਸ ਕਰਨਾ।

تسنیم ***ਤਸਨੀਮ*** : ਬਹਿਸ਼ਤ ਦੀ ਇਕ ਨੈਹਰ; (ਬਾਕੀ ਦੀਆਂ ਤਿੰਨ ਨੈਹਰਾਂ ਹਨ ਕੌਸਰ; ਜ਼ਮਜ਼ਮ ਤੇ ਸਲਸਬੀਨ); ਕਬਰ ਨੂੰ ਉਠ ਦੀ ਕੋਹਾਨ ਵਾਂਗ ਬਣਾਉਣਾ; ਭਾਂਡੇ ਦਾ ਭਰਨਾ।

تسّو ***ਤੱਸੂ*** : ਚਾਰ ਜਵਾਂ ਬਰਾਬਰ ਵਜ਼ਨ ਜਾਂ ਵੱਟਾ; ਗਜ਼ ਦਾ ਚੌਵੀਵਾਂ ਭਾਗ; ੧ ½ ਇੰਚ; ਇਕ ਪੈਹਰ।

تسوید ***ਤਸਵੀਦ*** : ਕਾਲਾ ਕਰਨਾ; ਲਿਖਣਾ; ਗ਼ਮ; ਦੁੱਖ; ਬਦਨਾਮੀ; ਮੂਲ ਖਰੜਾ; ਬੰਸਾਵਲੀ।

تسهیل ***ਤਸਹੀਲ*** : ਅਸਾਨ ਕਰਨਾ, ਸੌਖਾ ਬਣਾਉਣਾ।

تش ***ਤਿਸ਼*** : ਅੱਗ; ਕੁਹਾੜੀ, ਕਹੀ; ਬਸੋਲਾ; ਤੇਸਾ।

تش ***ਤਸ਼*** : ਤਿਰਸ਼ਨਾ; ਤਰੇਹ; ਪਿਆਸ; ਜੂੰ।

تش ***ਤੁਸ਼*** : ਅਤ ਬੇਚੈਨੀ, ਰੰਜ ਗ਼ਮ ਕਰਕੇ; ਪਰੇਸ਼ਾਨੀ।

تشابه ***ਤਸ਼ਾਬੁਹ*** : ਪਰਸਪਰ ਇਕੋ ਜੇਹਾ ਹੋਣਾ।

تشاهد ***ਤਸ਼ਾਹੁਦ*** : ਪਰਸਪਰ ਸ਼ਹਾਦਤ ਦੇਣਾ ਜਾਂ ਗਵਾਹੀ ਦੇਣਾ; ਮੁਲਾਕਾਤ ਕਰਨਾ, ਇਕ ਦੂਜੇ ਦੇ ਕੋਲ ਜਾਣਾ।

تشبه ***ਤਸ਼ੱਬੁਹ***: ਪਰਸਪਰ ਸ਼ਕਲ ਮਿਲਣਾ; ਇਕੋ ਜੇਹਾ ਦਿਸਣਾ, ਇਕ ਦੂਜੇ ਨਾਲ ਸ਼ਕਲ ਮਿਲਣੀ।

تشبیب ***ਤਸ਼ਬੀਬ*** : ਸ਼ਬਾਬ (ਜਵਾਨੀ) ਨੂੰ ਯਾਦ ਕਰਨਾ; ਜਵਾਨੀ ਸਮੇਂ ਦੀਆਂ ਗੱਲਾਂ ਕਰਨਾ; ਕਵੀਆਂ ਦੀ ਪਰਭਾਸ਼ਾ ਵਿਚ 'ਕਸੀਦੇ' ਦੇ ਅਰੰਭ ਵਿਚ 'ਮਦਹ' (ਉਸਤਤ) ਤੋਂ ਪੈਹਲਾਂ ਦੀਆਂ ਇਸ਼ਕ ਆਦਿ ਬਾਰੇ ਰਚੀਆਂ ਤੁਕਾਂ ਜਿਨ੍ਹਾਂ ਨਾਲ ਸਰੋਤੇ ਦੀ ਤਬੀਅਤ ਭੜਕ ਉੱਠੇ; ਕਸੀਦੇ ਦੀ ਭੂਮਿਕਾ।

تشبیه ***ਤਸ਼ਬੀਹ*** : ਇਕ ਚੀਜ਼ ਨੂੰ ਦੂਜੀ ਨਾਲ ਉਪਮਾ ਦੇਣਾ; ਉਪਮਾ।

تشت ***ਤਸ਼ਤ*** : (ਤਸ਼ਤ طشت ਜਿਸ ਦਾ ਅਰਬੀ ਰੂਪਾਂਤਰ ਹੈ) ਥਾਲ; ਥਾਲੀ; ਪਰਾਂਤ; ਚਿਲਮਚੀ।

تشتِ آتش ***ਤਸ਼ਤ-ਏ-ਆਤਿਸ਼,*** تشت زر/زرین ***ਤਸ਼ਤ-ਏ-ਜ਼ਰ /ਜ਼ਰੀਨ*** : ਸੂਰਜ।

تشتِ بلند ***ਤਸ਼ਤ-ਏ-ਬੁਲੰਦ,*** تشتِ سرنگوں ***ਤਸ਼ਤ-ਏ-ਸਰ-ਨਿਗੂੰ*** : ਅਸਮਾਨ; ਸੂਰਜ।

تشت خانه ***ਤਸ਼ਤ-ਖ਼ਾਨਾ*** : ਸੌਣ ਦੇ ਕੱਪੜੇ; ਓਹ ਕਮਰਾ ਜਿਸ ਵਿਚ ਸੌਣ ਦੇ ਕੱਪੜੇ ਰੱਖੇ ਜਾਣ; ਓਹ ਕਮਰਾ ਜਿਸ ਵਿਚ ਲੋਟਾ ਆਦਿ ਭਾਂਡੇ ਰੱਖੇ ਜਾਣ।

تشتخوان ***ਤਸ਼ਤਖ਼ਾਨ*** : ਦਸਤਰਖ਼ਾਨ।

تشتدار ***ਤਸ਼ਤਦਾਰ*** : ਓਹ ਨੌਕਰ ਜਿਸ ਦੇ ਜ਼ੁਮੇਂ ਤਸ਼ਤ (ਥਾਲ) ਆਦਿ ਦੀ ਸਾਂਭ ਦਾ ਕੰਮ ਹੋਵੇ।

تشت سیمیں ***ਤਸ਼ਤੇ ਸੀਮੀਂ*** : ਚੰਦਰਮਾ।

تشتگی ***ਤਸ਼ਤਗੀ*** : ਰਕਾਬੀ, ਤਸ਼ਤਰੀ।

تشتگیدار ***ਤਸ਼ਤਗੀਦਾਰ*** : ਤਸ਼ਤਦਾਰ।

تشتگیر ***ਤਸ਼ਤਗੀਰ*** : ਕਸੇਰਾ; ਠਠਿਆਰਾ।

تشت ار بام افتادن ***ਤਸ਼ਤ ਅਜ਼ ਬਾਮ ਉਫ਼ਤਾਦਨ*** : ਰਾਜ਼ ਫਾਸ਼ ਹੋਣਾ, ਭੇਦ ਖੁਲ੍ਹ ਜਾਣਾ।

تشت ازبام افگندن ***ਤਸ਼ਤ ਅਜ਼ ਬਾਮ ਅਫ਼ਗੰਦਨ*** : ਰਾਜ਼ ਫਾਸ਼ ਕਰਨਾ; ਭੇਦ ਖੋਲ੍ਹਣਾ।

تشتزدن ***ਤਸ਼ਤ ਜ਼ਦਨ*** : ਗਰੈਹਣ; ਸੂਰਜ ਗਰੈਹਣ; ਇਕ ਈਰਾਨੀ ਰਸਮ ਜਿਸ ਵਿਚ ਚੰਦ ਜਾਂ ਸੂਰਜ-ਗਰੈਹਣ ਸਮੇਂ ਥਾਲ ਵਜਾਉਂਦੇ ਹਨ।

تشخیص ***ਤਸ਼ਖ਼ੀਸ*** : ਥਾਪਣਾ; ਮੁਕੱਰਰ ਕਰਨਾ; ਜਾਂਚਣਾ; ਜਾਂਚ ਪੜਤਾਲ; ਠੇਕਾ ਲੈਣਾ; ਥੀਏਟਰ ਵਿਚ ਐਕਟ ਕਰਨਾ; ਅਦਾਕਾਰੀ; ਬੀਮਾਰੀ ਨਿਸਚਤ ਕਰਨਾ।

تشدّد ***ਤਸ਼ਦੁੱਦ*** : ਸਖ਼ਤ ਕਰਨਾ; ਸਖ਼ਤ ਹੋਣਾ; ਮਜ਼ਬੂਤ ਕਰਨਾ; ਕਿਸੇ ਅੱਖਰ ਨੂੰ ਸ਼ਬਦ ਵਿਚ ਇਸ ਤਰ੍ਹਾਂ ਉਚਾਰਨਾ ਕਿ ਉਸ ਦੀ ਅਵਾਜ਼ ਦੋਹਰੀ ਨਿਕਲੇ; ਤਸ਼ਦੀਦ ਦਾ ਚਿੰਨ੍ਹ; ਸਖ਼ਤੀ।

تشریح ***ਤਸ਼ਰੀਹ*** : ਸ਼ਰਹ ਕਰਨਾ; ਵਿਆਖਿਆ ਕਰਨਾ; ਖੋਲ੍ਹਣਾ; ਖੋਲ੍ਹ ਕੇ ਪਰਗਟ ਕਰਨਾ; ਗੋਸ਼ਤ ਦੇ ਟੁਕੜੇ ਕਰਨਾ; ਸਰੀਰ ਦੇ ਅੰਗਾਂ ਦੀ ਪੂਰੀ ਪੂਰੀ ਵਿਆਖਿਆ ਕਰਨੀ।

تشریف ***ਤਸ਼ਰੀਫ਼*** : ਵਡਿਆਈ ਦੇਣਾ; ਸ਼ਾਹੀ ਸਿਰੋਪਾ।

تشریفاتی باشی ***ਤਸ਼ਰੀਫ਼ਾਤੀ ਬਾਸ਼ੀ*** : ਤੋਸ਼ਾਖ਼ਾਨੇ ਦਾ ਦਰੋਗਾ।

تشریفدادن ***ਤਸ਼ਰੀਫ਼ ਦਾਦਨ*** : ਇੱਜ਼ਤ ਮਾਣ ਦੇਣਾ।

تشریقکردن ***ਤਸ਼ਰੀਕ ਕਰਦਨ*** : ਸਿਰੋਪਾ ਦੇਣਾ।

تشفی ***ਤਸ਼ੱਫ਼ੀ*** : ਤੰਦਰੁਸਤ ਹੋਣਾ; ਤਸੱਲੀ; ਤਸਕੀਨ; ਕਿਸੇ ਤੋਂ ਖ਼ੁਸ਼ ਹੋਣਾ।

تشکیک ***ਤਸ਼ਕੀਕ*** : ਸ਼ੱਕ ਵਿਚ ਪਾਉਣਾ; ਵੈਹਮ ਵਿਚ ਪਾ ਦੇਣਾ।

تشکیل ***ਤਸ਼ਕੀਲ*** : ਸ਼ਕਲ ਬਣਾਉਣਾ; ਮੂਰਤ ਬਣਾਉਣਾ; ਰੂਪ ਦੇਣਾ; ਛੁਪਾਉਣਾ; ਜਾਨਵਰ ਨੂੰ ਪੈਖੜ ਪਾਉਣਾ।

تشنگی ***ਤਸ਼ਨਿਗੀ*** : ਪਿਆਸ, ਤਰੇਹ।

تشنه ***ਤਸ਼ਨਾ*** : ਪਿਆਸਾ, ਤਿਹਾਇਆ।

تشنه جگر ***ਤਸ਼ਨਾ-ਜਿਗਰ,*** تشنه دل ***ਤਸ਼ਨਾ-ਦਿਲ:*** ਮੁਸ਼ਤਾਕ; ਸ਼ੌਕੀਨ; ਸ਼ੌਕ ਵਾਲਾ।

تشنۀ خون ***ਤਸ਼ਨਾ-ਏ-ਖ਼ੂਨ*** : ਜਾਨੀ ਦੁਸ਼ਮਣ।

تشنه لب ***ਤਸ਼ਨਾ-ਲਬ*** : ਪਿਆਸਾ; ਤਿਹਾਇਆ।

تشویش ***ਤਸ਼ਵੀਸ਼*** : ਪਰੇਸ਼ਾਨੀ, ਘਬਰਾਹਟ; ਚਿੰਤਾ, ਫਿਕਰ; ਪਰੇਸ਼ਾਨ ਕਰਨਾ।

تشویق ***ਤਸ਼ਵੀਕ਼*** : ਸ਼ੌਕ ਜਗਾਉਣਾ, ਉਕਸਾਉਣਾ।

تشهد ***ਤਸ਼ੱਹੁਦ*** : ਸ਼ਹਾਦਤ ਦਾ ਕਲਮਾ ਪੜ੍ਹਨਾ।

تشهیر ***ਤਸ਼ਹੀਰ*** : ਸ਼ੋਹਰਤ ਦੇਣਾ; ਮਸਹੂਰ ਕਰਨਾ; ਮੁਨਾਦੀ ਕਰਨਾ; ਜ਼ਲੀਲ ਖ਼ਵਾਰ ਕਰਨਾ,

ਬੁਰਾਈ ਨਾਲ ਸਬੰਧਤ ਕਰਨਾ, ਖੋਤੇ ਤੇ ਚਾੜ੍ਹ ਕੇ ਸ਼ਰਮਸਾਰ ਕਰਨਾ; ਤਲਵਾਰ ਖਿੱਚਣਾ।

**تشی** ***ਤਸ਼ੀ*** : ਵੱਡਾ ਝਾੜ ਚੂਹਾ, ਓਹ ਜਾਨਵਰ ਜਿਸ ਦੀ ਪਿੱਠ ਕੰਡੇਦਾਰ ਹੁੰਦੀ ਹੈ।

**تصادف** ***ਤਸਾਦੁਫ਼*** : ਦੋ ਚੀਜ਼ਾਂ ਦਾ ਪਰਸਪਰ ਟਕਰਾਉਣਾ; ਟੱਕਰ ਲੱਗਣਾ; ਬਿਲਾ ਇਰਾਦਾ ਮੁਲਾਕਾਤ।

**تصادق** ***ਤਸਾਦੁਕ਼*** : ਪਰਸਪਰ ਸੱਚੀ ਦੋਸਤੀ ਕਰਨਾ; ਦੋਸਤੀ ਅਤੇ ਹਰ ਗੱਲ ਵਿਚ ਸਿੱਧਾ ਹੋਣਾ।

**تصادم** ***ਤਸਾਦੁਮ*** : ਧੱਕਾ, ਸਦਮਾ; ਭੀੜ, ਇਕੱਠ; ਆਪਸ ਵਿਚ ਟਕਰਾਉਣਾ।

**تصانیف** ***ਤਸਾਨੀਫ਼*** : (ਤਸਨੀਫ਼ **تصنیف** ਦਾ ਬੌਹਵਚਨ) ਲਿਖਤਾਂ; ਰਚਨਾਵਾਂ।

**تصاویر** ***ਤਸਾਵੀਰ*** : (ਤਸਵੀਰ **تصویر** ਦਾ ਬੌਹਵਚਨ) ਮੂਰਤਾਂ।

**تصحیح** ***ਤਸਹ਼ੀਹ਼*** : ਸਹੀ ਕਰਨਾ; ਸ਼ੁੱਧ ਕਰਨਾ; ਦਰੁਸਤ ਕਰਨਾ, ਸੁਧਾਈ ਕਰਨਾ, ਠੀਕ ਕਰਨਾ; ਸੋਧਣਾ; ਗ਼ਲਤੀ ਦੂਰ ਕਰਨਾ।

**تصدق** ***ਤਸੱਦੁਕ਼*** : ਸਦਕਾ ਕਰਨਾ, ਸਿਰ ਤੋਂ ਵਾਰ ਕੇ ਖ਼ੈਰ ਦੇਣਾ, ਸਿਰਵਾਰਨਾ ਕਰਨਾ, ਕੁਰਬਾਨੀ, ਵਸੀਲਾ, ਸਦਕੇ।

**تصدیق** ***ਤਸਦੀਕ਼*** : ਸੱਚਾ ਜਾਣਨਾ; ਮੰਨ ਲੈਣਾ; ਕਿਸੇ ਗੱਲ ਤੇ ਪੱਕਾ ਹੁਕਮ ਲਾਉਣਾ; ਸੱਚਾਈ, ਸਹੀ; ਸਬੂਤ; ਗਵਾਹੀ।

**تصرف** ***ਤਸੱਰੁਫ਼*** : ਦਖ਼ਲ ਦੇਣਾ; ਕੰਮ 'ਚ ਹੱਥ ਪਾਉਣਾ; ਹੋਰ ਦਾ ਹੋਰ ਹੋਣਾ; ਕਬਜ਼ਾ; ਖ਼ਰਚ।

**تصرف بیجا** ***ਤਸੱਰੁਫ਼-ਏ-ਬੇਜਾ*** : ਧੱਕਾ, ਬੇਜਾ ਦਖ਼ਲ, ਨਜ਼ਾਇਜ਼ ਕਬਜ਼ਾ; ਗ਼ਬਨ।

**تصرف کردن** ***ਤਸੱਰੁਫ਼ ਕਰਦਨ*** : ਨੁਕਤਾਚੀਨੀ ਕਰਨਾ, ਕਬਜ਼ਾ ਕਰਨਾ।

**تصغیر** ***ਤਸਗ਼ੀਰ*** : ਛੋਟਾ ਕਰਨਾ, ਛੁਟਾਈ।

**تصفیہ** ***ਤਸਫ਼ੀਯਾ*** : ਸਾਫ਼ ਕਰਨਾ, ਪਾਕ ਕਰਨਾ, ਰੋਸ਼ਨ ਕਰਨਾ; ਸਫ਼ਾਈ; ਫ਼ੈਸਲਾ; ਨਿਆਂ।

**تصلیب** ***ਤਸਲੀਬ*** : ਸਲੀਬ (ਸੂਲੀ) ਤੇ ਚਾੜ੍ਹਨਾ; ਕੱਪੜੇ ਆਦਿ ਤੇ ਸਲੀਬ ਦਾ ਨਿਸ਼ਾਨ ਬਣਾਉਣਾ; ਸਖ਼ਤ ਕਰਨਾ।

**تصنع** ***ਤਸੱਨੁਅ*** : ਬਣਾਵਟ, ਸਾਖ਼ਤ, ਕਾਰੀਗਰੀ ਕਰਨਾ; ਇਸਤਰੀ ਦਾ ਸ਼ਿੰਗਾਰ ਨਾਲ ਆਪਣੀ ਸੁੰਦਰਤਾ ਨੂੰ ਚਮਕਾਉਣਾ, ਖ਼ੁਸ਼ਾਮਦ, ਚਾਪਲੋਸੀ।

**تصنیف** ***ਤਸਨੀਫ਼*** : ਕਿਤਾਬ ਬਣਾਉਣਾ; ਦਿਲੋਂ ਕੋਈ ਮਜ਼ਮੂਨ ਕੱਢਣਾ; ਨਜ਼ਮ ਤੇ ਨਸਰ (ਪਦ ਤੇ ਗੱਦ) ਦਾ ਕੋਈ ਲੇਖ ਲਿਖਣਾ; ਸ਼ੇਅਰ ਪੜ੍ਹਨਾ; ਗ਼ਜ਼ਲ ਗਾਉਣਾ; ਰਾਗ; ਗੀਤ; ਕਾਵ।

**تصور** ***ਤਸੱਵੁਰ*** : ਸੂਰਤ ਸ਼ਕਲ ਬੰਨ੍ਹਣਾ; ਧਿਆਨ; ਕਿਸੇ ਚੀਜ਼ ਦੀ ਸ਼ਕਲ ਨੂੰ ਦਿਮਾਗ ਵਿਚ ਲਿਆਉਣਾ, ਕਲਪਨਾ ਕਰਨਾ।

**تصوف** ***ਤਸੱਵੁਫ਼*** : ਪਸ਼ਮੀਨਾ ਬਣਾਉਣਾ; ਸੂਫ਼ੀ ਬਣਨਾ; ਹਿਰਦੇ ਨੂੰ ਸਾਫ਼ ਕਰਨਾ; ਰੱਬ ਨਾਲ ਲਿਵ ਲਾਉਣ ਦਾ ਗਿਆਨ; ਸੂਫ਼ੀਆਂ ਦੀ ਪਰਭਾਸ਼ਾ ਵਿਚ ਵਿਸ਼ੈ ਵਿਕਾਰਾਂ ਨੂੰ ਦੂਰ ਕਰਨਾ; 'ਸੂਫ਼' ਦੇ ਅਰਥ ਹਨ ਉਨ ਤੇ ਇਕ ਪਰਕਾਰ ਦਾ ਪਸ਼ਮੀਨਾ, ਪੁਰਾਣੇ ਸਮਿਆਂ ਵਿਚ ਸੂਫ਼ੀ ਪਸ਼ਮੀਨਾ ਪੈਹਨਦੇ ਸਨ; ਜਿਸ ਲਈ ਸੂਫ਼ੀ ਅਖਵਾਏ ਜਾਣ ਲੱਗੇ; ਗਿਆਨ ਧਿਆਨ; ਇਕ ਪਾਸੇ ਚੱਲਣਾ; ਸੂਫ਼ੀਆਂ ਦਾ ਅਕੀਦਾ।

**تصویر** ***ਤਸਵੀਰ*** : ਸੂਰਤ, ਸ਼ਕਲ, ਮੂਰਤ, ਰੂਪ; ਨਕਸ਼ਾ; ਫੋਟੋ; ਸੂਰਤ ਬਣਾਉਣਾ, ਸ਼ਕਲ ਖਿੱਚਵਾਉਣਾ; ਪੈਦਾ ਕਰਨਾ; ਸੂਰਤਗਰੀ।

**تصویر سایہ دار** ***ਤਸਵੀਰ-ਏ-ਸਾਯਾਦਾਰ*** : ਬੁੱਤ, ਮੂਰਤੀ।

**تضاد** ***ਤਜ਼ਾਦ*** : ਇਕ ਚੀਜ਼ ਦਾ ਦੂਜੀ ਚੀਜ਼ ਦੇ ਉਲਟ ਹੋਣਾ; ਜ਼ਿੱਦ; ਵਿਰੋਧ; ਆਪਸ ਵਿਚ ਦੁਸ਼ਮਣੀ ਕਰਨਾ।

**تضرع** ***ਤਜ਼ੱਰੁਅ*** : ਮਿੰਨਤ ਕਰਨਾ; ਗਿੜਗਿੜਾਉਣਾ; ਰੋਣਾ-ਧੋਣਾ।

**تضمین** ***ਤਜ਼ਮੀਨ*** : ਜ਼ਮਾਨਤ ਦੇਣਾ; ਆਪਣੀ ਸ਼ਰਨ ਵਿਚ ਲੈਣਾ; ਕਿਸੇ ਕਵੀ ਦੀ ਪਰਸਿੱਧ ਤੁਕ ਨੂੰ ਆਪਣੀਆਂ ਤੁਕਾਂ ਵਿਚ ਲਿਆਉਣਾ; ਮਿਲਾਉਣਾ, ਸ਼ਾਮਲ ਕਰਨਾ; ਮਨਵਾਉਣਾ, ਕਬੂਲ ਕਰਵਾਉਣਾ।

**تطابق** ***ਤਤ਼ਾਬੁਕ਼*** : ਪਰਸਪਰ ਇਕ ਸਮਾਨ ਹੋਣਾ; ਸਮਾਨਤਾ ਹੋਣੀ; ਸੈਹਮਤ ਹੋਣਾ; ਮੇਲ; ਲਗਾ।

**تطلیق** ***ਤਤ਼ਲੀਕ਼*** : ਤਲਾਕ ਦੇਣਾ; ਇਸਤਰੀ ਦੇ ਮਰਦ ਨਾਲ ਜਾਂ ਮਰਦ ਦੇ ਇਸਤਰੀ ਨਾਲ ਵਿਆਹੁਤਾ ਸਬੰਧ ਖ਼ਤਮ ਕਰਨੇ।

**تطویل** ***ਤਤ਼ਵੀਲ*** : ਲਮਕਾਉਣਾ; ਤੂਲ ਦੇਣਾ; ਲੰਮਾ ਕਰਨਾ; ਲੰਮਾਈ; ਦੇਰੀ ਲਾਉਣਾ।

**تطہیر** ***ਤਤ਼ਹੀਰ*** : ਪਾਕ ਕਰਨਾ, ਪਵਿੱਤਰ ਕਰਨਾ।

**تطہیرِقلب** ***ਤਤ਼ਹੀਰ-ਏ-ਕ਼ਲਬ*** : ਦਿਲ ਨੂੰ ਪਾਕ ਕਰਨਾ; ਭੈੜੇ ਖ਼ਿਆਲਾਂ ਤੋਂ ਦਿਲ ਨੂੰ ਸਾਫ਼ ਰੱਖਣਾ; ਹਿਰਦੇ ਦੀ ਪਵਿੱਤਰਤਾ।

**تعارض** ***ਤਆਰੁਜ਼*** : ਦੋ ਚੀਜ਼ਾਂ ਦਾ ਪਰਸਪਰ ਵਿਰੋਧੀ ਹੋਣਾ; ਬਰਾਬਰੀ ਕਰਨਾ; ਸਾਮ੍ਹਣੇ ਆਉਣਾ; ਆਪਸ ਵਿਚ ਝਗੜਾ ਕਰਨਾ।

**تعارف** ***ਤਆਰੁਫ਼*** : ਪਰਸਪਰ ਜਾਣ-ਪਛਾਣ; ਪਛਾਣ; ਪਰੀਚਯ; ਇਕ ਰਸਮ; ਆਉਭਗਤ; ਅਖ਼ਲਾਕ; ਸੁਗ਼ਾਤ ਜੋ ਦੋਸਤ ਇਕ ਦੂਜੇ ਨੂੰ ਪਰਸਪਰ ਭੇਜਣ।

**تعارفِ رسمی** ***ਤਆਰੁਫ਼-ਏ-ਰਸਮੀ*** : ਸ਼ਹਾਨਾ ਮੁਲਾਕਾਤ।

**تعاقب** ***ਤਆਕੁ਼ਬ*** : ਇਕ ਦੂਜੇ ਦਾ ਪਿੱਛਾ ਕਰਨਾ; ਪਿਛੇ ਦੌੜਨਾ।

**تعالیٰ** ***ਤਆਲਾ*** : ਓਹ ਵੱਡਾ ਹੈ; ਓਹ ਸਲਬੋਤਮ ਤੇ ਸਰਵੁੱਚ ਹੈ, (ਰੱਬ ਦੀ ਸਿਫ਼ਤ ਲਈ ਆਉਂਦਾ ਹੈ)।

**تعالیٰ اللہ** ***ਤਆਲਾ-ਅੱਲਾਹ*** : ਉਸਤਤੀ ਦਾ ਵਾਕ, ਐ ਸਰਬੋਤਮ ਤੇ ਸਰਵੁਚ ਖ਼ੁਦਾ; ਸੁਬਹਾਨ ਅੱਲਾਹ! ਵਾਹ ਵਾਹ!

**تعاون** ***ਤਆਵੁਨ*** : ਇਕ ਦੂਜੇ ਦੀ ਮੱਦਦ ਕਰਨਾ।

**تعبیر** ***ਤਅਬੀਰ*** : ਸੁਫ਼ਨੇ ਦੀ ਹਕੀਕਤ ਦੱਸਣਾ; ਦਿਲ ਦੀ ਗੱਲ ਦਸਣਾ; ਵਿਸ਼ਲੇਸ਼ਣ।

**تعجب** ***ਤਅੱਜੁਬ*** : ਅਨੋਖਾਪਣ; ਅਚੰਭਾ, ਹੈਰਾਨੀ; ਉਸਤਤੀ, ਪਰਸ਼ੰਸਾ।

**تعجیل** ***ਤਅਜੀਲ*** : ਜਲਦੀ ਕਰਨਾ, ਸ਼ਤਾਬੀ ਕਰਨਾ; ਜਲਦੀ, ਤੇਜ਼ੀ।

**تعداد** ***ਤਅਦਾਦ*** : ਸ਼ੁਮਾਰ ਕਰਨਾ, ਗਿਣਨਾ, ਗਿਣਤੀ, ਸੰਖਿਆ; ਅੰਦਾਜ਼ਾ, ਮਿਕਦਾਰ।

**تعدی** ***ਤਅੱਦੀ*** : ਹੱਦ ਟੱਪ ਜਾਣਾ, ਹੱਦੋਂ ਲੰਘ ਜਾਣਾ; ਜ਼ੁਲਮ, ਅੱਤਿਆਚਾਰ, ਵਧੀਕੀ, ਸਖ਼ਤੀ।

**تعدید** ***ਤਅਦੀਦ*** : ਸ਼ੁਮਾਰ ਕਰਨਾ, ਗਿਣਨਾ; ਤਿਆਰੀ ਕਰਨਾ; ਭਵਿੱਖ ਲਈ ਤਿਆਰ ਹੋਣਾ; ਸ਼ਖ਼ਤੀ, ਜ਼ੁਲਮ, ਵਧੀਕੀ।

**تعذیب** ***ਤਅਜ਼ੀਬ*** : ਦੁੱਖ ਦੇਣਾ, ਤੰਗ ਕਰਨਾ; ਸਜ਼ਾ ਦੇਣਾ; ਸਜ਼ਾ; ਸਖ਼ਤੀ।

**تعذیر** ***ਤਅਜ਼ੀਰ*** : ਉਜ਼ਰ ਕਰਨਾ; ਉਜ਼ਰ ਦਾ ਸਾਬਤ ਹੋਣਾ; ਬਹਾਨਾ ਕਰਨਾ; ਕੰਮ ਵਿਚ ਕਸੂਰ ਹੋਣਾ; ਖ਼ਤਨਾ (ਸੁੰਨਤਾਂ) ਕਰਵਾਉਣ ਵਾਲਿਆਂ ਦੀ ਪਰਾਹੁਣਾਚਾਰੀ ਕਰਨਾ।

**تعرض** ***ਤਅੱਰੁਜ਼*** : ਪੇਸ਼ ਹੋਣਾ; ਪਿੱਛੇ ਪੈਣਾ; ਛੇੜਨਾ; ਤੰਗ ਕਰਨਾ; ਐਬ ਕੱਢਣਾ; ਟੇਢਾ ਹੋਣਾ; ਕਿਸੇ ਕੰਮ ਵਿਚ ਰੁਝਿਆ ਹੋਣਾ; ਤਬਾਹ ਬਰਬਾਦ ਹੋਣਾ; ਮੁਖ਼ਾਲਫ਼ਤ; ਵਧੀਕੀ; ਨੁਕਸਾਨ; ਰੋਕਣਾ; ਰੁਕਾਵਟ ਪਾਉਣੀ; ਰੋਕ, ਰੁਕਾਵਟ।

**تعریب** ***ਤਅਰੀਬ*** : ਕਿਸੇ ਦੂਜੀ ਭਾਸ਼ਾ ਦੇ ਸ਼ਬਦ ਨੂੰ ਅਰਬੀ ਰੂਪ ਦੇਣਾ; ਕਲਾਮ ਨੂੰ ਗ਼ਲਤੀ ਤੋਂ ਪਾਕ ਕਰਨਾ।

**تعریف** ***ਤਅਰੀਫ਼*** : ਅਰਥ ਬਿਆਨ ਕਰਨਾ; ਪਛਾਣਨਾ; ਪਰਭਾਸ਼ਾ ਕਰਨਾ; ਵਿਸ਼ਲੇਸ਼ਣ; ਪਰੀਚਯ (ਕਰਾਉਣਾ); ਜਾਣ-ਪਛਾਣ ਕਰਾਉਣੀ; ਸ਼ਲਾਘਾ ਕਰਨਾ, ਜਸ; ਜਾਣ-ਪਛਾਣ।

**تعزیت** ***ਤਅਜ਼ੀਯਤ*** : ਮਾਤਮ-ਪੁਰਸੀ; ਜਿਸ ਤੇ ਭੀੜ ਬਣੀ ਹੋਵੇ ਜਾਂ ਜੋ ਸ਼ੋਕਵਾਨ ਹੋਵੇ ਉਸ ਨੂੰ ਸਬਰ ਕਰਨ ਲਈ ਕੈਹਣਾ; ਸ਼ੋਕਵਾਨ ਨਾਲ ਹਮਦਰਦੀ ਜਤਾਉਣਾ।

**تعزیہ** ***ਤਅਜ਼ੀਯਾ*** : ਇਮਾਮ ਹੁਸੈਨ ਦੀ ਤੁਰਬਤ (ਕਬਰ) ਦੀ ਨਕਲ ਜੋ ਸ਼ੀਆ ਦਸਵੀਂ ਮੁਹੱਰਮ ਨੂੰ ਬਤੌਰ ਯਾਦਗਾਰ ਬਣਾ ਕੇ ਕੱਢਦੇ ਹਨ।

**تعزیہ دار** ***ਤਅਜ਼ੀਯਾ-ਦਾਰ*** :

ਸੋਗਵਾਰ; ਓਹ ਵਿਅੱਕਤੀ ਜੇਹੜਾ ਤਾਜ਼ੀਯਾ ਬਣਾ ਕੇ ਰੱਖੇ ਜਾਂ ਕੱਢੇ।

**تعزیہداری** ***ਤਅਜ਼ੀਯਾਦਾਰੀ*** : ਤਾਅਜ਼ੀਯਾ ਬਣਾਉਣਾ ਜਾਂ ਕੱਢਣਾ; ਤਾਅਜ਼ੀਯਾ ਬਣਾਉਣ ਦੀ ਰਸਮ; ਸੋਗ; ਮਾਤਮ; ਛਾਤੀ ਪਿੱਟਣਾ।

**تعس** ***ਤਅੱਸ*** : ਹਲਾਕ ਹੋਣਾ; ਪਸਤ ਹੋਣਾ; ਡਿਗਣਾ; ਸਿਰ ਦੇ ਭਾਰ ਡਿਗਣਾ; ਤਬਾਹੀ, ਬਰਬਾਦੀ; ਦੂਰੀ।

**تعشق** ***ਤਅੱਸ਼ੁਕ*** : ਇਸ਼ਕ ਦਾ ਪਰਗਟਾ ਕਰਨਾ; ਆਸ਼ਕ ਹੋਣਾ; ਮੋਹਤ ਹੋਣਾ; ਚਾਹ; ਇਸ਼ਕ, ਪਿਆਰ; ਸ਼ੌਕ।

**تعصب** ***ਤਅੱਸੁਬ*** : ਸਿਰ ਤੇ ਪੱਟੀ ਬੰਨ੍ਹਣਾ; ਤਰਫ਼ਦਾਰੀ ਕਰਨਾ, ਪੱਖਪਾਤ ਕਰਨਾ; ਹਮਾਇਤ ਕਰਨਾ, ਪੱਖਪਾਤ; ਕੱਟੜਪੁਣਾ।

**تعطل** ***ਤਅੱਤੁਲ*** : ਬੇਕਾਰ ਹੋਣਾ, ਵੇਹਲਾ ਹੋਣਾ; ਸੇਵਾ ਮੁਕਤ ਹੋਣਾ; ਇਸਤਰੀ ਦਾ ਗੈਹਣਿਆਂ ਤੋਂ ਵੰਚਤ ਹੋਣਾ; ਬੇਕਾਰ; ਵੇਹਲਾ।

**تعطیل** ***ਤਅਤੀਲ*** : ਗਵਾਉਣਾ; ਕਿਸੇ ਚੀਜ਼ ਨੂੰ ਬੇਕਾਰ ਕਰਨਾ; ਬੇਕਾਰੀ ਦਾ ਦਿਨ; ਛੁੱਟੀ; ਵੇਹਲਾ ਕਰਨਾ।

**تعظیم** ***ਤਅਜ਼ੀਮ*** : ਕਿਸੇ ਨੂੰ ਵੱਡਾ ਬਣਾਉਣਾ; ਮਾਣ ਸਤਕਾਰ ਦੇਣਾ; ਅਦਬ ਲਿਹਾਜ਼; ਇੱਜ਼ਤ।

**تعلق** ***ਤਅੱਲੁਕ*** : ਲਗਾ; ਸਬੰਧ; ਵਾਸਤਾ; ਰਿਸ਼ਤਾ; ਲਗਾ ਰੱਖਣਾ; ਸਬੰਧਤ ਹੋਣਾ; ਮੋਹ; ਸੰਸਾਰ ਦਾ ਪਿਆਰ; ਰੁਜ਼ਗਾਰ ਦੇ ਸਾਧਨ; ਜ਼ਿਲ੍ਹੇ ਦਾ ਭਾਗ; ਜਗੀਰ।

**تعلقات** ***ਤਅੱਲੁਕਾਤ*** : (ਤਅੱਲੁਕ **تعلق** ਦਾ ਬੌਹਵਚਨ) ਸਬੰਧ; ਰਿਸ਼ਤੇ; ਜਗੀਰਾਂ।

**تعلقدار** ***ਤਅੱਲੁਕਦਾਰ*** : ਸਬੰਧੀ, ਰਿਸ਼ਤੇਦਾਰ; ਦੋਸਤ; ਮੇਲ ਮਿਲਾਪ ਰੱਖਣ ਵਾਲੇ।

**تعلقہ** ***ਤਅੱਲੁਕਾ*** : ਲਗਾ; ਸਬੰਧ; ਰਿਸ਼ਤਾ; ਇਲਾਕਾ; ਸਬੰਧਤ ਇਲਾਕਾ; ਮਾਮਲਾ; ਜ਼ਿਲ੍ਹੇ ਦਾ ਭਾਗ।

**تعلقہدار** ***ਤਅੱਲੁਕਾਦਾਰ*** : ਜਗੀਰ ਦਾ ਮਾਲਕ; ਜਗੀਰਦਾਰ; ਬਿਸਵੇਦਾਰ।

**تعلیم** ***ਤਅਲੀਮ*** : ਇਲਮ ਪੜ੍ਹਾਉਣਾ, ਸਿਖਾਉਣਾ, ਵਿਦਿਆ ਦੇਣਾ, ਸਿਖਿਆ ਪਰਦਾਨ ਕਰਨਾ, ਕੁਝ ਸਿਖਾਉਣਾ; ਸਿੱਖਿਆ, ਵਿਦਿਆ।

**تعلیمی** ***ਤਅਲੀਮੀ*** : ਇਲਮ ਨਾਲ ਸਬੰਧਤ, ਇਲਮੀ।

**تعمل** ***ਤਅੱਮੁਲ*** : ਅਮਲ ਵਿਚ ਲਿਆਉਣਾ, ਪਰਯੋਗ ਕਰਨਾ; ਆਪਣੇ ਆਪ ਕੋਈ ਕੰਮ ਕਰਨਾ।

**تعمیر** ***ਤਅਮੀਰ*** : ਇਮਾਰਤ ਬਣਾਉਣਾ, ਭਵਨ ਉਸਾਰਨਾ; ਅਬਾਦ ਕਰਨਾ, ਵਸਾਉਣਾ; ਲੰਮੀ ਉਮਰ ਲਈ ਦੁਆ ਕਰਨਾ; ਮੁਰੰਮਤ ਕਰਨਾ; ਇਮਾਰਤ; ਮਕਾਨ, ਘਰ; ਬਣਾਵਟ।

**تعمیل** ***ਤਅਮੀਲ*** : ਅਮਲ ਕਰਨਾ; ਆਮਲ ਬਣਾਉਣਾ; ਹਾਕਮ ਬਣਾਉਣਾ; ਮਜ਼ਦੂਰੀ ਦੇਣਾ; ਪਰਯੋਗ; ਹੁਕਮ ਦੀ ਪਾਲਣਾ ਕਰਨਾ।

**تعویز** ***ਤਅਵੀਜ਼*** : ਸ਼ਰਨ ਵਿਚ ਲੈਣਾ; ਕਿਸੇ ਆਫਤ, ਤਕਲੀਫ਼ ਜਾਂ ਭੈੜੀ ਨਜ਼ਰ ਤੋਂ ਬਚਣ ਲਈ ਜਾਂ ਮਨੋਰਥ ਪਾਉਣ ਲਈ ਦੁਆਂ ਜਾਂ ਉਸ ਦੇ ਨਿਸਚਤ ਅੰਕੜੇ ਲਿਖ ਕੇ ਗਲ ਵਿਚ ਪਾਉਣਾ ਜਾਂ ਡੌਲੇ ਆਦਿ ਤੇ ਬੰਨ੍ਹਣਾ; ਸ਼ਰਨ।

**تغار** ***ਤਗ਼ਾਰ*** : ਮਿੱਟੀ ਦਾ ਕੂੰਡਾ; ਤਸਲਾ; ਘੋੜੇ ਦੀ ਖੁਰਜੀ; ਦਿਹਾੜੀ ਦੀ ਖ਼ੁਰਾਕ; ਮਾਪ।

**تغارہ** ***ਤਗ਼ਾਰਾ*** : ਤੋਲ, ਨ੍ਹਾਉਣ ਦਾ ਟਬ।

**تغافل** ***ਤਗ਼ਾਫੁਲ*** : ਜਾਣ ਬੁੱਝ ਕੇ ਕਿਸੇ ਚੀਜ਼ ਤੋਂ ਅਣਜਾਣ ਹੋਣਾ ਜਾਂ ਅਵੇਸਲੇ ਹੋਣਾ, ਅਣਡਿੱਠਾ ਕਰਨਾ; ਲਾਪਰਵਾਹੀ, ਅਣਗੈਹਲੀ।

**تغلق** ***ਤੁਗ਼ਲਕ*** : ਸਰਦਾਰ; ਮੁਖੀਆ; ਹਿੰਦੁਸਤਾਨ ਦਾ ਮਸ਼ਹੂਰ ਅਫ਼ਗਾਨਸ਼ਾਹੀ ਖ਼ਾਨਦਾਨ ਜਿਸ ਦੇ ਅੱਠ ਬਾਦਸ਼ਾਹ 1320 ਤੋਂ ੧੪੧੨ ਈ. ਤੱਕ ਹਿੰਦੁਸਤਾਨ 'ਤੇ ਰਾਜ ਕਰਦੇ ਰਹੇ।

**تغلیس** ***ਤਗ਼ਲੀਸ*** : ਅਰਮਨ ਦੇ ਇਕ ਸ਼ੈਹਰ ਦਾ ਨਾਮ, ਜਿਸ ਦੀ ਨੀਂਹ ਸਿਕੰਦਰ ਨੇ ਰੱਖੀ ਸੀ।

**تغیر** ***ਤਗ਼ਈਯੁਰ*** : ਹਾਲਤ ਦਾ ਬਦਲ ਜਾਣਾ, ਤਬਦੀਲੀ।

تغئیر ***ਤਗ਼ਈਰ*** : ਹੋਰ ਦਾ ਹੋਰ ਬਣਾ ਦੇਣਾ, ਤਬਦੀਲ ਕਰ ਦੇਣਾ।

تف ***ਤਫ਼*** : ਰੋਸ਼ਨੀ, ਚਾਨਣ; ਗਰਮੀ, ਤਾਪ; ਬਦਬੂ; ਭਾਫ਼; ਬੁਖ਼ਾਰਾਤ; ਧੂੰਆਂ।

تف ***ਤੁਫ਼*** : ਥੁੱਕ।

تفکردن ***ਤੁਫ਼ਕਰਦਨ*** : ਥੁੱਕਣਾ।

تف ***ਤੁਫ਼*** : ਨੌਂਹਾਂ ਦੀ ਮੈਲ; ਦੰਦਾਂ ਵਿਚ ਫਸਿਆ ਖਾਣਾ; ਕੰਨਾਂ ਦੀ ਮੈਲ।

تفاخر ***ਤੁਫ਼ਾਖ਼ੁਰ*** : ਇਕ ਦੂਜੇ 'ਤੇ ਵਡਿਆਈ ਪਰਗਟ ਕਰਨਾ, ਸ਼ੇਖੀ, ਫੜ, ਘਮੰਡ।

تفاریق ***ਤਫ਼ਾਰੀਕ਼*** : (ਤਫ਼ਰੀਕ਼ تفریق ਦਾ ਬੌਹਵਚਨ) ਤਫ਼ਰੀਕ; ਅੰਤਰੇ, ਫ਼ਰਕ; ਜੁਦਾਈਆਂ, ਵਿਛੋੜੇ; ਕਿਸ਼ਤਾਂ, ਵਾਰੀਆਂ।

تفاسیر ***ਤਫ਼ਾਸੀਰ*** : (ਤਫ਼ਸੀਰ تفسیر ਦਾ ਬੌਹਵਚਨ) ਕਿਸੇ ਕਲਾਮ ਦੇ ਟੀਕੇ, ਰੱਬੀ ਕਲਾਮ ਦੀ ਵਿਆਖਿਆ।

تفاصیل ***ਤਫ਼ਾਸੀਲ*** : (ਤਫ਼ਸੀਲ تفصیل ਦਾ ਬੌਹਵਚਨ) ਵਿਆਖਿਆਵਾਂ; ਟੀਕੇ; ਵਿਸਤਾਰ।

تفاضل ***ਤਫ਼ਾਜ਼ੁਲ*** : ਪਰਸਪਰ ਵਡੱਪਣ ਦਾ ਦਾਵਾ ਕਰਨਾ; ਇਕ ਦੂਜੇ ਤੋਂ ਵੱਡਿਆਂ ਹੋਣਾ; ਵਡਿਆਈ ਚਾਹੁਣਾ।

تفاوت ***ਤਫ਼ਾਵੁਤ*** : ਫ਼ਾਸਲਾ; ਦੂਰੀ; ਫ਼ਰਕ; ਅੰਤਰ; ਜੁਦਾਈ; ਵਿਛੋੜਾ।

تفت ***ਤਫ਼ਤ*** : ਗਰਮ; ਜਲਿਆ ਹੋਇਆ; ਕੈਹਰ, ਗ਼ਜ਼ਬ; ਗੁੱਸੇ ਨਾਲ ਜਲਦੀ ਭੜਕ ਉਠਣਾ, ਗੱਲਬਾਤ ਤੇ ਚਾਲ ਵਿਚ ਤੇਜ਼ੀ ਵਰਤਣਾ; ਕੰਗਾਲ।

تفتان ***ਤਫ਼ਤਾਨ*** : ਗਰਮ; ਅੱਗ ਜਾਂ ਧੁੱਪ ਨਾਲ ਗਰਮ ਹੋਈ ਕੋਈ ਚੀਜ਼; ਪਰੌਂਠਾ।

تفته ***ਤਫ਼ਤਾ*** : (ਤਾਫ਼ਤਾ تافته ਦਾ ਸੰਖਿਪਤ ਰੂਪ) ਸੜਿਆ-ਭੁੱਜਿਆ; ਗਰਮ ਹੋਇਆ; ਬੇਚੈਨ; ਮਰੋੜਿਆ ਹੋਇਆ; ਆਸ਼ਕ।

تفتۂجگر ***ਤਫ਼ਤਾ-ਏ-ਜਿਗਰ*** : ਆਸ਼ਕ, ਦਿਲ ਜਲਾ, ਇਸ਼ਕ ਦੀ ਅੱਗ 'ਚ ਸੜਿਆ; ਜਿਗਰ ਜਾਂ ਦਿਲ ਦੀ ਬੀਮਾਰੀ ਦਾ ਰੋਗੀ।

تفجر ***ਤਫ਼ੱਜੁਰ*** : ਫ਼ਜਰ (ਸਵੇਰਾ) ਹੋਣਾ; ਸਵੇਰ ਦਾ ਚਾਨਣ ਹੋਣਾ; ਪਾਣੀ ਜਾਰੀ ਹੋਣਾ; ਨਿਕਲਣਾ; ਬਹਾਦਰੀ ਕਰਨਾ।

تفتیش ***ਤਫ਼ਤੀਸ਼*** : ਖੋਜ ਲਾਉਣੀ, ਢੂੰਡਣਾ, ਤਲਾਸ਼, ਭਾਲ; ਨਿਰੀਖਣ, ਖੋਜ, ਪੁਛ-ਪੜਤਾਲ; ਖ਼ੁਰਚਣ।

تفحص ***ਤਫ਼ਹੁੱਸ*** : ਤਲਾਸ਼, ਭਾਲ, ਟੋਹ, ਢੂੰਡ; ਖੋਜ; ਨਿਰੀਖਣ, ਪੁੱਛ-ਪੜਤਾਲ।

تفرج ***ਤਫ਼ਰੁਜ*** : ਖ਼ੁਸ਼ਹਾਲ ਹੋਣਾ; ਖ਼ੁਸ਼ਹਾਲੀ; ਸੌਖਿਆਂ ਹੋਣਾ; ਪਰਸਪਰ ਮੌਜ ਮੇਲਾ ਕਰਨਾ; ਸੈਰ; ਤਮਾਸ਼ਾ; ਮੌਜ ਮੇਲਾ।

تفرجگاه ***ਤਫ਼ਰੁੱਜਗਾਹ*** : ਸੈਰ ਦੀ ਥਾਂ, ਸੈਰਗਾਹ; ਤਮਾਸ਼ੇ ਦਾ ਸਥਾਨ।

تفرق ***ਤਫ਼ਰੁੱਕ*** : ਅੱਡ ਅੱਡ ਹੋਣਾ, ਖਿੰਡਣਾ, ਜੁਦਾ ਹੋਣਾ।

تفرقه ***ਤਫ਼ਰਿਕ਼ਾ*** : ਫ਼ਰਕ, ਅੰਤਰ; ਫਾਸਲਾ, ਵਿੱਥ, ਜੁਦਾਈ; ਵਿਤਕਰਾ; ਅੱਡ ਕਰਨਾ, ਖਿੰਡਾਉਣਾ; ਫੁੱਟ।

تفریح ***ਤਫ਼ਰੀਹ*** : ਖ਼ੁਸ਼ ਹੋਣਾ; ਖ਼ੁਸ਼ ਕਰਨਾ; ਖ਼ੁਸ਼ੀ ਮਨਾਉਣਾ; ਮੌਜ ਮੇਲਾ; ਅਨੰਦ; ਮਨੋਰੰਜਨ; ਸੈਰ; ਤਾਜ਼ਗੀ।

تفریحا ***ਤਫ਼ਰੀਹਨ*** : ਖ਼ੁਸ਼ੀ ਵਜੋਂ, ਮੌਜ ਮੇਲੇ ਲਈ।

تفریحطبع ***ਤਫ਼ਰੀਹ ਤਬਅ*** : ਦਿਲ-ਪਰਚਾਵਾ, ਖ਼ੁਸ਼ੀ; ਹਾਸੀ।

تفریس ***ਤਫ਼ਰੀਸ*** : ਪਾੜਨਾ, ਲੀਰਾਂ ਲੀਰਾਂ ਕਰਨਾ; ਕਿਸੇ ਦੂਜੀ ਭਾਸ਼ਾ ਦੇ ਸ਼ਬਦ ਨੂੰ ਫ਼ਾਰਸੀ ਬਣਾਉਣਾ ਅਰਥਾਤ ਮੁਫ਼ਰਿੱਸ ਬਣਾਉਣਾ।

تفریق ***ਤਫ਼ਰੀਕ਼*** : ਅੱਡ ਕਰਨਾ; ਫ਼ਰਕ ਕੱਢਣਾ; ਫ਼ਰਕ ਪਾਉਣਾ; ਵਿਤਕਰਾ ਕਰਨਾ; ਵੰਡ; ਵਿਸ਼ਲੇਸ਼ਣ; ਵਰਗੀਕਰਨ; ਭਾਗ; ਵਿਭਾਗ; ਘਟਾ; ਛੋਟੇ ਅੰਕੜੇ ਨੂੰ ਵੱਡੇ ਅੰਕੜੇ ਚੋਂ ਘਟ ਕਰਨਾ; ਜੁਦਾਈ; ਫੁੱਟ।

تفسیر ***ਤਫ਼ਸੀਰ*** : ਕਲਾਮ ਦੇ ਭਾਵਾਂ ਨੂੰ ਸਪੱਸ਼ਟ ਕਰਨਾ, ਰੱਬੀ ਕਲਾਮ ਦੀ ਵਿਆਖਿਆ ਕਰਨਾ; ਟੀਕਾ, ਵਿਆਖਿਆ।

تفسیردان ***ਤਫ਼ਸੀਰ-ਦਾਨ*** : ਇਲਮ-ਏ-ਤਫ਼ਸੀਰ ਦੇ ਜਾਣਨ ਵਾਲਾ, ਟੀਕਾਕਾਰ,

ਵਿਆਖਿਆਕਾਰ; ਸਿਆਣਾ; ਵਿਦਵਾਨ।

**تفشہ** ***ਤਫ਼ਸ਼ਾ*** : ਮਲਾਮਤ; ਮੇਹਣਾ; ਮੇਹਣਾ ਦੇਣਾ; ਬੁਰਾ ਭਲਾ ਕੈਹਣਾ।

**تفشہزن** ***ਤਫ਼ਸ਼ਾ-ਜ਼ਨ*** : ਮੇਹਣਾ ਮਾਰਨ ਵਾਲਾ।

**تفشہزنی** ***ਤਫ਼ਸ਼ਾ-ਜ਼ਨੀ*** : ਮੇਹਣੇ ਮਾਰਨ ਦੀ ਕਿਰਿਆ; ਤਾਅਨਜ਼ਨੀ।

**تفصیل** ***ਤਫ਼ਸੀਲ*** : ਖੋਲ੍ਹ ਕੇ ਦੱਸਣਾ, ਵਿਸਤਾਰਪੂਰਵਕ ਵਿਆਖਿਆ ਕਰਨਾ, ਅੱਡ ਅੱਡ ਕਰਕੇ ਵਰਣਨ ਕਰਨਾ, ਅੱਡ ਕਰਨਾ, ਅੰਤਰ ਕਰਨਾ, ਵਿੱਥ ਪਾਉਣਾ; ਵਿਸਤਾਰ।

**تفصیلاً** ***ਤਫ਼ਸੀਲਨ*** : ਵਿਸਤਾਰ ਸੈਹਤ।

**تفصیلوار** ***ਤਫ਼ਸੀਲਵਾਰ*** : ਵਿਸਤਾਰ ਅਨੁਸਾਰ; ਵਿਸਤਾਰਪੂਰਵਕ ਢੰਗ ਨਾਲ।

**تفضیل** ***ਤਫ਼ਜ਼ੀਲ*** : ਵਡਿਆਉਣਾ।

**تفضیلِبعض** ***ਤਫ਼ਜ਼ੀਲ-ਏ-ਬਅਜ਼*** : ਕੁਝ ਇਕ 'ਤੇ ਤਰਜੀਹ ਦੇਣਾ; ਬਰਤਰ ਦੱਸਣਾ; ਸਿਫ਼ਤ ਦਾ ਓਹ ਦਰਜਾ ਜਿਸ ਵਿਚ ਇਕ ਮੌਸੂਫ (ਜਿਸ ਦੀ ਸਿਫ਼ਤ ਕਰਨੀ ਹੋਵੇ) ਨੂੰ ਕੁਝ ਇਕ ਮੌਸੂਫਾਂ ਤੇ ਫ਼ਜ਼ੀਲਤ ਦਿੱਤੀ ਜਾਵੇ; ਜਿਵੇਂ 'ਬਜ਼ੁਰਗ-ਤਰ'; ਖ਼ੁਸ਼ਤਰ; ਬਦਤਰ।

**تفضیلِکل** ***ਤਫ਼ਜ਼ੀਲ-ਏ-ਕੁਲ*** : ਸਰਬੋਤਮ ਬਣਾਉਣਾ, ਸਾਰਿਆਂ ਨਾਲੋਂ ਵਧੇਰੇ ਤਰਜੀਹ ਦੇਣਾ; ਬਜ਼ੁਰਗਤਰੀਨ; ਬਦਤਰੀਨ ਬੇਹਤਰੀਨ।

**تفضیلِنفسی** ***ਤਫ਼ਜ਼ੀਲ-ਏ-ਨਫ਼ਸੀ*** : ਜ਼ਾਤੀ ਸਿਫ਼ਤ; ਨਿੱਜੀ ਗੁਣ; ਸਿਫ਼ਤ ਦਾ ਓਹ ਦਰਜਾ ਜਿਸ ਵਿਚ ਸਿਫ਼ਤ ਕੀਤੇ ਜਾਣ ਵਾਲੇ ਦੀ ਕੇਵਲ ਸਿਫ਼ਤ ਪਰਗਟ ਕੀਤੀ ਜਾਵੇ ਅਤੇ ਕਿਸੇ ਹੋਰ ਉਪਰ ਤਰਜੀਹ ਨਾ ਦਿੱਤੀ ਜਾਵੇ ਜਿਵੇਂ ਨੇਕ ਤੇ ਖ਼ੁਸ਼।

**تفک** ***ਤੁਫ਼ਕ*** : (ਤੁਪਕ تپک); ਤੋਪ, ਬੰਦੂਕ।

**تفنگ** ***ਤੁਫ਼ੰਗ*** : ਬੰਦੂਕ; ਤੋੜੇਦਾਰ ਬੰਦੂਕ।

**تفنگچی** ***ਤੁਫ਼ੰਗਚੀ*** : ਬੰਦੂਕਚੀ।

**تفنگدار** ***ਤੁਫ਼ੰਗਦਾਰ*** : ਬੰਦੂਕ ਚਲਾਉਣ ਵਾਲਾ।

**تفنگدنگی** ***ਤੁਫ਼ੰਗ-ਏ-ਦਿੰਗੀ*** : ਟੋਪੀ ਵਾਲੀ ਬੰਦੂਕ।

**تفنگِدولولہ** ***ਤੁਫ਼ੰਗ-ਏ-ਦੋ ਲੂਲਾ*** : ਦੋਨਾਲੀ ਬੰਦੂਕ।

**تفنگِسرباری** ***ਤੁਫ਼ੰਗ-ਏ-ਸਰਬਾਜ਼ੀ*** : ਫ਼ੌਜੀ ਬੰਦੂਕ।

**تفنگِسوزنی** ***ਤੁਫ਼ੰਗ-ਏ-ਸੋਜ਼ਨੀ*** : ਕਾਰਤੂਸੀ ਬੰਦੂਕ।

**تفوق** ***ਤਫ਼ਵੱਕ਼*** : ਵਡਿਆਈ ਢੂੰਡਣਾ; ਵਡਿਆਈ; ਐਸ਼ ਵਿਚ ਵਾਧਾ ਚਾਹੁਣਾ; ਬੱਚੇ ਦਾ ਥੋੜੇ ਥੋੜੇ ਚਿਰ ਪਿਛੋਂ ਦੁੱਧ ਚੁੰਘਣਾ।

**تفویض** ***ਤਫ਼ਵੀਜ਼*** : ਸੌਂਪਣਾ; ਹਵਾਲੇ ਕਰਨਾ; ਸੌਂਪਣੀ।

**تفہیم** ***ਤਫ਼ਹੀਮ*** : ਸਮਝਾਉਣਾ।

**تقابل** ***ਤਕ਼ਾਬੁਲ*** : ਮੁਕਾਬਲੇ 'ਤੇ ਆਉਣਾ; ਸਾਮ੍ਹਣੇ ਹੋਣਾ; ਆਮ੍ਹਣੇ ਸਾਮ੍ਹਣੇ ਖੜ੍ਹਾ ਹੋਣਾ।

**تقادیر** ***ਤਕ਼ਾਦੀਰ*** : (ਤਕਦੀਰ تقدیر ਦਾ ਬੌਹਵਚਨ); ਤਕਦੀਰਾਂ, ਕਿਸਮਤਾਂ; ਅੰਦਾਜ਼ੇ, ਅਨੁਮਾਨ।

**تقارب** ***ਤਕ਼ਾਰੁਬ*** : ਪਰਸਪਰ ਨੇੜੇ ਹੋਣਾ; ਇਕ ਦੂਜੇ ਦੇ ਕੋਲ ਕੋਲ ਆਉਣਾ; ਅਰਬੀ ਛੰਦ ਸ਼ਾਸਤਰ ਦੀ ਇਕ ਬੈਹਰ ਦਾ ਨਾਮ।

**تقاریر** ***ਤਕ਼ਾਰੀਰ*** : (ਤਕ਼ਰੀਰ تقریر ਦਾ ਬੌਹਵਚਨ) ਤਕਰੀਰਾਂ, ਭਾਸ਼ਣ, ਸੰਵਾਦ।

**تقاضا** ***ਤਕ਼ਾਜ਼ਾ*** : ਤਲਬ, ਇੱਛਾ, ਮੰਗ।

**تقاضایسن** ***ਤਕਾਜ਼ਾ-ਏ-ਸਿਨ,***
**تقاضایعمر** ***ਤਕਾਜ਼ਾ-ਏ-ਉਮਰ*** : ਉਮਰ ਦੀ ਸੁਭਾਵਕ ਇੱਛਾ ਅਨੁਸਾਰ।

**تقاضاوقت** ***ਤਕਾਜ਼ਾ-ਏ-ਵਕਤ*** : ਮੌਕੇ ਅਨੁਸਾਰ।

**تقاضی** ***ਤਕ਼ਾਜ਼ੀ*** : ਕਰਜ਼ ਵਾਪਸ ਮੰਗਣਾ।

**تقاویم** ***ਤਕ਼ਾਵੀਮ*** : (ਤਕਵੀਮ تقویم ਦਾ ਬੌਹਵਚਨ) ਜੰਤਰੀਆਂ।

**تقدس** ***ਤੱਕ਼ਦੁਸ*** : ਪਾਕੀਜ਼ਗੀ; ਪਵਿੱਤਰਤਾ।

**تقدم** ***ਤੱਕ਼ਦੁਮ*** : ਅਗ੍ਹਾਂ ਵਧਣਾ; ਪੈਹਲਾ ਹੋਣਾ; ਪੈਹਲ।

**تقدیر** ***ਤਕ਼ਦੀਰ*** : ਅੰਦਾਜ਼ਾ, ਅੰਦਾਜ਼ਾ

ਲਾਉਣਾ; ਵੰਡਣਾ, ਅੱਡ ਕਰਨਾ; ਹਿੱਸਾ ਨਿਸਚਤ ਕਰਨਾ; ਨਸੀਬ, ਭਾਗ।

تقدیری ***ਤਕ਼ਦੀਰੀ*** : ਤਕਦੀਰ ਨਾਲ ਸਬੰਧਤ, ਕਿਸਮਤ ਦਾ; ਅਸਲ।

تقدیری امر ***ਤਕ਼ਦੀਰੀ ਅਮਰ*** : ਹੋਣ ਵਾਲੀ ਬਾਤ; ਨਾ ਟੱਲਣ ਵਾਲੀ ਗੱਲ ਹੋਣੀ।

تقدیس ***ਤਕ਼ਦੀਸ*** : ਪਵਿੱਤਰਤਾ; ਪਵਿੱਤਰ ਕਰਨਾ।

تقدیم ***ਤਕ਼ਦੀਮ*** : ਪੈਹਲ ਦੇਣਾ; ਅੱਗੇ ਕਰਨਾ; ਤਰਜੀਹ ਦੇਣਾ; ਭੋਜਣ ਸਾਮ੍ਹਣੇ ਰੱਖਣਾ; ਪੇਸ਼ ਕਰਨਾ; ਪੇਸ਼ ਹੋਣਾ; ਕਸਮ ਖਾਣਾ।

تقرب ***ਤਕ਼ੱਰੁਬ*** : ਨੇੜੇ ਹੋਣਾ; ਅੰਦਰ ਆਉਣਾ ਅਰਥਾਤ ਨੇੜੇ ਹੋਣ ਦੀ ਅਗਿਆ ਮੰਗਣਾ; ਨੇੜਤਾ।

تقرّر ***ਤਕ਼ਰੁੱਰ*** : ਮੁਕੱਰਰ ਹੋਣਾ; ਮੁਕੱਰਰ ਕਰਨਾ; ਪੱਕਿਆਂ ਹੋਣਾ; ਸਥਿਰ ਹੋਣਾ; ਠੈਹਰਨਾ; ਪਕਿਆਈ।

تقرّری ***ਤਕਰੁੱਰੀ*** : ਨਿਯੁਕਤੀ; ਸਥਿਰਤਾ।

تقریب ***ਤਕ਼ਰੀਬ*** : ਕਰੀਬ ਕਰਨਾ; ਨੇੜੇ ਆਉਣ ਦੇਣਾ; ਨੇੜੇ ਆਉਣਾ; ਇਸ ਤਰ੍ਹਾਂ ਗੱਲ ਕਰਨਾ ਕਿ ਭਾਵ ਨਿਸਚਤ ਹੋ ਜਾਵੇ; ਘੋੜੇ ਦੀ ਓਹ ਚਾਲ ਜਿਸ ਵਿਚ ਓਹ ਦੋਵੇਂ ਪੈਰ ਇਕੱਠੇ ਚੁੱਕਦਾ ਹੈ; ਦੁੜਕੀ; ਅਵਸਰ; ਸਮਾਗਮ; ਸਮਾਰੋਹ; ਭਾਵ; ਸਾਧਨ।

تقریباً ***ਤਕਰੀਬਨ*** : ਅਨੁਮਾਨ; ਅਨੁਸਾਰ; ਨੇੜੇ, ਨੇੜ; ਅੰਦਾਜ਼ੇ ਦੇ ਤੌਰ ਤੇ।

تقریب دیدن ***ਤਕਰੀਬ ਦੀਦਨ*** : ਭਾਵ ਵੇਖਣਾ।

تقریبِ سعید ***ਤਕਰੀਬ-ਏ-ਸਈਦ*** : ਸ਼ੁਭ ਅਵਸਰ; ਜਨਮ; ਵਿਆਹ ਆਦਿ ਦਾ ਅਵਸਰ।

تقریر ***ਤਕਰੀਰ*** : ਗੱਲਬਾਤ; ਬਾਤਚੀਤ; ਬੈਹਸ; ਵਾਦ-ਵਿਵਾਦ; ਪੱਕਿਆਂ ਕਰਨਾ; ਨਿਯੁੱਕਤ ਕਰਨਾ; ਇਕਰਾਰ ਕਰਨਾ।

تقریر کردن ***ਤਕ਼ਰੀਰ ਕਰਦਨ*** : ਗੱਲ ਕਰਨਾ; ਭਾਸ਼ਣ ਦੇਣਾ; ਘੋਸ਼ਣਾ ਕਰਨਾ।

تقریری ***ਤਕ਼ਰੀਰੀ,*** تقریرا ***ਤਕ਼ਰੀਰਨ*** : ਜ਼ਬਾਨੀ।

تقسیم ***ਤਕ਼ਸੀਮ*** : ਹਿੱਸੇ ਕਰਨਾ; ਵੰਡਣਾ; ਖਿੰਡਾਉਣਾ; ਇਕ ਅਲੰਕਾਰ; ਗਣਿਤ ਵਿਦਿਆ ਦਾ ਚੌਥਾ ਕਾਇਦਾ; ਤਕਸੀਮ।

تقسیم جمع ***ਤਕ਼ਸੀਮ-ਏ-ਜਮਅ਼*** : ਜ਼ਮੀਨ ਦਾ ਅਨੁਮਾਨ।

تقصیر ***ਤਕ਼ਸੀਰ*** : ਕਸੂਰ; ਜੁਰਮ; ਦੋਸ਼; ਗਲਤੀ; ਗੁਨਾਹ; ਪਾਪ; ਕਮੀ ਕਰਨਾ; ਕੰਮ ਵਿਚ ਕੋਤਾਹੀ ਤੇ ਸੁਸਤੀ ਕਰਨਾ; ਗੁੱਸੇ ਤੇ ਦਰਦ ਦਾ ਜਾਂਦੇ ਰੈਹਣਾ।

تقصیردار ***ਤਕ਼ਸੀਰਦਾਰ*** : ਕਸੂਰਵਾਰ; ਖ਼ਤਾਕਾਰ।

تقصیرکار ***ਤਕ਼ਸੀਰਕਾਰ*** : ਪਾਪੀ।

تقصیروار ***ਤਕ਼ਸੀਰਵਾਰ*** : ਮੁਜਰਮ, ਦੋਸ਼ੀ।

تقطیر ***ਤਕ਼ੜੀਰ*** : ਬੂੰਦ ਬੂੰਦ ਟਪਕਾਉਣਾ; ਡਿਗਣਾ; ਟਪਕਣਾ; ਪਿਸ਼ਾਬ ਦਾ ਹਮੇਸ਼ਾਂ ਜਾਰੀ ਰੈਹਣਾ; ਉਨ੍ਹਾਂ ਦੀ ਕਤਾਰ ਬਣਾਉਣਾ; ਸਤ ਕੱਢਣਾ।

تقطیع ***ਤਕ਼ੜੀਅ*** : ਕੱਟਣਾ; ਟੁਕੜੇ ਟੁਕੜੇ ਕਰਨਾ; ਅੱਡ ਅੱਡ ਕਰਨਾ; ਸ਼ਿੰਗਾਰ ਕਰਨਾ; ਅਰਬੀ ਫ਼ਾਰਸੀ ਛੰਦ ਸ਼ਾਸਤਰ ਅਨੁਸਾਰ ਸ਼ੇਅਰ ਦੇ ਟੋਟੇ ਕਰਨਾ; ਵਿਭਾਜਨ।

تقلیب ***ਤਕ਼ਲੀਬ*** : ਬਦਲਨਾ; ਉਲਟਣਾ; ਪਲਟਣਾ; ਉਲਟ ਪੁਲਟ ਕਰਨਾ; ਇਕ ਅੱਖਰ ਨੂੰ ਦੂਜੇ ਨਾਲ ਬਦਲਨਾ।

تقلید ***ਤਕ਼ਲੀਦ*** : ਕਿਸੇ ਨੂੰ ਪਦਵੀ ਦੇਣਾ; ਨਕਲ ਲਾਹੁਣਾ; ਭੇਸ ਬਦਲਨਾ; ਰੂਪ ਧਾਰਨਾ; ਸਵਾਂਗ ਭਰਨਾ; ਚਿੜਾਉਣਾ; ਨਕਲ; ਅਨੁਕਰਣ; ਭੇਖ; ਪਖੰਡ।

تقلیدی ***ਤਕ਼ਲੀਦੀ*** : ਨਕਲਚੀ; ਨਕਲੀ; ਭੇਖੀ; ਪੈਰਵੀ ਕਰਨ ਵਾਲਾ।

تقلیل ***ਤਕ਼ਲੀਲ*** : ਘੱਟ ਕਰਨਾ; ਥੁੜ, ਘਾਟ, ਕਮੀ।

تقوی ***ਤਕਵਾ*** : ਰੱਬ ਦਾ ਡਰ; ਪਰਹੇਜ਼ਗਾਰੀ; ਪਵਿੱਤਰਤਾ; ਆਪਣੇ ਆਪ ਨੂੰ ਗੁਨਾਹ ਤੋਂ ਬਚਾਉਣਾ।

**تکذیب** ***ਤਕਜ਼ੀਬ*** : ਕਿਸੇ ਨੂੰ ਝੂਠਾ ਕਰਨਾ, ਝੁਠਲਾਉਣਾ।

**تکرار** ***ਤਕਰਾਰ*** : ਦੁਹਰਾਉਣਾ; ਬਾਰ ਬਾਰ ਕੈਹਣਾ; ਮੁੜ ਕੇ ਹੱਲਾ ਕਰਨਾ; ਸਵਾਲ ਜਵਾਬ; ਬੈਹਸ; ਝਗੜਾ; ਜ਼ਬਾਨੀ ਲੜਾਈ; ਉਜ਼ਰ।

**تکریم** ***ਤਕਰੀਮ*** : ਇੱਜ਼ਤ ਕਰਨਾ; ਮਾਣ ਸਤਕਾਰ ਕਰਨਾ; ਇਜ਼ੱਤ; ਮਾਣ; ਸਤਕਾਰ; ਵਡਿਆਈ; ਆਉ ਭਗਤ।

**تکریمات** ***ਤਕਰੀਮਾਤ*** : ਇੱਜ਼ਤ ਮਾਣ।

**تکفیر** ***ਤਕਫ਼ੀਰ*** : ਕਾਫ਼ਰ ਕੈਹਣਾ; ਗੁਨਾਹ ਦੂਰ ਕਰਨਾ; ਦੋਸ਼ ਢੱਕਣਾ।

**تکفیل** ***ਤਕਫ਼ੀਲ*** : ਜ਼ਮਾਨਤ ਦੇਣਾ; ਜ਼ੁੰਮੇਵਾਰ ਹੋਣਾ।

**تکفین** ***ਤਕਫ਼ੀਨ*** : ਮੁਰਦੇ ਤੇ ਖੱਫਣ ਪਾਉਣਾ।

**تکلف** ***ਤਕੱਲੁਫ਼*** : ਵਖਾਵਾ; ਬਣਾਵਟ; ਉਚੇਚ ਕਰਨਾ ਜ਼ਾਹਰਦਾਰੀ; ਖੇਚਲ; ਖ਼ੁਦ ਤਕਲੀਫ਼ ਉਠਾਉਣਾ; ਓਹ ਬਾਤ ਦਿਖਾਉਣਾ ਜੇਹੜੀ ਆਪਣੇ ਵਿਚ ਨਾ ਹੋਵੇ।

**تکلم** ***ਤਕੱਲੁਮ*** : ਕਲਾਮ ਕਰਨਾ; ਗੱਲ ਕਰਨਾ; ਬੋਲਣਾ; ਗੱਲਬਾਤ; ਬੋਲ।

**تکلیف** ***ਤਕਲੀਫ਼*** : ਰੰਜ, ਦੁੱਖ; ਦਰਦ; ਕਿਸੇ ਕੋਲੋਂ ਕੰਮ ਕਰਵਾਉਣਾ; ਕਿਸੇ ਨੂੰ ਦੁੱਖ ਵਿਚ ਪਾਉਣਾ; ਕਿਸੇ ਨੂੰ ਔਖਾ ਕਰਨਾ; ਕਿਸੇ ਦੇ ਜ਼ੁੰਮੇ ਲਾਇਆ ਕੰਮ ਜਾਂ ਫ਼ਰਜ਼; ਤੰਗੀ ਤੁਰਸ਼ੀ; ਦਿੱਕਤ।

**تکوتا** ***ਤਕ-ਉ-ਤਾ,*** **تکوتار** ***ਤਕ-ਉ-ਤਾਜ਼*** : ਭੱਜ-ਦੌੜ; ਨੱਸ-ਭੱਜ; ਭਾਲ; ਢੂੰਡ; ਤਲਾਸ਼; ਘੋੜੇ ਨੂੰ ਦੁੜਾਉਣਾ।

**تکور** ***ਤਕੂਰ*** : ਪਤਲੀ ਰੋਗ਼ਨੀ ਘਿਉ ਵਾਲੀ ਰੋਟੀ; ਘੁੰਗਰਾਲੇ ਵਾਲ।

**تکیہ** ***ਤਕਯਾ*** : ਸਰਹਾਣਾ; ਜਿਸ ਨਾਲ ਸਹਾਰਾ ਲਾਇਆ ਜਾਵੇ; ਫ਼ਕੀਰਾਂ ਦਾ ਡੇਰਾ; ਇਮਾਮ ਬਾੜਾ; ਕਬਰਿਸਤਾਨ; ਵਿਸ਼ਰਾਮ ਧਾਮ।

**تکیہ‌جائے** ***ਤਕਯਾ-ਜਾਯ*** : ਮਸਨਦ; ਗੱਦੀ; ਹਮਾਇਤੀ।

**تقویت** ***ਤਕ਼ਵੀਯਤ*** : ਸ਼ਕਤੀ ਦੇਣਾ; ਪੱਕਿਆਂ ਕਰਨਾ; ਸ਼ਕਤੀ; ਪੁਸ਼ਟੀ; ਵਿਸ਼ਵਾਸ਼; ਭਰੋਸਾ; ਇਤਬਾਰ; ਢਾਰਸ; ਤਸੱਲੀ।

**تقویم** ***ਤਕ਼ਵੀਮ*** : ਸਿੱਧਾ ਕਰਨਾ; ਠੀਕ ਥਾਂ ਸਿਰ ਰਖਣਾ; ਕੀਮਤ ਅਦਾ ਕਰਨਾ; ਜੰਤਰੀ, ਅੰਦਾਜ਼; ਕੈਲੰਡਰ; ਪਤਰੀ।

**تقویم‌پارینہ** ***ਤਕ਼ਵੀਮ-ਏ-ਪਾਰੀਨਾ*** : ਪੁਰਾਣੀ ਜੰਤਰੀ; ਫ਼ਜ਼ੂਲ ਚੀਜ਼।

**تقی** ***ਤਕ਼ੀ*** : ਪਰਹੇਜ਼ਗਾਰ; ਖ਼ੁਦਾ ਤੋਂ ਡਰਨ ਵਾਲਾ।

**تک** ***ਤੁਕ*** : ਪੰਛੀਆਂ ਦੀ ਚੁੰਝ; ਸਿਰਾ; ਨੋਕ; ਤਲਵਾਰ ਦਾ ਸਿਰਾ; ਨੇਜ਼ੇ ਦੀ ਅਣੀ; ਘੱਟ ਰੋਸ਼ਨੀ ਵਾਲਾ ਚਿਰਾਗ।

**تکاپو** ***ਤਕਾਪੂ*** : ਭੱਜ-ਦੌੜ।

**تکاپوی** ***ਤਕਾ ਪੂਯ*** : ਭਾਲ, ਤਲਾਸ਼।

**تکارم** ***ਤਕਾਰੁਮ*** : ਪਰਸਪਰ ਕਰਮ ਕਰਨਾ; ਇਕ ਦੂਜੇ ਤੇ ਮੇਹਰਬਾਨੀ ਕਰਨਾ।

**تکالیف** ***ਤਕਾਲੀਫ਼*** : (ਤਕਲੀਫ਼ **تکلیف** ਦਾ ਬੈਹਵਚਨ) ਤਕਲੀਫ਼ਾਂ, ਔਕੜਾਂ; ਫ਼ਰਜ਼; ਕਰਤੱਵ।

**تکان** ***ਤਕਾਨ*** : ਧੱਕਾ; ਝਟਕਾ; ਟੱਕਰ; ਥਕਾਵਟ।

**تکبّر** ***ਤਕੱਬੁਰ*** ਅਭਮਾਨ ਕਰਨਾ; ਘਮੰਡ ਕਰਨਾ; ਆਪਣੇ ਆਪ ਨੂੰ ਵੱਡਾ ਸਮਝਣਾ; ਕਿਬਰ; ਗ਼ਰੂਰ।

**تکبّری** ***ਤਕੱਬੁਰੀ*** : ਗ਼ਰੂਰ।

**تکبند** ***ਤਕਬੰਦ*** : ਪੇਟੀ।

**تکبیر** ***ਤਕਬੀਰ*** : ਵਡਿਆਈ ਕਰਨਾ; ਵੱਡਾ ਕਰਨਾ; 'ਅੱਲਾਹ ਅਕਬਰ' ਕੈਹਣਾ।

**تکتاز** ***ਤਕਤਾਜ਼*** : ਜਲਦੀ; ਕਾਹਲੀ; ਦੌੜਨਾ; ਦੌੜ ਭੱਜ; ਜਲਦੀ ਕਰੋ।

**تکتک** ***ਤਕਤਕ*** : ਇੱਧਰ ਉੱਧਰ, ਥਾਂ ਥਾਂ ਖਿੰਡਿਆ ਹੋਇਆ, ਪੈਰਾਂ ਦੀ ਬਿੜਕ।

**تکتکپا** ***ਤਕਤਕ-ਏ-ਪਾ*** : ਦੌੜਨ ਲੱਗਿਆਂ ਪੈਰਾਂ ਦੀ ਅਵਾਜ਼; ਖੜਕਾ।

**تکثیر** ***ਤਕਸੀਰ*** : ਵਧਾਉਣਾ; ਇਕ ਤੋਂ ਵੱਧ ਕਰਨਾ।

تکیہ‌زدن *ਤਕਯਾ ਜ਼ਦਨ* : ਭਰੋਸਾ ਕਰਨਾ।

تگ *ਤਗ* : ਥਾਹ; ਤੈਹ; ਦੌੜਨਾ, ਭੱਜਣਾ; ਢੰਡੋਰਾ, ਹੋਕਾ; ਉੱਚੀ ਅਵਾਜ਼, ਪੁਕਾਰ; ਜ਼ਮੀਨ; ਕਦਮ; ਡਗ।

تگاپو *ਤਗਾ-ਪੋ* : ਦੌੜ-ਭੱਜ; ਤਲਾਸ਼; ਭਾਲ; ਜਲਦੀ-ਜਲਦੀ ਆਉਣਾ; ਤਾਵਲ।

تگامشی *ਤਗਾ-ਮਸ਼ੀ* : ਦੌੜ ਭੱਜ।

تگاور *ਤਗਾਵਰ* : ਤੇਜ ਚਾਲ ਵਾਲਾ ਘੋੜਾ।

تگدی *ਤਗਦੀ* : ਭਿੱਖ ਮੰਗਣਾ; ਗਦਾਗਰੀ ਕਰਨਾ।

تگرگ *ਤਗਰਗ* : ਔਲਾ, ਗੜਾ।

تگل *ਤਗਲ* : ਲਸ਼ਕਰ, ਫ਼ੌਜ; ਸੈਨਾ।

تگل *ਤਿਗਲ* : ਬੁਰਕਾ।

تگوپو *ਤਗ-ਉ-ਪੋ,* تگوتا *ਤਗ-ਉ-ਤਾ,* تگوتاز *ਤਗ-ਉ-ਤਾਜ਼,* تگودو *ਤਗ-ਉ-ਦੋ* : ਦੌੜ-ਭੱਜ; ਨੱਸ-ਭੱਜ; ਢੂੰਡ; ਭਾਲ; ਤਲਾਸ਼; ਦੌੜਨਾ; ਨੱਸਣਾ।

تگین *ਤਗੀਨ* : ਪੈਹਲਵਾਨ; ਅੱਗ; ਨਿੱਕਾ ਹੌਜ਼; ਚਬੱਚੀ।

تل *ਤੱਲ* : ਟਿੱਲਾ, ਪਹਾੜੀ, ਟੀਸੀ; ਢੇਰ।

تلا *ਤਿਲਾ* : ਸੋਨਾ, ਕੰਚਨ।

تلاش *ਤਲਾਸ਼* : ਢੂੰਡ; ਭਾਲ; ਢੂੰਡਣਾ; ਭਾਲਣਾ; ਕੋਸ਼ਸ਼; ਜਤਨ।

تلاش‌معاش *ਤਲਾਸ਼-ਏ-ਮਆਸ਼* : ਰੋਜ਼ੀ ਢੂੰਡਣਾ; ਰੁਜ਼ਗਾਰ ਲਈ ਜਤਨ ਕਰਨਾ।

تلاشی *ਤਲਾਸ਼ੀ* : ਢੂੰਡਣ ਵਾਲਾ।

تلافی *ਤਲਾਫ਼ੀ* : ਕੱਫ਼ਾਰਾ ਕਰਨਾ; ਗ਼ਲਤੀ ਦੂਰ ਕਰਨਾ; ਪਰਾਪਤ ਕਰਨਾ; ਹਾਸਲ ਕਰਨਾ; ਨੁਕਸਾਨ ਦਾ ਬਦਲਾ; ਇਵਜ਼ਾਨਾ, ਬਦਲਾ।

تلامذه *ਤਲਾਮਿਜ਼ਾ,* تلامیذ *ਤਲਾਮੀਜ਼* : (ਤਲਮੀਜ਼ تلمیذ ਦਾ ਬੌਹਵਚਨ) ਸ਼ਗਿਰਦ; ਚੇਲੇ।

تلاوت *ਤਿਲਾਵਤ* : ਪੜ੍ਹਨਾ; ਕੁਰਾਨ ਸ਼ਰੀਫ਼ ਲੈ ਨਾਲ ਪੜ੍ਹਨਾ।

تلبیس *ਤਲਬੀਸ* : ਲਿਬਾਸ ਪਾਉਣਾ; ਮਕਰ; ਫ਼ਰੇਬ; ਧੋਖਾ; ਛਲ; ਭੇਖ; ਪਖੰਡ।

تلبیس‌لباس *ਤਲਬੀਸ-ਏ-ਲਿਬਾਸ* : ਧੋਖਾ ਦੇਣ ਲਈ ਕੋਈ ਖ਼ਾਸ ਲਿਬਾਸ ਪਾਉਣਾ; ਬੌਹਰੂਪ ਧਾਰਨਾ।

تلخ *ਤਲਖ਼* : ਕੌੜਾ; ਖਰ੍ਹਵਾ; ਨਾਮੁਲਾਇਮ; ਗਾਲ੍ਹ; ਬਦਕਲਾਮੀ; ਕਾਲਾ ਰੰਗ।

تلخ‌ابرو *ਤਲਖ਼-ਅਬਰੂ* : ਬਦ ਦਿਮਾਗ਼।

تلخ‌بهر *ਤਲਖ਼-ਬਹਰ* : ਬਦਬਖ਼ਤ, ਅਭਾਗਾ।

تلخ‌پاسخ *ਤਲਖ਼ ਪਾਸੁਖ਼* : ਬਦ-ਜ਼ਬਾਨ; ਮੂੰਹ-ਫੱਟ।

تلخ‌جبین *ਤਲਖ਼-ਜਬੀਨ,* تلخ رو *ਤਲਖ਼-ਰੂ,* تلخ‌زبان *ਤਲਖ਼-ਜ਼ਬਾਨ* : ਬਦ ਮਿਜ਼ਾਜ, ਤੁਰਸ਼ ਰੂ, ਬਦ-ਦਿਮਾਗ਼।

تلخ‌شدن *ਤਲਖ਼-ਸ਼ੁਦਨ* : ਬੇਮਜ਼ਾ ਹੋਣਾ; ਨਰਾਜ਼ ਹੋਣਾ।

تلخ‌نگاه *ਤਲਖ਼-ਨਿਗਾਹ* : ਤਿੱਖੀ ਨਜ਼ਰ ਵਾਲਾ।

تلخ‌وترش *ਤਲਖ਼-ਉ-ਤੁਰਸ਼* : ਦੁਨੀਆਂ ਦੀ ਮੇਹਨਤ ਮੁਸ਼ੱਕਤ।

تلخی *ਤਲਖ਼ੀ* : ਕੜਵਾਹਟ; ਕੌੜ; ਤਲਖ਼ਪਣ।

تلخیص *ਤਲਖ਼ੀਸ* : ਖ਼ੁਲਾਸਾ ਕਰਨਾ; ਸਾਫ਼ ਕਰਨਾ; ਖਾਲਸ ਕਰਨਾ; ਖ਼ੁਲਾਸਾ; ਸਾਰ।

تلد *ਤਲਦ* : ਓਹ ਆਦਮੀ ਜੋ ਜੰਮਿਆ ਤਾਂ ਅਜਮ (ਈਰਾਨ) ਵਿੱਚ ਹੋਵੇ ਪਰ ਪਰਵਰਸ਼ ਅਰਬ ਵਿਚ ਪਾਈ ਹੋਵੇ; ਮੌਰੂਸੀ ਮਾਲ।

تلطف *ਤਲੱਤੁਫ਼* : ਮੇਹਰਬਾਨੀ, ਬਖ਼ਸ਼ਸ਼।

تلغراف *ਤਿਲਗਿਰਾਫ਼,* تلگراف *ਤਿਲਗਿਰਾਫ਼,* تلغرام *ਤਿਲਗ਼ਿਰਾਮ* : (ਟੈਲੀਗਰਾਫ਼ ਤੇ ਟੈਲੀਗਰਾਮ ਦਾ ਆਧੁਨਕ ਫ਼ਾਰਸੀ ਰੂਪਾਂਤਰ) ਤਾਰ।

تلگرامچی *ਤਿਲਗਿਰਾਮਚੀ* : ਤਾਰ ਬਾਬੂ।

تلمذ *ਤਲੱਮੁਜ਼* : ਸ਼ਗਿਰਦ ਹੋਣਾ; ਚੇਲਾ ਬਣਨਾ; ਸ਼ਗਿਰਦੀ।

**تلميح** ***ਤਲਮੀਹ*** : ਕਮਨਿਗਾਹੀ ਨਾਲ ਵੇਖਣਾ; ਸਰਸਰੀ ਵੇਖਣਾ; ਹਲਕੀ ਨਿਗਾਹ ਮਾਰਨਾ; ਸੰਕੇਤ ਕਰਨਾ; ਕਿਸੇ ਕਿੱਸੇ ਕਹਾਣੀ ਵੱਲ ਇਸ਼ਾਰਾ ਕਰਨਾ; ਕੁਰਾਨ ਸ਼ਰੀਫ਼ ਦੀ ਕੋਈ ਆਯਤ ਜਾਂ ਟੂਕ ਆਪਣੇ ਕਲਾਮ ਵਿਚ ਲਿਆਉਣਾ; ਇਤਹਾਸਕ; ਮਿਥਹਾਸਕ; ਹਵਾਲਾ।

**تلميذ** ***ਤਲਮੀਜ਼*** : ਸ਼ਗਿਰਦ; ਚੇਲਾ।

**تلنگ** ***ਤੁਲੰਗ*** : ਜ਼ਰੂਰਤ, ਹਾਜਤ; ਲੋੜ; ਇੱਛਾ, ਰੁਚੀ।

**تلنگی** ***ਤੁਲੰਗੀ*** : ਲੋੜਵੰਦ; ਮੁਥਾਜ; ਭਿਖਾਰੀ।

**تلوّن** ***ਤਲੱਵੁਨ*** : ਰੰਗ-ਬ-ਰੰਗ ਹੋਣਾ; ਰੰਗਾਰੰਗ ਹੋਣਾ; ਰੰਗ ਬਦਲਨਾ।

**تلون‌مزاج** ***ਤਲੱਵੁਨ-ਮਿਜ਼ਾਜ*** : ਇਕ ਗੱਲ ਤੇ ਸਥਿਰ ਨਾ ਰੈਹਣ ਵਾਲਾ; ਗ਼ੈਰਯਕੀਨੀ ਰਾਏ ਰੱਖਣ ਵਾਲਾ; ਘੜੀ ਘੜੀ ਬਦਲਨ ਵਾਲੇ ਸੁਭਾ ਦਾ ਆਦਮੀ।

**تلويح** ***ਤਲਵੀਹ*** : ਇਸ਼ਾਰਾ ਕਰਨਾ, ਰੋਸ਼ਨ ਕਰਨਾ; ਚਮਕਾਉਣਾ; ਅੱਗ ਨਾਲ ਗਰਮ ਕਰਨਾ; ਬੁਢਾਪੇ ਦੇ ਵਾਲਾਂ ਨੂੰ ਚਿੱਟਿਆਂ ਕਰਨਾ; ਖ਼ਿਜ਼ਾਬ ਲਗਾਉਣਾ; ਜ਼ਰੂਰਤ ਅਨੁਸਾਰ ਖ਼ੁਰਾਕ ਖਾਣਾ।

**تلوين** ***ਤਲਵੀਨ*** : ਭਿੰਨ-ਭਿੰਨ ਕਰਨਾ; ਸੂਫ਼ੀਆਂ ਦੀ ਪਰਭਾਸ਼ਾ ਵਿਚ ਫ਼ਕਰ ਦੇ ਇਕ ਮਕਾਮ (ਪੜਾ) ਦਾ ਨਾਮ ਹੈ।

**تلی** ***ਤੁਲੇ*** : ਸੰਦ; ਔਜ਼ਾਰ; ਸੰਦ ਰੱਖਣ ਦੀ ਥੈਲੀ; ਨਾਈ ਦੇ ਸੰਦ ਰੱਖਣ ਦੀ ਚਮੜੇ ਦੀ ਥੈਲੀ; ਦਰਜੀਆਂ ਦੀ ਸੂਈ ਧਾਗਾ ਆਦਿ ਰੱਖਣ ਵਾਲੀ ਗੁੱਥੀ।

**تليوار** ***ਤਲੇਵਾਰ,*** **تليبار** ***ਤਲੇਬਾਰ*** : ਰੇਸ਼ਮ ਦੇ ਕੀੜਿਆਂ ਲਈ ਬਣਾਇਆ ਹੋਇਆ ਲੱਕੜ ਦਾ ਘਰ।

**تم** ***ਤੱਮ,*** **تمت** ***ਤੱਮਤ*** : ਤਮਾਮ; ਪੂਰਾ; ਪੂਰਾ ਹੋਇਆ; ਸੰਪੂਰਨ ਹੋਈ ਚੀਜ਼; ਪੁਸਤਕ ਦੇ ਅਖੀਰ ਤੇ ਲਿਖਿਆ ਸ਼ਬਦ ਜੋ ਕਾਰਜ ਦੀ ਸਮਾਪਤੀ ਦਾ ਸੂਚਕ ਹੈ।

**تماثل** ***ਤਮਾਸੁਲ*** : ਪਰਸਪਰ ਇਕ ਸਮਾਨ ਹੋਣਾ; ਇਕ ਦੂਜੇ ਨਾਲ ਮਿਲਦੇ-ਜੁਲਦੇ ਹੋਣਾ; ਬੀਮਾਰੀ ਤੋਂ ਅੱਛਾ ਹੋਣਾ।

**تماثيل** ***ਤਮਾਸੀਲ*** : (ਤਿਮਸਾਲ **تمثال** ਦਾ ਬੌਹਵਚਨ) ਮੂਰਤਾਂ; ਤਸਵੀਰਾਂ; ਸ਼ਾਹੀ ਫ਼ਰਮਾਨ।

**تماثيلِ‌طلا** ***ਤਮਾਸੀਲ-ਏ-ਤ਼ਿਲਾ*** : ਸੁਨੈਹਰੀ ਫ਼ਰਮਾਨ; ਸ਼ਾਹੀ ਫ਼ਰਮਾਨ।

**تماج** ***ਤੁਮਾਜ*** : ਕੱਪੜੇ ਦੀ ਲੰਮੀ ਥੈਲੀ, ਵਾਸਲੀ।

**تماچه** ***ਤਮਾਚਾ*** : ਥੱਪੜ, ਤਮਾਂਚਾ, ਚਪੇੜ; ਚੱਟਣਾ।

**تماخره** ***ਤਮਾਖ਼ਰਾ*** : ਠੱਠਾ, ਮਖ਼ੌਲ, ਦਿਲ-ਲਗੀ; ਮਸਖ਼ਰਾਪਣ।

**تماشا** ***ਤਮਾਸ਼ਾ*** : (ਅਸਲ ਸ਼ਬਦ 'ਤਮਾਸ਼ੀ' **تماشی**) ਇਸ ਦੇ ਸ਼ਾਬਦਕ ਅਰਥ ਹਨ 'ਪੈਦਲ ਚੱਲਣਾ'; ਇਕੱਠਿਆਂ ਚੱਲਣਾ; (ਸੈਰ ਸਪਾਟੇ ਲਈ ਆਮ ਤੌਰ ਤੇ ਪੈਦਲ ਜਾਂਦੇ ਹਨ); ਸੈਰ; ਮਨੋਰੰਜਨ; ਸ਼ੌਕ ਤੇ ਹੈਰਾਨੀ ਨਾਲ ਵੇਖੀ ਜਾਣ ਵਾਲੀ ਚੀਜ਼; ਵੇਖਣਾ; ਸੈਰ ਕਰਨਾ; ਨਜ਼ਾਰਾ; ਖੇਡ; ਮੇਲਾ; ਮਜ਼ਾਕ, ਠੱਠਾ; ਵਖਾਵਾ; ਸੁਆਂਗ; ਨਾਟਕ; ਲੀਲ੍ਹਾ।

**تماشابين** ***ਤਮਾਸ਼ਾਬੀਨ*** : ਤਮਾਸ਼ਾ ਵੇਖਣ ਵਾਲਾ; ਵੈਲੀ।

**تماشابينی** ***ਤਮਾਸ਼ਾਬੀਨੀ*** : ਵੈਲ; ਠਰਕ।

**تماشاخانه** ***ਤਮਾਸ਼ਾ-ਖ਼ਾਨਾ,*** **تماشا کده** ***ਤਮਾਸ਼ਾ-ਕਦਾ,*** **تماشاگاه** ***ਤਮਾਸ਼ਾ-ਗਾਹ*** : ਤਮਾਸ਼ੇ ਦੀ ਥਾਂ।

**تماشاکردن** ***ਤਮਾਸ਼ਾ ਕਰਦਨ*** : ਵੇਖਣਾ।

**تماشاگر** ***ਤਮਾਸ਼ਾ-ਗਰ*** : ਤਮਾਸ਼ਾ ਕਰਨ ਵਾਲਾ।

**تماشائی** ***ਤਮਾਸ਼ਾਈ*** : ਤਮਾਸ਼ਾ ਵੇਖਣ ਵਾਲਾ।

**تماشی** ***ਤਮਾਸ਼ੀ*** : ਇੱਕਠਿਆਂ ਮਿਲ ਕੇ ਪੈਦਲ ਚੱਲਣਾ।

**تماغه** ***ਤਮਾਗ਼ਾ*** : ਬਾਜ਼ ਆਦਿ ਸ਼ਿਕਾਰੀ

ਪੰਛੀ ਦੀ ਟੋਪੀ।

تمام ***ਤਮਾਮ*** : ਕਾਮਲ; ਪੂਰਾ; ਕਾਫ਼ੀ; ਠੀਕ; ਸਹੀ; ਅੰਤ; ਸਿੱਟਾ।

تماماً ***ਤਮਾਮਨ*** : ਸਾਰੇ; ਸਭ; ਕੁਲ; ਪੂਰੀ ਤਰ੍ਹਾਂ।

تمامت ***ਤਮਾਮਤ*** : ਤਮਾਮ; ਸਭ; ਸਾਰੇ।

تمام‌تر ***ਤਮਾਮ-ਤਰ*** : ਕੁਲ; ਤਮਾਮ; ਸਾਰੇ ਦਾ ਸਾਰਾ; ਮੁਕੰਮਲ।

تمام‌رس ***ਤਮਾਮ-ਰਸ*** : ਕਮਾਲ ਤੱਕ ਪੁੱਜਾ ਹੋਇਆ; ਖੂਬ ਤਿਆਰ; ਪੱਕਿਆ ਹੋਇਆ।

تمام‌شدن ***ਤਮਾਮ ਸ਼ੁਦਨ*** : ਪੂਰਾ ਹੋਣਾ; ਸਮਾਪਤ ਹੋਣਾ; ਮਰ ਜਾਣਾ।

تمام‌عیار ***ਤਮਾਮ-ਇਯਾਰ*** : ਪੂਰਾ ਖਾਲਸ।

تمام‌وکمال ***ਤਮਾਮ-ਉ-ਕਮਾਲ*** : ਸਾਰੇ ਦਾ ਸਾਰਾ; ਪੂਰੇ ਦਾ ਪੂਰਾ; ਕੁੱਲ; ਖੋਲ੍ਹ ਕੇ; ਪਰਤੱਖ ਤੌਰ 'ਤੇ।

تمامی ***ਤਮਾਮੀ*** : ਅੰਤ, ਸਿੱਟਾ, ਅਖ਼ੀਰ।

ਤਮਸਾਲ : ਤੁਲਨਾ।

تمثال ***ਤਿਮਸਾਲ*** : ਸ਼ਕਲ; ਸੂਰਤ; ਮੂਰਤ; ਪੁਤਲਾ।

تمثال‌گر ***ਤਿਮਸਾਲਗਰ*** : ਨੱਕਾਸ਼; ਚਿੱਤਰਕਾਰ।

تمثیل ***ਤਮਸੀਲ*** : ਮਿਸਾਲ ਦੇਣਾ; ਉਪਮਾ ਦੇਣਾ; ਨਕਲ; ਸੁਆਂਗ; ਡਰਾਮਾ; ਮਿਸਾਲ।

تمدّن ***ਤਮੱਦੁਨ*** : ਤੈਹਜ਼ੀਬ; ਸਭਿਅਤਾ; ਸ਼ੈਹਰ ਵਿਚ ਰੈਹਣ-ਸੈਹਣ ਕਰਨਾ; ਮਿਲ ਕੇ ਰੈਹਣ ਦਾ ਢੰਗ; ਸ਼ੈਹਰ ਦਾ ਪਰਬੰਧ ਕਰਨਾ; ਪੇਸ਼ਾਵਰਾਂ ਦਾ ਇਕੱਤਰ ਹੋਣਾ।

تمر ***ਤਮਰ*** : ਖਜੂਰ; ਸੁੱਕੀ ਖਜੂਰ; ਅੱਖ ਦੀ ਇਕ ਬੀਮਾਰੀ ਦਾ ਨਾਮ।

تمرستان ***ਤਮਰਿਸਤਾਨ*** : ਖਜੂਰਾਂ ਦਾ ਬਾਗ਼।

تمر ***ਤਿਮਰ*** : ਲੋਹਾ।

تمر ***ਤਿਮਰ*** : (ਤੀਮੂਰ تمور ਦਾ ਸਹੀ ਉਚਾਰਨ) ਇਕ ਮਹਾਨ ਮੁਗ਼ਲ ਬਾਦਸ਼ਾਹ, ਜਿਸ ਦੀ ਸੰਤਾਨ ਵਿਚੋਂ ਹਿੰਦੁਸਤਾਨ ਦੇ ਮੁਗ਼ਲ ਬਾਦਸ਼ਾਹ ਹੋਏ ਹਨ।

تمرّد ***ਤਮਰੁੱਦ*** : ਬਗ਼ਾਵਤ ਕਰਨਾ, ਆਕੀ ਹੋਣਾ; ਬਗ਼ਾਵਤ, ਨਾਫ਼ਰਮਾਨੀ; ਗੁਸਤਾਖ਼ੀ।

تمسخر ***ਤਮਸਖ਼ੁਰ*** : ਠੱਠਾ ਮਖ਼ੌਲ ਕਰਨਾ; ਹਾਸੀ ਮਜ਼ਾਕ; ਠੱਠਾ ਮਖੌਲ।

تمسک ***ਤਮੱਸੁਕ*** : ਪੱਕੀ ਤਰ੍ਹਾਂ ਫੜਨਾ; ਪੰਜਾ ਮਾਰਨਾ; ਕਿਸੇ ਗੱਲ ਨਾਲ ਬੱਝਣਾ; ਦਸਤਾਵੇਜ਼; ਲਿਖਤ।

تمسکات ***ਤਮਸੁਕਾਤ*** : (ਤਮੱਸੁਕ تمسک ਦਾ ਬੌਹਵਚਨ) ਰਸੀਦ; ਦਸਤਾਵੇਜ਼ਾਂ; ਲਿਖਤਾਂ।

تمغا ***ਤਮਗ਼ਾ***, تمغه ***ਤਮਗ਼ਾ*** : ਬਾਦਸ਼ਾਹ ਦੀ ਮੋਹਰ; ਸਰਕਾਰੀ ਮੋਹਰ; ਜੋ ਗੁਦਾਮਾਂ ਦੇ ਦਰਵਾਜ਼ੇ ਤੇ ਲਾਈ ਜਾਂਦੀ ਹੈ; ਮਾਣ ਸਤਕਾਰ ਦਾ ਚਿੰਨ੍ਹ; ਦਰਾਮਦ ਉੱਤੇ ਮਸੂਲ; ਚੁੰਗੀ ਮਸੂਲ; ਸ਼ਾਹੀ ਫ਼ਰਮਾਨ; ਜਾਨਵਰਾਂ ਦੇ ਪੁੜੇ ਉਤੇ ਦਾਗਿਆ ਹੋਇਆ ਨਿਸ਼ਾਨ।

تمغاجات ***ਤਮਗ਼ਾਜਾਤ*** : ਤਮਗੇ।

تمغاچی ***ਤਮਗ਼ਾਚੀ*** : ਮੁਹਰਰ ਚੁੰਗੀ।

تمکنت ***ਤਮਕਨਤ*** : ਗ਼ਰੂਰ; ਘਮੰਡ; ਰੋਹਬ; ਠਾਠ; ਸ਼ਾਨ ਬਾਨ; ਹਕੂਮਤ; ਇਖ਼ਤਿਆਰ; ਜ਼ੋਰ।

تمکین ***ਤਮਕੀਨ*** : ਜਗ੍ਹਾ ਦੇਣਾ; ਠੀਕ ਥਾਂ ਸਿਰ ਰੱਖਣਾ; ਕਿਸੇ ਚੀਜ਼ ਤੇ ਹਾਵੀ ਹੋਣਾ; ਮਰਤਬਾ; ਕਦਰ; ਸ਼ਕਤੀ; ਸ਼ਾਨ; ਇੱਜ਼ਤ।

تمن ***ਤੁਮਨ*** : (ਤੂਮਾਨ تمان ਦਾ ਸੰਖਿਪਤ ਰੂਪ) ਵੀਹ ਰੁਪਏ ਦਾ ਸਿੱਕਾ; ਤੂਮਾਨ; ਦਸ ਹਜ਼ਾਰ; ਦਸ ਹਜ਼ਾਰ ਫ਼ੌਜੀ ਜਵਾਨ ਉਪਲਬਧ ਕਰਨ ਵਾਲਾ ਇਲਾਕਾ; ਸੌ ਸਵਾਰਾਂ ਦਾ ਰਿਸਾਲਾ।

تمنا ***ਤਮੰਨਾ*** : (ਅਸਲ ਸ਼ਬਦ ਤਮੰਨੀ ਹੈ) ਇੱਛਾ ਕਰਨਾ, ਲਾਲਸਾ ਕਰਨਾ; ਲੋਚਣਾ, ਇੱਛਾ, ਆਰਜ਼ੂ, ਲੋਚਾ।

تمناکش ***ਤਮੰਨਾ-ਕਸ਼*** : ਇੱਛਕ; ਖਾਹਸ਼ਮੰਦ।

تمنچه ***ਤਮਨਚਾ*** : ਪਿਸਤੌਲ।

تمنی ***ਤਮੰਨੀ*** : ਚਾਹੁਣਾ, ਇੱਛਾ ਕਰਨਾ;

ਗੱਲ ਘੜ ਲੈਣਾ, ਬਾਤ ਬਣਾ ਲੈਣਾ, ਝੂਠ ਬੋਲਣਾ; ਲਿਖੇ ਹੋਏ ਨੂੰ ਪੜ੍ਹਨਾ।

**تموّج** ***ਤਮਵੱਜ*** : ਪਾਣੀ ਦਾ ਠਾਠਾਂ ਮਾਰਨਾ; ਲੈਹਰਾਂ ਦਾ ਉੱਠਣਾ; ਉਤਰਾ ਚੜ੍ਹਾ।

**تموز** ***ਤਮੂਜ਼*** : ਸ਼ਾਮ ਮੁਲਕ ਦੇ ਇਕ ਮਹੀਨੇ ਦਾ ਨਾਮ ਜੇਹੜਾ ਜੁਲਾਈ ਜਾਂ ਸਾਵਣ ਮਹੀਨੇ ਦੇ ਮੁਤਾਬਕ ਹੈ; ਸਖ਼ਤ ਗਰਮੀ।

**تمول** ***ਤਮੱਵੁਲ*** : ਬੌਹਤ ਮਾਲਦਾਰ ਹੋਣਾ, ਅਮੀਰੀ।

**تمویل** ***ਤਮਵੀਲ*** : ਮਾਲਦਾਰ ਕਰਨਾ, ਅਮੀਰ ਬਣਾਉਣਾ।

**تمهید** ***ਤਮਹੀਦ*** : ਬਿਸਤਰਾ ਇਕਸਾਰ ਵਿਛਾਉਣਾ; ਬਿਸਤਰਾ; ਤਰਤੀਬ ਦੇਣਾ, ਠੀਕ ਠਾਕ ਕਰਨਾ; ਪੱਧਰਾ ਕਰਨਾ; ਨੇਕ ਕੰਮ ਕਰਨਾ; ਬਹਾਨਾ ਬਣਾਉਣਾ; ਉਜ਼ਰ ਕਰਨਾ; ਉਜ਼ਰ ਕਬੂਲ ਕਰਨਾ; ਅਰੰਭ ਕਾਜ; ਭੂਮਕਾ।

**تمیز** ***ਤਮੀਜ਼*** : (ਅਸਲ ਅਰਬੀ ਸ਼ਬਦ ਤਮਯੀਜ਼ ਹੈ) ਅੱਡ ਕਰਨਾ; ਝੂਠ ਸੱਚ ਦਾ ਨਿਤਾਰਾ ਕਰਨ ਦੀ ਸ਼ਕਤੀ; ਅਕਲ; ਸ਼ਨਾਖ਼ਤ; ਫ਼ਰਕ; ਅਦਬ।

**تمیزدار** **ਤਮੀਜ਼ਦਾਰ** : ਹੁਸ਼ਿਆਰ; ਸਿਆਣਾ।

**تمیمه** ***ਤਮੀਮਾ*** : ਤਵੀਤ ਜਾਂ ਮਣਕੇ ਜੋ ਭੈੜੀ ਨਜ਼ਰ ਤੋਂ ਬਚਣ ਲਈ ਗਲ ਵਿਚ ਪਾਏ ਜਾਂਦੇ ਹਨ।

**تن** ***ਤਨ*** : ਸ਼ਰੀਰ; ਪਿੰਡਾ; ਵੇਤਨ; ਅੰਗਰੇਜ਼ੀ ਵਜ਼ਨ 'ਟਨ'; ਚੁਪ।

**تن آسان** ***ਤਨ ਆਸਾਨ*** : ਅਰਾਮ ਤਲਬ; ਸੁੱਖ-ਰੈਹਣਾ।

**تن آسانی** ***ਤਨ ਆਸਾਨੀ*** : ਅਰਾਮ; ਸੁਖ।

**تنادیل** ***ਤਨਾਦੀਲ*** : ਪਾਰਸੀਆਂ ਦਾ ਇਕ ਫ਼ਿਰਕਾ ਜੇਹੜਾ ਪੈਗੰਬਰ ਸਾਹਿਬ ਤੇ ਓਹਨਾਂ ਦੀ ਸ਼ਰੀਅਤ ਦਾ ਵਿਰੋਧ ਕਰਦਾ ਸੀ।

**تنازعه** ***ਤਨਾਜ਼ਾ,*** **تنازع** ***ਤਨਾਜ਼ੁਅ*** : ਝਗੜਾ ਕਰਨਾ, ਪਰਸਪਰ ਝਗੜਨਾ; ਝਗੜਾ, ਫ਼ਸਾਦ, ਤਕਰਾਰ।

**تنازع للبقا** ***ਤਨਾਜ਼ੁਅ-ਲਿਲਬਕਾ*** : ਜ਼ਿੰਦਗੀ ਲਈ ਕੋਸ਼ਸ਼ ਕਰਨਾ, ਜਿਉਂਦੇ ਰੈਹਣ ਲਈ ਹੱਥ ਪੈਰ ਮਾਰਨਾ।

**تناسب** ***ਤਨਾਸੁਬ*** : ਪਰਸਪਰ ਸਬੰਧਤ ਹੋਣਾ; ਇਕ ਦੂਜੇ ਨਾਲ ਰਿਸ਼ਤਾ ਰੱਖਣਾ।

**تناسخ** ***ਤਨਾਸੁਖ਼*** : ਪੈਹਲੇ ਵਾਰਸ ਦੇ ਪਿਛੋਂ ਦੂਜੇ ਵਾਰਸ ਦਾ ਸੰਪੱਤੀ ਦੀ ਵੰਡ ਤੋਂ ਪੈਹਲਾਂ ਮਰ ਜਾਣਾ; ਜ਼ਮਾਨੇ ਦਾ ਸਮੇਂ ਸਮੇਂ ਗਰਦਸ਼ ਕਰਨਾ; ਇਕ ਸ਼ਕਲ ਤੋਂ ਦੂਜੀ ਸ਼ਕਲ ਵਿਚ ਜਾਣਾ; ਰੂਹ ਦਾ ਇਕ ਸਰੀਰ ਛੱਡ ਕੇ ਦੂਜੇ ਸਰੀਰ ਵਿਚ ਜਾਣਾ; ਆਵਾਗਵਣ।

**تناسل** ***ਤਨਾਸੁਲ*** : ਇਕ ਦੂਜੇ ਤੋਂ ਪੈਦਾ ਹੋਣਾ; ਨਸਲ ਦਾ ਜਾਰੀ ਹੋਣਾ; ਨਸਲ ਦਾ ਅਗਾਂਹ ਟੁਰਨਾ।

**تنافر** ***ਤਨਾਫ਼ੁਰ*** : ਨਫ਼ਰਤ ਕਰਨਾ; ਘਿਰਨਾ ਕਰਨਾ; ਭੱਜਣਾ, ਨੱਸਣਾ; **علم معانی** ਦੀ ਸ਼ਬਦਾਵਲੀ ਵਿਚ ਕੁਝ ਅਜੇਹੇ ਸ਼ਬਦਾਂ ਦਾ ਇਕ ਥਾਂ ਇੱਕਠੇ ਹੋਣਾ ਜਿਨ੍ਹਾਂ ਦਾ ਉਚਾਰਨ ਜ਼ਬਾਨ ਤੇ ਭਾਰੂ ਹੋਵੇ ਅਤੇ ਜਿਨ੍ਹਾਂ ਦੇ ਪੜ੍ਹਨ ਨਾਲ ਜ਼ਬਾਨ ਨੂੰ ਨਫ਼ਰਤ ਹੋਵੇ।

**تنافی** ***ਤਨਾਫ਼ੀ*** : ਪਰਸਪਰ ਵਿਰੋਧੀ ਹੋਵੇ।

**تنان تن** ***ਤਨਾਨ-ਏ-ਤਨ*** : ਸਭ ਤੋਂ ਵੱਡਾ ਤਨ; ਅਸਮਾਨਾਂ ਦਾ ਅਸਮਾਨ; ਨੌਵਾਂ ਅਸਮਾਨ।

**تنانی** ***ਤਨਾਨੀ*** : ਤਨ ਨਾਲ ਸਬੰਧਤ, ਸਰੀਰਕ।

**تناور** ***ਤਨਾਵਰ*** : ਮੋਟੇ ਸਰੀਰ ਵਾਲਾ; ਤਕੜਾ; ਪੈਹਲਵਾਨ।

**تناول** ***ਤਨਾਵੁਲ*** : ਫੜਨਾ; ਲੈਣਾ (ਭੇਟਾ ਆਦਿ); ਭੋਜਨ ਖਾਣਾ; ਉਠਾਉਣਾ।

**تنباکو** ***ਤੰਬਾਕੂ*** : ਤਮਾਕੂ।

**تنباکوکش** ***ਤੰਬਾਕੂ-ਕਸ਼*** : ਤਮਾਕੂ ਪੀਣ ਵਾਲਾ।

**تنبان** ***ਤੰਬਾਨ*** : ਸਲਵਾਰ; ਪਜਾਮਾ; ਪੈਹਲਵਾਨਾਂ ਦਾ ਜਾਂਘੀਆ।

**تنبسه** ***ਤੰਬਸਾ*** : ਕਲੀਨ; ਚਟਾਈ।

**تنبک** ***ਤੁੰਬਕ*** : ਢੋਲਕ; ਟਮਕ; ਤਬਲਾ; ਛੋਟਾ ਨੱਕਾਰਾ; ਉਂਗਲੀ ਦੇ ਸਿਰੇ ਨਾਲ ਕਿਸੇ ਚੀਜ਼ ਨੂੰ ਫੜਨਾ; ਖੁਰਜੀ।

**تنبو** ***ਤੰਬੂ*** : ਇਕ ਪਰਕਾਰ ਦ ਸ਼ਾਮਿਆਨਾ; ਡੇਰਾ।

**تنبور** ***ਤੰਬੂਰ,*** **تنبورہ** ***ਤੰਬੂਰਾ*** : ਇਕ ਪਰਸਿੱਧ ਸਾਜ਼ ਦਾ ਨਾਮ।

**تنبول** ***ਤੰਬੂਲ*** : ਪੰਜਾਬੀ ਵਿਚ ਪਰਚਲਤ ਉਚਾਰਨ ''ਤੰਬੋਲ'' ਹੈ; ਪਾਨ ਦਾ ਪੱਤਾ; ਨਰਮ ਤੇ ਕਮਜ਼ੋਰ ਕਮਾਨ; ਵਿਆਹ ਸ਼ਾਦੀ ਸਮੇਂ ਦਿੱਤੀ ਜਾਣ ਵਾਲੀ ਸ਼ਗਨ ਦੀ ਰਕਮ।

**تنبولِ بہار** ***ਤੰਬੂਲ-ਏ-ਬਹਾਰ*** : ਪਾਨ ਦਾ ਖ਼ੁਸ਼ਬੂਦਾਰ ਮਸਾਲਾ।

**تنبہ** ***ਤੰਬਾ*** : ਦਰਵਾਜ਼ਾ ਬੰਦ ਕਰਨ ਵਾਲੀ ਮੋਟੀ ਲੱਕੜ; ਹੋੜਾ।

**تنبیہ** ***ਤੰਬੀਹ*** : ਖ਼ਬਰਦਾਰ ਕਰਨਾ; ਸਾਵਧਾਨ ਕਰਨਾ; ਕੈਦ ਕਰਨਾ; ਸਜ਼ਾ; ਚੇਤਾਵਨੀ; ਝਿੜਕੀ; ਨਸੀਹਤ।

**تن پرست** ***ਤਨ-ਪ੍ਰਸਤ,*** **تن پرور** ***ਤਨ-ਪਰਵਰ*** : ਤਨ ਪਾਲਣ ਵਾਲਾ; ਖਾਣ ਪੀਣ ਵਿਚ ਹੀ ਰੁੱਝਾ ਰੈਹਣ ਵਾਲਾ; ਪੇਟੂ।

**تن پروری** ***ਤਨਪਰਵਰੀ*** : ਤਨ-ਪਾਲਣ।

**تن تن** ***ਤਨ ਤਨ*** : ਬਰੈਹਮੰਡ।

**تن تن** ***ਤੁਨ ਤੁਨ,*** **تن تن** ***ਤਨ ਤਨ*** : ਅੱਲਾਪ, ਰਾਗ; ਗੀਤ।

**تنتنہ** ***ਤਨ-ਤਨਾ*** : ਸ਼ੋਰ; ਰੌਲਾ; ਚੀਕ; ਝਗੜਾ।

**تن تنہا** ***ਤਨ ਤਨਹਾ*** : ਇਕੱਲਾ, ਕੱਲਮ-ਕੱਲਾ।

**تنخواہ** ***ਤਨਖ਼ਾਹ*** : ਉਜਰਤ ਦੀ ਰਕਮ; ਮਜ਼ਦੂਰੀ; ਨੌਕਰ ਦਾ ਮਾਸਕ ਵੇਤਨ; ਤਜਾਰਤ ਦਾ ਸਮਾਨ; ਮਾਲ।

**تنخواہدار** ***ਤਨਖ਼ਾਹਦਾਰ*** : ਨੌਕਰ; ਮੁਲਾਜ਼ਮ।

**تند** ***ਤੁੰਦ*** : ਤੇਜ਼; ਜਲਦ; ਗੁੱਸੇ ਵਾਲਾ; ਤੇਜ਼-ਸੁਭਾ; ਮੋਟਾ; ਤਕੜਾ; ਗੁੱਸਾ; ਤੇਜ਼ੀ; ਉਚਾਈ; ਉੱਚਾ; ਪਹਾੜ ਦੀ ਟੀਸੀ।

**تندآب** ***ਤੁੰਦ-ਆਬ*** : ਤੇਜ਼ਾਬ।

**تندباد** ***ਤੁੰਦਬਾਦ*** : ਝੱਖੜ।

**تندبار** ***ਤੁੰਦਬਾਰ*** : ਦਰਿੰਦਾ, ਸ਼ੇਰ, ਚੀਤਾ ਆਦਿ; ਮੂਜ਼ੀ ਜਾਨਵਰ।

**تندبار** ***ਤੁੰਦਬਾਜ਼*** : ਤੇਜ਼ ਮਿਜ਼ਾਜ; ਚੁਸਤ, ਚਲਾਕ।

**تندخو/تندمزاج** ***ਤੁੰਦ ਮਿਜ਼ਾਜ, ਤੁੰਦਖ਼ੂ*** : ਬਦਖ਼ੂ; ਬਦਮਿਜ਼ਾਜ; ਝਟ ਵਿਗੜ ਜਾਣ ਵਾਲਾ।

**تندرای** ***ਤੁੰਦਰਾਜ*** : ਘੱਟ ਸਮਝ ਵਾਲਾ; ਬੇਸਮਝ; ਨੇੜ-ਦਰਸ਼ੀ।

**تندرفتار** ***ਤੁੰਦ-ਰਫ਼ਤਾਰ,*** **تندرو** ***ਤੁੰਦ-ਰੌ*** : ਤੇਜ਼; ਤਿਖਾ।

**تندزبان** ***ਤੁੰਦ-ਜ਼ਬਾਨ*** : ਚੰਗਾ ਬੁਲਾਰਾ।

**تندوتیز** ***ਤੁੰਦ-ਉ-ਤੇਜ਼*** : ਤਿੱਖਾ।

**تندی** ***ਤੁੰਦੀ*** : ਤਿੱਖਾਪਣ; ਤੇਜ਼ੀ; ਚੁਸਤੀ ਚਲਾਕੀ; ਗੁੱਸਾ।

**تندر** ***ਤੁੰਦਰ/ਤੁੰਦੁਰ*** : ਕੜਕ, ਗਰਜ।

**تندرست** ***ਤੰਦੁਰੁਸਤ*** : ਸਹੀ, ਸਾਲਮ; ਚੰਗਾ; ਠੀਕ ਠਾਕ; ਅਰੋਗ।

**تندرو** ***ਤੁੰਦਰੂ*** : ਕੰਜੂਸ; ਬਖ਼ੀਲ।

**تندس** ***ਤਨਦਸ,*** **تندس** ***ਤਨ-ਦਿਸ,*** **تندسہ** ***ਤਨਦਸਾ*** : ਤਸਵੀਰ, ਚਿਤਰ, ਮੂਰਤ; ਪੁਤਲਾ।

**تندو** ***ਤੰਦੂ*** : ਮੱਕੜੀ, ਮੱਕੜੀ ਦਾ ਜਾਲਾ।

**تندور** ***ਤੰਦੂਰ, ਤੁਨਦੂਰ*** : ਗਰਜ; ਕੜਕ; ਗੁੱਗਨਾ।

**تندہ** ***ਤੁੰਦਾ*** : ਅੰਕੁਰ, ਕਲੀ, ਡੋਡੀ।

**تن دہ** ***ਤਨ-ਦਿਹ*** : ਮੇਹਨਤੀ, ਜਾਨ-ਮਾਰੂ।

**تن دہی** ***ਤਨ-ਦਿਹੀ*** : ਮੇਹਨਤ, ਮੁਸ਼ੱਕਤ; ਕੋਸ਼ਸ਼, ਘਾਲ।

**تنزل** ***ਤਨੱਜ਼ੁਲ*** : ਹੌਲੀ ਹੌਲੀ ਹੇਠਾਂ ਉਤਰਨਾ; ਉਤਰਾ; ਕਮੀ; ਘਟ ਪਤਨ, ਗਿਰਾਵਟ; ਜ਼ਵਾਲ।

**تنزیب** ***ਤਨਜ਼ੇਬ*** : ਇਕ ਪਰਸਿੱਧ ਕੱਪੜੇ ਦਾ ਨਾਮ; ਪੂਰਬ ਦੀ ਮਲਮਲ; ਢਾਕੇ ਬੰਗਾਲ ਦੀ ਮਲਮਲ।

**تنزیل** ***ਤਨਜ਼ੀਲ*** : ਹੇਠ ਉਤਾਰਨਾ, ਲਾਹੁਣਾ; ਤਰਤੀਬ ਦੇਣਾ; ਇਲਹਾਮ; ਕੁਰਾਨ ਸ਼ਰੀਫ;

ਇਲਮ-ਏ-ਸਲੂਕ ਦੀ ਇਕ ਪੁਸਤਕ ਦਾ ਨਾਮ।

**تنزیه** ***ਤਨਜ਼ੀਹ*** : ਪਰਹੇਜ਼ ਕਰਨਾ; ਆਪਣੇ ਆਪ ਨੂੰ ਬੁਰੇ ਕੰਮ ਤੋਂ ਦੂਰ ਰੱਖਣਾ, ਗੁਨਾਹ ਤੋਂ ਬਚਣਾ, ਐਬਾਂ ਤੋਂ ਬਚਾਉਣਾ, ਪਰਹੇਜ਼ਗਾਰੀ; ਪਵਿਤਰਤਾ।

**تنسیخ** ***ਤਨਸੀਖ਼*** : ਮਨਸੂਖ਼ ਕਰਨਾ; ਰੱਦ ਕਰਨਾ; ਕੱਟ ਦੇਣਾ।

**تنسیق** ***'ਤਨਸੀਕ਼*** : **ਤਰਤੀਬ ਦੇਣਾ**; ਸਜਾਉਣਾ; ਪਰਬੰਧ ਕਰਨਾ; ਸੰਗਠਨ ਕਰਨਾ।

**تن‌شناس** ***ਤਨਸ਼ਨਾਸ*** : ਹਕੀਮ, ਤਬੀਬ, ਵੈਦ, ਡਾਕਟਰ।

**تنشوق** ***ਤਨਸ਼ੂਕ਼*** : ਤੋਹਫ਼ਾ, ਸੁਗਾਤ; ਅਦਭੁਤ ਸ਼ੈ।

**تنشوقات** ***ਤਨਸ਼ੂਕ਼ਾਤ***: (ਤਨਸ਼ੂਕ਼ **تنشوق** ਦਾ ਬੋਹਵਚਨ) ਤੋਹਫ਼ੇ, ਸੁਗਾਤਾਂ।

**تن شوی** ***ਤਨ-ਸ਼ੂਯ*** : ਤਖ਼ਤਾ ਜਿਸ ਉੱਪਰ ਮੁਰਦੇ ਨੂੰ ਨੁਹਾਉਂਦੇ ਹਨ; ਚਸ਼ਮਾ; ਹੌਜ਼; ਨਦੀ; ਨਾਲਾ।

**تنظیم** ***ਤਨਜ਼ੀਮ*** : ਧਾਗੇ ਵਿਚ ਮੋਤੀ ਪਰੋਣਾ; ਕਵਿਤਾ ਜੋੜਨਾ; ਉਡੀਕਣਾ; ਸਹੀ ਤੇ ਠੀਕ ਕਰਨਾ; ਸ਼ੈਹਰ ਤੇ ਦਰਬਾਰ ਦੇ ਮਾਮਲਿਆਂ ਦੀ ਦਰੁਸਤੀ ਕਰਨਾ; ਪਰਬੰਧ ਕਰਨਾ।

**تنعم** ***ਤਨਅਉਮ*** : ਸੁੱਖ ਤੇ ਐਸ਼ ਵਿਚ ਪਲਣਾ, ਸੁੱਖ ਚੈਨ ਦਾ ਜੀਵਨ ਬਤੀਤ ਕਰਨਾ; ਖ਼ੁਸ਼ੀ; ਐਸ਼; ਬੌਹਲਤਾ; ਸੁੱਖ, ਚੈਨ, ਅਰਾਮ।

**تنفر** ***ਤਨੱਫ਼ੁਰ*** : ਨਫ਼ਰਤ ਕਰਨਾ; ਘਿਰਨਾ ਕਰਨਾ; ਭੱਜਣਾ; ਬਚਣਾ; ਕਿਸੇ ਤੋਂ ਦੂਰ ਰੈਹਣਾ।

**تنفس** ***ਤਨੱਫ਼ੁਸ*** : ਸਾਹ ਲੈਣਾ; ਪੌਹ ਫੁੱਟਣਾ; ਸਵੇਰਾ ਹੋਣਾ; ਤਿੰਨ ਵਾਰ ਦਮ ਲੈ ਕੇ ਪਾਣੀ ਪੀਣਾ; ਸਮੀਰ ਦਾ ਚੱਲਣਾ; ਠੰਢੇ ਹੌਕੇ ਭਰਨਾ; ਆਪਣੇ ਆਪ ਨੂੰ ਵਧੀਆ ਸਮਝਣਾ।

**تنقیح** ***ਤਨਕ਼ੀਹ*** : ਹੱਡੀ ਵਿਚੋਂ ਗੁੱਦਾ ਕੱਢਣਾ; ਸਾਫ਼ ਸੁਥਰਾ ਕਰਨਾ; ਖ਼ਾਲਸ ਕਰਨਾ; ਰੁੱਖ ਦੀਆਂ ਟਾਹਣੀਆਂ ਛਾਂਗਣਾ; ਫ਼ੈਸਲਾ ਕਰਨਾ; ਨਿਰੀਖਣ, ਭਾਲ; ਨਿਰਣਾ।

**تنک** ***ਤੁਨਕ*** : ਥੋੜਾ, ਘੱਟ, ਜ਼ਰਾ ਜਿੰਨਾ; ਪਤਲਾ; ਬਰੀਕ; ਨਾਜ਼ਕ; ਸੂਖਮ; ਕਮਜ਼ੋਰ; ਹਲਕਾ।

**تنکاب** ***ਤੁਨਕਆਬ*** : ਥੋੜੇ ਪਾਣੀ ਵਾਲੀ ਨਦੀ; ਕਮੀਨਾ; ਥੋੜਵਿਤਾ।

**تنک‌بیز** ***ਤੁਨਕ-ਬੇਜ਼*** : ਮੈਦਾ ਛਾਣਨ ਵਾਲੀ ਛਾਣਨੀ।

**تنکحواس** ***ਤੁਨਕ-ਹਵਾਸ*** : ਭਾਵਕ।

**تنکدل** ***ਤੁਨਕ-ਦਿਲ*** : ਨਰਮ ਦਿਲ; ਤੰਗ ਦਿਲ।

**تنکریش** ***ਤੁਨਕ-ਰੀਸ਼*** : ਖੋਦਾ; ਖੋਜਾ।

**تنکرو** ***ਤੁਨਕ-ਰੂ*** : ਸ਼ਰਮ ਹਯਾ ਵਾਲਾ।

**تنکزهره** ***ਤੁਨਕ-ਜ਼ੁਹਰਾ*** : ਡਰਾਕਲ; ਡਰਪੋਕ; ਬੁਜ਼ਦਿਲ।

**تنکظرف** ***ਤੁਨਕ-ਜ਼ਰਫ਼*** : ਬਖ਼ੀਲ, ਚੁੱਗਲਖੋਰ; ਉਜੱਡ; ਥੋੜਵਿਤਾ।

**تنکمایگی** ***ਤੁਨਕ-ਮਾਯਗੀ*** : ਭੁੱਖ ਨੰਗ, ਗ਼ਰੀਬੀ।

**تنکمایه** ***ਤੁਨਕ ਮਾਯਾ*** : ਮੁਫ਼ਲਸ, ਕੰਗਾਲ, ਗ਼ਰੀਬ।

**تنکمتاع** ***ਤੁਨਕ-ਮਤਾਅ*** : ਥੋੜੀ ਸੰਪੱਤੀ ਵਾਲਾ।

**تنکمزاج** ***ਤੁਨਕ-ਮਿਜ਼ਾਜ*** : ਵੈਹਮੀ।

**تنکه** ***ਤੁਨਕਾ, ਤੰਕਾ,*** **تنگه** ***ਤੰਗਾ*** : ਸੋਨੇ ਜਾਂ ਚਾਂਦੀ ਦਾ ਪਰਚਲਤ ਸਿੱਕਾ; ਟਕਾ; ਸੋਨੇ ਜਾਂ ਚਾਂਦੀ ਦਾ ਪੱਤਰਾ; ਸੋਨਾ; ਪੈਸਾ।

**تنکیر** ***ਤਨਕੀਰ*** : ਬੁਰੀ ਹਾਲਤ ਕਰਨਾ; ਹਾਲਤ ਬਦਲ ਦੇਣਾ; ਕਿਸੇ ਨਾਂਵ ਨੂੰ ਸਧਾਰਨ ਬਣਾਉਣਾ; ਅਣਜਾਣ ਬਣਾਉਣਾ।

**تنگ** ***ਤੰਗ*** : (ਖੁਲ੍ਹਾ ਦੇ ਉਲਟ) ਸੁੰਗੜਿਆ ਹੋਇਆ; ਉਦਾਸ; ਨਦਾਰ; ਗ਼ਰੀਬ; ਸਖ਼ਤ; ਬੌਹਤ; ਨੇੜੇ, ਕੋਲ; ਘੋੜੇ ਦਾ ਤੰਗ; ਘੱਟ, ਥੋੜਾ; ਖ਼ੁਰਜੀ; ਬੋਰੀ; ਤੋਬਰਾ; ਚਿਤਰਕਾਰਾਂ ਦਾ ਚਿਤਰ-ਪਟ; ਪਰਸਿੱਧ ਚਿਤਰਕਾਰ ਮਾਨੀ ਦੀ ਚਿਤਰਸ਼ਾਲਾ; ਅਦੁਤੀ, ਦੁਰਲੱਭ; ਪਹਾੜੀ ਦੱਰਾ; ਭੀੜਾ ਰਸਤਾ; ਕਾਲ; ਭੁਖਮਰੀ; ਛੋਟਾ; ਬਗ਼ਲ, ਬੁੱਕਲ; ਤੁਰਕਿਸਤਾਨ ਵਿਚ ਇਕ ਸਥਾਨ ਦਾ ਨਾਮ।

**تنگآب** ***ਤੰਗ-ਆਬ*** : ਥੋੜੇ ਪਾਣੀ ਦੀ ਨਦੀ।

تنگآمدن ***ਤੰਗ ਆਮਦਨ*** : ਨੇੜੇ ਆਉਣਾ; ਮੁਸ਼ਕਲ ਵਿਚ ਹੋਣਾ।

تنگبار ***ਤੰਗ-ਬਾਰ*** : ਓਹ ਆਦਮੀ ਜੋ ਹਰ ਕਿਸੇ ਨੂੰ ਨੇੜੇ ਨਾ ਆਉਣ ਦੇਵੇ।

تنگتاب ***ਤੰਗ-ਤਾਬ*** : ਕਮਜ਼ੋਰ; ਮਾੜਾ।

تنگچشم ***ਤੰਗ-ਚਸ਼ਮ*** : ਕੰਜੂਸ, ਬਖ਼ੀਲ, ਥੋੜਵਿੱਤਾ।

تنگچشمی ***ਤੰਗ-ਚਸ਼ਮੀ*** : ਕੰਜੂਸੀ।

تنگدست ***ਤੰਗ ਦਸਤ*** : ਗ਼ਰੀਬ, ਕੰਜੂਸ।

تنگدستی ***ਤੰਗ-ਦਸਤੀ*** : ਗਰੀਬੀ; ਕੰਜੂਸੀ।

تنگسال ***ਤੰਗ ਸਾਲ*** : ਕਾਲ ਦਾ ਸਾਲ।

تنگشکر ***ਤੰਗ-ਸ਼ਕਰ*** : ਮਸ਼ੂਕ ਦਾ ਮੂੰਹ।

تنگنای ***ਤੰਗ-ਨਾਯ*** : ਤੰਗ; ਤੰਗੀ; ਤੰਗ ਜਗ੍ਹਾ; ਤੰਗ ਗਲੀ ਜਾਂ ਕੂਚਾ; ਕਬਰ; ਸੰਸਾਰ।

تنگیاب ***ਤੰਗ-ਯਾਬ*** : ਦੁਰਲੱਭ; ਅਦੁੱਤੀ ਸ਼ੈ।

تنگ ***ਤੁੰਗ*** : ਛੋਟੇ ਮੂੰਹ ਦੀ ਸੁਰਾਹੀ; ਮੀਨਾ।

تنگ ***ਤਿੰਗ*** : ਪੰਛੀ ਦੀ ਚੁੰਝ, ਚੁੰਝ।

تنگار ***ਤੰਗਾਰ*** : ਸੁਹਾਗਾ।

تنگبدخشاں ***ਤੰਗ ਬਦਖ਼ਸ਼ਾਂ*** : ਬਦਖ਼ਸ਼ਾਂ ਵਿਚ ਇਕ ਜ਼ਿਲੇ ਦਾ ਨਾਮ; ਕੋਹਲੂ ਦਾ ਪੁੜ।

تنگوز ***ਤੰਗੂਜ਼*** : ਸੂਰ।

تنگه ***ਤੁੰਗਾ*** : ਕੁਸ਼ਤੀ ਕਰਨ ਲੱਗਿਆਂ ਪਾਉਣ ਵਾਲਾ ਚਮੜੇ ਦਾ ਜਾਂਘੀਆ।

تنگی ***ਤੰਗੀ*** : ਕਮੀ, ਤੰਗੀ, ਸੁਕੜਾਪਣ; ਸੰਕੋਚ; ਸਖ਼ਤੀ; ਗ਼ਰੀਬੀ, ਕੰਗਾਲੀ।

تنگیترشی ***ਤੰਗੀ ਤੁਰਸ਼ੀ*** : ਸਖ਼ਤੀ; ਔਖੇ ਦਿਨ, ਗ਼ਰੀਬੀ।

تنگیره ***ਤੰਗੀਰਾ*** : (ਤੰਕਰਾਹ; ਤਕੀਰਾਹ) ਕਾਂਸੀ ਦੀ ਕੇਤਲੀ, ਦੇਗ।

تننو ***ਤਨੰਦੂ*** : ਮੱਕੜੀ; ਮੱਕੜੀ ਦਾ ਜਾਲਾ।

تننده ***ਤਨੰਦਾ*** : ਖਿੱਚਣਾ, ਮਰੋੜਨਾ, ਜੁਲਾਹੇ ਦੀ ਨਾਲੀ, ਤਣਨ ਵਾਲਾ।

تنو ***ਤਨੂ*** : ਸ਼ਕਤੀ।

تنوتاس ***ਤਨੂਤਾਸ*** : ਵਿਦਵਾਨ, ਸਿਆਣਾ।

تنور ***ਤਨੂਰ*** : ਤੰਦੂਰ ਜਿਸ ਵਿਚ ਰੋਟੀ ਪਕਾਉਂਦੇ ਹਨ।

تنورخانه ***ਤਨੂਰ-ਖ਼ਾਨਾ*** : ਬਾਵਰਚੀ-ਖ਼ਾਨਾ, ਰਸੋਈ।

تنورعجوز ***ਤਨੂਰ-ਏ-ਅਜੂਜ਼*** : ਬੁੱਢੀ ਦਾ ਤੰਦੂਰ; ਨੂਹ ਦੇ ਤੂਫ਼ਾਨ ਵੇਲੇ ਜਿਸ ਵਿਚੋਂ ਸਭ ਤੋਂ ਪੈਹਲਾਂ ਪਾਣੀ ਨਿਕਲਣਾ ਸ਼ੁਰੂ ਹੋਇਆ।

تنوره ***ਤਨੂਰਾ*** : ਜ਼ਰਾ-ਬਕਤਰ ਦੀ ਇਕ ਕਿਸਮ; ਪਾਣੀ ਦਾ ਟੋਆ; ਕਾਗਜ਼ ਬਣਾਉਣ ਵਾਲਿਆਂ ਦਾ ਚੂਨੇ ਜਾਂ ਮਿੱਟੀ ਦਾ ਹੌਜ਼ ਜਿਸ ਵਿਚ ਕਾਗਜ਼ ਦਾ ਮਸਾਲਾ ਬਣਾ ਕੇ ਭਰ ਲੈਂਦੇ ਹਨ ਤੇ ਫਿਰ ਉਸ ਤੋਂ ਕਾਗਜ਼ ਬਣਾਉਂਦੇ ਹਨ; ਅੰਗੀਠੀ; ਪੇਟੀਕੋਟ।

تنورۂآسیا ***ਤਨੂਰਾ-ਏ-ਆਸੀਯਾ*** : ਪਣਚੱਕੀ ਲਈ ਬਣਾਇਆ ਹੌਜ਼।

تنومندی ***ਤਨੂਮੰਦੀ*** : ਮੁਟਾਪਾ; ਸ਼ਕਤੀ।

تنویر ***ਤਨਵੀਰ*** : ਰੋਸ਼ਨ ਹੋਣਾ, ਰੋਸ਼ਨ ਕਰਨਾ, ਪੌਹ-ਫੁਟਾਲਾ ਦਿਸਣਾ, ਚਾਨਣ।

تنوین ***ਤਨਵੀਨ*** : ਕਿਸੇ ਸ਼ਬਦ ਦੇ ਅਖ਼ੀਰ ਤੇ ਦੋ 'ਜ਼ੇਰ' ਜਾਂ ਦੋ 'ਜ਼ਬਰ' ਜਾਂ ਦੋ 'ਪੇਸ਼' ਲਿਖ ਕੇ 'ਨੂਨ' (ਨ) ਦੀ ਅਵਾਜ਼ ਪੈਦਾ ਕਰਨਾ ਜਿਵੇਂ 'ਫ਼ੌਰਨ'।

تنه ***ਤਨਾ*** : ਮੱਕੜੀ ਦਾ ਜਾਲਾ; ਤਰਕੀਬ, ਵਿਓਂਤ; ਸਰੀਰ, ਜਿਸਮ, ਧੜ; ਰੁੱਖ ਦਾ ਜੜ ਤੋਂ ਉਪਰਲਾ ਤੇ ਟਾਹਣੀਆਂ ਤੋਂ ਹੇਠਲਾ ਹਿੱਸਾ; ਕੋਮਲ।

تو ***ਤੋ, ਤੂ*** : ਤੂੰ, ਆਪ, ਖ਼ੁਦ; ਤੈਨੂੰ।

تو ***ਤੂ*** : ਮੈਹਮਾਨੀ, ਜਸ਼ਨ।

تو ***ਤੋ*** : ਪਰਦਾ, ਤੈਹ; ਮਲਾਈ; ਅੰਦਰ, ਅੰਦਰਵਾਰ।

توبرتو ***ਤੋ ਬਰ ਤੋ*** : ਤੈਹ ਉਪਰ ਤੈਹ।

تودرتو ***ਤੋ ਦਰ ਤੋ*** : ਕਮਰੇ ਅੰਦਰ ਕਮਰੇ।

تو ***ਤੌ*** : ਕਿਸੇ ਚੀਜ਼ ਦੀ ਚਮਕ; ਧੁੱਪ, ਗਰਮੀ; ਕੋਸਾਪਣ; ਮੋੜ; ਭੰਨ; ਤੈਹ; ਟੋਆ; ਛੱਪੜ।

تو **ਤੌਵ** : ਇੱਕਲਾ, ਕੰਮਾਂ ਤੋਂ ਫ਼ਾਰਗ।

تواب **ਤੁਵੱਬ** : (ਤਾਇਬ تائب ਦਾ ਬੌਹਵਚਨ) ਤੋਬਾ ਕਰਨ ਵਾਲਾ; ਪਛਤਾਵਾ ਕਰਨ ਵਾਲਾ।

تواب **ਤਵੱਬ** : ਤੋਬਾ ਮੰਨਣ ਵਾਲਾ, ਤੋਬਾ ਕਬੂਲ ਕਰਨ ਵਾਲਾ; ਖ਼ੁਦਾ।

توابع **ਤਵਾਬਿਅ** : (ਤਾਬਿਅ تابع ਦਾ ਬੌਹਵਚਨ) ਪਿਛੇ ਆਉਣ ਵਾਲੀਆਂ ਵਸਤਾਂ; ਕਿਸੇ ਵੱਡੇ ਸ਼ੈਹਰ ਦੇ ਘੇਰੇ ਵਿਚ ਆਉਣ ਵਾਲਾ ਇਲਾਕਾ; ਪੈਰੋਕਾਰ।

تواتر **ਤਵਾਤੁਰ** : ਲਗਾਤਾਰ; ਤਾਬੜਤੋੜ; ਅੱਗੜ-ਪਿੱਛੜ; ਉੜਤੇ ਉੜਤੀ; ਬਰਾਬਰ।

توارد **ਤਵਾਰੁਦ** : ਦੋ ਆਦਮੀਆਂ ਦਾ ਇਕੋ ਸਮੇਂ ਇਕ ਹੀ ਥਾਂ ਉਤਰਨਾ; ਇਕ ਹੀ ਮਜ਼ਮੂਨ ਦਾ ਦੋ ਸ਼ਾਇਰਾਂ ਦੇ ਜ਼ੇਹਨ ਵਿਚ ਆਉਣਾ; ਇਕੋ ਵਿਸ਼ਾ ਦੋ ਕਵੀਆਂ ਨੂੰ ਸੁੱਝਣਾ।

تواره **ਤੁਵਾਰਾ** : ਘਾਹ ਫੂਸ ਦਾ ਬਣਾਇਆ ਘਰ; ਛੱਪਰ; ਛੰਨ।

تواریخ **ਤਵਾਰੀਖ਼** : (ਤਾਰੀਖ਼ تاریخ ਦਾ ਬੌਹਵਚਨ) ਪਿਛਲੇ ਸਮੇਂ ਦੇ ਹਾਲਾਤ; ਭੂਤ ਕਾਲ ਦੀਆਂ ਘਟਨਾਵਾਂ; ਕਿਸੇ ਚੀਜ਼ ਦਾ ਸਮਾਂ ਦੱਸਣਾ, ਮਹੀਨੇ ਦੇ ਦਿਨ।

توازن **ਤਵਾਜ਼ੁਨ** : ਦੋ ਚੀਜ਼ਾਂ ਦਾ ਪਰਸਪਰ ਬਰਾਬਰ ਤੇ ਇਕੋ ਜੇਹਾ ਭਾਰ ਹੋਣਾ, ਇਕ ਸਮਾਨ ਤੋਲ ਕੇ ਲੈਣਾ।

توازی **ਤਵਾਜ਼ੀ** : ਪਰਸਪਰ ਬਰਾਬਰ ਹੋਣਾ।

تواسی **ਤਵਾਸੀ** : ਬੇਲ ਬੂਟੇਦਾਰ ਗ਼ਲੀਚਾ; ਹੇਠਾਂ ਵਿਛਾਣ ਦਾ ਕੰਬਲ।

تواضع **ਤਵਾਜ਼ੁਅ** : ਨਿਮਰਤਾ; ਆਉ ਭਗਤ; ਮੈਹਮਾਨਦਾਰੀ; ਸੁਆਗਤ; ਦਾਵਤ; ਸੁਗਾਤ, ਭੇਟਾ।

توافر **ਤਵਾਫ਼ੁਰ** : ਬੌਹਲਤਾ; ਵਾਫ਼ਰ ਹੋਣਾ।

توام **ਤੌਅਮ** : ਜੋੜਾ; ਇਕੋ ਇਸਤਰੀ ਤੋਂ ਇਕੋ ਸਮੇਂ ਪੈਦਾ ਹੋਣ ਵਾਲੇ ਦੋ ਬੱਚੇ; ਜੌੜੇ; ਜੁੜਵੇਂ ਬੱਚੇ; ਇਕ ਰਾਸ਼ੀ ਦਾ ਨਾਮ; ਤੀਸਰਾ ਅਸਮਾਨੀ ਬੁਰਜ ਜੇਹੜਾ ਦੋ ਜੌੜੇ ਬੱਚਿਆਂ ਦੀ ਸ਼ਕਲ ਦਾ ਹੈ।

توان **ਤੁਵਾਨ** : ਤਾਕਤ; ਕੁਵੱਤ; ਸ਼ਕਤੀ, ਜ਼ੋਰ, ਬਲ, ਹਿੰਮਤ; ਸੰਭਵ ਹੋਣਾ।

توانا **ਤੁਵਾਨਾ** : ਸ਼ਕਤੀਸ਼ਾਲੀ, ਬਲਵਾਨ।

توانائی **ਤੁਵਾਨਾਈ** : ਸ਼ਕਤੀ, ਬਲ, ਜ਼ੋਰ।

توانائ مطلق **ਤੁਵਾਨਾਂ-ਏ-ਮੁਤਲਿਕ** : ਸ਼ਕਤੀਸ਼ਾਲੀ ਪ੍ਰਭੂ।

توانچه **ਤਵਾਨਚਾ**: ਤਮਾਚਾ।

توانگر **ਤੁਵਾਂਗਰ** : ਸ਼ਕਤੀਸ਼ਾਲੀ; ਮਾਲਦਾਰ, ਅਮੀਰ।

توانگری **ਤਵਾਨਗਰੀ** : ਤਾਕਤ, ਸ਼ਕਤੀ; ਅਮੀਰੀ।

توانی **ਤਵਾਨੀ** : ਸੁਸਤੀ ਕਰਨਾ, ਢਿੱਲ ਕਰਨਾ; ਘੌਲ ਕਰਨਾ।

توبال **ਤੂਬਾਲ** : ਤਾਂਬਾ; ਤਾਂਬੇ ਜਾਂ ਲੋਹੇ ਦਾ ਬੁਰਾਦਾ।

توبره **ਤੋਬਰਾ** : ਘੋੜੇ ਨੂੰ ਦਾਣਾ ਖੁਆਉਣ ਵਾਲਾ ਥੈਲਾ।

توبک **ਤੂਬਕ** : ਖ਼ਜ਼ਾਨਾ; ਗੰਜ; ਭੰਡਾਰ।

توبه **ਤੌਬਾ** : ਗੁਨਾਹ ਤੋਂ ਬਾਜ਼ ਆਉਣਾ; ਗੁਨਾਹ ਤੋਂ ਫਿਰਨਾ; ਰੁਚੀ ਕਰਨਾ; ਪਛਤਾਵਾ; ਅਫ਼ਸੋਸ।

توبه‌شکن **ਤੌਬਾ-ਸ਼ਿਕਨ** : ਤੌਬਾ ਤੋੜਨ ਵਾਲਾ।

توبه نصوح **ਤੌਬਾ-ਏ-ਨਸੂਹ** : ਸੱਚੀ ਤੌਬਾ।

توبیخ **ਤੌਬੀਖ਼** : ਛਾਂਟਣਾ; ਝਿੜਕਣਾ, ਡਾਂਟਣਾ; ਮਲਾਮਤ ਕਰਨਾ; ਮਲਾਮਤ; ਡਾਂਟ-ਡਪਟ; ਝਿੜਕੀ।

توپ **ਤੋਪ** : ਬਰੂਦ ਨਾਲ ਗੋਲਾ ਸੁੱਟਣ ਦਾ ਪਰਸਿੱਧ ਜੰਤਰ, ਤੋਪ।

توپچی **ਤੋਪਚੀ**, توپ‌انداز **ਤੋਪ-ਅੰਦਾਜ਼**, توپ‌زن **ਤੋਪ-ਜ਼ਨ**, توپه **ਤੋਪਾ** : ਤੋਪ ਛੱਡਣ ਵਾਲਾ; ਗੋਲ-ਅੰਦਾਜ਼।

توپخانه **ਤੋਪਖ਼ਾਨਾ** : ਤੋਪਾਂ ਦੇ ਰੱਖਣ ਦਾ ਸਥਾਨ।

توپ‌زدن **ਤੋਪਜ਼ਦਨ** : ਗੋਲਾ ਚਲਾਉਣਾ; ਤੋਪ ਚਲਾਉਣੀ।

توپ **ਤੂਪ** : ਕੱਪੜੇ ਦਾ ਥਾਨ; ਸੰਘਣਾ; ਖਿੱਦੋ;

ਫੁਟਬਾਲ।

توپتوپ ***ਤੂਪ ਤੂਪ*** : ਫ਼ੌਜ ਫ਼ੌਜ; ਬੌਹਤ।

توت ***ਤੂਤ*** : ਇਕ ਪਰਸਿੱਧ ਰੁੱਖ ਜਿਸ ਦਾ ਫਲ ਮਿੱਠਾ ਹੁੰਦਾ ਹੈ ਅਤੇ ਉਸ ਦੇ ਪੱਤੇ ਰੇਸ਼ਮ ਦੇ ਕੀੜਿਆਂ ਦੀ ਖ਼ੁਰਾਕ ਹੁੰਦੇ ਹਨ; ਸ਼ੈਹਤੂਤ।

توتابریشم ***ਤੂਤ-ਏ-ਅਬਰੀਸ਼ਮ,*** توتفرنگی ***ਤੂਤ-ਏ-ਫ਼ਰੰਗੀ*** : ਸ਼ੈਹਤੂਤ।

توتن ***ਤੂਤੂਨ,*** توتون ***ਤੂਤੂਨ*** : ਤਮਾਕੂ।

توتوناستنبول ***ਤੂਤੂਨ-ਏ-ਇਸਤੰਬੋਲ*** : ਤੁਰਕੀ ਤਮਾਕੂ।

توتونکرستان ***ਤੂਤੂਨ-ਏ-ਕੁਰਦਿਸਤਾਨ*** : ਵਿਰਜੀਨੀਆ ਤਮਾਕੂ।

توته ***ਤੂਤਾ*** : ਪਲਕਾਂ ਦੀ ਇਕ ਬੀਮਾਰੀ ਜੋ ਤੂਤ ਦੀ ਸ਼ਕਲ ਵਿਚ ਮਾਸ ਦੀ ਜ਼ਿਆਦਤੀ ਕਾਰਨ ਹੁੰਦੀ ਹੈ, ਕਦੀ ਪਲਕ ਦੇ ਉੱਪਰ ਪਰਗਟ ਹੁੰਦੀ ਹੈ।

توته ***ਤੋਤਹ, ਤੋਤਾ*** : ਤੋਤਾ, ਤੋਤੀ।

توتی ***ਤੋਤੀ/ਤੂਤੀ*** : ਤੋਤਾ, ਤੋਤੀ; ਬੇੜੀ, ਜਹਾਜ਼।

توتیا ***ਤੂਤੀਆ*** : ਅੰਜਨ, ਸੁਰਮਾ।

توتیاساز ***ਤੂਤੀਆਸਾਜ਼*** : ਸੁਰਮਾ ਬਣਾਉਣ ਵਾਲਾ।

توتیائاکبر ***ਤੂਤੀਆ-ਏ-ਅਕਬਰ*** : ਇਕ ਪਰਕਾਰ ਦੀ ਸਿੱਪੀ।

توتیائبصر ***ਤੂਤੀਆ-ਏ-ਬਸਰ*** : ਅੱਖਾਂ ਨੂੰ ਚਮਕ ਤੇ ਰੋਸ਼ਨੀ ਦੇਣ ਵਾਲਾ ਸੁਰਮਾ।

توتیائقلم ***ਤੂਤੀਆ-ਏ-ਕਲਮ*** : ਇਕ ਪਰਕਾਰ ਦਾ ਸੁਰਮਾ।

توثیق ***ਤੌਸੀਕ*** : ਪੱਕਾ ਕਰਨਾ; ਮਜ਼ਬੂਤ ਕਰਨਾ; ਕਿਸੇ ਨੂੰ ਭਰੋਸੇਯੋਗ ਸਮਝਣਾ; ਤਸਦੀਕ।

توج ***ਤੂਜ*** : ਬਹੀ ਦਾ ਫਲ ਜੋ ਸੇਬ ਵਰਗਾ ਹੁੰਦਾ ਹੈ।

توجه ***ਤਵੱਜੁਹ*** : ਕਿਸੇ ਵੱਲ ਮੂੰਹ ਕਰਨਾ; ਧਿਆਨ ਦੇਣਾ; ਹਾਰ ਖਾਣਾ; ਬੁੱਢਾ ਹੋਣਾ; ਧਿਆਨ; ਮੇਹਰਬਾਨੀ, ਲਿਹਾਜ਼।

توجیه ***ਤੌਜੀਹ*** : ਕਿਸੇ ਵੱਲ ਮੂੰਹ ਫੇਰਨਾ; ਸਾਮ੍ਹਣੇ ਕਰਨਾ; ਕਾਰਨ ਦੱਸਣਾ; ਚੰਗਾ ਬਿਆਨ ਕਰਨਾ; ਦਲੀਲ ਦੇਣਾ; ਹਿਸਾਬ ਸਾਫ਼ ਕਰਨਾ; ਅਨੁਮਾਨ ਸੂਚੀ, ਸਾਰਨੀ।

توجیهنویس ***ਤੌਜੀਹ-ਨਵੀਸ*** : ਵੇਰਵਾ ਰੱਖਣ ਵਾਲਾ, ਮੁਨਸ਼ੀ।

توحید ***ਤੌਹੀਦ*** : ਵਾਹਿਦ ਬਣਾਉਣਾ; ਇਕ ਬਣਾਉਣਾ; ਇਕ (ਰੱਬ ਨੂੰ) ਜਾਣਨਾ ਜਾਂ ਮੰਨਣਾ; ਅਦਵੈਤ, ਰੱਬ ਦੀ ਏਕਤਾ; ਵਾਹਦਤ, ਰੱਬ ਨੂੰ ਇਕ ਮੰਨਣਾ, ਇਕ ਜਾਣਨਾ।

تود ***ਤੂਦ*** : ਵੇਖੋ ਤੂਤ।

توده ***ਤੋਦਾ, ਤੂਦਾ*** : ਢੇਰ, ਗਰਾ, ਟਿੱਲਾ।

تور ***ਤੂਰ*** : ਫ਼ਰੀਦੂਨ ਦੇ ਵੱਡੇ ਪੁੱਤਰ ਦਾ ਨਾਮ, ਜਿਸ ਦੇ ਨਾਮ ਤੇ ਤੂਰਾਨ ਮੁਲਕ ਮਸ਼ਹੂਰ ਹੈ; ਪੈਹਲਵਾਨ।

تور ***ਤੌਰ*** : ਤੌੜਾ; ਪਾਣੀ ਦਾ ਕੁੱਜਾ; ਇਕ ਭਾਂਡਾ ਜਿਸ ਵਿਚ ਖਾਂਦੇ ਪੀਂਦੇ ਹਨ ਤੇ ਉਸੇ ਵਿਚੋਂ ਹੱਥ ਮੂੰਹ ਵੀ ਧੋ ਲੈਂਦੇ ਹਨ; ਥਾਲ, ਤਸਲਾ।

تور ***ਤੂਰ*** : ਜਾਲੀ; ਜਾਲ; ਮੈਹਮਾਨੀ।

تورسفید ***ਤੂਰ-ਏ-ਸਫ਼ੈਦ*** : ਸਫੈਦ ਜਾਲੀਦਾਰ ਕੱਪੜਾ।

توران ***ਤੂਰਾਨ*** : ਇਕ ਮੁਲਕ ਦਾ ਨਾਮ ਜਿਸ ਨੂੰ ਤੁਰਕਿਸਤਾਨ ਵੀ ਆਖਦੇ ਹਨ।

تورانشاه ***ਤੂਰਾਨ ਸ਼ਾਹ*** : ਇਕ ਪਰਸਿੱਧ ਵਜ਼ੀਰ ਦਾ ਨਾਮ।

تورانی ***ਤੂਰਾਨੀ*** : ਤੁਰਕਿਸਤਾਨ ਦਾ ਵਾਸੀ; ਤੁਰਕਮਾਨ।

تورنگ ***ਤੌਰੰਗ*** : ਜੰਗਲੀ ਮੁਰਗਾ।

توره ***ਤੂਰਾ*** : ਕਨੂੰਨ; ਰਸਮ, ਰਿਵਾਜ; ਵਿਧਾਨ; ਸ਼ਰੀਅਤ; ਧਾਰਮਕ ਮਰਿਆਦਾ ।

تورهچنگیزی ***ਤੂਰਾ-ਏ-ਚੰਗੇਜ਼ੀ*** : ਓਹ ਮਰਿਆਦਾ ਜੋ ਚੰਗੇਜ਼ ਖ਼ਾਨ ਨੇ ਬਣਾਈ ਸੀ, ਚੰਗੇਜ਼ ਖ਼ਾਨ ਦੀ ਰੀਤ।

توریت ***ਤੌਰੈਤ,*** تورات ***ਤੌਰਾਤ*** : ਓਹ ਅਸਮਾਨੀ ਕਿਤਾਬ ਜੋ ਹਜ਼ਰਤ ਮੂਸਾ 'ਤੇ ਨਾਜ਼ਿਲ ਹੋਈ, ਯਹੂਦੀਆਂ ਦੀ ਧਾਰਮਕ ਪੁਸਤਕ।

توریخ ***ਤੌਰੀਖ*** : ਕਿਸੇ ਚੀਜ਼ ਦਾ ਵਕਤ

ਨਿਸ਼ਚਤ ਕਰਨਾ; ਕਿਤਾਬ ਦੀ ਤਰੀਖ਼ ਲਿਖਣਾ; ਤਰੀਖ਼।

**توزک** ***ਤੂਜ਼ਕ*** : ਸਮਾਨ; ਸਜਾਵਟ ਦਾ ਸਮਾਨ; ਪਰਬੰਧ; ਸਜਾਵਟ; ਮਜਲਸ; ਦਰਬਾਰ; ਫ਼ੌਜ ਦੀ ਤਰਤੀਬ।

**توس** ***ਤੋਸ*** : ਸ਼ਰਾਬ ਨੂੰ ਪਿਆਲੇ ਵਿਚ ਪਾਉਣਾ; ਟੋਸਟ।

**توسل** ***ਤਵੱਸੁਲ*** : ਵਸੀਲਾ ਤਲਾਸ਼ ਕਰਨਾ; ਕਿਸੇ ਨੂੰ ਵਿਚੋਲਾ ਬਣਾਉਣਾ; ਰੱਬ ਦੀ ਮੇਹਰ ਭਾਲਣਾ; ਜੋੜ; ਮੇਲ।

**توسن** ***ਤੌਸਨ*** : ਘੋੜੇ ਦਾ ਬੱਚਾ; ਵਛੇਰਾ; ਸ਼ੋਖ ਵਛੇਰਾ; ਸ਼ੋਖ਼ ਘੋੜਾ; ਚੰਚਲ ਤੇ ਚੁਲਬੁਲਾ ਘੋੜਾ; ਬਾਗ਼ੀ; ਆਕੀ।

**توسن دلی** ***ਤੌਸਨ-ਏ-ਦਿਲੀ*** : ਪੱਥਰ-ਦਿਲੀ।

**توسنی** ***ਤੌਸਨੀ*** : ਆਕੀਪਣ, ਬਗਾਵਤ।

**توسه** ***ਤੋਸਾ*** : ਮੋਟਾ; ਮੋਟਾ ਤਾਜ਼ਾ, ਰੱਜਿਆ ਪੁੱਜਿਆ।

**توسیع** ***ਤੌਸੀਅ*** : ਖੁਲ੍ਹਾ ਕਰਨਾ; ਚੌੜਾ ਕਰਨਾ; ਵਾਧਾ ਕਰਨਾ, ਵਾਧਾ, ਚੌੜਾਈ।

**توش** ***ਤੋਸ਼, ਤੂਸ਼*** : ਤਾਕਤ; ਸ਼ਕਤੀ; ਤਾਬ; ਸਰੀਰ; ਛਾਤੀ; ਤੋਸ਼ਾ; ਇਕ ਪਰਕਾਰ ਦਾ ਭੋਜਨ; ਭੁੱਖ।

**توشدان** ***ਤੋਸ਼ਦਾਨ, ਤੂਸ਼ਦਾਨ*** : ਸਫ਼ਰ ਵਿਚ ਖ਼ੁਰਾਕ ਆਦਿ ਰੱਖਣ ਦਾ ਥੈਲਾ; ਤੋਸ਼ਾਦਾਨ।

**توشک** ***ਤੂਸ਼ਕ*** : ਛੋਟੀ ਚਟਾਈ; ਛੋਟਾ ਗ਼ਲੀਚਾ; ਬਿਸਤਰਾ; ਤਲਾਈ, ਗਦੈਲਾ; ਬਿਛੌਣਾ।

**توشکخانه** ***ਤੂਸ਼ਕਖ਼ਾਨਾ*** : ਪੈਹਨਣ ਵਾਲੇ ਕੱਪੜਿਆਂ ਦਾ ਕਮਰਾ।

**توشه** ***ਤੋਸ਼ਾ*** : ਰਾਹ ਦਾ ਖ਼ਰਚ, ਸਫ਼ਰ ਦੀ ਖ਼ੁਰਾਕ।

**توشه برداشتن** ***ਤੋਸ਼ਾ ਬਰਦਾਸ਼ਤਨ*** : ਸਫ਼ਰ ਦੀ ਤਿਆਰੀ ਕਰਨਾ।

**توشه خانه** ***ਤੋਸ਼ਾ-ਖ਼ਾਨਾ,***
**توشه دان** ***ਤੋਸ਼ਾ-ਦਾਨ*** : ਲਿਬਾਸ ਤੇ ਕੀਮਤੀ ਵਸਤਾਂ ਰੱਖਣ ਵਾਲਾ ਕਮਰਾ।

**توشه عاقبت** ***ਤੋਸ਼ਾ-ਏ-ਆਕਬਤ*** : ਚੰਗੇ ਕੰਮ; ਨੇਕ ਅਮਲ ਜੋ ਅਗਲੇ ਜਹਾਨ ਕੰਮ ਆਉਣ।

**توطن** ***ਤਵੱਤੁਨ*** : ਵਤਨ ਇਖ਼ਤਿਆਰ ਕਰਨਾ; ਕਿਸੇ ਦੇਸ ਨੂੰ ਆਪਣਾ ਵਤਨ ਬਣਾਉਣਾ; ਅਵਾਸ।

**توغ** ***ਤੂਗ*** : ਝੰਡਾ; ਨਿਸ਼ਾਨ; ਫਰੇਰਾ; ਘੋੜੇ ਦੀ ਪੂਛ ਵਾਲਾ ਝੰਡਾ; ਜੁਲਾ।

**توغچه** ***ਤੂਗਚਾ*** : ਝੰਡੀ; ਬਰਛੀ।

**توغچی** ***ਤੂਗਚੀ*** : ਝੰਡਾ ਬਰਦਾਰ; ਅਲਮ ਬਰਦਾਰ; ਨਿਸ਼ਾਨ ਬਰਦਾਰ।

**توف** ***ਤੂਫ*** : ਰੌਲਾ; ਸ਼ੋਰ; ਖੱਪ; ਗੂੰਜ; ਪਰਸਪਰ ਟਕਰਾਉਣਾ; ਟਕਰਾ; ਹਲਚਲ; ਉਥੱਲ-ਪੁਥੱਲ।

**توفان** ***ਤੂਫ਼ਾਨ*** : ਸ਼ੋਰ ਸ਼ਰਾਬਾ; ਦਰਿਆ ਜਾਂ ਸਾਗਰ ਦਾ ਤਟ; ਝੱਖੜ; ਵਾਮੁਕ ਦੇ ਮਿੱਤਰ ਦਾ ਨਾਮ।

**توفیر** ***ਤੌਫ਼ੀਰ*** : ਬੌਹਤਾ ਕਰਨਾ; ਵਧਾਉਣਾ; ਬੌਹਤਾ ਹੋਣਾ; ਵਾਧੂ ਲਾਭ ਪਰਾਪਤ ਹੋਣਾ; ਕਿਸੇ ਦਾ ਹੱਕ ਪੂਰਾ ਦੇਣਾ; ਕਿਸੇ ਨੂੰ ਸਤਕਾਰ ਨਾਲ ਵੇਖਣਾ; ਦੋ ਚੀਜ਼ਾਂ ਵਿਚ ਫ਼ਰਕ ਪਤਾ ਕਰਨਾ; ਵਾਧਾ; ਬੌਹਤਾਤ; ਬੱਚਤ; ਬਾਕੀ।

**توفیق** ***ਤੌਫ਼ੀਕ*** : ਬਰਾਬਰ ਕਰਨਾ; ਮਦਦ ਕਰਨਾ, ਸਹਾਇਤਾ ਕਰਨਾ; ਰੱਬ ਦਾ ਬੰਦੇ ਦੀ ਇੱਛਾ ਅਨੁਸਾਰ ਹਾਲਾਤ ਸਾਜ਼ਗਾਰ ਬਣਾਉਣਾ; ਖ਼ੁਦਾ ਦੀ ਮੇਹਰਬਾਨੀ; ਤਾਕਤ; ਹੌਸਲਾ; ਹਿੰਮਤ।

**توقع** ***ਤਵੱਕੁਅ*** : ਆਸ ਰੱਖਣਾ; ਆਸ; ਭਰੋਸਾ; ਇੱਛਾ; ਝਾਕ।

**توقف** ***ਤਵੱਕੁਫ਼*** : ਠੈਹਰਨਾ; ਉਡੀਕਣਾ; ਦੇਰੀ ਕਰਨਾ; ਠੈਹਰਾ; ਢਿੱਲ, ਦੇਰ।

**توقیر** ***ਤੌਕੀਰ*** : ਕਿਸੇ ਦਾ ਮਾਣ ਰੱਖਣਾ; ਮਾਣ ਕਰਨਾ; ਸਤਕਾਰ ਕਰਨਾ; ਅਰਾਮ ਦੇਣਾ; ਸੁੱਖ ਚੈਨ ਜਤਾਉਣਾ; ਅਜ਼ਮਾਉਣਾ; ਮਾਣ, ਸਤਕਾਰ, ਇੱਜ਼ਤ।

**توقیع** ***ਤੌਕੀਅ*** : ਸ਼ਾਹੀ ਨਿਸ਼ਾਨ ਕਰਨਾ; ਸ਼ਾਹੀ ਮੋਹਰ ਲਾਉਣਾ; ਹਸਤਾਖਰ ਕਰਨਾ; ਕੈਹਰ; ਗ਼ਜ਼ਬ ਦਾ ਸ਼ਾਹੀ ਅਦੇਸ਼; ਜਾਨਵਰ ਨੂੰ ਦਾਗਣਾ; ਗੁਮਾਨ ਕਰਨਾ; ਤਲਵਾਰ ਆਦਿ ਨੂੰ

ਸਾਣ ਤੇ ਤੇਜ਼ ਕਰਨਾ।

**توقیع احمدی** ***ਤੌਕ਼ੀਅ-ਏ-ਅਹਮਦੀ*** : ਨਬੀ ਹੋਣ ਦੀ ਮੋਹਰ ਜੋ ਹਜ਼ਰਤ ਰਸੂਲ (ਮੁਹੰਮਦ ਸਾਹਿਬ) ਦੇ ਮੋਢਿਆਂ ਦੇ ਵਿਚਕਾਰ ਸੀ।

**توکل** ***ਤਵੱਕੁਲ*** : ਖ਼ੁਦਾ 'ਤੇ ਭਰੋਸਾ ਕਰਨਾ, ਰੱਬ ਵਿਚ ਯਕੀਨ; ਆਪਣੀ ਨਿਮਰਤਾ ਦਾ ਪਰਗਟਾਵਾ ਕਰਨਾ; ਵਿਸ਼ਵਾਸ, ਭਰੋਸਾ (ਰੱਬ ਤੇ); ਕਿਸੇ ਨੂੰ ਵਕੀਲ ਬਣਾਉਣਾ; ਆਪਣੇ ਕੰਮ ਨੂੰ ਕਿਸੇ ਦੇ ਸਪੁਰਦ ਕਰਨਾ।

**تولیت** ***ਤੌਲੀਯਤ*** : ਵਲੀ ਕਰਨਾ, ਕਾਰਕੁਨ ਬਣਾਉਣਾ, ਪਿੱਠ ਫੇਰਨਾ; ਮੂੰਹ ਮੋੜ ਜਾਣਾ; ਨਿਗਰਾਨੀ; ਪਰਬੰਧ।

**تولیت نامہ** ***ਤੌਲੀਯਤ-ਨਾਮਾ*** : ਨਿਗਰਾਨ ਦੀ ਪਦਵੀ ਦਾ ਨਿਯੁਕਤੀ-ਪੱਤਰ।

**تولید** ***ਤੌਲੀਦ*** : ਜਣਨਾ, ਪੈਦਾ ਕਰਨਾ; ਪਾਲਣਾ, ਦਾਈ ਦਾ ਕੰਮ ਕਰਨਾ; ਜਨਮ; ਨਸਲ।

**توما** ***ਤੂਮਾ*** : ਲਸਣ, ਥੋਮ।

**تومار** ***ਤੂਮਾਰ*** : ਸੋਨੇ ਜਾਂ ਚਾਂਦੀ ਦਾ ਗਲ ਵਿਚ ਲਟਕਾਉਣ ਵਾਲਾ ਤਵੀਤ।

**تومان** ***ਤੂਮਾਨ*** : ਅੰਕ; ਹਿੱਸਾ; ਦਸ ਹਜ਼ਾਰ; ਵੀਹ ਰੁਪਏ; ਈਰਾਨ ਦਾ ਸੋਨੇ ਦਾ ਸਿੱਕਾ ਜੋ ਅਕਾਰ ਵਿਚ ਚਵਾਨੀ ਜਿਡਾ ਤੇ ਮੁੱਲ ਵਿਚ ਪੰਜ ਰੁਪਏ ਬਰਾਬਰ ਹੁੰਦਾ ਹੈ; ਪਰਗਨਾ; ਜ਼ਿਲ੍ਹਾ।

**توماندار** ***ਤੂਮਾਨਦਾਰ*** : ਇਕ ਹਜ਼ਾਰ ਆਦਮੀਆਂ ਦੀ ਸੈਨਾ ਦਾ ਕਮਾਂਡਰ।

**تومانِ عراق** ***ਤੂਮਾਨ-ਏ-ਇਰਾਕ਼*** : ਚਾਲੀ ਹਜ਼ਾਰ ਰੁਪਏ ਦੇ ਲੱਗਪਗ।

**تون** ***ਤੌਨ*** : ਸਰੀਰ।

**تون** ***ਤੂਨ*** : ਭੱਠੀ; ਹਮਾਮ; ਬੱਚਾ-ਦਾਨੀ; ਕੋੜ੍ਹੀ।

**تون تاب** ***ਤੂਨਤਾਬ*** : ਭੱਠੀ ਝੋਕਣ ਵਾਲਾ; ਭੜਭੂੰਜਾ।

**تونک** ***ਤੂਨਕ, ਤੌਨਕ,*** **تونکہ** ***ਤੂਨਕਾ*** : ਖ਼ਜ਼ਾਨਾ; ਭੰਡਾਰ।

**تونگر** ***ਤੁਵੰਗਰ*** : (ਤੁਵਾਂ+ਗਰ توان گر) ਦੌਲਤਮੰਦ, ਅਮੀਰ; ਸ਼ਕਤੀਸ਼ਾਲੀ।

**تونگر دل** ***ਤੁਵੰਗਰ-ਦਿਲ*** : ਖੁਲ੍ਹ-ਦਿਲਾ, ਦਾਨੀ।

**تونگر ہمت** ***ਤੁਵੰਗਰ-ਹਿੰਮਤ*** : ਸਖ਼ੀ।

**تونہ** ***ਤੂਨਾ*** : ਸਿਰਾ।

**تونی** ***ਤੂਨੀ*** : ਖ਼ੁਰਾਸਾਨ ਦੇ ਸ਼ਹਿਰ ਤੂਨ ਦਾ ਵਾਸੀ; ਠੱਗ, ਚੋਰ, ਡਾਕੂ, ਹਮਾਮਚੀ; ਧੋਖੇਬਾਜ਼; ਭੰਗੀ।

**تووخدا** ***ਤੂ-ਉ-ਖ਼ੁਦਾ*** : ਤੈਨੂੰ ਖ਼ੁਦਾ ਦੀ ਕਸਮ, ਰੱਬ ਦੀ ਸੌਂਹ।

**تووہ** ***ਤੋਵਾ*** : ਜੋੜਾ, ਦੋ; ਪਰਦਾ।

**توہم** ***ਤਵੱਹੁਮ*** : ਵੈਹਮ ਕਰਨਾ, ਵੈਹਮ ਹੋਣਾ, ਗੁਮਾਨ ਕਰਨਾ; ਅਨੁਮਾਨ ਲਾਉਣਾ; ਸੰਕਲਪ, ਕਲਪਨਾ; ਅਨੁਮਾਨ; ਸ਼ੱਕ।

**توہین** ***ਤੌਹੀਨ*** : ਸੁਸਤ ਕਰਨਾ, ਅਪਮਾਨ; ਹੱਤਕ, ਘਿਰਣਾ।

**توہینِ عدالت** ***ਤੌਹੀਨ-ਏ-ਅਦਾਲਤ*** : ਅਦਾਲਤ ਦਾ ਨਿਰਾਦਰ ਕਰਨਾ; ਹੱਤਕ ਅਦਾਲਤ।

**توی** ***ਤੂਯ*** : ਅੰਦਰ; ਕਿਸੇ ਚੀਜ਼ ਦੇ ਅੰਦਰਵਾਰ; ਤੈਹ।

**توی** ***ਤੋਯ*** : ਜਸ਼ਨ, ਵਿਆਹ ਦਾ ਜਸ਼ਨ, ਮੈਹਮਾਨੀ।

**تویہ** ***ਤੂਯਾ*** : ਸਤਰੰਗੀ ਪੀਂਘ।

**تہ** ***ਤਹ*** : ਹੇਠਾਂ, ਥੱਲੇ; ਇਕ ਵਾਲਾ ਅੰਕੜਾ; ਤਲਵਾਰ ਆਦਿ ਦੀ ਧਾਰ ਦਾ ਢੰਗ, ਜ਼ੰਗਾਲ।

**تہِ آب** ***ਤਹ-ਏ-ਆਬ*** : ਪਾਣੀ ਹੇਠ।

**تہِ دل** ***ਤਹ-ਏ-ਦਿਲ*** : ਸੱਚੇ ਦਿਲੋਂ।

**تہ** ***ਤੁਹ*** : ਥੁੱਕ।

**تہدید** ***ਤਹਦੀਦ*** : ਧਮਕਾਉਣਾ, ਡਰਾਉਣਾ ਧਮਕਾਉਣਾ; ਧਮਕੀ, ਘੁਰਕੀ।

**تہدید آمیز** ***ਤਹਦੀਦ-ਆਮੇਜ਼*** : ਧਮਕੀ ਭਰਿਆ।

**تہ دیگ** ***ਤਹ-ਦੇਗ,*** **تہ دیگی** ***ਤਹ-ਦੇਗੀ*** : ਜੋ ਖਾਣਾ ਸੜ ਕੇ ਦੇਗ ਦੇ ਹੇਠਾਂ ਲੱਗ ਜਾਂਦਾ ਹੈ, ਖੁਰਚਣ।

تهذیب ***ਤਹਜ਼ੀਬ*** : ਸ਼ਿੰਗਾਰਨਾ, ਸਜਾਉਣਾ; ਸਾਫ਼ ਕਰਨਾ; ਤਰਤੀਬ ਦੇਣਾ; ਸੋਧ ਕਰਨਾ; ਸੋਧ; ਸਫ਼ਾਈ; ਸਜਾਵਟ।

تهذیبِ اخلاق ***ਤਹਜ਼ੀਬ-ਏ-ਅਖ਼ਲਾਕ*** : ਅਖ਼ਲਾਕ ਨੂੰ ਸੰਵਾਰਨਾ; ਨੈਤਕ ਸੋਧ ਦੀ ਵਿੱਦਿਆ।

تهذیب الاخلاق ***ਤਹਜ਼ੀਬ-ਉਲ-ਅਖ਼ਲਾਕ*** : ਉਰਦੂ ਦੀ ਇਕ ਪਰਸਿੱਧ ਪੁਸਤਕ ਦਾ ਨਾਮ।

تهذیب یافته ***ਤਹਜ਼ੀਬ-ਯਾਫ਼ਤਾ*** : ਚੰਗੀਆਂ ਆਦਤਾਂ ਵਾਲਾ।

تهران ***ਤਹਰਾਨ*** : ਈਰਾਨ ਦਾ ਪਰਸਿੱਧ ਸ਼ੈਹਰ ਜੋ ਉਸ ਮੁਲਕ ਦੀ ਰਾਜਧਾਨੀ ਹੈ।

ته غربال ***ਤਹ ਗ਼ਿਰਬਾਲ***, ته غربالی ***ਤਹ ਗ਼ਿਰਬਾਲੀ*** : ਛੋਟੇ ਦਾਣੇ ਜੋ ਛਾਣਨੀ ਚੋਂ ਨਿਕਲ ਜਾਣ।

تهک ***ਤਹਕ*** : ਮਿੱਟੀ, ਗਰਦ; ਨੰਗਾ; ਖ਼ਾਲੀ, ਸੱਖਣਾ।

ته گیر ***ਤਹ-ਗੀਰ*** : ਖੁਰਚਣ।

تهلکه ***ਤਹਲੁਕਾ*** : ਹਲਾਕਤ; ਹਲਾਕ ਹੋਣਾ; ਮਰਨਾ; ਨਾਸ ਹੋਣਾ; ਤਬਾਹੀ।

تهلیل ***ਤਹਲੀਲ*** : ਲਾ ਇਲਾਹਾ, ਇਲਲਿੱਲਾ ਕੈਹਣਾ; ਇਕ ਰੱਬ ਦੀ ਉਸਤਤ ਕਰਨਾ; ਬਦ-ਦਿਲ ਹੋ ਜਾਣਾ, ਵਾਪਸ ਹੋਣਾ; ਪਰਸੰਨਤਾ, ਅਨੰਦ।

تهمت ***ਤੁਹਮਤ*** : ਊਜ ਲਾਉਣੀ, ਸ਼ੱਕ, ਬਦ-ਗੁਮਾਨੀ; ਦੋਸ਼; ਊਜ, ਇਲਜ਼ਾਮ।

تهمت بسته ***ਤੁਹਮਤ-ਬਸਤਾ***, تهمت زده ***ਤੁਹਮਤ-ਜ਼ਦਾ*** : ਜਿਸ 'ਤੇ ਤੌਹਮਤ ਲਾਈ ਜਾਵੇ, ਦੋਸ਼ੀ।

تهمتن ***ਤਹਮਤਨ*** : ਤਕੜੇ ਤਨ ਵਾਲਾ, ਤਕੜਾ, ਮਜ਼ਬੂਤ, ਬਹਾਦਰ, ਸੈਨਾਪਤੀ; ਰੁਸਤਮ ਤੇ ਬਹਮਨ ਦਾ ਲਕਬ।

تهمورث ***ਤਹਮੂਰਸ*** : ਈਰਾਨ ਦੇ ਪੇਸ਼ਦਾਦੀਆ ਖ਼ਾਨਦਾਨ ਦੇ ਤੀਜੇ ਬਾਦਸ਼ਾਹ ਦਾ ਨਾਮ।

تهمیدانی ***ਤਹਮੈਦਾਨੀ*** : ਟੱਪਰੀਵਾਸ।

تهمینه ***ਤਹਮੀਨਾ*** : ਸਮਨਗਾਨ ਦੇ ਬਾਦਸ਼ਾਹ ਦੀ ਲੜਕੀ ਦਾ ਨਾਮ; ਸੁਹਰਾਬ ਦੀ ਮਾਂ।

ته نشان ***ਤਹ-ਨਿਸ਼ਾਨ*** : ਤਲਵਾਰ ਆਦਿ ਦੇ ਕਬਜ਼ੇ ਤੇ ਸੋਨੇ ਚਾਂਦੀ ਦਾ ਕੀਤਾ ਹੋਇਆ ਕੰਮ।

ته نشین ***ਤਹ-ਨਸ਼ੀਨ*** : ਹੇਠਾਂ ਜਾਂ ਥੱਲੇ ਬੈਠਣ ਵਾਲਾ; ਸ਼ਰਾਬ ਦੇ ਪਿਆਲੇ ਹੇਠ ਰੈਹ ਗਈ ਮੈਲ, ਤਲਛਟ, ਦਿਲ ਵਿਚ ਬੈਠ ਜਾਣ ਵਾਲਾ।

ته نما ***ਤਹ-ਨੁਮਾ*** : ਜਿਸ ਦੀ ਤੈਹ ਸਾਫ਼ ਵਿਖਾਈ ਦੇਵੇ, ਬੌਹਤ ਸਾਫ਼।

تهنیت ***ਤਹਨੀਯਤ*** : ਮੁਬਾਰਕਬਾਦ, ਵਧਾਈ।

تهو ***ਤਹੂ*** : ਥੁੱਕ; ਥੁਕਣਾ।

تهو ***ਤਿਹੂ*** : (ਤੀਹੂ) ਇਕ ਛੋਟਾ ਪੰਛੀ ਜਿਸ ਦਾ ਮਾਸ ਬੌਹਤ ਸੁਆਦੀ ਹੁੰਦਾ ਹੈ।

ته و بالا ***ਤਹ-ਉ-ਬਾਲਾ*** : ਉੱਪਰ ਥੱਲੇ, ਹੇਠ ਉੱਪਰ; ਖਿੰਡਿਆ-ਪੁੰਡਿਆ; ਰੌਲਾ-ਰੱਪਾ; ਉਥੱਲ-ਪੁਥੱਲ।

تهور ***ਤਹੱਵੁਰ*** : ਅਤ ਸੂਰਮਗਤੀ; ਕੈਹਰ, ਗ਼ਜ਼ਬ ਵਿਚ ਵਾਧਾ, ਹਦੋਂ ਵੱਧ ਕੈਹਰ।

تهی ***ਤਿਹੀ, ਤਹੀ*** : ਖ਼ਾਲੀ, ਸੱਖਣਾ।

تهی آخر ***ਤਿਹੀ ਆਖ਼ੁਰ*** : ਕਾਲ ਵਿਚ ਫਸਿਆ, ਜਿਸ ਕੋਲ ਖਾਣ ਪੀਣ ਨੂੰ ਕੁਝ ਨਾ ਰੈਹ ਜਾਵੇ।

تهی آغوش ***ਤਿਹੀ-ਆਗੋਸ਼*** : ਮਸ਼ੂਕ ਦੀ ਗਲਵਕੜੀ ਤੋਂ ਵੰਚਤ।

تهی پا ***ਤਿਹੀ-ਪਾ*** : ਨੰਗੇ ਪੈਰੀਂ, ਨੰਗੇ ਪੈਰਾਂ ਵਾਲਾ।

تهی پشت ***ਤਿਹੀ ਪੁਸ਼ਤ*** : ਦਿਮਾਗਹੀਣ।

تهی چشم ***ਤਿਹੀ ਚਸ਼ਮ***, تهی دیده ***ਤਿਹੀ ਦੀਦਾ*** : ਜੋਤਹੀਣ, ਅੰਨ੍ਹਾ।

تهی دامن ***ਤਿਹੀ ਦਾਮਨ***, تهی دست ***ਤਿਹੀ ਦਸਤ*** : ਖ਼ਾਲੀ ਝੋਲੀ ਵਾਲਾ, ਜਿਸ ਦੇ ਪੱਲੇ ਕੁਝ ਨਾ ਹੋਵੇ, ਖ਼ਾਲੀ ਹੱਥ।

تهی دماغ ***ਤਿਹੀ ਦਿਮਾਗ਼*** : ਬੇ-ਮਗਜ਼।
تهی رفتن ***ਤਿਹੀ ਰਫ਼ਤਨ*** : ਇੱਕਲਿਆਂ ਜਾਣਾ, ਖ਼ਾਲੀ ਹੱਥ ਜਾਣਾ, ਬੇਫ਼ਾਇਦਾ ਸਫ਼ਰ ਕਰਨਾ।
تهی رو ***ਤਿਹੀ ਰੌ*** : ਕੁਰਾਹੇ ਪੈਣਾ।
تهی گاه ***ਤਿਹੀ ਗਾਹ*** : ਕੁੱਖ।
تهی مغز ***ਤਿਹੀ ਮਗ਼ਜ਼*** : ਮੂਰਖ, ਮੂੜ੍ਹ।

تی ***ਤੀ*** : (ਤਿਹੀ تهی ਦਾ ਸੰਖਿਪਤ ਰੂਪ) ਸੱਖਣਾ; ਖ਼ਾਲੀ।

تیاتر ***ਤਯਾਤਰ*** : (ਅੰਗਰੇਜ਼ੀ ਸ਼ਬਦ ਥੀਏਟਰ ਦਾ ਫ਼ਾਰਸੀ ਰੂਪਾਂਤਰ) ਖੇਡ ਘਰ; ਤਮਾਸ਼ਾਖ਼ਾਨਾ।

تیّار ***ਤੱਯਾਰ*** : ਲੈਹਰ; ਠਾਠਾਂ ਮਾਰਦਾ ਹੋਇਆ, ਤੇਜ਼ ਚਾਲ; ਮੌਜੂਦ, ਕੰਮ ਦੇ ਯੋਗ; ਪੂਰਾ, ਮੁਕੰਮਲ।

تیان ***ਤਿਯਾਨ*** : ਖੁਲ੍ਹੇ ਮੂੰਹ ਵਾਲੀ ਵੱਡੀ ਦੇਗ।

تیانچه ***ਤਿਯਾਨਚਾ*** : ਛੋਟੀ ਦੇਗ।

تی تی ***ਤੀ ਤੀ*** : ਬੱਚਿਆਂ ਨੂੰ ਪਰਚਾਉਣ ਲਈ ਮਿੱਟੀ ਜਾਂ ਆਟੇ ਦੇ ਬਣਾਏ ਖਿਡੌਣੇ, ਕੁੱਕੜਾਂ ਨੂੰ ਬੁਲਾਉਣ ਦੀ ਅਵਾਜ਼; ਗੀਲਾਨ ਦੇ ਬਾਦਸ਼ਾਹਾਂ ਦੀਆਂ ਔਰਤਾਂ ਦੀ ਉਪਾਧੀ।

تےتے ***ਤੈ ਤੈ*** : ਥਈ ਥਈ ਜੋ ਨੱਚਣ ਵਾਲਿਆਂ ਨੂੰ ਆਖਦੇ ਹਨ।

تیجان ***ਤੀਜਾਨ*** : (ਤਾਜ تاج ਦਾ ਬੌਹਵਚਨ) ਬੌਹਤੇ ਤਾਜ।

تیر ***ਤੀਰ*** : ਪਰਸਿੱਧ ਹਥਿਆਰ; ਹਿੱਸਾ; ਭਾਗ; ਮੰਗਲ ਸਤਾਰਾ; ਚੌਥਾ ਸੂਰਜੀ ਮਹੀਨਾ ਜੋ ਸਾਵਣ ਦੇ ਨੇੜੇ-ਤੇੜੇ ਆਉਂਦਾ ਹੈ; ਹਰ ਸੂਰਜੀ ਮਹੀਨੇ ਦਾ ਤੇਰ੍ਹਵਾਂ ਦਿਨ; ਅੰਧਕਾਰ; ਜੰਗਲ, ਉਜਾੜ; ਤੋਪ ਦਾ ਗੋਲਾ; ਤੂਫ਼ਾਨ, ਝੱਖੜ; ਬੰਦੂਕ ਦੀ ਗੋਲੀ; ਗੁੱਸਾ; ਗ਼ਜ਼ਬ, ਕੈਹਰ; ਸ਼ਕਤੀ; ਪਦਵੀ; ਪੱਤ-ਝੜ; ਚਰਪਾਇਆਂ ਦਾ ਦੇਵਤਾ; ਛੱਤ ਦੀ ਕੜੀ; ਬਾਲਾ; ਇਕ ਪਰਕਾਰ ਦਾ ਸੱਪ; ਇਕ ਪਰਕਾਰ ਦਾ ਪੰਛੀ; ਧਾਗਾ; ਮਲਮਲ।
تیر آه ***ਤੀਰ-ਏ-ਆਹ*** : ਹੌਕੇ ਦਾ ਤੀਰ; ਦੁਖੀਏ ਦੀ ਪੁਕਾਰ।
تیرانداز ***ਤੀਰ-ਅੰਦਾਜ਼*** : ਤੀਰ ਚਲਾਉਣ ਵਾਲਾ।
تیراندازی ***ਤੀਰ-ਅੰਦਾਜ਼ੀ*** : ਤੀਰ ਚਲਾਉਣ ਦੀ ਕਲਾ।
تیرباران ***ਤੀਰ ਬਾਰਾਂ*** : ਤੀਰਾਂ ਦੀ ਬਰਖਾ, ਬੌਹਤ ਸਾਰੇ ਛੱਡੇ ਹੋਏ ਤੀਰ।
تیربخش ***ਤੀਰ-ਬਖ਼ਸ਼*** : ਹਵਾਈ ਤੀਰ, ਆਤਸ਼ਬਾਜ਼ੀ ਦੀ ਹਵਾਈ।
تیربحدف ***ਤੀਰ-ਬ-ਹਦਫ਼*** : ਇਕ ਨਿਸ਼ਾਨੇ ਤੇ, ਅਚੂਕ ਤੀਰ; ਝੱਟ ਅਸਰ ਕਰਨ ਵਾਲੀ ਦਵਾਈ।
تیرپرتاب ***ਤੀਰ-ਏ-ਪਰਤਾਬ*** : ਦੂਰ ਤਕ ਜਾਣ ਵਾਲਾ ਤੀਰ।
تیرپرتابی ***ਤੀਰ-ਏ-ਪਰਤਾਬੀ*** : ਕਮਾਨ ਦੀ ਮਾਰ ਤੱਕ ਦਾ ਫ਼ਾਸਲਾ।
تیرتارکش ***ਤੀਰ-ਏ-ਤਾਰਕਸ਼*** : ਸਾਰੰਗੀ ਦਾ ਗਜ਼।
تیرتفنگ ***ਤੀਰ-ਏ-ਤੁਫੰਗ*** : ਬੰਦੂਕ ਦੀ ਗੋਲੀ।
تیرتوپ ***ਤੀਰ-ਏ-ਤੋਪ*** : ਤੋਪ ਦਾ ਗੋਲਾ।
تیرچرخ ***ਤੀਰ-ਏ-ਚਰਖ਼*** : ਮੰਗਲ ਸਤਾਰਾ; ਹਵਾਈ ਤੀਰ।
تیرحکمی ***ਤੀਰ-ਏ-ਹੁਕਮੀ*** : ਅਚੁੱਕ ਤੀਰ।
تیرخاکی ***ਤੀਰ-ਏ-ਖ਼ਾਕੀ*** : ਹੱਡੀ ਵਾਲਾ ਤੀਰ ਜੋ ਬੌਹਤ ਦੂਰ ਤਕ ਮਾਰ ਕਰਦਾ ਹੈ।
تیرخانه ***ਤੀਰ-ਏ-ਖ਼ਾਨਾ,***
تیرسقف ***ਤੀਰ-ਏ-ਸਕ਼ਫ਼*** : ਛੱਤ ਦੀ ਕੜੀ, ਬਾਲਾ।
تیرخدنگ ***ਤੀਰ-ਏ-ਖ਼ਦੰਗ*** : ਖਦੰਗ ਦੀ ਲੱਕੜ ਦਾ ਬਣਿਆ ਹੋਇਆ ਤੀਰ; ਖਦੰਗ ਦੀ ਲੱਕੜ ਬੌਹਤ ਸਿੱਧੀ ਤੇ ਪੱਕੀ ਹੁੰਦੀ ਹੈ, ਇਸ ਲਈ ਕਈ ਵਾਰ ਕੇਵਲ 'ਖ਼ਦੰਗ' ਦੇ ਅਰਥ ਤੀਰ ਦੇ ਲਏ ਜਾਂਦੇ ਹਨ।
تیردان ***ਤੀਰ-ਦਾਨ*** : ਤੀਰਕਸ਼, ਭੱਥਾ।
تیرکش ***ਤੀਰ-ਕਸ਼,*** تیردستی ***ਤੀਰ-ਏ-ਦਸਤੀ*** : ਸੋਟੀ; ਲਾਠੀ।

تیره‌وتار *ਤੀਰਾ-ਉ-ਤਾਰ* : ਬੌਹਤ ਹਨੇਰਾ; ਹਨੇਰਾ।

تیز *ਤੇਜ਼* : ਚੰਗੀ ਕਾਟ ਕਰਨ ਵਾਲੀ ਧਾਰ; ਜਲਦੀ, ਛੇਤੀ, ਫੁਰਤੀਲਾ, ਚਲਾਕ, ਝੱਟ ਪੱਟ; ਤਿੱਖਾ, ਨੋਕਦਾਰ, ਧਾਰਦਾਰ; ਸ਼ਕਤੀਸ਼ਾਲੀ।

تیزبال *ਤੇਜ਼-ਬਾਲ,* تیزپرواز *ਤੇਜ਼-ਪਰਵਾਜ਼* : ਹਲਕੇ ਤੇ ਤੇਜ਼ ਪਰਾਂ ਵਾਲਾ; ਤਿੱਖੀ ਉਡਾਰੀ ਵਾਲਾ।

تیزدست *ਤੇਜ਼-ਦਸਤ* : ਹੁਸ਼ਿਆਰ; ਚਲਾਕ।

تیزدندان *ਤੇਜ਼-ਦੰਦਾਨ* : ਲਾਲਚੀ, ਲੋਭੀ।

تیزرفتاری *ਤੇਜ਼-ਰਫਤਾਰੀ* : ਤਿੱਖੀ ਚਾਲ।

تیزرو *ਤੇਜ਼-ਰੌ* : ਤੇਜ਼ ਚਾਲ; ਤਿੱਖਾ ਦੌੜਨ ਵਾਲਾ।

تیزطبع *ਤੇਜ਼-ਤਬਅ* : ਤਿਖੇ ਦਿਮਾਗ਼ ਵਾਲਾ।

تیزفهم *ਤੇਜ਼-ਫ਼ਹਮ* : ਤਿੱਖੀ ਸੂਝ ਵਾਲਾ।

تیزعقل *ਤੇਜ਼-ਅਕਲ,* تیزهوش *ਤੇਜ਼-ਹੋਸ਼* : ਝਟ ਸਮਝ ਜਾਣ ਵਾਲਾ।

تیزقلم *ਤੇਜ਼-ਕਲਮ* : ਜਲਦੀ ਲਿਖਣ ਵਾਲਾ।

تیزگام *ਤੇਜ਼-ਗਾਮ* : ਤੇਜ਼ ਚਲਣ ਵਾਲਾ।

تیزمزاج *ਤੇਜ਼-ਮਿਜ਼ਾਜ* : ਤਿੱਖੇ ਸੁਭਾ ਵਾਲਾ; ਗੁਸੈਲਾ; ਭੜਕੀਲਾ।

تیزمغز *ਤੇਜ਼-ਮਗਜ਼* : ਤੇਜ਼ ਸੁਭਾ ਵਾਲਾ; ਬੇਹੌਸਲਾ।

تیزنای *ਤੇਜ਼ਨਾਯ* : ਤਲਵਾਰ ਦੀ ਧਾਰ; ਕਾਹਲਾ।

تیزی *ਤੇਜ਼ੀ* : ਤੇਜ਼ ਹੋਣ ਦੀ ਹਾਲਤ; ਤਿੱਖਾਪਣ; ਚਲਾਕੀ; ਫੁਰਤੀ; ਸਖ਼ਤ ਗਰਮੀ; ਜੋਸ਼; ਲਗਨ; ਸ਼ੌਕ; ਤਿੱਖੀ ਧਾਰ; ਤਾਜ਼ੀ ਘੋੜਾ; ਅਰਬੀ ਨਸਲ ਦੇ ਪਰ ਫ਼ਾਰਸੀ ਬੋਲਣ ਵਾਲੇ; ਤਾਜੀਕ; ਅਦਰਕ।

تیس *ਤੈਸ* : ਨਰ ਬੱਕਰਾ ਜੇਹੜਾ ਬੱਕਰੀਆਂ

تیروکمانه *ਤੀਰ-ਦੋ-ਕਮਾਨਾ* : ਓਹ ਤੀਰ ਜੋ ਕਮਾਨ ਵਿਚੋਂ ਨਿਕਲ ਕੇ ਦੋ ਥਾਂ ਮਾਰ ਕਰੇ।

تیرساز *ਤੀਰ-ਏ-ਸਾਜ਼* : ਮਿਜ਼ਰਾਬ; ਗਜ਼।

تیرسحر *ਤੀਰ-ਏ-ਸਹਰ* : ਝੂਠੀ ਸਵੇਰੇ ਦੀ ਰੋਸ਼ਨੀ; ਸਵੇਰੇ ਵੇਲੇ ਦੀ ਆਹ; ਦਰਦ ਭਰੀ ਆਹ; ਬਦ-ਦੁਆ।

تیرگردون *ਤੀਰ-ਏ-ਗਰਦੂਨ* : ਸੂਰਜ; ਮੰਗਲ ਸਤਾਰਾ; ਅਸਮਾਨੀ ਘਟਨਾਵਾਂ।

تیرگیر *ਤੀਰ-ਗੀਰ* : ਤੀਰ ਬਣਾਉਣ ਵਾਲਾ, ਤੀਰ ਸਾਜ਼।

تیرماه *ਤੀਰ ਮਾਹ* : ਗਰਮੀ ਦਾ ਪੈਹਲਾ ਮਹੀਨਾ; ਸੂਰਜੀ ਸਾਲ ਦਾ ਚੌਥਾ ਮਹੀਨਾ।

تیرگان *ਤੀਰਗਾਨ* : ਪਾਰਸੀਆਂ ਦੀ ਈਦ ਜੋ ਤੀਰ ਮਹੀਨੇ ਦੀ ਤੇਰ੍ਹਵੀਂ ਤਰੀਕ ਨੂੰ ਆਉਂਦੀ ਹੈ।

تیره *ਤੀਰਾ* : ਹਨੇਰਾ; ਧੁੰਦਲਾ; ਕਾਲਾ।

تیره‌بخت *ਤੀਰਾ-ਬਖ਼ਤ* : ਅਭਾਗਾ।

تیره‌حال *ਤੀਰਾ-ਹਾਲ* : ਬਦ ਹਾਲ, ਭੈੜੇ ਹਾਲ ਵਿਚ, ਮੰਦ ਹਾਲ।

تیره‌دست *ਤੀਰਾ-ਦਸਤ* : ਸੰਸਾਰ।

تیره‌درون *ਤੀਰਾ-ਦਰੂਨ* : ਕਾਲੇ ਦਿਲ ਵਾਲਾ।

تیره‌رای *ਤੀਰਾ-ਰਾਯ* : ਭੈੜੀ ਸੋਚ ਵਾਲਾ; ਮੂਰਖ।

تیره‌روز *ਤੀਰਾ-ਰੋਜ਼,* تیره‌روزگار *ਤੀਰਾ-ਰੋਜ਼ਗਾਰ* : ਅਭਾਗਾ, ਭੈੜੇ ਕਰਮਾਂ ਵਾਲਾ।

تیره‌روزی *ਤੀਰਾ-ਰੋਜ਼ੀ* : ਮੱਕਾਰੀ, ਫ਼ਰੇਬ।

تیره‌کوکب *ਤੀਰਾ-ਕੋਕਬ* : ਅਭਾਗਾ।

تیره‌گل *ਤੀਰਾ-ਗਿਲ* : ਓਹ ਸ਼ਰਾਬ ਜਾਂ ਪਾਣੀ ਜੋ ਸਾਫ਼ ਨਾ ਹੋਵੇ; ਤਲਛਟ; ਮੈਲ।

تیره‌وار *ਤੀਰਾ-ਵਾਰ* : ਕਾਲਾ; ਧੁੰਦਲਾ; ਭੂਰਾ।

ਦੇ ਇੱਜੜ ਵਿਚ ਰੈਂਹਦਾ ਹੈ; ਬੋਕ; ਨਰ ਹਿਰਨ; ਜੋ ਸਾਲ ਤੋਂ ਵੱਧ ਦੀ ਉਮਰ ਦਾ ਹੋਵੇ।

**تیشه** ***ਤੇਸ਼ਾ, ਤੀਸ਼ਾ*** : (ਪੰਜਾਬੀ ਵਿਚ ਪਰਚਲਤ ਰੂਪ "ਤੇਸਾ" ਹੈ) ਤਰਖਾਣਾਂ ਦਾ ਪਰਸਿੱਧ ਸੰਦ।

**تیشه‌برپای‌خودزدن** ***ਤੇਸ਼ਾ ਬਰ- ਪਾਯ-ਏ ਖ਼ੁਦ ਜ਼ਦਨ*** : ਆਪਣੇ ਪੈਰਾਂ ਤੇ ਕੁਹਾੜਾ ਮਾਰਨਾ; ਆਪਣਾ ਕੰਮ ਵਿਗਾੜ ਲੈਣਾ।

**تیشه‌زنِ‌بیستون** ***ਤੇਸ਼ਾ-ਜ਼ਨ-ਏ-ਬੇਸਤੂਨ*** : ਬੇਸਤੂਨ ਪਹਾੜ ਨੂੰ ਕੱਟਣ ਵਾਲਾ, ਫ਼ਰਹਾਦ।

**تیشه‌فرهاد** ***ਤੇਸ਼ਾ-ਏ-ਫ਼ਰਹਾਦ*** : ਫ਼ਰਹਾਦ ਦਾ ਓਹ ਤੇਸ਼ਾ ਜਿਸ ਨਾਲ ਉਸ ਨੇ ਸ਼ੀਰੀਂ ਲਈ ਬੇਸਤੂਨ ਪਹਾੜ ਕੱਟ ਕੇ ਦੁੱਧ ਦੀ ਨੈਹਰ ਕੱਢੀ ਸੀ ਤੇ ਉਸੇ ਨਾਲ ਫਿਰ ਆਪਣਾ ਸਿਰ ਪਾੜ ਲਿਆ ਸੀ।

**تیغ** ***ਤੇਗ*** : ਤਲਵਾਰ; ਖੰਜਰ; ਉਸਤਰਾ; ਸੂਰਜ ਜਾਂ ਚੰਦ ਦੀ ਰੋਸ਼ਨੀ; ਫ਼ੌਲਾਦ ਦਾ ਜੌਹਰ (ਅਸਲ); ਹਰ ਸਿੱਧੀ ਜਾਂ ਉਚੀ ਖੜ੍ਹੀ ਹੋਣ ਵਾਲੀ ਚੀਜ਼; ਪਹਾੜ ਦੀ ਚੋਟੀ; ਘਾਹ ਦੀ ਨੋਕਦਾਰ ਪੱਤੀ; ਨੱਕ ਦੀ ਘੋੜੀ; ਪਿੱਠ; ਗਰਮੀ; ਲਾਟ।

**تیغ‌آبدار** ***ਤੇਗ-ਏ-ਆਬਦਾਰ*** : ਦਮਸ਼ਕ ਦੇ ਫਾਨੇ ਵਾਲੀ ਤਲਵਾਰ।

**تیغ‌آتشبار** ***ਤੇਗ-ਏ-ਆਤਿਸ਼ਬਾਰ*** : ਅੱਗ ਵਰ੍ਹਾਉਂਦੀ ਤਲਵਾਰ।

**تیغ‌افراسیاب** ***ਤੇਗ-ਏ-ਅਫ਼ਰਾਸਿਯਾਬ*** : ਕਿਰਨਾਂ; ਕਿਰਨਾਂ ਦੀਆਂ ਲੀਕਾਂ।

**تیغ‌بازی** ***ਤੇਗ-ਬਾਜ਼ੀ*** : ਤਲਵਾਰਾਂ ਦੀ ਖੇਡ; ਤਲਵਾਰਾਂ ਦਾ ਨਾਚ।

**تیغ‌بردار** ***ਤੇਗ-ਬਰਦਾਰ*** : ਤਲਵਾਰਧਾਰੀ।

**تیغ‌بند** ***ਤੇਗ-ਬੰਦ*** : ਪੇਟੀ।

**تیغ‌خم(خمدار)** ***ਤੇਗ-ਏ-ਖ਼ਮ (ਖ਼ਮਦਾਰ)*** : ਡਾਟ ਵਰਗੀ ਟੇਢੀ ਤਲਵਾਰ।

**تیغِ‌خورشید** ***ਤੇਗ-ਏ-ਖੁਰਸ਼ੀਦ*** : ਸੂਰਜ ਨਿਕਲਣਾ; ਸਵੇਰ ਹੋਣਾ।

**تیغ‌دودم(دمه)** ***ਤੇਗ-ਏ-ਦੋ ਦਮ (ਦਮਾ)*** : ਦੋ ਧਾਰੀ ਤਲਵਾਰ।

**تیغ‌زن** ***ਤੇਗ-ਜ਼ਨ*** : ਤਲਵਾਰ ਦਾ ਧਨੀ, ਖੜ੍ਹਗਧਾਰੀ ਸੂਰਮਾ।

**تیغ‌ستم** ***ਤੇਗ-ਏ-ਸਿਤਮ*** : ਜ਼ੁਲਮ ਦਾ ਰਿਵਾਜ।

**تیغ‌سر** ***ਤੇਗਸਰ*** : ਨੰਗਾ ਪੱਥਰ; ਚਟਾਨ।

**تیغ‌کوه** ***ਤੇਗ-ਏ-ਕੋਹ*** : ਪਹਾੜ ਦੀ ਟੀਸੀ।

**تیغ‌فساد** ***ਤੇਗ-ਏ-ਫ਼ੱਸਾਦ*** : ਫ਼ਸਦ ਖੋਲ੍ਹਣ ਦਾ ਨਸ਼ਤਰ; ਜੱਰਾਹ ਦਾ ਨਸ਼ਤਰ ਜਿਸ ਨਾਲ ਰਗ ਖੋਲ੍ਹਦੇ ਹਨ।

**تیغِ‌فلک** ***ਤੇਗ-ਏ-ਫ਼ਲਕ*** : ਅਸਮਾਨ; ਸੂਰਜ; ਮੰਗਲ ਸਤਾਰਾ।

**تیغ‌محرابی** ***ਤੇਗ-ਏ-ਮਿਹਰਾਬੀ*** : ਖ਼ਮਦਾਰ ਤਲਵਾਰ।

**تیغ‌نطق** ***ਤੇਗ-ਏ-ਨੁਤਕ*** : ਅਲੰਕਾਰਮਈ ਜ਼ਬਾਨ।

**تیغ‌هندوی** ***ਤੇਗ-ਏ-ਹਿੰਦੂਵੀ*** : ਹਿੰਦੁਸਤਾਨ ਵਿਚ ਜਾਂ ਹਿੰਦੁਸਤਾਨੀ ਫ਼ੌਲਾਦ ਦੀ ਬਣੀ ਤਲਵਾਰ।

**تیغه** ***ਤੇਗਾ*** : ਛੋਟੀ ਚੌੜੀ ਤਲਵਾਰ; ਖੰਜਰ; ਕੁਸ਼ਤੀ (ਘੋਲ ਦਾ ਇਕ ਦਾਅ)।

**تیغه‌پشت** ***ਤੇਗਾ-ਏ-ਪੁਸ਼ਤ*** : ਪਿੱਠ ਦੀ ਹੱਡੀ; ਰੀੜ੍ਹ ਦੀ ਹੱਡੀ।

**تیل** ***ਤੀਲ*** : ਤਿਲ, ਨੁਕਤਾ, ਬਿੰਦੀ।

**تیلا** ***ਤੀਲਾ*** : ਰੱਸੀ ਵੱਟਣ ਦੀ ਚਰਖ਼ੀ।

**تیلماچی** ***ਤੀਲਮਾਚੀ*** : ਦੋਭਾਸ਼ੀਆ; ਇਕ ਭਾਸ਼ਾ ਦਾ ਭਾਵ ਦੂਜੀ ਭਾਸ਼ਾ ਵਿਚ ਸਮਝਾਉਣ ਵਾਲਾ।

**تیم** ***ਤੀਮ*** : ਵੱਡੀ ਸਰਾਂ; ਮੰਡੀ; ਸੋਗ।

**تیم** ***ਤੈਮ*** : ਨੌਕਰ; ਗ਼ੁਲਾਮ।

**تیماج** ***ਤੀਮਾਜ*** : ਇਕ ਪਰਕਾਰ ਦਾ ਚਮੜਾ; ਬੱਕਰੇ ਦਾ ਚਮੜਾ; ਕੱਚਾ ਬੂਦਾਰ ਚਮੜਾ।

**تیمار** ***ਤੀਮਾਰ*** : ਸੋਗ; ਚਿੰਤਾ; ਬੀਮਾਰ ਦੀ ਸੇਵਾ ਕਰਨਾ; ਹਮਦਰਦੀ; ਦੁੱਖ ਵੰਡਣਾ;

ਧਿਆਨ।

تیمارداار ***ਤੀਮਾਰਦਾਰ,***
تیمارکش ***ਤੀਮਾਰਕਸ਼*** : ਬੀਮਾਰ ਦੀ ਸੇਵਾ ਕਰਨ ਵਾਲਾ।

تیماداری ***ਤੀਮਾਰਦਾਰੀ*** : ਖ਼ਿਦਮਤ; ਸੇਵਾ; ਬੀਮਾਰ ਦੀ ਸੇਵਾ।

تیمم ***ਤਯੱਮੁਮ*** : ਨਿਸ਼ਚਾ ਕਰਨਾ; ਸ਼ਰ੍ਹਾ ਵਿਚ ਪਾਣੀ ਨਾ ਮਿਲਣ ਪੁਰ ਸੁੱਕੀ ਮਿੱਟੀ ਜਾਂ ਰੇਤ ਮਲ ਕੇ ਵੁਜ਼ੂ ਕਰਨਾ; ਪਾਕ ਕਰਨਾ।

تیمور ***ਤੀਮੂਰ*** : ਲੋਹਾ; ਫ਼ੌਲਾਦ; ਇਕ ਪਰਸਿੱਧ ਬਾਦਸ਼ਾਹ ਦਾ ਨਾਮ।

تیمورلنگ ***ਤੀਮੂਰ ਲੰਗ*** : ਤੀਮੂਰ ਬਾਦਸ਼ਾਹ ਜੋ ਲੰਗੜਾ ਸੀ।

تیور ***ਤਯੂਰ*** : ਮੋਰਨੀ ਵਰਗਾ ਇਕ ਪੰਛੀ।

تیول ***ਤਿਯੂਲ*** : ਜਗੀਰ; ਗੁਜ਼ਾਰਾ।

تیولات ***ਤਿਯੂਲਾਤ*** : (ਤਿਯੂਲ ਦਾ ਬੌਹਵਚਨ) ਜਗੀਰਾਂ।

تیہ ***ਤੀਹ*** : ਜੰਗਲ; ਭਿਆਨਕ ਉਜਾੜ; ਅਭਮਾਨ; ਸ਼ੇਖੀ।

تیہ بنی اسرائیل ***ਤੀਹ-ਏ-ਬਨੀ ਇਸਰਾਈਲ*** : ਓਹ ਜੰਗਲ ਜਿਸ ਵਿਚ ਹਜ਼ਰਤ ਮੂਸਾ ਸਮੇਤ ਆਪਣੀ ਕੌਮ ਦੇ ਬਨੀ-ਇਸਰਾਈਲ ਦੇ ਬਲਅਮ ਬਾਔਰ ਦੀ ਬਦ-ਦੁਆ ਕਾਰਨ ਚਾਲੀ ਸਾਲ ਤਕ ਭਟਕਦੇ ਰਹੇ।

تیہو ***ਤੀਹੂ*** : ਇਕ ਪਰਸਿੱਧ ਪੰਛੀ; ਮਮੋਲਾ; ਬਟੇਰਾ।

تیہوج ***ਤੀਹੂਜ*** : (ਤੀਹੂ تیہو ਦਾ ਅਰਬੀ ਰੂਪਾਂਤਰ) ਮਮੋਲਾ; ਬਟੇਰਾ।

# ث (ਸੇ)

ث **ਸੇ** : ਅਰਬੀ ਹਰਫ਼, ਫ਼ਾਰਸੀ ਵਿਚ ਨਹੀਂ ਆਉਂਦਾ, ਅਰਬੀ ਵਰਨਮਾਲਾ ਦਾ ਚੌਥਾ ਅੱਖਰ ਹੈ। ਅਬਜਦ ਅਨੁਸਾਰ ਇਸ ਦੇ ਪੰਜ ਸੌ ਅੰਕ ਨਿਸ਼ਚਤ ਹਨ। ਫਾਰਸੀ ਵਿਚ ਆਮ ਤੌਰ ਤੇ ਏਹ ਅਲਫ਼ਾਜ਼-ਏ-ਮੁਰੱਕਬ ਵਿਚ ਆਉਂਦਾ ਹੈ ਜਿਵੇਂ ਸਨਾਗਰ, ਸਨਾਖ਼ਾਂ, ਆਦਿ। ਪੰਜਾਬੀ ਵਿਚ ਇਸ ਦੀ ਅਵਾਜ਼ 'ਸ' ਵਰਗੀ ਹੈ।

ثابت **ਸਾਬਿਤ** : ਪੂਰਾ, ਸਾਰਾ; ਸਥਿਰ, ਬਰਕਰਾਰ, ਮਜ਼ਬੂਤ, ਪੱਕਾ; ਇਕ ਥਾਂ ਖਲੋਤਾ; ਸਤਾਰਾ; ਯਕੀਨੀ; ਸੱਚਾ, ਠੀਕ, ਸਹੀ ਸਲਾਮਤ।

ثابت‌قدم **ਸਾਬਿਤ-ਕ਼ਦਮ** : ਪੱਕੇ ਸੁਭਾ ਦਾ, ਦ੍ਰਿੜ ਨਿਸ਼ਚੇ ਵਾਲਾ, ਵਚਨ ਦਾ ਪੱਕਾ, ਕੰਮ ਵਿਚ ਪੱਕਿਆਂ ਰੈਹਣ ਵਾਲਾ।

ثابت‌قدمی **ਸਾਬਿਤ-ਕ਼ਦਮੀ** : ਦਿੜ੍ਹਤਾ; ਨਿਸ਼ਚੇ ਦੀ ਪਕਿਆਈ।

ثاقب **ਸਾਕ਼ਿਬ** : ਰੋਸ਼ਨ, ਚਮਕੀਲਾ, ਚਮਕਦਾ ਸਤਾਰਾ; ਉੱਚਾ ਸਤਾਰਾ; ਛੇਕ ਕਰਨ ਵਾਲਾ; ਬੌਹਤਾ ਦੁੱਧ ਪੀਣ ਵਾਲੀ ਉਠਣੀ; ਇਕ ਬੀਮਾਰੀ ਦਾ ਨਾਮ।

ثاقب‌فکر **ਸਾਕ਼ਿਬ-ਫ਼ਿਕਰ** : ਜਿਸ ਦੀ ਸੂਝ ਮੁਸ਼ਕਲ ਕੰਮਾਂ ਨੂੰ ਹੱਲ ਕਰ ਦੇਵੇ।

ثالث **ਸਾਲਿਸ** : ਤੀਜਾ; ਪੰਚ; ਵਿਚੋਲਾ, ਫ਼ੈਸਲਾ ਦੇਣ ਵਾਲਾ।

ثالث‌نامه **ਸਾਲਿਸ-ਨਾਮਾ** : ਓਹ ਦਸਤਾਵੇਜ਼ ਜਿਸ ਵਿਚ ਦੋਵੇਂ ਧਿਰਾਂ ਇਕ ਜਾਂ ਵੱਧ ਵਿਅਕਤੀਆਂ ਨੂੰ ਆਪਣਾ ਸਾਲਸ ਮੰਨਣ ਦਾ ਇਕਰਾਰ ਕਰਨ।

ثانوی **ਸਾਨਵੀ** : ਦੂਜਾ।

ثانی **ਸਾਨੀ** : ਦੂਜਾ, ਬਰਾਬਰ ਦਾ, ਵਰਗਾ।

ثانیا **ਸਾਨੀਯਾ** : ਇਕ ਸਕਿੰਟ, ਮਿੰਟ ਦਾ ਸੱਠਵਾਂ ਭਾਗ।

ثبات **ਸਬਾਤ** : ਸਥਿਰ ਹੋਣਾ, ਕਰਾਰ, ਪਕਿਆਈ।

ثبات‌رای **ਸਬਾਤ-ਏ-ਰਾਯ** : ਦ੍ਰਿੜ ਵਿਚਾਰ।

ثبت **ਸਬਤ** : ਨਿਸ਼ਚਤ ਕਰਨਾ, ਠੈਹਰਾਉਣਾ; ਲਿਖਣਾ, ਲਿਖਤ ਵਿਚ ਲਿਆਉਣਾ; ਲਿਖਤ, ਨਕਸ਼।

ثبوت **ਸੁਬੂਤ** : ਪੱਕਿਆਂ ਰੈਹਣਾ, ਮਜ਼ਬੂਤੀ, ਪਾਏਦਾਰੀ; ਸਚਾਈ; ਦਲੀਲ, ਗਵਾਹੀ ਦੇ ਕੇ ਸਾਬਤ ਕਰਨਾ।

ثبوت‌قانونی **ਸੁਬੂਤ-ਏ-ਕਾਨੂੰਨੀ** : ਕਨੂੰਨ ਅਨੁਸਾਰ ਸਚਾਈ ਜਾਂ ਸ਼ਹਾਦਤ, ਦਾਵੇ ਦੀ ਤਸਦੀਕ ਦੀ ਸ਼ਹਾਦਤ।

ثروا **ਸਰਵਾ**, ثروت **ਸਰਵਤ** : ਮਾਲ ਦੌਲਤ ਦੀ ਬੌਹਲਤਾ, ਅਮੀਰੀ; ਇਖ਼ਤਿਆਰ; ਰਸੂਖ਼।

ثری **ਸਰਾ** : ਨਮੀ, ਤਰੀ, ਸਿਲ੍ਹੀ ਧਰਤੀ, ਗਿੱਲੀ ਮਿੱਟੀ, ਧਰਤ ਹੇਠਲੀ ਮਿੱਟੀ।

ثریا **ਸੁਰੱਯਾ** : ਝੁਮਕਾ, ਗੁੱਛਾ; ਸਤ ਸਹੇਲੀਆਂ ਦਾ ਝੁਮਕਾ; ਓਹ ਛੇ ਸੱਤ ਸਤਾਰੇ ਜੋ ਅੰਗੂਰ ਦੇ ਗੁੱਛੇ ਦੀ ਸ਼ਕਲ ਵਿਚ ਅਸਮਾਨ 'ਤੇ ਹਨ; ਸੂਰਜ ਦਾ ਤੀਜਾ ਬੁਰਜ।

ثعبان **ਸੁਅਬਾਨ** : ਵੱਡਾ ਨਰ ਸੱਪ, ਅਜ਼ਦਹਾ।

ثعلب **ਸਅਲਬ** : ਲੂੰਬੜੀ।

ثعلبان **ਸਅਲੁਬਾਨ** : ਲੂੰਬੜ।

ثفل **ਸੁਫ਼ਲ** : ਫੂਸ, ਫੋਗ; ਮੈਲਾ, ਗੰਦ, ਟੱਟੀ।

ثفلدان **ਸੁਫ਼ਲਦਾਨ** : ਥੁੱਕ ਸੁੱਟਣ ਦਾ ਭਾਂਡਾ, ਪੀਕਦਾਨ।

**ثقافت** ***ਸਿਕ਼ਾਫ਼ਤ*** : ਸਿਆਣਾ ਹੋਣਾ, ਨੇਕ ਹੋਣਾ; ਸਿੱਧਾ ਹੋਣਾ; ਚੁਸਤ ਚਲਾਕ ਹੋਣਾ, ਤੇਜ਼ ਹੋਣਾ, ਸਭਿਆਚਾਰ।

**ثقال** ***ਸਕ਼ਾਲ*** : (ਸਿਕ਼ਲ **ثقل** ਦਾ ਬਹੁਵਚਨ) ਬੋਝ, ਭਾਰੀਪਣ।

**ثقالت** ***ਸਿਕ਼ਾਲਤ*** : ਭਾਰੀਪਣ।

**ثقب** ***ਸਕ਼ਬ*** : ਛੇਕ, ਮੋਰੀ; ਛੇਕ ਕਰਨਾ।

**ثقل** ***ਸਕ਼ਲ*** : ਬੋਝਲ ਹੋਣਾ, ਭਾਰੀ ਹੋਣਾ।

**ثقل** ***ਸਿਕ਼ਲ*** : ਬੋਝ, ਭਾਰ; ਗੁਨਾਹ; ਧਰਤੀ ਵਿਚ ਦੱਬਿਆ ਮੁਰਦਾ ਜਾਂ ਖ਼ਜ਼ਾਨਾ।

**ثقيل** ***ਸਕ਼ੀਲ*** : ਭਾਰੀ, ਵਜ਼ਨਦਾਰ, ਬੋਝਲ; ਜੋ ਮੁਸ਼ਕਲ ਨਾਲ ਹਜ਼ਮ ਹੋਵੇ; ਮੁਸ਼ਕਲ ਨਾਲ ਉਚਾਰਿਆ ਜਾਣ ਵਾਲਾ ਸ਼ਬਦ।

**ثلث/ثلاث** ***ਸਲਾਸ,*** **ثلثه/ثلاثه** ***ਸੁਲਾਸਾ*** : ਤਿੰਨ (੩)।

**ثلثين/ثلاثين** ***ਸਲਾਸੀਨ,*** **ثلثون/ثلاثون** ***ਸਲਾਸੂਨ*** : ਤੀਹ (੩੦)।

**ثلث** ***ਸੁਲਸ*** : ਤੀਜਾ, ਤੀਜਾ ਹਿੱਸਾ, ਇਕ ਤਿਹਾਈ।

**ثلثان** ***ਸੁਲਸਾਨ*** : ਦੋ ਤਿਹਾਈ।

**ثمان** ***ਸਮਾਨ*** : ਅੱਠ (੮)।

**ثمانون** ***ਸਮਾਨੂਨ*** : ਅੱਸੀ (੮੦)।

**ثمر** ***ਸਮਰ*** : ਰੁੱਖ ਦਾ ਫਲ, ਮੇਵਾ; ਲਾਭ, ਪੈਦਾਵਾਰ, ਆਮਦਨ; ਪਰਣਾਮ, ਅੰਤ, ਬਦਲਾ, ਇਵਜ਼।

**ثمره** ***ਸਮਰਾ*** : ਫਲ, ਨਤੀਜਾ, ਪਰਣਾਮ; ਜੀਭ ਦਾ ਸਿਰਾ; ਸਿਰ ਦੀ ਚਮੜੀ; ਚਾਬਕ ਦੀ ਗੰਢ; ਇਕਰਾਰ, ਸੰਧੀ, ਨਸਲ, ਪੁੱਤਰ ਆਦਿ।

**ثمن** ***ਸਮਨ*** : ਕੀਮਤ, ਅੱਠਵਾਂ ਹਿੱਸਾ ਲੈਣਾ, ਅੱਠ ਕਰ ਦੇਣਾ, ਅੱਠਵਾਂ ਹੋਣਾ।

**ثنا** ***ਸਨਾ*** : ਉਸਤਤ, ਵਡਿਆਈ।

**ثناخوان** ***ਸਨਾ-ਖ਼੍ਵਾਨ,*** **ثناگر** ***ਸਨਾ-ਗਰ,*** **ثناگو** ***ਸਨਾ-ਗੋ*** : ਉਸਤਤ ਜਾਂ ਸਨਾ ਕਰਨ ਵਾਲਾ, ਸਲਾਹੁਣ ਵਾਲਾ; ਪਰਸ਼ੰਸਕ।

**ثواب** ***ਸਵਾਬ*** : ਬਦਲਾ; ਉਜਰਤ, ਇਨਾਮ; ਨੇਕ ਇਵਜ਼, ਪਰਲੋਕ ਵਿਚ ਮਿਲਣ ਵਾਲਾ ਚੰਗਾ ਫਲ, ਭਲਾਈ, ਨੇਕੀ।

**ثوم** ***ਸੋਮ*** : ਲਸਣ, ਥੋਮ; ਤਲਵਾਰ ਦੀ ਮੁੱਠ।

# ج (ਜੀਮ)

ج **ਜੀਮ** : ਅਰਬੀ ਵਰਨਮਾਲਾ ਦਾ ਪੰਜਵਾਂ ਤੇ ਫ਼ਾਰਸੀ ਦਾ ਛੇਵਾਂ ਅੱਖਰ, ਅਬਜਦ ਅਨੁਸਾਰ ਇਹ ਤਿੰਨ ਦੇ ਬਰਾਬਰ ਹੈ।

جا **ਜਾ** : (ਜਾਯ جای ਦਾ ਸੰਖਿਪਤ ਰੂਪ) ਥਾਂ, ਸਥਾਨ, ਮਕਾਮ, ਮਕਾਨ।

جابجا **ਜਾ-ਬ-ਜਾ** : ਹਰ ਥਾਂ, ਥਾਂ ਪਰ ਥਾਂ।

جابیجا **ਜਾ-ਬੇ-ਜਾ** : ਮੌਕਾ-ਬੇ-ਮੌਕਾ, ਬੁਰਾ ਭਲਾ, ਚੰਗਾ ਮੰਦਾ।

جادادن **ਜਾ-ਦਾਦਨ** : ਜਗ੍ਹਾ ਦੇਣਾ; ਪਰਵਾਨ ਕਰਨਾ; ਨੌਕਰੀ ਦੇਣਾ; ਰੱਖਿਆ ਕਰਨਾ।

جابر **ਜਾਬਿਰ** : ਜਬਰ ਕਰਨ ਵਾਲਾ, ਵਧੀਕੀ ਕਰਨ ਵਾਲਾ, ਅੱਤਿਆਚਾਰੀ, ਜੋੜ ਬਿਠਾਉਣ ਵਾਲਾ; ਮਰਹਮ ਪੱਟੀ ਕਰਨ ਵਾਲਾ।

جابلوس **ਜਾਬਲੂਸ** : ਫ਼ਰੇਬ ਕਰਨ ਵਾਲਾ, ਫਰੇਬੀ, ਧੋਖੇਬਾਜ਼।

جاپان **ਜਾਪਾਨ** : ਇਕ ਪਰਸਿੱਧ ਦੇਸ ਜੋ ਅਮਰੀਕਾ ਦੇ ਪੱਛਮ ਵੱਲ ਹੈ, ਏਹ ਸ਼ਾਂਤ ਸਾਗਰ ਦਾ ਇਕ ਟਾਪੂ ਹੈ, ਇਸ ਨੇ ਥੋੜੇ ਸਮੇਂ ਵਿਚ ਹੀ ਸਭਿਅਤਾ, ਸੰਸਕ੍ਰਿਤੀ, ਸਾਹਿਤ, ਕਲਾ, ਉਦਯੋਗ ਆਦਿ ਵਿਚ ਬੜੀ ਉੱਨਤੀ ਕੀਤੀ ਹੈ।

جاپوز **ਜਾਪੂਜ਼** : ਤੁਰਕਿਸਤਾਨ ਦੇ ਇਕ ਸ਼ੈਹਰ ਦਾ ਨਾਮ।

جاثلیق **ਜਾਸਲੀਕ** : ਈਸਾਈਆਂ ਦਾ ਵੱਡਾ ਧਾਰਮਕ ਸਰਦਾਰ ਜੋ ਮੁਸਲਮਾਨੀ ਮੁਲਕਾਂ ਵਿਚ ਹੋਵੇ; ਲਾਟ ਪਾਦਰੀ।

جاجم **ਜਾਜਿਮ** : ਇਕ ਪਰਕਾਰ ਦਾ ਰੰਗੀਨ ਤੇ ਛਾਪੇਦਾਰ ਫ਼ਰਸ਼, ਰੰਗਦਾਰ ਚਟਾਈ।

جاداد **ਜਾਦਾਦ** : ਮਿਲਖ, ਸਮਾਨ।

جادو **ਜਾਦੂ** : ਕਾਮਨ; ਟੂਣਾ, ਮੰਤਰ।

جادوخیال **ਜਾਦੂ-ਖ਼ਯਾਲ** : ਪਰਭਾਵਸ਼ਾਲੀ ਬੁਲਾਰਾ, ਕੀਲ ਲੈਣ ਵਾਲਾ, ਵਕਤਾ।

جادوزبان **ਜਾਦੂ-ਜ਼ਬਾਨ** : ਭਾਸ਼ਣ ਕਲਾ ਵਿਚ ਪਰਵੀਨ।

جادوسخن **ਜਾਦੂ-ਸੁਖ਼ਨ** : ਚੰਗਾ ਭਾਸ਼ਣਕਾਰ; ਕਵੀ।

جادوکار **ਜਾਦੂ-ਕਾਰ,** جادوگر **ਜਾਦੂਗਰ** : ਜਾਦੂ ਕਰਨ ਵਾਲਾ, ਟੂਣੇਹਾਰ।

جادوکش **ਜਾਦੂ-ਕੁਸ਼** : ਜਾਦੂਗਰਾਂ ਨੂੰ ਮਾਰਨ ਵਾਲਾ।

جادوگری **ਜਾਦੂਗਰੀ** : ਜਾਦੂ ਦੀ ਕਿਰਿਆ, ਜਾਦੂ ਦਾ ਗਿਆਨ।

جادونظر **ਜਾਦੂ-ਨਜ਼ਰ,** جادونفس **ਜਾਦੂ-ਨਫ਼ਸ,** جادونگاہ **ਜਾਦੂ ਨਿਗਾਹ** : ਮਸ਼ੂਕ, ਪਿਆਰਾ, ਮੈਹਬੂਬ।

جادوئی **ਜਾਦੂਈ,** جادوگری **ਜਾਦੂਗਰੀ** : ਜਾਦੂ ਕਰਨਾ।

جادہ **ਜਾਦਾ** : ਰਸਤਾ, ਰਾਹ, ਸੜਕ, ਪਗਡੰਡੀ, ਜਰਨੈਲੀ ਸੜਕ, ਸ਼ਾਹ ਰਾਹ, ਜੰਗਲ ਵਿਚ ਦਾ ਸਿੱਧਾ ਰਸਤਾ; ਤਰੀਕਾ; ਰਸਮ ਰਿਵਾਜ।

جادہٴمستقیم **ਜਾਦਾ-ਏ-ਮੁਸਤਕੀਮ** : ਸਿੱਧਾ ਰਾਹ, ਗਾਡੀ ਰਾਹ; ਸੱਚ ਦਾ ਮਾਰਗ।

جادی **ਜਾਦੀ** : ਕੇਸਰ; ਸ਼ਰਾਬ; ਬਖਸ਼ਸ਼ ਚਾਹੁਣ ਵਾਲਾ।

جاذب **ਜਾਜ਼ਿਬ** : ਜਜ਼ਬ ਕਰਨ ਵਾਲਾ, ਚੂਸ

ਲੈਣ ਵਾਲਾ, ਖਿੱਚਣ ਵਾਲਾ; ਕੋਸ਼ਸ਼ ਕਰਨ ਵਾਲਾ; ਘੱਟ ਦੁਧ ਦੇਣ ਵਾਲੀ ਊਠਣੀ; ਸਿਆਹੀ- ਚੂਸ।

**جاذبہ** ***ਜਾਜ਼ਿਬਾ*** : ਜਜ਼ਬ ਕਰਨ ਵਾਲੀ; ਖਿੱਚਣ ਵਾਲੀ ਤਾਕਤ; ਮੁਹੱਬਤ; ਕੋਸ਼ਸ਼; ਤਾਸੀਰ; ਸੁੰਦਰਤਾ।

**جار** ***ਜਾਰ*** : ਗਵਾਂਢੀ, ਹਮਸਾਇਆ; ਵਪਾਰ ਵਿਚ ਭਾਈਵਾਲ; ਸ਼ਰਨਾਰਥੀ; ਖ਼ਾਵੰਦ।

**جار** ***ਜਾਰ*** : ਖਿੱਚਣ ਵਾਲਾ।

**جارمجرور** ***ਜਾਰ ਮਜਰੂਰ*** : ਵਿਆਕਰਨ ਵਿਚ, ਖਿੱਚਣ ਵਾਲਾ ਤੇ ਖਿੱਚਿਆ ਹੋਇਆ ਪਰਸਿੱਧ ਹਰਫ-ਏ-ਜਾਰ ਹਨ; ਅਜ਼, ਬਰਾਏ, ਅੰਦਰ, ਦਰ, ਬਰ, ਬਾਹਰ, ਪੈ, ਜੁਜ਼, ਬਜੁਜ਼, ਬਾ, ਤਾ, ਰਾ, ਆਦਿ ਜਿਸ ਨਾਵ ਤੇ ਏਹ ਹਰਫ਼ ਆਉਂਦੇ ਹਨ ਉਸ ਨੂੰ 'ਮਜਰੂਰ' ਕੈਂਹਦੇ ਹਨ।

**جارجی** ***ਜਾਰਜੀ,*** **جارچی** ***ਜਾਰਚੀ*** : ਮੁਨਾਦੀ ਕਰਨ ਵਾਲਾ, ਖ਼ਬਰ ਦੇਣ ਵਾਲਾ, ਢੰਡੋਰਚੀ।

**جاروب** ***ਜਾਰੂਬ*** : ਝਾੜੂ, ਬੌਹਕਰ, ਬੁਹਾਰੀ; ਸੂਹਣ।

**جاروبکش** ***ਜਾਰੂਬ-ਕਸ਼,*** **جاروبزن** ***ਜਾਰੂਬ-ਜ਼ਨ*** : ਝਾੜੂ ਦੇਣ ਵਾਲਾ, ਫ਼ੱਰਾਸ਼; ਖਾਕਰੋਬ।

**جاروبکشی** ***ਜਾਰੂਬ-ਕਸ਼ੀ*** : ਝਾੜੂ ਦੇਣ ਦੀ ਕਿਰਿਆ, ਝਾੜੂ ਦੇਣ ਦਾ ਪੇਸ਼ਾ।

**جاروبہ** ***ਜਾਰੂਬਾ*** : ਝਾੜੂ, ਬੁਹਾਰੀ।

**جاری** ***ਜਾਰੀ*** : ਵਗਦਾ ਹੋਇਆ; ਅੱਗੇ ਵੱਧਦੇ ਹੋਇਆ; ਪਰਚਲਤ; ਲਗਾਤਾਰ।

**جاریوساری** ***ਜਾਰੀ-ਉ-ਸਾਰੀ*** : ਜਾਰੀ ਹੋਣ ਵਾਲਾ; ਅਸਰ ਕਰਨ ਵਾਲਾ।

**جاریا** ***ਜਾਰੀਯਾ*** : ਲੜਕੀ, ਬਾਂਦੀ, ਦਾਸੀ; ਜਾਰੀ ਹੋਣ ਵਾਲੀ; ਚਲਦਾ ਪਾਣੀ; ਸੂਰਜ; ਕਿਸ਼ਤੀ, ਜਹਾਜ਼।

**جازم** ***ਜਾਜ਼ਿਮ*** : ਕੱਤਣ ਵਾਲਾ; ਪੱਕਾ ਨਿਸਚਾ ਕਰਨ ਵਾਲਾ; ਫ਼ੈਸਲਾ ਕਰਨ ਵਾਲਾ; ਜਜ਼ਮ (ਅੱਖਰ ਨੂੰ ਟਿਕਾ) ਦੇਣ ਵਾਲਾ।

**جاسوس** ***ਜਾਸੂਸ*** : ਇਕ ਮੁਲਕ ਦੀ ਖ਼ਬਰ ਦੂਜੇ ਮੁਲਕ ਨੂੰ ਭੇਜਣ ਵਾਲਾ, ਖ਼ਬਰ ਦੇਣ ਵਾਲਾ, ਮੁਖ਼ਬਰ, ਖ਼ੁਫ਼ੀਆ, ਪੁਲਸ; ਭੇਤੀ।

**جاسوسی** ***ਜਾਸੂਸੀ*** : ਮੁਖ਼ਬਰੀ, ਭੇਦਾਂ ਦਾ ਪਤਾ ਲਾਉਣਾ।

**جاکشو** ***ਜਾਕਸ਼ੂ*** : ਜਾਕਸੂ, ਚਾਕਸੂ, ਅੱਖਾਂ ਦੀ ਪਰਸਿੱਧ ਦਵਾ।

**جاگیر** ***ਜਾਗੀਰ*** : ਸਰਕਾਰ ਵੱਲੋਂ ਇਨਾਮ ਵਿਚ ਮਿਲੀ ਹੋਈ ਜ਼ਮੀਨ।

**جاگیردار** ***ਜਾਗੀਰਦਾਰ*** : ਜਾਗੀਰ ਦਾ ਮਾਲਕ, ਜਿਸ ਨੂੰ ਜਗੀਰ ਮਿਲੀ ਹੋਵੇ।

**جال** ***ਜਾਲ*** : ਪੀਲੂ ਦਾ ਰੁੱਖ।

**جالوت** ***ਜਾਲੂਤ*** : ਇਕ ਕਾਫ਼ਰ ਬਾਦਸ਼ਾਹ ਦਾ ਨਾਮ ਜੋ ਆਦਿ ਕੌਮ ਵਿਚੋਂ ਇਸਰਾਈਲੀਆਂ ਦਾ ਦੁਸ਼ਮਣ ਸੀ। ਤਾਲੂਤ ਦੇ ਸਮੇਂ ਓਹ ਹਜ਼ਰਤ ਦਾਊਦ ਦੇ ਹੱਥੋਂ ਮਾਰਿਆ ਗਿਆ।

**جالینوس** ***ਜਾਲੀਨੂਸ*** : (ਯੂਨਾਨੀ ਸ਼ਬਦ ਗਾਲੀਨੂਸ ਦਾ ਅਰਬੀ ਰੂਪਾਂਤਰ) ਯੂਨਾਨ ਦਾ ਪਰਸਿੱਧ ਹਕੀਮ ਜੋ ਸਿਕੰਦਰ ਤੋਂ ਪੰਜਾਹ ਸਾਲ ਪੈਹਲਾਂ ਹੋਇਆ ਤੇ ਜਿਸ ਨੇ ਹਿਕਮਤ ਦੀਆਂ ਚਾਰ ਸੌ ਪੁਸਤਕਾਂ ਲਿਖੀਆਂ ਸਨ ਅਤੇ ਯੂਨਾਨ ਦੇ ਸਾਰੇ ਹਕੀਮਾਂ ਤੋਂ ਬਾਜ਼ੀ ਲੈ ਗਿਆ ਸੀ।

**جام** ***ਜਾਮ*** : ਸ਼ਰਾਬ ਪੀਣ ਦਾ ਪਿਆਲਾ; ਦਰਵਾਜ਼ਿਆਂ ਤੇ ਰੋਸ਼ਨਦਾਨਾਂ ਵਿਚ ਲਾਉਣ ਵਾਲੇ ਸ਼ੀਸ਼ੇ; ਖੁਰਾਸਾਨ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ ਜਿਥੋਂ ਦਾ ਫ਼ਾਰਸੀ ਸ਼ਾਇਰ ਮੌਲਾਨਾ ਅਬਦੁਰ ਰਹਿਮਾਨ ਜਾਮੀ ਸੀ; ਅਸਮਾਨ।

**جامِاسکندر** ***ਜਾਮ-ਏ-ਇਸਕੰਦਰ,*** **جامِاسکندری** ***ਜਾਮ-ਏ-ਇਸਕੰਦਰੀ*** : ਸਿਕੰਦਰ ਦਾ ਪਿਆਲਾ।

**جامپیمای** ***ਜਾਮ ਪੈਮਾਯ*** : ਸ਼ਰਾਬ ਪੀਣ ਵਾਲਾ, ਸ਼ਰਾਬੀ।

**جامجم جامِجم** ***ਜਾਮ-ਏ-ਜਮ,*** **جامِجمشید** ***ਜਾਮ-ਏ-ਜਮਸ਼ੀਦ*** : ਈਰਾਨ ਦੇ ਬਾਦਸ਼ਾਹ ਜਮਸ਼ੀਦ ਦਾ ਪਿਆਲਾ ਜੋ ਈਰਾਨ ਦੇ ਚਿੰਤਕਾਂ ਨੇ ਬਣਾਇਆ ਸੀ, ਕੈਂਹਦੇ ਹਨ, ਕਿ ਇਸ ਦੁਆਰਾ ਅਸਮਾਨ ਦੇ ਤਾਰਿਆਂ ਦਾ ਹਾਲ ਤੇ ਨਜੂਮ ਰਾਹੀਂ ਹਰ ਪ੍ਰਸ਼ਨ

ਦਾ ਉੱਤਰ ਮਿਲ ਜਾਂਦਾ ਸੀ, ਸ਼ਰਾਬ ਵੀ ਜਮਸ਼ੀਦ ਦੇ ਸਮੇਂ ਕੱਢੀ ਗਈ ਇਸ ਲਈ ਸ਼ਰਾਬ ਦੇ ਪਿਆਲੇ ਨਾਲ ਜਮਸ਼ੀਦ ਦਾ ਨਾਮ ਸਬੰਧਤ ਹੋ ਗਿਆ।

**جامِ‌جهان‌آرا** *ਜਾਮ-ਏ-ਜਹਾਨ ਆਰਾ*, **جامِ‌جهان‌بین** *ਜਾਮ-ਏ-ਜਹਾਂ-ਬੀਨ*, **جامِ‌جهان‌نما** *ਜਾਮ-ਏ- ਜਹਾਨ ਨੁਮਾ* : ਈਰਾਨ ਦੇ ਬਾਦਸ਼ਾਹ ਦਾ ਪਿਆਲਾ ਜਿਸ ਵਿਚੋਂ ਨਜੂਮ ਦੁਆਰਾ ਭਵਿੱਖ ਦੇ ਵਾਕਿਆਤ ਦਾ ਪਤਾ ਲੱਗ ਜਾਂਦਾ ਸੀ।

**جامِ‌حیدری** *ਜਾਮ-ਏ-ਹੈਦਰੀ*, **جامِ‌عالی** *ਜਾਮ-ਏ-ਆਲੀ* : ਵੱਡਾ ਪਿਆਲਾ।

**جام‌خانه** *ਜਾਮ-ਖ਼ਾਨਾ* : ਸ਼ਰਾਬਖ਼ਾਨਾ।

**جام‌خوردن** *ਜਾਮ-ਖ਼ੁਰਦਨ*, **جام‌زدن** *ਜਾਮ ਜ਼ਦਨ* : ਸ਼ਰਾਬ ਪੀਣਾ।

**جامِ‌سحر** *ਜਾਮ-ਏ-ਸਹਰ*, **جامِ‌مسیحا** *ਜਾਮ-ਏ-ਮਸੀਹਾ* : ਸੂਰਜ।

**جامِ‌سفال** *ਜਾਮ-ਏ-ਸਿਫ਼ਾਲ* : ਮਿੱਟੀ ਦਾ ਪਿਆਲਾ।

**جامِ‌سفالینه** *ਜਾਮ-ਏ-ਸਿਫ਼ਾਲੀਨਾ* : ਮਨੁੱਖ ਦਾ ਜਿਸਮ।

**جامِ‌سیم** *ਜਾਮ-ਏ-ਸੀਮ* : ਮਸ਼ੂਕ ਦੀ ਠੋਡੀ।

**جامِ‌شهریاری** *ਜਾਮ-ਏ-ਸ਼ਹਰਯਾਰੀ* : ਸ਼ਰਾਬ ਪੀਣ ਦਾ ਵੱਡਾ ਪਿਆਲਾ।

**جامِ‌شیر** *ਜਾਮ-ਏ-ਸ਼ੀਰ* : ਛਾਤੀਆਂ।

**جامِ‌صحت** *ਜਾਮ-ਏ-ਸਿਹਤ* : ਕਿਸੇ ਦੀ ਤੰਦਰੁਸਤੀ ਲਈ ਸ਼ਰਾਬ ਪੀਣਾ।

**جامع** *ਜਾਮਿਅ* : ਜਮ੍ਹਾ ਕਰਨ ਵਾਲਾ; ਸ਼ਾਮਲ; ਮੁਕੰਮਲ, ਪੂਰਾ; ਵੱਡੀ ਮਸਜਦ ਜਿਸ ਵਿਚ ਮੁਸਲਮਾਨ ਜੁਮ੍ਹੇ ਦੀ ਨਮਾਜ਼ ਅਦਾ ਕਰਨ ਲਈ ਇੱਕਠੇ ਹੋਣ।

**جامعِ‌کوفه** *ਜਾਮਿਅ-ਏ-ਕੂਫ਼ਾ* : ਕੂਫ਼ਾ ਸ਼ੈਹਰ ਦੀ ਵੱਡੀ ਮਸਜਦ।

**جامعه** *ਜਾਮਿਆ* : ਯੂਨੀਵਰਸਿਟੀ, ਵਿਸ਼ਵ-ਵਿਦਿਆਲਾ।

**جامعهٔ‌ازهر** *ਜਾਮਿਆ-ਏ-ਅਜ਼ਹਰ* : ਮਿਸਰ ਦੀ ਸ਼ਾਨਦਾਰ ਯੂਨੀਵਰਸਿਟੀ ਜੋ ਬੌਹਤ ਪੁਰਾਣੀ ਹੈ।

**جامعهٔ‌ملیه** *ਜਾਮਿਆ-ਏ-ਮਿੱਲੀਯਾ* : ਕੌਮੀ ਯੂਨੀਵਰਸਿਟੀ।

**جامگی** *ਜਾਮਗੀ* : ਵਜ਼ੀਫ਼ਾ, ਰੋਜ਼ੀਨਾ; ਨੌਕਰ ਨੂੰ ਦਿੱਤੀ ਜਾਣ ਵਾਲੀ ਖ਼ੁਰਾਕ; ਪੁਸ਼ਾਕ; ਸ਼ਰਾਬ ਪੀਣ ਪਿਛੋਂ ਪਿਆਲੇ ਹੇਠ ਰੈਹ ਗਈ ਤਲਛਟ; ਮੈਲ।

**جامگی‌خوار** *ਜਾਮਗੀ-ਖ਼੍ਵਾਰ* : ਸ਼ਰਾਬ ਪੀਣ ਵਾਲਾ; ਨੌਕਰ, ਗ਼ੁਲਾਮ, ਖ਼ਿਦਮਤਗਾਰ।

**جامه** *ਜਾਮਾ* : ਕੱਪੜਾ, ਪੋਸ਼ਾਕ; ਸੁਰਾਹੀ ਤੇ ਪਿਆਲਾ।

**جامهٔ‌آسمانی** *ਜਾਮਾ-ਏ-ਆਸਮਾਨੀ* : ਮਾਤਮੀ ਨੀਲੇ ਕੱਪੜੇ।

**جامه‌خانه** *ਜਾਮਾ-ਖ਼ਾਨਾ* : ਓਹ ਕਮਰਾ ਜਿਥੇ ਕੱਪੜੇ ਆਦਿ ਰੱਖੇ ਜਾਣ, ਤੋਸ਼ਕ-ਖ਼ਾਨਾ।

**جامی** *ਜਾਮੀ* : ਮੌਲਾਨਾ ਅਬਦੁੱਰ-ਰਹਿਮਾਨ ਜਾਮੀ, ਜੋ ਪਰਸਿੱਧ ਸ਼ਾਇਰ ਤੇ ਸੂਫ਼ੀ ਵਿਦਵਾਨ ਸਨ, ਓਹ ਜਾਮ ਵਿਖੇ ੮੧੭ ਹਿਜਰੀ ਵਿਚ ਪੈਦਾ ਹੋਏ ਤੇ ੮੯੮ ਵਿਚ ਕਾਲਵਸ ਹੋਏ; ਓਹਨਾਂ ਦੀਆਂ ਰਚਨਾਵਾਂ ਦੀ ਗਿਣਤੀ ੪੫ ਹੈ ਜਿਨ੍ਹਾਂ ਵਿਚੋਂ 'ਲੈਲਾ-ਓ-ਮਜਨੂੰ', 'ਬਗਾਰਿਸਤਾਨ, 'ਯੂਸੁਫ ਜ਼ੁਲੈਖ਼ਾ', 'ਤੁਹਫ਼ਤਹਉਲ ਅਹਰਾਰ', ਪਰਸਿੱਧ ਹਨ।

**جان** *ਜਾਨ* : ਰੂਹ, ਆਤਮਾ, ਹਯਾਤ, ਜ਼ਿੰਦਗੀ; ਤਾਕਤ, ਸ਼ਕਤੀ, ਹਿੰਮਤ, ਹੌਸਲਾ; ਲੜਾਈ ਦੇ ਹਥਿਆਰ; ਸਰੀਰ, ਜਿਸਮ, ਬਦਨ; ਬੇਹੱਦ ਪਿਆਰੀ ਚੀਜ਼।

**جانِ‌آدم** *ਜਾਨ-ਏ-ਆਦਮ* : ਵਚਿਤਰ ਚੀਜ਼, ਦੁਰਲਭ ਸ਼ੈ।

**جانِ‌آزاری** *ਜਾਨ-ਏ-ਆਜ਼ਾਰੀ* : ਦੁੱਖ ਦੇਣਾ।

**جان‌افشاندن** *ਜਾਨ ਅਫ਼ਸ਼ਾਂਦਨ* : ਜਾਨ ਕੁਰਬਾਨ ਕਰਨਾ।

**جان‌باز** ***ਜਾਨ-ਬਾਜ਼*** : ਜਾਨ ਤੇ ਖੇਡ ਜਾਣ ਵਾਲਾ, ਸਿਰ-ਲੱਥ; ਜਾਨ ਮਾਰ ਕੇ ਕੰਮ ਕਰਨ ਵਾਲਾ, ਮੇਹਨਤੀ।

**جان‌بازی** ***ਜਾਨਬਾਜ਼ੀ*** : ਕੁਰਬਾਨੀ।

**جان‌بخشی** ***ਜਾਨਬਖ਼ਸ਼ੀ*** : ਮਾਫ਼ੀ, ਰਿਹਾਈ, ਨਜਾਤ।

**جان‌بلب** ***ਜਾਨ-ਬ-ਲਬ*** : ਮਰਨ ਕਿਨਾਰੇ, ਜੋ ਮਰ ਰਿਹਾ ਹੋਵੇ।

**جان‌پدر** ***ਜਾਨ-ਏ-ਪਿਦਰ*** : ਬਾਪ ਦੀ ਜਾਨ, ਬੇਟਾ।

**جان‌جان** ***ਜਾਨ-ਏ-ਜਾਨ*** : ਪਿਆਰਾ, ਮਸ਼ੂਕ; ਰੂਹ; ਅਲਾਹ।

**جان‌فشانی** ***ਜਾਂ (ਜਾਨ)- ਫ਼ਿਸ਼ਾਨੀ*** : ਦਲੇਰੀ, ਹਿੰਮਤ; ਮੇਹਨਤ।

**جانکاه** ***ਜਾਨਕਾਹ*** : ਜਾਨ ਨੂੰ ਘਟਾਉਣ ਵਾਲਾ, ਸੋਗਮਈ।

**جانان** ***ਜਾਨਾਨ*** : (ਜਾਨ **جان** ਦਾ ਬਹੁਵਚਨ) ਪਿਆਰਾ, ਮਸ਼ੂਕ।

**جانانه** ***ਜਾਨਾਨਾ*** : ਮਸ਼ੂਕ, ਪਿਆਰਾ।

**جانب** ***ਜਾਨਿਬ*** : ਪਾਸਾ, ਤਰਫ਼, ਰੁੱਖ; ਕਿਨਾਰਾ; ਬਗਾਨਾ, ਪਰਦੇਸੀ; ਨਾਫ਼ਰਮਾਨ; ਧੜਾ; ਫ਼ਰੀਕ।

**جانبدار** ***ਜਾਨਿਬਦਾਰ*** : ਮਦਦਗਾਰ, ਸਹਾਇਕ।

**جانبداری** ***ਜਾਨਿਬ-ਦਾਰੀ*** : ਮਦਦ, ਸਹਾਇਤਾ।

**جاندار** ***ਜਾਨਦਾਰ*** : ਜੀਵ, ਜੰਤੂ; ਇਨਸਾਨ, ਹੈਵਾਨ ਜੋ ਜ਼ਿੰਦਾ ਹਨ; ਰੋਜ਼ੀ; ਰੂਹ ਦਾ ਮਾਲਕ।

**جاندارو** ***ਜਾਨਦਾਰੂ*** : ਪੀਣ ਵਾਲੀ ਦਾਰੂ; ਅਕਸੀਰ; ਅਫ਼ੀਮੀ ਲੋਕ ਅਫ਼ੀਮ ਨੂੰ ਜਾਨਦਾਰੂ ਕੈਂਹਦੇ ਹਨ।

**جاندیده** ***ਜਾਨਦੀਦਾ*** : ਮਸ਼ੂਕ, ਪਿਆਰਾ।

**جانشین** ***ਜਾ-ਨਸ਼ੀਨ*** : ਕਿਸੇ ਦੀ ਥਾਂ 'ਤੇ ਬੈਠਣ ਵਾਲਾ; ਉਤਰਾਧਕਾਰੀ, ਵਾਰਸ।

**جانماز** ***ਜਾ ਨਮਾਜ਼*** : ਓਹ ਕੱਪੜਾ ਜਿਸ ਉਤੇ ਨਮਾਜ਼ ਪੜ੍ਹੀ ਜਾਵੇ, ਮੁੱਸਲਾ।

**جانور** ***ਜਾਨਵਰ*** : ਜਿਸ ਵਿਚ ਰੂਹ ਹੋਵੇ; ਜਾਨਦਾਰ, ਹੈਵਾਨ, ਪਸ਼ੂ, ਪੰਛੀ ਆਦਿ।

**جانی** ***ਜਾਨੀ*** : ਜਾਨ ਨਾਲ ਸਬੰਧਤ; ਜਾਨ ਦਾ, ਅਜ਼ੀਜ਼, ਪਿਆਰਾ, ਮਸ਼ੂਕ; ਪਿਆਰ ਦੇ ਲਾਇਕ।

**جاوا** ***ਜਾਵਾ*** : ਹਿੰਦ-ਪੂਰਬੀ ਟਾਪੂਆਂ ਵਿਚ ਸਥਿੱਤ ਟਾਪੂ ਜੋ ਸਮਾਟਰਾ ਦੇ ਪੂਰਬ ਵੱਲ ਹੈ।

**جاود** ***ਜਾਵਿਦ,*** **جاوید** ***ਜਾਵੇਦ,*** **جاودان** ***ਜਾਵਿਦਾਨ,*** **جاویدان** ***ਜਾਵੇਦਾਨ,*** **جاودانه** ***ਜਾਵਿਦਾਨਾ,*** **جاویدانه** ***ਜਾਵੇਦਾਨਾ,*** **جاودانی** ***ਜਾਵਿਦਾਨੀ*** : ਹਮੇਸ਼ਾ, ਸਦਾ, ਸਦੀਵੀ।

**جاور** ***ਜਾਵਰ*** : ਹਾਲ, ਹਾਲਤ, ਦਸ਼ਾ।

**جاورس** ***ਜਾਵਰਸ*** : (ਫ਼ਾਰਸੀ ਗਾਵਰਸ **گاورس** ਦਾ ਅਰਬੀ ਰੂਪ) ਬਾਜਰਾ।

**جاویدنام** ***ਜਾਵੇਦਨਾਮ*** : ਓਹ ਆਦਮੀ ਜਿਸ ਦਾ ਨਾਮ ਹਮੇਸ਼ਾ ਰਹੇ, ਅਮਰ ਨਾਮ।

**جاه** ***ਜਾਹ*** : ਰੁਤਬਾ, ਮਰਤਬਾ।

**جاه‌وجلال** ***ਜਾਹ-ਉ-ਜਲਾਲ*** : ਸ਼ਾਨ ਸ਼ੌਕਤ, ਵਡਿਆਈ।

**جاه‌وحشم** ***ਜਾਹ-ਉ-ਹਸ਼ਮ*** : ਸ਼ਾਨ ਸ਼ੌਕਤ, ਲਾਓ ਲਸ਼ਕਰ, ਠਾਠ-ਬਾਠ, ਉੱਚਾ ਰੁਤਬਾ, ਮਰਤਬਾ, ਇੱਜ਼ਤ; ਦੌਲਤ।

**جاه‌ومنزلت** ***ਜਾਹ-ਉ-ਮਨਜ਼ਲਤ,*** **جاه‌ِمنصب** ***ਜਾਹ-ਉ-ਮਨਸਬ*** : ਵਕਾਰ, ਸ਼ਾਨ, ਬਜ਼ੁਰਗੀ, ਅਜ਼ਮਤ, ਰੁਤਬਾ, ਮਰਤਬਾ; ਇਜ਼ਤ, ਮਾਣ।

**جاهل** ***ਜਾਹਿਲ*** : ਅਨਪੜ੍ਹ, ਮੂਰਖ, ਉੱਜਡ।

**جای** ***ਜਾਯ*** : ਜਗ੍ਹਾ, ਸਥਾਨ, ਥਾਂ।

**جایِ‌استاد‌خالی‌است** ***ਜਾਯ ਉਸਤਾਦ ਖ਼ਾਲੀ ਅਸਤ*** : ਉਸਤਾਦ ਫਿਰ ਵੀ ਉਸਤਾਦ ਹੈ, ਉਸਤਾਦ ਦੀ ਥਾਂ ਹੋਰ ਕੋਈ ਨਹੀਂ ਲੈ ਸਕਦਾ।

**جائےباش** ***ਜਾਯ-ਏ-ਬਾਸ਼*** : ਘਰ, ਠਿਕਾਣਾ; ਰੈਹਣ ਦੀ ਥਾਂ; ਸਰਾਂ।

**جائےتخلیه** ***ਜਾਯ-ਏ-ਤਖ਼ਲੀਯਾ*** : ਏਕਾਂਤ, ਅਰਾਮ ਕਰਨ ਤੇ ਸੌਣ ਦੀ ਥਾਂ।

**جاۓتنگ است مردمان بسیار** ***ਜਾਯ-ਏ-ਤੰਗ-ਅਸਤ ਮਰਦੁਮਾਨ ਬਿਸਯਾਰ*** : ਤੰਗ ਥਾਂ ਵਿਚ ਬੌਹਤੇ ਆਦਮੀ।

**جاۓضرورت** ***ਜਾਯ-ਏ-ਜ਼ਰੂਰਤ*** : ਟੱਟੀ ਪਿਸ਼ਾਬ ਦੀ ਥਾਂ।

**جاۓعزیز** ***ਜਾਯ-ਏ-ਅਜ਼ੀਜ਼*** : ਖ਼ੁਦਾ ਦਾ ਘਰ, ਮਸਜਦ।

**جايداد** ***ਜਾਯਦਾਦ*** : (ਪੰਜਾਬੀ ਵਿਚ ਪਰਚਲਤ ਰੂਪ ''ਜਾਇਦਾਦ'' ਹੈ) ਮਾਲ, ਮਕਾਨ, ਜ਼ਮੀਨ, ਅਸਬਾਬ, ਪੂੰਜੀ; ਰਾਸ।

**جايدادِآبائى** ***ਜਾਯਦਾਦ-ਏ-ਆਬਾਈ*** : ਜੱਦੀ ਜਾਇਦਾਦ, ਵਿਰਾਸਤ, ਬਾਪ ਦਾਦੇ ਦੀ ਛੱਡੀ ਹੋਈ ਵਿਰਾਸਤ।

**جايدادِغيرمنقوله** ***ਜਾਯਦਾਦ-ਏ-ਗ਼ੈਰਮਨਕੂਲਾ*** : ਓਹ ਜਾਇਦਾਦ ਜੋ ਇਕ ਥਾਂ ਤੋਂ ਦੂਜੀ ਥਾਂ ਲੈ ਜਾਈ ਨਾ ਜਾ ਸਕੇ, ਅਚਲ ਜਾਇਦਾਦ।

**جايدادِمنقوله** ***ਜਾਯਦਾਦ-ਏ-ਮਨਕੂਲਾ*** : ਓਹ ਜਾਇਦਾਦ ਜੋ ਇਕ ਥਾਂ ਤੋਂ ਦੂਜੀ ਥਾਂ ਲੈ ਜਾਈ ਜਾ ਸਕੇ, ਨਕਦੀ, ਜ਼ੇਵਰ, ਮਾਲ ਡੰਗਰ, ਆਦਿ।

**جايگه** ***ਜਾਯਗਹ*** : ਜਗ੍ਹਾ, ਥਾਂ, ਸਥਾਨ, ਟਿਕਾਣਾ, ਘਰ।

**جبّار** ***ਜੱਬਾਰ*** : ਜਬਰ ਕਰਨ ਵਾਲਾ, ਪੱਥਰ-ਦਿਲ, ਜ਼ਾਲਮ, ਬੇਰੈਹਮ; ਅਹੰਕਾਰੀ, ਮਗ਼ਰੂਰ; ਉੱਚੇ ਕਦ ਵਾਲਾ ਆਦਮੀ; ਉੱਚਾ ਰੁੱਖ ਜਿਸ 'ਤੇ ਹੱਥ ਨਾ ਪਹੁੰਚ ਸਕੇ; ਅੱਲਾਹ ਦਾ ਇਕ ਸਿਫ਼ਾਤੀ ਗੁਣਵਾਚੀ ਨਾਮ, ਭਾਵ ਤੋੜਨ ਵਾਲਾ, ਜੋੜਨ ਵਾਲਾ।

**جبابره** ***ਜੱਬਾਇਰਾ*** : (ਜੱਬਾਰ جبّار ਦਾ ਬੌਹਵਚਨ) ਜਾਬਰ ਲੋਕ।

**جبال** ***ਜਿਬਾਲ*** : (ਜਬਲ جبل ਦਾ ਬੌਹਵਚਨ) ਪਹਾੜ।

**جبر** ***ਜਬਰ*** : ਪੂਰਾ; ਟੁੱਟੀ ਹੋਈ ਚੀਜ਼ ਨੂੰ ਜੋੜਨਾ, ਪੱਟੀ ਬੰਨ੍ਹਣਾ; ਸੋਧ ਸੁਧਾਈ ਕਰਨਾ; ਕਿਸੇ ਦਾ ਹਾਲ ਚੰਗਾ ਕਰ ਦੇਣਾ; ਜ਼ਬਰਦਸਤੀ, ਵਧੀਕੀ, ਧੱਕਾ, ਜ਼ੁਲਮ, ਅੱਤਿਆਚਾਰ, ਜ਼ੋਰ, ਤਾਕਤ।

**جبراً** ***ਜਬਰਨ*** : ਜ਼ਬਰਦਸਤੀ, ਮਜਬੂਰ ਕਰਕੇ।

**جبراً وقهراً** ***ਜਬਰਨ-ਓ-ਕਹਰਨ*** : ਮਜਬੂਰਨ, ਜ਼ੁਲਮ ਕਰਕੇ।

**جبروتعدى** ***ਜਬਰ-ਓ-ਤਅੱਦੀ*** : ਜ਼ੁਲਮ, ਸਿਤਮ, ਅਤਿਆਚਾਰ, ਜ਼ਬਰਦਸਤੀ, ਵਧੀਕੀ।

**جبرائيل** ***ਜਿਬਰਾਈਲ*** : ਅੱਲਾਹ ਦਾ ਬੰਦਾ, ਇਕ ਮਸ਼ਹੂਰ ਫ਼ਰਿਸ਼ਤੇ ਦਾ ਨਾਮ ਜਿਸ ਦਾ ਕੰਮ ਨਬੀਆਂ ਪੈਗੰਬਰਾਂ ਨੂੰ ਰੱਬੀ ਬਾਣੀ ਪੌਹਚਾਉਣਾ ਹੈ।

**جبروت** ***ਜਬਰੂਤ*** : ਬਜ਼ੁਰਗੀ; ਜਲਾਲ; ਅਜ਼ਮਤ, ਵਡਿਆਈ; ਰੱਬ ਦੀ ਏਕਤਾ ਦਾ ਮਰਤਬਾ, ਖ਼ੁਦਾ ਦਾ ਜਲਾਲ।

**جبرومقابله** ***ਜਬਰ-ਓ-ਮੁਕਾਬਲਾ*** : ਗਣਿਤ ਸ਼ਾਸਤਰ ਦੀ ਇਕ ਸ਼ਾਖਾ ਦਾ ਨਾਮ ਜਿਸ ਵਿਚ ਚਿੰਨ੍ਹਾਂ ਤੇ ਹਰਫ਼ਾਂ ਦੁਆਰਾ ਜਾਣੇ-ਪਛਾਣੇ ਵਸੀਲੇ ਨਾਲ ਅਣਜਾਣੀ ਗਿਣਤੀ ਮਲੂਮ ਕਰਦੇ ਹਨ; 'ਜਬਰ' ਦੇ ਅਰਥ ਹਨ ਜ਼ਿਆਦਾ ਕਰਨਾ (ਵਧਾਉਣਾ) ਅਤੇ 'ਮੁਕਾਬਲਾ' ਦੇ ਅਰਥ ਹਨ ਘੱਟ ਕਰਨਾ ਜਾਂ ਡੇਗ ਦੇਣਾ।

**جبريل** ***ਜਬਰੀਲ*** : ਵੇਖੋ جبرائيل ਜਿਬਰਾਈਲ।

**جبريه** ***ਜਬਰੀਆ*** : ਮੁਸਲਮਾਨਾਂ ਦਾ ਇਕ ਫ਼ਿਰਕਾ (ਸੰਪਰਦਾਏ) ਜਿਸ ਦਾ ਵਿਸ਼ਵਾਸ ਹੈ ਕਿ ਮੱਨੁਖਾਂ ਨੂੰ ਆਪਣੇ ਕੰਮਾਂ ਤੇ ਕੋਈ ਅਧਕਾਰ ਨਹੀਂ, ਭਾਵ ਚੰਗੇ ਮੰਦੇ ਕੰਮ ਕਰਨ ਵਿਚ ਓਹ ਮਜਬੂਰ ਹਨ।

**جبل** ***ਜਬਲ*** : ਪਹਾੜ, ਪਰਬਤ।

**جبل الرحمة** ***ਜਬਲ-ਉੱਲ-ਰਹਮਤ*** : ਇਰਫ਼ਾਤ ਵਿਚ ਇਕ ਪਹਾੜ ਦਾ ਨਾਮ।

**جبلى** ***ਜਬਲੀ*** : ਪਹਾੜ ਨਾਲ ਸਬੰਧਤ, ਪਹਾੜੀ।

**جبه** ***ਜੁੱਬਾ*** : ਸੂਫ਼ੀਆਂ ਦਾ ਖੁਲ੍ਹੇ ਕੁਰਤੇ ਵਰਗਾ ਪੈਹਰਾਵਾ।

**جبهه** ***ਜਬਹਾ*** : ਮੱਥਾ, ਮਸਤਕ; ਸਰਦਾਰ।

**جبهه سا** ***ਜਬਹਾ-ਸਾ*** : ਸਿਜਦਾ ਕਰਨ ਵਾਲਾ, ਮੱਥਾ ਰਗੜਨ ਵਾਲਾ; ਮਿੰਨਤ ਕਰਨ

ਵਾਲਾ।

**جبهہسائی** ***ਜਬਹਾ-ਸਾਈ*** : ਸਿਜਦਾ ਕਰਨਾ, ਮੱਥਾ ਰਗੜਨਾ।

**جبین** ***ਜਬੀਨ*** : ਮੱਥਾ, ਮਸਤਕ; ਮੱਥੇ ਦੇ ਦੋਵੇਂ ਪਾਸੇ।

**جت** ***ਜੱਤ*** : (ਜੱਟ ਦਾ ਫ਼ਾਰਸੀ ਰੂਪਾਂਤਰ) ਜੱਟ।

**جتک** ***ਜਤਕ*** : ਲੇਸਲੀ ਚੀਜ਼, ਗੂੰਦ, ਮੂਸਲੀ।

**جثہ** ***ਜੁੱਸਾ*** : ਸਰੀਰ, ਡੀਲ ਡੋਲ, ਪਿੰਡਾ।

**جخ** ***ਜਖ਼*** : ਲੜਾਈ, ਝਗੜਾ।

**جخاجخ** ***ਜਖ਼ਾ-ਜਖ਼*** : ਉੜਤੇ ਉੜਤੀ ਤਲਵਾਰ ਮਾਰਨ ਦੀ ਅਵਾਜ਼, ਚਖ਼ਾਚਖ਼।

**جد** ***ਜੱਦ*** : ਦਾਦਾ, ਨਾਨਾ; ਨਸੀਬ, ਭਾਗ਼; ਅਮੀਰੀ; ਵਡਿਆਈ; ਕੱਪੜੇ ਨੂੰ ਵਿਓਂਤਣਾ, ਕੱਪੜੇ ਨੂੰ ਕੱਟਣਾ।

**جدی** ***ਜੱਦੀ*** : ਦਾਦੇ ਦਾ, ਪਿਉ ਦਾਦੇ ਦੀ; ਮੌਰੂਸੀ।

**جد** ***ਜਿੱਦ*** : ਕੋਸ਼ਸ਼, ਜਤਨ; ਸੋਧ; ਪੈਰਵੀ।

**جدوجهد** ***ਜਿੱਦ-ਉ-ਜੁਹਦ*** : ਕੋਸ਼ਸ਼, ਜਤਨ, ਸੰਘਰਸ਼।

**جدا** ***ਜੁਦਾ*** : ਅਲੱਗ, ਵੱਖ, ਅੱਡ, ਇੱਕਲਾ; ਭਾਂਤ ਭਾਂਤ ਦਾ, ਅਨੋਖਾ; ਵਿਛੜਿਆ ਹੋਇਆ।

**جداجدا** ***ਜੁਦਾ ਜੁਦਾ,*** **جداگانہ** ***ਜੁਦਾਗਾਨਾ*** : ਅੱਡ ਅੱਡ, ਵੱਖ ਵੱਖ, ਅਲਗ ਅਲਗ।

**جدال** ***ਜਿਦਾਲ*** : ਲੜਨਾ, ਝਗੜਨਾ, ਪਰਸਪਰ ਦੁਸ਼ਮਣੀ ਕਰਨਾ, ਲੜਾਈ, ਜੰਗ।

**جداول** ***ਜਦਾਵਿਲ*** : (ਜਦਵਲ **جدول** ਦਾ ਬੌਹਵਚਨ) ਨੈਹਰਾਂ; ਖਾਲ।

**جداوی** ***ਜਦਾਵੀ*** : ਮੁਲਾਜ਼ਮਾਂ ਦੀ ਤਨਖ਼ਾਹ।

**جدائی** ***ਜੁਦਾਈ*** : ਦੂਰੀ, ਅਲੈਹਦਗੀ, ਫ਼ਰਕ, ਅੰਤਰ; ਜੁਦਾ ਹੋਣਾ, ਵਿਯੋਗ।

**جدت** ***ਜਿੱਦਤ*** : ਤਾਜ਼ਗੀ, ਨਵਾਂਪਣ; ਨਵਾਂ ਹੋਣਾ; ਜ਼ਮੀਨ ਦੀ ਉਪਰਲੀ ਤੈਹ ; ਕੁੱਤੇ ਦਾ ਪਟਾ; ਟਾਕੀ, ਲੀਰ; ਨਦੀ ਦਾ ਕੰਢਾ।

**جدری** ***ਜੁਦਰੀ*** : ਮਾਤਾ, ਸੀਤਲਾ, ਚੀਚਕ।

**جدل** ***ਜਦਲ*** : ਲੜਾਈ, ਝਗੜਾ, ਜੰਗ; ਦੁਸ਼ਮਣੀ, ਵੈਰ।

**جدوار** ***ਜਦਵਾਰ*** : ਕੌੜੀ ਤੇ ਕੰਡਿਆਂ ਵਾਲੀ ਬੂਟੀ ਜੋ ਦੋਜ਼ਖ਼ੀਆਂ ਨੂੰ ਖਾਣ ਲਈ ਮਿਲੇਗੀ, ਥੋਹਰ।

**جدول** ***ਜਦਵਲ*** : ਨੈਹਰ, ਖੇਤ ਵਿਚ ਪਾਣੀ ਦੇਣ ਦਾ ਖਾਲ; ਵਰਕ ਦੇ ਦੁਆਲੇ ਲਾਲ ਲਕੀਰ।

**جدی** ***ਜਦੀ*** : ਬੱਕਰਾ, ਬੱਕਰੀ ਦਾ ਬੱਚਾ, ਮੇਮਣਾ; ਇਕ ਅਸਮਾਨੀ ਬੁਰਜ (ਗਰੈਹ) ਦਾ ਨਾਮ ਜਿਸ ਦੀ ਸ਼ਕਲ ਬੱਕਰੇ ਵਰਗੀ ਵਿਖਾਈ ਦਿੰਦੀ ਹੈ; ਧਰੂ ਤਾਰਾ।

**جدید** ***ਜਦੀਦ*** : ਨਵਾਂ, ਹੁਣੇ ਦਾ, ਫ਼ੌਜ ਵਿਚ ਨਵਾਂ ਨਵਾਂ ਭਰਤੀ ਹੋਇਆ ਸਿਪਾਹੀ; ਰੰਗਰੂਟ; ਅਰੂਜ਼ (ਛੰਦ-ਸ਼ਾਤਰ) ਅਨੁਸਾਰ ਇਕ ਬੈਹਰ ਦਾ ਨਾਮ।

**جدیدان** ***ਜਦੀਦਾਨ*** : ਦਿਨ ਤੇ ਰਾਤ।

**جذام** ***ਜੁਜ਼ਾਮ*** : ਖ਼ੂਨ ਵਿਗੜਨ ਦੀ ਬੀਮਾਰੀ; ਕੋੜ੍ਹ।

**جذامی** ***ਜੁਜ਼ਾਮੀ*** : ਕੋੜ੍ਹੀ।

**جذب** ***ਜਜ਼ਬ*** : ਕੋਸ਼ਸ਼; ਖਿੱਚ, ਖਿੱਚਣਾ, ਸਮੋਣਾ, ਚੂਸਣਾ।

**جذبہ** ***ਜਜ਼ਬਾ*** : ਇਕ ਵਾਰ ਖਿੱਚਣਾ; ਦਿਲ ਦੀ ਕਸ਼ਸ਼ ਜਾਂ ਧੂਹ, ਦਿਲ ਦਾ ਜੋਸ਼, ਵਲਵਲਾ।

**جذبات** ***ਜਜ਼ਬਾਤ*** : ਜਜ਼ਬਾ ਦਾ ਬੌਹਵਚਨ।

**جذر** ***ਜਜ਼ਰ*** : ਹਰ ਚੀਜ਼ ਦਾ ਅਸਲ; ਜੜ ਤੋਂ ਪੁੱਟਣਾ; ਵੱਢਣਾ; ਗਣਤ ਸ਼ਾਸਤਰ ਵਿਚ ਕੋਈ ਅੰਕੜਾ ਉਸ ਗਿਣਤੀ ਦਾ ਜਜ਼ਰ ਕਹਾਉਂਦਾ ਹੈ ਜੇਹੜਾ ਉਸ ਨੂੰ ਉਸੇ ਨਾਲ ਗੁਣਾ ਕਰਨ ਨਾਲ ਹਾਸਲ ਹੁੰਦਾ ਹੈ।

**جذم** ***ਜਜ਼ਮ*** : ਜੁਜ਼ਾਮ (ਕੋੜ੍ਹ) ਦੀ ਬੀਮਾਰੀ ਹੋਣਾ; ਹੱਥ ਕਟਿਆ ਹੋਣਾ; ਕੱਟਣਾ।

**جذوب** ***ਜਜ਼ੂਬ*** : ਜਜ਼ਬ ਕਰਨ ਵਾਲਾ, ਖਿੱਚਣ ਜਾਂ ਸਮੋ ਲੈਣ ਵਾਲਾ; ਥੋੜੇ ਦੁੱਧ ਵਾਲੀ ਊਠਣੀ।

**جذیذ/جذیذہ** ***ਜਜ਼ੀਜ਼/ਜਜ਼ੀਜ਼ਾ*** : ਸੱਤੂ।

**جر** ***ਜੱਰ*** : ਖਿੱਚ, ਆਕਰਸ਼ਣ, ਖਿੱਚਣਾ; ਪਹਾੜ ਦੀ ਜੜ੍ਹ; ਜ਼ੇਰ (ਮਾਤਰਾ), ਹੇਠਲਾ ਹਿੱਸਾ, ਗੁਨਾਹ

ਕਰਨਾ।

جر **ਜੁਰ** : ਘੋੜੇ ਦੀ ਕਾਠੀ।

جر **ਜਰ** : ਜ਼ਮੀਨ ਵਿਚ ਤਰੇੜ; ਖੱਡਾ, ਸੰਨ੍ਹ, ਸੁਰੰਗ।

جراب **ਜਰਾਬ** : ਚੰਮ ਦੀ ਥੈਲੀ; ਚਮੜਾ, ਖੱਲ; ਤੋਸ਼ਾਦਾਨ; ਖੂਹ ਦਾ ਅੰਦਰ; ਪਤਾਲੂਆਂ ਦੇ ਉਪਰ ਦਾ ਚਮੜਾ।

جراب **ਜੁਰਾਬ** : ਖਾਲੀ ਬੇੜੀ ਜਾਂ ਜਹਾਜ਼।

جراب **ਜੁੱਰਾਬ** : ਪੰਜਾਬੀ ਵਿਚ ਪਰਚਲਤ ਰੂਪ "ਜਰਾਬ" ਹੈ।

جرات **ਜੁਰਅਤ** : ਦਲੇਰੀ, ਸਾਹਸ; ਚਲਾਕੀ; ਸੂਰਮਤਾ।

جراثیم **ਜਰਾਸੀਮ** : (ਜੁਰਸੂਮਾ جرثومه ਦਾ ਬੌਹਵਚਨ) ਹਰ ਚੀਜ਼ ਦੀ ਅਸਲ; ਛੋਟੇ ਕੀੜੇ ਜੇਹੜੇ ਬਗ਼ੈਰ ਖ਼ੁਰਦਬੀਨ ਦੇ ਨਜ਼ਰ ਨਹੀਂ ਆਉਂਦੇ, ਕੀਟਾਣੂ।

جراح **ਜੱਰਾਹ** : ਜ਼ਖ਼ਮਾਂ ਦੀ ਚੀਰ ਫਾੜ ਕਰਨ ਵਾਲਾ, ਸਰਜਨ।

جراح‌باشی **ਜੱਰਾਹ-ਬਾਸ਼ੀ** : ਸ਼ਾਹੀ ਜੱਰਾਹ।

جراح **ਜਿਰਾਹ** : (ਜਿਰਾਹ਼ਤ جراحت ਦਾ ਬੌਹਵਚਨ) ਬੌਹਤੇ ਫੱਟ, ਜ਼ਖ਼ਮ।

جراحت **ਜਿਰਾਹਤ** : ਘਾਉ, ਫੱਟ, ਚੀਰਾ, ਜ਼ਖ਼ਮ।

جراحی **ਜੱਰਾਹੀ** : ਚੀਰ ਫਾੜ, ਜ਼ਖ਼ਮ ਦੇ ਇਲਾਜ ਕਰਨ ਦਾ ਪੇਸ਼ਾ, ਸਰਜਰੀ।

جرار **ਜੱਰਾਰ** : ਖਿੱਚਣ ਵਾਲਾ; ਬੌਹਤ ਵੱਡਾ ਜੰਗੀ ਲਸ਼ਕਰ।

جراره **ਜੱਰਾਰਾ** : ਬੌਹਤ ਵੱਡਾ ਲਸ਼ਕਰ; ਇਕ ਕਿਸਮ ਦਾ ਬਿੱਛੂ, ਠੂੰਹਾ।

جرائد **ਜਰਾਇਦ** : (ਜਰੀਦਾ جریده ਦਾ ਬੌਹਵਚਨ) ਅਖਬਾਰਾਂ, ਰਸਾਲੇ; ਦਫ਼ਤਰ; ਫ਼ੌਜ ਦੀ ਤਨਖਾਹ ਦੇ ਰਜਿਸਟਰ।

جرب **ਜੁਰਬ** : ਤਿੱਤਰ।

جرثوم **ਜਰਸੂਮ**, جرثومه **ਜਰਸੂਮਾ** : ਹਰ ਇਕ ਚੀਜ਼ ਦੀ ਅਸਲ; ਓਹ ਮਿਟੀ ਜੇਹੜੀ ਦਰਖ਼ਤ ਦੀ ਜੜ ਵਿਚ ਇੱਕਠੀ ਹੋ ਗਈ ਹੋਵੇ; ਓਹ ਛੋਟਾ ਕੀੜਾ ਜੇਹੜਾ ਖ਼ੁਰਦਬੀਨ ਤੋਂ ਬਗ਼ੈਰ ਨਜ਼ਰ ਨਹੀ ਆਉਂਦਾ, ਕੀਟਾਣੂ।

جرجان **ਜੁਰਜਾਨ** : 'ਗੁਰਗਾਨ' ਦਾ ਅਰਬੀ ਰੂਪਾਂਤਰ; ਅਸਤਰਾਬਾਦ ਦਾ ਇਕ ਸ਼ੈਹਰ।

جرس **ਜਰਸ** : ਘੰਟਾ, ਘੜਿਆਲ, ਟੱਲ।

جرسام **ਜਰਸਾਮ** : ਇਕ ਬੀਮਾਰੀ ਦਾ ਨਾਮ ਜਿਸ ਨੂੰ 'ਬਰਸਾਮ' ਵੀ ਕੈਂਹਦੇ ਹਨ ਭਾਵ ਪੱਸਲੀ ਦਾ ਦਰਦ।

جرعه **ਜੁਰਆ** : ਘੁੱਟ, ਇਕ ਘੁੱਟ, ਇਕ ਘੁੱਟ ਵਿਚ ਪੀਤਾ ਜਾਣ ਵਾਲਾ ਪਾਣੀ।

جرعه‌دان **ਜੁਰਆ-ਦਾਨ** : ਓਹ ਬਰਤਨ ਜਿਸ ਵਿਚ ਸ਼ਰਾਬ ਦਾ ਘੁੱਟ ਪਾਇਆ ਜਾਂਦਾ ਹੈ।

جرعه‌ریز **ਜੁਰਆ-ਰੇਜ਼** : ਟੂਟੀ ਵਾਲਾ ਛੋਟਾ ਬਰਤਨ ਜਾਂ ਪਿਆਲਾ ਜਿਸ ਵਿਚ ਬੱਚਿਆਂ ਨੂੰ ਸ਼ਰਬਤ ਪਿਆਉਂਦੇ ਹਨ; ਇਕ ਵੱਡਾ ਪਿਆਲਾ ਜਿਸ ਨਾਲ ਔਰਤਾਂ ਹਮਾਮ ਵਿਚ ਸਿਰ ਤੇ ਪਾਣੀ ਪਾਉਂਦੀਆਂ ਹਨ।

جرگ **ਜਰਗ** : ਘੋਲ ਦਾ ਮੈਦਾਨ, ਅਖਾੜਾ; ਜੰਗਲ।

جرگه **ਜਰਗਾ** : ਮਜਲਸ ਦਾ ਹਲਕਾ, ਆਦਮੀਆਂ ਦਾ ਇੱਕਠ, ਕਤਾਰ; ਇਕ ਪਰਕਾਰ ਦਾ ਸ਼ਿਕਾਰ ਜਿਸ ਵਿਚ ਕਈ ਆਦਮੀ ਮਿਲ ਕੇ ਸ਼ਿਕਾਰ ਨੂੰ ਘੇਰ ਲੈਂਦੇ ਹਨ।

جرم **ਜਿਰਮ** : ਜੁੱਸਾ, ਜਿਸਮ, ਬਦਨ, ਸਰੀਰ, (ਇਸ ਸ਼ਬਦ ਦਾ ਪਰਯੋਗ ਧਰਤ ਤੇ ਅਸਮਾਨ ਦੀਆਂ ਚੀਜ਼ਾਂ ਲਈ ਹੁੰਦਾ ਹੈ)।

جرم **ਜੁਰਮ** : ਦੋਸ਼, ਗੁਨਾਹ, ਪਾਪ, ਕਨੂੰਨ ਦੇ ਖ਼ਿਲਾਫ਼ ਕਾਰਵਾਈ।

جرم/جرمانه **ਜੁਰਮ/ਜੁਰਮਾਨਾ** : ਜੁਰਮ ਦੇ ਬਦਲੇ ਜੋ ਰਕਮ ਲਈ ਜਾਵੇ, ਤਵਾਨ।

جره **ਜੁੱਰਾ** : ਸਵਾਰੀ ਦਾ ਘੋੜਾ; ਆਮ ਤੌਰ ਤੇ ਹਰ ਜਾਨਵਰ ਦਾ ਨਰ ਤੇ ਵਿਸ਼ੇਸ਼ ਕਰਕੇ ਨਰ-ਬਾਜ਼।

جره‌باز **ਜੁੱਰਾ-ਬਾਜ਼** : ਬਾਜ਼ ਦਾ ਨਰ।

جری **ਜਰੀ** : ਸੂਰਮਾ, ਜੋਧਾ; ਸ਼ੋਖ਼, ਚਲਾਕ।

جریان **ਜਰੀਯਾਨ** : ਪਾਣੀ ਦਾ ਜਾਰੀ ਹੋਣਾ,

ਬਹਾ, ਰਿਸਣ ਦਾ ਅਮਲ; ਇਕ ਬੀਮਾਰੀ ਦਾ ਨਾਮ ਜਿਸ ਵਿਚ ਪਿਸ਼ਾਬ ਤੋਂ ਪੈਹਲਾਂ ਜਾਂ ਪਿਛੋਂ ਧਾਤ (ਵੀਰਜ) ਡਿਗਦੀ ਹੈ, ਸ਼ੱਕਰ ਰੋਗ।

**جریب** ***ਜਰੀਬ*** : (ਗਜ਼ੀ **گزی** ਦਾ ਅਰਬੀ ਰੂਪਾਂਤਰ); ਜ਼ਮੀਨ ਦੀ ਪੈਮਾਇਸ਼ ਦਾ ਇਕ ਜੰਤਰ ਜੋ ਲੰਮੀ ਜ਼ੰਜੀਰ ਜੇਹਾ ਹੁੰਦਾ ਹੈ, ਉਸ ਦੇ ਵੱਖ ਵੱਖ ਮਾਪ ਹੁੰਦੇ ਹਨ; ਕਈ ਫ਼ਾਰਸੀ ਕੋਸ਼ ਇਸ ਨੂੰ 144 ਗਜ਼ ਲਿਖਦੇ ਹਨ ਪਰੰਤੂ ਭਾਰਤੀ ਜਰੀਬ 60 ਗਜ਼ ਦੀ ਹੁੰਦੀ ਹੈ, ਅੰਗਰੇਜ਼ੀ 55 ਗਜ਼; ਡੰਡਾ, ਸੋਟਾ।

**جریده** ***ਜਰੀਦਾ*** : ਅਖ਼ਬਾਰ, ਰਸਾਲਾ; ਇਕੱਲਾ; ਪੱਤਿਆਂ ਤੋਂ ਬਿਨਾ ਟਾਹਣੀ; ਦਫ਼ਤਰ; ਫ਼ੌਜ ਦੀ ਤਨਖ਼ਾਹ ਦਾ ਰਜਿਸਟਰ।

**جریده‌رو** ***ਜਰੀਦਾ-ਰੌ*** : ਇਕੱਲਾ ਚੱਲਣ ਵਾਲਾ।

**جریمانه** ***ਜਰੀਮਾਨਾ*** : ਜੁਰਮਾਨਾ।

**جریمه** ***ਜਰੀਮਾ*** : ਜੁਰਮ, ਗੁਨਾਹ, ਭੁੱਲ, ਕਸੂਰ।

**جز** ***ਜੁਜ਼*** : ਬਿਨਾ, ਬਗ਼ੈਰ, ਸਿਵਾਏ, ਇਲਾਵਾ।

**جزا** ***ਜਜ਼ਾ*** : (ਸਜ਼ਾ ਦੇ ਉਲਟ) ਨੇਕ ਕੰਮ ਦਾ ਬਦਲਾ, ਇਵਜ਼, ਇਨਾਮ, ਸਵਾਬ।

**جزاکالله** ***ਜਜ਼ਾਕ-ਅੱਲਾਹ*** : ਖ਼ੁਦਾ ਤੈਨੂੰ ਉਸ ਨੇਕੀ ਦਾ ਬਦਲਾ ਦੇਵੇ; ਸ਼ਾਬਾਸ਼, ਵਾਹ।

**جزائر** ***ਜਜ਼ਾਇਰ*** : (ਜਜ਼ੀਰਾ ਦਾ ਬੌਹਵਚਨ) ਟਾਪੂ।

**جز/جزبندی** ***ਜੁਜ਼/ਜੁਜ਼ਬੰਦੀ*** : ਵੇਖੋ ਜੁਜ਼ਵ/ ਜੁਜ਼ਵਬੰਦੀ।

**جزدان** ***ਜੁਜ਼ਦਾਨ*** : ਵੇਖੋ ਜੁਜ਼ਵਦਾਨ।

**جزدیده** ***ਜੁਜ਼-ਦੀਦਾ*** : ਅੰਨ੍ਹਾਂ।

**جزر** ***ਜਜ਼ਰ*** : ਜਵਾਰ ਜੋ ਸਮੁੰਦਰ ਵਿਚ ਆਉਂਦਾ ਹੈ ਅਰਥਾਤ ਪਾਣੀ ਦਾ ਘੱਟ ਜਾਣਾ, ਘਟਾ, ਪਾਣੀ ਦਾ ਧਰਤੀ ਵਿਚ ਜਜ਼ਬ ਹੋ ਜਾਣਾ, ਰੁੱਖ ਨਾਲੋਂ ਫਲ ਲਾਹੁਣਾ; ਊਠ ਨੂੰ ਜ਼ਿਬ੍ਹਾ ਕਰਕੇ ਉਸ ਦੀ ਖੱਲ ਲਾਹੁਣਾ; ਕਿਸੇ ਚੀਜ਼ ਨੂੰ ਕੱਟਣਾ।

**جزرومد** ***ਜਜ਼ਰ-ਓ-ਮਦ*** : ਜਵਾਰ ਭਾਟਾ, ਸਮੁੰਦਰ ਦੇ ਪਾਣੀ ਦਾ ਘਟਣਾ ਤੇ ਚੜ੍ਹਨਾ; ਚੰਦ ਦੀ ਕਸ਼ਸ਼ ਸਦਕਾ ਸਮੁੰਦਰ ਵਿਚ ਉਤਰਾ ਚੜ੍ਹਾ।

**جزر** ***ਜਜ਼ਰ*** : (ਗਜ਼ਰ **گزر** ਦਾ ਅਰਬੀ ਰੂਪਾਂਤਰ) ਗਾਜਰ।

**جررسی** ***ਜੁਜ਼ਰਸੀ*** : ਵੇਖੋ ਜੁਜ਼ਵਰਸੀ।

**جزم** ***ਜਜ਼ਮ*** : ਕਿਸੇ ਅੱਖਰ ਨੂੰ ਕੱਟਣਾ ਜਾਂ ਸਾਕਿਨ ਕਰਨਾ; ਓਹ ਚਿੰਨ੍ਹ ਜੋ ਸਾਕਿਨ ਉਤੇ ਲਾਇਆ ਜਾਂਦਾ ਹੈ ਤਾਂ ਜੋ ਉਸ ਦੀ ਮਾਤਰਾ ਨਾ ਪੜ੍ਹੀ ਜਾਵੇ; ਸਕੂਨ, ਚੁਪ ਹੋਣਾ; ਵਿਸ਼ਵਾਸ, ਪੱਕਾ ਇਰਾਦਾ; ਮਸ਼ਕ ਨੂੰ ਭਰਨਾ।

**جزو** ***ਜੁਜ਼ਵ*** : ਟੋਟਾ, ਟੁਕੜਾ; ਭਾਗ, ਅੰਗ; ਕੋਈ ਇਕ; ਬਾਅਜ਼।

**جزوبدن** ***ਜੁਜ਼ਵ-ਏ-ਬਦਨ,***
**جزوتن** ***ਜੁਜ਼ਵ-ਏ-ਤਨ*** : ਸਰੀਰ ਦਾ ਅੰਗ।

**جزوبندی** ***ਜੁਜ਼ਵ-ਬੰਦੀ*** : ਕਿਤਾਬ ਦੇ ਹਿੱਸਿਆਂ ਨੂੰ ਡੋਰੀ ਨਾਲ ਸਿਉਣਾ।

**جزودان** ***ਜੁਜ਼ਵਦਾਨ*** : ਕਿਤਾਬਾਂ ਰੱਖਣ ਦਾ ਬਸਤਾ।

**جزورس** ***ਜੁਜ਼ਵ-ਰਸ*** : ਸੰਜਮੀ, ਨੁਕਤਾ ਸਮਝਣ ਵਾਲਾ, ਸਿਆਣਾ; ਕੰਜੂਸ।

**جزورسی** ***ਜੁਜ਼ਵਰਸੀ*** : ਸੰਜਮ, ਸਿਆਣਪ; ਕੰਜੂਸੀ।

**جزوی** ***ਜੁਜ਼ਵੀ*** : ਜੁਜ਼ਵ ਨਾਲ ਸਬੰਧਤ; ਥੋੜਾ, ਮਮੂਲੀ; ਕੁਛ ਕੁਛ।

**جزویات** ***ਜੁਜ਼ਵੀਆਤ*** : ਅੱਡ ਅੱਡ ਹਿੱਸੇ ਜੋ ਸਮੂਹਕ ਨਾ ਹੋਣ।

**جزیره** ***ਜਜ਼ੀਰਾ*** : ਧਰਤੀ ਦਾ ਓਹ ਹਿੱਸਾ ਜਿਸ ਦੇ ਚਵ੍ਹਾਂ ਪਾਸੇ ਪਾਣੀ ਹੋਵੇ, ਟਾਪੂ, ਦੀਪ।

**جزیره‌نما** ***ਜਜ਼ੀਰਾ-ਨੁਮਾ*** : ਧਰਤੀ ਦਾ ਓਹ ਟੁਕੜਾ ਜਿਸ ਦੇ ਤਿੰਨ ਪਾਸੇ ਪਾਣੀ ਹੋਵੇ ਤੇ ਇਕ ਪਾਸੇ ਖ਼ੁਸ਼ਕੀ, ਟਾਪੂ ਵਰਗਾ।

**جزیه/جزیت** ***ਜਿਜ਼ਿਯਾ/ ਜਿਜ਼ੀਯਤ*** : ਕਰ, ਜੋ ਯਹੂਦੀਆਂ ਅਤੇ ਈਸਾਈਆਂ ਉਤੇ ਲਾਇਆ ਜਾਂਦਾ ਸੀ; ਇਸਲਾਮੀ ਦੌਰ ਵਿਚ ਓਹ ਟੈਕਸ ਜਾਂ ਕਰ ਜੋ ਗ਼ੈਰ-ਮੁਸਲਮਾਨਾਂ ਜਾਂ ਕੌਮਾਂ ਕੋਲੋਂ ਲਿਆ ਜਾਂਦਾ ਸੀ, ਜੋ ਫੌਜ ਵਿਚ ਭਰਤੀ ਨਾ ਹੁੰਦੇ ਤੇ ਓਹਨਾਂ ਦੀ ਰਾਖੀ ਬਦਲੇ ਲਿਆ ਜਾਂਦਾ ਸੀ, ਇਸ ਦੀ ਦਰ ਤਿੰਨ ਰੁਪਏ ਤੋਂ ਲੈ ਕੇ ਉੱਨੀ ਰੁਪਏ ਸਲਾਨਾ ਤਕ ਸੀ।

جسارت ***ਜਸਾਰਤ*** : ਸਾਹਸ, ਹੌਸਲਾ, ਨਿਡਰਤਾ; ਹੱਦੋਂ ਵੱਧਣਾ ਜਾ ਟੱਪਣਾ।

جسامت ***ਜਸਾਮਤ*** : ਭਾਰੇ ਸਰੀਰ ਦਾ ਹੋਣਾ; ਸਰੀਰ ਦਾ ਭਾਰ; ਹੁਜਮ; ਡੀਲਡੌਲ; ਮਿਕਦਾਰ; ਮੁਟਾਪਾ; ਚੁੜਾਈ ਤੇ ਡੂੰਘਾਈ।

جست ***ਜਸਤ*** : ਛਾਲ, ਚੌਕੜੀ।

جستن ***ਜਸਤਨ*** : ਉਛੱਲਣਾ, ਕੁੱਦਣਾ; ਛੁੱਟਣਾ।

جستہ جستہ ***ਜਸਤਾ ਜਸਤਾ*** : ਕਿਧਰੇ ਕਿਧਰੇ, ਘਟ ਘਟ।

جستہ رگ ***ਜਸਤਾ-ਰਗ*** : ਹੁਸ਼ਿਆਰ, ਸਾਵਧਾਨ।

جستن ***ਜੁਸਤਨ*** : ਭਾਲ ਕਰਨਾ, ਤਲਾਸ਼ ਕਰਨਾ, ਢੂੰਡਣਾ, ਲੱਭਣਾ।

جستجو ***ਜੁਸਤਜੂ*** : ਤਲਾਸ਼, ਢੂੰਡ, ਭਾਲ।

جسد ***ਜਸਦ*** : ਜੁੱਸਾ, ਸਰੀਰ।

جسدی ***ਜਸਦੀ*** : ਜਸਦ (ਸਰੀਰ) ਨਾਲ ਸਬੰਧਤ, ਸਰੀਰਕ।

جسر ***ਜਸਰ*** : ਪੁਲ।

جسم ***ਜਿਸਮ*** : ਓਹ ਚੀਜ਼ ਜਿਸ ਵਿਚ ਲੰਮਾਈ, ਚੁੜਾਈ ਤੇ ਡੂੰਘਾਈ ਹੋਵੇ; ਸਰੀਰ, ਤਨ।

جسمانی ***ਜਿਸਮਾਨੀ,*** جسمی ***ਜਿਸਮੀ*** : ਜਿਸਮ ਨਾਲ ਸਬੰਧਤ।

جسیم ***ਜਸੀਮ*** : ਮੋਟਾ, ਭਾਰੇ ਸਰੀਰ ਵਾਲਾ।

جشان ***ਜਸ਼ਾਨ*** : ਕੱਪੜਾ ਜਾਂ ਜ਼ਮੀਨ ਆਦਿ ਮਾਪਣ ਦਾ ਲੱਕੜੀ ਦਾ ਗਜ਼।

جشن ***ਜਸ਼ਨ*** : ਖੁਸ਼ੀ ਦਾ ਦਿਨ; ਖੁਸ਼ੀ; ਐਸ਼; ਕਾਮਰਾਨੀ; ਈਦ; ਤਿਉਹਾਰ।

جشنِ سدہ ***ਜਸ਼ਨ-ਏ-ਸਦਾ*** : ਪਾਰਸੀਆਂ ਦਾ ਇਕ ਜਸ਼ਨ ਜੋ ਮਹੀਨਾ ਬੈਹਮਨ ਦੀ ਦਸਵੀਂ ਤਰੀਕ ਨੂੰ ਹੁੰਦਾ ਹੈ; 'ਸਦਹ' ਦੇ ਅਰਥ 'ਮੱਚਦੀ-ਅੱਗ' ਦੇ ਹਨ, ਏਹ ਜਸ਼ਨ ਬੌਹਤ ਪੁਰਾਣਾ ਹੈ ਤੇ ਇਸ ਦਾ ਪਰਾਰੰਭ ਇਸ ਤਰ੍ਹਾਂ ਹੋਇਆ ਕਿ ਹੋਸ਼ੰਗ ਪੁੱਤਰ ਸਿਆਮਕ ਨੇ ਇਕ ਵੱਡੇ ਕਾਲੇ ਸੱਪ ਨੂੰ ਆਪਣੇ ਵੱਲ ਆਉਂਦਾ ਵੇਖ ਕੇ ਪੱਥਰ ਮਾਰਿਆ, ਪੱਥਰ ਸੱਪ ਦੇ ਲੱਗਣ ਦੀ ਥਾਂ ਦੂਜੇ ਪੱਥਰ ਤੇ ਵੱਜਾ, ਜਿਸ ਤੋਂ ਅੱਗ ਭੜਕ ਪਈ ਤੇ ਆਲੇ-ਦੁਆਲੇ ਦੇ ਕੱਖਾਂ, ਕਾਨਿਆਂ ਨੂੰ ਸਾੜ ਦਿੱਤਾ, ਸੱਪ ਵੀ ਵਿਚੇ ਸੜ ਗਿਆ; ਉਸ ਦਿਨ ਤੋਂ ਅੱਗ ਦੀ ਪੂਜਾ ਸ਼ੁਰੂ ਹੋ ਗਈ, ਇਸ ਨੂੰ ਰੱਬ ਦਾ ਨੂਰ ਤੇ ਸ਼ਤਰੂ-ਨਾਸ਼ਕ ਸਮਝਿਆ ਗਿਆ, ਕੈਂਹਦੇ ਹਨ ਇਸ ਤੋਂ ਪੈਹਲਾਂ ਅੱਗ ਦਾ ਮਨੁੱਖ-ਮਾਤਰ ਨੂੰ ਪਤਾ ਨਹੀਂ ਸੀ।

جشنِ مریم ***ਜਸ਼ਨ-ਏ-ਮਰਯਮ*** : ਬੀਬੀ ਮਰੀਯਮ ਦੇ ਉਸ ਖਾਣੇ ਤੇ ਸ਼ਰਾਬ ਤੋਂ ਭਾਵ ਹੈ ਜੋ ਰੁੱਖ ਦੀ ਟਾਹਣੀ ਹਿਲਾਉਣ ਨਾਲ ਪਰਾਪਤ ਹੁੰਦੇ ਹਨ।

جشنِ نیلوفر ***ਜਸ਼ਨ-ਏ-ਨੀਲੋਫ਼ਰ*** : ਪਾਰਸੀਆਂ ਦੇ ਇਕ ਜਸ਼ਨ ਦਾ ਨਾਮ ਜੋ ਖ਼ੁਰਦਾਦ ਮਹੀਨੇ ਦੀ ਸਤਵੀਂ ਤਰੀਕ ਨੂੰ ਹੁੰਦਾ ਹੈ।

جشیر ***ਜਸ਼ੀਰ,*** جشیرہ ***ਜਸ਼ੀਰਾ*** : ਕੱਪੜਾ ਬੁਣਨ ਵਾਲਾ, ਜੁਲਾਹਾ।

جعبہ ***ਜਅਬਾ*** : ਤਰਕਸ਼, ਭੱਥਾ, ਸੰਦੂਕਚਾ, ਸੰਦੂਕੜੀ, ਵੱਡੇ ਮਾਪ ਦਾ ਸਰਪੋਸ਼; ਵੱਡਾ ਢੱਕਣ।

جعبۂ ساز ***ਜਅਬਾ-ਏ-ਸਾਜ਼*** : ਸਾਜ਼, ਵਾਜਾ ਆਦਿ ਰੱਖਣ ਦੀ ਸੰਦੂਕੜੀ।

جعفر برمکی ***ਜਅਫ਼ਰ-ਏ-ਬਰਮਕੀ*** : ਖ਼ਲੀਫ਼ਾ ਹਾਰੂਨ ਰਸ਼ੀਦ ਦੇ ਪਰਧਾਨ ਮੰਤਰੀ ਦਾ ਨਾਮ ਜਿਸ ਨੂੰ ਹਾਰੂਨ ਰਸ਼ੀਦ ਦੇ ਹੁਕਮ ਨਾਲ ਕਤਲ ਕਰ ਦਿਤਾ ਗਿਆ ਅਤੇ ਜਿਸ ਦੇ ਨਾਲ ਹੀ ਬਰਾਮਕੀ ਖ਼ਾਨਦਾਨ ਦੀ ਸ਼ਾਨਸ਼ੌਕਤ ਖ਼ਤਮ ਹੋ ਗਈ।

جعفرِ طیار ***ਜਅਫ਼ਰ-ਏ-ਤੱਯਾਰ*** : ਹਜ਼ਰਤ ਮੁਹੰਮਦ ਸਾਹਿਬ ਦੇ ਚਚੇਰੇ ਭਰਾ ਦਾ ਨਾਮ।

جعفری ***ਜਅਫ਼ਰੀ*** : ਪੀਲੇ ਰੰਗ ਦੇ ਗੇਂਦੇ (ਗੁੱਟੇ) ਦਾ ਫੁੱਲ; ਪੀਲਾ ਰੰਗ; ਜਅਫ਼ਰੀ ਮਜ਼ਹਬ ਵਾਲਾ, ਸ਼ੀਆ, ਹਜ਼ਰਤ ਇਮਾਮ ਜਾਫ਼ਰ ਨਾਲ ਸਬੰਧਤ; ਖ਼ਾਲਸ ਸੋਨਾ।

جعل ***ਜਅਲ*** : ਬਣਾਵਟ, ਝੂਠ, ਖੋਟ; ਬਣਾਉਣਾ, ਪੈਦਾ ਕਰਨਾ; ਨਾਮ ਰੱਖਣਾ; ਖਜੂਰ ਦਾ ਰੁੱਖ; ਕਿਸੇ ਚੀਜ਼ ਦੀ ਇਸ ਤਰ੍ਹਾਂ ਨਕਲ

ਪੂਰਾ ਵੰਡਿਆ ਜਾ ਸਕੇ; ਨਰ ਤੇ ਮਾਦਾ; ਹਲ ਦੇ ਬੈਲ; ਜੋਗ।

**جفت‌ران** ***ਜੁਫ਼ਤ-ਰਾਨ*** : ਹਲ ਚਲਾਉਣ ਵਾਲਾ, ਵਾਹਕ।

**جفت‌شدن** ***ਜੁਫ਼ਤ ਸ਼ੁਦਨ*** : ਦੋਂਹ ਦਾ ਜੁੜਨਾ, ਸੰਭੋਗ ਕਰਨਾ।

**جفت‌فلک** ***ਜੁਫ਼ਤ-ਏ-ਫ਼ਲਕ*** : ਸੂਰਜ ਤੇ ਚੰਦ।

**جفتگ** ***ਜੁਫ਼ੱਤੱਗ*** : ਚਕਵਾ ਚਕਵੀ; ਸੁਰਖਾਬ ਦਾ ਜੋੜਾ।

**جفتی** ***ਜੁਫ਼ਤੀ*** : ਸੰਭੋਗ; ਦੋ ਫ਼ੁਟਾ ਜੇਹੜਾ ਵਿਚਕਾਰ ਤੋਂ ਦੋਹਰਾ ਹੋ ਜਾਂਦਾ ਹੈ।

**جفیر** ***ਜ਼ਫ਼ੀਰ*** : ਚੰਮ ਦਾ ਤੀਰ-ਦਾਨ, ਤਰਕਸ਼, ਭੱਥਾ।

**جق‌جق** ***ਜਕ਼ ਜਕ਼, جق‌جق ਜ਼ਿਕ਼ ਜ਼ਿਕ਼*** : ਬਕ ਬਕ, ਰੌਲਾ-ਰੱਪਾ, ਫ਼ਜ਼ੂਲ ਦੀ ਖੱਪ ਖੇਡ।

**جکر** ***ਜਕਰ*** : (ਝੱਖੜ ਦਾ ਫ਼ਾਰਸੀ ਰੂਪਾਂਤਰ) ਹਨੇਰੀ।

**جگر** ***ਜਿਗਰ*** : ਕਾਲਜਾ, ਦਿਲ, ਜਾਨ, ਹੌਸਲਾ, ਸਾਹਸ; ਸ਼ਕਤੀ, ਬਲ; ਉਡੀਕ; ਰੰਜ, ਗੁੱਸਾ; ਉਮੀਦ, ਆਸ; ਅਸਲ, ਹਕੀਕਤ; ਵਿਚਕਾਰ; ਤਰਸ।

**جگربند** ***ਜਿਗਰਬੰਦ*** : ਜਿਗਰ, ਤਿੱਲੀ, ਕਲੇਜਾ, ਦਿਲ ਤੇ ਫੇਫੜਿਆਂ ਦਾ ਸਮੂਹ; ਪੁੱਤਰ, ਬੇਟਾ।

**جگرتاب** ***ਜਿਗਰ-ਤਾਬ*** : ਜਿਗਰ ਜਲਾਉਣ ਵਾਲਾ।

**جگرتفته** ***ਜਿਗਰ-ਤਫ਼ਤਾ*** : ਆਸ਼ਕ, ਦਿਲ-ਜਲਾ।

**جگرجوش** ***ਜਿਗਰ-ਜੋਸ਼*** : ਦਿਲ ਸੜਿਆ।

**جگرخوار** ***ਜਿਗਰ ਖ਼੍ਵਾਰ*** : ਕਸ਼ਟ ਤੇ ਮੁਸੀਬਤ ਝੱਲਣ ਵਾਲਾ; ਦੁਖੀ ਦਿਲ; ਜੇਹੜਾ ਜਿਗਰ ਨੂੰ ਖਾਵੇ, ਜਾਦੂ ਟੂਣਾ ਕਰਨ ਵਾਲਾ।

**جگرخون کردن** ***ਜਿਗਰ-ਖ਼ੂਨ ਕਰਦਨ*** : ਕਿਸੇ ਕੰਮ ਲਈ ਮੇਹਨਤ ਮੁੱਸ਼ਕਤ ਕਰਨਾ।

ਕਰਨਾ ਕਿ ਓਹ ਅਸਲ ਸਮਾਨ ਜਾਪਣ ਲੱਗ ਜਾਵੇ, ਨਕਲੀ ਸ਼ੈ ਨੂੰ ਅਸਲੀ ਪਰਗਟ ਕਰਨਾ।

**جعل‌ساز** ***ਜਅਲ-ਸਾਜ਼*** : ਧੋਖੇਬਾਜ਼, ਫ਼ਰੇਬੀ, ਭੈੜਾ, ਬਦਮਾਸ਼।

**جعل‌سازی** ***ਜਅਲਸਾਜ਼ੀ*** : ਧੋਖਾ, ਫ਼ਰੇਬ।

**جعلی** ***ਜਅਲੀ*** : ਜੋ ਅਸਲੀ ਨਾ ਹੋਵੇ; ਨਕਲੀ, ਬਣਾਉਟੀ।

**جغ** ***ਜੁਗ਼*** : ਜੁਲਾ, ਪੰਜਾਲੀ।

**جغد** ***ਜੁਗ਼ਦ*** : (ਚੁਗ਼ਦ چغد) ਉੱਲੂ; ਕਿਲ੍ਹੇ ਦੀ ਫਸੀਲ (ਚਾਰ ਦੀਵਾਰੀ) ਦਾ ਕਿੰਗਰਾ।

**جغرات** ***ਜੁਗ਼ਰਾਤ*** : ਦਹੀਂ, ਜਾਗ, ਖੱਟਾ।

**جغرافیه** ***ਜੁਗ਼ਰਾਫ਼ੀਯਾ*** : ਪੰਜਾਬੀ ਵਿਚ ਪਰਚਲਤ ਰੂਪ ''ਜੁਗਰਾਫੀਆਂ'' ਹੈ। ਯੂਨਾਨੀ ਸ਼ਬਦ 'ਜਿਉਗਰਾਫ਼ੀ' ਦਾ ਅਰਬੀ ਰੂਪਾਂਤਰ ਜੋ ਧਰਤ ਦੇ ਗਿਆਨ ਨਾਲ ਸਬੰਧਤ ਹੈ, ਧਰਤ-ਵਿਗਿਆਨ, ਭੂਗੋਲ।

**جغرافیان** ***ਜੁਗ਼ਰਾਫ਼ੀਯਾਨ*** : ਭੂਗੋਲ ਦੇ ਮਾਹਰ।

**جغله** ***ਜੁਗ਼ਲਾ*** : ਅਲੂਆਂ ਮੁੰਡਾ, ਜਿਸ ਦੀ ਦਾੜ੍ਹੀ ਮੁੱਛ ਨਾ ਆਈ ਹੋਵੇ; ਨੱਚਣ ਵਾਲਾ ਲੜਕਾ, ਨਾਚਾ, ਨਚਾਰ ਮੁੰਡਾ।

**جفا** ***ਜ਼ਫ਼ਾ*** : ਸਖ਼ਤੀ; ਵਧੀਕੀ, ਅਤਿਆਚਾਰ; ਨਾਇਨਸਾਫ਼ੀ।

**جفاپیشه** ***ਜ਼ਫ਼ਾ-ਪੇਸ਼ਾ,*** **جفاجو** ***ਜ਼ਫ਼ਾ-ਜੂ,*** **جفاکار** ***ਜ਼ਫ਼ਾ-ਕਾਰ,*** **جفاگستر** ***ਜ਼ਫ਼ਾ-ਗੁਸਤਰ*** : ਜ਼ਾਲਮ, ਅਤਿਆਚਾਰੀ, ਵਧੀਕੀ ਕਰਨ ਵਾਲਾ, ਸਤਾਉਣ ਵਾਲਾ, ਨਾਇਨਸਾਫ਼ੀ ਕਰਨ ਵਾਲਾ।

**جفازده** ***ਜ਼ਫ਼ਾ-ਜ਼ਦਾ*** : ਜਿਸ ਉੱਪਰ ਜ਼ੁਲਮ ਹੋਵੇ, ਮਜ਼ਲੂਮ।

**جفاکش** ***ਜ਼ਫ਼ਾਕਸ਼*** : ਸਖ਼ਤੀ ਝੱਲਣ ਵਾਲਾ, ਮੇਹਨਤੀ, ਘਾਲਣਾ ਘਾਲਣ ਵਾਲਾ।

**جفاکشی** ***ਜ਼ਫ਼ਾਕਸ਼ੀ*** : ਸਖ਼ਤ ਮੇਹਨਤ, ਸਖ਼ਤੀ, ਮਸ਼ੱਕਤ।

**جفت** ***ਜੁਫ਼ਤ*** : ਜੋੜਾ, ਦੋ ਚੀਜ਼ਾਂ, ਜੋਟ, ਜੋੜਾ ਜੋੜਾ, ਜੁੱਤੀਆਂ ਦਾ ਜੋੜਾ, ਓਹ ਅੰਕ ਜੋ ਦੋ ਉੱਤੇ

**جگرگوشه** ***ਜਿਗਰ-ਗੋਸ਼ਾ*** : ਦਿਲ ਦਾ ਟੋਟਾ, ਪੁੱਤਰ।

**جگری** ***ਜਿਗਰੀ*** : ਜਿਗਰ ਨਾਲ ਸਬੰਧਤ; ਬੌਹਤ ਨੇੜੇ ਦਾ, ਦਿਲੀ, ਸੱਚਾ।

**جل** ***ਜੁਲ*** : (ਗੁਲ **گل** ਦਾ ਅਰਬੀ ਰੂਪਾਂਤਰ) ਫੁੱਲ।

**جل** ***ਜੁੱਲ*** : ਪਸ਼ੂਆਂ ਤੇ ਪਾਉਣ ਵਾਲਾ ਕਪੜਾ, ਝੁੱਲ।

**جلا** ***ਜਲਾ*** : ਘਰੋਂ ਕੱਢ ਦੇਣਾ, ਦੇਸ਼ ਨਿਕਾਲਾ ਦੇਣਾ, ਵਤਨ ਛਡ ਦੇਣਾ, ਉਜੜਨਾ।

**جلاِوطن** ***ਜਲਾ-ਵਤਨ*** : ਵਤਨ (ਦੇਸ) ਤੋਂ ਕੱਢਿਆ ਹੋਇਆ।

**جلا** ***ਜਿਲਾ*** : ਰੋਸ਼ਨ ਕਰਨਾ, ਚਮਕਾਉਣਾ, ਸਾਫ਼ ਕਰਨਾ, ਸੈਕਲ ਕਰਨਾ; ਸਫ਼ਾਈ, ਰੋਸ਼ਨੀ, ਚਮਕ।

**جلاب** ***ਜੱਲਾਬ*** : ਖਿੱਚਣ ਵਾਲਾ; ਗ਼ੁਲਾਮਾਂ, ਉਨ੍ਹਾਂ ਤੇ ਘੋੜਿਆਂ ਦੀ ਸੌਦਾਗਰੀ ਕਰਨ ਵਾਲਾ; ਕਿਸੇ ਚੀਜ਼ ਨੂੰ ਇਕ ਥਾਂ ਤੋਂ ਦੂਜੀ ਥਾਂ ਲੈ ਜਾਣ ਵਾਲਾ; ਪਰਸਿੱਧੀ ਕਰਨ ਵਾਲਾ।

**جُلاب** ***ਜੁੱਲਾਬ*** : ( ਗੁਲਾਬ **گلاب** ਦਾ ਅਰਬੀ ਰੂਪਾਂਤਰ) ਇਕ ਪਰਕਾਰ ਦਾ ਸ਼ਰਬਤ ਜੋ ਗੁਲਕੰਦ ਜਾਂ ਗੁਲਾਬ ਤੋਂ ਤਿਆਰ ਕੀਤਾ ਜਾਂਦਾ ਹੈ, ਗੁਲਾਬ ਦਾ ਸ਼ਰਬਤ, ਦਸਤ ਲਾਉਣ ਵਾਲੀ ਦਵਾ।

**جلاجل** ***ਜਲਾਜਿਲ*** : (ਜੁਲਜੁਲ ਦਾ ਬੌਹਵਚਨ) ਘੰਟੀਆਂ; ਟੱਲੀਆਂ, ਘੁੰਗਰੂ, ਓਹ ਟੱਲੀਆਂ ਜਾਂ ਘੁੰਗਰੂ ਜੋ ਚਮੜੇ ਦੀ ਵੱਧਰੀ ਵਿਚ ਸਿਊਂ ਕੇ ਊਠ, ਘੋੜੇ ਅਤੇ ਬਲਦ, ਆਦਿ ਦੇ ਗਲ ਵਿਚ ਪਾਉਂਦੇ ਹਨ; ਡਫ਼ਲੀਆਂ; ਮਧੁਰ ਅਵਾਜ਼ ਵਾਲੇ ਪੰਛੀ।

**جلّاد** ***ਜੱਲਾਦ*** : ਤਲਵਾਰ ਮਾਰਨ ਵਾਲਾ, ਬਾਦਸ਼ਾਹ ਦੇ ਹੁਕਮ ਨਾਲ ਖ਼ੂਨੀ ਜਾਂ ਦੋਸ਼ੀ ਨੂੰ ਕਤਲ ਕਰਨ ਵਾਲਾ; ਦੁੱਰੇ (ਕੋਰੜੇ) ਮਾਰਨ ਵਾਲਾ; ਜ਼ਾਲਮ, ਬੇਰੈਹਮ; ਖੱਲ ਉਧੇੜਨ ਵਾਲਾ, ਫਾਂਸੀ ਦੇਣ ਵਾਲਾ।

**جلادِفلک** ***ਜੱਲਾਦ-ਏ-ਫ਼ਲਕ*** : ਮੰਗਲ ਤਾਰਾ, ਨਜੂਮੀਆਂ ਅਨੁਸਾਰ ਜਿਸ ਦਾ ਸਬੰਧ ਕਤਲ, ਖ਼ੂਨ ਖ਼ਰਾਬੇ ਤੇ ਜੰਗ ਨਾਲ ਹੈ।

**جلادت** ***ਜਲਾਦਤ*** : ਜਵਾਂਮਰਦੀ, ਸੂਰਮਤਾ; ਚੁਸਤੀ, ਫੁਰਤੀ; ਬਲ, ਸ਼ਕਤੀ।

**جلال** ***ਜਲਾਲ,*** **جلالت** ***ਜਲਾਲਤ*** : ਵਡਿਆਈ, ਸ਼ਾਨ ਸ਼ੌਕਤ; ਤਜਰਬਾਕਾਰ ਹੋਣਾ, ਚੰਡਿਆ ਹੋਣਾ, ਵਡੇਰੀ ਉਮਰ ਦਾ ਹੋਣਾ; ਤਾਕਤ, ਜ਼ੋਰ, ਤੈਸ਼, ਜੋਸ਼, ਗੁੱਸਾ।

**جلالی** ***ਜਲਾਲੀ*** : ਜਲਾਲ ਨਾਲ ਸਬੰਧਤ, ਸ਼ਕਤੀ ਦੀ ਸਿਫ਼ਤ, ਜਲਾਲ ਵਾਲਾ।

**جلائل** ***ਜਲਾਇਲ*** : (ਜਲੀਲਾ **جلیلہ** ਦਾ ਬੌਹਵਚਨ) ਬਜ਼ੁਰਗ ਇਸਤਰੀਆਂ, ਮਾਣ ਸਤਕਾਰ ਵਾਲੀਆਂ ਔਰਤਾਂ।

**جلباب** ***ਜਿਲਬਾਬ*** : ਚਾਦਰ।

**جلبابِ‌سمن** ***ਜਿਲਬਾਬ-ਏ-ਸਮਨ*** : ਚਿੱਟੀ ਚਾਦਰ।

**جلبان** ***ਜਲਬਾਨ*** : ਹਰੇ ਮਾਂਹ।

**جلبان** ***ਜੁਲਬਾਨ*** : ਚਮੜੇ ਦਾ ਥੈਲਾ, ਤੋਸ਼ਾ ਦਾਨ; ਗਿਲਾਫ ਜਿਸ ਵਿਚ ਤਲਵਾਰ ਮਿਆਨ ਸਮੇਤ ਰੱਖੀ ਜਾਂਦੀ ਹੈ; ਇਕ ਪਰਕਾਰ ਦਾ ਘਾਹ; ਸਾਵੇ ਲੌਂਗ।

**جلبو** ***ਜਲਬੂ*** : ਪੁਦਨੇ ਵਰਗੀ ਇਕ ਸਬਜ਼ੀ।

**جلجل** ***ਜੁਲਜੁਲ*** : ਘੰਟੀ, ਟੱਲੀ, ਘੁੰਗਰੂ; ਇਕ ਮਧੁਰ ਅਵਾਜ਼ ਵਾਲਾ ਪੰਛੀ।

**جل‌جلاله** ***ਜੱਲ ਜਲਾਲਹੂ*** : ਉਸ (ਰੱਬ) ਦੀ ਸ਼ਾਨ ਤੇ ਬਜ਼ੁਰਗੀ ਵੱਡੀ ਹੈ।

**جلجان** ***ਜੁਲਜਾਨ*** : ਧਨੀਆ, ਕਸ਼ਨੀਜ਼।

**جلد** ***ਜਿਲਦ*** : ਚਮੜੀ, ਖੱਲ, ਪਸ਼ੂ ਦੀ ਖੱਲ; ਕਿਤਾਬ ਦੀ ਜਿਲਦ; ਕੋਈ ਕਿਤਾਬ।

**جلدساز** ***ਜਿਲਦ-ਸਾਜ਼,*** **جلدگر** ***ਜਿਲਦ-ਗਰ*** : ਕਿਤਾਬ ਦੀ ਜਿਲਦ ਬਣਾਉਣ ਵਾਲਾ।

**جلدسازی** ***ਜਿਲਦ-ਸਾਜ਼ੀ,*** **جلدگری** ***ਜਿਲਦ ਗਰੀ*** : ਜਿਲਦਾਂ ਬਣਾਉਣ ਦਾ ਕਿੱਤਾ।

**جلد** ***ਜਲਦ*** : ਹੰਟਰ, ਕੋਰੜਾ, ਛਾਂਟਾ; ਕੋਰੜਾ ਮਾਰਨਾ; ਚੁਸਤ, ਤੇਜ਼, ਚਲਾਕ; ਸ਼ਤਾਬੀ, ਤੁਰੰਤ, ਝੱਟਪੱਟ।

**جلدباز** ***ਜਲਦਬਾਜ਼*** : ਫੁਰਤੀ ਕਰਨ

ਵਾਲਾ, ਫੁਰਤੀਲਾ।

**جلدی** ***ਜਲਦੀ*** : ਸ਼ਤਾਬੀ, ਤੇਜ਼ੀ।

**جلسان** ***ਜੁਲਸਾਨ,*** **جلستان** ***ਜੁਲਸਿਤਾਨ*** : (ਗੁਲਸ਼ਨ **گلشن** ਦਾ ਅਰਬੀ ਰੂਪਾਂਤਰ) ਬਾਗ਼, ਚਮਨ, ਗੁਲਜ਼ਾਰ।

**جلسه** ***ਜਲਸਾ*** : ਇਕ ਵਾਰ ਬੈਠਣਾ; ਜਸ਼ਨ, ਇੱਕਠ, ਬੈਠਕ, ਮੀਟਿੰਗ, ਮੁਲਾਕਾਤ।

**جلغوزه** ***ਜਲਗੋਜ਼ਾ*** : ਸੋਸਨ ਦਾ ਫਲ ਜੋ ਪਿਸਤੇ ਵਰਗਾ ਪਰ ਉਸ ਤੋਂ ਬਰੀਕ ਹੁੰਦਾ ਹੈ, ਚਲਗੋਜਾ, ਨਿਓਜ਼ਾ।

**جلف** ***ਜਿਲਫ਼*** : ਕਮੀਨਾ; ਆਪ-ਮੁਹਾਰਾ; ਮਸਖ਼ਰਾ।

**جلق** ***ਜਲਕ*** : ਹੱਥ-ਰਸੀ।

**جلق زدن** ***ਜਲਕ-ਜ਼ਦਨ*** : ਹੱਥ ਰਸੀ ਕਰਨਾ।

**جلقی** ***ਜਲਕੀ*** : ਹੱਥ-ਰਸੀ ਕਰਨ ਵਾਲਾ।

**جلنار** ***ਜੁਲਨਾਰ*** : (ਗੁਲਨਾਰ **گلنار** ਦਾ ਅਰਬੀ ਰੂਪਾਂਤਰ) ਅਨਾਰ ਦਾ ਫੁੱਲ।

**جلنگ** ***ਜਿਲਿੰਗ*** : ਘੰਟੀ ਤੇ ਜ਼ੰਜੀਰ ਦੀ ਅਵਾਜ਼; ਝੀਂਗਾ ਮੱਛੀ; ਖ਼ਰਬੂਜ਼ੇ ਆਦਿ ਦੀ ਵੇਲ; ਇਕ ਪਰਕਾਰ ਦਾ ਰੇਸ਼ਮੀ ਕੱਪੜਾ।

**جلو** ***ਜਿਲੌ*** : ਘੋੜੇ ਦੀ ਵਾਗ; ਕੋਤਲ ਘੋੜਾ; ਘੋੜੇ ਦਾ ਦੌੜਨਾ; ਅੱਗੇ; ਸਜਾਵਟ।

**جلودار** ***ਜਿਲੌਦਾਰ*** : ਘੋੜੇ 'ਤੇ ਚੜ੍ਹਾਉਣ ਵਾਲਾ, ਸਾਈਸ, ਘੋੜੇ ਦੇ ਅੱਗੇ ਦੌੜਨ ਵਾਲਾ, ਘੋੜਾ ਤਿਆਰ ਕਰਨ ਤੇ ਰੋਕਣ ਵਾਲਾ।

**جلوت** ***ਜਲਵਤ*** : (ਖ਼ਲਵਤ **خلوت** ਦਾ ਵਿਪਰਿਆਏ) ਜ਼ਾਹਰ ਕਰਨਾ, ਪਰਗਟ ਕਰਨਾ, ਆਪਣੇ ਆਪ ਨੂੰ ਲੋਕਾਂ ਨੂੰ ਵਿਖਾਉਣਾ; ਆਮ ਜਗ੍ਹਾ, ਸਭ ਦੇ ਸਾਮ੍ਹਣੇ; ਭੀੜ।

**جلوخانه** ***ਜਿਲੌਖ਼ਾਨਾ*** : ਵੇਹੜਾ; ਚੌਕ; ਡਿਊਢੀ; ਸ਼ਾਹੀ ਦਰਵਾਜ਼ੇ ਦੇ ਸਾਮ੍ਹਣੇ ਦਾ ਮੈਦਾਨ।

**جلوزه** ***ਜਲੂਜ਼ਾ, ਜਲੋਜ਼ਾ*** : (ਜਲਗੋਜ਼ਾ **جلغوزه** ਦਾ ਸੰਖਿਪਤ ਰੂਪ) ਨੇਜ਼ਾ; ਨਿਓਜ਼ਾ।

**جلوس** ***ਜਲੂਸ*** : ਬੈਠਣਾ; ਬਿਠਾਉਣ ਵਾਲਾ; ਬੈਠਕ; ਰਾਜਗੱਦੀ 'ਤੇ ਬੈਠਣਾ; ਕਚੈਹਰੀ ਲਾਉਣਾ; ਕਿਸੇ ਵੱਡੇ ਆਦਮੀ ਦੇ ਆਉਣ ਤੇ ਲੋਕਾਂ ਦਾ ਉਸ ਦੇ ਜਿਲੌ ਵਿਚ ਚੱਲਣਾ; ਬਾਦਸ਼ਾਹ ਜਾਂ ਅਮੀਰਾਂ ਦੀ ਸਵਾਰੀ ਦਾ ਨਿਕਲਣਾ।

**جلوه** ***ਜਲਵਾ*** : ਆਪਣੇ ਆਪ ਨੂੰ ਪਰਗਟ ਕਰਨਾ; ਨਜ਼ਾਰਾ; ਸ਼ਿੰਗਾਰ ਕਰਕੇ ਆਪਣੇ ਆਪ ਨੂੰ ਲੋਕਾਂ ਨੂੰ ਵਿਖਾਉਣਾ; ਨੂਰ; ਰੌਣਕ, ਮਸ਼ੂਕ ਦੀ ਚੈਹਲ ਕਦਮੀ; ਨਖ਼ਰੇ ਵਾਲੀ ਮਟਕ ਟੋਰ।

**جلوه‌گر** ***ਜਲਵਾਗਰ*** : ਜਲਵਾ ਵਿਖਾਉਣ ਵਾਲਾ।

**جلوه‌گری** ***ਜਲਵਾਗਰੀ*** : ਜਲਵਾ ਵਿਖਾਉਣ ਦੀ ਕਿਰਿਆ।

**جلّه** ***ਜੁੱਲਾ*** : ਸੂਤ ਦੀ ਛੱਲੀ, ਅੱਟੀ।

**جلی** ***ਜਲੀ*** : ਰੋਸ਼ਨ; ਸਾਕਾਰ, ਜ਼ਾਹਰ, ਪਰਗਟ; ਮੋਟੀ ਲਿਖਾਈ।

**جلیس** ***ਜਲੀਸ*** : ਨਾਲ ਬੈਠਣ ਵਾਲਾ, ਸਾਥੀ, ਦੋਸਤ, ਯਾਰ।

**جلیل** ***ਜਲੀਲ*** : ਵੱਡਾ, ਬਜ਼ੁਰਗ, ਸਤਕਾਰਯੋਗ।

**جلیل‌القدر** ***ਜਲੀਲ-ਉਲ-ਕਦਰ*** : ਵੱਡੇ ਮਰਤਬੇ ਵਾਲਾ, ਵੱਡੀ ਸ਼ਾਨ ਵਾਲਾ, ਬੌਹਤੀ ਕਦਰ ਵਾਲਾ, ਰੁਤਬੇ ਵਾਲਾ; ਸਤਕਾਰਯੋਗ।

**جم** ***ਜਮ*** : (ਜਮਸ਼ੀਦ **جمشید** ਦਾ ਸੰਖਿਪਤ ਰੂਪ) ਈਰਾਨ ਦੇ ਬੌਹਤ ਵੱਡੇ ਬਾਦਸ਼ਾਹ ਦਾ ਨਾਮ, ਜਦੋਂ 'ਜਾਮ' ਨਾਲ ਇਸ ਦਾ ਪਰਯੋਗ ਹੋਵੇ ਤਾਂ ਜਮਸ਼ੀਦ ਤੋਂ ਭਾਵ ਪਾਕ ਪਵਿੱਤਰ ਦੇ ਲਏ ਜਾਂਦੇ ਹਨ।

**جم** ***ਜਿਮ*** : ਸ਼ਤਾਨ ਦਾ ਨਾਮ।

**جم** ***ਜੱਮ*** : ਸਮੂਹ, ਸਾਰੇ, ਕੁਲ।

**جمِ‌غفیر** ***ਜੱਮ-ਏ-ਗ਼ਫ਼ੀਰ*** : ਬੌਹਤ ਵੱਡਾ ਇਕੱਠ; 'ਜੱਮ' ਦੇ ਅਰਥ ਹਨ ਟੋਲਾ, ਭੀੜ ਅਤੇ 'ਗ਼ਫ਼ੀਰ' ਦਾ ਭਾਵ ਹੈ ਢੱਕਣ ਵਾਲਾ; ਵੱਡੀ ਭੀੜ ਧਰਤ ਨੂੰ ਢੱਕ ਲੈਂਦੀ ਹੈ, ਇਸ ਲਈ 'ਜੱਮ-ਗ਼ਫ਼ੀਰ' ਇੱਕਠ ਨੂੰ ਕੈਂਹਦੇ ਹਨ।

**جماد** ***ਜਮਾਦ*** : ਓਹ ਚੀਜ਼ ਜਿਸ ਵਿਚ ਹਿਸ ਤੇ ਹਰਕਤ ਅਤੇ ਵਧਣ ਫੁੱਲਣ ਦੀ ਸ਼ਕਤੀ ਨਾ ਹੋਵੇ, ਜਿਵੇਂ ਪੱਥਰ, ਮਿੱਟੀ ਆਦਿ; ਬੇਜਾਨ ਚੀਜ਼;

ਓਹ ਸਾਲ ਜਿਸ ਵਿਚ ਮੀਂਹ ਨਾ ਪਵੇ; ਓਹ ਧਰਤ ਜਿਸ ਉਤੇ ਮੀਂਹ ਨਾ ਪਿਆ ਹੋਵੇ।

**جمادات** ***ਜਮਾਦਾਤ*** : (ਜਮਾਦ **جماد** ਦਾ ਬੌਹਵਚਨ) ਬੇਹਿੱਸ ਚੀਜ਼ਾਂ।

**جمادیالآخره** ***ਜਮਾਦੀ-ਉਲ-ਆਖਿਰਾ***, **جمادیالاخری** ***ਜਮਾਦੀ-ਉਲ-ਉਖ਼ਰਾ***, **جمادیالثانی** ***ਜਮਾਦੀ-ਉਸ-ਸਾਨੀ***, **جمادیستہ** ***ਜਮਾਦੀ ਸਿਤਾ*** : ਚੰਦ ਦਾ ਛੇਵਾਂ ਮਹੀਨਾ।

**جمادیالاول** ***ਜਮਾਦੀ-ਉਲ-ਅਵੱਲ***, **جمادیالاولیٰ** ***ਜਮਾਦੀ- ਉਲ-ਊਲਾ*** : ਚੰਦ ਦਾ ਪੰਜਵਾਂ ਮਹੀਨਾ।

**جمار** ***ਜਿਮਾਰ*** : (ਜਿਮਰਾ **جمره** ਦਾ ਬੌਹਵਚਨ) ਛੋਟੇ ਛੋਟੇ ਕੰਕਰ; ਓਹ ਕੰਕਰ ਜੋ ਹਾਜੀ ਸੁੱਟਦੇ ਹਨ, ਹਾਜੀਆਂ ਦਾ ਕੰਕਰ ਸੁੱਟਣਾ, ਜੋ ਹੱਜ ਦੀ ਇਕ ਕਿਰਿਆ ਹੈ।

**جماع** ***ਜਿਮਾਅ*** : ਸੰਭੋਗ; ਵੱਡੀ ਦੇਗ; ਬੌਹਤ ਚੀਜ਼ਾਂ, ਕਿਸੇ ਚੀਜ਼ ਦਾ ਬੌਹਵਚਨ।

**جماعت** ***ਜਮਾਅਤ*** : ਸਮੂਹ, ਟੋਲਾ, ਟੋਲੀ, ਆਦਮੀਆਂ ਦਾ ਜੱਥਾ; ਸਭਾ; ਸਾਰੀਆਂ ਚੀਜ਼ਾਂ; ਕਲਾਸ, ਸ਼ਰੇਣੀ, ਫ਼ਿਰਕਾ; ਭੀੜ।

**جماعتدار** ***ਜਮਾਅਤਦਾਰ*** : ਜਮਾਤ ਦਾ ਸਰਦਾਰ।

**جماعهدار** ***ਜਮਾਆਦਾਰ*** : ਸਿਪਾਹੀਆਂ ਦਾ ਸਰਦਾਰ, ਜਮਾਦਾਰ।

**جمال** ***ਜਮਾਲ*** : ਹੁਸਨ, ਖ਼ੂਬਸੂਰਤੀ, ਸੁੰਦਰਤਾ; ਖ਼ੂਬੀ, ਗੁਣ।

**جمّال** ***ਜੱਮਾਲ*** : ਊਠਾਂ ਦਾ ਮਾਲਕ, ਹੋਤ, ਸ਼ੁਤਰਬਾਨ।

**جمال** ***ਜਿਮਾਲ*** : (ਜਮਲ **جمل** ਦਾ ਬੌਹਵਚਨ) ਬੌਹਤ ਸਾਰੇ ਊਠ।

**جمانی** ***ਜਮਾਨੀ*** : ਸ਼ਰਾਬ ਪੇਸ਼ ਕਰਨ ਵਾਲਾ, ਸਾਕੀ।

**جمدر** ***ਜਮਦਰ*** : ਇਕ ਪਰਸਿੱਧ ਹਥਿਆਰ, ਕਟਾਰ।

**جمره** ***ਜਮਰਾ*** : ਛੋਟਾ ਕੰਕਰ; ਓਹ ਕੰਕਰ ਜੋ ਹਾਜੀ ਸੁੱਟਦੇ ਹਨ; ਹਾਜੀਆਂ ਦਾ ਕੰਕਰ ਸੁਟਣਾ।

**جمشید** ***ਜਮਸ਼ੇਦ***, **جمشیدون** ***ਜਮਸ਼ੇਦੂਨ*** : ਈਰਾਨ ਦੇ ਇਕ ਪਰਸਿੱਧ ਬਾਦਸ਼ਾਹ ਦਾ ਨਾਮ ਜੋ ਜ਼ਹਾਕ ਦੇ ਹੱਥੋਂ ਮਾਰਿਆ ਗਿਆ; ਹਜ਼ਰਤ ਸੁਲੇਮਾਨ।

**جمشیدماهی** ***ਜਮਸ਼ੇਦ-ਏ-ਮਾਹੀ***, **جمشیدماهیگیر** ***ਜਮਸ਼ੇਦ-ਏ-ਮਾਹੀਗੀਰ*** : ਸੂਰਜ ਜਦ ਓਹ ਮੀਨ ਗਰੇਹ ਵਿਚ ਹੋਵੇ; ਹਜ਼ਰਤ ਸੁਲੇਮਾਨ।

**جمع** ***ਜਮਅ*** : ਇਕੱਠਾ ਕਰਨਾ; ਜੋੜ; ਇਕੱਠ; ਇਕ ਤੋਂ ਵੱਧ; ਕੁਲ, ਸਭ, ਸਾਰਾ; ਗਣਿਤ ਸ਼ਾਸ਼ਤਰ, (ਹਿਸਾਬ) ਦਾ ਪੈਹਲਾ ਗੁਰ ਜਿਸ ਵਿਚ ਇਕ ਤੋਂ ਵੱਧ ਅੰਕੜਿਆਂ ਨੂੰ ਇਕੱਠਾ ਕੀਤਾ ਜਾਂਦਾ ਹੈ; ਕਾਵਿ-ਕਲਾ ਦਾ ਇਕ ਗੁਣ ਜਿਸ ਵਿਚ ਕਵੀ ਕਈ ਵਸਤਾਂ ਨੂੰ ਇਕ ਵਸਫ਼ ਵਿਚ ਜੋੜ ਦਿੰਦਾ ਹੈ।

**جمعالجمع** ***ਜਮਅ-ਉਲ-ਜਮਅ*** : ਬੌਹਵਚਨ ਦਾ ਹੋਰ ਬੌਹਵਚਨ ਬਣਾਉਣਾ; ਜਿਵੇਂ 'ਰਸਮ' ਤੋਂ 'ਰਸੂਮ' ਤੇ ਫਿਰ 'ਰਸੂਮ' ਤੋਂ 'ਰਸੂਮਾਤ'।

**جمعبندی** ***ਜਮਅਬੰਦੀ*** : ਲਗਾਨ ਦੀ ਫਰਦ; ਲਗਾਨ ਦਾ ਹਿਸਾਬ-ਕਿਤਾਬ; ਜ਼ਿਲ੍ਹੇ ਵਿਚ ਖੇਤਾਂ ਅਤੇ ਘਰਾਂ ਦੀ ਸੰਖਿਆ ਦੀ ਸਾਰਨੀ; ਖੇਤਾਂ ਦੀ ਤਕਸੀਮ; ਜਮ੍ਹਾਂ ਆਦਿ ਦੀ ਪੜਤ।

**جمعخرچ** ***ਜਮਅ ਖ਼ਰਚ*** : ਰਕਮ ਦੀ ਆਮਦ ਤੇ ਖਰਚ ਦਾ ਵੇਰਵਾ; ਚਲੰਤ ਖਾਤਾ।

**جمعات** ***ਜਮਆਤ*** : (ਜਮਅ **جمع** ਦਾ ਬੌਹਵਚਨ) ਆਈ ਰਕਮ ਦਾ ਹਿਸਾਬ; ਹਿਸਾਬ ਕਿਤਾਬ।

**جمعدار** ***ਜਮਅਦਾਰ*** : (ਸ਼ੁਧ 'ਜਮਾਅਤਦਾਰ' **جماعتدار** ਹੈ) ਓਹ ਫ਼ੌਜੀ ਸਰਦਾਰ ਜਿਸ ਦੇ ਅਧੀਨ ਸਿਪਾਹੀਆਂ ਦੀ ਇਕ ਜਮਾਤ ਹੋਵੇ, ਜਮਾਤ ਦਾ ਸਰਦਾਰ।

**جمعداری** ***ਜਮਅਦਾਰੀ*** : ਜਮਾਦਾਰ ਦੀ ਪਦਵੀ।

**جمعه** ***ਜੁਮਆ*** : ਸ਼ੁੱਕਰਵਾਰ, ਮੁਸਲਮਾਨਾਂ ਦੀ ਛੁੱਟੀ ਦਾ ਦਿਨ ਜਦੋਂ ਓਹ ਇਕੱਠੇ ਹੋ ਕੇ

ਮਸਜਦ ਵਿਚ ਨਮਾਜ਼ ਪੜ੍ਹਦੇ ਹਨ।

**جمعةالوداع** ***ਜੁਮਅ਼ਾਤ-ਉਲ-ਵਿਦਾਅ*** : ਰਮਜ਼ਾਨ ਮਹੀਨੇ ਦਾ ਅੰਤਮ ਸ਼ੁੱਕਰਵਾਰ।

**جمعہ بازار** ***ਜੁਮਆ ਬਾਜ਼ਾਰ*** : ਸ਼ੁੱਕਰਵਾਰ ਨੂੰ ਲੱਗਣ ਵਾਲਾ ਬਜ਼ਾਰ।

**جمعیت** ***ਜਮਈਯਤ*** : ਜਮ੍ਹਾ ਹੋਣਾ, ਆਦਮੀਆਂ ਦਾ ਇੱਕਠ।

**جمعیت خاطر** ***ਜਮਈਯਤ-ਏ-ਖ਼ਾਤਿਰ*** : ਦਿੱਲ ਦੀ ਤਸੱਲੀ, ਬੇਫ਼ਿਕਰੀ, ਤਸਕੀਨ।

**جمعیت دولتی** ***ਜਮਈਯਤ-ਏ-ਦੌਲਤੀ*** : ਜਨ-ਸਮੂਹ, ਦੇਸ਼ ਦੇ ਆਮ ਲੋਕਾਂ ਦੀ ਪ੍ਰਤੀਨਿਧ ਜਮਾਤ।

**جمل** ***ਜਮਲ*** : ਨਰ ਊਠ; ਪੰਜ, ਛੇ, ਸਤ ਜਾਂ ਨੌ ਸਾਲ ਦਾ ਊਠ; ਖਜੂਰ ਦਾ ਰੁਖ; ਹੋਤ।

**جمل** ***ਜੁਮਲ*** : ਆਦਮੀਆਂ ਦਾ ਟੋਲਾ, ਜੱਥਾ; ਅੱਖਰਾਂ ਦੇ ਹਿੰਦਸਿਆਂ ਦਾ ਹਿਸਾਬ।

**جملگی** ***ਜੁਮਲਗੀ*** : ਸਭ, ਸਾਰੇ, ਸਮੂਹ, ਕੁਲ, ਪੂਰਾਪਣ।

**جملہ** ***ਜੁਮਲਾ*** : ਸਭ, ਸਾਰੇ, ਤਮਾਮ, ਸਮੂਹ, ਕੁਲ ਜੋੜ; ਕਲਮ ਦਾ ਭਾਗ; ਵਾਕ, ਫ਼ਿਕਰਾ, ਸ਼ਬਦਾਂ ਦਾ ਜੋੜ।

**جملہ معترضہ** ***ਜੁਮਲਾ-ਏ-ਮੁਅ਼ਤਰਿਜ਼ਾ*** : ਓਹ ਵਾਧੂ ਵਾਕ ਜਿਸ ਨੂੰ ਦੂਰ ਕਰਨ ਨਾਲ ਵਾਕ ਵਿਚ ਕੋਈ ਫ਼ਰਕ ਨਾ ਪੈਂਦਾ ਹੋਵੇ; ਬੈਹਸ ਤੋਂ ਬਾਹਰਲੀ ਚਰਚਾ; ਗੱਲ ਵਿਚੋਂ ਗੱਲ।

**جمود** ***ਜੁਮੂਦ*** : ਪਾਣੀ ਦਾ ਜੰਮਣਾ; ਜੰਮਣਾ; ਕੰਜੂਸ ਹੋਣਾ।

**جمهور** ***ਜਮਹੂਰ, ਜੁਮਹੂਰ*** : ਰੇਤ ਦਾ ਉੱਚਾ ਟਿੱਲਾ; ਆਦਮੀਆਂ ਦੀ ਬੌਹਸੰਖਿਆ, ਮੁਲਕ ਦੇ ਵਾਸੀ, ਆਦਮੀਆਂ ਦਾ ਇਕੱਠ; ਵੱਡੇ ਖ਼ਾਨਦਾਨ ਦੀ ਸ਼ਰੀਫ਼ ਔਰਤ, ਸੁਆਣੀ।

**جمیع** ***ਜਮੀਅ਼*** : ਸਭ, ਸਾਰੇ; ਇਕੱਠੀ ਕੀਤੀ ਹੋਈ ਚੀਜ਼; ਇਕੱਠਾ ਕੀਤਾ ਹੋਇਆ ਕਬੀਲਾ; ਲਸ਼ਕਰ।

**جمیعاً** ***ਜਮੀਅਨ*** : ਸਾਰੇ ਦੇ ਸਾਰੇ।

**جمیل** ***ਜਮੀਲ*** : ਸੁੰਦਰ; ਸ਼ਰੀਫ਼ ਤੇ ਨੇਕ ਸੁਭਾ ਵਾਲਾ ਆਦਮੀ; ਪਿਘਲੀ ਹੋਈ ਚਰਬੀ।

**جمیلہ** ***ਜਮੀਲਾ*** : ਸੁੰਦਰ ਇਸਤਰੀ; ਕਬੂਤਰਾਂ ਦਾ ਝੁੰਡ; ਹਰਨਾਂ ਦੀ ਡਾਰ।

**جن** ***ਜਨ*** : ਦਿਸ਼ਾ, ਪਾਸਾ; ਕੰਢਾ, ਹੱਦ।

**جن** ***ਜਿੰਨ*** : ਭੂਤ ਪਰੇਤ, ਪਰੀ; (ਜੋ ਮਨੁੱਖ ਦੀਆਂ ਨਜ਼ਰਾਂ ਤੋਂ ਓਹਲੇ ਹਨ); ਹਰ ਚੀਜ਼ ਦਾ ਆਦਿ।

**جنات** ***ਜਿੰਨਾਤ*** : (ਜਿੰਨ جنا ਦਾ ਬੌਹਵਚਨ) ਬੌਹਤ ਭੂਤ ਪਰੇਤ।

**جناب** ***ਜਨਾਬ*** : ਦਰਗਾਹ; ਘਰ ਦਾ ਚਾਰ ਚੁਫੇਰਾ; ਕੰਢਾ, ਸਿਰਾ; ਊਠ ਦਾ ਪਲਾਣ; ਹਜ਼ਰਤ (ਸਤਕਾਰ ਦਾ ਸ਼ਬਦ); ਇਹਾਤਾ, ਪੈਹਲੂ, ਬਗਲਾ।

**جناب اقدس** ***ਜਨਾਬ-ਏ-ਅਕਦਸ*** : ਆਲੀ ਜਨਾਬ, ਸਤਕਾਰਯੋਗ।

**جناب عالی** ***ਜਨਾਬ-ਏ-ਆਲੀ*** : ਵੱਡੀ ਦਰਗਾਹ ਵਾਲਾ।

**جناب والا** ***ਜਨਾਬ-ਏ-ਵਾਲਾ*** : ਨਿਆਮਤਾਂ ਵਾਲਾ ਰੱਬ; ਉੱਚਾ; ਉੱਚ-ਪਦਵੀ; ਬੁਲੰਦ ਰੁਤਬਾ।

**جناح** ***ਜਨਾਹ*** : ਪੰਛੀ ਦੇ ਵੱਡੇ ਪਰ, ਖੰਭ; ਆਦਮੀ ਦੀ ਬਾਂਹ, ਹੱਥ, ਕੱਛ; ਲਸ਼ਕਰ ਦਾ ਅਗਲਾ ਭਾਗ; ਹਰਾਵਲ ਦਸਤਾ; ਓਹ ਫ਼ੌਜੀ ਟੋਲਾ ਜੋ ਲਸ਼ਕਰ ਦੇ ਦੋਹਾਂ ਪਾਸੇ ਮੱਦਦ ਲਈ ਹੁੰਦਾ ਹੈ।

**جناحین** ***ਜਨਾਹੈਨ*** : ਦੋਵੇਂ ਬਾਹੀਆਂ; ਸੱਜੇ ਖੱਬੇ ਦੇ ਦੋਵੇਂ ਲਸ਼ਕਰ।

**جنازہ** ***ਜਨਾਜ਼ਾ, ਜਿਨਾਜ਼ਾ*** : ਮੁਰਦੇ ਦੀ ਲਾਸ਼ ਜੋ ਦਫ਼ਨਾਉਣ ਨੂੰ ਲਿਜਾਈ ਜਾਂਦੀ ਹੈ।

**جنان** ***ਜਿਨਾਨ*** : (ਜੱਨਤ جنت ਦਾ ਬੌਹਵਚਨ) ਬੌਹਤ ਸਾਰੇ ਬਾਗ਼, ਬਹਿਸ਼ਤਾਂ।

**جنایت** ***ਜਿਨਾਯਤ*** : ਗੁਨਾਹ ਕਰਨਾ, ਕਿਸੇ ਗੁਨਾਹ ਦੀ ਭਾਲ ਕਰਨਾ; ਗੁਨਾਹ, ਭੁੱਲ, ਪਾਪ।

**جنایات** ***ਜਿਨਾਯਾਤ*** : (ਜਿਨਾਯਤ جنایت ਦਾ ਬੌਹਵਚਨ) ਗੁਨਾਹ, ਪਾਪ।

**جنب** ***ਜਨਬ*** : ਪਾਸਾ, ਦਿਸ਼ਾ, ਪੱਖ, ਪੈਹਲੂ;

ਪੱਸਲੀ; ਕਿਨਾਰਾ, ਕੰਢਾ।

**جنبان** ***ਜੁੰਬਾਨ*** : ਹਿੱਲਣ ਵਾਲਾ; ਹਿਲਦਾ ਹੋਇਆ, ਕੰਬਦਾ ਹੋਇਆ।

**جنبانیدن** ***ਜੁੰਬਾਨੀਦਨ*** : ਹਿਲਾਉਣਾ।

**جنبیدن** ***ਜੁੰਬੀਦਨ*** : ਜੁੰਬਸ਼ ਕਰਨਾ, ਹਿੱਲਣਾ।

**جنبش** ***ਜੁੰਬਿੰਸ਼*** : ਹਿੱਲਣਾ ਜੁਲਣਾ, ਹਲਚਲ, ਹਿਲਜੁਲ।

**جنت** ***ਜੰਨਤ*** : ਬਾਗ਼; ਬਹਿਸ਼ਤ, ਸਵਰਗ, ਬਹਿਸ਼ਤ ਦਾ ਬਾਗ਼।

**جنجال** ***ਜੰਜਾਲ*** : ਕੰਮ ਦੀ ਬੌਹਤਾਤ, ਖਲਜਗਣ; ਆਦਮੀਆਂ ਦੀ ਭੀੜ; ਰੇਲ ਪੇਲ।

**جند** ***ਜੁੰਦ*** : ਫ਼ੌਜ, ਲਸ਼ਕਰ।

**جندی** ***ਜੁੰਦੀ*** : ਫ਼ੌਜੀ ਆਦਮੀ, ਸਿਪਾਹੀ।

**جنس** ***ਜਿਨਸ*** : ਕਿਸਮ, ਪਰਕਾਰ, ਹਰ ਚੀਜ਼ ਦੀ ਇਕ ਕਿਸਮ।

**جنس الاجناس** ***ਜਿਨਸ-ਉਲ-ਅਜਨਾਸ,*** **جنسِ عالی** ***ਜਿਨਸ-ਏ-ਆਲੀ*** : ਸਾਰੀਆਂ ਜਿਨਸਾਂ ਨਾਲੋਂ ਸਰੇਸ਼ਟ ਹੋਵੇ, ਜਿਵੇਂ ਮਨੁੱਖ ਦਾ ਜੌਹਰ ਹੈ।

**جنس وار** ***ਜਿਨਸਵਾਰ*** : ਕਿਸਮਵਾਰ; ਵੇਰਵੇ ਅਨੁਸਾਰ ਓਹ ਨਕਸ਼ਾ (ਸਾਰਨੀ) ਜੋ ਪਟਵਾਰੀ ਬੀਜੀਆਂ ਜਿਨਸਾਂ ਸਬੰਧੀ ਬਣਾ ਕੇ ਹਰ ਛਿਮਾਹੀ ਤੈਹਸੀਲ ਵਿਚ ਦਾਖਲ ਕਰਦੇ ਹਨ।

**جنسیت** ***ਜਿਨਸੀਯਤ*** : ਇਕੋ ਜਿਨਸ ਦਾ ਹੋਣਾ; ਇਕ ਮੇਲ ਦੇ ਹੋਣਾ; ਯਕਸਾਨੀਅਤ।

**جنگ** ***ਜੁੰਗ*** : ਉਠ ਜੋ ਹਾਲੀ ਲੱਦਿਆ ਨਾ ਗਿਆ ਹੋਵੇ; ਬੇੜੀ, ਜਹਾਜ਼; ਭਿੰਨ ਭਿੰਨ ਸ਼ੇਅਰਾਂ ਦੀ ਕਾਪੀ; ਜੂਏ ਦੀ ਇਕ ਕਿਸਮ; ਖਾਤਾ।

**جنگ** ***ਜੰਗ*** : ਲੜਾਈ, ਝਗੜਾ, ਜੁੱਧ।

**جنگا** ***ਜੰਗਾ,*** **جنگجو** ***ਜੰਗਜੂ*** : ਲੜਾਕਾ, ਲੜਨ ਮਰਨ ਵਾਲਾ, ਫ਼ੌਜੀ, ਸਿਪਾਹੀ।

**جنگسود/جنگفرسود** ***ਜੰਗ ਫ਼ਰਸੂਦ /ਜੰਗਸੂਦ*** : ਲੜਾਈ ਵਿਚ ਹੰਢਿਆ ਵਰਤਿਆ।

**جنگگاه** ***ਜੰਗਗਾਹ*** : ਜੰਗ ਦਾ ਮੈਦਾਨ, ਰਣ-ਭੂਮੀ।

**جنگی** ***ਜੰਗੀ*** : ਜੰਗ ਨਾਲ ਸਬੰਧਤ, ਲੜਾਕਾ।

**جنوب** ***ਜਨੂਬ*** : ਦੱਖਣ; ਦੱਖਣ ਦੀ ਹਵਾ।

**جنود** ***ਜੁਨੂਦ*** : (ਜੁੰਦ **جند** ਦਾ ਬੌਹਵਚਨ) ਫ਼ੌਜਾਂ, ਲਸ਼ਕਰ।

**جنون** ***ਜੁਨੂਨ*** : ਪਾਗਲਪਣ, ਦੀਵਾਨਗੀ; ਇਕ ਬੀਮਾਰੀ ਦਾ ਨਾਮ; ਗੁੱਸਾ, ਭੈ, ਖ਼ਬਤ; ਕਿਸੇ ਚੀਜ਼ ਦੀ ਧੁਨ।

**جنونی** ***ਜੁਨੂਨੀ*** : ਦੀਵਾਨਾ, ਪਾਗਲ, ਸ਼ੁਦਾਈ, ਖ਼ਬਤੀ।

**جنه** ***ਜਿੰਨਾ*** : ਜਿੰਨਾਂ ਦਾ ਟੋਲਾ; ਭੂਤ ਪਰੇਤ; ਪਰੀਆਂ, ਫ਼ਰਿਸ਼ਤਿਆਂ ਦੀ ਇਕ ਕਿਸਮ; ਪਾਗਲਪਣ।

**جنیبت** ***ਜਨੀਬਤ*** : ਕੋਤਲ ਘੋੜਾ ਜੋ ਅਮੀਰਾਂ ਜਾਂ ਬਾਦਸ਼ਾਹਾਂ ਦੀ ਸੁਆਰੀ ਦੇ ਅੱਗੇ ਚਲੱਦਾ ਹੈ; ਪੈਹਲੂ, ਬਗ਼ਲ।

**جنیبت‌کش** ***ਜਨੀਬਤਕਸ਼*** : ਕੋਤਲ ਘੋੜੇ ਨੂੰ ਲੈ ਜਾਣ ਵਾਲਾ, ਚਲਾਉਣ ਵਾਲਾ।

**جنید** ***ਜੁਨੈਦ*** : ਬਗ਼ਦਾਦ ਦਾ ਇਕ ਕਾਮਲ ਵਲੀ ਤੇ ਸੂਫ਼ੀ ਆਰਿਫ਼ ਜਿਸ ਦਾ 297 ਹਿਜਰੀ ਵਿਚ ਦੇਹਾਂਤ ਹੋਇਆ।

**جو** ***ਜੌਂ*** : ਪੰਜਾਬੀ ਵਿਚ ਪਰਚਲਤ ਰੂਪ ਜੌਂ ਹੈ, ਇਕ ਪਰਸਿੱਧ ਅੰਨ।

**جوآب** ***ਜੌਂ ਆਬ*** : ਜਵਾਂ ਦਾ ਦੁਸ਼ਾਂਦਾ, ਜਵਾਂ ਦਾ ਪਾਣੀ ਜੋ ਉਬਾਲ ਕੇ ਬੀਮਾਰ ਨੂੰ ਦਿੱਤਾ ਜਾਂਦਾ ਹੈ।

**جو** ***ਜੂ*** : ਪਾਣੀ ਦੀ ਨੈਹਰ; ਭਾਲਣ ਵਾਲਾ, ਢੂੰਡਣ ਵਾਲਾ।

**جواب** ***ਜਵਾਬ*** : ਗੱਲ ਦਾ ਉੱਤਰ; ਜੋੜਾ; ਨਜ਼ੀਰ; ਤਰਦੀਦ; ਬਦਲਾ; ਇਨਕਾਰ।

**جواب الجواب** ***ਜਵਾਬ-ਉਲ-ਜਵਾਬ*** : ਜਵਾਬ ਦਾ ਜਵਾਬ।

**جوابِ باصواب** ***ਜਵਾਬ-ਏ-ਬਾ-ਸਵਾਬ*** : ਯੋਗ ਤੇ ਢੁਕਵਾਂ ਉੱਤਰ।

جوابِ ترکی بہ ترکی ***ਜਵਾਬ ਤੁਰਕੀ-ਬ-ਤੁਰਕੀ*** : ਸਖ਼ਤ ਗੱਲ ਦਾ ਸਖ਼ਤ ਜਵਾਬ; ਖਰੀ ਖਰੀ ਸੁਣਾਉਣਾ।

جوابِ جاہلاں باشد خموشی ***ਜਵਾਬ-ਏ-ਜਾਹਿਲਾਂ ਬਾਸ਼ਦ ਖ਼ਮੋਸ਼ੀ*** : ਮੂਰਖਾਂ ਦੀਆਂ ਗੱਲਾਂ ਦਾ ਜਵਾਬ ਦੇਣ ਨਾਲੋਂ ਚੁਪ ਰੈਹਣਾ ਹੀ ਠੀਕ ਹੈ।

جواب دِہ ***ਜਵਾਬ ਦਿਹ*** : ਜਿਸ ਤੋਂ ਉੱਤਰ ਦੀ ਮੰਗ ਕੀਤੀ ਜਾਵੇ; ਜਵਾਬ ਦੇਣ ਵਾਲਾ।

جواب سوال ***ਜਵਾਬ ਸਵਾਲ*** : ਬੈਹਸ; ਵਾਰਤਾਲਾਪ; ਵਾਦ ਵਿਵਾਦ।

جوابِ شافی ***ਜਵਾਬ-ਏ-ਸ਼ਾਫ਼ੀ*** : ਪੂਰਾ ਜਵਾਬ; ਤਸੱਲੀ- ਬਖ਼ਸ਼ ਜਵਾਬ।

جوابِ صاف ***ਜਵਾਬ-ਏ-ਸਾਫ਼*** : ਕੋਰਾ ਜਵਾਬ।

جواب طلب ***ਜਵਾਬ ਤਲਬ*** : ਪੁੱਛ-ਗਿੱਛ ਯੋਗ; ਰਸੀਦ ਦੇ ਕਾਬਲ; ਸ਼ੱਕੀ।

جوابِ قطعی ***ਜਵਾਬ-ਏ-ਕਤ਼ਈ*** : ਅਸਲੋਂ ਨਾਂਹ।

جواب ندارد ***ਜਵਾਬ ਨਦਾਰਦ*** : ਲਾਜਵਾਬ, ਅਦੁੱਤੀ; ਜਵਾਬ ਨਾ ਆਉਣਾ, ਜਵਾਬ ਨਾ ਮਿਲਣਾ।

جوار ***ਜਿਵਾਰ, ਜੁਵਾਰ*** : ਗਵਾਂਢੀ ਹੋਣਾ; ਗਵਾਂਢ; ਕਿਸੇ ਨੂੰ ਪਨਾਹ ਦੇਣਾ, ਕਿਸੇ ਦੀ ਸ਼ਰਨ ਵਿਚ ਹੋਣਾ।

جواز ***ਜਵਾਜ਼*** : ਬੌਹਤ ਡੂੰਘਾ ਪਾਣੀ; ਘਰ ਦਾ ਵੇਹੜਾ; ਘਰ ਦਾ ਆਲਾ-ਦੁਆਲਾ; ਚੌਗਿਰਦਾ; ਰਾਹਦਾਰੀ ਦਾ ਪਰਵਾਨਾ।

جوال ***ਜੁਵਾਲ*** : (ਗਵਾਲ ਦਾ ਅਰਬੀ ਰੂਪਾਂਤਰ) ਥੈਲੀ, ਬੋਰੀ; ਲੱਦਣ ਵਾਲੀ ਗੂਣ; ਗਠੜੀ।

جوالدوز ***ਜੁਵਾਲ-ਦੋਜ਼*** : ਬੋਰੀਆਂ ਸਿਊਣ ਵਾਲਾ।

جوان ***ਜਵਾਨ*** : ਬਾਲਗ, ਗੱਭਰੂ, ਮੁਟਿਆਰ; ਤਾਜ਼ਾ, ਨਵਾਂ; ਨੌਂ-ਬਰ-ਨੌਂ ; ਮਜ਼ਬੂਤ, ਤਾਕਤਵਰ; ਦਲੇਰ; ਬਹਾਦਰ।

جوانان ***ਜਵਾਨਾਨ*** : ਜਵਾਨ ਦਾ ਬੌਹਵਚਨ।

جوان بخت ***ਜਵਾਨ-ਬਖ਼ਤ,*** جوان دولت ***ਜਵਾਨ-ਦੌਲਤ*** :ਭਾਗਾਂ ਵਾਲਾ, ਖ਼ੁਸ਼ ਕਿਸਮਤ।

جوان سال ***ਜਵਾਨ ਸਾਲ,*** جوانہ ***ਜਵਾਨਾ*** : ਨੌਜਵਾਨ।

جوانِ سنگدیدہ ***ਜਵਾਨ-ਏ-ਸੰਗ-ਦੀਦਾ*** : ਤਜਰਬੇਕਾਰ।

جوانمرد ***ਜਵਾਨਮਰਦ*** : ਹਿੰਮਤ ਵਾਲਾ; ਸਖੀ, ਦਾਨੀ।

جوانمردی ***ਜਵਾਨਮਰਦੀ*** : ਸੂਰਮਤਾ; ਸਖੀਪੁਣਾ।

جوانمرگ ***ਜਵਾਨਮਰਗ,*** جوانہ مرگ ***ਜਵਾਨਾ-ਮਰਗ*** : ਓਹ ਯੁਵਕ ਜੋ ਜਵਾਨੀ ਵਿਚ ਮਰ ਜਾਵੇ।

جوانی ***ਜਵਾਨੀ*** : ਗਭਰੂਪਣ ; ਤਾਜ਼ਗੀ।

جواہر ***ਜਵਾਹਰ*** : (ਜੌਹਰ جوہر ਦਾ ਬੌਹਵਚਨ) ਹਰ ਕੀਮਤੀ ਪੱਥਰ।

جواہرات ***ਜਵਾਹਰਾਤ*** : (ਜੌਹਰ جوہر ਦੇ ਬੌਹਵਚਨ ਦਾ ਬੌਹਵਚਨ) ਹੀਰੇ।

جواہرخانہ ***ਜਵਾਹਰਖ਼ਾਨਾ*** : ਓਹ ਸ਼ਾਹੀ ਸਥਾਨ ਜਿੱਥੇ ਕੀਮਤੀ ਹੀਰੇ ਜਵਾਹਰ ਰੱਖੇ ਜਾਂਦੇ ਹਨ, ਤੋਸ਼ਾਖ਼ਾਨਾ।

جواہرنگار ***ਜਵਾਹਰ-ਨਿਗਾਰ*** : ਜਿਸ ਵਿਚ ਹੀਰੇ ਜਵਾਹਰ ਜੜੇ ਹੋਏ ਹੋਣ, ਜੜਾਊ।

جوبال ***ਜੌਬਾਲ*** : ਬੋਰੀ, ਥੈਲਾ, ਖ਼ੁਰਜੀ।

جوبجو ***ਜੌ-ਬ-ਜੌ*** : ਟੋਟੇ ਟੋਟੇ, ਜ਼ਰਾ-ਜ਼ਰਾ; ਭਾਗ ਤੇ ਕੁੱਲ ; ਪੂਰਾ-ਪੂਰਾ।

جوترہ ***ਜੌਤਰਾ*** : ਥੜ੍ਹਾ; ਮੁਨਾਰਾ।

جوجو ***ਜੌ ਜੌ*** : ਟੋਟਾ-ਟੋਟਾ।

جوجہ ***ਜੂਜਾ*** : (ਚੂਜ਼ਾ) ਚੂਚਾ, ਮੁਰਗੀ ਦਾ ਬੱਚਾ।

جوخ ***ਜੌਖ਼*** : ਬਨਾਤ ਦਾ ਥਾਨ।

جود ***ਜੂਦ*** : ਬਖ਼ਸ਼ਸ਼, ਸਖ਼ਾਵਤ, ਫ਼ਰਾਖ਼ਦਿਲੀ; ਖੁਲ੍ਹਦਿਲੀ ਮੇਹਰਬਾਨੀ।

جودت ***ਜੌਦਤ*** : ਖ਼ੂਬੀ, ਵਿਸ਼ੇਸ਼ਤਾ; ਨੇਕੀ, ਚੰਗਿਆਈ, ਗੁਣ।

جودی ***ਜੂਦੀ*** : ਇਕ ਪਹਾੜ ਦਾ ਨਾਮ ਜਿਥੇ

ਤੂਫ਼ਾਨ ਪਿਛੋਂ ਹਜ਼ਰਤ ਨੂਹ ਦੀ ਕਿਸ਼ਤ ਠੈਹਰੀ ਸੀ।

جور **ਜੌਰ** : ਜ਼ੁਲਮ, ਅੱਤਿਆਚਾਰ, ਵਧੀਕੀ, ਅਨਿਆਂ, ਸਖ਼ਤੀ।

جوروستم **ਜੌਰ-ਉ-ਸਿਤਮ** : ਅਤਿਆਚਾਰ, ਅਨਿਆਂ।

جوراب **ਜੌਰਾਬ** : ਜੁਰਾਬ, ਮੌਜ਼ਾ।

جورابﺑﻨﺪ **ਜੌਰਾਬ-ਬੰਦ** : ਜੁਰਾਬ ਬੰਨ੍ਹਣ ਦਾ ਤਸਮਾ, ਫ਼ੀਤਾ।

جورپیشه **ਜੌਰ-ਪੇਸ਼ਾ** : ਅਤਿਆਚਾਰੀ।

جوز **ਜੌਜ਼** : (ਗੋਜ਼ گوز ਦਾ ਅਰਬੀ ਰੂਪਾਂਤਰ) ਅਖ਼ਰੋਟ; ਚਾਰੇ ਮਗ਼ਜ਼; ਹਰੇਕ ਗੋਲ ਫਲ; ਇਕ ਕਸਬੇ ਦਾ ਨਾਮ।

جوزبرگنبد **ਜੌਜ਼ ਬਰ ਗੁੰਬਦ** : ਫ਼ਜ਼ੂਲ ਕੰਮ।

جوزهندی **ਜੌਜ਼-ਏ-ਹਿੰਦੀ** : ਨਾਰੀਅਲ।

جوزا **ਜੌਜ਼ਾ** : ਬੱਕਰੀ, ਬੱਕਰਾ, ਚਿੱਟੀ ਕਮਰ ਵਾਲਾ ਕਾਲਾ ਬੱਕਰਾ; ਬਾਰਾਂ ਅਸਮਾਨੀ ਬੁਰਜਾਂ ਵਿਚੋਂ ਤੀਜਾ ਬੁਰਜ (ਗਰੈਹ) ਜਿਸ ਦੀ ਸ਼ਕਲ ਮੇਮਣੇ ਵਰਗੀ ਵਿਖਾਈ ਦਿੰਦੀ ਹੈ।

جوزق **ਜੌਜ਼ਕ** : ਕਪਾਹ ਦਾ ਟੀਂਡਾ ਜੋ ਹਾਲੀ ਖਿੜਿਆ ਨਾ ਹੋਵੇ, ਰੂੰ ਦਾ ਗੋੜ੍ਹਾ, ਲੋਗੜ।

جوش **ਜੋਸ਼** : ਉਬਾਲ, ਵਲਵਲਾ, ਤੇਜ਼ੀ, ਗਰਮੀ; ਗ਼ਲਬਾ; ਜਜ਼ਬਾ; ਜਜ਼ਬਾਤ ਦਾ ਬੇਕਾਬੂ ਹੋਣਾ; ਮਸਤੀ; ਹੇੜ; ਲੈਹਰ; ਗੁੱਸਾ; ਕੱਟੜਪੁਣਾ; ਸ਼ੌਕ।

جوش وخروش **ਜੋਸ਼-ਉ-ਖ਼ਰੋਸ਼** : ਈਸ਼ਵਰੀ ਪਰੇਮ ਦਾ ਭਾਵ; ਗੁੱਸਾ; ਕੜਕ; ਰੌਲਾ ਰੱਪਾ।

جوشانده **ਜੋਸ਼ਾਂਦਾ** : ਕਾੜ੍ਹਿਆ ਹੋਇਆ, ਕਾੜ੍ਹਾ, ਜੋਸ਼ ਦਿੱਤਾ ਹੋਇਆ, ਉਬਾਲਿਆ ਹੋਇਆ।

جوشن **ਜੋਸ਼ਨ**, جوشن **ਜੁਸ਼ਨ** : ਇਕ ਪਰਕਾਰ ਦਾ ਜੰਗੀ ਲਿਬਾਸ ਜਿਸ ਵਿਚ ਲੋਹੇ ਦੀਆਂ ਸੰਗਲੀਆਂ ਤੇ ਕੜੀਆਂ ਹੁੰਦੀਆਂ ਹਨ, ਜ਼ਰ੍ਹਾ ਬਕਤਰ, ਸੰਜੋਅ।

جوع **ਜੂਅ** : ਭੁੱਖ।

جوع الکلب **ਜੂਅ-ਅਲ-ਕਲਬ** : ਕੁੱਤੇ ਜੇਹੀ ਭੁੱਖ; ਇਕ ਬੀਮਾਰੀ ਜਿਸ ਵਿਚ ਚਾਹੇ ਕਿੰਨਾ ਹੀ ਖਾਧਾ ਜਾਵੇ ਭੁੱਖ ਉਸੇ ਤਰ੍ਹਾਂ ਰੈਂਹਦੀ ਹੈ, ਜ਼ਿਆਦਾ ਖਾਣ ਦੀ ਬੀਮਾਰੀ।

جوع **ਜੌਅ** : ਪੰਜਾਲੀ, ਜੂਲਾ।

جوفروش گندم نما **ਜੌ-ਫ਼ਰੋਸ਼ ਗੰਦੁਮ ਨੁਮਾ** : ਕਣਕ ਵਿਖਾ ਕੇ ਜੌਂ ਵੇਚਣ ਵਾਲਾ; ਬੇਈਮਾਨ, ਧੋਖੇਬਾਜ਼।

جوق **ਜੌਕ਼**, جوق **ਜੂਕ਼** : ਫ਼ੌਜ, ਲਸ਼ਕਰ, ਭੀੜ, ਟੋਲਾ, ਗਰੋਹ, ਝੁੰਡ।

جوق جوق **ਜੌਕ਼ ਜੌਕ਼**, جوق جوق **ਜੂਕ਼ ਜੂਕ਼**, جوق در جوق **ਜੌਕ਼ ਦਰ ਜੌਕ਼** : ਫ਼ੌਜਾਂ ਤੇ ਫ਼ੌਜਾਂ, ਲਸ਼ਕਰਾਂ ਦੇ ਲਸ਼ਕਰ, ਟੋਲਿਆਂ ਦੇ ਟੋਲੇ, ਝੁੰਡਾਂ ਦੇ ਝੁੰਡ।

جوگندم **ਜੌ-ਗੰਦੁਮ** : ਕਰੜ-ਬਰੜੀ ਦਾੜ੍ਹੀ, ਓਹ ਦਾੜ੍ਹੀ ਜਿਸ ਵਿਚ ਕਾਲੇ ਚਿੱਟੇ ਵਾਲ ਹੋਣ।

جولان **ਜੌਲਾਨ** : ਉਛਲਣਾ, ਕੁੱਦਣਾ, ਦੌੜਨਾ, ਘੋੜਾ ਦੁੜਾਉਣਾ, ਘੋੜੇ ਦੀ ਦੌੜ, ਫੇਰਨਾ।

جولانگاه **ਜੌਲਾਨਗਾਹ** : ਘੁੜ-ਦੌੜ ਦਾ ਮੈਦਾਨ; ਨਖ਼ਾਸ।

جولانگری **ਜੌਲਾਨਗਰੀ** : ਦੌੜਨਾ, ਘੋੜਾ ਫੇਰਨ ਦੀ ਕਿਰਿਆ।

جولانی **ਜੌਲਾਨੀ** : ਘੋੜਾ; ਸ਼ਰਾਬ ਦਾ ਪਿਆਲਾ; ਤੇਜ਼ੀ, ਰਫ਼ਤਾਰ ਦੀ ਤੇਜ਼ੀ, ਚੁਸਤੀ, ਫੁਰਤੀ।

جوله **ਜੂਲਾ**, جولاه **ਜੂਲਾਹ**, جولاهه **ਜੂਲਾਹਾ** : ਕੱਪੜਾ ਬੁਣਨ ਵਾਲਾ, ਜੁਲਾਹਾ; ਮੱਕੜੀ।

جولخ **ਜੌਲਖ਼**, جولق **ਜੌਲਕ਼** : ਕੰਬਲ, ਭੂਰਾ; ਮੋਟੀ ਤੇ ਸਖ਼ਤ ਪਸ਼ਮ ਦਾ ਕੰਬਲ ਜੋ ਦਰਵੇਸ਼ ਪਾਉਂਦੇ ਹਨ।

جولخی **ਜੌਲਖ਼ੀ**, جولقی **ਜੌਲਕ਼ੀ** : ਕੰਬਲ ਪੋਸ਼; ਕਲੰਦਰ, ਦਰਵੇਸ਼, ਸੂਫ਼ੀ।

جون **ਜੌਨ** : (ਹਿੰਦੀ 'ਜਮਨ' جمن ਦਾ ਫ਼ਾਰਸੀ ਰੂਪਾਂਤਰ) ਜਮਨਾ ਨਦੀ।

**جوهر** ***ਜੌਹਰ*** : ('ਗੌਹਰ' **گوهر** ਦਾ ਅਰਬੀ ਰੂਪਾਂਤਰ) ਮੋਤੀ, ਕੀਮਤੀ ਪੱਥਰ; ਸਤ, ਨਚੋੜ, ਅਸਲ, ਤੱਤ।

**جوہرِ اوّل** ***ਜੌਹਰ-ਏ-ਅਵਲ*** : ਹਜ਼ਰਤ ਜਿਬਰਾਈਲ; ਹਜ਼ਰਤ ਆਦਮ; ਹਜ਼ਰਤ ਰਸੂਲ ਦਾ ਨੂਰ; ਕਲਮ; ਬੁੱਧੀ, ਮੱਤ।

**جوهرفروش** ***ਜੌਹਰ-ਫ਼ਰੋਸ਼*** : ਨਬੀ, ਵਲੀ; ਉੱਚ ਕੋਟੀ ਦਾ ਕਵੀ।

**جوهری** ***ਜੌਹਰੀ*** : ਜਵਾਹਰਾਤ ਵੇਚਣ ਵਾਲਾ; ਇਕ ਫ਼ਿਰਕਾ; ਇਕ ਸ਼ਾਇਰ ਦਾ ਉਪਨਾਮ; ਜੌਹਰ ਦਾ ਮਾਲਕ।

**جوی** ***ਜੂਯ*** : ਨਦੀ, ਨੈਹਰ।

**جوئبار** ***ਜੂਯ-ਏ-ਬਾਰ*** : ਨੈਹਰ ਦਾ ਕੰਢਾ; ਵੱਡੀ ਨੈਹਰ; ਓਹ ਥਾਂ ਜਿਥੇ ਕਈ ਨੈਹਰਾਂ ਆ ਕੇ ਰਲਣ।

**جوئشیر** ***ਜੂਯ-ਏ-ਸ਼ੀਰ*** : ਦੁੱਧ ਦੀ ਨੈਹਰ; ਓਹ ਨੈਹਰ ਜੋ ਫ਼ਰਹਾਦ ਨੇ ਸ਼ੀਰੀਂ ਦੇ ਕੈਹਣ ਤੇ ਬੇਸਤੂਨ ਪਰਬਤ ਨੂੰ ਕੱਟ ਕੇ ਸ਼ੀਰੀਂ ਦੇ ਮੈਹਲ ਤਕ ਲਿਆਂਦੀ ਸੀ।

**جویا/جویاں** ***ਜੂਯਾ/ਜੂਯਾਂ*** : ਭਾਲਣ ਵਾਲਾ, ਭਾਲਦਾ ਹੋਇਆ।

**جوین** ***ਜਵੀਨ*** : ਜੌਂ ਨਾਲ ਸਬੰਧਤ, ਜੌਂ ਦੀ, ਜੌਂ ਤੋਂ ਬਣੀ ਹੋਈ।

**جهات** ***ਜਿਹਾਤ*** : (ਜਿਹਤ **جهت** ਦਾ ਬੌਹਵਚਨ) ਪਾਸੇ, ਦਿਸ਼ਾਵਾਂ; ਸਬੱਬ, ਕਾਰਨ।

**جهاتِ ستّه/شش جهات** ***ਜਿਹਾਤ-ਏ-ਸ਼ਿੱਤਾ/ਸ਼ਸ਼ ਜਿਹਾਤ*** : ਛੇ ਦਿਸ਼ਾਵਾਂ; (ਉੱਤਰ, ਦੱਖਣ, ਪੂਰਬ, ਪੱਛਮ, ਉੱਪਰ, ਹੇਠਾਂ)।

**جهاد** ***ਜਿਹਾਦ*** : ਕੋਸ਼ਸ਼, ਜਤਨ; ਧਰਮ ਲਈ ਹਥਿਆਰ ਚੁੱਕਣਾ; ਇਸਲਾਮ ਲਈ ਜੰਗ; ਹੱਕ ਦੇ ਲਈ ਜੰਗ।

**جهادِاصغر** ***ਜਿਹਾਦ-ਏ-ਅਸਗ਼ਰ*** : ਕਾਫ਼ਰਾਂ ਨਾਲ ਲੜਨਾ, ਛੋਟਾ ਜਿਹਾਦ।

**جهادِاکبر** ***ਜਿਹਾਦ-ਏ-ਅਕਬਰ*** : ਵੱਡਾ ਜਿਹਾਦ; ਮਨ ਤੇ ਵਾਸ਼ਨਾਵਾਂ ਨੂੰ ਮਾਰਨਾ; ਸਾਧਨਾ, ਬੰਦਗੀ।

**جهاز** ***ਜਹਾਜ਼*** : ਘਰ ਦਾ ਸਮਾਨ; ਬੌਹਤ ਵੱਡੀ ਕਿਸ਼ਤੀ ਜੋ ਸਾਗਰ ਵਿਚ ਚਲੱਦੀ ਹੈ; ਜੋ ਚੀਜ਼ ਊਠ ਉਤੇ ਲੱਦੀ ਹੋਵੇ; ਇਸਤਰੀ ਦਾ ਗੁਪਤ ਅੰਗ; ਮੁਰਦੇ ਦਾ ਕਫ਼ਨ, ਦਾਜ, ਜਹੇਜ਼ ਆਦਿ।

**جهازخانه** ***ਜਹਾਜ਼ ਖ਼ਾਨਾ*** : ਘਰ ਦਾ ਮਾਲ ਅਸਬਾਬ ਰੱਖਣ ਦਾ ਕਮਰਾ।

**جهال** ***ਜੁੱਹਾਲ*** : (ਜਾਹਿਲ **جاهل** ਦਾ ਬੌਹਵਚਨ) ਅਨਪੜ੍ਹ, ਮੂਰਖ; ਉੱਜਡ।

**جهالت** ***ਜਹਾਲਤ*** : ਅਵਿਦਿਆ ; ਨਦਾਨੀ, ਬੇਵਕੂਫ਼ੀ, ਮੂਰਖਤਾ।

**جهان** ***ਜਹਾਨ*** : ਸੰਸਾਰ; ਸੰਸਾਰ ਦਾ ਮਾਲ ਅਸਬਾਬ।

**جهان‌آرا** ***ਜਹਾਨਆਰਾ*** : ਸੰਸਾਰ ਨੂੰ ਸਜਾਉਣ ਵਾਲਾ; ਰੱਬ, ਖ਼ੁਦਾ; ਇਕ ਔਰਤ ਦਾ ਨਾਮ।

**جهان‌بین** ***ਜਹਾਨ-ਬੀਨ*** : ਸੰਸਾਰ ਨੂੰ ਵੇਖਣ ਵਾਲਾ; ਸੈਲਾਨੀ; ਬੇਟਾ; ਅੱਖ।

**جهان‌پناه** ***ਜਹਾਨ-ਪਨਾਹ*** : ਜਹਾਨ ਦੀ ਪਨਾਹ, ਸੰਸਾਰ ਨੂੰ ਸ਼ਰਨ ਦੇਣ ਵਾਲਾ, ਬਾਦਸ਼ਾਹੀ।

**جهان‌تاب** ***ਜਹਾਨ-ਤਾਬ*** : ਸੰਸਾਰ ਨੂੰ ਰੋਸ਼ਨ ਕਰਨ ਵਾਲਾ, ਸੂਰਜ।

**جهان‌دار** ***ਜਹਾਨਦਾਰ,*** **جهان‌داور** ***ਜਹਾਨਦਾਵਰ*** : ਬਾਦਸ਼ਾਹ।

**جهان‌درجهان** ***ਜਹਾਨ-ਦਰ-ਜਹਾਨ*** : ਬੌਹਤ ਜ਼ਿਆਦਾ।

**جهان‌دیده** ***ਜਹਾਨਦੀਦਾ*** : ਤਜਰਬੇਕਾਰ; ਸੈਲਾਨੀ।

**جهان‌سالار** ***ਜਹਾਨਸਾਲਾਰ*** : ਬਾਦਸ਼ਾਹ।

**جهان‌سوز** ***ਜਹਾਨ-ਸੋਜ਼*** : ਮੁਲਕ ਨੂੰ ਤਬਾਹ ਕਰਨ ਵਾਲਾ; ਜ਼ਾਲਮ।

**جهان‌کشا** ***ਜਹਾਨ-ਕੁਸ਼ਾ*** : ਮੁਲਕ ਉੱਤੇ ਜਿੱਤ ਪਰਾਪਤ ਕਰਨ ਵਾਲਾ, ਵਿਜੇਤਾ; ਜਹਾਨ ਨੂੰ ਅਧੀਨ ਕਰਨ ਵਾਲਾ।

**جهان‌گرد** ***ਜਹਾਨ ਗਰਦ,*** **جهان نورد** ***ਜਹਾਨ-ਨਵਰਦ*** :

**جیب** ***ਜੈਬ*** : ਗਲਮਾ, ਸੀਨਾ, ਛਾਤੀ, ਦਿਲ; ਬੋਝਾ, ਖੀਸਾ।

**جیبہ** ***ਜੀਬਾ*** : ਜ਼ੱਰਾ ਬਕਤਰ, ਸੰਜੋਅ।

**جیبہ خانہ** ***ਜੀਬਾ-ਖ਼ਾਨਾ*** : ਸੰਜੋਅਖ਼ਾਨਾ।

**جیحون/جیحوں** ***ਜੇਹੂਨ/ਜੇਹੂੰ*** : ਇਕ ਪਰਸਿੱਧ ਨਦੀ ਦਾ ਨਾਮ ਜੋ ਝੀਲ ਅਰਾਲ ਵਿਚ ਜਾ ਮਿਲਦੀ ਹੈ।

**جیرہ** ***ਜੀਰਾ*** : ਭੋਜਨ, ਰੋਜ਼ੀਨਾ ਜੋ ਫ਼ੌਜੀਆਂ ਨੂੰ ਮਿਲਦਾ ਹੈ।

**جیرہ خوار** ***ਜੀਰਾ-ਖ਼ੁਾਰ*** : ਰੋਜ਼ੀਨਾ ਖਾਣ ਵਾਲਾ।

**جیش** ***ਜੈਸ਼*** : ਲਸ਼ਕਰ, ਫੌਜ, ਦਲ; ਹਾਂਡੀ ਦਾ ਉੱਬਲਣਾ, ਦਿਲ ਦਾ ਉਬਾਲ।

**جیوش** ***ਜੁਯੂਸ਼*** : ਜ਼ੈਸ਼ ਦਾ ਬੌਹਵਚਨ।

**جیغہ** ***ਜੀਗ਼ਾ*** : ਪੰਜਾਬੀ ਵਿਚ ਪਰਚਲਤ ਰੂਪ "ਜਿਗਾ" ਹੈ। ਇਕ ਜੜਾਊ ਜ਼ੇਵਰ ਜੋ ਪਗੜੀ 'ਤੇ ਬੰਨ੍ਹਦੇ ਹਨ।

**جیل** ***ਜੀਲ,*** **جیلان** ***ਜੀਲਾਨ*** : ਬਗ਼ਦਾਦ ਦੇ ਨੇੜੇ ਇਕ ਪਿੰਡ ਦਾ ਨਾਮ; ਆਦਮੀਆਂ ਦਾ ਟੋਲਾ; ਫ਼ੌਜ।

**جیم** ***ਜੀਮ*** : ਸੰਸਾਰ, ਅਰਬੀ ਵਰਨਮਾਲਾ ਦਾ ਪੰਜਵਾਂ ਤੇ ਫ਼ਾਰਸੀ ਦਾ ਛੇਵਾਂ ਅੱਖਰ; ਸੰਭੋਗ ਦਾ ਸ਼ੁਕੀਨ ਊਠ।

ਸੰਸਾਰ ਦੀ ਸੈਰ ਕਰਨ ਵਾਲਾ, ਸੈਲਾਨੀ।

**جہانگیر** ***ਜਹਾਂਗੀਰ*** : ਸਾਰੇ ਸੰਸਾਰ ਨੂੰ ਜਿੱਤ ਲੈਣ ਵਾਲਾ ਬਾਦਸ਼ਾਹ; ਹਿੰਦੁਸਤਾਨ ਦੇ ਪਰਸਿੱਧ ਮੁਗ਼ਲ ਬਾਦਸ਼ਾਹ ਨੂਰੁੱਦੀਨ ਦਾ ਲਕਬ ਜੋ ਅਕਬਰ ਦਾ ਬੇਟਾ ਤੇ ਸ਼ਾਹਜਹਾਨ ਦਾ ਬਾਪ ਸੀ, ਨੂਰਜਹਾਂ ਉਸੇ ਦੀ ਹੀ ਮਲਕਾ ਸੀ; ਜਹਾਂਗੀਰ ਦਾ ਮਕਬਰਾ ਲਾਹੌਰ ਵਿਖੇ ਹੈ, ਇਸ ਦੀ ਮੌਤ ੧੦੩੬ ਹਿਜਰੀ ਵਿਚ ਹੋਈ।

**جہت** ***ਜਿਹਤ*** : ਤਰਫ਼, ਪਾਸਾ, ਦਿਸ਼ਾ; ਸਬੱਬ, ਕਾਰਨ; ਲਈ, ਵਾਸਤੇ।

**جہد** ***ਜੁਹਦ*** : ਕੋਸ਼ਸ਼, ਜਤਨ; ਨੱਠ-ਭੱਜ; ਤਾਕਤ; ਮਸ਼ੱਕਤ; ਰੰਜ, ਦੁੱਖ।

**جہلم** ***ਜਿਹਲਮ*** : ਪੰਜਾਬ ਦੀ ਇਕ ਪਰਸਿੱਧ ਨਦੀ ਦਾ ਨਾਮ ਜੋ ਕਸ਼ਮੀਰ ਦੇ ਚਸ਼ਮੇ ਵੈਰੀ ਨਾਗ ਤੋਂ ਨਿਕਲਦੀ ਹੈ ਤੇ ਚਨਾਬ ਨਦੀ ਵਿਚ ਰਲ ਜਾਂਦੀ ਹੈ, ਇਕ ਸ਼ੈਹਰ ਦਾ ਨਾਮ ਜੋ ਇਸ ਨਦੀ ਕੰਢੇ ਸਥਿੱਤ ਹੈ।

**جہود** ***ਜਹੂਦ*** : ('ਯਹੂਦ' **یہود** ਦਾ ਫ਼ਾਰਸੀ ਰੂਪਾਂਤਰ) ਯਹੂਦੀ ਲੋਕ; ਹਜ਼ਰਤ ਮੂਸਾ ਦੀ ਉੱਮਤ।

**جہیز** ***ਜਿਹੇਜ਼*** : ('ਜਹਾਜ਼' **جہاز** ਦਾ ਇਮਾਲਾ ਰੂਪ ਜਿਸ ਵਿਚ 'ਅਲਿਫ਼' 'ਯੇ' ਨਾਲ ਬਦਲ ਜਾਂਦਾ ਹੈ) ਦਾਜ; ਦਹੇਜ; ਓਹ ਸਮਾਨ ਜੋ ਲੜਕੀ ਨੂੰ ਵਿਆਹ ਸਮੇਂ ਦਿੰਦੇ ਹਨ; ਮੁਰਦੇ ਦੇ ਕਫ਼ਨ ਦਾ ਸਮਾਨ; ਜੂਏ ਵਿਚ ਲਾਈ ਰਕਮ।

# چ(ਚੇ)

**چ ਚੇ** : ਫ਼ਾਰਸੀ ਵਰਨਮਾਲਾ ਦਾ ਸਤਵਾਂ ਹਰਫ (ਅਖਰ), ਅਬਜਦ ਅਨੁਸਾਰ ਇਸ ਦੇ ਅੰਕੜੇ ਵੀ ਜੀਮ ਦੇ ਬਰਾਬਰ ਅਰਥਾਤ ਭਿੰਨ ਸਮਝੇ ਜਾਂਦੇ ਹਨ, ਏਹ ਅੱਖਰ ਅਰਬੀ ਵਿਚ ਨਹੀਂ ਹੈ ਇਸ ਨੂੰ ਜੀਮ-ਏ-ਫ਼ਾਰਸੀ ਭੀ ਕੈਂਹਦੇ ਹਨ।

**چا ਚਾ** : ਉਬਾਲ ਕੇ ਪੀਣ ਵਾਲੀ ਇੱਕ ਪੱਤੀ, ਚਾਹ।

**چابک ਚਾਬੁਕ** : ਚੁਸਤ, ਚਲਾਕ, ਫੁਰਤੀਲਾ, ਤੇਜ਼; ਕੋਰੜਾ।

**چابکخرام ਚਾਬੁਕ-ਖ਼ਿਰਾਮ** : ਤੇਜ਼ ਚਾਲ ਵਾਲਾ, ਤੇਜ਼ ਰਫ਼ਤਾਰ।

**چابکدست ਚਾਬੁਕ-ਦਸਤ** : ਜਿਸ ਦੇ ਹੱਥ ਵਿਚ ਫੁਰਤੀ ਹੋਵੇ, ਫੁਰਤੀਲਾ, ਚਲਾਕ, ਹੁਸ਼ਿਆਰ।

**چابکرکاب/رکیب ਚਾਬੁਕ-ਰਕਾਬ/ ਰਕੇਬ, چابکعنان ਚਾਬੁਕ-ਇਨਾਨ** : ਤੇਜ਼ੀ ਨਾਲ ਦੁੜਾਉਣ ਵਾਲਾ ਘੋੜ-ਸਵਾਰ, ਤੇਜ਼ ਸਵਾਰ; ਤਿੱਖਾ ਘੋੜਾ।

**چابکسوار ਚਾਬੁਕ-ਸਵਾਰ** : ਘੋੜਾ ਫੇਰਨ ਤੇ ਸਿਧਾਉਣ ਵਾਲਾ; ਘੋੜੇ ਦਾ ਤੇਜ਼ ਸਵਾਰ; ਘੋੜਿਆਂ ਦਾ ਸੌਦਾਗਰ।

**چابکی ਚਾਬੁਕੀ** : ਚੁਸਤੀ, ਚਲਾਕੀ; ਤੇਜ਼ ਰਫ਼ਤਾਰ ਘੋੜਾ।

**چاپ ਚਾਪ** : ਛਾਪ, ਛਾਪਾ।

**چاپکردن ਚਾਪ ਕਰਦਨ** : ਛਾਪਣਾ, ਪਰਕਾਸ਼ਤ ਕਰਨਾ।

**چاپاتی ਚਾਪਾਤੀ** : ਚਪਾਤੀ, ਰੋਟੀ, ਤਵੇ ਦੀ ਪਤਲੀ ਰੋਟੀ, ਫੁਲਕਾ।

**چاپار ਚਾਪਾਰ** : ਸਵਾਰੀ ਦੀ ਡਾਕ; ਡਾਕੀਆ, ਹਰਕਾਰਾ।

**چاپارخانه ਚਾਪਾਰ-ਖ਼ਾਨਾ** : ਡਾਕਖਾਨਾ।

**چاپخ ਚਾਪਖ਼** : ਇਕ ਪਰਕਾਰ ਦਾ ਖ਼ੈਮਾ ਜਿਸ ਨੂੰ ਹਿੰਦੁਸਤਾਨ ਵਿਚ ਬੇਚੋਬਾ ਖ਼ੈਮਾ ਕੈਂਹਦੇ ਹਨ।

**چاپلوس ਚਾਪਲੂਸ** : ਖ਼ੁਸ਼ਾਮਦੀ, ਝੋਲੀ ਚੁੱਕ।

**چاپلوسی ਚਾਪਲੂਸੀ** : ਝੋਲੀ ਚੁੱਕਣਾ, ਖ਼ੁਸ਼ਾਮਦ, ਬੇਜਾ, ਪਰਸ਼ੰਸਾ ਕਰਨਾ।

**چاپه ਚਾਪਾ** : ਲੱਕੜ ਦਾ ਠੇਕਾ ਜਾਂ ਠੱਪਾ ਜਿਸ ਨਾਲ ਕੱਪੜਿਆਂ 'ਤੇ ਬੇਲ ਬੂਟੇ ਪਾਏ ਜਾਂਦੇ ਹਨ, ਛਾਪਾ।

**چاتو ਚਾਤੂ** : ਗੰਭੀਰ, ਦੋਸ਼ੀਆਂ (ਕਾਤਲਾਂ ਆਦਿ) ਨੂੰ ਫਾਹੇ ਲਾਉਣ ਵਾਲੀ ਰੱਸੀ, ਫਾਂਸੀ, ਫਾਹਾ।

**چاچ ਚਾਚ** : ਤੁਰਕਿਸਤਾਨ ਦੇ ਪਰਸਿੱਧ ਸ਼ੈਹਰ ਤਾਸ਼ਕੰਦ ਦਾ ਪੁਰਾਣਾ ਨਾਮ ਜਿਥੋਂ ਦੀਆਂ ਕਮਾਣਾਂ ਮਸ਼ਹੂਰ ਸਨ; ਸ਼ੈਹਰ ਕਾਸ਼ਗ਼ਰ ਦਾ ਪੁਰਾਣਾ ਨਾਮ; ਸਾਫ਼ ਕੀਤੇ ਹੋਏ ਅੰਨ ਦਾ ਢੇਰ।

**چاچی ਚਾਚੀ** : 'ਚਾਚ' ਨਾਲ ਸਬੰਧਤ; ਚਾਚ ਸ਼ੈਹਰ ਦਾ ਰੈਹਣ ਵਾਲਾ; ਚਾਚ ਦੀ ਕਮਾਣ; ਮੁਨਾਦੀ ਕਰਨ ਵਾਲਾ; ਢੰਡੋਰਚੀ।

**چاچله ਚਾਚਲਾਹ** : ਚੰਮ ਦੀ ਜੁਤੀ।

**چادر ਚਾਦਰ** : ਕਿਸੇ ਧਾਤ ਦੇ ਲੰਮੇ ਚੌੜੇ ਤੇ ਪਤਲੇ ਪਤਰੇ; ਦੁਪੱਟਾ, ਸ਼ਾਲ; ਪਲੰਗ ਤੇ ਵਿਛਾਉਣਾ ਵਾਲਾ ਕੱਪੜਾ, ਚਾਦਰਾਂ; ਚਾਦਰ ਦੀ ਸ਼ਕਲ ਦੀਆਂ ਲੜੀਆਂ ਵਿਚ ਪਰੋਏ ਫੁੱਲ ਜੋ ਕਬਰ 'ਤੇ ਚਾੜ੍ਹੇ ਜਾਂਦੇ ਹਨ, ਚਿੱਟੀ ਚਾਦਰ ਜੋ ਹਾਜੀ ਲੋਕ ਹੱਜ ਦੇ ਸਮੇਂ ਪੈਹਨਦੇ ਹਨ।

**چادِراحرام** ***ਚਾਦਰ-ਏ-ਇਹਰਾਮ*** : ਬਰਫ਼, ਤੁਖਾਰ।

**چادر** ***ਚਾਦਰ*** : ਬੁਰਕਾ; ਤੰਬੂ, ਖ਼ੇਮਾ।

**چادِرپوش قلندر** ***ਚਾਦਰਪੋਸ਼ ਕ਼ਲੰਦਰ,*** **چادِرقلندری** ***ਚਾਦਰ-ਏ-ਕ਼ਲੰਦਰੀ*** : ਸ਼ਾਮਿਆਨਾ, ਸ਼ਾਹੀ ਖ਼ੇਮਾ।

**چادِرترما** ***ਚਾਦਰ-ਏ-ਤਰਮਾ*** : ਸੰਜਾਫ਼ਦਾਰ ਸ਼ਾਹੀ ਖ਼ੇਮਾ।

**چادرزدن** ***ਚਾਦਰ ਜ਼ਦਨ*** : ਤੰਬੂ ਗੱਡਣਾ।

**چادرنشین** ***ਚਾਦਰ-ਨਸ਼ੀਨ*** : ਰੇਤ-ਥਲ ਵਿਚ ਤੰਬੂਆਂ ਵਿਚ ਰੈਹਣ ਵਾਲੇ ਲੋਕ।

**چار** ***ਚਾਰ*** : (ਚਾਰਾ **چاره** ਦਾ ਸੰਖਿਪਤ ਰੂਪ) ਇਲਾਜ, ਚਾਰਾ, ਹੀਲਾ, ਉਪਾ।

**چار** ***ਚਾਰ*** : (ਚਹਾਰ **چهار** ਦਾ ਸੰਖਿਪਤ ਰੂਪ) ਚਾਰ (੪)।

**چارآخر** ***ਚਾਰ ਆਖ਼ਰ,*** **چاراجساد** ***ਚਾਰ ਅਜਸਾਦ,*** **چارارکان** ***ਚਾਰ ਅਰਕਾਨ,*** **چاراردها** ***ਚਾਰ ਅਜ਼ਦਹਾ,*** **چاراستاد** ***ਚਾਰ ਉਸਤਾਦ,*** **چاربند** ***ਚਾਰ ਬੰਦ*** : ਚਾਰ ਤੱਤ, ਮਿੱਟੀ, ਹਵਾ, ਪਾਣੀ ਤੇ ਅੱਗ।

**چارابرو** ***ਚਾਰ ਅਬਰੂ*** : ਸਿਰ, ਦਾੜ੍ਹੀ, ਮੁੱਛਾਂ ਤੇ ਭਰਵੱਟਿਆਂ ਦੇ ਵਾਲ; ਅਲੂਆਂ ਮਸ਼ੂਕ।

**چاربالش** ***ਚਾਰ ਬਾਲਿਸ਼,*** **چاربالشت** ***ਚਾਰ ਬਾਲਿਸ਼ਤ*** : ਗਾਉ ਤਕੀਆ; ਮਸਨਦ; ਸ਼ਾਹੀ ਤਖ਼ਤ; ਚਾਰ ਤੱਤ; ਸੰਸਾਰ।

**چاربرگ** ***ਚਾਰ ਬਰਗ*** : ਇਕ ਪਰਕਾਰ ਦਾ ਫੁੱਲ; ਪਹਾੜੀ ਪੋਸਤ।

**چاربرگه** ***ਚਾਰ ਬਰਗਾ*** : ਇਕ ਪਰਕਾਰ ਦਾ ਘਾਹ।

**چارباغ** ***ਚਾਰ ਬਾਗ਼*** : ਓਹ ਸ਼ਾਲੀ ਰੁਮਾਲ ਜਿਸ ਦੇ ਚਹੁੰ ਕੋਣਿਆਂ ਤੇ ਚਾਰ ਰੰਗ ਦੇ ਫੁੱਲ ਕੱਢੇ ਹੁੰਦੇ ਹਨ; ਓਹ ਬਾਗ਼ ਜੋ ਬਾਬਰ ਬਾਦਸ਼ਾਹ ਨੇ ਆਗਰਾ ਵਿਖੇ ਬਣਵਾਇਆ ਸੀ; ਏਹ ਸੁੰਦਰਤਾ ਤੇ ਕੋਮਲਤਾ ਵਿਚ ਅਦੁੱਤੀ ਸੀ, ਹੁਣ ਓਹ ਮਿੱਟ ਚੁਕਾ ਹੈ।

**چارپا** ***ਚਾਰ ਪਾ,*** **چارپایه** ***ਚਾਰ ਪਾਯਾ*** : ਚਾਰ ਪੈਰਾਂ ਵਾਲਾ, ਚੁਪਾਇਆ, ਜਾਨਵਰ, ਪਸ਼ੂ।

**چارپهلو** ***ਚਾਰ ਪਹਿਲੂ*** : ਇਕ ਪਰਕਾਰ ਦੀ ਚੰਗੀ ਅੰਜੀਰ।

**چارتا** ***ਚਾਰ ਤਾ,*** **چارتار** ***ਚਾਰ ਤਾਰ,*** **چارتاره** ***ਚਾਰ ਤਾਰਾ*** : ਚਾਰ ਤਾਰਾਂ ਵਾਲਾ ਰਬਾਬ ਜਾਂ ਤੰਬੂਰਾ; ਸੰਸਾਰ, ਚਾਰ ਤੱਤ।

**چارتکبیرزدن** ***ਚਾਰ ਤਕਬੀਰ ਜ਼ਦਨ,*** **چارتکبیرکردن** ***ਚਾਰ ਤਕਬੀਰ ਕਰਦਨ,*** **چارتکبیرگفتن** ***ਚਾਰ ਤਕਬੀਰ ਗੁਫ਼ਤਨ*** : ਸਬੰਧ ਤੋੜਨਾ, ਸਭ ਕੁਝ ਛੱਡ ਦੇਣਾ; ਜਨਾਜ਼ੇ ਦੀ ਨਮਾਜ਼ ਪੜ੍ਹਨਾ।

**چارجامه** ***ਚਾਰ ਜਾਮਾ,*** **چارجل** ***ਚਾਰ ਜੁਲ*** : ਬਨਾਤ ਜਾਂ ਮਖ਼ਮਲ ਦਾ ਝੁੱਲ ਜੋ ਸਜਾਵਟ ਲਈ ਘੋੜੇ ਤੇ ਪਾਉਂਦੇ ਹਨ, ਕੱਪੜੇ ਦੀ ਕਾਠੀ ਜਿਸ ਵਿਚ ਲੱਕੜ ਨਹੀਂ ਹੁੰਦੀ, ਕੇਵਲ ਤੈਹਮਤ ਬੰਨ੍ਹਿਆ ਹੋਵੇ ਤੇ ਬਾਕੀ ਸਾਰਾ ਸਰੀਰ ਨੰਗਾ ਹੋਵੇ।

**چارجوهر** ***ਚਾਰ ਜੌਹਰ*** : ਚਾਰ ਤੱਤ, ਮਿੱਟੀ, ਹਵਾ, ਅੱਗ ਤੇ ਪਾਣੀ।

**چارجوی بهشتی** ***ਚਾਰ ਜੂਏ-ਏ-ਬਹਿਸ਼ਤੀ*** : ਪਾਣੀ, ਦੁੱਧ, ਸ਼ੈਹਦ ਤੇ ਸ਼ਰਾਬ ਦੀਆਂ ਚਾਰ ਨੈਹਰਾਂ ਜੋ ਬਹਿਸ਼ਤ ਵਿਚ ਹੋਣਗੀਆਂ ; ਜੇਹੂੰ, ਸੇਹੂੰ, ਨੀਲ ਤੇ ਫ਼ਰਾਤ-ਚਾਰ ਪਰਸਿੱਧ ਨਦੀਆਂ।

**چارچار** ***ਚਾਰ ਚਾਰ*** : ਟਾਕਰਾ; ਅੱਖਾਂ ਚਾਰ ਹੋਣਾ; ਬਰਾਬਰੀ।

**چارچشم** ***ਚਾਰ ਚਸ਼ਮ*** : ਉਡੀਕਵਾਨ, ਉਤਸੁਕ; ਬੇਵਫ਼ਾ; ਬੇਲਿਹਾਜ਼ਾ; ਤੋਤਾਚਸ਼ਮ; ਓਹ ਜਾਨਵਰ ਜਿਸ ਦੀਆਂ ਅੱਖਾਂ ਦੇ ਉੱਪਰ ਵਾਲੇ ਪਾਸੇ ਕਾਲੇ ਰੰਗ ਦੇ ਨਿਸ਼ਾਨ ਹੋਣ, ਵਿਸ਼ੇਸ਼ ਕਰਕੇ ਕੁੱਤਾ।

**چارچوب** ***ਚਾਰ ਚੋਬ*** : ਦਰਵਾਜ਼ੇ ਦੀਆਂ ਚਾਰ ਲੱਕੜੀਆਂ, ਚੌਖਟ।

**چارحد** ***ਚਾਰ ਹਦ*** : ਚਾਰ ਦਿਸ਼ਾਵਾਂ, ਉੱਤਰ, ਦੱਖਣ, ਪੂਰਬ, ਪੱਛਮ।

**چارخانه** ***ਚਾਰ ਖ਼ਾਨਾ*** : ਓਹ ਕੱਪੜਾ ਜਿਸ ਵਿਚ ਲਕੀਰਾਂ ਨਾਲ ਚਾਰ ਚਾਰ ਖ਼ਾਨੇ ਬਣਦੇ ਹੋਣ, ਡੱਬੀਦਾਰ ਕੱਪੜਾ।

**چاردانگ** ***ਚਾਰ ਦਾਂਗ*** : ਦੀਨਾਰ ਛੇ ਦਾਂਗ ਦਾ ਹੁੰਦਾ ਹੈ, ਇਸ ਲਈ ਚਾਰ ਦਾਂਗ ਦੇ ਅਰਥ ਦੋ ਤਿਹਾਈ ਦੇ ਲੈਂਦੇ ਹਨ; ਸੰਸਾਰ ਦੀਆਂ ਛੇ ਦਿਸ਼ਾਵਾਂ ਵਿਚੋਂ ਚਾਰ, ਉੱਤਰ, ਦੱਖਣ, ਪੂਰਬ ਤੇ ਪੱਛਮ; ਓਹ ਚੀਜ਼ ਜੋ ਆਪਣੀ ਜੇਹੀ ਸ਼ੈ ਨਾਲੋਂ ਦੂੱਗਣੀ ਹੋਵੇ; ਕੁੱਲ।

**چاردہ** ***ਚਾਰ-ਦਹ*** : ਚਾਰ ਤੇ ਦਸ, ਚੌਦਾਂ (੧੪)।

**چاردیوار** ***ਚਾਰ ਦੀਵਾਰ*** : ਮਕਾਨ, ਘਰ; ਚਾਰ ਹੱਦਾਂ; ਚਾਰ ਦਿਸ਼ਾਵਾਂ; ਕਿਸੇ ਰਕਬੇ ਜਾਂ ਇਹਾਤੇ ਚਾਰਾਂ ਪਾਸਿਆਂ ਦੀਆਂ ਕੰਧਾਂ।

**چاردیواری** ***ਚਾਰ ਦੀਵਾਰੀ*** : ਇਹਾਤਾ, ਘੇਰਾ ਫ਼ਸੀਲ, ਚੌਹਾਂ ਪਾਸਿਆਂ ਦੀ ਦੀਵਾਰ, ਵਲਗਣ।

**چارسو** ***ਚਾਰ ਸੂ*, چارسوق *ਚਾਰਸੂਕ*** : ਚਾਰੇ ਪਾਸੇ; ਚੌਰਾਹਾ; ਚੌਕ; ਬਜ਼ਾਰ; ਉਡੀਕਵਾਨ, ਉਤਸੁਕ।

**چارشانه** ***ਚਾਰ ਸ਼ਾਨਾ*** : ਮੋਟੇ ਜਿਸਮ ਦਾ, ਹੱਟਾ-ਕੱਟਾ, ਮੋਟਾ-ਤਾਜ਼ਾ; ਬੇਡੌਲ; ਅਧੂਰਾ।

**چارشنبه** ***ਚਾਰਸ਼ੰਬਾ*** : ਬੁੱਧਵਾਰ।

**چارضرب** ***ਚਾਰ ਜ਼ਰਬ*** : ਚੌਤਾਲਾ ਨਾਚ, ਚਾਰ ਤਾਲ ਜੋ ਤਬਲਾ ਵਜਾਉਣ ਦੀ ਇਕ ਤਾਲ ਹੈ; ਸੂਫ਼ੀਆਂ ਦੇ ਇਕ ਸ਼ੁਗਲ ਦਾ ਨਾਮ; ਸਿਰ, ਦਾੜ੍ਹੀ, ਮੁੱਛਾਂ ਤੇ ਭਰਵੱਟੇ ਮੁਨਾ ਦੇਣਾ ਜੋ ਕਲੰਦਰਾਂ ਦੀ ਰੀਤ ਹੈ।

**چارطاق** ***ਚਾਰ ਤਾਕ਼*** : ਇਕ ਪਰਕਾਰ ਦਾ ਖ਼ੇਮਾ; ਰਸੋਈ ਦਾ ਖ਼ੇਮਾ; ਚਾਰ ਤੱਤ।

**چارطاقی** ***ਚਾਰ ਤਾਕ਼ੀ*** : ਚਾਰ ਕਲੀਆਂ ਵਾਲੀ ਟੋਪੀ।

**چارطبع** ***ਚਾਰ ਤ਼ਬਅ਼*** : ਗਰਮੀ, ਸਰਦੀ, ਖ਼ੁਸ਼ਕੀ ਅਤੇ ਤਰੀ।

**چارطوفان** ***ਚਾਰ ਤੂਫ਼ਾਨ*** : ਚਾਰ ਅਵੱਗਿਆ ਕਰਨ ਵਾਲੀਆਂ ਕੌਮਾਂ ਜਿਨ੍ਹਾਂ ਤੇ ਚਾਰ ਸਖ਼ਤ ਤੂਫ਼ਾਨ ਆਏ ਅਰਥਾਤ ਨੂਹ ਦੀ ਕੌਮ ਜਿਸ 'ਤੇ ਪਾਣੀ ਦਾ ਹੜ੍ਹ ਆਇਆ; ਲੂਤ ਦੀ ਕੌਮ ਜਿਸ 'ਤੇ ਅੱਗ ਦਾ ਤੂਫ਼ਾਨ ਆਇਆ; ਹੂਦ ਦੀ ਕੌਮ ਜਿਸ ਤੇ ਅਨ੍ਹੇਰੀ ਆਈ; ਸਾਲਿਹ ਦੀ ਕੌਮ ਜਿਸ 'ਤੇ ਮਿੱਟੀ ਦਾ ਤੂਫ਼ਾਨ ਆਇਆ; ਜ਼ੁਲਮ, ਹਿਰਸ; ਜਹਾਲਤ 'ਤੇ ਨਾਮਰਦੀ ਵੀ ਚਾਰ ਤੂਫ਼ਾਨ ਮੰਨੇ ਗਏ ਹਨ।

**چارعنصر** ***ਚਾਰ ਉਨਸੁਰ*** : ਚਾਰ ਬੁਨਿਆਦੀ ਚੀਜ਼ਾਂ ਜਿਨ੍ਹਾਂ ਨਾਲ ਸ੍ਰਿਸ਼ਟੀ ਦੇ ਜੀਵਾਂ ਦੀ ਜ਼ਾਹਰੀ ਸੂਰਤ ਪਰਗਟ ਹੋਈ; ਚਾਰ ਤੱਤ-ਅੱਗ, ਪਾਣੀ, ਮਿੱਟੀ ਤੇ ਹਵਾ।

**چارقد** ***ਚਾਰ ਕ਼ਦ*** : ਚਾਦਰ, ਰੁਮਾਲ।

**چارقلم** ***ਚਾਰ ਕ਼ਲਮ*** : ਦੋਵੇਂ ਹੱਥ ਤੇ ਦੋਵੇਂ ਪੈਰ।

**چارکاسه** ***ਚਾਰ ਕਾਸਾ*** : ਤੇਜ਼ ਘੋੜਾ।

**چارگام** ***ਚਾਰ ਗਾਮ*, چارگامه ਚਾਰ *ਗਾਮਾ*** : ਤੇਜ਼ ਰਫ਼ਤਾਰ ਘੋੜਾ; ਸ਼ਾਹੀ ਤਖ਼ਤ; ਜਨਾਜ਼ੇ ਦਾ ਤਾਬੂਤ।

**چارلنگر** ***ਚਾਰ ਲੰਗਰ*** : ਚਾਰ ਲੰਗਰਾਂ ਵਾਲੀ ਵੱਡੀ ਕਿਸ਼ਤੀ।

**چارمذهب** ***ਚਾਰ ਮਜ਼ਹਬ*** : ਚਾਰ ਅਸਮਾਨੀ ਕਿਤਾਬਾਂ ਨੂੰ ਮੰਨਣ ਵਾਲੇ ਚਾਰ ਧਰਮ, ਜ਼ਬੂਰ ਤੇ ਤੌਰੇਤ (ਯਹੂਦੀਆਂ), ਅੰਜੀਲ (ਈਸਾਈਆਂ) ਤੇ ਕੁਰਾਨ (ਮੁਸਲਮਾਨਾਂ) ਦੀਆਂ ਚਾਰ ਧਾਰਮਕ ਪੁਸਤਕਾਂ ਵਾਲੇ ਧਰਮ।

**چارمرغ خلیل** ***ਚਾਰ ਮੁਰਗ਼-ਏ-ਖ਼ਲੀਲ*** : ਕਬੂਤਰ, ਮੋਰ, ਮੁਰਗਾ, ਤੇ ਕਾਂ ਜਿਨ੍ਹਾਂ ਨੂੰ ਹਜ਼ਰਤ ਇਬਰਾਹੀਮ ਨੇ ਜ਼ਿਬ੍ਹਾ ਕਰਨ ਪਿਛੋਂ ਰੇਜ਼ਾ ਰੇਜ਼ਾ ਕਰਕੇ ਚਾਰ ਪਹਾੜਾਂ ਤੇ ਰੱਖ ਦਿਤਾ ਸੀ ਤੇ ਜਦ ਓਹਨਾਂ ਨੂੰ ਅਵਾਜ਼ ਦਿੱਤੀ ਤਾਂ ਓਹ ਅੱਲਾਹ ਦੇ ਹੁਕਮ ਨਾਲ ਜ਼ਿੰਦਾ ਹੋ ਗਏ।

**چارمغز** ***ਚਾਰ ਮਗ਼ਜ਼*** : ਤਬੀਬਾਂ ਦੀ ਪਰਭਾਸ਼ਾ ਵਿਚ ਮਗ਼ਜ਼ ਖ਼ਰਬੂਜ਼ਾ, ਮਗ਼ਜ਼, ਤਰਬੂਜ਼, ਮਗ਼ਜ਼ ਖੀਰਾ ਤੇ ਮਗ਼ਜ਼ ਕੱਦੂ।

**چارم کتاب** ***ਚਾਰੁਮ ਕਿਤਾਬ*** : ਕੁਰਾਨ ਸ਼ਰੀਫ਼।

**چارمنزل** ***ਚਾਰ ਮਨਜ਼ਿਲ*** : ਸੂਫ਼ੀਆਂ ਦੀਆਂ ਚਾਰ ਮੰਨਜ਼ਲਾਂ ਅਰਥਾਤ ਸ਼ਰੀਅਤ, ਤਰੀਕਤ; ਮਅਰਿਫ਼ਤ; (ਮਾਰੁਫ਼ਤ) ਅਤੇ ਹਕੀਕਤ।

**چارموج** ***ਚਾਰ ਮੌਜ*, چارموجه *ਚਾਰ ਮੌਜਾ*** : ਘੁੰਮਣਘੇਰੀ।

**چارمیخ** ***ਚਾਰ ਮੇਖ*** : ਸ਼ਕੰਜਾ; ਪੁਰਾਣੇ ਸਮਿਆਂ ਦੀ ਇਕ ਸਖ਼ਤ ਸਜ਼ਾ ਜਿਸ ਅਨੁਸਾਰ ਹੱਥਾਂ ਪੈਰਾਂ ਵਿੱਚ ਚਾਰ ਮੇਖਾਂ ਠੋਕ ਦਿੱਤੀਆਂ ਜਾਂਦੀਆਂ ਸਨ; ਚਾਰ ਤੱਤ।

**چارو** ***ਚਾਰੂ*** : ਚੂਨਾ ਜੋ ਸੁਰਖ਼ੀ ਆਦਿ ਰਲਾਕੇ ਤਿਆਰ ਕੀਤਾ ਜਾਂਦਾ ਹੈ।

**چاروهفت** ***ਚਾਰ-ਉ-ਹਫ਼ਤ*** : ਚਾਰ ਤੱਤ ਤੇ ਸੱਤ ਸਤਾਰੇ।

**چاره** ***ਚਾਰਾ*** : ਇਲਾਜ, ਤਦਬੀਰ; ਫਰੇਬ, ਮਕਰ, ਠੱਗੀ; ਵਿਜੋਗ; ਸਹਾਇਤਾ।

**چاریک** ***ਚਾਰ ਯਕ*** : ਇਕ ਚੌਥਾਈ, ੧/੪, ਚੌਥਾ ਹਿੱਸਾ।

**چاش** ***ਚਾਸ਼*** : ਸਾਫ਼ ਕੀਤੇ ਹੋਏ ਅਨਾਜ ਦਾ ਢੇਰ।

**چاشت** ***ਚਾਸ਼ਤ*** : ਦਿਨ ਦਾ ਪੈਹਲਾ ਪੈਹਰ, ਦਿਨ ਦਾ ਚੌਥਾ ਭਾਗ; ਨੌਂ ਵਜੇ ਸਵੇਰ ਦਾ ਸਮਾਂ; ਪੈਹਰ ਦਿਨ ਚੜ੍ਹੇ ਦਾ ਖਾਣਾ; ਹਾਜ਼ਰੀ ਦੀ ਰੋਟੀ, ਪੈਹਲੇ ਪੈਹਰ ਦੀ ਨਮਾਜ਼।

**چاشتدان** ***ਚਾਸ਼ਤਦਾਨ*, چاشدان *ਚਾਸ਼ਦਾਨ*** : ਓਹ ਬਰਤਨ ਜਿਸ ਵਿਚ ਛਾਹ ਵੇਲਾ ਰੱਖਦੇ ਹਨ।

**چاشکدان** ***ਚਾਸ਼ਕਦਾਨ*** : ਔਰਤਾਂ ਦੀ ਸੰਦੂਕੜੀ।

**چاشنی** ***ਚਾਸ਼ਨੀ*** : ਚੱਖਣ ਦੀ ਮਾਤਰਾ; ਮਜ਼ਾ; ਸਿਫ਼ਤ; ਨਮੂਨਾ; ਮਿਠਾਸ, ਸ਼ੀਰੀਨੀ; ਨਗਾਰੇ ਤੇ ਪੈਹਲੀ ਚੋਟ ਲਾਉਣਾ; ਬੰਦੂਕ ਦੀ ਟੋਪੀ; ਪੱਤ।

**چاشنیِ صبح** ***ਚਾਸ਼ਨੀ-ਏ-ਸੁਬਹ*** : ਸਵੇਰ ਦੀ ਸਫੈਦੀ; ਪੌਹ-ਫੁਟਾਲਾ।

**چاشنی گیر** ***ਚਾਸ਼ਨੀ-ਗੀਰ*** : ਬਾਵਰਚੀ; ਖ਼ਾਨਸਾਮਾ; ਬਾਦਸ਼ਾਹਾਂ ਦਾ ਓਹ ਨੌਕਰ ਜਿਸ ਦਾ ਕੰਮ ਏਹ ਹੁੰਦਾ ਹੈ ਕਿ ਹਰ ਖਾਣੇ ਨੂੰ ਪੇਸ਼ ਕਰਨ ਤੋਂ ਪੈਹਲਾਂ ਆਪ ਚੱਖੇ ਤਾਂ ਜੋ ਜ਼ੈਹਰ ਦਾ ਡਰ ਨਾ ਰਹੇ।

**چاق** ***ਚਾਕ਼*** : ਚੁਸਤ, ਫੁਰਤੀਲਾ, ਚਲਾਕ; ਤੰਦਰੁਸਤ, ਤਾਕਤਵਰ; ਸੇਹਤ; ਸਮਾਂ, ਵਕਫ਼ਾ; ਮੋਟਾ ਤਾਜ਼ਾ।

**چاقو** ***ਚਾਕੂ*** : ਪਰਸਿੱਧ ਔਜ਼ਾਰ।

**چاک** ***ਚਾਕ*** : ਫਟਿਆ ਹੋਇਆ, ਕਟਿਆ ਹੋਇਆ, ਚੀਰਿਆ ਹੋਇਆ; ਮਕਾਨ ਜਾਂ ਬਾਗ਼ ਦਾ ਟੱਬੂ; ਬਾਰੀ, ਖਿੜਕੀ; ਸਵੇਰ ਦੀ ਸਫ਼ੈਦੀ; ਪੌਹ-ਫੁਟਾਲਾ; ਤਿਆਰ ਬਰ ਤਿਆਰ; ਤਲਵਾਰ ਆਦਿ ਮਾਰਨ ਦੀ ਅਵਾਜ਼।

**چاکاچاک** ***ਚਾਕਾ ਚਾਕ*** : ਤਲਵਾਰ ਚਲਾਉਣ ਦੀ ਅਵਾਜ਼, ਛੇਕ।

**چاکچاک** ***ਚਾਕ ਚਾਕ*** : ਟੁਕੜੇ ਟੁਕੜੇ; ਤਲਵਾਰ ਚਲਾਉਣ ਦੀ ਅਵਾਜ਼, ਤੜਾਕ ਤੜਾਕ।

**چاکر** ***ਚਾਕਰ*** : ਨੌਕਰ, ਸੇਵਾਦਾਰ, ਨੌਕਰ ਦਾ ਨੌਕਰ।

**چاکری** ***ਚਾਕਰੀ*** : ਨੌਕਰੀ, ਸ਼ੇਵਾਦਾਰੀ, ਟੈਹਲ ਸੇਵਾ।

**چاکسو** ***ਚਾਕਸੂ*** : ਛੋਟਾ ਜੇਹਾ ਕਾਲ਼ਾ ਦਾਣਾ ਜੋ ਅੱਖਾਂ ਦੀ ਪਰਸਿੱਧ ਦਵਾ ਹੈ।

**چال** ***ਚਾਲ*** : ਲਾਲ ਤੇ ਚਿੱਟੇ ਵਾਲਾਂ ਵਾਲਾ ਘੋੜਾ; ਛੋਟਾ ਖੂਹ, ਖੱਡ, ਜੂਏ ਦਾ ਇਕ ਦਾਅ; ਜੁਲਾਹੇ ਦੀ ਖਡੀ; ਚਕੋਰ।

**چالحوض** ***ਚਾਲ ਹੌਜ਼*** : ਪੱਕਾ ਹੌਜ਼, ਪੱਕਾ ਚਬੱਚਾ।

**چالو/چاله** ***ਚਾਲੂ/ ਚਾਲਾ*** : ਦੋ ਤਿੰਨ ਗ਼ਜ਼ ਡੂੰਘਾ ਟੋਆ।

**چالیر** ***ਚਾਲੀਰ*** : ਡੂੰਘਾ ਟੋਆ।

**چالاک** ***ਚਾਲਾਕ*** : ਚੁਸਤ, ਤੇਜ਼, ਫ਼ੁਰਤੀਲਾ; ਸਮਝਦਾਰ; ਖ਼ੂਨੀ; ਚੋਰ; ਉੱਚੀ ਥਾਂ।

**چالاکی** ***ਚਾਲਾਕੀ*** : ਚੁਸਤੀ, ਤੇਜ਼ੀ, ਫ਼ੁਰਤੀ ਮੱਕਾਰੀ, ਧਖੇਬਾਜ਼ੀ।

**چالپوس** ***ਚਾਲਪੂਸ*** : (ਚਾਪਲੂਸ ਦਾ ਬਦਲਵਾਂ ਰੂਪ) ਖ਼ੁਸ਼ਾਮਦੀ; ਫਰੇਬੀ, ਮੱਕਾਰ।

**چالش** ***ਚਾਲਿਸ਼*** : ਮਟਕ ਕੇ ਚੱਲਣ ਦੀ ਚਾਲ, ਨਖ਼ਰੇ ਵਾਲੀ ਚਾਲ; ਹਮਲਾ, ਹੱਲਾ, ਲੜਾਈ; ਸੰਭੋਗ; ਛਾਪਾ।

**چالش گر** ***ਚਾਲਿਸ਼ਗਰ*** : ਮਟਕ ਨਾਲ ਚੱਲਣ ਵਾਲਾ, ਨਾਜ਼ ਨਖ਼ਰੇ ਨਾਲ ਚੱਲਣ ਵਾਲਾ; ਜੋਧਾ; ਆਕਰਮਣਕਾਰੀ; ਸੰਭੋਗੀ; ਛਾਪਾ ਮਾਰਨ ਵਾਲਾ।

**چالیک** ***ਚਾਲੀਕ*** : ਗੁੱਲੀ ਡੰਡੇ ਦੀ ਪਰਸਿੱਧ ਖੇਡ।

**چام** ***ਚਾਮ*** : ਨਾਜ਼ ਨਖਰੇ ਵਾਲੀ ਚਾਲ, ਮਟਕਦਾਰ ਤੋਰ; ਪਹਾੜੀ ਘਾਟੀ; ਢੰਗ।

**چاموش** ***ਚਾਮੂਸ਼*** : ਇਕ ਪਰਕਾਰ ਦੀ ਜੁੱਤੀ।

**چامه** ***ਚਾਮਾ*** : ਸ਼ੇਅਰ, ਕਵਿਤਾ, ਗ਼ਜ਼ਲ।

**چامهگو** ***ਚਾਮਾ ਗੋ*** : ਸ਼ਾਇਰ, ਕਵੀ, ਗ਼ਜ਼ਲਗੋ; ਲੈ ਨਾਲ ਪੜ੍ਹਨ ਵਾਲਾ।

**چامیدن** ***ਚਾਮੀਦਨ*** : ਪਿਸ਼ਾਬ ਕਰਨਾ, ਮੂਤਣਾ।

**چامین** ***ਚਾਮੀਨ*** : ਪਾਖ਼ਾਨਾ, ਟੱਟੀ, ਮੂਤਰ, ਪਿਸ਼ਾਬ।

**چانه** ***ਚਾਨਾ*** : ਠੋਡੀ ਦੀ ਹੱਡੀ, ਠੋਡੀ; ਇਕ ਰੋਟੀ ਦਾ ਪੇੜਾ; ਗੱਲ ਬਾਤ।

**چاوش** ***ਚਾਊਸ਼*** : ਕਾਫ਼ਲੇ ਦਾ ਨੱਕਾਰਚੀ, ਲਸ਼ਕਰ ਦਾ ਨੱਕਾਰਚੀ, ਚੋਬਦਾਰ।

**چاولی** ***ਚਾਵਲੀ, ਚਾਊਲੀ*** : ਛੱਜ।

**چاه** ***ਚਾਹ*** : ਖੂਹ, ਖੱਡ, ਬਾਉਲੀ; ਖੱਡਾ, ਟੋਆ।

**چاهبابل** ***ਚਾਹ-ਏ-ਬਾਬੁਲ*** : ਸ਼ੈਹਰ ਬਾਬਲ ਦਾ ਖੂਹ ਜਿਸ ਵਿਚ ਦੋ ਫਰਿਸ਼ਤੇ ਹਾਰੂਤ ਤੇ ਮਾਰੂਤ ਕੈਦ ਹਨ।

**چاهذقن** ***ਚਾਹ-ਏ-ਜ਼ਕ਼ਨ,*** **چاهزنخ** ***ਚਾਹ-ਏ-ਜ਼ਨਖ਼,*** **چاهزنخدان** ***ਚਾਹ-ਏ-ਜ਼ਨਖ਼ਦਾਨ*** : ਠੋਡੀ ਦਾ ਟੋਆ, ਠੋਡੀ ਹੇਠਲਾ ਡੂੰਘ।

**چاهکنراچاهدرپیش** ***ਚਾਹਕਨ ਰਾ ਚਾਹ ਦਰ ਪੇਸ਼*** : ਦੂਜੇ ਲਈ ਖੂਹ ਪੁੱਟਣ ਵਾਲੇ ਅੱਗੇ ਡਿਗਣ ਲਈ ਪੈਹਲਾਂ ਹੀ ਖੂਹ ਤਿਆਰ ਹੁੰਦਾ ਹੈ; ਜੇਹੋ ਜੇਹਾ ਕਰੋਗੇ ਓਹੋ ਜੇਹਾ ਭਰੋਗੇ, ਬਦੀ ਕਰਨ ਵਾਲਾ ਖ਼ੁਦ ਬੁਰਾਈ ਦਾ ਸ਼ਿਕਾਰ ਹੁੰਦਾ ਹੈ।

**چاهمقنع** ***ਚਾਹ-ਏ-ਮੁਕਨਅ,*** **چاهنخشب** ***ਚਾਹ-ਏ-ਨਖ਼ਸ਼ਬ*** : ਸ਼ੈਹਰ ਕੁਸ਼ ਵਿਚਲੇ ਉਸ ਖੂਹ ਦਾ ਨਾਮ ਜਿਸ ਵਿਚੋਂ ਹਕੀਮ ਇਬਨ-ਏ-ਮੁਕਨਅ ਦਾ ਤਿਆਰ ਕੀਤਾ ਹੋਇਆ ਬਣਾਉਟੀ ਚੰਦ ਰਾਤ ਨੂੰ ਨਿਕਲਦਾ ਸੀ, ਇਸ ਚੰਦ ਨੂੰ ਮਾਹ-ਏ-ਨਖ਼ਸ਼ਬ ਕੈਂਹਦੇ ਹਨ, ਇਸ ਚੰਦ ਦੀ ਰੋਸ਼ਨੀ ਚਾਰ ਫਰਸੰਗ ਤਕ ਜਾਂਦੀ ਸੀ।

**چاهه** ***ਚਾਹਾ*** : ਖੂਹ ਵਰਗਾ ਡੂੰਘਾ ਟੋਆ, ਖੱਡ।

**چاهی** ***ਚਾਹੀ*** : ਖੂਹ ਨਾਲ ਸਬੰਧਤ ਓਹ ਜ਼ਮੀਨ ਜਿਸ ਨੂੰ ਖੂਹ ਦਾ ਪਾਣੀ ਲੱਗਦਾ ਹੋਵੇ।

**چاهیوز** ***ਚਾਹ-ਏ-ਯੂਜ਼,*** **چاهیوسف** ***ਚਾਹ-ਏ-ਯੂਸੁਫ਼*** : ਆਂਕੜਾਂ ਜਿਸ ਨਾਲ ਖੂਹ ਵਿਚੋਂ ਡਿਗੀ ਹੋਈ ਚੀਜ਼ ਕੱਢੀ ਜਾਂਦੀ ਹੈ, ਕੁੰਡਾ; ਓਹ ਖੂਹ ਜਿਸ ਵਿਚ ਯੂਸੁਫ਼ ਨੂੰ ਉਸ ਦੇ ਭਰਾਵਾਂ ਨੇ ਸੁੱਟ ਦਿਤਾ ਸੀ।

**چای** ***ਚਾਯ*** : ਚਾਹ ਦੀ ਪੱਤੀ ਜਿਸ ਨੂੰ ਉਬਾਲ ਕੇ ਪੀਂਦੇ ਹਨ; ਚਾਹ।

**چبلوس** ***ਚਬਲੂਸ*** : ਵੇਖੋ ਚਾਪਲੂਸ।

**چبین** ***ਚੁਬੀਜਨ*** : ਲੱਕੜ ਦਾ ਥਾਲ; ਛਾਪਾ; ਠੇਕਾ (ਕੱਪੜੇ ਠੇਕਣ ਵਾਲਾ)।

**چپ** ***ਚਪ*** : ਖੱਬਾ, ਖੱਬਾ ਹੱਥ, ਖੱਬਾ ਪਾਸਾ; ਰਾਗ ਜਾਂ ਸਾਜ਼ ਦਾ ਬੇਅਸੂਲ ਹੋਣਾ; ਵਿਰੋਧੀ, ਟੇਢਾ, ਵਿੰਗਾ; ਨਾਮਾਕੂਲ; ਅਨੁਚਿਤ; ਦਗ਼ਾਬਾਜ਼, ਫਰੇਬੀ, ਮੱਕਾਰ; ਦਗ਼ਾ, ਫਰੇਬ, ਮੱਕਰ।

**چپرفتن** ***ਚਪ ਰਫਤਨ*** : ਵਿਰੋਧ ਕਰਨਾ।

**چپشدن** ***ਚਪ ਸ਼ੁਦਨ*** : ਮੂੰਹ ਮੋੜ ਲੈਣਾ; ਉਲਟ ਹੋ ਜਾਣਾ, ਮੁਕਰ ਜਾਣਾ।

**چپات** ***ਚਪਾਤ*** : ਥੱਪੜ, ਚਪੇੜ, ਲਫੜ, ਚਾਂਟਾ, ਧੱਫਾ, ਧੌਲ।

**چپاتی** ***ਚਪਾਤੀ*** : (ਚਾਪਾਤੀ چاپاتی ਦਾ ਸੰਖਿਪਤ ਰੂਪ) ਤਵੇ ਦੀ ਪਤਲੀ ਰੋਟੀ, ਫੁਲਕਾ, ਰੋਟੀ।

**چپار** ***ਚਪਾਰ*** : ਦੋ ਰੰਗੀ ਸ਼ੈ; ਚਿਤਲਾ, ਕਾਲੇ ਦਾਗਾਂ ਵਾਲਾ ਘੋੜਾ; ਹਰਾ ਕਬੂਤਰ ਜਿਸ ਉਪਰ ਕਾਲੇ ਤਿਲ ਹੋਣ; ਡਾਕ; ਡਾਕੀਆ।

**چپاغ** ***ਚਪਾਗ਼*** : ਇਕ ਪਰਕਾਰ ਦੀ ਮੱਛੀ।

**چپان** ***ਚਪਾਨ*** : ਪੁਰਾਣੇ ਕੱਪੜੇ, ਚੀਥੜੇ।

**چپانی** ***ਚਪਾਨੀ*** : ਪੁਰਾਣੇ ਕੱਪੜੇ ਪੈਹਨਣ ਵਾਲਾ; ਬੇਸਹਾਰਾ ਆਦਮੀ, ਕੰਗਾਲ।

**چپانداز** ***ਚਪ-ਅੰਦਾਜ਼*** : ਫਰੇਬੀ, ਮੱਕਾਰ; ਮੋੜਵੇਂ ਤੀਰ ਚਲਾਉਣ ਵਾਲਾ।

چراغ **ਚਰਾਗ਼, ਚਿਰਾਗ਼** : ਦੀਵਾ, ਦੀਪ, ਬੱਤੀ, ਰੋਸ਼ਨੀ, ਚਾਨਣ; ਮੁਰਸ਼ਦ, ਗੁਰੂ; ਪੁੱਤਰ; ਬੇਟਾ।

چراغِ آسمان **ਚਰਾਗ਼-ਏ-ਆਸਮਾਨ** : ਸੂਰਜ; ਬਿਜਲੀ।

چراغ پا **ਚਰਾਗ਼-ਪਾ** : ਘੋੜੇ ਦਾ ਪਿਛਲੇ ਪੈਰਾਂ 'ਤੇ ਖੜਾ ਹੋਣਾ।

چراغ پایہ **ਚਰਾਗ਼ਪਾਯਾ** : ਚਰਾਗ਼ਦਾਨ, ਦੀਵਟ।

چراغِ چشم **ਚਰਾਗ਼-ਏ-ਚਸ਼ਮ** : ਬੇਟਾ; ਪੁੱਤਰ, ਅਜ਼ੀਜ਼ ਦੋਸਤ।

چراغچی **ਚਰਾਗ਼ਚੀ** : ਚਰਾਗ਼ ਰੋਸ਼ਨ ਕਰਨ ਵਾਲਾ ਨੌਕਰ।

چراغ خاموش کردن **ਚਰਾਗ਼ ਖ਼ਾਮੋਸ਼ ਕਰਦਨ** : ਦੀਵਾ ਗੁਲ ਕਰਨਾ, ਦੀਵਾ ਬੁਝਾਉਣਾ।

چراغدان **ਚਰਾਗ਼ਦਾਨ** : ਦੀਵਟ।

چراغِ سحری **ਚਰਾਗ਼-ਏ-ਸਹਰੀ** : ਬੁਝਣ ਵਾਲਾ ਦੀਵਾ; ਕੋਈ ਚੀਜ਼ ਖਤਮ ਹੋਣ ਦੇ ਨੇੜੇ; ਮੌਤ ਨੇੜੇ ਆਉਣ ਦਾ ਸਮਾਂ; ਬੁਢਾਪੇ ਦੀ ਉਮਰ, ਬੌਹਤ ਬੁੱਢਾ।

چراغک **ਚਰਾਗ਼ਕ** : ਜੁਗਨੂੰ, ਟਟੈਹਣਾ।

چراغان **ਚਰਾਗ਼ਾਨ** : ਇਕ ਪਰਕਾਰ ਦੀ ਸਜ਼ਾ ਜਿਸ ਅਨੁਸਾਰ ਮੁਜਰਮ ਦੇ ਸਿਰ ਵਿਚ ਕਈ ਜ਼ਖਮ ਕਰਕੇ ਹਰ ਇਕ ਜ਼ਖਮ ਉਤੇ ਇਕ ਬਲਦੀ ਬੱਤੀ ਰੱਖ ਦਿੰਦੇ ਹਨ; ਦੀਪ ਮਾਲਾ।

چراغان کردن **ਚਰਾਗ਼ਾਨ ਕਰਦਨ** : ਰੋਸ਼ਨੀ ਕਰਨਾ, ਦੀਪਮਾਲਾ ਕਰਨਾ।

چرا کاری کند عاقل کہ بار آید پشیمانی **ਚਿਰਾ ਕਾਰੇ ਕੁਨਦ ਆਕਿਲ ਕਿ ਬਾਜ਼ ਆਯਦ ਪਸ਼ੇਮਾਨੀ** : ਸਿਆਣਾ ਵਿਅਕਤੀ ਅਜੇਹਾ ਕੰਮ ਨਹੀਂ ਕਰਦਾ ਜਿਸ ਤੇ ਪਿਛੋਂ ਪਛਤਾਉਣਾ ਪਵੇ।

چراگاہ **ਚਰਾਗਾਹ,** چراگہ **ਚਰਾਗਹ,** چرام **ਚਰਾਮ,** چرامین **ਚਰਾਮੀਨ** : ਪਸ਼ੂਆਂ ਦੇ ਚਰਨ ਦੀ ਥਾਂ, ਚਰਾਂਦ, ਹਰੇ ਘਾਹ ਦਾ ਮੈਦਾਨ।

چپاول **ਚਪਾਵਲ** : ਫ਼ੌਜ ਜਾਂ ਲਸ਼ਕਰ ਦੇ ਕਿਸੇ ਭਾਗ ਦਾ ਅੱਡ ਹੋ ਕੇ ਦੁਸ਼ਮਣ ਤੇ ਹਮਲਾ ਕਰਨਾ; ਲੁੱਟ ਮਾਰ, ਮਾਰ ਧਾੜ।

چپر **ਚਪਰ** : ਛੱਪਰ; ਓਹ ਵਿਅਕਤੀ ਜਿਸ ਨੂੰ ਬਾਦਸ਼ਾਹਾਂ ਵੱਲੋਂ ਹਰ ਪੜਾ ਤੇ ਨਵੀਂ ਸਵਾਰੀ ਮਿਲਦੀ ਹੈ, ਜਿਸ ਨਾਲ ਓਹ ਜ਼ਰੂਰੀ ਖ਼ਬਰਾਂ ਬੜੀ ਛੇਤੀ ਪੌਹਚਾ ਦਿੰਦਾ ਹੈ।

چپوق **ਚਪੂਕ** : ਹੁੱਕਾ, ਪਾਈਪ (ਤਮਾਕੂ ਦੀ)।

چتر **ਚਤਰ** : ਛਤਰ; ਛਤਰੀ; ਸਿਰ ਦੇ ਛੋਟੇ ਵਾਲ।

چترِ آبگوں **ਚਤਰ-ਏ-ਆਬਗੂੰ,** چترِ زر **ਚਤਰ-ਏ-ਰੋਜ਼,** چترِ زور **ਚਤਰ-ਏ-ਜ਼ਰ,** چترِ زرین **ਚਤਰ-ਏ-ਜ਼ਰੀਨ,** چترِ سحر **ਚਤਰ-ਏ-ਸਹਰ,** چترِ نور **ਚਤਰ-ਏ-ਨੂਰ** : ਅਸਮਾਨ, ਅਕਾਸ਼, ਸੂਰਜ।

چترِ سیمابی **ਚਤਰ-ਏ-ਸੀਮਾਬੀ,** چترِ سیمیں **ਚਤਰ-ਏ-ਸੀਮੀਂ** : ਪੂਰਾ ਚੰਦ, ਚੌਦ੍ਹਵੀਂ ਦਾ ਚੰਦ, ਪੂਰਨਮਾਸ਼ੀ ਦਾ ਚੰਦ।

چترمان **ਚਤਰਮਾਨ,** چترمن **ਚਤਰਮਨ** : ਬਾਦਸ਼ਾਹ, ਅਮੀਰ।

چخ **ਚਖ਼** : ਤਲਵਾਰ, ਛੁਰੀ, ਚਾਕੂ ਆਦਿ ਦਾ ਨਿਆਮ; ਲੜਾਈ, ਝਗੜਾ; ਮੈਲ, ਪਾਕ, ਪੀਕ; ਕੋਸ਼ਸ਼; ਝਟਪਟ; ਦੁਸ਼ਮਣੀ, ਮੁਖ਼ਾਲਫ਼ਤ।

چخاچخ **ਚਖ਼ਾਚਖ਼** : ਲੜਾਈ ਵਿਚ ਤਲਵਾਰ ਮਾਰਨ ਜਾਂ ਚੱਲਣ ਦੀ ਅਵਾਜ਼।

چخان **ਚਖ਼ਾਨ** : ਲੜਦਾ ਹੋਇਆ; ਕੋਸ਼ਸ਼ ਕਰਦਾ ਹੋਇਆ।

چخماخ **ਚਖ਼ਮਾਖ਼** : ਚਕਮਾਕ; ਇਕ ਪੱਥਰ ਜਿਸ ਵਿਚੋਂ ਅੱਗ ਨਿਕਲਦੀ ਹੈ।

چرا **ਚਿਰਾ** : (-ਚਿਹ+ਰਾ چہرا) ਕਿਉਂ, ਕਿਸ ਲਈ, ਕਿਸ ਕਾਰਨ।

چرا **ਚਰਾ** : ਚਰਨਾ; ਚਰਾਗਾਹ, ਚਰਾਂਦ।

چراخر **ਚਰਾ-ਖ਼ੁਰ,** چرارار **ਚਰਾ-ਜ਼ਾਰ** : ਚਰਾਗਾਹ, ਚਰਾਂਦ।

چرابہ **ਚਰਾਬਾ** : ਮਲਾਈ।

**چران** ***ਚਰਾਨ*** : ਚਰਵਾਹਾ, ਆਜੜੀ, ਵਾਗੀ।

**چرب** ***ਚਰਬ*** : ਭਾਰੂ, ਭਾਰੂ ਹੋਣਾ; ਮੋਟਾ, ਜਿਸ ਦੇ ਸਰੀਰ ਵਿਚ ਬੌਹਤੀ ਚਰਬੀ ਹੋਵੇ।

**چرب‌دست** ***ਚਰਬ ਦਸਤ*** : ਚਲਾਕ; ਦਸਤਕਾਰ, ਕਾਰੀਗਰ; ਕਲਾਕਾਰ; ਅਕਲਮੰਦ; ਬੁੱਧੀਮਾਨ; ਚੋਰ, ਜੇਬਕਤਰਾ।

**چرب‌زبان** ***ਚਰਬ ਜ਼ਬਾਨ,*** **چرب‌گو** ***ਚਰਬ ਗੋ*** : ਮਿੱਠੀਆਂ ਗੱਲਾਂ ਕਰਨ ਵਾਲਾ; ਭਾਸ਼ਣ ਕਲਾ ਵਿਚ ਪਰਵੀਣ, ਚਾਪਲੂਸ, ਖ਼ੁਸ਼ਾਮਦੀ, ਫਰੇਬੀ, ਮੱਕਾਰ।

**چرب‌وخشک** ***ਚਰਬ-ਉ-ਖ਼ੁਸ਼ਕ*** : ਥੋੜ੍ਹਾ ਬੌਹਤਾ, ਬੁਰਾ ਭਲਾ; ਕੰਜੂਸ ਤੇ ਸਖ਼ੀ; ਕੰਜੂਸੀ ਤੇ ਸਖਾਵਤ।

**چربه** ***ਚਰਬਾ*** : ਪਤਲਾ ਬਰੀਕ ਕਾਗਜ ਜੋ ਤਸਵੀਰ ਦੀ ਹਿਫ਼ਾਜ਼ਤ ਲਈ ਉਸ 'ਤੇ ਰੱਖਿਆ ਜਾਂਦਾ ਹੈ; ਖ਼ਾਕਾ, ਰੂਪਰੇਖਾ; ਬਰੀਕ ਤੇ ਪਤਲੇ ਕਾਗਜ਼ ਨੂੰ ਕਿਸੇ ਤਸਵੀਰ ਤੇ ਰੱਖ ਕੇ ਉਸ ਦੀ ਨਕਲ ਲਾਹੁਣੀ; ਮਲਾਈ; ਮੋਮਜਾਮਾ।

**چربی** ***ਚਰਬੀ*** : ਨਰਮੀ, ਮੁਲਾਇਮੀ; ਤੇਲ ਵਰਗਾ ਪਦਾਰਥ, ਚਿਕਨਾਈ; ਓਹ ਸਫੈਦ ਚਿਕਨਾ ਪਦਾਰਥ ਜੋ ਸਰੀਰ ਵਿਚ ਮਾਸ 'ਤੇ ਜਮ ਜਾਂਦਾ ਹੈ, ਚਰਬੀ, ਮੁਟਾਪਾ।

**چرخ** ***ਚਰਖ਼*** : ਅਸਮਾਨ, ਅਕਾਸ਼; ਚਰਖੀ; ਗਲਮਾ; ਕਰੜੀ ਕਮਾਣ; ਚੱਕਰ; ਨਾਚ; ਦੌਰ; ਇਕ ਪਰਕਾਰ ਦਾ ਅਤਲਸ; ਮੈਹਲ ਦਾ ਤਾਕ; ਇਕ ਸ਼ਿਕਾਰੀ ਪੰਛੀ; ਸ਼ਿਕਰਾ; ਚੱਕਰ ਖਾਣ ਵਾਲੀ ਹਰੇਕ ਸ਼ੈ ਜਿਵੇਂ ਘੁਮਾਰ ਦਾ ਚਰਖ਼; ਚਰਖ਼ਾ; ਪਹੀਆ; ਖ਼ਰਾਦ ਤੇ ਵੇਲਣਾ ਆਦਿ।

**چرخ‌آبنوس** ***ਚਰਖ਼-ਏ-ਆਬਨੂਸ*** : ਅਸਮਾਨ।

**چرخ‌انداز** ***ਚਰਖ਼-ਅੰਦਾਜ਼*** : ਤੀਰ ਚਲਾਉਣ ਵਾਲਾ।

**چرخ‌دولابی** ***ਚਰਖ਼-ਏ-ਦੋਲਾਬੀ,*** **چرخ‌کبود** ***ਚਰਖ਼-ਏ-ਕਬੂਦ*** : ਅਸਮਾਨ।

**چرخزن** ***ਚਰਖ਼ਜ਼ਨ*** : ਨੱਚਣ ਵਾਲਾ; ਸੈਰ ਕਰਨ ਵਾਲਾ; ਘੁੰਮਣ ਵਾਲਾ ਤੇ ਓਹ ਆਦਮੀ ਜੇਹੜਾ ਚਰਖ਼ ਚਲਾਵੇ।

**چرخگی** ***ਚਰਖ਼ਗੀ*** : ਨੱਚਣਾ; ਚੱਕਰ ਕੱਟਣਾ।

**چرخاب** ***ਚਰਖ਼ਾਬ*** : ਘੁੰਮਣਘੇਰੀ; ਇਕ ਪਰਕਾਰ ਦੀ ਪਣ-ਚੱਕੀ ਜਿਸ ਨਾਲ ਬਿਜਲੀ ਪੈਦਾ ਕੀਤੀ ਜਾਂਦੀ ਹੈ, ਟਰਬਾਈਨ।

**چرخه** ***ਚਰਖ਼ਾ*** : ਸੂਤਰ ਕੱਤਣ ਵਾਲਾ ਸੰਦ; ਇਕ ਰੁੱਖ ਦਾ ਨਾਮ ਜੋ ਬੌਹਤ ਪਤਲਾ ਤੇ ਖ਼ੁਸ਼ਕ ਹੁੰਦਾ ਹੈ; ਇਕ ਪਰਕਾਰ ਦਾ ਨਾਚ; ਪੁਰਾਣੀ ਚੀਜ਼; ਕਮਜ਼ੋਰ; ਬੁੱਢਾ।

**چرخهٔ‌آبنوس** ***ਚਰਖ਼ਾ-ਏ-ਆਬਨੂਸ*** : ਅਸਮਾਨ।

**چرخی** ***ਚਰਖ਼ੀ*** : ਘੁੰਮਣ ਵਾਲੀ ਹਰੇਕ ਚੀਜ਼; ਕਬੂਤਰ; ਇਕ ਪਰਕਾਰ ਦਾ ਨਫ਼ੀਸ ਅਤਲਸ, ਫ਼ਿਰਕੀ।

**چرس** ***ਚਰਸ*** : ਕੈਦਖ਼ਾਨਾ; ਸ਼ਕੰਜਾ; ਹੌਜ਼ ਜਿਸ ਵਿਚ ਅੰਗੂਰਾਂ ਨੂੰ ਲਤਾਂ ਨਾਲ ਮਿੱਧ ਕੇ ਓਹਨਾਂ ਦਾ ਸ਼ੀਰਾ ਕਢਿਆ ਜਾਂਦਾ ਹੈ; ਫਕੀਰਾਂ ਦੀ ਭਿੱਖਿਆ ਵਿਚ ਇੱਕਠੀ ਕੀਤੀ ਸ਼ੈ, ਭਿੱਖਿਆ ਦਾ ਮਾਲ; ਚਰਾਂਦ, ਚਰਾਗਾਹ।

**چرسدان** ***ਚਰਸਦਾਨ*** : ਫ਼ਕੀਰਾਂ ਦੀ ਝੋਲੀ।

**چرغ** ***ਚਰਗ਼*** : ਇਕ ਸ਼ਿਕਾਰੀ ਪੰਛੀ; ਲਗੜ ਬਗੜ; ਸ਼ਿਕਰਾ।

**چرک** ***ਚਰਕ*** : ਜ਼ਖਮ, ਫੱਟ, ਘਾਉ।

**چرک** ***ਚਿਰਕ*** : ਮੈਲ, ਗੰਦ, ਪੀਕ।

**چرکتاب** ***ਚਿਰਕਤਾਬ*** : ਮੈਲਖੋਰਾ ਰੰਗ।

**چرکین** ***ਚਿਰਕੀਨ*** : ਮੈਲ, ਮੈਲ ਨਾਲ ਭਰਿਆ ਹੋਇਆ, ਗੰਦਾ।

**چرم** ***ਚਰਮ*** : ਸ਼ੇਰ; ਬਘਿਆੜ; ਚਮੜਾ, ਚੰਮ; ਖਲ, ਧੌੜੀ।

**چرم‌خام** ***ਚਿਰਮ-ਏ-ਖ਼ਾਮ*** : ਕੱਚਾ ਚਮੜਾ ਜੋ ਢੋਲ, ਨੱਕਾਰੇ ਆਦਿ ਤੇ ਮੜ੍ਹਿਆ ਜਾਂਦਾ ਹੈ।

**چرمدان** ***ਚਰਮਦਾਨ*** : ਚਮੜੇ ਦੀ ਥੈਲੀ, ਚਮੜੇ ਦਾ ਬਟੂਆ ਜਾਂ ਖੀਸਾ।

چرم‌شیر *ਚਰਮ-ਏ-ਸ਼ੇਰ*, چرم‌گاو *ਚਰਮ-ਏ-ਗਾਉ* : ਕੋਰੜਾ, ਛਾਂਟਾ।

چرمک *ਚਰਮਕ* : ਤੱਕਲੇ ਦੀ ਬੀੜੀ; ਚਰਮਖ਼।

چرمک *ਚੁਰਮਕ* : ਪਹੇਲੀ, ਬੁਝਾਰਤ।

چرم‌کمان *ਚਰਮ-ਏ-ਕਮਾਨ*, چرم‌گور/گورن *ਚਰਮ-ਏ-ਗੋਰ/ਗਵਜ਼ਨ* : ਕਮਾਣ ਦਾ ਚਿੱਲਾ; ਕਮਾਣ ਦੀ ਤਾਂਤ।

چرمگر *ਚਰਮਗਰ* : ਚਮੜਾ ਰੰਗਣ ਵਾਲਾ; ਖਟੀਕ।

چرمینه *ਚਰਮੀਨਾ* : ਚਮੜੇ ਦੀ ਚੀਜ਼।

چرند *ਚਰੰਦ*, چرند *ਚਰਿੰਦ*, چرنده *ਚਰੰਦਾ*, چرنده *ਚਰਿੰਦਾ* : ਚਰਨ ਵਾਲਾ ਹੈਵਾਨ, ਚਰਵਾਹਾ; ਪੇਟ ਦੇ ਬਲ ਰਿੜ੍ਹਨ ਵਾਲੇ ਕੀੜੇ, ਸੱਪ ਆਦਿ।

چرندوپرند *ਚਰੰਦ-ਉ-ਪਰੰਦ* : ਜਾਨਵਰ ਤੇ ਪੰਛੀ।

چریک *ਚਰੀਕ* : ਮੱਦਦ ਲਈ ਭੇਜੀ ਫ਼ੌਜ, ਕੁਮਕ; ਵਗਾਰੀ ਫੌਜ।

چسپانیدن *ਚਸਪਾਨੀਦਨ* : ਚਿਪਕਾਉਣਾ।

چسپان *ਚਸਪਾਨ* : ਚਿਪਕਾਇਆ ਹੋਇਆ, ਜੁੜਿਆ ਹੋਇਆ; ਠੀਕ, ਮੁਨਾਸਬ।

چسپانده *ਚਸਪਾਂਦਾ* : ਦੋ ਚਿਪਕਾਏ ਹੋਏ ਕਾਗਜ਼ ਜੋ ਖ਼ੁਸ਼ਖ਼ਤੀ ਦੀ ਮਸ਼ਕ ਲਈ ਕੰਮ ਆਉਂਦੇ ਹਨ, ਵਸਲੀ।

چسپیدن *ਚਸਪੀਦਨ* : ਚਿਪਕਣਾ, ਲਿਪਟਣਾ; ਮੇਲ ਕਰਨਾ; ਕਿਸੇ ਚੀਜ਼ ਨੂੰ ਮਜ਼ਬੂਤ ਕਰਨਾ।

چسپیدگی *ਚਸਪੀਦਗੀ* : ਚਿਪਕਣਾ; ਚਿਪਕ, ਚਿਪਕਣ; ਲਗਾ; ਮੁਹੱਬਤ।

چست *ਚੁਸਤ* : ਫੁਰਤੀਲਾ, ਤੇਜ਼, ਚੁਸਤ, ਚਲਾਕ; ਠੀਕ; ਤੰਗ, ਭੀੜਾ; ਪੱਕਾ, ਮਜ਼ਬੂਤ।

چستی *ਚੁਸਤੀ* : ਚਲਾਕੀ; ਤੰਗੀ; ਮਜ਼ਬੂਤੀ; ਫੁਰਤੀ, ਤੇਜ਼ੀ, ਚੁਸਤੀ।

چشت *ਚਿਸ਼ਤ* : ਇਕ ਸਥਾਨ ਦਾ ਨਾਮ; ਚਿਸ਼ਤੀ ਸੰਪਰਦਾਏ ਦੇ ਲੋਕ, ਸੂਫ਼ੀ।

چشتی *ਚਿਸ਼ਤੀ* : ਚਿਸ਼ਤ ਨਾਲ ਸਬੰਧਤ; ਹਨਫ਼ੀ ਮੁਸਲਮਾਨਾਂ ਦੀਆਂ ਚਾਰ ਧਾਰਮਕ ਸੰਪਰਦਾਵਾਂ-ਨਕਸ਼ਬੰਦੀ, ਕਾਦਰੀ, ਚਿਸ਼ਤੀ, ਤੇ ਸੁਹਰਾਵਰਦੀ, ਵਿਚੋਂ ਇਕ ਸਿਲਸਿਲਾ, ਜਿਸ ਦੇ ਮੋਢੀ ਹਜ਼ਰਤ ਖ਼੍ਵਾਜਾ ਮੁਈਨੁੱਦੀਨ ਚਿਸ਼ਤੀ ਹੋਏ ਹਨ, ਜਿਨ੍ਹਾਂ ਦਾ ਮਜ਼ਾਰ ਅਜਮੇਰ ਸ਼ਰੀਫ਼ ਵਿਖੇ ਹੈ।

چشتیه *ਚਿਸ਼ਤੀਯਾ* : ਚਿਸ਼ਤੀ ਸਿਲਸਿਲੇ ਨਾਲ ਸਬੰਧਤ, ਚਿਸ਼ਤੀ ਖ਼ਾਨਦਾਨ; ਚਿਸ਼ਤੀ ਸਿਲਸਿਲਾ।

چشم *ਚਸ਼ਮ* : ਅੱਖ, ਨੈਣ; ਨਿਗਾਹ, ਨਜ਼ਰ; ਆਸ, ਉਮੀਦ; ਕਬੂਲ, ਪਰਵਾਨ।

چشمارو *ਚਸ਼ਮ ਆਰੂ*, چشم‌رو *ਚਸ਼ਮਾ-ਰੂ* : ਓਹ ਚੀਜ਼ ਜੋ ਖੇਤਾਂ ਵਿਚ ਜਾਨਵਰਾਂ, ਪੰਛੀਆਂ ਨੂੰ ਡਰਾਉਣ ਲਈ ਖੜ੍ਹੀ ਕਰ ਦਿੰਦੇ ਹਨ, ਡਰਨਾ; ਓਹ ਚੀਜ਼ (ਹਾਂਡੀ ਆਦਿ) ਜੋ ਭੈੜੀ ਨਜ਼ਰ ਤੋਂ ਬਚਣ ਲਈ ਮਕਾਨ ਦੇ ਮੱਥੇ ਤੇ ਟੰਗ ਦਿੰਦੇ ਹਨ।

چشم‌بارکردن *ਚਸ਼ਮ ਬਾਜ਼ ਕਰਦਨ* : ਅੱਖ ਖੋਲ੍ਹਣਾ।

چشم‌بد *ਚਸ਼ਮ-ਏ-ਬਦ* : ਭੈੜੀ ਨਜ਼ਰ।

چشم‌بددور *ਚਸ਼ਮ-ਏ-ਬਦ-ਦੂਰ* : ਭੈੜੀ ਨਜ਼ਰ ਨਾ ਲੱਗੇ, ਰੱਬ ਕਰੇ ਬੁਰੀ ਨਜ਼ਰ ਨਾ ਲਗੇ।

چشم‌براه *ਚਸ਼ਮ-ਬ-ਰਾਹ*, چشم‌درراه *ਚਸ਼ਮ ਦਰ ਰਾਹ* : ਉਡੀਕ ਵਿਚ।

چشم‌بلبل *ਚਸ਼ਮ-ਏ-ਬੁਲਬੁਲ* : ਨੱਕਾਸ਼ੀ ਦਾ ਛਾਪਾ, ਠੇਕਾ, ਬੁਲਬੁਲ ਚਸ਼ਮਾ।

چشم‌بند *ਚਸ਼ਮ ਬੰਦ* : ਲੋਕਾਂ ਦੀ ਨਜ਼ਰ ਬੰਨ੍ਹਣ ਦਾ ਮੰਤਰ।

چشم‌بندان *ਚਸ਼ਮ ਬੰਦਾਨ* : ਮੰਤਰ ਮਾਰਨ ਵਾਲੇ, ਜਾਦੂਗਰ; ਕਵੀ।

چشم‌پوشی *ਚਸ਼ਮ-ਪੋਸ਼ੀ* : ਕਸੂਰ ਜ਼ਾਹਰ ਨਾ ਕਰਨਾ, ਕਿਸੇ ਦੇ ਐਬ ਤੋਂ ਅੱਖਾਂ ਬੰਦ ਕਰ ਲੈਣਾ, ਵੇਖ ਕੇ ਅਣਡਿਠ ਕਰਨਾ।

چشم‌پوشیده *ਚਸ਼ਮ ਪੋਸ਼ੀਦਾ* : ਅੰਨ੍ਹਾ, ਨਾਬੀਨਾ।

**چشمپیش** ***ਚਸ਼ਮ ਪੇਸ਼*** : ਸ਼ਰਮਿੰਦਾ, ਸ਼ਰਮਸਾਰ।

**چشمِترازو** ***ਚਸ਼ਮ-ਏ-ਤਰਾਜ਼ੂ*** : ਤੱਕੜੀ ਦਾ ਪਲੜਾ।

**چشمچارکردن** ***ਚਸ਼ਮ ਚਾਰ ਕਰਦਨ*** : ਉਡੀਕਣਾ।

**چشمخانه** ***ਚਸ਼ਮਖ਼ਾਨਾ*** : ਅੱਖ ਦਾ ਹਲਕਾ, ਕੋਆ।

**چشمزدن** ***ਚਸ਼ਮ ਜ਼ਦਨ*** : ਅੱਖ ਦੀ ਝਲਕ ਵਿਚ, ਪਲ ਛਿਣ ਵਿਚ; ਇਸ਼ਾਰਾ ਕਰਨਾ; ਜਾਗਣਾ; ਡਰਨਾ; ਸ਼ਰਮ ਕਰਨਾ, ਸੰਗਣਾ।

**چشمِفرنگی** ***ਚਸ਼ਮ-ਏ-ਫ਼ਰੰਗੀ*** : ਐਨਕ, ਸ਼ੀਸ਼ੇ, ਚਸ਼ਮਾ।

**چشمک** ***ਚਸ਼ਮਕ*** : ਐਨਕਾਂ, ਚਸ਼ਮਾ, ਰਮਜ਼, ਸੈਨਤ, ਸ਼ਕਰਰੰਜੀ।

**چشمنشین** ***ਚਸਮ-ਨਸ਼ੀਨ*** : ਪਿਆਰਾ।

**چشمنمائی** ***ਚਸ਼ਮ-ਨੁਮਾਈ*** : ਧਮਕੀ, ਡਰਾਉਣ ਦੀ ਕਿਰਿਆ, ਝਿੜਕੀ।

**چشموچراغ** ***ਚਸ਼ਮ-ਉ-ਚਿਰਾਗ*** : ਵੇਖਣ ਦਾ ਸਰਮਾਇਆ, ਅੱਖ ਦੀ ਰੋਸ਼ਨੀ, ਇੱਜ਼ਤ ਮਾਣ ਦਾ ਸਰਮਾਇਆ।

**چشمه** ***ਚਸ਼ਮਾ*** : ਪਾਣੀ ਦਾ ਸੋਮਾਂ; ਸੂਈ ਦਾ ਨੱਕਾ, ਐਨਕ।

**چشمۂحیواں** ***ਚਸ਼ਮਾ-ਏ-ਹੈਵਾਂ***, **چشمۂخضر** ***ਚਸ਼ਮਾ-ਏ-ਖ਼ਿਜ਼ਰ*** : ਅੰਮ੍ਰਿਤ; ਮਸ਼ੂਕ ਦਾ ਮੂੰਹ।

**چشمۂخاوری** ***ਚਸ਼ਮਾ-ਏ-ਖ਼ਾਵਰੀ*** : ਸੂਰਜ।

**چشمهدار** ***ਚਸ਼ਮਾਦਾਰ*** : ਸੰਗਲੀਆਂ ਵਾਲਾ, ਕੜੀਆਂ ਵਾਲੀ, ਸੰਗਲੀਦਾਰ, ਜ਼ੱਰਾ ਬਕਤਰ।

**چشمهزار** ***ਚਸ਼ਮਾ-ਜ਼ਾਰ***, **چشمهسار** ***ਚਸ਼ਮਾ-ਸਾਰ*** : ਓਹ ਥਾ ਜਿੱਥੇ ਬੌਹਤ ਸਾਰੇ ਚਸ਼ਮੇ ਹੋਣ।

**چشمۂسلسبیل** ***ਚਸ਼ਮਾ-ਏ-ਸਲਸਬੀਲ*** : ਬਹਿਸ਼ਤ ਦੀ ਇਕ ਨੈਹਰ ਦਾ ਨਾਮ।

**چشمۂنور** ***ਚਸ਼ਮਾ-ਏ-ਨੂਰ***, **چشمۂسیماب** ***ਚਸ਼ਮਾ-ਏ-ਸੀਮਾਬ***, **چشمۂهور** ***ਚਸ਼ਮਾ-ਏ-ਹੂਰ*** : ਸੂਰਜ।

**چشنه** ***ਚਸ਼ਨਾ*** : ਖਾਣ ਦੀ ਸ਼ੈ, ਖਾਜਾ।

**چشنهخوار** ***ਚਸ਼ਨਾ ਖ਼ਾਰ*** : ਜੋ ਦੂਜਿਆਂ ਦੇ ਘਰਾਂ ਤੋਂ ਹੀ ਖਾਏ।

**چشیدن** ***ਚਸ਼ੀਦਨ*** : ਚੱਖਣਾ, ਸਵਾਦ ਵੇਖਣਾ।

**چغ** ***ਚਗ਼*** : ਮਧਾਣੀ, ਚਰਖਾ, ਚਰਖੀ।

**چغ** ***ਚਿਗ਼*** : ਸਿਰਕੀ, ਤੀਲਿਆਂ ਦਾ ਬੁਣਿਆ ਹੋਇਆ ਪਰਦਾ ਭਾਵ ਚਿਕ, ਚਿਲਮਨ।

**چغامه** ***ਚਗ਼ਾਮਾ*** : ਉਪਮਾ ਭਰੀ ਕਵਿਤਾ, ਕਸੀਦਾ, ਗ਼ਜ਼ਲ।

**چغان** ***ਚਗ਼ਾਨ***, **چغانه** ***ਚਗ਼ਾਨਾ*** : ਇਕ ਸਾਜ਼ ਦਾ ਨਾਮ, ਸੰਗੀਤ ਦੀ ਇਕ ਸੁਰ।

**چغتائی** ***ਚੁਗ਼ਤਾਈ*** : ਚੁਗ਼ਤਾ ਨਾਲ ਸਬੰਧਤ, ਮੁਗ਼ਲਾਂ ਦਾ ਓਹ ਖ਼ਾਨਦਾਨ ਜੋ ਚੰਗੇਜ਼ ਖਾਂ ਦੇ ਪੁੱਤਰ ਚੁਗ਼ਤਾਈ ਖਾਂ ਦੀ ਨਸਲ ਵਿਚੋਂ ਹੈ, ਚੁੱਗਤੇ।

**چغد** ***ਚੁਗ਼ਦ*** : ਉੱਲੂ।

**چغک** ***ਚੁਗ਼ਕ***, **چغوں** ***ਚਗ਼ੂੰ***, **چغوک** ***ਚੁਗ਼ੂਕ*** : ਚਕਵਾ ਚਕਵੀ, ਪਾਣੀ ਦਾ ਇਕ ਪੰਛੀ, ਸੁਰਖ਼ਾਬ, ਚਿੜੀ।

**چغل** ***ਚਗ਼ਲ*** : ਭੰਨ, ਇਕ ਭਾਂਡੇ ਦਾ ਨਾਮ।

**چغل** ***ਚੁਗ਼ਲ*** : ਚੁਗਲੀ ਖਾਣ ਵਾਲਾ।

**چغلی** ***ਚੁਗ਼ਲੀ*** : ਕਿਸੇ ਦੀ ਬੁਰਾਈ ਕਰਨਾ, ਨਿੰਦਾ, ਲਾਈ ਬੁਝਾਈ।

**چغه** ***ਚੁਗ਼ਾ*** : ਚੋਗ਼ਾ, ਚੋਲਾ, ਲਬਾਦਾ, ਫ਼ਰਗ਼ਲ।

**چق** ***ਚਕ*** : ਮਧਾਣੀ।

**چق** ***ਚਿਕ*** : ਸਿਰਕੀ, ਬੂਹੇ ਅੱਗੇ ਟੰਗਣ ਵਾਸਤੇ ਤੀਲੀਆਂ ਦਾ ਬੁਣਿਆ ਹੋਇਆ ਪਰਦਾ, ਚਿਲਮਨ।

**چقاچاق** ***ਚਕਾ ਚਾਕ***, **چقاچق** ***ਚਕਾਚਕ*** : ਤਲਵਾਰਾਂ ਦੇ ਚੱਲਣ ਜਾਂ ਨੇਜ਼ਿਆਂ ਦੇ ਵੱਜਣ ਦੀ ਅਵਾਜ਼।

**چقماق** ***ਚਕਮਾਕ***, **چقمق** ***ਚਕਮਕ*** :

ਓਹ ਪੱਥਰ ਜਿਸ ਦੀ ਰਗੜ ਤੋਂ ਅੱਗ ਨਿਕਲਦੀ ਹੈ; ਤਾੜਨਾ; ਤਾਅਨਾ, ਮੇਹਣਾ।

چقندر **ਚੁਕੰਦਰ, ਚੁਕੰਦੁਰ** : ਸ਼ਲਗਮ ਵਰਗੀ ਇਕ ਪਰਕਾਰ ਦੀ ਲਾਲ ਰੰਗ ਦੀ ਸਬਜ਼ੀ ਜਿਸ ਵਿਚੋਂ ਖੰਡ ਬਣਾਈ ਜਾਂਦੀ ਹੈ।

چقو **ਚਕੂ** : (ਚਾਕੂ چاقو ਦਾ ਸੰਖਿਪਤ ਰੂਪ) ਚਾਕੂ।

چکاچاک **ਚਕਾ ਚਾਕ,** چکاچک **ਚਕਾਚਕ** :ਤਲਵਾਰ ਜਾਂ ਗੁਰਜ ਆਦਿ ਮਾਰਨ ਦੀ ਅਵਾਜ਼।

چکاسه **ਚਕਾਸਾ** : ਕੰਡਿਆਰਾ।

چکامه **ਚਕਾਮਾ** : ਨਜ਼ਮ, ਕਸੀਦਾ, ਸ਼ੇਅਰ, ਗ਼ਜ਼ਲ।

چکان **ਚਕਾਨ** : ਤਿਪ ਤਿਪ ਕਰਦਾ, ਟਪਕਦਾ ਹੋਇਆ, ਟਪਕਣ ਵਾਲਾ, ਸਿੰਮਦਾ ਹੋਇਆ।

چکاو **ਚਕਾਵ,** چکاوک **ਚਕਾਵਕ,** چکاوه **ਚਕਾਵਾ** : ਰਾਗ ਦੀ ਇਕ ਸੁਰ ਦਾ ਨਾਮ; ਚਿੜੀ ਤੋਂ ਕੁਝ ਵੱਡਾ ਇਕ ਪੰਛੀ, ਚੰਡੋਲ।

چکس **ਚਕਸ** : ਚਰਗ, ਬਾਜ਼ ਆਦਿ ਦੇ ਬੈਠਣ ਦਾ ਅੱਡਾ, ਪਾਲਤੂ ਪੰਛੀਆਂ ਨੂੰ ਬਿਠਾਉਣ ਦੀ ਲੱਕੜ, ਬੁਲਬੁਲ ਦਾ ਅੱਡਾ।

چکسه **ਚਕਸਾ** : ਓਹ ਕਾਗ਼ਜ਼ ਜਾਂ ਪੱਤਾ ਜਿਸ ਵਿਚ ਦੁਕਾਨਦਾਰ ਚੀਜ਼ ਆਦਿ ਬੰਨ੍ਹ ਕੇ ਦਿੰਦੇ ਹਨ, ਪੰਛੀਆਂ ਦਾ ਅੱਡਾ।

چکش **ਚਕੁਸ਼** : ਹਥੌੜਾ, ਵਦਾਨ।

چکله **ਚਕਲਾ** : ਕਤਰਾ ਕਤਰਾ ਟਪਕਾਉਣਾ; ਪਾਣੀ ਦੀ ਛਿੱਟ; ਪਰਗਨਾ, ਇਲਾਕਾ; ਜਗੀਰ, ਸੂਬਾ; ਗੋਲ ਚੀਜ਼।

چکمه **ਚਕਮਾ** : ਲੰਮਾ ਬੂਟ, ਜੁੱਤਾ; ਧੋਖਾ, ਫ਼ਰੇਬ।

چکن **ਚਿਕਨ** : ਕਸ਼ੀਦਾਕਾਰੀ, ਵੇਲ ਬੂਟੇ ਦਾ ਕੰਮ, ਜ਼ਰਦੋਜ਼ੀ, ਫੁੱਲਦਾਰ ਕੱਪੜਾ, ਫੁਲਕਾਰੀ।

چکیدن **ਚਕੀਦਨ** : ਟਪਕਣਾ।

چگونگی **ਚਿਗੂਨਗੀ** : ਹਾਲਤ, ਹਕੀਕਤ, ਕਿਸ ਤਰ੍ਹਾਂ ਹੈ, ਕੇਹੋ ਜੇਹੀ ਹਾਲਤ ਹੈ।

چگونه **ਚਿਗੂਨਾ** : ਕਿਵੇਂ, ਕਿਸ ਤਰ੍ਹਾਂ, ਕੀ, ਕੇਹੋ ਜੇਹਾ, ਕਿਉਂ ਕਰ।

چل **ਚਲ** : ਤੂੰ ਚੱਲ, ਤੂੰ ਚਲੇਆ, ਤੂੰ ਚਲਾ ਜਾ; ਨਦੀ ਨਾਲੇ ਦਾ ਓਹ ਬੰਧ ਜੋ ਪੱਥਰ, ਘਾਹ ਫੂਸ ਆਦਿ ਰਖ ਕੇ ਬਣਾਇਆ ਹੋਵੇ।

چل **ਚਿਲ** : (ਚਿਹਲ چهل ਦਾ ਸੰਖਿਪਤ ਰੂਪ) ਚਾਲੀ (੪੦); ਗੰਵਾਰ, ਉਜੱਡ, ਮੂਰਖ।

چلالی **ਚਲਾਲੀ** : ਓਹ ਛੋਟੀ ਜੇਹੀ ਟੋਕਰੀ ਜਿਸ ਵਿਚ ਔਰਤਾਂ ਚਰਖਾ ਕੱਤਣ ਵੇਲੇ ਰੂੰ, ਸੂਤਰ ਆਦਿ ਰੱਖਦੀਆਂ ਹਨ, ਪੱਛੀ, ਕੱਤਣੀ; ਛਿੱਕਾ।

چلاو **ਚਲਾਉ** : ਪਕਾ, ਪੱਕੇ ਹੋਏ ਚੌਲ, ਉਬਲੇ ਹੋਏ ਚੌਲ, ਖੁਸ਼ਕਾ।

چلبله **ਚੁਲਬਲਾ** : ਛੇਤੀ ਕਰਨ ਵਾਲਾ, ਜਲਦਬਾਜ਼; ਓਹ ਚੀਜ਼ ਜੋ ਕਿਸੇ ਨੂੰ ਇਨਾਮ ਵਿਚ ਮਿਲੇ, ਇਨਾਮ।

چلپچی **ਚਲਪਚੀ, ਚਿਲਪਚੀ** : ਹੱਥ ਮੂੰਹ ਧੋਣ ਦਾ ਬਰਤਨ, ਚਿਲਮਚੀ।

چلته **ਚਿਲਤਾ** : ਚਾਲੀ ਤੈਹਾਂ ਵਾਲਾ, ਜ਼ੱਰਾ ਬਕਤਰ।

چلچله **ਚਿਲਚਲਾ** : ਕੱਛੂਕੁੰਮਾ।

چلستون **ਚਿਲ ਸਤੂਨ** : ਚਾਲੀ ਥੰਮ੍ਹਾਂ ਵਾਲੀ ਇਮਾਰਤ।

چلغوزه **ਚਿਲਗੋਜ਼ਾ** : ਪਰਸਿੱਧ ਮੇਵਾ ਜੋ ਸਨੋਬਰ ਦਾ ਫਲ ਹੁੰਦਾ ਹੈ, ਨਿਓਜ਼ਾ।

چلقب **ਚਿਲਕ਼ਬ,** چلقد **ਚਿਲਕ਼ਦ** : ਚਿਲਤਰ ਭਾਵ ਚਾਲੀ ਤੈਹਾਂ ਵਾਲਾ; ਸੰਜੋਆ, ਜ਼ੱਰਾ ਬਕਤਰ।

چلواری **ਚਿਲਵਾਰੀ** : ਖ਼ਾਸੇ ਜਾਂ ਲੱਠੇ ਦਾ ਥਾਨ।

چلوک **ਚੁਲੂਕ** : ਘੋੜੇ ਦੇ ਗਲ ਵਿਚ ਪਾਉਣ ਵਾਲੀ ਰੱਸੀ; ਗੱਡੀ; ਧਤੂਰਾ।

چله **ਚਿੱਲਾ** : ਚਾਲ੍ਹੀ ਦਿਨ; ਚਾਲ੍ਹੀ ਦਿਨ ਕਿਸੇ ਨੁੱਕਰੇ ਬੈਠ ਕੇ ਇਬਾਦਤ ਕਰਨਾ; ਚਾਲੀ ਦਿਨਾਂ ਦਾ ਅਮਲ, ਤਪੱਸਿਆ; ਕਮਾਣ ਦੀ ਤਾਂਤ, ਕੱਸ।

چلی **ਚਿਲੀ** : ਬੇਅਕਲੀ, ਬੇਵਕੂਫ਼ੀ, ਮੂਰਖਤਾ।

چلیپا **ਚਲੀਪਾ** : ਸਲੀਬ, ਸੂਲੀ, ਸੋਨੇ ਜਾਂ ਚਾਂਦੀ ਦੀ ਚਾਰ ਨੁੱਕਰੀ ਸਲੀਬ ਜੋ ਹਜ਼ਰਤ ਈਸਾ ਦੀ ਦੁਖ ਭਰੀ ਮਿਰਤੂ ਦੀ ਯਾਦ ਵਿਚ ਗਲ ਵਿਚ

ਪਾਉਂਦੇ ਹਨ, ਸੂਲੀ ਦਾ ਚਿੰਨ੍ਹ; ਟੇਢ, ਵਿੰਗ।

**چلیدن** ***ਚਲੀਦਨ*** : ਚੱਲਣਾ।

**چم** ***ਚਮ*** : ਨਾਜ਼ ਨਖ਼ਰੇ ਨਾਲ ਤੂੰ ਚੱਲ; ਰੁਚੀ, ਤਬੀਅਤ ਦਾ ਮੇਲਾਨ; ਨਖ਼ਰੇ ਵਾਲੀ ਚਾਲ, ਮਟਕ ਦੀ ਤੋਰ; ਰਾਹ, ਰਸਤਾ।

**چماق** ***ਚੁਮਾਕ਼***, **چماغ** ***ਚੁਮਾਗ਼*** : ਲੋਹੇ ਦਾ ਛੇ-ਪਾਸੀ ਗੁਰਜ, ਲਾਠੀ ਜਿਸ ਦਾ ਇਕ ਸਿਰਾ ਮੋਟਾ ਤੇ ਗੱਠਾਂ ਵਾਲਾ ਹੋਵੇ, ਮੁੱਠਦਾਰ ਡੰਡਾ; ਮਰਦ ਦਾ ਗੁਪਤ ਅੰਗ।

**چمان** ***ਚਮਾਨ*** : ਨਖ਼ਰੇ ਨਾਲ ਚੱਲਣ ਵਾਲਾ, ਨਾਜ਼ ਨਖ਼ਰੇ ਨਾਲ ਚੱਲਦਾ ਹੋਇਆ, ਮਟਕ ਟੋਰ; ਸ਼ਰਾਬ ਦਾ ਪਿਆਲਾ।

**چمانی** ***ਚਮਾਨੀ*** : ਨਾਜ਼ ਨਖ਼ਰੇ ਨਾਲ ਚੱਲਣ ਵਾਲਾ, ਮਟਕੀਲੀ ਚਾਲ ਚੱਲਣ ਵਾਲਾ; ਸਾਕੀ, ਸ਼ਰਾਬ ਪਿਆਉਣ ਵਾਲਾ।

**چمانه** ***ਚਮਾਨਾ*** : ਸ਼ਰਾਬ ਦਾ ਪਿਆਲਾ; ਜਾਮ, ਪਿਆਲੇ ਵਰਗਾ ਚਿਤਰਿਆ ਹੋਇਆ ਕੱਦੂ ਜਿਸ ਵਿਚ ਸ਼ਰਾਬ ਪੀਂਦੇ ਹਨ, ਸ਼ਰਾਬ ਦੀ ਤੂੰਬੀ; ਨਖ਼ਰੇ ਨਾਲ ਚੱਲਣਾ।

**چمتاک** ***ਚਮਤਾਕ***, **چمتک** ***ਚਮਤਕ***, **چمشاک** ***ਚਮਸ਼ਾਕ***, **چمشک** ***ਚਮਸ਼ਕ*** : ਜੁੱਤੀ।

**چمچرغه** ***ਚਮਚਰਗ਼ਾ*** : ਇਕ ਪਰਕਾਰ ਦਾ ਕੋਰੜਾ, ਕੋਟਲਾ, ਚਾਬੁਕ।

**چمچه** ***ਚਮਚਾ*** : ਚਮਚਾ, ਕੜਛੀ।

**چمش** ***ਚਮਸ਼*** : (ਚਸ਼ਮ **چشم** ਦਾ ਉਲਟਵਾਂ ਰੂਪ) ਅੱਖ।

**چمش** ***ਚਮਿਸ਼*** : ਲਚਕ, ਨਾਜ਼ ਨਖ਼ਰੇ ਵਾਲੀ ਤੋਰ, ਮਟਕ ਦੀ ਤੋਰ।

**چمشه** ***ਚਮਸ਼ਾ*** : (ਚਸ਼ਮਾ **چشمه** ਦਾ ਉਲਟਵਾਂ ਰੂਪ) ਚਸ਼ਮਾ।

**چمک** ***ਚਮਕ*** : ਰੋਸ਼ਨੀ, ਭੜਕ, ਝਲਕ, ਸ਼ਾਨਸ਼ੌਕਤ, ਦਬਦਬਾ; ਸ਼ਕਤੀ; ਬੌਹਲਤਾ।

**چمن** ***ਚਮਨ*** : ਟੈਹਲਣ ਦੀ ਥਾਂ, ਸੈਰ ਦਾ ਸਥਾਨ, ਸਬਜ਼ ਕਿਆਰੀ, ਬਾਗ਼ ਦੇ ਅੰਦਰ ਓਹ ਥਾਂ ਜਿਥੇ ਭਾਂਤ ਭਾਂਤ ਦੇ ਫੁੱਲ ਲੱਗੇ ਹੁੰਦੇ ਹਨ, ਫੁਲਵਾੜੀ, ਗੁਲਜ਼ਾਰ, ਰਮਣੀਕ ਮੈਦਾਨ।

**چمن آرا** ***ਚਮਨ-ਆਰਾ***, **چمن پیرا** ***ਚਮਨ-ਪੈਰਾ***, **چمن طراز** ***ਚਮਨ-ਤਰਾਜ਼*** : ਬਾਗ਼ਬਾਨ, ਮਾਲੀ।

**چمناک** ***ਚਮਨਾਕ*** : ਜੁੱਤੀ।

**چموش** ***ਚਮੋਸ਼*** : (ਚਾਮੋਸ਼ **چاموش** ਦਾ ਸੰਖਿਪਤ ਰੂਪ) ਪਾਪੋਸ਼, ਜੁੱਤੀ।

**چموش** ***ਚਮੂਸ਼*** : ਦੁਲੱਤੀਆਂ ਮਾਰਨ ਵਾਲਾ ਘੋੜਾ ਜਾਂ ਖੱਚਰ।

**چمیدن** ***ਚਮੀਦਨ*** : ਲਚਕਣਾ, ਨਖ਼ਰੇ ਨਾਲ ਚੱਲਣਾ।

**چمیز** ***ਚਮੀਜ਼***, **چمین** ***ਚਮੀਨ*** : ਪਿਸ਼ਾਬ, ਮੂਤਰ, ਪਖ਼ਾਨਾ, ਗੰਦ ਮੂਤਰ।

**چناب** ***ਚਨਾਬ*** : ਤੰਬੂ ਦੀਆਂ ਲੱਕੜਾਂ, ਚੋਬਾਂ ਆਦਿ ਵਿਚੋਂ ਇਕ ਲੱਕੜ ਦਾ ਨਾਮ, ਤੰਬੂ ਦੀ ਚੋਬ ਦਾ ਸੁਰਾਖ਼।

**چنار** ***ਚਨਾਰ***, **چنال** ***ਚਨਾਲ*** : ਇਕ ਬੌਹਤ ਵੱਡੇ ਦਰੱਖ਼ਤ ਦਾ ਨਾਮ ਜਿਸ ਦੀ ਉਮਰ ਦੋ ਸੌ ਵਰ੍ਹੇ ਤੋਂ ਵੀ ਵਧੇਰੇ ਹੁੰਦੀ ਹੈ, ਉਸ ਦੇ ਪੱਤੇ ਮੱਨੁਖ ਦੇ ਹੱਥ (ਪੰਜੇ) ਵਰਗੇ ਹੁੰਦੇ ਹਨ। ਰਾਤ ਨੂੰ ਇਸ ਰੁੱਖ ਵਿਚੋਂ ਆਪਣੇ ਆਪ ਚੰਗਿਆੜੀਆਂ ਝੜਦੀਆਂ ਹਨ, ਇਸ ਨੂੰ ਕੋਈ ਫਲ ਨਹੀਂ ਲਗਦਾ, ਇਸ ਦੇ ਪੱਤਿਆਂ ਨੂੰ ਇਸਤਰੀਆਂ ਦੇ ਮੈਂਹਦੀ ਰੱਤੇ ਹੱਥਾਂ ਨਾਲ ਉਪਮਾ ਦਿੰਦੇ ਹਨ।

**چنان** ***ਚੁਨਾਂ*** : (ਅਸਲ ਵਿਚ ਚੂੰ+ਆਂ ਹੈ) ਅਜੇਹਾ, ਐਸਾ, ਇਸ ਕਦਰ, ਏਹਨਾਂ ਜੇਹਾ।

**چنان چوں** ***ਚੁੰਨਾਂ ਚੂੰ***, **چنانچه** ***ਚੁਨਾਂ ਚਿਹ*** : ਜੇਹਾ ਕਿ, ਤਾਂ ਤੇ।

**چنان و چنیں** ***ਚੁਨਾਨ-ਓ-ਚੁਨੀਂ*** : ਐਸਾ ਵੈਸਾ, ਇਸ ਤਰ੍ਹਾਂ, ਉਸ ਤਰ੍ਹਾਂ, ਟੀਕਾ ਟਿੱਪਣੀ, ਚਰਚਾ, ਬੈਹਸ।

**چنبا** ***ਚੰਬਾ***, **چنپا** ***ਚੰਪਾ*** : ਇਕ ਪਰਸਿੱਧ ਫੁੱਲ।

**چناچن** ***ਚਨਾਚਨ*** : ਤੀਰ ਜਾਂ ਤਲਵਾਰ ਦੇ ਲਗਾਤਾਰ ਵੱਜਣ ਦੀ ਅਵਾਜ਼।

**چنبر** ***ਚੰਬਰ*** : ਘੇਰਾ, ਗਰਦਨ ਦੀ ਹਸਲੀ, ਕਮੰਦ, ਫੰਦਾ; ਚੱਕਰ ਲਾਉਣਾ, ਚੱਕਰ ਕਟਣਾ; ਕੈਦ ਹੋਣਾ; ਸਰਪੋਸ਼, ਢੱਕਣ।

**چنبربازی چੰਬਰ-ਬਾਜ਼ੀ** : ਨੱਚਣਾ, ਚੱਕਰ ਲਾਉਣਾ।

**چنبروش ਚੰਬਰ-ਏ-ਦੋਸ਼, چنبرگرن ਚੰਬਰ-ਏ-ਗਰਦਨ** : ਹਸਲੀ।

**چنبرمینا ਚੰਬਰ-ਏ-ਮੀਨਾ, چنبروازگون ਚੰਬਰ-ਏ-ਵਾਜ਼ਗੂੰ, چنبروازگونه ਚੰਬਰ-ਏ-ਵਾਜ਼ਗੂੰਨਾ** : ਅਸਮਾਨ।

**چنبره ਚੰਬਰਾ** : ਤਾਰਾਂ ਦਾ ਬਣਾਇਆ ਹੋਇਆ ਛਿੱਕਾ।

**چنبک ਚੁੰਬਕ, ਚੰਬਕ** : ਓਹ ਪੱਥਰ ਜੋ ਲੋਹੇ ਨੂੰ ਆਪਣੇ ਵੱਲ ਖਿਚਦਾ ਹੈ, ਮਿਕਨਾਤੀਸ।

**چند ਚੰਦ** : ਕਦੋਂ ਤਕ, ਕਿੰਨਾ, ਕਿੰਨੇ, ਜੋ ਕੁਝ; ਜਿੰਨਾ ਵੀ, ਕੁਝ, ਥੋੜਾ, ਸੀਮਤ।

**چندروزه ਚੰਦ ਰੂਜ਼ਾ** : ਆਰਜ਼ੀ, ਵਕਤੀ, ਝਟ ਰੈਹਣਾ, ਨਾਸ਼ਵਾਨ।

**چندگاه ਚੰਦ-ਗਾਹ** : ਕਈ ਵਾਰ।

**چندلا ਚੰਦ ਲਾ** : ਕਈ ਤੈਹਾਂ, ਕਈ ਤੈਹਾਂ ਵਾਲਾ।

**چنداں ਚੰਦਾਂ** : ਇੰਨਾ, ਇਸ ਕਦਰ; ਇੰਨੀ ਦੇਰ, ਇੰਨਾ ਚਿਰ; ਅਜੇਹੀ।

**چندانکه ਚੰਦਾਂਕਿਹ** : ਜਿੰਨਾ ਕੁ।

**چندے ਚੰਦੇ** : ਕੁਝ ਦਿਨ, ਥੋੜਾ ਸਮਾਂ, ਕੁਝ ਦੇਰ, ਥੋੜੇ ਚਿਰ ਲਈ।

**چندیں ਚੰਦੀਂ** : ਇੰਨਾ, ਇੰਨੀ; ਕਿਸ ਕਦਰ, ਕਿੰਨੇ।

**چنگ ਚੰਗ** : ਪੰਜਾ; ਇਕ ਸਾਜ਼ ਦਾ ਨਾਮ ਜਿਸ ਦਾ ਸਿਰ ਝੁਕਿਆ ਹੁੰਦਾ ਹੈ ਤੇ ਉਸ ਨੂੰ ਫੂਕ ਮਾਰ ਕੇ ਵਜਾਂਉਦੇ ਹਨ; ਪਰਸਿੱਧ ਚਿੱਤਰਕਾਰ ਮਾਨੀ ਦੀ ਕਿਤਾਬ ਦਾ ਨਾਮ, ਮਾਨੀ ਦੀ ਚਿੱਤਰਸ਼ਾਲਾ; ਟੇਢੀ ਚੀਜ਼।

**چنگ‌چنگ ਚੰਗ ਚੰਗ** : ਮੁੱਠੀ ਮੁੱਠੀ।

**چنگنواز ਚੰਗ-ਨਵਾਜ਼ (ਚੰਗੀ)** : ਚੰਗ ਵਜਾਉਣ ਵਾਲਾ, ਵਜੰਤਰੀ।

**چنگال ਚੰਗਾਲ** : ਆਦਮੀ ਜਾਂ ਹੈਵਾਨ ਦਾ ਪੰਜਾ; ਮਲੀਦਾ; ਤੀਰ ਦਾ ਨਿਸ਼ਾਨਾ; ਖਾਣਾ ਖਾਣ ਦਾ ਕਾਂਟਾ।

**چنگش ਚੰਗਸ਼** : ਇਕ ਤੂਰਾਨੀ ਪੈਹਲਵਾਨ ਦਾ ਨਾਮ ਜੋ ਅਫਰਾਸਿਯਾਬ ਦੀ ਮੱਦਦ ਕਰਦਾ ਹੋਇਆ ਰੁਸਤਮ ਹੱਥੋਂ ਮਾਰਿਆ ਗਿਆ।

**چنگل ਚੰਗੁਲ** : ਮਨੁੱਖ ਜਾਂ ਹੈਵਾਨ ਦਾ ਪੰਜਾ।

**چنگیز ਚੰਗੇਜ਼** : ਮੁਗ਼ਲਾਂ ਦੀ ਭਾਸ਼ਾ ਵਿਚ ਵੱਡੇ ਨੂੰ ਕੈਂਹਦੇ ਹਨ।

**چنگیز ਚੰਗੇਜ਼, چنگیزخان ਚੰਗੇਜ਼ ਖ਼ਾਨ** : ਤੁਰਕਿਸਤਾਨ ਦੇ ਇਕ ਜ਼ਾਲਮ, ਪਰਸਿੱਧ ਤੇ ਵੱਡੀ ਸ਼ਾਨ ਵਾਲੇ ਬਾਦਸ਼ਾਹ ਦਾ ਨਾਮ ਜੋ 549 ਹਿਜਰੀ ਵਿਚ ਪੈਦਾ ਹੋਇਆ, ਹਲਾਕੂ ਖਾਂ ਇਸੇ ਦਾ ਪੋਤਰਾ ਸੀ ਜਿਸ ਨੇ ਬਗ਼ਦਾਦ ਆਦਿ ਕਈ ਸ਼ੈਹਰ ਤਬਾਹ ਤੇ ਬਰਬਾਦ ਕੀਤੇ ਸਨ।

**چنو ਚੁੰਨੂ** : (ਚੂੰ+ਊ ਦਾ ਸੰਖਿਪਤ ਰੂਪ) ਉਸ ਜੇਹਾ, ਉਸ ਵਰਗਾ।

**چنیں ਚੁਨੀਨ** : (ਚੂੰ+ਈਂ چون این ਦਾ ਸੰਖਿਪਤ ਰੂਪ) ਅਜੇਹਾ, ਅਜੇਹੀ ਗੱਲ।

**چو ਚੂ** : ਜਦੋਂ, ਜਦ; ਵਾਂਗ, ਵਰਗਾ; ਸਮਾਂ, ਜੇ।

**چوب ਚੋਬ** : ਲੱਕੜੀ, ਸ਼ਾਮਿਆਨੇ ਦੀ ਚੋਬ, ਢੋਲ ਵਜਾਉਣ ਦਾ ਡੱਗਾ, ਲਾਠੀ, ਪਿੰਜਰੇ ਅੰਦਰ ਪੰਛੀਆਂ ਦੇ ਬੈਹਣ ਦਾ ਅੱਡਾ।

**چوب‌ِخط ਚੋਬ-ਏ-ਖ਼ਤ** : ਲੱਕੜ ਦਾ ਪੈਮਾਨਾ, ਫੁੱਟਾ।

**چوبدار ਚੋਬਦਾਰ, چوبدار ਚੋਬ-ਏ-ਦਾਰ** : ਓਹ ਨੌਕਰ ਜੋ ਸੋਨੇ ਜਾਂ ਚਾਂਦੀ ਦੀ ਲੱਠ ਲੈ ਕੇ ਅੱਗੇ ਅੱਗੇ ਚੱਲੇ ਜਾਂ ਦਰਵਾਜ਼ੇ ਦੇ ਬਾਹਰ ਖਲੋਵੇ।

**چوبدست ਚੋਬ-ਏ-ਦਸਤ, چوبدستی ਚੋਬ ਦਸਤੀ** : ਲਾਠੀ, ਸੋਟੀ, ਲੱਠ, ਸੋਟਾ।

**چوبگز ਚੋਬ-ਏ-ਗਜ਼** : ਲੱਕੜ ਦਾ ਗਜ਼।

**چوبکی ਚੋਬਗੀ** : ਚੋਬਦਾਰ, ਚੌਕੀਦਾਰਾਂ ਦਾ ਦਰੋਗ਼ਾ।

**چوبان ਚੌਬਾਨ** : ਚਰਵਾਹਾ, ਅਯਾਲੀ, ਆਜੜੀ।

**چوبانی ਚੌਬਾਨੀ** : ਚਰਵਾਹੇ ਦਾ ਕਿੱਤਾ, ਨਿਗਾਹਬਾਨੀ।

**چوبک** ***ਚੋਬਕ*** : ਓਹ ਚੋਬ ਜਾਂ ਲੱਕੜੀ ਜਿਸ ਨੂੰ ਚੌਕੀਦਾਰਾਂ ਦਾ ਦਰੋਗਾ ਸਾਰੀ ਰਾਤ ਤਖ਼ਤੇ ਜਾਂ ਨਗਾਰੇ ਤੇ ਮਾਰਦਾ ਰੈਂਹਦਾ ਹੈ ਤਾਂ ਜੋ ਚੌਕੀਦਾਰ ਜਾਗਦੇ ਰੈਹਣ; ਚੋਬ।

**چوبکزن** ***ਚੋਬਕ ਜ਼ਨ,*** **چوبکی** ***ਚੋਬਕੀ*** : ਚੌਕੀਦਾਰਾਂ ਦਾ ਸਰਦਾਰ, ਕੋਤਵਾਲ, ਨਗਾਰਚੀ।

**چوبکش** ***ਚੋਬਕਸ਼*** : ਕਪਾਹ ਵੇਲਣ ਦੀ ਚਰਖੀ , ਵੇਲਣਾ।

**چوبہ** ***ਚੋਬਾ*** : ਥੰਮ੍ਹੀ, ਥੰਮ੍ਹ; ਬੱਲੀ; ਕੋਰੜਾ, ਕੋਟਲਾ; ਤੀਰ, ਛੋਟੀ ਕਿੱਲ, ਮੇਖ਼।

**چوبۂ‌دار** ***ਚੋਬਾ-ਏ-ਦਾਰ*** : ਫ਼ਾਂਸੀ ਦੇਣ ਦੀ ਲੱਕੜੀ।

**چوبی** ***ਚੋਬੀ,*** **چوبین** ***ਚੋਬੀਨ*** : ਚੋਬ (ਲੱਕੜ) ਨਾਲ ਸਬੰਧਤ, ਲੱਕੜ ਦੀ ਚੀਜ਼।

**چوپان** ***ਚੌਪਾਨ,*** **چوبان** ***ਚੌਬਾਨ*** : ਆਜੜੀ, ਗਡੱਰੀਆ, ਚਰਵਾਹਾ, ਪਾਲੀ।

**چوپانی** ***ਚੌਪਾਨੀ*** : ਆਜੜੀਪੁਣਾ, ਪਸ਼ੂਆਂ ਦੀ ਨਿਗਰਾਨੀ।

**چوترہ** ***ਚੌਤਰਾ*** : ਚਬੂਤਰਾ, ਥੜ੍ਹਾ।

**چوچہ** ***ਚੋਚਾ*** : ਵੇਲਣਾ ਜਿਸ ਉਤੇ ਕਪਾਹ ਨੂੰ ਵੇਲ ਕੇ ਪਤਲਾ ਕੀਤਾ ਜਾਂਦਾ ਹੈ।

**چوخہ** ***ਚੋਖ਼ਾ*** : ਫ਼ਕੀਰਾਂ ਦਾ ਪਸ਼ਮੀਨੇ ਦਾ ਲਿਬਾਸ, ਉੱਨ ਦੀ ਗੋਦੜੀ, ਚੋਗਾ, ਕੰਬਲੀ।

**چوز** ***ਚੂਜ਼*** : ਇਸਤਰੀ ਦਾ ਗੁਪਤ ਅੰਗ; ਚਕੋਰ; ਓਹ ਸ਼ਿਕਾਰੀ ਪੰਛੀ ਜਿਸ ਨੇ ਅਜੇ ਸ਼ਿਕਾਰ ਕਰਨਾ ਨਾ ਸਿੱਖਿਆ ਹੋਵੇ।

**چوزہ** ***ਚੂਜ਼ਾ*** : ਕੁਕੜੀ ਦਾ ਬੱਚਾ, ਚੂਚਾ।

**چوشک** ***ਚੂਸ਼ਕ*** : ਟੂਟੀ ਵਾਲਾ ਛੋਟਾ ਕੁੱਜਾ, ਵਾਹੜੀ, ਲੋਟਾ।

**چوغہ** ***ਚੂਗ਼ਾ*** : ਲਬਾਦਾ, ਚੋਗਾ, ਚੋਲਾ।

**چوغول** ***ਚੂਗ਼ੂਲ*** : ਜਸੂਸ, ਮਦਾਰ, ਧੋਖੇਬਾਜ਼, ਚੁਗ਼ਲ।

**چوغولی** ***ਚੂਗ਼ੂਲੀ*** : ਜਸੂਸੀ; ਦਗ਼ਾਬਾਜ਼ੀ, ਗ਼ਦਾਰੀ, ਚੁਗ਼ਲੀ।

**چوکک** ***ਚੌਕਕ*** : ਉੱਲੂ।

**چوکی** ***ਚੌਕੀ*** : ਨਿਗਰਾਨੀ, ਪੈਹਰਾ; ਨਿਗਰਾਨੀ ਕਰਨ ਦਾ ਸਥਾਨ।

**چوکیدار** ***ਚੌਕੀਦਾਰ*** : ਨਿਗਰਾਨ, ਪਾਹਰੂ।

**چوگان** ***ਚੌਗਾਨ*** : ਬੱਲਾ, ਡੰਡਾ, ਖੂੰਟਾ; ਨੱਗਾਰਾ ਵਜਾਉਣ ਦੀ ਚੋਬ।

**چوگان‌باز** ***ਚੌਗਾਨ-ਬਾਜ਼,*** **چوگان‌زن** ***ਚੌਗਾਨ-ਜ਼ਨ*** : ਬੱਲਾ ਖੇਡਣ ਦਾ ਖਿਡਾਰੀ, ਬੱਲੇਬਾਜ਼, ਪੋਲੋ-ਖਿਡਾਰੀ।

**چوگان‌بازی** ***ਚੌਗਾਨ-ਬਾਜ਼ੀ*** : ਬੱਲੇਬਾਜ਼ੀ।

**چوگانی** ***ਚੌਗਾਨੀ*** : ਚੌਗਾਨਬਾਜ਼ੀ ਵਿਚ ਤੇਜ਼ ਦੌੜਨ ਵਾਲਾ ਘੋੜਾ, ਪੋਲੋ ਦਾ ਘੋੜਾ।

**چول** ***ਚੌਲ,*** **چول** ***ਚੂਲ*** : ਟੇਢਾ, ਵਿੰਗਾ।

**چول** ***ਚੂਲ,*** **چولستان** ***ਚੂਲਿਸਤਾਨ*** : ਜੰਗਲ।

**چول** ***ਚੋਲ*** : ਮਰਦ ਦਾ ਗੁਪਤ ਅੰਗ।

**چولہ** ***ਚੂਲਾਹ*** : ਜੁਲਾਹਾ; ਮਕੜੀ।

**چوم** ***ਚੂਮ*** : ਚਰਬੀ।

**چون** ***ਚੂਨ*** : ਵਾਂਗ, ਵਰਗਾ, ਜੇਕਰ, ਜਦ, ਜਦੋਂ ਵੀ, ਜੇ, ਕਿਉਂਕਿ, ਕਿਵੇਂ, ਕਿਸ ਤਰ੍ਹਾਂ, ਕਿਸ ਲਈ।

**چون‌وچرا** ***ਚੂਨ-ਉ-ਚਿਰਾ, ਚੂੰ-ਉ-ਚਿਰਾ*** : ਕਿਉਂ, ਕਿਸ ਲਈ, ਬੈਹਸ, ਤਕਰਾਰ।

**چون‌وچند** ***ਚੂਨ-ਉ-ਚੰਦ*** : ਹਾਲਤ, ਦਸ਼ਾ।

**چونی** ***ਚੂਨੀ*** : ਤੂੰ ਕਿਸ ਤਰ੍ਹਾਂ ਹੈਂ, ਤੇਰਾ ਕੀ ਹਾਲ ਹੈ।

**چونک** ***ਚੂੰਕਿਹ*** : ਆਧੁਨਿਕ ਫ਼ਾਰਸੀ ਵਿਚ 'ਅਗਰ' (ਜੇਕਰ) ਦੇ ਅਰਥਾਂ ਵਿਚ ਆਉਂਦਾ ਹੈ, ਕਿਉਂਕਿ, ਇਸ ਲਈ।

**چہ** ***ਚਿਹ*** : ਕੀ, ਕਿਉਂਕਿ, ਜੋ ਕੁਛ, ਬੌਹਤ, ਇਕੋ ਜੇਹਾ, ਇਕ ਸਮਾਨ।

**چہ‌کارہ** ***ਚਿਹ ਕਾਰਾ*** : ਨਿਕੰਮਾ ਆਦਮੀ।

**چہ‌گل‌شگفت** ***ਚਿਹ ਗੁਲ ਸ਼ਿਗੁਫ਼ਤ,*** **چہ‌گل‌شگفتہ** ***ਚਿਹ ਗੁਲ ਸ਼ਿਗੁਫ਼ਤਾ*** : ਕਿੱਡੀ ਅਜੀਬ ਗੱਲ ਹੋਈ ਹੈ, ਕੀ ਗੁਲ ਖਿਲਿਆ ਹੈ।

**چه** ***ਚਹ***: (ਚਾਹ چاه ਦਾ ਸੰਖਿਪਤ ਰੂਪ) ਖੂਹ।

**چها** ***ਚਿਹਾ***: ਕਿੰਨਾ ਵੱਧ; ਬੌਹਤ ਸਾਰਾ; ਕੀ ਕੀ; ਕੇਹੜੀ; (ਆਮ ਦੁਰਘਟਨਾ ਜਾਂ ਸੰਕਟ ਸਮੇਂ ਵਰਤਿਆ ਜਾਂਦਾ ਹੈ)।

**چهار** ***ਚਹਾਰ***: ਚਾਰ (੪)।

**چهارآئین** ***ਚਹਾਰ ਆਈਨ***: ਚਾਰ ਅਰਕਾਨ, ਚਾਰ ਧਰਮ ਪੁਸਤਕਾਂ ਅਰਥਾਤ ਤੌਰੇਤ, ਜ਼ਬੂਰ, ਇੰਜੀਲ ਤੇ ਕੁਰਆਨ।

**چهارارکان** ***ਚਹਾਰ ਅਰਕਾਨ***: ਇਕ ਪਰਕਾਰ ਦਾ ਤੰਬੂ, ਰਾਉਟੀ; ਸੰਸਾਰ ਦੀਆਂ ਚਾਰ ਦਿਸ਼ਾਵਾਂ।

**چهاراقران** ***ਚਹਾਰ ਅਕਰਾਨ***: ਚਾਰ ਅਰਕਾਨ, ਹਜ਼ਰਤ ਰਸੂਲ-ਅੱਲਾਹ ਦੇ ਚਾਰ ਯਾਰ।

**چهاراقلیم‌هند** ***ਚਹਾਰ ਅਕਲੀਮ-ਏ-ਹਿੰਦ***: ਸਾਰਾ ਹਿੰਦੁਸਤਾਨ।

**چهارباد** ***ਚਹਾਰ ਬਾਦ***: ਚਾਰ ਹਵਾਵਾਂ; ਉੱਤਰ, ਦੱਖਣ, ਪੱਛਮ, ਪੂਰਬ ਵੱਲੋਂ ਆਉਣ ਵਾਲੀਆਂ ਚਾਰ ਹਵਾਵਾਂ।

**چهاربالش** ***ਚਹਾਰ ਬਾਲਿਸ਼***, **چهار بالشت** ***ਚਹਾਰ ਬਾਲਿਸ਼ਤ***: ਤਖ਼ਤ ਤੇ ਮਸਨਦ; ਚਾਰ ਤੱਤ (ਅੱਗ, ਪਾਣੀ, ਹਵਾ, ਮਿਟੀ), ਚਾਰ ਦਿਸ਼ਾਵਾਂ; ਸਰਬ ਸੰਸਾਰ।

**چهارپهلو** ***ਚਹਾਰ ਪਹਿਲੂ***: ਗੈਹਰੀ ਨੀਂਦ ਸੌਣਾ, ਇਕ ਪਰਕਾਰ ਦੀ ਅੰਜੀਰ।

**چهارتاره** ***ਚਹਾਰ-ਤਾਰਾ***: ਇਕ ਸਾਜ਼ ਦਾ ਨਾਮ।

**چهارچوب** ***ਚਹਾਰ ਚੋਬ***: ਚੌਖਟ।

**چهارحمال** ***ਚਹਾਰ ਹੱਮਾਲ***: ਚਾਰ ਤੱਤ।

**چهاردانگ** ***ਚਹਾਰ ਦਾਂਗ***: ਵੇਖੋ ਚਾਰ ਦਾਂਗ।

**چهاردریچه** ***ਚਹਾਰ ਦਰੀਚਾ***: ਮੂੰਹ, ਕੰਨ, ਨੱਕ ਤੇ ਅੱਖ, ਚਾਰ ਤੱਤ, ਇਕ ਗੱਲ ਤੇ ਨਾ ਟਿਕਣ ਵਾਲਾ।

**چهارده** ***ਚਹਾਰਦਹ***: ਚੌਦਾਂ (੧੪)।

**چهاردهم** ***ਚਹਾਰ ਦਹੁਮ***: ਚੌਦ੍ਹਵਾਂ, ੧/੧੪।

**چهاررکن** ***ਚਹਾਰ ਰੁਕਨ***: ਕਾਅਬੇ ਦੇ ਚਾਰ ਰੁਕਨ ਭਾਵ ਸ਼ਾਮੀ ਮੀਨਾਰ, ਯਮਾਨੀ ਮੀਨਾਰ, ਇਰਾਕੀ ਮੀਨਾਰ ਤੇ ਕਾਲਾ ਪੱਥਰ।

**چهاررئیس** ***ਚਹਾਰ ਰਈਸ***: ਚਾਰ ਤੱਤ।

**چهارزبان** ***ਚਹਾਰ ਜ਼ਬਾਨ***: ਓਹ ਆਦਮੀ ਜੋ ਇਕ ਗੱਲ ਤੇ ਨਾ ਟਿਕੇ; ਮੂੰਹ, ਨੱਕ, ਕੰਨ ਤੇ ਅੱਖ।

**چهارسو** ***ਚਹਾਰਸੂ***: ਚਾਰੇ ਪਾਸੇ, ਚਾਰ ਦਿਸ਼ਾਵਾਂ, (ਉੱਤਰ ਦੱਖਣ, ਪੂਰਬ, ਪੱਛਮ)।

**چهارشنبه** ***ਚਹਾਰ ਸ਼ੰਬਾ***: ਬੁੱਧਵਾਰ।

**چهارطاق** ***ਚਹਾਰ ਤ਼ਾਕ***: ਇਕ ਪਰਕਾਰ ਦਾ ਤੰਬੂ, ਰਾਉਟੀ।

**چهارطبع** ***ਚਹਾਰ ਤਬਅ਼***: ਗਰਮੀ, ਸਰਦੀ, ਖ਼ੁਸ਼ਕੀ ਤੇ ਤਰੀ।

**چهارعلم** ***ਚਹਾਰ ਅ਼ਲਮ***, **چهارکرگس** ***ਚਹਾਰ ਕਰਗਸ***: ਚਾਰ ਤੱਤ।

**چهارگامه** ***ਚਹਾਰ ਗਾਮਾ***: ਤੇਜ਼ ਘੋੜਾ।

**چهارگاه** ***ਚਹਾਰਗਾਹ***: ਰਾਗ ਦੀ ਇਕ ਕਿਸਮ।

**چهارگوشه** ***ਚਹਾਰ ਗੋਸ਼ਾ***: ਚੌਖੁੰਟੀ ਚੀਜ਼; ਤਖ਼ਤ; ਮੁਰਦੇ ਦਾ ਤਾਬੂਤ।

**چهارگوهر** ***ਚਹਾਰ ਗੌਹਰ***, **چهار گلخن** ***ਚਹਾਰ ਗੁਲਖ਼ਨ***, **چهارنظم** ***ਚਹਾਰ ਨਜ਼ਮ***: ਚਾਰ ਤੱਤ।

**چهارمیخ** ***ਚਹਾਰ ਮੇਖ਼***: ਵੇਖੋ ਚਾਰ ਮੇਖ਼।

**چهارمغز** ***ਚਹਾਰ ਮਗ਼ਜ਼***: ਚਾਰ ਮਗਜ਼ ਭਾਵ ਖ਼ਰਬੂਜ਼ੇ, ਕੱਦੂ, ਖੀਰੇ ਤੇ ਤਰਬੂਜ਼ ਦੇ ਬੀਜ, ਅਖਰੋਟ।

**چهارموجه** ***ਚਹਾਰ ਮੌਜਾ***: ਭੰਵਰ, ਘੁੰਮਣਘੇਰੀ।

**چهارهفته** ***ਚਹਾਰ ਹਫ਼ਤਾ***: ਅਣਹੋਣੀ ਚੀਜ਼।

**چهاریار** ***ਚਹਾਰ ਯਾਰ***: ਚਾਰ ਯਾਰ, ਚਾਰ ਖ਼ਲੀਫ਼ੇ।

**چهٔ بیژن** ***ਚਹ-ਏ-ਬੇਜ਼ਨ***: ਓਹ ਖੂਹ ਜਿਸ ਵਿਚ ਅਫਰਾਸਿਯਾਬ ਨੇ ਬੇਜ਼ਨ ਨੂੰ ਕੈਦ ਕਰ

ਰ੍ਹੇ ਖਿਆ ਸੀ।

**چهچهه** *ਚਹਚਹਾ* : ਬੁਲਬੁਲ ਦੀ ਅਵਾਜ਼, ਚਿੜੀਆਂ ਦਾ ਖੁਸ਼ੀ ਵਿਚ ਚੈਹਕਣਾ।

**چه‌خوش** *ਚਿਹ ਖੁਸ਼* : ਕਿਆ ਖ਼ੂਬ, ਕਿੱਡਾ ਸੋਹਣਾ, ਕਿਆ ਬਾਤ ਹੈ।

**چهر** *ਚਿਹਰ* : ਮੂੰਹ, ਚੇਹਰਾ, ਸੂਰਤ, ਅਸਲ, ਜ਼ਾਤ।

**چهرازاد** *ਚਿਹਰਾਜ਼ਾਦ*, **چهرزاد** *ਚਿਹਰਜ਼ਾਦ* : ਈਰਾਨ ਦੇ ਬਾਦਸ਼ਾਹ ਬਹਮਨ ਦੀ ਬੇਟੀ ਦਾ ਨਾਮ, ਇਸ ਦਾ ਪੁਤਰ ਦਾਰਾਬ ਸੀ; ਅਸਫ਼ੰਦਯਾਰ ਦੀ ਲੜਕੀ ਦਾ ਨਾਮ।

**چهره** *ਚਿਹਰਾ* : ਮੂੰਹ, ਸ਼ਕਲ, ਮੁਖੜਾ, ਮੱਥਾ।

**چهره‌پرداز** *ਚਿਹਰਾ-ਪਰਦਾਜ਼*, **چهره کشا** *ਚਿਹਰਾ-ਕੁਸ਼ਾ* : ਤਸਵੀਰ ਬਣਾਉਣ ਵਾਲਾ, ਚਿੱਤਰਕਾਰ, ਨੱਕਾਸ਼।

**چهره‌کشائی** *ਚਿਹਰਾ-ਕੁਸ਼ਾਈ* : ਚਿੱਤਰਕਾਰੀ, ਨੱਕਾਸ਼ੀ।

**چهل** *ਚਿਹਲ* : ਚਾਲ੍ਹੀ, (੪੦)।

**چهل‌ابدال** *ਚਿਹਲ ਅਬਦਾਲ* : ਚਾਲੀ ਅਬੱਦਾਲ, ਓਹ ਚਾਲੀ ਔਲੀਏ ਜਿਨ੍ਹਾਂ ਨੂੰ ਖ਼ੁਦਾ ਨੇ ਸੰਸਾਰ ਦੇ ਪਰਬੰਧ ਦੀ ਦੇਖਭਾਲ ਲਈ ਮੁਕੱਰਰ ਕੀਤਾ ਹੈ।

**چهل‌چراغ** *ਚਿਹਲ ਚਿਰਾਗ* : ਹੌਜ਼, ਖੂਹ ਜਾਂ ਤਲਾ ਦੇ ਕੰਢੇ ਜਾਂ ਕੰਧਾਂ ਤੇ ਬੌਹਤ ਸਾਰੇ ਦੀਵੇ ਜਗਾਉਣ ਦੀ ਥਾਂ।

**چهل‌ستون** *ਚਿਹਲ ਸਤੂਨ* : ਬਾਰਾਂਦਰੀ, ਇਕ ਪਰਕਾਰ ਦੀ ਇਮਾਰਤ ਜਿਸ ਦੇ ਚਾਲੀ ਥੰਮ੍ਹ ਹੁੰਦੇ ਹਨ।

**چهلم** *ਚਿਹਲੁਮ* : ਚਾਲ੍ਹੀਵਾਂ ਹਿੱਸਾ, ੧/੪੦।

**چی** *ਚੀ* : (ਚੀਜ਼ ਦਾ ਸੰਖਿਪਤ ਰੂਪ) ਸ਼ੈ; ਚਿਹ **چه** ਦੀ ਥਾਂ ਵਰਤਿਆ ਜਾਂਦਾ ਹੈ ਭਾਵ ਕੀ, ਕਿਆ।

**چی** *ਚੀ* : ਰੱਖਣ ਵਾਲਾ, ਜਿਵੇਂ 'ਤੋਪਚੀ' ਤੋਪ ਰੱਖਣ ਵਾਲਾ, 'ਖਜ਼ਾਨਚੀ' ਖ਼ਜ਼ਾਨਾ ਰੱਖਣ ਵਾਲਾ, ਬੰਦੂਕਚੀ, ਗੋਲਚੀ, ਆਦਿ।

**چیت** *ਚੀਤ* : ਇਕ ਪਰਸਿੱਧ ਕੱਪੜੇ ਦਾ ਨਾਮ, ਛੀਂਟ।

**چیدن** *ਚੀਦਨ* : ਚੁਗਣਾ, ਚੁਣਨਾ, ਛਾਂਟਣਾ।

**چیچک** *ਚੀਚਕ* : ਛਾਲਾ; ਪਰਸਿੱਧ ਰੋਗ, ਮਾਤਾ, ਸੀਤਲਾ।

**چیچک‌زده** *ਚੇਚਕ-ਜ਼ਦਾ* : ਜਿਸ ਦੇ ਮੂੰਹ 'ਤੇ ਮਾਤਾ ਦੇ ਨਿਸ਼ਾਨ ਹੋਣ, ਚੇਚਕ ਦਾ ਬੀਮਾਰ।

**چیر** *ਚੀਰ*, **چیره** *ਚੀਰਾ* : ਗ਼ਾਲਬ ਆਉਣਾ, ਗ਼ਲਬਾ ਪਾਉਣਾ, ਹਾਵੀ ਹੋਣਾ, ਵਿਜੈ; ਨਸੀਬ, ਹਿੱਸਾ, ਭਾਗ; ਬਹਾਦਰ, ਦਲੇਰ; ਪਗੜੀ।

**چیره‌بند** *ਚੀਰਾਬੰਦ* : ਰੰਗਦਾਰ ਪਗੜੀ ਬੰਨ੍ਹਣ ਵਾਲਾ; ਕੁਆਰੀ ਲੜਕੀ, ਕੁਆਰੀ ਕੰਨਿਆਂ।

**چیره‌دست** *ਚੀਰਾ-ਦਸਤ* : ਸਰਕਸ਼, ਆਕੀ, ਬਾਗ਼ੀ, ਹਾਵੀ, ਜ਼ਬਰਦਸਤ।

**چیره‌دستی** *ਚੀਰਾ-ਦਸਤੀ* : ਸਰਕਸ਼ੀ, ਗ਼ਲਬਾ, ਸ਼ਕਤੀ।

**چیره‌زبان** *ਚੀਰਾ-ਜ਼ਬਾਂ* : ਅਜ਼ਾਦੀ ਨਾਲ ਗੱਲ ਕਰਨ ਵਾਲਾ।

**چیز** *ਚੀਜ਼* : ਚੀਜ਼, ਵਸਤ; ਮੌਜੂਦ; ਕੁਝ।

**چیزچیز** *ਚੀਜ਼ ਚੀਜ਼* : ਥੋੜੀ ਕੁ ਚੀਜ਼।

**چیزمیز** *ਚੀਜ਼ ਮੀਜ਼* : ਮਾਮੂਲੀ ਪੂੰਜੀ।

**چیست** *ਚੀਸਤ* : ਕੀ ਏ, ਏਹ ਕੀ ਹੈ।

**چیستان** *ਚੀਸਤਾਨ* : ਬੁਝਾਰਤ।

**چیغ** *ਚੀਗ*, **چیق** *ਚੀਕ* : ਚਿੱਕ, ਚਿਲਮਨ, ਸਿਰਕੀ।

**چیلان** *ਚੀਲਾਨ*, **چیلانه** *ਚੀਲਾਨਾ*, **چیلک** *ਚੀਲਕ* : ਚੀਲ੍ਹ, ਇਲ੍ਹ।

**چین** *ਚੀਨ, ਚੀਂ* : ਵਲ, ਸ਼ਿਕਨ, ਸਲਵਟ, ਭੌਂਨ।

**چین** *ਚੀਨ* : ਇਕ ਪਰਸਿੱਧ ਮੁਲਕ ਜਿਸ ਦੀ ਸਭਿਅਤਾ ਅਤ ਪਰਾਚੀਨ ਹੈ, ਇਥੋਂ ਦਾ ਧਰਮ ਬੁੱਧ-ਮਤ ਹੈ; ਚੀਨ ਦੀ ਦੀਵਾਰ ਤੇ ਨੈਹਰ ਸੰਸਾਰ ਦੇ ਅਜੂਬਿਆਂ ਵਿਚ ਗਿਣੀਆਂ ਜਾਂਦੀਆਂ ਹਨ।

**چینه** *ਚੀਨਾ* : ਪੰਛੀਆਂ ਦਾ ਦਾਣਾ, ਚੌਗਾ; ਕੰਧ ਦਾ ਇਕ ਰਦਾ।

**چینی** *ਚੀਨੀ* : ਚੀਨ ਨਾਲ ਸਬੰਧਤ, ਚੀਨ ਦਾ ਵਾਸੀ; ਚੀਨ ਦੀ ਖੰਡ, ਚੀਨੀ; ਦਾਣੇਦਾਰ ਚਿੱਟੀ ਖੰਡ, ਸਫ਼ੈਦ ਮਿੱਟੀ।

**چینی‌پرند** *ਚੀਨੀ ਪਰੰਦ* : ਫੁੱਲਦਾਰ ਤੇ ਬੂਟੇਦਾਰ ਚਾਦਰ।

# ح (ਹ਼ੇ)

ح **ਹ਼ੇ** : ਅਰਬੀ ਵਰਨਮਾਲਾ ਦਾ ਛੇਵਾਂ ਅਤੇ ਫ਼ਾਰਸੀ ਲਿਪੀ ਦਾ ਅੱਠਵਾਂ ਅੱਖਰ ਜਿਸ ਨੂੰ ਫ਼ਾਰਸੀ ਕੋਸ਼ ਦੀ ਵਿਸ਼ੇਸ਼ ਪਰਭਾਸ਼ਕ ਸ਼ਬਦਾਵਲੀ ਅਨੁਸਾਰ ''ਹਾ-ਏ-ਹੁਤੀ'' ਅਤੇ ''ਹਾ-ਏ-ਮੁਹਮਲਾ'' ਵੀ ਕਿਹਾ ਜਾਂਦਾ ਹੈ। ਅਬਜਦ ਅਨੁਸਾਰ ਇਸ ਦੀ ਸੰਖਿਆ 8 ਹੁੰਦੀ ਹੈ।

حاتم ***ਹ਼ਾਤਿਮ*** : ਫ਼ਾਰਸੀ-ਹਾਤਮ, ਅਰਬ ਦੇ ਇਕ ਪਰਸਿੱਧ ਤੈ ਕਬੀਲੇ ਦੇ ਦਾਨੀ ਸਰਦਾਰ ਦਾ ਨਾਮ; ਜੋ ਅਬਦੁੱਲਾਹ-ਬਿਨ-ਸਾਅਦ ਦਾ ਪੁੱਤਰ ਸੀ, ਹਾਤਿਮ ਅਰਬ ਵਿਚ ਅਤੇ ਨੌਸ਼ੀਰਵਾਨ ਈਰਾਨ ਵਿਚ ਇਕੋ ਸਮੇਂ ਹੋਏ ਹਨ; ਕਾਜ਼ੀ, ਜੱਜ; ਹੁਕਮ ਦੇਣ ਵਾਲਾ, ਫ਼ੈਸਲਾ ਕਰਨ ਵਾਲਾ; ਇਕ ਕਾਲਾ ਕਾਂ।

حاتمی ***ਹ਼ਾਤਮੀ*** : ਸਖ਼ਾਵਤ; ਉਦਾਰਤਾ।

حاج ***ਹ਼ਾਜ*** : ਹੱਜ ਕਰਨ ਵਾਲਾ, ਹਾਜੀ।

حاجات ***ਹ਼ਾਜਾਤ*** : (ਹ਼ਾਜਤ حاجت ਦਾ ਬੌਹਵਚਨ) ਲੋੜਾਂ, ਜ਼ਰੂਰਤਾਂ।

حاجب ***ਹ਼ਾਜਿਬ*** : ਦਰਬਾਨ, ਚੌਕੀਦਾਰ; ਪਰਦਾ ਕਰਨ ਵਾਲਾ; ਚੋਬਦਾਰ; ਵਜ਼ੀਰ; ਪਰਦਾ; ਭਰਵੱਟਾ।

حاجب الدوله ***ਹ਼ਾਜਿਬ-ਉਦੌਲਾਹ*** : ਬਾਦਸ਼ਾਹ ਦੇ ਦਰਬਾਰ ਵਿਚ ਪਰਵੇਸ਼ ਕਰਵਾਉਣ ਵਾਲਾ।

حاجب بار ***ਹ਼ਾਜਿਬ-ਏ-ਬਾਰ*** : ਹਜ਼ਰਤ ਜਿਬਰਾਈਲ ਫਰਿਸ਼ਤਾ।

حاجب زندان ***ਹ਼ਾਜਿਬ-ਏ-ਜ਼ਿੰਦਾਨ*** : ਕੈਦਖ਼ਾਨੇ ਦਾ ਦਰੋਗ਼ਾ, ਕੈਦੀਆਂ ਦਾ ਨਿਗਰਾਨ।

حاجت ***ਹਾਜਤ*** : ਲੋੜ, ਜ਼ਰੂਰਤ, ਚਾਹ; ਜੰਗਲ ਜਾਣ ਦੀ ਅਵੱਸ਼ਕਤਾ; ਉਮੀਦ, ਆਸ, ਲੋੜ ਦੀ ਚੀਜ਼।

حاجت برار ***ਹ਼ਾਜਤ-ਬਰਾਰ*** : ਲੋੜ ਪੂਰੀ ਕਰਨ ਵਾਲਾ।

حاجت روا ***ਹ਼ਾਜਤ-ਰਵਾ*** : ਲੋੜੀ ਪੂਰੀ ਕਰਨਾ ਜਾਂ ਹੋਣਾ।

حاجت روائی ***ਹ਼ਾਜਤ-ਰਵਾਈ*** : ਲੋੜੀਂਦਾ ਸਮਾਨ।

حاجت مند ***ਹ਼ਾਜਤ-ਮੰਦ*** : ਲੋੜਵੰਦ, ਗ਼ਰਜ਼ਮੰਦ, ਮੁਥਾਜ।

حاجت مندی ***ਹ਼ਾਜਤ-ਮੰਦੀ*** : ਲੋੜ, ਮੁਥਾਜੀ, ਗ਼ਰੀਬੀ।

حاجی ***ਹਾਜੀ*** : ਹ਼ੱਜ ਕਰਨ ਵਾਲਾ, ਮੱਕੇ ਦਾ ਯਾਤਰੀ।

حاجیه ***ਹਾਜੀਯਾ*** : ਹੱਜ ਕਰਨ ਵਾਲੀ ਇਸਤਰੀ, ਹਾਜਣ।

حادث ***ਹਾਦਿਸ*** : (ਕਦੀਮ ਦਾ ਵਿਪਰਿਆਏ) ਨਵਾਂ; ਨਵਾਂ ਪੈਦਾ ਹੋਇਆ; ਹੋਂਦ ਵਿਚ ਆਉਣ ਵਾਲੀ ਨਵੀਂ ਚੀਜ਼।

حادثه ***ਹ਼ਾਦਿਸਾ*** : ਨਵੀਂ ਪੈਦਾ ਹੋਈ ਗੱਲ; ਨਵੀਂ ਘਟਨਾ; ਮੁਸੀਬਤ; ਦੁਰਘਟਨਾ, ਵਾਰਦਾਤ; ਮੌਤ; ਜ਼ਮਾਨੇ ਦਾ ਫੌਰ।

حاذق ***ਹ਼ਾਜ਼ਿਕ*** : ਤੇਜ਼; ਤੀਖਣ; ਤਿੱਖੀ ਬੁੱਧੀ ਵਾਲਾ, ਸਿਆਣਾ; ਚਲਾਕ; ਮਾਹਰ, ਕਲਾ ਦਾ ਉਸਤਾਦ।

حاذق الملک ***ਹ਼ਾਜ਼ਿਕ-ਉਲ-ਮੁਲਕ*** : ਇਕ ਉਪਾਧੀ ਜੋ ਤਬੀਬਾਂ (ਹਕੀਮਾਂ) ਨੂੰ ਦਿੱਤੀ ਜਾਂਦੀ ਹੈ।

حارث ***ਹ਼ਾਰਿਸ*** : ਵਾਹਕ; ਜ਼ਮੀਂਦਾਰ, ਕਿਸਾਨ; ਸ਼ੇਰ।

**حارج** ***ਹਾਰਿਜ*** : ਹਰਜ ਕਰਨ ਵਾਲਾ; ਜੁਰਮ ਕਰਨ ਵਾਲਾ; ਦੋਸ਼ੀ; ਰੋਕ ਪਾਉਣ ਵਾਲਾ।

**حارس** ***ਹਾਰਿਸ*** : ਨਿਗਾਹਬਾਨ, ਚੌਕੀਦਾਰ; ਗਵਰਨਰ।

**حارص** ***ਹਾਰਿਸ*** : ਹਿਰਸ ਕਰਨ ਵਾਲਾ, ਲਾਲਚੀ, ਲੋਭੀ।

**حاسد** ***ਹਾਸਿਦ*** : ਹਸਦ ਕਰਨ ਵਾਲਾ, ਈਰਖਾਲੂ; ਦੁਸ਼ਮਣ।

**حاسه** ***ਹਾਸਾ*** : ਸੋਚ ਸ਼ਕਤੀ।

**حاش/حاشا** ***ਹਾਸ਼/ਹਾਸ਼ਾ*** : ਬਿਨਾ, ਸਿਵਾ; ਬਿਲਕੁਲ ਨਹੀਂ, ਅਸਲੋਂ ਨਹੀਂ; ਰੱਬ ਨਾ ਕਰੇ; ਪਾਕੀ, (ਇਨਕਾਰ ਤੇ ਅਗਿਆਨ ਦਰਸਾਉਣ ਵਾਸਤੇ ਸੌਂਹ ਵਜੋਂ ਵਰਤਿਆ ਜਾਂਦਾ ਹੈ)।

**حاشیه** ***ਹਾਸ਼ੀਯਾ*** : ਕਿਨਾਰਾ, ਸਿਰਾ, ਪੱਲਾ; ਗੋਟ; ਸੰਜਾਫ਼; ਨੌਕਰ, ਸੇਵਾਦਾਰ; ਕਿਤਾਬ ਦੇ ਇਕ ਸਿਰੇ ਤੇ ਲਿਖੀ ਇਬਾਰਤ; ਪਿਛੋਂ ਲਿਖੀ ਲਿਖਤ; ਨੋਟ; ਕਿਤਾਬ ਜਾਂ ਪੱਤਰੇ ਦੇ ਚੌਹਾਂ ਪਾਸੇ ਖਾਲੀ ਹਿੱਸਾ।

**حاشیه‌نشین** ***ਹਾਸ਼ੀਯਾ-ਨਿਸ਼ੀਨ*** : ਟੀਕਾ, ਟੀਕੇ ਦਾ ਟੀਕਾ; ਕੋਲ ਬੈਹਣ ਵਾਲੇ ਲੋਕ; ਅਮੀਰ ਵਜ਼ੀਰ, ਬਾਦਸ਼ਾਹ ਦੇ ਨੌਕਰ ਚਾਕਰ।

**حاصل** ***ਹਾਸਿਲ*** : ਉਪਜ, ਜ਼ਮੀਨ ਦੀ ਪੈਦਾਵਾਰ, ਖੇਤੀ, ਬੋਹਲ; ਨਤੀਜਾ, ਪਰਣਾਮ, ਆਮਦਨੀ, ਨਕਦੀ; ਬਾਕੀ, ਲਾਭ, ਫਲ, ਕਰ, ਟੈਕਸ, ਮਾਮਲਾ।

**حاصل‌تفریق** ***ਹਾਸਿਲ ਤਫ਼ਰੀਕ*** : ਘਟਾਉਣ ਤੋਂ ਪਿੱਛੋਂ ਬਾਕੀ ਰਹੀ ਰਕਮ।

**حاصل‌تقسیم** ***ਹਾਸਿਲ ਤਕਸੀਮ*** : ਓਹ ਰਕਮ ਜੋ ਤਕਸੀਮ ਕਰਨ ਤੋਂ ਪਿਛੋਂ ਬਚ ਰਹੇ।

**حاصل‌جمع** ***ਹਾਸਿਲ-ਜਮਅ*** : ਕੁਲ ਜੋੜ।

**حاصل‌ضرب** ***ਹਾਸਿਲ-ਜ਼ਰਬ*** : ਗੁਣਾਂ ਕਰਨ ਤੇ ਪਰਾਪਤ ਹੋਈ ਰਕਮ।

**حاصل‌کلام** ***ਹਾਸਿਲ-ਕਲਾਮ*** : ਗੱਲ ਕੀ, ਸੰਖੇਪ ਵਿਚ, ਮੁਕਦੀ ਗੱਲ।

**حاصل‌مصدر** ***ਹਾਸਿਲ ਮਸਦਰ*** : ਭਾਵਾਰਥਕ ਨਾਂਵ।

**حاضر** ***ਹਾਜ਼ਿਰ*** : ਪੰਜਾਬੀ ਵਿਚ ਪਰਚਲਤ ਰੂਪ "ਹਾਜ਼ਰ" ਹੈ; ਮੌਜੂਦ, ਸਾਮ੍ਹਣੇ ਹੋਣ ਵਾਲਾ; ਸਾਵਧਾਨ, ਚੌਕਸ; ਸੇਵਾ ਵਿਚ; ਵਰਤਮਾਨ ਕਾਲ (ਵਿਆਕਰਣ ਵਿਚ)।

**حاضران** ***ਹਾਜ਼ਿਰਾਨ*** : (ਹਾਜ਼ਿਰ **حاضر** ਦਾ ਬੌਹਵਚਨ) ਸਰੋਤੇ।

**حاضرباش** ***ਹਾਜ਼ਿਰ ਬਾਸ਼*** : ਓਹ ਆਦਮੀ ਜੋ ਹਮੇਸ਼ਾ ਕਿਸੇ ਅਮੀਰ ਜਾਂ ਹਾਕਮ ਦੀ ਸੇਵਾ ਵਿਚ ਹਾਜ਼ਰ ਰਹੇ।

**حاضرباشی** ***ਹਾਜ਼ਿਰ-ਬਾਸ਼ੀ*** : ਹਾਜ਼ਰੀ, ਮੌਜੂਦਗੀ, ਸੇਵਾ ਵਿਚ ਰੈਹਣ ਦੀ ਕਿਰਿਆ।

**حاضرجواب** ***ਹਾਜ਼ਿਰ-ਜਵਾਬ***,
**حاضر سخن** ***ਹਾਜ਼ਿਰ-ਸੁਖ਼ਨ*** : ਝੱਟ ਜਵਾਬ ਦੇਣ ਵਾਲਾ।

**حاضرجوابی** ***ਹਾਜ਼ਿਰ-ਜਵਾਬੀ*** : ਸਿਆਣਪ, ਤੀਖਣ ਬੁੱਧੀ, ਸੂਝ।

**حاضرضامن** ***ਹਾਜ਼ਿਰ-ਜ਼ਾਮਿਨ*** : ਮੁਲਜ਼ਮ ਨੂੰ ਅਦਾਲਤ ਵਿਚ ਹਾਜ਼ਰ ਕਰਨ ਦੀ ਜ਼ਮਾਨਤ ਦੇਣ ਵਾਲਾ, ਜ਼ਮਾਨਤੀ, ਹਾਜ਼ਰੀ ਦਾ ਜ਼ਾਮਨ, ਕਿਸੇ ਵਿਅਕਤੀ ਨੂੰ ਅਦਾਲਤ ਵਿਚ ਪੇਸ਼ ਕਰਨ ਦੀ ਜ਼ਮਾਨਤ।

**حاضرضامنی** ***ਹਾਜ਼ਿਰ-ਜ਼ਾਮਨੀ*** : ਹਾਜ਼ਰ ਹੋਣ ਲਈ ਭਰਿਆ ਜ਼ਮਾਨਤਨਾਮਾ।

**حاضری** ***ਹਾਜ਼ਿਰੀ*** : ਮੌਜੂਦਗੀ; ਤਿਆਰ ਜਾਂ ਮੌਜੂਦ ਖਾਣਾ, ਜੇਹੜਾ ਖਾਣਾ ਦਸਤਰਖਾਨ 'ਤੇ ਤਿਆਰ ਪਿਆ ਹੋਵੇ, ਨਾਸ਼ਤਾ, ਛਾਹ ਵੇਲਾ, ਹਾਜ਼ਰੀ-ਰਜਿਸਟਰ।

**حاضرین** ***ਹਾਜ਼ਿਰੀਨ*** : ਸਰੋਤਾਗਣ, ਸਰੋਤੇ, ਇੱਕਠ।

**حاضرات** ***ਹਾਜ਼ਿਰਾਤ*** : ਜਿੰਨ ਭੂਤ ਇੱਕਠੇ ਕਰਨ ਦਾ ਜਲਸਾ।

**حاطب** ***ਹਾਤਿਬ*** : ਲੱਕੜਾਂ ਜਮ੍ਹਾ ਕਰਨ ਵਾਲਾ, ਲੱਕੜਹਾਰਾ।

**حافظ** ***ਹਾਫ਼ਿਜ਼*** : ਹਿਫ਼ਜ਼ (ਯਾਦ) ਕਰਨ ਵਾਲਾ; ਨਿਗਾਹਬਾਨ; ਜਿਸ ਨੂੰ ਸਾਰਾ ਕੁਰਾਨ ਸ਼ਰੀਫ਼ ਜ਼ਬਾਨੀ ਯਾਦ ਹੋਵੇ; ਸ਼ੀਰਾਜ਼ ਦਾ ਪਰਸਿੱਧ

ਫ਼ਾਰਸੀ ਸ਼ਾਇਰ ਸ਼ਮਸ-ਉਦ-ਦੀਨ ਮੁਹੰਮਦ ਜਿਸ ਦੀ ਕਾਵਿ-ਰਚਨਾ "ਦੀਵਾਨ-ਏ-ਹਾਫ਼ਿਜ਼" ਜਗਤ ਪਰਸਿੱਧ ਹੈ। ਏਹ ਮੁਜ਼ਫਰੀਆ ਖ਼ਾਨਦਾਨ (ਅਲਿ-ਮੁਜ਼ੱਫਰ) ਦੇ ਰਾਜ ਸਮੇਂ ਹੋਇਆ। ਇਸ ਦੀ ਮਿਰਤੂ 791 ਹਿਜਰੀ ਵਿਚ ਹੋਈ ਅਤੇ ਮੁੱਸਲਾ-ਏ-ਸ਼ੀਰਾਜ਼ ਵਿਚ ਦਫ਼ਨ ਹੋਇਆ।

**حافظحقیقی** ***ਹਾਫ਼ਿਜ਼-ਏ-ਹਕ਼ੀਕ਼ੀ*** : ਅਸਲੀ ਰੱਖਿਅਕ, ਰੱਬ, ਅੱਲਾਹ।

**حافظہ** ***ਹਾਫ਼ਿਜ਼ਾ*** : ਯਾਦ ਰੱਖਣ ਦੀ ਸ਼ਕਤੀ; ਯਾਦਾਸ਼ਤ, ਚੇਤਾ; ਓਹ ਇਸਤਰੀ ਜਿਸ ਨੇ ਕੁਰਾਨ ਸ਼ਰੀਫ਼ ਜ਼ਬਾਨੀ ਯਾਦ ਕਰ ਲਿਆ ਹੋਵੇ।

**حاکم** ***ਹਾਕਿਮ*** : (ਪੰਜਾਬੀ ਵਿਚ ਪਰਚਲਤ ਰੂਪ "ਹਾਕਮ" ਹੈ) ਹੁਕਮ ਕਰਨ ਵਾਲਾ, ਹਕੂਮਤ ਕਰਨ ਵਾਲਾ, ਸਰਦਾਰ, ਮੁਲਕ ਦਾ ਵਾਲੀ, ਸ਼ਾਸਕ, ਬਾਦਸ਼ਾਹ।

**حاکِماعلی** ***ਹਾਕਿਮ-ਏ-ਆਅਲਾ*** : ਵੱਡਾ ਹਾਕਮ।

**حاکمانہ** ***ਹਾਕਿਮਾਨਾ*** : ਅਧਕਾਰ ਸੈਹਤ।

**حاکمباشی** ***ਹਾਕਿਮ-ਬਾਸ਼ੀ*** : ਮੁਖ ਹਾਕਮ; ਰਾਜਧਾਨੀ।

**حاکِمبالا** ***ਹਾਕਿਮ-ਏ-ਬਾਲਾ*** : ਵੱਡਾ ਸਰਦਾਰ।

**حاکِمدیوانی** ***ਹਾਕਿਮ-ਏ-ਦੀਵਾਨੀ*** : ਦੀਵਾਨੀ ਅਦਾਲਤ ਦਾ ਹਾਕਮ, ਰੱਬ, ਅੱਲਾਹ।

**حاکمنشین** ***ਹਾਕਿਮ-ਨਿਸ਼ੀਨ*** : ਹਾਕਮ ਦੇ ਬੈਹਣ ਦੀ ਥਾਂ।

**حاکِموقت** ***ਹਾਕਿਮਿ-ਵਕਤ*** : ਸਮੇਂ ਦਾ ਹਾਕਮ, ਵਰਤਮਾਨ ਬਾਦਸ਼ਾਹ।

**حاکمی** ***ਹਾਕਿਮੀ*** : ਸਰਦਾਰੀ; ਕਨੂੰਨੀ ਅਧਕਾਰ।

**حال** ***ਹਾਲ*** : ਵਰਤਮਾਨ ਕਾਲ; ਮਸਤੀ ਦੀ ਹਾਲਤ, ਵਜਦ, ਮਸਤੀ ਦਾ ਨਾਚ; ਇਸ਼ਕ, ਮੁਹੱਬਤ, ਇਲਾਹੀ ਜਜ਼ਬਾ; ਜ਼ਿਕਰ; ਤਾਕਤ; ਹਾਲਤ; ਤੌਰ ਤਰੀਕਾ; ਘਟਨਾ।

**حالانکہ حال آنکہ** ***ਹਾਲ ਆਂ ਕਿਹ, ਹਾਲਾਂਕਿਹ*** : ਗੱਲ ਏਹ ਹੈ ਕਿ; ਹੁਣ ਜਦਕਿ; ਭਾਵੇਂ, ਬਾਵਜੂਦ ਇਸ ਦੇ।

**حالا** ***ਹਾਲਾ***: ਇਸੇ ਵੇਲੇ, ਹੁਣੇ; ਅੱਗੇ ਤੋਂ।

**حالپرسی** ***ਹਾਲ-ਪੁਰਸੀ*** : ਖ਼ਬਰ ਲੈਣਾ, ਕਿਸੇ ਦੀ ਸੇਹਤ ਬਾਰੇ ਪੁੱਛਣਾ।

**حالپیشین** ***ਹਾਲ-ਏ-ਪੇਸ਼ੀਨ,*** **حال سابق** ***ਹਾਲੇ-ਏ-ਸਾਬਿਕ*** : ਪੈਹਲੀ ਹਾਲਤ।

**حالدگر** ***ਹਾਲ-ਏ-ਦਿਗਰ,*** **حال دگرگون** ***ਹਾਲ-ਏ-ਦਿਗਰਗੂਨ*** : ਬਦਲੀ ਹੋਈ ਹਾਲਤ ; ਭੈੜੀ ਦਸ਼ਾ।

**حالسال** ***ਹਾਲ ਸਾਲ*** : ਏਹ ਸਾਲ, ਚਲਦਾ ਸਾਲ।

**حالِشکستہ** ***ਹਾਲ-ਏ-ਸ਼ਿਕਸਤਾ*** : ਭੈੜੀ ਹਾਲਤ, ਬੁਰਾ ਹਾਲ।

**حالیا** ***ਹਾਲੀਯਨ*** : ਏਸ ਵੇਲੇ।

**حالات** ***ਹਾਲਾਤ*** : (ਹਾਲਤ **حالت** ਦਾ ਬੌਹਵਚਨ) ਹਾਲਤਾਂ।

**حالت** ***ਹਾਲਤ*** : ਹਾਲ; ਦਰਜਾ; ਵਾਰਦਾਤ ਜੋ ਮਨੁੱਖ ਤੇ ਗੁਜ਼ਰੇ; ਗਤੀ; ਦਸ਼ਾ; ਮਾਮਲਾ।

**حالِتموجودہ** ***ਹਾਲਤ-ਏ-ਮੌਜੂਦਾ*** : ਵਰਤਮਾਨ ਦਸ਼ਾ।

**حالتناخوشی** ***ਹਾਲਤ-ਏ-ਨਾਖ਼ੁਸ਼ੀ*** : ਬੀਮਾਰੀ ਦੀ ਹਾਲਤ।

**حالِتنزع** ***ਹਾਲਤ-ਏ-ਨਜ਼ਅ*** : ਅੰਤ ਸਮੇਂ ਦੀ ਹਾਲਤ, ਦਮ ਤੋੜਨ ਦੀ ਹਾਲਤ।

**حالی** ***ਹਾਲੀ*** : ਹਾਲ ਵਾਲਾ; ਵਕਤੀ, ਜਲਦੀ, ਇਸੇ ਵੇਲੇ, ਝੱਟ-ਪੱਟ, ਹੁਣੇ; ਜਾਣਕਾਰ, ਖ਼ਬਰਦਾਰ, ਚੌਕਸ, ਸਾਵਧਾਨ।

**حام** ***ਹਾਮ*** : ਹਜ਼ਰਤ ਨੂਹ ਦੇ ਪੁੱਤਰ ਦਾ ਨਾਮ ਜਿਸ ਦੀ ਔਲਾਦ ਹਬਸ਼ੀ ਹਨ।

**حامد** ***ਹਾਮਿਦ*** : ਹਮਦ ਕਰਨ ਵਾਲਾ, ਰੱਬ ਦੀ ਉਸਤਤ ਕਰਨ ਵਾਲਾ, ਸਿਫ਼ਤ - ਸਨਾ ਕਰਨ ਵਾਲਾ।

**حامل** ***ਹਾਮਿਲ*** : ਭਾਰ ਉਠਾਉਣ ਵਾਲਾ; ਕਿਸੇ ਚੀਜ਼ ਨੂੰ ਲੈ ਜਾਣ ਵਾਲਾ; ਮਜ਼ਦੂਰ।

**حاملوحی** ***ਹਾਮਿਲ-ਏ-ਵਹੀ*** : (ਰੱਬ ਦਾ ਸੰਦੇਸ਼) ਲਿਆਉਣ ਵਾਲਾ ਫਰਿਸ਼ਤਾ, ਹਜ਼ਰਤ ਜਿਬਰੀਲ।

**حاملہ** ***ਹਾਮਿਲਾ*** : ਬੋਝ ਉਠਾਉਣ ਵਾਲੀ ਔਰਤ; ਓਹ ਔਰਤ ਜਿਸ ਦੀ ਕੁੱਖ ਵਿਚ ਬੱਚਾ ਹੋਵੇ, ਗਰਭਵਤੀ।

**حامی** ***ਹਾਮੀ*** : ਸਹਾਇਕ; ਨਿਗਰਾਨ; ਓਹ ਉਠ ਜਿਸ ਦੇ ਦਸ ਬੱਚੇ ਹੋ ਚੁਕੇ ਹੋਣ।

**حاوی** ***ਹਾਵੀ*** : ਘੇਰਾ ਘੱਤਣ ਵਾਲਾ, ਘੇਰਨ ਵਾਲਾ; ਕਾਬੂ ਪਾਉਣ ਵਾਲਾ; ਕਿਸੇ ਕਲਾ ਵਿਚ ਪਰਵੀਣ।

**حائضہ** ***ਹਾਇਜ਼ਾ*** : ਓਹ ਔਰਤ ਜਿਸ ਨੂੰ ਹੈਜ਼ ਆਉਂਦਾ ਹੋਵੇ, ਔਰਤ ਜੋ ਮਾਹਵਾਰੀ ਵਿਚ ਹੋਵੇ।

**حائل** ***ਹਾਇਲ*** : ਰੋਕਣ ਵਾਲਾ; ਦੋ ਚੀਜ਼ਾਂ ਦੇ ਵਿਚਕਾਰ ਆਉਣ ਵਾਲਾ, ਰੋਕ; ਬਾਂਝ ਇਸਤਰੀ।

**حب** ***ਹੱਬ*** : ਗੋਲੀ, ਦਾਣਾ, ਬੀਜ।

**حب** ***ਹਿਬ*** : ਮੈਹਬੂਬ, ਪਿਆਰਾ, ਦੋਸਤ, ਯਾਰ।

**حب** ***ਹੁੱਬ*** : ਪਰੇਮ, ਪਿਆਰ; ਸ਼ੌਕ; ਦੋਸਤੀ; ਮਰਜ਼ੀ, ਤੌਫ਼ੀਕ।

**حب الوطن** ***ਹੁਬ-ਉਲ-ਵਤਨ*** : ਦੇਸ਼ ਪਿਆਰ, ਦੇਸ਼-ਭਗਤੀ।

**حبا** ***ਹਿਬਾ*** : ਬਖ਼ਸ਼ਣਾ; ਇਨਾਮ, ਬਖ਼ਸ਼ੀਸ਼, ਦਾਨ ਪੁੰਨ।

**حباب** ***ਹਬਾਬ*** : ਪਾਣੀ ਦਾ ਬੁਲਬੁਲਾ।

**حباحب** ***ਹੁਬਾਹਿਬ*** : ਜੁਗਨੂੰ, ਟਟੈਹਣਾ।

**حبالہ** ***ਹਿਬਾਲਾ*** : ਫੰਦਾ, ਜਾਲ, ਰੱਸੀ।

**حبس** ***ਹਬਸ*** : ਕੈਦ, ਬੰਦੀਖ਼ਾਨਾ; ਹਵਾ ਦਾ ਬੰਦ ਹੋ ਜਾਣਾ।

**حبس بیجا** ***ਹਬਸ-ਏ-ਬੇਜਾ*** : ਕਿਸੇ ਨੂੰ ਜ਼ਬਰਦਸਤੀ ਮਕਾਨ ਵਿਚ ਬੰਦ ਰੱਖਣਾ, ਨਜਾਇਜ਼ ਕੈਦ, ਕਨੂੰਨ ਦੇ ਖਿਲਾਫ਼ ਗਰਿਫ਼ਤਾਰੀ।

**حبس دم** ***ਹਬਸ-ਏ-ਦਮ*** : ਸਾਹ ਰੋਕਣਾ, ਸਾਹ ਨੂੰ ਕਾਬੂ ਰੱਖਣਾ; ਦਮੇ ਦਾ ਰੋਗ; ਯੋਗੀਆਂ ਦੀ ਇਕ ਕਿਰਿਆ।

**حبس دوام** ***ਹਬਸ-ਏ-ਦਵਾਮ*** : ਉਮਰ ਕੈਦ।

**حبس دوام بعبور دریاشور** ***ਹਬਸ-ਏ-ਦਵਾਮ-ਬ-ਉਬਰੂ-ਏ-ਦਰਯਾ-ਏ-ਸ਼ੋਰ*** : ਕਾਲੇ ਪਾਣੀ ਦੀ ਸਜ਼ਾ, ਉਮਰ ਕੈਦ ਕਾਲੇ ਪਾਣੀ ਵਿਖੇ।

**حبش** ***ਹਬਸ਼*** : ਹਬਸ਼ੀਆਂ ਦਾ ਕਬੀਲਾ, ਅਫਰੀਕਾ ਦਾ ਇਕ ਮੁਲਕ, ਐਥੋਪੀਆ; ਹਬਸ਼ੀਆਂ ਦਾ ਮੁਲਕ। ਨੌਬਾਹ ਦਾ ਮੁਲਕ।

**حبشی** ***ਹਬਸ਼ੀ*** : ਹਬਸ਼ ਨਾਲ ਸਬੰਧਤ, ਹਬਸ਼ ਦਾ ਰੈਹਣ ਵਾਲਾ; ਕਾਲਾ ਕਲੋਟਾ।

**حبل** ***ਹਬਲ*** : ਰੱਸੀ, ਮੋਟਾ ਧਾਗਾ; ਰਗ; ਜੋੜ, ਏਕਾ, ਇਕਰਾਰ।

**حبل المتین** ***ਹਬਲ-ਉਲ-ਮਤੀਨ*** : ਪੱਕੀ ਰੱਸੀ; ਪੱਕਾ ਵਸੀਲਾ; ਕੁਰਾਨ ਮਜੀਦ।

**حبل الورید** ***ਹਬਲ-ਉਲ ਵਰੀਦ*** : ਸ਼ਾਹ-ਰਗ; ਬੌਹਤ ਨੇੜੇ।

**حبوب** ***ਹੁਬੂਬ*** : (ਹੱਬ حب ਦਾ ਬੌਹਵਚਨ) ਗੋਲੀਆਂ, ਦਾਣੇ, ਬੀਜ, ਤੁਖਮ।

**حبہ** ***ਹੱਬਾ*** : ਗੋਲੀ; ਦਾਣਾ; ਰੱਤੀ ਭਰ, ਜ਼ਰਾ ਜਿੰਨਾ।

**حبیب** ***ਹਬੀਬ*** : ਪਿਆਰਾ, ਦੋਸਤ, ਯਾਰ।

**حتیٰ** ***ਹੱਤਾ*** : ਇੱਥੋਂ ਤੱਕ, ਇੱਥੋਂ ਤੱਕ ਕਿ।

**حتی الامکان** ***ਹੱਤਾ-ਉਲ-ਇਮਕਾਨ,*** **حتی المقدور** ***ਹੱਤਾ-ਉਲ-ਮਕਦੂਰ,*** **حتی الوسع** ***ਹੱਤਾ-ਉਲ-ਵਸਅ*** : ਜੋ ਸੰਭਵ ਹੋਵੇ, ਜਿਥੋਂ ਤੱਕ ਹੋ ਸਕੇ, ਸੰਭਵ ਹੱਦ ਤੱਕ।

**حتیٰ کہ** ***ਹੱਤਾ ਕਿਹ*** : ਇਥੋਂ ਤਕ ਕਿ।

**حج** ***ਹਜ*** : ਇਰਾਦਾ ਕਰਨਾ; ਹੁੱਜਤ ਜਾਂ ਦਲੀਲ ਨਾਲ ਕਿਸੇ ਉੱਤੇ ਹਾਵੀ ਹੋਣਾ; ਨਿਸ਼ਚਤ ਸਮੇਂ ਤੇ ਨਿਯਮਾਂ ਅਨੁਸਾਰ ਮੱਕੇ ਦੀ ਯਾਤਰਾ ਜਾਂ ਇਬਾਦਤ ਦੀ ਗ਼ਰਜ਼ ਨਾਲ ਇਰਾਦਾ ਕਰਨਾ; ਨਿਸ਼ਚਤ ਦਿਨਾਂ ਵਿਚ ਮੱਕੇ ਵਿਖੇ ਜਾ ਕੇ ਬੰਦਗੀ ਦੀਆਂ ਸ਼ਰਤਾਂ ਪੂਰੀਆਂ ਕਰਨਾ।

**حج اکبر** ***ਹਜ-ਏ-ਅਕਬਰ*** : ਵੱਡਾ ਹੱਜ ਜੋ (ਸ਼ੁਕਰਵਾਰ) ਨੂੰ ਹੋਵੇ।

**حجاب** ***ਹਿਜਾਬ*** : ਪਰਦਾ, ਓਟ ਲੁਕਾਉਣਾ, ਛੁਪਾਉਣਾ; ਸ਼ਰਮ, ਹਯਾ, ਸੰਗ, ਲਿਹਾਜ਼।

**حجاج** ***ਹੱਜਾਜ*** : ਬੋਹਤ ਹੁੱਜਤੀ, ਝਗੜਾਲੂ, ਮੁੱਕਦਮੇਬਾਜ਼।

**حجاج** ***ਹੁੱਜਾਜ*** : (ਹਾਜ **حاج** ਦਾ ਬੌਹਵਚਨ) ਹਾਜੀ ਲੋਕ, ਮੱਕੇ ਦਾ ਹੱਜ ਕਰਨ ਵਾਲੇ।

**حجار** ***ਹੱਜਾਰ*** : ਪੱਥਰ-ਘਾੜਾ, ਬੁੱਤ-ਘਾੜਾ।

**حجار** ***ਹਜਾਰ*** : (ਹਜਰ **حجر** ਦਾ ਬੌਹਵਚਨ) ਪੱਥਰ।

**حجاز** ***ਹਿਜਾਜ਼*** : ਅਰਬ ਦੇ ਇਕ ਪਰਾਂਤ ਦਾ ਨਾਮ ਜਿਸ ਵਿਚ ਮੱਕਾ ਮੱਦੀਨਾ ਤੇ ਨਾਲ ਲੱਗਵੇਂ ਇਲਾਕੇ ਸ਼ਾਮਲ ਹਨ; ਇਸਲਾਮ ਦਾ ਕੇਂਦਰ; ਸੰਗੀਤ ਦਾ ਮਕਾਮ।

**حجازی** ***ਹਜਾਜ਼ੀ*** : ਹਿਜਾਜ਼ ਨਾਲ ਸਬੰਧਤ, ਹਿਜਾਜ਼ ਦਾ ਵਸਨੀਕ।

**حجام** ***ਹੱਜਾਮ*** : ਹਜਾਮਤ ਬਣਾਉਣ ਵਾਲਾ, ਨਾਈ, ਸਿੰਗੀਆਂ ਲਾਉਣ ਵਾਲਾ।

**حجامت** ***ਹਜਾਮਤ*** : ਹਜਾਮ ਦਾ ਕਿੱਤਾ, ਸਿਰ ਮੁੰਨਣ ਜਾਂ ਵਾਲ ਕੱਟਣ ਦੀ ਕਿਰਿਆ;

**حجامی** ***ਹੱਜਾਮੀ*** : ਸਫਾਈ; ਦਰੁਸਤੀ; ਪੱਛਣੇ ਲਗਾਵਾਉਣਾ।

**حجت** ***ਹੁੱਜਤ*** : ਦਲੀਲ, ਕਾਰਨ, ਸਬੂਤ; ਨਜ਼ਰੀਆ; ਦ੍ਰਿਸ਼ਟੀਕੋਣ; ਫ਼ੈਸਲਾ; ਬਹਾਨਾ; ਝਗੜਾ।

**حجتِ استوار** ***ਹੁੱਜਤ-ਏ-ਉਸਤਵਾਰ*** : ਕੁਰਾਨ ਮਜੀਦ।

**حجر** ***ਹਜਰ*** : ਪੱਥਰ।

**حجرالاسود** ***ਹਜਰ-ਉਲ-ਅਸਵਦ*** : ਕਾਲਾ ਪੱਥਰ; ਕਾਅਬੇ ਦੀ ਕੰਧ ਵਿਚ ਲੱਗਿਆ ਹੋਇਆ ਕਾਲਾ ਪੱਥਰ ਜਿਸ ਨੂੰ ਹਾਜੀ ਲੋਕ ਚੁੰਮਦੇ ਹਨ।

**حجره** ***ਹੁਜਰਾ*** : ਕਮਰਾ, ਕੋਠੜੀ; ਮਸੀਤ ਦੇ ਨਾਲ ਲਗਦਾ ਛੋਟਾ ਕਮਰਾ, ਇਕਾਂਤਵਾਸ।

**حجرۂ خاص** ***ਹੁਜਰਾ-ਏ-ਖ਼ਾਸ*** : ਗੁਪਤ ਕੋਠੜੀ।

**حجرۂ مخصوص** ***ਹੁਜਰਾ-ਏ-ਮਖ਼ਸੂਸ*** : ਨਿੱਜੀ ਕੈਬਨ।

**حجله** ***ਹਜਲਾ*** : ਵੌਹਟੀ ਦੀ ਛਪਰਖਟ, ਨਵ-ਵਿਆਹੁਤਾ ਦੀ ਸੇਜ।

**حجله خانه** ***ਹੁਜਲਾ-ਖ਼ਾਨਾ,***

**حجله گاه** ***ਹਜਲਾ-ਗਾਹ*** : ਓਹ ਥਾਂ ਜਿਥੇ ਦੁਲ੍ਹਨ ਦੀ ਸੇਜ ਸਜਾਈ ਜਾਵੇ।

**حجلۂ عروس** ***ਹੁਜਲਾ-ਏ-ਉਰੂਸ,***

**حجلۂ عروسی** ***ਹੁਜਲਾ-ਏ-ਉਰੂਸੀ*** : ਦੁਲਹਨ ਲਈ ਸਜਾਇਆ ਹੋਇਆ ਕਮਰਾ ਜਾਂ ਮਕਾਨ, ਦੁਲਹਨ ਦੀ ਸੇਜ।

**حجم** ***ਹਜਮ*** : ਮੁਟਾਈ, ਅਕਾਰ, ਚੀਜ਼ ਦਾ ਵਧਾ।

**حجیم** ***ਹਜੀਮ*** : ਮੋਟਾ, ਵੱਡੇ ਅਕਾਰ ਜਾਂ ਜਿਸਮ ਦਾ।

**حد** ***ਹੱਦ*** : ਸਿਰ, ਕਿਨਾਰਾ; ਅੰਤ; ਫ਼ਾਸਲਾ; ਦੋਸ਼ੀ ਦੀ ਸਜ਼ਾ ਜੇਹੜੀ ਇਸਲਾਮੀ ਸ਼ਰੀਅਤ ਅਨੁਸਾਰ ਦਿੱਤੀ ਜਾਵੇ; ਰੋਕ, ਰੁਕਾਵਟ, ਬੰਨ੍ਹ।

**حدبست** ***ਹਦ ਬਸਤ,*** **حدبندی** ***ਹਦ ਬੰਦੀ*** : ਹੱਦਾਂ ਨਿਸ਼ਚਤ ਕਰਨਾ।

**حدِ بلاغت** ***ਹੱਦ-ਏ-ਬਲਾਗਤ*** : ਬਾਲਗ ਹੋਣ ਦਾ ਸਮਾਂ।

**حدِ فاصل** ***ਹੱਦ-ਏ-ਫ਼ਾਸਿਲ*** : ਹੱਦ ਬੰਨ੍ਹਾ; ਓਹ ਹੱਦ ਜੇਹੜੀ ਦੋ ਚੀਜ਼ਾਂ ਦੇ ਵਿਚਕਾਰ ਆ ਕੇ ਓਹਨਾਂ ਨੂੰ ਇਕ ਦੂਜੇ ਨਾਲੋਂ ਵਖ ਕਰੇ, ਵੰਡਣ ਵਾਲੀ ਲੀਕ।

**حدا** ***ਹੁਦਾ*** : ਮਧੁਰ ਅਵਾਜ਼ ਤੇ ਗੀਤਾਂ ਦੀ ਲੈ ਨਾਲ ਊਠਾਂ ਨੂੰ ਤੇਜ਼ ਚਲਾਉਣਾ; ਅਰਬੀ ਸਾਂਢਣੀ ਸਵਾਰਾਂ ਦਾ ਗੀਤ।

**حدائق** ***ਹਦਾਇਕ*** : (ਹਦੀਕ **حدیق** ਦਾ ਬੌਹਵਚਨ) ਬਾਗ਼ ਬਗੀਚੇ।

**حدث** ***ਹਦਸ*** : ਸ਼ੁਰੂ, ਆਦਿ; ਨਵੀਂ ਗੱਲ, ਨਵੀਨਤਾ; ਘਟਨਾ; ਬੱਚਾ; ਨੌਜਵਾਨ।

**حدث** ***ਹਿਦਸ*** : ਬਾਦਸ਼ਾਹਾਂ ਨਾਲ ਗੱਲਾਂ ਬਾਤਾਂ ਕਰਨੀਆਂ।

**حدثات** ***ਹਦਸਾਤ*** : ਘਟਨਾਵਾਂ।

**حدس** ***ਹਦਸ*** : ਸਮਝ ਬੂਝ, ਸਿਆਣਪ; ਝੱਟ ਸਮਝ ਜਾਣਾ; ਯਕੀਨ ਨਾਲ ਗੱਲ ਕੈਹਣਾ।

**حدود** ***ਹੁਦੂਦ*** : (ਹੱਦ **حد** ਦਾ ਬੌਹਵਚਨ)

ਹੱਦਾਂ, ਕਿਨਾਰੇ, ਸੀਮਾਵਾਂ; ਨਿਯਮ; ਪਰਭਾਸ਼ਾਵਾਂ।

**حدوداربعه** ***ਹੁਦੂਦ-ਏ-ਅਰਬਆ*** : ਚਾਰੇ ਦਿਸ਼ਾਵਾਂ ਭਾਵ ਉੱਤਰ, ਦੱਖਣ, ਪੂਰਬ, ਪੱਛਮ, ਚੌਗਿਰਦਾ।

**حديث** ***ਹਦੀਸ*** : ਗੱਲ; ਨਵੀਂ ਗੱਲ; ਇਤਹਾਸ, ਪਰੰਪਰਾ; ਕਿੱਸਾ, ਕਹਾਣੀ; ਹਜ਼ਰਤ ਮੁਹੰਮਦ ਸਾਹਿਬ ਦੇ ਹਾਲ ਤੇ ਬਚਨ।

**حديث‌فعلى** ***ਹਦੀਸ-ਏ-ਫ਼ਿਅਲੀ*** : ਹਜ਼ਰਤ ਮੁਹੰਮਦ ਸਾਹਿਬ ਦੇ ਕੰਮ।

**حديث‌قولى** ***ਹਦੀਸ-ਏ-ਕੌਲੀ*** : ਹਜ਼ਰਤ ਮੁਹੰਮਦ ਸਾਹਿਬ ਦੇ ਬਚਨ।

**حديقه** ***ਹਦੀਕਾ*** : ਓਹ ਬਾਗ਼ ਜਿਸ ਦੇ ਆਲੇ-ਦੁਆਲੇ ਚਾਰ ਦੀਵਾਰੀ ਹੋਵੇ; ਮਦੀਨਾ ਦੇ ਨੇੜੇ ਇਕ ਪਿੰਡ ਦਾ ਨਾਮ।

**حذاق** ***ਹਿਜ਼ਾਕ*** : (ਹਾਜ਼ਿਕ **حاذق** ਦਾ ਬੌਹਵਚਨ) ਸਿਆਣੇ ਲੋਕ, ਵਿਦਵਾਨ, ਮਾਹਰ, ਵਿਸ਼ੇਸ਼ਗ।

**حذاقت** ***ਹਜ਼ਾਕਤ*** : ਦਾਨਾਈ, ਸਿਆਣਪ, ਮਹਾਰਤ, ਮਸ਼ਕ; ਚਲਾਕੀ, ਫੁਰਤੀ।

**حذر** ***ਹਜ਼ਰ*** : ਪਰਹੇਜ਼; ਇਨਕਾਰ; ਬਚਾ, ਇਹਤਿਆਤ।

**حذف** ***ਹਜ਼ਫ਼*** : ਡੇਗ ਦੇਣਾ, ਕੱਢ ਦੇਣਾ, ਦੂਰ ਕਰ ਦੇਣਾ; ਕਿਸੇ ਵਾਕ ਵਿਚੋਂ ਕੋਈ ਸ਼ਬਦ ਕੱਢ ਦੇਣਾ; ਕਿਸੇ ਸ਼ਬਦ ਵਿੱਚੋਂ ਕੋਈ ਅੱਖਰ ਕੱਢ ਦੇਣਾ; ਡੰਡੇ ਨਾਲ ਮਾਰਨਾ।

**حذيفه** ***ਹੁਜ਼ੀਫ਼ਾ*** : ਹਜ਼ਰਤ ਮੁਹੰਮਦ ਸਾਹਿਬ ਦੇ ਦੋ ਸਾਥੀਆਂ ਦਾ ਨਾਮ, ਇਕ ਨੂੰ 'ਹਜ਼ੀਫ਼ਾ' ਤੇ ਦੂਜੇ ਨੂੰ 'ਅਬੂ-ਸਰੀਜਹ' ਕੈਂਹਦੇ ਹਨ।

**حر** ***ਹੱਰ*** : ਗਰਮ ਹੋਣਾ, ਗਰਮੀ।

**حر** ***ਹੁੱਰ*** : ਅਜ਼ਾਦ; ਖੁਲ੍ਹਾ-ਡੁਲ੍ਹਾ; ਕੁਲੀਨ; ਚੰਗੇ ਅਸਲੇ ਦਾ; ਨੇਕ ਕੁਲੀਨ; ਚੰਗਾ ਕਰਮ; ਚੁਣਿਆ ਹੋਇਆ, ਚੋਣਵੀਂ ਸ਼ੈ; ਕਬੂਤਰ; ਹਰਨ ਜਾਂ ਸੱਪ ਦਾ ਬੱਚਾ; ਚੰਗਾ ਘੋੜਾ; ਬਾਜ਼।

**حرارت** ***ਹਰਾਰਤ*** : ਗਰਮੀ, ਸੇਕ, ਤਪਸ਼, ਤਾਪ; ਗੁੱਸਾ; ਦਰਦ, ਤਕਲੀਫ਼, ਸ਼ੌਕ, ਜੋਸ਼।

**حرارتِ‌غريبى**

***ਹਰਾਰਤ-ਏ-ਗ਼ਰੀਬੀ*** : ਓਹ ਗਰਮੀ ਜੋ ਅਸਲੀ ਨਾ ਹੋਵੇ; ਅਸੁਭਾਵਕ ਗਰਮੀ, ਧੁੱਪ ਜਾਂ ਬੁਖ਼ਾਰ ਕਰਕੇ ਚੜ੍ਹੀ ਗਰਮੀ।

**حرارتِ‌غريزى**

***ਹਰਾਰਤ-ਏ-ਗ਼ਰੀਜ਼ੀ*** : ਕੁਦਰਤੀ ਗਰਮੀ, ਮਨੁੱਖ ਵਿਚਲੀ ਅਸਲ ਗਰਮੀ ਜਿਸ ਉਤੇ ਉਸ ਦੀ ਜ਼ਿੰਦਗੀ ਨਿਰਭਰ ਹੁੰਦੀ ਹੈ; 98.4 ਡਿਗਰੀ।

**حراف** ***ਹੱਰਾਫ਼*** : ਮੱਕਾਰ, ਬੌਹਤ ਚਲਾਕ, ਫਰੇਬੀ; ਬੌਹਤ ਗੱਲਾਂ ਕਰਨ ਵਾਲਾ, ਬਾਤੂਨੀ; ਗਾਲੜੀ।

**حرام** ***ਹਰਾਮ*** : (ਹਲਾਲ **حلال** ਦਾ ਵਿਪਰਿਆਏ) ਅਯੋਗ; ਨਜਾਇਜ਼; ਵਿਵਰਜਤ, ਮਨ੍ਹਾ ਕੀਤੀ ਸ਼ੈ; ਅਨੁਚਿਤ; ਮੰਦਾ ਕੰਮ; ਵਿਭਚਾਰ; ਪਾਕ; ਪਵਿੱਤਰ ( ਜਿਸ ਦੇ ਉਲਟ ਜਾਣਾ ਅਯੋਗ ਤੇ ਜੁਰਮ ਹੋਵੇ)।

**حرامان** ***ਹਰਾਮਾਨ*** : ਮੱਕਾ ਤੇ ਮਦੀਨਾ ਦੋ ਪਵਿੱਤਰ ਸ਼ੈਹਰ।

**حرام‌توشه** ***ਹਰਾਮ ਤੋਸ਼ਾ,***
**حرام‌خوار** ***ਹਰਾਮ ਖ਼ੁਾਰ,***
**حرام‌خور** ***ਹਰਾਮ ਖ਼ੋਰ***: ਨਮਕ-ਹਰਾਮ, ਲੂਣ-ਹਰਾਮੀ; ਅਕਿਰਤਘਣ।

**حرام‌خورى** ***ਹਰਾਮ-ਖ਼ੋਰੀ*** : ਨਮਕ-ਹਰਾਮੀ, ਬੇਵਫ਼ਾਈ।

**حرام‌زاده** ***ਹਰਾਮ-ਜ਼ਾਦਾ*** : ਹਰਾਮ ਦਾ ਪੁੱਤਰ, ਹਰਾਮੀ।

**حرام‌زادى** ***ਹਰਾਮਜ਼ਾਦੀ*** : ਹਰਾਮ ਦੀ ਲੜਕੀ, ਹਰਾਮਣ, ਬਦਜ਼ਾਤ ਇਸਤਰੀ।

**حرام‌كار** ***ਹਰਾਮਕਾਰ*** : ਬਦਕਾਰ, ਵਿਭਚਾਰੀ, ਦੁਰਾਚਾਰੀ।

**حرام‌كارى** ***ਹਰਾਮਕਾਰੀ*** : ਬਦਕਾਰੀ; ਵਿਭਚਾਰ।

**حرام‌مال** ***ਹਰਾਮ ਮਾਲ*** : ਹਰਾਮ ਦੀ ਕਮਾਈ, ਬਦਕਾਰੀ ਨਾਲ ਪਰਾਪਤ ਕੀਤਾ ਧਨ।

**حرام‌مغز** ***ਹਰਾਮ ਮਗ਼ਜ਼*** : ਰੀੜ੍ਹ ਦੀ ਹੱਡੀ ਦਾ ਗੁੱਦਾ।

**حرامی** *ਹਰਾਮੀ* : ਚੋਰ, ਲੁਟੇਰਾ, ਡਾਕੂ, ਸ਼ਰਾਰਤੀ; ਬਦਜ਼ਾਤ; ਕਮੀਨਾ, ਹਰਾਮ ਦਾ ਜਾਇਆ।

**حرامین** *ਹਰਾਮੈਨ* : ਦੋਵੇਂ ਧਰਮ; ਮੱਕਾ ਤੇ ਮਦੀਨਾ ਦੋਵੇਂ ਪਾਕ ਸ਼ੈਹਰ।

**حران** *ਹੱਰਾਨ* : ਮੁਲਕ ਸ਼ਾਮ ਦੇ ਇਕ ਸ਼ੈਹਰ ਦਾ ਨਾਮ ਜਿਥੇ ਪਾਰਸੀਆਂ ਦੇ ਪੈਗ਼ੰਬਰ ਜ਼ਰਤੁਸ਼ਤ ਦਾ ਜਨਮ ਹੋਇਆ।

**حرانانی** *ਹੱਰਾਨਾਨੀ* : ਹੱਰਾਨ ਨਾਲ ਸਬੰਧਤ, ਹੱਰਾਨ ਦਾ ਰੈਹਣ ਵਾਲਾ।

**حرب** *ਹਰਬ* : ਜੰਗ, ਜੁੱਧ, ਲੜਾਈ, ਦੁਸ਼ਮਣ, ਵੈਰੀ; ਲੜਾਕਾ ਆਦਮੀ, ਜੰਗੀ।

**حربگاه** *ਹਰਬ-ਗਾਹ* : ਲੜਾਈ ਦਾ ਮੈਦਾਨ, ਰਣਭੂਮੀ।

**حربوقتال** *ਹਰਬ-ਉ-ਕਿਤਾਲ* : ਜੰਗ ਤੇ ਖ਼ੂਨ ਖ਼ਰਾਬਾ।

**حربی** *ਹਰਬੀ* : ਜੰਗੀ ਸਿਪਾਹੀ।

**حربه** *ਹਰਬਾ* : ਭਾਲਾ, ਨੇਜ਼ਾ, ਖ਼ੰਜਰ, ਕਟਾਰ, ਲੜਾਈ ਦਾ ਹਥਿਆਰ।

**حرج** *ਹਰਜ* : ਤੰਗੀ, ਸਖ਼ਤੀ; ਨੁਕਸਾਨ; ਗਲਤੀ; ਦੇਰ; ਕਮੀ।

**حرج‌مرج** *ਹਰਜ ਮਰਜ* : ਤੰਗੀ; ਵਿਗਾੜ; ਦੰਗਾ, ਫ਼ਸਾਦ, ਨਫ਼ਾ ਨੁਕਸਾਨ।

**حرز** *ਹਿਰਜ਼* : ਨਿਗਾਹਬਾਨੀ ਕਰਨਾ; ਸੁਰੱਖਿਅਤ ਥਾਂ, ਪਨਾਹ ਦੀ ਥਾਂ; ਜੰਤਰ-ਮੰਤਰ।

**حرس** *ਹਰਸ* : ਨਿਗਾਹਬਾਨੀ; ਬੋਹਤ ਜ਼ਮਾਨਾ।

**حرص** *ਹਿਰਸ* : ਲਾਲਚ, ਲੋਭ, ਚਾਹ, ਲਾਲਸਾ।

**حرصی** *ਹਿਰਸੀ* : ਲਾਲਚੀ, ਲੋਭੀ।

**حرف** *ਹਰਫ਼* : ਸੁਖ਼ਨ, ਬਚਨ, ਗੱਲ, ਪਾਸਾ, ਕਿਨਾਰਾ; ਟੀਸੀ, ਚੋਟੀ; ਤਲਵਾਰ ਦੀ ਧਾਰ; ਐਬ, ਨੁਕਸ; ਤਨਜ਼, ਚੋਟ, ਕਿਸੇ ਜ਼ਬਾਨ ਦੇ ਅੱਖਰ ਜਿਨ੍ਹਾਂ ਦੇ ਮਿਲਣ ਨਾਲ ਸ਼ਬਦ ਬਣਨ।

**حرفِ‌آخری** *ਹਰਫ਼-ਏ-ਆਖ਼ਿਰੀ,*
**حرفِ‌ابجد** *ਹਰਫ਼-ਏ-ਅਬਜਦ* : ਫ਼ਾਰਸੀ ਲਿਪੀ ਦਾ ਅੱਖਰ ਗ਼ੈਨ ਜੋ ੧੦੦੦ ਦੇ ਬਰਾਬਰ ਹੈ; ਬੁਲਬੁਲ; ਜਿਸ ਨੂੰ ਹਜ਼ਾਰ ਦਸਤਾਨ ਹਜ਼ਾਰ ਗੀਤਾਂ ਵਾਲੀ ਕੈਂਹਦੇ ਹਨ; ਖ਼ੁਰਾ; ਕਾਮਲ।

**حرفِ‌آشنا** *ਹਰਫ਼ ਆਸ਼ਨਾ* : ਲਿਖ-ਪੜ੍ਹ ਸਕਣ ਵਾਲਾ।

**حرف‌آوردن** *ਹਰਫ਼-ਆਵਰਦਨ* : ਗੱਲ ਕਰਨਾ, ਬੋਲਣਾ।

**حرف‌استخوان‌دار** *ਹਰਫ਼-ਏ-ਉਸਤਖ਼ਾਂਦਾਰ* : ਪੱਕੀ ਗੱਲ, ਵਜ਼ਨ ਵਾਲਾ ਬਚਨ।

**حرف‌بحرف** *ਹਰਫ਼-ਬ-ਹਰਫ਼* : ਅੱਖਰ ਅੱਖਰ, ਸਾਰਾ।

**حرفِ‌بارگیر** *ਹਰਫ਼-ਏ-ਬਾਰਗੀਰ* : ਤਕੀਆ ਕਲਾਮ।

**حرف‌ته‌دار** *ਹਰਫ਼-ਏ-ਤਹਦਾਰ* : ਮਾਕੂਲ ਗੱਲ।

**حرف‌مغزدار** *ਹਰਫ਼-ਏ-ਮਗ਼ਜ਼ਦਾਰ* : ਵਾਜਬ ਬਾਤ।

**حرفِ‌جوهردار** *ਹਰਫ਼-ਏ-ਜੌਹਰਦਾਰ* : ਸੋਹਣੀ ਗੱਲ।

**حرف‌چین، حرف‌گیر** *ਹਰਫ਼-ਚੀਨ, ਹਰਫ਼-ਗੀਰ* : ਨੁਕਤਾਚੀਨ।

**حرف‌چینی** *ਹਰਫ਼-ਚੀਨੀ,*
**حرف‌گیری** *ਹਰਫ਼-ਗੀਰੀ* : ਨੁਕਤਾਚੀਨੀ।

**حرفِ‌خشک** *ਹਰਫ਼-ਏ-ਖ਼ੁਸ਼ਕ,*
**حرفِ سرد** *ਹਰਫ਼-ਏ-ਸਰਦ* : ਬੇਅਸਰ ਗੱਲ, ਕਿਰਕਿਰੀ ਗੱਲ।

**حرفِ‌زن** *ਹਰਫ਼-ਜ਼ਨ* : ਗਾਲ੍ਹੜੀ।

**حرف‌شناس** *ਹਰਫ਼-ਸ਼ਿਨਾਸ* : ਫ਼ਾਰਸੀ ਅੱਖਰਾਂ ਨੂੰ ਜਾਣਨ ਵਾਲਾ, ਅਬਜਦ-ਖ਼੍ਵਾਨ।

**حرفِ‌علت** *ਹਰਫ਼-ਏ-ਇੱਲਤ* : ਸਵਰ ਵਾਲੇ ਅੱਖਰ, ਅਲਿਫ਼, ਵਾਉ ਤੇ ਯੇ।

**حرف‌کش** *ਹਰਫ਼ਕਸ਼* : ਲਿਖਣ ਵਾਲਾ, ਮੁਨਸ਼ੀ, ਮੁਹਰੱਰ।

**حرف‌کشی** *ਹਰਫ਼ਕਸ਼ੀ* : ਲਿਖਤ, ਤੈਹਰੀਰ।

حرفورقگیر *ਹਰਫ਼-ਏ-ਵਰਕ-ਗੀਰ* : ਲੰਮੀ ਗੱਲ ਜਿਸ ਨਾਲ ਵਰਕਾ ਭਰ ਜਾਵੇ।

حرفِهندسی *ਹਰਫ਼-ਏ-ਹਿੰਦਸੀ* : ਇਕ ਤੋਂ ਨੌਂ ਤਕ ਦੇ ਹਿੰਦਸੇ, ਨੌਂ ਰਕਮਾਂ।

حرفات *ਹਰਫ਼ਾਤ* : (ਹਰਫ਼ حرف ਦਾ ਬੌਹਵਚਨ) ਅੱਖਰ।

حرف *ਹਰਫ਼*, حرف *ਹਿਰਫ਼* : (ਹਿਰਫ਼ਤ ਜਾਂ ਹਿਰਫ਼ਾ حرفت/حرفه ਦਾ ਬੌਹਵਚਨ) ਕਿੱਤੇ, ਪੇਸ਼ੇ, ਕਸਬ।

حرفه *ਹਿਰਫ਼ਾ*, حرفت *ਹਿਰਫ਼ਤ* : ਹੁਨਰ, ਕਸਬ, ਪੇਸ਼ਾ।

حرکات *ਹਰਕਾਤ* : (ਹਰਕਤ حرکت ਦਾ ਬੌਹਵਚਨ) ਹਿਲਜੁਲਾਂ; ਕੰਮ, ਅਮਲ; ਸਵਰ।

حرکاتوسکنات *ਹਰਕਾਤ-ਉ-ਸਕਨਾਤ* : ਉਠਣਾ ਬੈਠਣਾ, ਚੱਲਣਾ ਫਿਰਨਾ; ਆਦਤਾਂ; ਹਰਕਤਾਂ ਤੇ ਇਸ਼ਾਰੇ, ਸੈਨਤਾਂ ਤੇ ਚਿੰਨ੍ਹ।

حرکاتی *ਹਰਕਾਤੀ* : ਮੱਲਾਹ, ਕਿਸ਼ਤੀ ਚਲਾਉਣ ਵਾਲਾ।

حرکت *ਹਰਕਤ* : ਹਿੱਲਣਾ, ਚਾਲ, ਰਫ਼ਤਾਰ; ਧੜਕਣ; ਤੜਪ, ਬੇਚੈਨੀ; ਸਵਰ; ਜ਼ੇਰ, ਜ਼ਬਰ ਤੇ ਪੇਸ਼, ਅਮਲ, ਕੰਮ; ਕਾਰਜ; ਸਲੂਕ, ਭੈੜਾ ਚਲਨ, ਅਨੁਚਿਤ ਕੰਮ; ਵਿਭਚਾਰ; ਅੰਦੋਲਨ,ਫ਼ਸਾਦ; ਨੁਕਸਾਨ; ਸਫਰ, ਕੂਚ; ਆਵਾਜਾਈ।

حرکی *ਹਰਕੀ*, حرکتی *ਹਰਕਤੀ* : ਹਰਕਤ ਨਾਲ ਸਬੰਧਤ, ਹਰਕਤ ਵਾਲਾ; ਦਖਲ ਦੇਣ ਵਾਲਾ; ਰੋਕ ਪਾਉਣ ਵਾਲਾ; ਸ਼ਰਾਰਤੀ।

حرم *ਹਰਮ* : ਜਿਥੇ ਜਾਣਾ ਮਨ੍ਹਾਂ ਹੋਵੇ, ਵਿਵਰਜਤ; ਗ਼ੈਰ ਕਨੂੰਨੀ; ਪਾਕ, ਪਵਿੱਤਰ; ਪਵਿੱਤਰ ਸਥਾਨ; 'ਮੱਕਾ' ਤੇ 'ਮਦੀਨੇ' ਦਾ ਇਹਾਤਾ; ਓਹ ਇਹਾਤਾ ਜਿਥੇ ਕਿਸੇ ਜਾਨਵਰ ਦਾ ਮਾਰਨਾ ਮਨ੍ਹਾਂ ਹੈ। ਯੇਰੋਸ਼ਲਮ ਦਾ ਪਵਿੱਤਰ ਸਥਾਨ; ਵੱਡੇ ਆਦਮੀਆਂ ਦਾ ਜ਼ਨਾਨ-ਖ਼ਾਨਾ, ਬੀਵੀ, ਜ਼ਨਾਨੀ।

حرمخانه *ਹਰਮ-ਖ਼ਾਨਾ*, حرمسرا *ਹਰਮ-ਸਰਾ*, حرمگاه *ਹਰਮ-ਗਾਹ* : ਬੇਗਮਾਂ ਤੇ ਹਰਮਾਂ ਦੇ ਰੈਹਣ ਦੀ ਥਾਂ ਭਾਵ ਜ਼ਨਾਨਖ਼ਾਨਾ।

حرمان *ਹਰਮਾਨ* : ਮੱਕਾ ਤੇ ਮਦੀਨਾ ਦੇ ਦੋ ਪਵਿੱਤਰ ਸ਼ੈਹਰ; ਹਰਮੈਨ।

حرمان *ਹਿਰਮਾਨ* : ਵਿਵਰਜਤ; ਗ਼ੈਰ ਕਨੂੰਨੀ ਬਣਾਉਣਾ; ਨਿਰਾਸ ਕਰਨਾ; ਵਾਂਝੇ ਰੈਹਣਾ; ਨਿਰਾਸਾ; ਬਦਕਿਸਮਤੀ।

حرمت *ਹੁਰਮਤ* : ਇੱਜ਼ਤ, ਸਤਕਾਰ, ਮਾਣ; ਅਜ਼ੀਜ਼ ਹੋਣਾ; ਪਵਿੱਤਰਤਾ; ਨੇਕ ਆਚਰਣ; ਓਹ ਚੀਜ਼ ਜਿਸ ਦਾ ਅਦਬ ਨਾ ਕਰਨਾ ਅਯੋਗ ਹੋਵੇ; ਪਰਸਿੱਧੀ।

حرمل *ਹਰਮਲ* : ਕਾਲਾ ਦਾਣਾ ਜਿਸ ਨੂੰ ਭੈੜੀ ਨਜ਼ਰ ਤੋਂ ਬਚਾਉਣ ਲਈ ਸਾੜਿਆ ਜਾਂਦਾ ਹੈ।

حروب *ਹੁਰੂਬ* : (ਹਰਬ حرب ਦਾ ਬੌਹਵਚਨ) ਲੜਾਈਆਂ, ਜੰਗਾਂ ਜੁੱਧ।

حروف *ਹੁਰੂਫ਼* : (ਹਰਫ਼ حرف ਦਾ ਬੌਹਵਚਨ) ਕਈ ਅੱਖਰ।

حروفِتهجی *ਹੁਰੂਫ਼-ਏ-ਤਹੱਜੀ*, حروفِهجا *ਹੁਰੂਫ਼-ਏ-ਹਿਜਾ* : ਕਿਸੇ ਭਾਸ਼ਾ ਦੀ ਵਰਨਮਾਲਾ।

حروفِغیرمنقوط *ਹੁਰੂਫ਼-ਏ-ਗ਼ੈਰ- ਮਨਕੂਤ* : ਓਹ ਅੱਖਰ ਜਿਨ੍ਹਾਂ ਉਤੇ ਨੁਕਤੇ ਨਾ ਹੋਣ।

حروفمنقوط *ਹੁਰੂਫ਼-ਏ-ਮਨਕੂਤ* : ਓਹ ਅੱਖਰ ਜਿਨ੍ਹਾਂ 'ਤੇ ਨੁਕਤੇ ਹੋਣ।

حروفی *ਹੁਰੂਫ਼ੀ* : ਇਕ ਫ਼ਿਰਕਾ (ਸੰਪਰਦਾਏ) ਜੇਹੜਾ ਨਵੇਂ ਨਵੇਂ ਸਿੱਧਾਂਤ ਘੜਦਾ ਰੈਂਹਦਾ ਹੈ; ਪਰੰਪਰਾ ਦੀ ਪਾਬੰਦੀ ਲਾਗੂ ਕਰਨ ਵਾਲਾ।

حرون *ਹਰੂਨ* : ਸਰਕਸ਼, ਅੜੀਅਲ, ਮੂੰਹ-ਜ਼ੋਰ।

حریّت *ਹੁੱਰੀਯਤ* : ਅਜ਼ਾਦੀ, ਸੁਤੰਤਰਤਾ।

حریر *ਹਰੀਰ* : ਰੇਸ਼ਮ, ਰੇਸ਼ਮੀ ਕੱਪੜਾ।

حریرسینه *ਹਰੀਰ-ਸੀਨਾ* : ਨਰਮ ਦਿਲ ਵਾਲਾ।

حریری *ਹਰੀਰੀ* : ਰੇਸ਼ਮੀ ਕੱਪੜੇ ਵੇਚਣ

ਵਾਲਾ।

حریری کاغذ ***ਹਰੀਰੀ ਕਾਗ਼ਜ਼*** : ਕੂਲਾ ਕਾਗ਼ਜ਼, ਪਤਲਾ ਤੇ ਬਰੀਕ ਕਾਗ਼ਜ਼।

حریش ***ਹਰੀਸ਼*** : ਕੰਨਖਜੂਰਾ, ਕੰਨ-ਸਲਾਈ, ਹਜ਼ਾਰ ਪੈਰਾਂ ਵਾਲਾ ਕੀੜਾ।

حریص ***ਹਰੀਸ*** : ਹਿਰਸ ਕਰਨ ਵਾਲਾ, ਲਾਲਚੀ, ਲੋਭੀ; ਸਾੜਾ ਕਰਨ ਵਾਲਾ; ਹਾਸਦ; ਪੇਟੂ; ਦੇਖਾ ਦੇਖੀ ਕੰਮ ਕਰਨ ਵਾਲਾ।

حریف ***ਹਰੀਫ਼*** : ਹਮ-ਪੇਸ਼ਾ, ਸਾਥੀ; ਵਿਰੋਧੀ, ਸ਼ਰੀਕ, ਦੁਸ਼ਮਣ; ਵੈਰੀ, ਚਲਾਕ, ਹੁਸ਼ਿਆਰ; ਮੁਕਾਬਲਾ ਕਰਨ ਵਾਲਾ।

حریم ***ਹਰੀਮ*** : ਘਰ ਦੀ ਚਾਰ ਦੀਵਾਰੀ; ਘਰ, ਮਕਾਨ; ਘਰ ਦਾ ਆਲਾ-ਦੁਆਲਾ; ਪਵਿੱਤਰ ਸਥਾਨ; ਮੱਕਾ ਦਾ ਇਹਾਤਾ; ਜ਼ਨਾਨਖ਼ਾਨਾ; ਅਧਕਾਰ, ਹੱਕ; ਹਾਜੀ ਦਾ ਗਾੜ੍ਹਾ ਕੱਪੜਾ।

حریم خانہ ***ਹਰੀਮ-ਖ਼ਾਨਾ*** : ਹਰਮ, ਜ਼ਨਾਨਖ਼ਾਨਾ।

حزب ***ਹਿਜ਼ਬ*** : ਜਥਾ, ਜਮਾਤ; ਵਜ਼ੀਫ਼ੇ ਜਾਂ ਨਿਤਨੇਮ ਦਾ ਹਿੱਸਾ; ਵੰਡ।

حزن ***ਹਜ਼ਨ,*** حزن ***ਹੁਜ਼ਨ*** : ਗ਼ਮ, ਰੰਜ, ਸ਼ੋਕ ; ਮਲਾਲ, ਉਦਾਸੀ।

حزیں ***ਹਜ਼ੀਂ*** : ਗ਼ਮਗੀਨ, ਰੰਜੀਦਾ, ਉਦਾਸ।

حساب ***ਹਿਸਾਬ*** : ਸ਼ੁਮਾਰ; ਗਿਣਤੀ; ਓਹ ਵਿੱਦਿਆ ਜਿਸ ਵਿਚ ਅੰਕੜਿਆਂ ਤੇ ਬੈਹਸ ਹੁੰਦੀ ਹੈ; ਮਾਮਲਾ, ਖਾਤਾ; ਕੀਮਤ, ਦਰ; ਮਾਪ ਦੰਡ, ਨੇਮ; ਮਯਾਰ; ਵਪਾਰ, ਤਜਾਰਤ; ਕਾਇਦਾ, ਢੰਗ, ਤੌਰ ਤਰੀਕਾ; ਸਮਝ, ਮੀਜ਼ਾਨ, ਜੋੜ।

حساب پاک شدن ***ਹਿਸਾਬ-ਪਾਕ-ਸ਼ੁਦਨ*** : ਹਿਸਾਬ ਸਾਫ਼ ਹੋਣਾ, ਮਾਮਲਾ ਨਿੱਬੜ ਜਾਣਾ।

حساب دان ***ਹਿਸਾਬਦਾਨ*** : ਹਿਸਾਬ ਦਾ ਮਾਹਰ।

حساب دہ ***ਹਿਸਾਬ-ਦਿਹ*** : ਹਿਸਾਬਯੋਗ; ਹਿਸਾਬ ਦੇਣ ਵਾਲਾ।

حساب کتاب ***ਹਿਸਾਬ ਕਿਤਾਬ*** : ਹਿਸਾਬ, ਲੇਖਾ-ਜੋਖਾ, ਲੈਣ-ਦੇਣ; ਮੇਲ-ਮਿਲਾਪ।

حساب نویس ***ਹਿਸਾਬ-ਨਵੀਸ*** : ਹਿਸਾਬ ਲਿਖਣ ਵਾਲਾ, ਹਿਸਾਬ ਰੱਖਣ ਵਾਲਾ, ਮੁਨਸ਼ੀ।

حسابی ***ਹਿਸਾਬੀ*** : ਹਿਸਾਬ ਵਿਚ ਆਉਣ ਵਾਲਾ, ਠੀਕ, ਸਹੀ; ਕੀਮਤੀ, ਬੌਹਮੁੱਲਾ।

حس ***ਹਿੱਸ*** : ਅਨੁਭਵ ਕਰਨ ਦੀ ਸ਼ਕਤੀ; ਮੈਹਸੂਸ ਕਰਨਾ; ਮਲੂਮ ਕਰਨਾ; ਲੱਭਣਾ; ਖੜਾਕ ਦਾ ਪਤਾ ਲਗਣਾ; ਹਰਕਤ; ਹਿਲਜੁਲ; ਪੰਜਾਂ ਇੰਦਰੀਆਂ ਤੋਂ ਕਿਸੇ ਚੀਜ਼ ਨੂੰ ਅਨੁਭਵ ਕਰਨਾ; ਅਨੁਭਵ; ਐਹਸਾਸ।

حساس ***ਹੱਸਾਸ*** : ਅਨੁਭਵ ਕਬੂਲ ਕਰਨ ਵਾਲਾ; ਪੰਜਾਂ ਇੰਦਰੀਆਂ ਤੋਂ ਪਰਭਾਵਤ ਹੋਣ ਵਾਲਾ; ਤੀਖਣ ਬੁੱਧੀ ਵਾਲਾ; ਜਾਨਵਰ।

حسام ***ਹੁਸਾਮ*** : ਤਿੱਖੀ ਤਲਵਾਰ।

حسان ***ਹੱਸਾਨ*** : ਬੌਹਤ ਸੁੰਦਰ, ਸੋਹਣਾ, ਸਿਆਣਾ; ਅਰਬ ਦਾ ਸ਼ਾਇਰ ਹੱਸਾਨ-ਬਿਨ-ਸਾਬਿਤ ਅਨਸਾਰੀ ਜੋ ਹਜ਼ਰਤ ਰਸੂਲ ਦਾ ਪਰਸ਼ੰਸਕ ਸੀ।

حسان عجم ***ਹੱਸਾਨ-ਏ-ਅਜਮ*** : ਈਰਾਨ ਦੇ ਮਸ਼ਹੂਰ ਸ਼ਾਇਰ ਖ਼ਾਕਾਨੀ ਦਾ ਲਕਬ (ਉਪਾਧੀ) ਕਿਉਂਕਿ ਉਸ ਨੇ ਅਰਬੀ ਸ਼ਾਇਰ ਹੱਸਾਨ ਬਿਨ ਸਾਬਿਤ ਵਾਂਗ ਹਜ਼ਰਤ ਮੁਹੰਮਦ ਸਾਹਿਬ ਦੀ ਉਪਮਾ ਵਿਚ ਕਸੀਦੇ ਲਿਖੇ ਹਨ।

حسد ***ਹਸਦ*** : ਦੂਜੇ ਦਾ ਬੁਰਾ ਚਾਹੁਣਾ, ਸਾੜਾ, ਈਰਖਾ, ਵਿਰੋਧ, ਕਿਸੇ ਚੀਜ਼ ਦੇ ਨਾ ਮਿਲਣ ਦਾ ਅਫ਼ਸੋਸ, ਪਛਤਾਵਾ।

حسرت ***ਹਸਰਤ*** : ਅਫ਼ਸੋਸ, ਦਰੇਗ, ਕਿਸੇ ਚੀਜ਼ ਦੇ ਨਾ ਮਿਲਣ ਦਾ ਅਫ਼ਸੋਸ, ਪਛਤਾਵਾ, ਰੰਜ, ਗ਼ਮ, ਅਰਮਾਨ, ਆਰਜ਼ੂ, ਲਾਲਸਾ।

حسرتا ***ਹਸਰਤਾ*** : ਅਫ਼ਸੋਸ, ਆਹ।

حسرت زدہ ***ਹਸਰਤ-ਜ਼ਦਾ*** : ਰੰਜੀਦਾ, ਗ਼ਮਗੀਨ, ਹਸਰਤ ਦਾ ਮਾਰਿਆ ਹੋਇਆ।

حسن ***ਹਸਨ*** : ਨੇਕ, ਚੰਗਾ, ਖ਼ੂਬਸੂਰਤ, ਹਜ਼ਰਤ ਅਲੀ ਦੇ ਵੱਡੇ ਸਪੁੱਤਰ ਦਾ ਨਾਮ।

حسن ***ਹੁਸਨ*** : ਸੁੰਦਰਤਾ, ਸੁਹੱਪਣ, ਨੇਕੀ,

ਖ਼ੂਬੀ, ਬੇਹਤਰੀ, ਚੰਗਿਆਈ।

**حسنِ آداب** *ਹੁਸਨ-ਏ-ਆਦਾਬ,*

**حسنِ اخلاق** *ਹੁਸਨ-ਏ-ਅਖ਼ਲਾਕ* : ਚੰਗੇ ਤੌਰ ਤਰੀਕੇ, ਚੰਗਾ ਸੁਭਾ।

**حسنِ اتفاق** *ਹੁਸਨ-ਏ- ਇਤਿਫ਼ਾਕ* : ਚੰਗਾ ਦਾਅ, ਚੰਗਾ ਅਵਸਰ।

**حسنِ اختیار** *ਹੁਸਨ-ਏ-ਇਖ਼ਤਿਯਾਰ,*

**حسنِ ارادت** *ਹਸਨ-ਏ-ਇਰਾਦਤ* : ਖੁਲ੍ਹੀ ਮਰਜ਼ੀ।

**حسنِ انتظام** *ਹੁਸਨ-ਏ-ਇੰਤਜ਼ਾਮ* : ਚੰਗਾ ਪਰਬੰਧ।

**حسنِ بےنظیر** *ਹੁਸਨ-ਏ-ਬੇ-ਨਜ਼ੀਰ* : ਅਦੁਤੀ ਸੁੰਦਰਤਾ।

**حسنِ خداداد** *ਹੁਸਨ-ਏ-ਖ਼ੁਦਾਦਾਦ* : ਰੱਬ ਵੱਲੋਂ ਬਖਸ਼ਿਆ ਹੁਸਨ, ਕੁਦਰਤੀ ਸੁੰਦਰਤਾ।

**حسنِ ساختہ** *ਹੁਸਨ-ਏ-ਸਾਖ਼ਤਾ* : ਬਣਾਉਟੀ ਸੁੰਦਰਤਾ।

**حسنِ سلوک** *ਹੁਸਨ-ਏ-ਸਲੂਕ* : ਚੰਗਾ ਵਰਤਾ।

**حسنِ ظن** *ਹੁਸਨ-ਏ-ਜ਼ਨ* : ਚੰਗੀ ਰਾਏ, ਚੰਗਾ ਫ਼ੈਸਲਾ।

**حسنِ عقیدت** *ਹੁਸਨ-ਏ-ਅਕੀਦਤ* : ਵਫ਼ਾਦਾਰੀ, ਵਫ਼ਾ।

**حسنِ فرنگ** *ਹੁਸਨ-ਏ-ਫ਼ਿਰੰਗ* : ਗੋਰਾ ਚਿੱਟਾ ਰੰਗ।

**حسن ابدال** *ਹਸਨ ਅਬਦਾਲ* : ਇਕ ਕਸਬੇ ਦਾ ਨਾਮ; ਪੰਜਾ ਸਾਹਿਬ ਗੁਰਦਵਾਰਾ ਇਥੇ ਹੀ ਹੈ; ਸਟੇਸ਼ਨ ਦਾ ਨਾਮ ਵੀ ਹਸਨ ਅਬਦਾਲ ਹੈ।

**حسن بصری** *ਹਸਨ ਬਸਰੀ* : ਇਕ ਬੌਹਤ ਵਡੇ ਵਲੀ ਦਾ ਨਾਮ ਜੋ ਹਜ਼ਰਤ ਮੁਹੰਮਦ ਸਾਹਿਬ ਦੇ ਸਾਥੀ (ਸਹਾਬੀ) ਸਨ।

**حسن میمندی** *ਹਸਨ ਮੈਮੰਦੀ* : ਮੈਹਮੂਦ ਸਬੁਕਤਗੀਨ ਦੇ ਵਜ਼ੀਰ ਦਾ ਨਾਮ ਜੋ ਪਠਾਣਾਂ ਦੇ ਕਬੀਲੇ ਮੈਮੰਦ ਵਿਚੋਂ ਸੀ।

**حسنہ** *ਹਸਨਾ* : (ਅਹਸਨ **احسن** ਦਾ ਇਸਤਰੀ ਲਿੰਗ ਰੂਪ) ਅਤ ਸੁੰਦਰ (ਇਸਤਰੀ) ਬਹਿਸ਼ਤ; ਸਰਵਸਰੇਸ਼ਟ।

**حسود** *ਹੁਸੂਦ* : (ਹਾਸਿਦ **حاسد** ਦਾ ਬੌਹਵਚਨ) ਈਰਖਾਲੂ, ਹਸਦ ਕਰਨ ਵਾਲੇ, ਦੁਸ਼ਮਣ, ਵੈਰੀ।

**حسین** *ਹੁਸੈਨ* : ਹਜ਼ਰਤ ਅਲੀ ਦੇ ਛੋਟੇ ਸਪੁੱਤਰ ਅਤੇ ਹਜ਼ਰਤ ਮੁਹੰਮਦ ਸਾਹਿਬ ਦੇ ਦੋਹਤਰੇ ਇਮਾਮ ਹਸਨ ਦੇ ਛੋਟੇ ਭਰਾ, ਏਹ ਕਰਬਲਾ ਦੇ ਮੈਦਾਨ ਵਿਚ 61 ਹਿਜਰੀ ਵਿਚ ਆਪਣੇ ਪਰਵਾਰ ਤੇ ਕਬੀਲੇ ਦੇ ਲੋਕਾਂ ਨਾਲ ਯਜ਼ੀਦ ਦੀ ਫ਼ੌਜ ਹਥੋਂ ਖ਼ੁਦਾ ਦੀ ਰਾਹ ਤੇ ਲੜਦੇ ਹੋਏ ਸ਼ਹੀਦ ਹੋ ਗਏ ਸਨ; ਮੁਹੱਰਮ ਦੇ ਪੈਹਲੇ ਦਸ ਦਿਨਾਂ ਵਿਚ ਆਪ ਦਾ ਸੋਗ ਮਨਾਇਆ ਜਾਂਦਾ ਹੈ।

**حسینی** *ਹੁਸੈਨੀ* : ਇਮਾਮ ਹੁਸੈਨ ਨਾਲ ਸਬੰਧਤ, ਸੱਯਦਾਂ ਦੀ ਓਹ ਸ਼ਰੇਣੀ ਜੋ ਇਮਾਮ ਹੁਸੈਨ ਦੀ ਔਲਾਦ ਵਿਚੋਂ ਹੈ।

**حشر** *ਹਸ਼ਰ* : ਭੀੜ, ਇਕੱਠ; ਉਠਾਉਣਾ; ਪਰਲੋਂ; ਹਿਸਾਬ ਦਾ ਦਿਨ।

**حشرگاہ** *ਹਸ਼ਰਗਾਹ* : ਕਿਆਮਤ ਦਾ ਮੈਦਾਨ।

**حشرات** *ਹਸ਼ਰਾਤ* : ਢਿੱਡ ਭਾਰ ਚੱਲਣ ਵਾਲੇ ਜਾਨਵਰ।

**حشرات الارض** *ਹਸ਼ਰਾਤ-ਉਲ-ਅਰਜ਼* : ਧਰਤੀ ਦੇ ਕੀੜੇ ਮਕੌੜੇ, ਬਰਸਾਤੀ ਕੀੜੇ, ਧਰਤੀ ਵਿਚ ਖੁਡ ਕਰ ਕੇ ਰੈਹਣ ਵਾਲੇ ਜਾਨਵਰ ਜਿਵੇਂ: ਸੱਪ, ਬਿਛੂ, ਚੂਹਾ, ਨਿਓਲਾ ਆਦਿ।

**حشفہ** *ਹਸ਼ਫ਼ਾ* : ਮਰਦ ਦੀ ਇੰਦਰੀ ਦਾ ਸਿਰਾ; ਖੇਤੀ ਵੱਢਣ ਪਿਛੋਂ ਪਿੱਛੇ ਰਹੀਆਂ ਜੜ੍ਹਾਂ ਆਦਿ; ਬੌਹਤ ਬੁੱਢੀ ਔਰਤ।

**حشم** *ਹਸ਼ਮ* : ਜਾਨਵਰਾਂ ਦਾ ਇੱਜੜ (ਵੱਗ), ਘਰਬਾਰ, ਲਾਣਾ ਬਾਣਾ, ਪਰਵਾਰ; ਨੌਕਰ ਚਾਕਰ, ਸੇਵਾਦਾਰ, ਫ਼ੌਜ, ਸਿਪਾਹੀ।

**حشمت** *ਹਸ਼ਮਤ* : ਤਾਬਿਆਦਾਰ ਤੇ ਆਗਿਆਕਾਰ ਲੋਕਾਂ ਦਾ ਟੋਲਾ, ਨੌਕਰ ਚਾਕਰ, ਦੱਬਦਬਾ, ਸ਼ਾਨੋ-ਸ਼ੌਕਤ, ਫ਼ੌਜ, ਲਸ਼ਕਰ; ਜਲੂਸ,

ਸੁਆਰੀ।

حشمت **ਹੁਸ਼ਮਤ** : ਬੀਵੀ ਬੱਚੇ, ਟੱਬਰ-ਟੀਹਰ, ਕਬੀਲਾ, ਊਠ ਦੀ ਮੁਹਾਰ।

حشمت **ਹਿਸ਼ਮਤ** : ਦਬਦਬਾ; ਬਜ਼ੁਰਗੀ; ਸ਼ਰਮ, ਹਯਾ; ਗੁੱਸਾ।

حشو **ਹਸ਼ਵ** : ਭਰਤੀ, ਅੰਦਰ ਭਰਨ ਦੀ ਚੀਜ਼, ਤਕੀਏ ਜਾਂ ਲਿਹਾਫ਼ ਵਿਚ ਪਾਈ ਜਾਣ ਵਾਲੀ ਰੂੰ ਜਾਂ ਉੱਨ; ਵਾਧੂ ਕਲਾਮ, ਬੇਹੂਦਾ ਗੱਲ।

حشیش **ਹਸ਼ੀਸ਼** : ਸੁੱਕਾ ਘਾਹ, ਕਾਹੀ, ਭੰਗ, ਭੰਗ ਦੇ ਪੱਤੇ ਜਾਂ ਸਫੂਫ਼।

حصار **ਹਿਸਾਰ** : ਗੜ੍ਹ, ਵਲਗਣ, ਇਹਾਤਾ, ਚਾਰ ਦੀਵਾਰੀ, ਸ਼ੈਹਰ ਜਿਸ ਦੇ ਆਲੇ-ਦੁਆਲੇ ਫ਼ਸੀਲ ਹੋਵੇ।

حصارِبریں **ਹਿਸਾਰ-ਏ-ਬਰੀਂ,** حصارِپیروزه **ਹਿਸਾਰ-ਏ-ਪੀਰੋਜ਼ਾ,** حصارِمعلق **ਹਿਸਾਰ-ਏ-ਮੁਅੱਲਕ** : ਅਸਮਾਨ।

حصاری **ਹਿਸਾਰੀ** : ਘਿਰਿਆ ਹੋਇਆ, ਕਿਲ੍ਹਾਬੰਦ।

حصر **ਹਸਰ** : ਘੇਰਨਾ, ਘੇਰਾ ਪਾਉਣਾ, ਵਲਣਾ, ਸਫ਼ਰ ਤੋਂ ਰੋਕਣਾ।

حصص **ਹਿਸਸ** : (ਹਿਸਾ حصه ਦਾ ਬੌਹਵਚਨ) ਹਿੱਸੇ, ਭਾਗ।

حصن **ਹਿਸਨ** : ਪਨਾਹ, ਪਨਾਹ ਦੀ ਥਾਂ, ਕਿਲ੍ਹਾ, ਗੜ੍ਹ।

حصنِپیروزه **ਹਿਸਨ-ਏ-ਪੀਰੋਜ਼ਾ,** حصنِفیروزه **ਹਿਸਨ-ਏ-ਫ਼ੀਰੋਜ਼ਾ,** حصنِمعلق **ਹਿਸਨ-ਏ-ਮੁਅੱਲਕ** : ਅਸਮਾਨ।

حصول **ਹੁਸੂਲ** : ਹਾਸਲ ਹੋਣਾ, ਪੈਦਾ ਹੋਣਾ, ਕਿਸੇ ਚੀਜ਼ ਦਾ ਸਾਬਤ ਤੇ ਬਾਕੀ ਰੈਹਣਾ, ਪਰਾਪਤੀ, ਲਾਭ, ਫ਼ਾਇਦਾ, ਨਫ਼ਾ।

حصولِمرام **ਹਸੂਲ-ਏ-ਮਰਾਮ** : ਮੁਰਾਦ ਪੂਰੀ ਹੋਣਾ, ਇੱਛਾ ਪੂਰੀ ਹੋਣਾ।

حصه **ਹਿੱਸਾ** : ਭਾਗ, ਟੁਕੜਾ, ਟੋਟਾ, ਅੰਗ, ਵੰਡ, ਦਰਜਾ।

حصهبخش **ਹਿੱਸਾ-ਬਖ਼ਸ਼** : ਹਿੱਸੇ ਵੰਡਣ ਵਾਲਾ।

حصهخالصه **ਹਿੱਸਾ-ਏ-ਖ਼ਾਲਿਸਾ** : ਸਰਕਾਰ ਦਾ ਹਿੱਸਾ, ਮਾਮਲਾ, ਕਰ।

حصهدار **ਹਿੱਸਾਦਾਰ** : ਭਾਈਵਾਲ।

حصهداری **ਹਿੱਸਾਦਾਰੀ** : ਹਿੱਸਾ ਲੈਣ ਦਾ ਅਧਕਾਰ, ਭਾਈਵਾਲੀ।

حضرات **ਹਜ਼ਰਾਤ** : (ਹਜ਼ਰਤ حضرت ਦਾ ਬੌਹਵਚਨ) ਬਜ਼ੁਰਗ ਲੋਕ; ਭੱਦਰ ਪੁਰਸ਼; ਦਰਸ਼ਕ; ਹਾਜ਼ਰ ਲੋਕ।

حضرت **ਹਜ਼ਰਤ** : ਦਰਗਾਹ; ਨਜ਼ਦੀਕੀ, ਕੁਰਬ; ਬਜ਼ੁਰਗੀ ਦਾ ਸ਼ਬਦ ਜੋ ਨੇਕ ਤੇ ਬਜ਼ੁਰਗ ਲੋਕਾਂ ਦੇ ਨਾਮ ਨਾਲ ਆਉਂਦਾ ਹੈ; ਦਰਬਾਰ, ਸ਼ਾਹੀ ਦਰਬਾਰ।

حضور **ਹੁਜ਼ੂਰ** : ਹਾਜ਼ਰੀ, ਮੌਜੂਦਗੀ, ਹਾਜ਼ਰ ਹੋਣਾ; ਸਾਮ੍ਹਣੇ ਆਉਣਾ; ਕਚੈਹਰੀ ਵਿਚ ਪੇਸ਼ ਹੋਣਾ; ਵਡਿਆਈ ਦਾ ਸ਼ਬਦ; ਸੁੱਖ, ਅਰਾਮ।

حضورطلب **ਹੁਜ਼ੂਰ-ਤਲਬ** : ਦਰਬਾਰ ਵਿਚ ਬੁਲਾਉਣਾ, ਪੇਸ਼ੀ, ਹਾਜ਼ਰੀ; ਨਜ਼ਦੀਕੀ।

حضوروالا **ਹੁਜ਼ੂਰ-ਏ-ਵਾਲਾ** : ਜਨਾਬ-ਏ-ਆਲੀ।

حضوری **ਹੁਜ਼ੂਰੀ** : ਨਜ਼ਦੀਕੀ; ਬਾਦਸ਼ਾਹੀ ਦਰਬਾਰ ਜਾਂ ਇਜਲਸ; ਹਜ਼ੂਰ ਨਾਲ ਸਬੰਧਤ।

حظ **ਹੱਜ਼** : ਹਿੱਸਾ, ਬਖਰਾ; ਭਾਗ, ਕਿਸਮਤ, ਨਸੀਬ; ਖ਼ੁਸ਼ੀ, ਲੁੱਤਫ਼, ਮਜ਼ਾ, ਲੱਜ਼ਤ; ਭੋਗ ਵਿਲਾਸ।

حفاظت **ਹਿਫ਼ਾਜ਼ਤ** : ਸੁਰੱਖਿਆ; ਰਖਵਾਲੀ, ਬਚਾ, ਸਲਾਮਤੀ।

حفظ **ਹਿਫ਼ਜ਼** : ਜ਼ਬਾਨੀ ਯਾਦ; ਯਾਦਦਾਸ਼ਤ; ਹਿਫ਼ਾਜ਼ਤ, ਲਿਹਾਜ, ਪਾਸ, ਅਦਬ।

حفظالغیب **ਹਿਫ਼ਜ਼-ਉਲ-ਗ਼ੈਬ** : ਗ਼ੈਰ-ਹਾਜ਼ਰੀ ਵਿਚ ਯਾਦ ਰੱਖਣਾ।

حفظِصحت **ਹਿਫ਼ਜ਼-ਏ-ਸਿਹਤ** : ਸੇਹਤ ਦੀ ਸੁਰੱਖਿਆ, ਤੰਦਰੁਸਤੀ ਦਾ ਬਚਾ।

حفظِصورت **ਹਿਫ਼ਜ਼-ਏ-ਸੂਰਤ** : ਪਿੱਠ ਪਿੱਛੇ ਕਿਸੇ ਦੀ ਨੇਕੀ ਯਾਦ ਰੱਖਣਾ।

حفظِماتقدم **ਹਿਫ਼ਜ਼-ਏ-ਮਾ-ਤੱਕਦੁਮ** : ਕਿਸੇ ਮਾਮਲੇ ਦੀ ਪੇਸ਼ਬੰਦੀ

ਕਰਨਾ; ਓਹ ਬਚਾ ਜੋ ਪੈਹਲਾਂ ਕੀਤਾ ਜਾਵੇ।

**حفظِمراتب** ***ਹਿਫ਼ਜ਼-ਏ-ਮਰਾਤਿਬ*** : ਪਦਵੀ ਅਨੁਸਾਰ ਹਰ ਇਕ ਦਾ ਸਤਕਾਰ।

**حفیظ** ***ਹਫ਼ੀਜ਼*** : ਨਿਗਾਹਬਾਨ, ਰੱਖਿਆ ਕਰਨ ਵਾਲਾ, ਰੱਖਿਅਕ; ਰੱਬ ਦਾ ਇਕ ਨਾਮ; ਊਠਾਂ ਜਾਂ ਭੇਡਾਂ ਨੂੰ ਚਰਾਉਣ ਵਾਲਾ, ਚਰਵਾਹਾ।

**حق/حق** ***ਹਕ/ਹੱਕ*** : ਸੱਚ, ਠੀਕ, ਸਹੀ, ਦਰੁਸਤ; ਯੋਗ, ਜਾਇਜ਼, ਵਾਜਬ; ਲਾਇਕ; ਅਸਲੀਅਤ; ਤੱਥ; ਨਿਆਂ, ਇਨਸਾਫ਼; ਅਧਕਾਰ, ਦਾਵਾ, ਮਲਕੀਅਤ, ਹਿੱਸਾ, ਭਾਗ; ਫਰਜ਼, ਕਰਤਵ; ਸੱਚਾ ਰੱਬ; ਇਕ ਪੰਛੀ ਜੋ ਪੁੱਠਾ ਲਟਕਦਾ ਰੈਂਹਦਾ ਹੈ ਤੇ 'ਹੱਕ ਹੱਕ' ਕੂਕਦਾ ਹੈ, ਬਦਲਾ, ਮੁਆਵਜ਼; ਮਜ਼ਦੂਰੀ, ਇਨਾਮ।

**حقالرحمت** ***ਹੱਕ-ਉਜ਼-ਜ਼ਹਮਤ,***
**حقالسعی** ***ਹੱਕ-ਉਸ-ਸਈ*** : ਮਜ਼ਦੂਰੀ, ਕਮਿਸ਼ਨ, ਫੀਸ।

**حقالعباد** ***ਹੱਕ-ਉਲ-ਇਬਾਦ*** : ਬੰਦਿਆਂ ਦਾ ਹੱਕ।

**حقالعبد** ***ਹਕ-ਉਲ-ਅਬਦ*** : ਗ਼ੁਲਾਮ ਦਾ ਹੱਕ।

**حقبجانب** ***ਹੱਕ-ਬ-ਜਾਨਿਬ*** : ਓਹ ਵਿਅਕਤੀ ਜੋ ਸਚਾਈ 'ਤੇ ਹੋਵੇ।

**حقبدستاوست** ***ਹੱਕ-ਬ-ਦਸਤ-ਏ-ਊਸਤ*** : ਓਹ ਸਚਾਈ 'ਤੇ ਹੈ।

**حقبین** ***ਹੱਕ-ਬੀਨ*** : ਨਿਆਂ ਦਾ ਖ਼ਿਆਲ ਰੱਖਣ ਵਾਲਾ।

**حقپرست** ***ਹੱਕ ਪ੍ਰਸਤ*** : ਸੱਚਾ ਆਦਮੀ, ਸੱਚ ਦਾ ਪੁਜਾਰੀ।

**حقپرستی** ***ਹੱਕ ਪ੍ਰਸਤੀ*** : ਸੱਚਾਈ; ਖ਼ੁਦਾ ਦੀ ਅਧੀਨਗੀ।

**حقپسند** ***ਹੱਕ-ਪਸੰਦ*** : ਨਿਆਂਕਾਰ।

**حقتحریر** ***ਹਕ-ਏ-ਤਹਰੀਰ*** : ਦਸਤਾਵੇਜ਼ ਲਿਖਣ ਦੀ ਫ਼ੀਸ।

**حقتصنیف** ***ਹੱਕ-ਏ-ਤਸਨੀਫ਼*** : ਲੇਖਕ ਦੇ ਹੱਕ, ਕਾਪੀਰਾਈਟ।

**حقتعالی** ***ਹੱਕ ਤਆਲਾ*** : ਵੱਡਾ ਰੱਬ।

**حقتلفی** ***ਹੱਕ ਤਲਫ਼ੀ*** : ਬੇਇਨਸਾਫ਼ੀ, ਹੱਕ ਮਾਰਨਾ।

**حقجو** ***ਹੱਕ-ਜੂ*** : ਸੱਚ ਦਾ ਖੋਜੀ, ਸੱਚ ਦੀ ਤਲਾਸ਼ ਕਰਨ ਵਾਲਾ।

**حقحقگفتن** ***ਹੱਕ ਹੱਕ ਗੁਫ਼ਤਨ*** : ਮਰਨਾ, ਜਾਨ ਦੇਣਾ।

**حقحقوق** ***ਹੱਕ ਹੁਕੂਕ*** : ਹੱਕ ਤੇ ਫ਼ਰਜ਼।

**حقحلال** ***ਹੱਕ ਹਲਾਲ*** : ਜਾਇਜ਼, ਠੀਕ।

**حقدار** ***ਹੱਕਦਾਰ*** : ਜਿਸ ਦਾ ਹੱਕ ਹੋਵੇ, ਵਾਰਸ।

**حقرسی** ***ਹੱਕ-ਰਸੀ*** : ਨਿਆਂ; ਨਿਆਂ ਮਿਲਣਾ।

**حقِسرکار** ***ਹੱਕ-ਏ-ਸਰਕਾਰ*** : ਸਰਕਾਰ ਦਾ ਹਿੱਸਾ।

**حقِشفعه** ***ਹੱਕ ਸ਼ੁਫ਼ਆ*** : ਨਾਲ ਲਗਦੀ ਜਾਇਦਾਦ ਖ਼ਰੀਦਣ ਦਾ ਹੱਕ; ਗੁਆਂਢ ਦਾ ਹੱਕ।

**حقشناس** ***ਹੱਕ ਸ਼ਿਨਾਸ*** : ਸੱਚ ਨੂੰ ਜਾਣਨ ਵਾਲਾ, ਕਦਰਦਾਨ।

**حقفراموشکردن** ***ਹੱਕ-ਫ਼ਰਾਮੋਸ਼ ਕਰਦਨ*** : ਕਿਸੇ ਦੀ ਕੀਤੀ ਭੁਲਾ ਦੇਣੀ, ਉਪਕਾਰ ਭੁਲਾ ਦੇਣਾ।

**حقِمال** ***ਹੱਕ-ਏ-ਮਾਲ*** : ਜਾਇਦਾਦ ਦਾ ਹੱਕ।

**حقِمالکانی** ***ਹੱਕ-ਏ-ਮਾਲਿਕਾਨੀ,***
**حقِملکیت** ***ਹੱਕ-ਏ-ਮਿਲਕੀਅਤ*** : ਮਾਲਕੀ ਦਾ ਹੱਕ।

**حقگزار** ***ਹੱਕ-ਗੁਜ਼ਾਰ*** : ਨਿਆਂਕਾਰ।

**حقگزاری** ***ਹੱਕ-ਗੁਜ਼ਾਰੀ*** : ਫ਼ਰਜ਼ ਦੀ ਪੂਰਤੀ।

**حقگو** ***ਹੱਕ-ਗੋ*** : ਸੱਚਾ।

**حقناحق** ***ਹੱਕ-ਨਾ-ਹੱਕ*** : ਜਾਇਜ਼ ਨਜ਼ਾਇਜ਼ ਜਾਂ ਚੰਗੇ ਮੰਦੇ ਹਰ ਸਾਧਨ ਨਾਲ; ਬਿਨਾ ਕਿਸੇ ਦਲੀਲ ਦੇ।

**حقناشناس** ***ਹੱਕ-ਨਾਸ਼ਿਨਾਸ*** : ਕਿਰਤਘਣ, ਨਮਕਹਰਾਮ।

**حقِنمک** ***ਹੱਕ-ਏ-ਨਮਕ*** : ਵਫ਼ਾਦਾਰੀ, ਨਮਕ ਹਲਾਲੀ।

**حقیقی** ***ਹਕੀਕੀ*** : ਅਸਲੀ, ਖਰਾ, ਸਾਫ਼, ਬਿਨਾ ਮਿਲਾਵਟ, ਸਕਾ, ਆਪਣਾ, ਜ਼ਰੂਰੀ; ਠੀਕ, ਸਹੀ।

**حکام** ***ਹੁੱਕਾਮ*** : (ਹਾਕਿਮ **حاکم** ਦਾ ਬੌਹਵਚਨ) ਹੁਕਮ ਕਰਨ ਵਾਲੇ, ਸ਼ਾਸਕ, ਅਮੀਰ ਵਜ਼ੀਰ, ਨਾਇਬ, ਨਾਜ਼ਮ।

**حکام‌بالادست** ***ਹੁੱਕਾਮ-ਏ-ਬਾਲਾਦਸਤ*** : ਉਚੇਰੇ ਹਾਕਮ, ਉਪਰਲੇ ਅਧਕਾਰੀ।

**حکام‌ماتحت** ***ਹੁੱਕਾਮ-ਏ-ਮਾਤਹਿਤ*** : ਅਧੀਨ ਅਮਲਾ, ਛੋਟੇ ਕਰਮਚਾਰੀ।

**حکایات** ***ਹਕਾਇਯਾਤ,*** **حکایات** ***ਹਿਕਾਯਾਤ*** : (ਹਿਕਾਯਤ **حکایت** ਦਾ ਬੌਹਵਚਨ) ਰਵਾਇਤਾਂ; ਕਹਾਣੀਆਂ, ਗੱਲਾਂ, ਕਥਾਵਾਂ।

**حکایت** ***ਹਿਕਾਯਤ*** : ਪੰਜਾਬੀ ਵਿਚ ਪਰਚਲਤ "ਹਿਕਾਇਤ" ਹੈ, ਕਹਾਣੀ, ਰਵਾਇਤ; ਕਿੱਸਾ, ਬਾਤ, ਕਥਾ, ਸਾਖੀ, ਬਿਆਨ; ਰੋਮਾਂਸ।

**حکایت‌غرامیہ** ***ਹਿਕਾਯਤ-ਏ-ਗਰਾਮੀਯਾ*** : ਨਾਵਲ।

**حکم** ***ਹੁਕਮ*** : ਪਰਵਾਨਾ, ਅਦੇਸ਼; ਹਿਕਮਤ, ਦਨਾਈ; ਸ਼ਰਈ ਫ਼ੈਸਲਾ; ਫਤਵਾ; ਸਜ਼ਾ; ਡਿਗਰੀ; ਮੌਤ; ਨਿਆਂ-ਅਧਕਾਰੀ; ਨਿਯਮ; ਪਰਬੰਧ; ਕਨੂੰਨ, ਐਕਟ।

**حکم‌بردار** ***ਹੁਕਮਬਰਦਾਰ*** : ਆਗਿਆਕਾਰ।

**حکمران** ***ਹੁਕਮਰਾਨ*** : ਹੁਕਮ ਕਰਨ ਵਾਲਾ, ਸ਼ਾਸਕ, ਬਾਦਸ਼ਾਹ।

**حکمرانی** ***ਹੁਕਮਰਾਨੀ*** : ਹੁਕਮ ਕਰਨ ਦੀ ਕਿਰਿਆ, ਹਕੂਮਤ, ਬਾਦਸ਼ਾਹੀ।

**حکم‌شرع** ***ਹੁਕਮ-ਏ-ਸ਼ਰਅ*** : ਦੀਵਾਨੀ ਡਿਗਰੀ।

**حکم‌ضبطی** ***ਹੁਕਮ-ਏ-ਜ਼ਬਤੀ*** : ਜ਼ਬਤ ਕਰਨ ਦਾ ਅਦੇਸ਼।

**حکم‌طلبی** ***ਹੁਕਮ-ਏ-ਤਲਬੀ*** : ਅਦਾਲਤ ਵਿਚ ਹਾਜ਼ਰ ਹੋਣ ਦਾ ਹੁਕਮ।

**حقوراثت** ***ਹੱਕ-ਏ-ਵਿਰਾਸਤ,*** **حقوارثی** ***ਹੱਕ-ਏ-ਵਾਰਿਸੀ*** : ਜਾਇਦਾਦ ਦੇ ਵਾਰਸ ਹੋਣ ਦੇ ਹੱਕ।

**حقا** ***ਹੱਕਾ*** : ਸੱਚ ਹੈ, ਠੀਕ ਹੈ, ਖ਼ੁਦਾ ਦੀ ਕਸਮ।

**حقارت** ***ਹਕਾਰਤ*** : ਜ਼ਿੱਲਤ, ਬੇਇਜ਼ਤੀ, ਜ਼ਲੀਲ ਹੋਣਾ, ਬਦਨਾਮ ਹੋਣਾ; ਘਿਰਨਾ ਕਰਨਾ; ਘਿਰਨਾ; ਬਦਨਾਮੀ, ਰੁਸਵਾਈ।

**حقانی** ***ਹੱਕਾਨੀ*** : ਹੱਕ ਨਾਲ ਸਬੰਧਤ; ਅਲਾਹ ਵਾਲਾ; ਖ਼ੁਦਾ ਦੀ ਮੁਹੱਬਤ ਵਿਚ ਰੈਹਣ ਵਾਲਾ; ਠੀਕ; ਬੇਲਾਗ।

**حقائق** ***ਹੱਕਾਇਕ*** : (ਹਕੀਕਤ **حقیقت** ਦਾ ਬੌਹਵਚਨ) ਹਕੀਕਤਾਂ, ਸਚਾਈਆਂ, ਤੱਥ, ਅਸਲ ਗੱਲਾਂ, ਸੱਚੀਆਂ ਗੱਲਾਂ।

**حقوق** ***ਹੁਕੂਕ*** : (ਹੱਕ **حق** ਦਾ ਬੌਹਵਚਨ) ਬੌਹਤੇ ਹੱਕ, ਫ਼ਰਜ਼।

**حقہ** ***ਹੁੱਕਾ*** : ਗੈਹਣਿਆਂ ਦਾ ਡੱਬਾ; ਤਮਾਕੂ ਪੀਣ ਵਾਲਾ ਪਿੱਤਲ, ਮਿੱਟੀ ਆਦਿ ਦਾ ਡੱਬਾ।

**حقہ‌باز** ***ਹੁੱਕਾ-ਬਾਜ਼*** : ਬਾਜ਼ੀਗਰ , ਮਦਾਰੀ; ਚਲਾਕ, ਮੱਕਾਰ।

**حقہ‌بازی** ***ਹੁੱਕਾ-ਬਾਜ਼ੀ*** : ਚਲਾਕੀ, ਬਾਜ਼ੀਗਰੀ।

**حقہ‌بردار** ***ਹੁੱਕਾ ਬਰਦਾਰ*** : ਹੁੱਕਾ ਭਰਨ ਵਾਲਾ, ਨੌਕਰ।

**حقہ‌خشخاش** ***ਹੁੱਕਾ-ਏ-ਖ਼ਸ਼ਖ਼ਾਸ਼*** : ਪੋਸਤ ਦਾ ਡੋਡਾ।

**حقہ‌سبز** ***ਹੁੱਕਾ-ਏ-ਸਬਜ਼,*** **حقہ‌مینا** ***ਹੁੱਕਾ-ਏ-ਮੀਨਾ*** : ਅਸਮਾਨ।

**حقہ‌گر** ***ਹੁੱਕਾਗਰ*** : ਡੱਬੇ ਬਣਾਉਣ ਵਾਲਾ।

**حقیت** ***ਹੱਕੀਯਤ*** : ਹੱਕ, ਹੱਕਦਾਰੀ, ਜਾਇਦਾਦ ਦਾ ਹੱਕ।

**حقیقت** ***ਹਕੀਕਤ*** : ਜੜ; ਕਿਸੇ ਚੀਜ਼ ਦੀ ਜ਼ਾਤ ਤੇ ਅਸਲ, ਤੱਥ; ਸੱਚ; ਸਚਾਈ; ਅਧਿਆਤਮਵਾਦ; ਸਿਦਕਦਿਲੀ; ਸਾਰ, ਤਤ; ਕਥਾ, ਕਹਾਣੀ, ਵਿਥਿਆ।

**حقیقت‌حال** ***ਹਕੀਕਤ-ਏ-ਹਾਲ*** : ਸੱਚੀ ਵਿਥਿਆ, ਅਸਲ ਗੱਲ, ਮਾਮਲੇ ਦੀ ਅਸਲੀਯਤ।

حکمقطعی ***ਹੁਕਮ-ਏ-ਕਤੱਈ***,
حکممطلق ***ਹੁਕਮ-ਏ-ਮੁਤਲਿਕ*** : ਅਖੀਰੀ ਹੁਕਮ।

حکمگشتی ***ਹੁਕਮ-ਏ-ਗਸ਼ਤੀ*** : ਹਰੇਕ ਥਾਂ ਭੇਜਿਆ ਜਾਣ ਵਾਲਾ ਹੁਕਮ; ਸਰਕੂਲਰ।

حکما ***ਹੁਕਮਾ*** : (ਹਕੀਮ حکیم ਦਾ ਬੌਹਵਚਨ) ਵਸਤਾਂ ਦੀ ਹਕੀਕਤ ਜਾਣਨ ਵਾਲੇ, ਸਿਆਣੇ, ਵਿਦਵਾਨ।

حکمت ***ਹਿਕਮਤ*** : ਸਿਆਣਪ, ਦਨਾਈ; ਇਕ ਵਿੱਦਿਆ ਜਿਸ ਰਾਹੀਂ ਮੌਜੂਦ ਵਸਤਾਂ ਦੀ ਅਸਲ ਹਕੀਕਤ ਦਾ ਪਤਾ ਲੱਗੇ, ਤਦਬੀਰ; ਢੰਗ; ਇਲਾਜ, ਦਵਾ, ਦਾਰੂ; ਗ਼ਰਜ਼, ਮਤਲਬ।

حکمتالعین ***ਹਿਕਮਤ-ਉਲ-ਐਨ*** : ਹਿਕਮਤ ਦੀ ਇਕ ਪੁਸਤਕ ਦਾ ਨਾਮ।

حکمتِالهی ***ਹਿਕਮਤ-ਏ-ਇਲਾਹੀ*** : ਓਹ ਵਿੱਦਿਆ ਜਿਸ ਵਿਚ ਰੱਬੀ ਗੱਲਾਂ ਦਾ ਗਿਆਨ ਹੋਵੇ।

حکمتِعملی ***ਹਿਕਮਤ-ਏ-ਅਮਲੀ*** : ਓਹ ਵਿੱਦਿਆ ਜਿਸ ਵਿਚ ਰੁਜ਼ਗਾਰ ਤੇ ਰੋਜ਼ੀ ਦੇ ਪਰਸੰਗ ਬਾਰੇ ਪੂਰਾ ਹਾਲ ਦਿੱਤਾ ਜਾਂਦਾ ਹੈ; ਹੁਸ਼ਿਆਰੀ, ਦੂਰ-ਅੰਦੇਸ਼ੀ, ਤਦਬੀਰ; ਚਲਾਕੀ।

حکیم ***ਹਕੀਮ*** : ਹਿਕਮਤ ਜਾਣਨ ਵਾਲਾ; ਸਿਆਣਾ, ਅਕਲਮੰਦ, ਦਾਰਸ਼ਨੀ, ਫਲਸਫੀ; ਤਬੀਬ, ਵੈਦ; ਰੱਬ ਦਾ ਇਕ ਨਾਮ।

حکیمانه ***ਹਕੀਮਾਨਾ*** : ਸਿਆਣੇ ਵਾਂਗ, ਸਿਆਣਪ ਵਾਲਾ।

حکیمباشی ***ਹਕੀਮਬਾਸ਼ੀ*** : ਮੁਖ ਹਕੀਮ।

حکیمی ***ਹਕੀਮੀ*** : ਹਿਕਮਤ ਦੀ ਵਿੱਦਿਆ, ਹਿਕਮਤ।

حکیمِگنجه ***ਹਕੀਮ-ਏ-ਗੰਜਾ*** : ਸ਼ੈਹਰ ਗੰਜਾ ਦਾ ਰੈਹਣ ਵਾਲਾ; ਨਿਜ਼ਾਮੀ ਗੰਜਵੀ ਕਰਤਾ 'ਸਿਕੰਦਰਨਾਮਾ' ਆਦਿ।

حل ***ਹੱਲ*** : ਖੋਲ੍ਹਣਾ, ਗੰਢ-ਖੋਲ੍ਹਣਾ; ਔਖੀ ਚੀਜ਼ ਨੂੰ ਸੌਖਾ ਕਰਨਾ; ਉਤਾਰਨਾ; ਹਲਾਲ ਹੋਣਾ, ਜਾਇਜ਼ ਹੋਣਾ, ਲਾਜ਼ਮ ਹੋਣਾ; ਹਲ ਹੋਣਾ; ਘੁਲਣਾ, ਮਿਲਣਾ; ਤਿਲਾਂ ਦਾ ਤੇਲ; ਹਿਸਾਬ ਦੇ ਸਵਾਲ ਦਾ ਮਾਮਲਾ।

حلاج ***ਹੱਲਾਜ*** : ਰੂੰ ਪਿੰਜਣ ਵਾਲਾ, ਪੇਂਜਾ; ਇਕ ਪਰਸਿੱਧ ਵਲੀ (ਸੂਫ਼ੀ) ਹੁਸੈਨ-ਬਿਨ ਮਨਸੂਰ ਦੀ ਉਪਾਧੀ, ਆਪ ਹੱਲਾਜ ਪੇਂਜਾ ਨਹੀਂ ਸੀ, ਪਰ ਇਕ ਵਾਰ ਆਪਣੇ ਇਕ ਦੋਸਤ ਪੇਂਜੇ ਦੇ ਮਕਾਨ ਤੇ ਬੈਠਾ ਸੀ; ਪੇਂਜਾ ਉੱਥੇ ਨਹੀਂ ਸੀ, ਮਨਸੂਰ ਨੇ ਇਸ਼ਾਰਾ ਕੀਤਾ ਰੂੰ ਆਪਣੇ ਆਪ ਸਾਫ਼ ਹੋਣ ਲੱਗੀ ਇਸ ਤੇ ਮਨਸੂਰ ਦਾ ਨਾਮ 'ਹੱਲਾਜ' ਪੈ ਗਿਆ, ਅਖੀਰ 'ਅਨਲਹੱਕ' (ਮੈਂ ਰੱਬ ਹਾਂ) ਕੈਹਣ ਤੇ ਉਸ ਨੂੰ ੩੦੯ ਹਿਜਰੀ ਵਿਚ ਸੂਲੀ ਤੇ ਚਾੜ੍ਹ ਦਿਤਾ ਗਿਆ ਤੇ ਉਸ ਦੀ ਲਾਸ਼ ਨੂੰ ਸਾੜ ਕੇ ਨਦੀ ਵਿਚ ਸੁਟ ਦਿੱਤਾ ਗਿਆ।

حلاجی ***ਹੱਲਾਜੀ*** : ਰੂੰ ਪਿੰਜਣ ਜਾਂ ਸਾਫ਼ ਕਰਨ ਦੀ ਕਿਰਿਆ।

حلال ***ਹਲਾਲ*** : ਠੀਕ, ਯੋਗ; ਹਰਾਮ ਦੇ ਵਿਪਰੀਤ; ਮੁਸਲਮਾਨੀ ਸ਼ਰ੍ਹਾ ਦੇ ਅਨੁਕੂਲ।

حلالخور ***ਹਲਾਲ-ਖ਼ੋਰ*** : ਹੱਕ ਹਲਾਲ ਦੀ ਮਜ਼ਦੂਰੀ ਕਰਨ ਵਾਲਾ, ਮੇਹਤਰ, ਜਮਾਦਾਰ, ਭੰਗੀ।

حلالخوری ***ਹਲਾਲ-ਖ਼ੋਰੀ*** : ਭੰਗੀ ਦਾ ਕੰਮ ਜਾਂ ਕਿੱਤਾ।

حلالروزی ***ਹਲਾਲ ਰੋਜ਼ੀ*** : ਹਲਾਲ ਦੀ ਕਮਾਈ ਕਰਨ ਵਾਲਾ।

حلالزاده ***ਹਲਾਲ-ਜ਼ਾਦਾ*** : ਜਾਇਜ਼ ਪੁੱਤਰ।

حلالنمک ***ਹਲਾਲ ਨਮਕ*** : ਵਫ਼ਾਦਾਰ, ਸੱਚਾ।

حلالی ***ਹਲਾਲੀ*** : ਤਾਜ਼ਾ; ਜਾਇਜ਼।

حلاوت ***ਹਲਾਵਤ*** : ਮਿਠਾਸ, ਪੱਕੇ ਫਲ ਦੀ ਮਿਠਾਸ; ਮਜ਼ਾ, ਚੰਗਾ ਸੁਆਦ; ਅਨੰਦ, ਖੁਸ਼ੀ, ਪਰਸੰਨਤਾ।

حلاوتبخش ***ਹਲਾਵਤ-ਬਖ਼ਸ਼*** : ਮਿਠਾਸ ਦੇਣ ਵਾਲਾ, ਮਿੱਠਾ।

حلب ***ਹਲਬ*** : ਪਰਸਿੱਧ ਸ਼ੈਹਰ ਦਾ ਨਾਮ ਜਿਥੋਂ ਦਾ ਸ਼ੀਸ਼ਾ ਪੁਰਾਣੇ ਸਮਿਆਂ ਵਿਚ ਬੜਾ ਮਸ਼ਹੂਰ ਸੀ; ਤਾਜ਼ਾ ਚੋਇਆ ਹੋਇਆ ਦੁੱਧ।

حلبی *ਹਲਬੀ* : ਹਲਬ ਦਾ, ਹਲਬ ਨਾਲ ਸਬੰਧਤ।

حلف *ਹਲਫ਼* : ਕਸਮ, ਸੌਂਹ; ਇਕਰਾਰ।

حلفاً *ਹਲਫ਼ਨ* : ਕਮਸ ਖਾ ਕੇ।

حلفنامہ *ਹਲਫ਼ਨਾਮਾ* : ਹਲਫ਼ੀਆ, ਹਲਫ਼ੀਆ ਬਿਆਨ ਦੀ ਲਿਖਤ।

حلفی *ਹਲਫ਼ੀ*, حلفیہبیان *ਹਲਫ਼ੀਯਾ ਬਯਾਨ* : ਕਸਮ ਨਾਲ, ਕਸਮ ਖਾ ਕੇ ਦਿੱਤਾ ਬਿਆਨ ਆਦਿ।

حلقہ *ਹਲਕਾ* : ਘੇਰਾ, ਦਾਇਰਾ; ਇਹਾਤਾ; ਪਹੀਆ, ਚੱਕਰ, ਛੱਲਾ; ਦਰਵਾਜ਼ੇ ਦਾ ਹੋੜਾ, ਕੁੰਡਾ; ਚਾਕ (ਬਟਨ ਦਾ); ਇਕ ਪਰਕਾਰ ਦੀ ਆਤਸ਼ਬਾਜ਼ੀ।

حلقۂآبگون *ਹਲਕਾ-ਏ-ਆਬਗੂਨ* : ਅਸਮਾਨ।

حلقہبردرزدن *ਹਲਕਾ ਬਰ-ਦਰ ਜ਼ਦਨ* : ਦਰਵਾਜ਼ਾ ਖੜਕਾਉਣਾ, ਦਸਤਕ ਦੇਣਾ।

حلقہبگوش *ਹਲਕਾ-ਬ-ਗੋਸ਼* : ਗ਼ੁਲਾਮ, ਆਗਿਆਕਾਰ; (ਅਰਬ ਈਰਾਨ ਵਿਚ ਰਿਵਾਜ ਸੀ ਕਿ ਪਛਾਣ ਲਈ ਗ਼ੁਲਾਮਾਂ ਦੇ ਕੰਨ ਵਿਚ ਮੁੰਦਰਾਂ ਵਰਗਾ ਹਲਕਾ ਪਾ ਦਿੱਤਾ ਜਾਂਦਾ ਸੀ)।

حلقہبندی *ਹਲਕਾਬੰਦੀ* : ਕਿਸੇ ਵਿਸ਼ੇਸ਼ ਕਾਰਜ ਲਈ ਪਿੰਡਾਂ ਦੀ ਜੁਟਬੰਦੀ।

حلقہبینی *ਹਲਕਾ-ਏ-ਬੀਨੀ* : ਨੱਕ ਦੀ ਨੱਥ।

حلقہدار *ਹਲਕਾਦਾਰ* : ਜਿਸ ਦੇ ਕੰਨਾਂ ਵਿਚ ਵਾਲੀਆਂ ਹੋਣ; ਆਗਿਆਕਾਰ, ਨੌਕਰ।

حلقہزن *ਹਲਕਾ-ਜ਼ਨ* : ਬੂਹਾ ਖੜਕਾਉਣ ਵਾਲਾ।

حلقۂزرین *ਹਲਕਾ-ਏ-ਜ਼ੱਰੀਨ* : ਸੋਨੇ ਦੀ ਵਾਲੀ; ਬਿਜਲੀ।

حلقۂسیمین *ਹਲਕਾ-ਏ-ਸੀਮੀਨ* : ਚੌਦ੍ਹਵੀਂ ਦਾ ਚੰਦ, ਪੂਰਨਮਾਸ਼ੀ ਦਾ ਚੰਦ।

حلقۂمیم *ਹਲਕਾ-ਏ-ਮੀਮ* : ਮਸ਼ੂਕ ਦਾ ਮੂੰਹ।

حلقہوار *ਹਲਕਾਵਾਰ* : ਹਲਕੇ ਵਾਂਗ।

حلم *ਹਿਲਮ* : ਬੁਰਦਬਾਰੀ, ਨਿਮਰਤਾ, ਬਰਦਾਸ਼ਤ; ਅਕਲ, ਸਿਆਣਪ; ਨਰਮੀ; ਗੰਭੀਰਤਾ, ਠਰੰਮਾ।

حلو *ਹਲਵ* : ਮਿੱਠਾ ਹੋਣਾ; ਤੋਹਫ਼ੇ ਦੇ ਤੌਰ ਤੇ ਕੁਝ ਦੇਣਾ।

حلوا *ਹਲਵਾ* : ਮਿੱਠੀ ਚੀਜ਼, ਮਿਠਿਆਈ, ਕੜਾਹ; ਮਿੱਠਾ ਫਲ, ਮੇਵਾ।

حلوایآشتی *ਹਲਵਾ-ਏ-ਆਸ਼ਤੀ* : ਸੁਲ੍ਹਾ ਸਫ਼ਾਈ ਪਿੱਛੋਂ ਵੰਡੀ ਜਾਣ ਵਾਲੀ ਮਿਠਿਆਈ।

حلوایتر *ਹਲਵਾ-ਏ-ਤਰ* : ਮਿੱਠੇ ਤੇ ਤਾਜ਼ੇ ਮੇਵੇ; ਸੇਬ; ਨਾਸ਼ਪਤੀ; ਆਦਿ।

حلوائی *ਹਲਵਾਈ*, حلوانی *ਹਲਵਾਨੀ* : ਹਲਵਾ ਵੇਚਣ ਵਾਲਾ, ਮਿਠਿਆਈ ਵੇਚਣ ਵਾਲਾ।

حلوعقد *ਹੱਲ-ਉ-ਅਕਦ* : ਖੋਲ੍ਹਣਾ ਤੇ ਬੰਨ੍ਹਣਾ।

حلول *ਹੁਲੂਲ* : ਇਕ ਚੀਜ਼ ਦਾ ਦੂਜੀ ਚੀਜ਼ ਵਿਚ ਇਸ ਤਰ੍ਹਾਂ ਰਲ-ਮਿਲ ਜਾਣਾ ਕਿ ਫ਼ਰਕ ਨਾ ਹੋ ਸਕੇ; ਉਤਰਨਾ, ਲੈਹਣਾ; ਇਕ ਜਗ੍ਹਾ ਤੇ ਖਲੋਣਾ; ਕੁਰਬਾਨੀ ਦਿੱਤੇ ਜਾਣ ਵਾਲੇ ਦਾ ਜ਼ਿਬ੍ਹਾ ਹੋਣ ਵਾਲੀ ਥਾਂ ਤੇ ਪੁਜ ਜਾਣਾ।

حلہ *ਹੁੱਲਾ* : ਸਵਰਗੀ, ਪੁਸ਼ਾਕ, ਕੱਪੜਿਆ ਦਾ ਜੋੜਾ, ਜੋੜਾ ਜਾਮਾ, ਦੋ ਕੱਪੜੇ, ਅਸਤਰ ਵਾਲਾ ਕੱਪੜਾ, ਜਾਮਾ, ਚੋਗਾ, ਯਮਨ ਦੀ ਚਾਦਰ।

حلیف *ਹਲੀਫ਼* : ਹਲਫ਼ ਚੁੱਕਣ ਵਾਲਾ; ਕਸਮ ਜਾਂ ਸੌਂਹ ਖਾਣ ਵਾਲਾ; ਸਹਾਇਕ, ਸਾਥੀ; ਦੋ ਪਾਰਟੀਆਂ ਜਿਨ੍ਹਾਂ ਨੇ ਇਕ ਦੂਜੇ ਦੀ ਮਦਦ ਕਰਨ ਦਾ ਮੁਆਹਦਾ ਕੀਤਾ ਹੋਵੇ।

حلیم *ਹਲੀਮ* : ਹਲੀਮੀ ਵਾਲਾ, ਸ਼ਾਂਤ ਸੁਭਾ, ਸੈਹਣਸ਼ੀਲ, ਨਰਮ; ਈਰਾਨੀਆਂ ਦੇ ਇਕ ਖਾਣੇ ਦਾ ਨਾਮ ਜੋ ਮੁਹੱਰਮ ਵਿਚ ਖਾਧਾ ਜਾਂਦਾ ਹੈ; ਰੱਬ ਦੀ ਇਕ ਸਿਫ਼ਤ।

حلیمہ *ਹਲੀਮਾ* : ਹਜ਼ਰਤ ਮੁਹੰਮਦ ਸਾਹਿਬ ਦੀ ਦਾਈ ਦਾ ਨਾਮ।

حلیہ *ਹੁਲੀਯਾ* : ਜ਼ੇਵਰ, ਗੈਹਣਾ; ਸ਼ਕਲ, ਸੂਰਤ।

حمار ***ਹਿਮਾਰ*** : ਗਧਾ, ਖੋਤਾ; ਬੇਵਕੂਫ਼।

حمّار ***ਹੱਮਾਰ*** : ਗਧੇ ਵਾਲਾ।

حمّاره ***ਹੱਮਾਰਾ*** : ਸਖ਼ਤ ਗਰਮੀ।

حماقت ***ਹਮਾਕਤ*** : ਬੇਵਕੂਫੀ, ਨਦਾਨੀ, ਮੂਰਖਤਾ।

حمّال ***ਹੱਮਾਲ*** : ਬੋਝ ਉਠਾਉਣ ਵਾਲਾ, ਭਾਰ ਚੁੱਕਣ ਵਾਲਾ; ਪਾਂਡੀ, ਮਜ਼ਦੂਰ, ਕੁਲੀ, ਪੱਲੇਦਾਰ।

حماله ***ਹਮਾਲਾ*** : ਖ਼ੂਨ ਬਦਲੇ ਦਿਤੀ ਰਕਮ, ਖ਼ੂੰਬਹਾ, ਜੁਰਮਾਨਾ।

حمّاله ***ਹੱਮਾਲਾ*** : ਬੋਝ ਚੁਕਣ ਵਾਲੀ ਇਸਤਰੀ।

حمّام ***ਹੱਮਾਮ*** : ਗਰਮ ਪਾਣੀ ਨਾਲ ਨਹਾਉਣ ਦੀ ਜਗ੍ਹਾ, ਇਸ਼ਨਾਨ-ਘਰ।

حمّامزنان ***ਹੱਮਾਮ-ਏ-ਜ਼ਨਾਨ*** : ਔਰਤਾਂ ਦਾ ਹੱਮਾਮ; ਸ਼ੋਰ ਸ਼ਰਾਬੇ ਦੀ ਥਾਂ।

حمّامی ***ਹੱਮਾਮੀ*** : ਹਮਾਮ ਵਾਲਾ, ਹੱਮਾਮ ਦਾ ਮਾਲਕ।

حمایت ***ਹਿਮਾਯਤ*** : ਸਹਾਇਤਾ, ਬਚਾ; ਤਰਫ਼ਦਾਰੀ; ਰਖਵਾਲੀ।

حمایتگر ***ਹਿਮਾਯਤਗਰ*** : ਨਿਗਾਹਬਾਨ; ਸਹਾਇਕ।

حمایل ***ਹਮਾਯਲ*** : ਗਲ ਵਿਚ ਲਟਕਾਉਣ ਵਾਲੀ ਚੀਜ਼ (ਹਾਰ ਆਦਿ); ਗਲ ਵਿਚ ਪਾਉਣ ਦਾ ਜ਼ੇਵਰ; ਕੁਰਾਨ ਸ਼ਰੀਫ਼ ਦੀ ਛੋਟੀ ਜਿਲਦ ਜੋ ਗਲ ਵਿਚ ਲਟਕਾ ਲਈ ਜਾਂਦੀ ਹੈ।

حمد ***ਹਮਦ*** : ਉਸਤਤ ਕਰਨੀ, ਸਲਾਹੁਣਾ, ਜਸ ਕਰਨਾ, ਅਲਾਹ ਦੀ ਵਡਿਆਈ ਕਰਨਾ; ਰੱਬ ਦੀ ਸਿਫ਼ਤ ਸਨਾ ਕਰਨਾ।

حمدوثنا ***ਹਮਦ-ਉ-ਸਨਾ*** : ਰੱਬ (ਈਸ਼ਵਰ) ਦੀ ਉਸਤਤ।

حمرا ***ਹਮਰਾ*** : ਬੌਹਤ ਸੁਰਖ਼, ਗੂੜ੍ਹਾ ਲਾਲ, ਲਾਲ ਰੰਗ ਦੀ ਇਸਤਰੀ; ਦੁਪੈਹਰ ਦੀ ਸਖ਼ਤ ਧੁੱਪ।

حمزه ***ਹਮਜ਼ਾ*** : ਹਜ਼ਰਤ ਮੁਹੰਮਦ ਸਾਹਿਬ ਦੇ ਚਾਚੇ ਦਾ ਨਾਮ ਜਿਨ੍ਹਾਂ ਨੂੰ 'ਅਮੀਰ ਹਮਜ਼ਾ' ਵੀ ਕੈਂਹਦੇ ਹਨ, ਏਹ ਬੜੇ ਬਹਾਦਰ ਜੋਧੇ ਸਨ ਅਤੇ ਜੰਗ-ਬਦਰ ਵਿਚ ਸ਼ਹੀਦ ਹੋਏ ਸਨ; ਇਕ ਖੱਟਾ ਸਾਗ।

حمل ***ਹਮਲ*** : ਬੋਝ, ਭਾਰ, ਗਠੜੀ, ਢੋਣ ਤੇ ਚੁੱਕਣ ਵਾਲਾ ਭਾਰ; ਬੋਝ ਚੁੱਕਣਾ, ਲੱਦਣਾ; ਗਰਭ।

حملونقل ***ਹਮਲ-ਉ-ਨਕਲ*** : ਲਾਹੁਣਾ, ਚੜ੍ਹਾਉਣਾ; ਇਕ ਮਕਾਨ ਨੂੰ ਖਾਲੀ ਕਰਕੇ ਦੂਜੇ ਵਿਚ ਜਾਣਾ।

حمله ***ਹਮਲਾ*** : ਹੱਲਾ, ਧਾਵਾ, ਆਕਰਮਣ, ਚੜ੍ਹਾਈ।

حملهآور ***ਹਮਲਾਆਵਰ*** : ਹਮਲਾ ਕਰਨ ਵਾਲਾ, ਆਕਰਮਣਕਾਰੀ।

حميّت ***ਹਮੀਯੱਤ*** : ਅਣਖ, ਗ਼ੈਰਤ, ਸ਼ਰਮ।

حميد ***ਹਮੀਦ*** : ਤਰੀਫ਼ ਕੀਤਾ ਗਿਆ, ਜਿਸ ਦੀ ਹਮਦ ਕੀਤੀ ਜਾਵੇ; ਰੱਬ ਦਾ ਇਕ ਨਾਮ।

حنا ***ਹਿਨਾ*** : ਮੈਂਹਦੀ।

حنابندی ***ਹਿਨਾ-ਬੰਦੀ*** : ਵਿਆਹ ਵਿਚ ਵੌਹਟੀ ਨੂੰ ਮੈਂਹਦੀ ਲਾਉਣ ਦੀ ਰਸਮ।

حنائی ***ਹਿਨਾਈ*** : ਮੈਂਹਦੀ ਨਾਲ ਸਬੰਧਤ; ਮੈਂਹਦੀ ਰੰਗਾ।

حنظل ***ਹਨਜ਼ਲ*** : ਇੰਦਰਾਯਨ ਦਾ ਫਲ; ਤੁੰਮਾ।

حنف ***ਹਨਫ਼*** : ਪਕਿਆਈ; ਧਰਮ ਦੀ ਸਚਾਈ ਤੇ ਪਕਿਆਈ।

حنفی ***ਹਨਫ਼ੀ*** : ਓਹ ਸੁੰਨੀ ਮੁਸਲਮਾਨ ਜੋ ਇਮਾਮ-ਏ-ਆਜ਼ਮ ਅਬੂ-ਹਨੀਫ਼ਾ 'ਤੇ ਵਿਸ਼ਵਾਸ ਰੱਖਦਾ ਹੋਵੇ; ਸੱਚਾ।

حنيف ***ਹਨੀਫ਼*** : ਦੀਨ ਵਿਚ ਸੱਚਾ, ਓਹ ਸ਼ਖ਼ਸ ਜੇਹੜਾ ਹਜ਼ਰਤ ਇਬਰਾਹੀਮ ਦੇ ਦੀਨ ਦਾ ਹੋਵੇ, ਝੂਠ ਜਾਂ ਕੁਫ਼ਰ ਨੂੰ ਛੱਡ ਕੇ ਸੱਚ ਵੱਲ ਰੁਚੀ ਰੱਖਣ ਵਾਲਾ।

حنين ***ਹੁਨੈਨ*** : ਮੱਕਾ ਤੇ ਤਾਇਫ਼ ਦੇ ਵਿਚਕਾਰ ਇਕ ਸਥਾਨ ਜਿਥੇ ਹਜ਼ਰਤ ਮੁਹੰਮਦ ਸਾਹਿਬ ਦੀ ਕਾਫ਼ਰਾਂ ਨਾਲ ਜੰਗ ਹੋਈ ਸੀ; ਇਕ ਪਰਸਿੱਧ ਵਿਦਵਾਨ ਜਿਸ ਨੇ ਯੂਨਾਨੀ ਪੁਸਤਕਾਂ ਦਾ ਅਰਬੀ ਵਿਚ ਅਨੁਵਾਦ ਕੀਤਾ; ਅਰਬ ਦੇ ਇਕ ਸਿਆਣੇ ਮੋਚੀ ਦਾ ਨਾਮ।

حوا **ਹੱਵਾ** : ਕਾਲੀ ਭਾਹ ਮਾਰਦੀ ਲਾਲ ਰੰਗ ਦੀ ਔਰਤ; ਹਜ਼ਰਤ ਆਦਮ ਦੀ ਬੀਵੀ ਦਾ ਨਾਮ, ਪੈਹਲੀ ਇਸਤਰੀ, ਮਾਨਵ ਜਾਤੀ ਦੀ ਮਾਂ।

حوادث **ਹਵਾਦਿਸ** : (ਹਾਦਿਸਾ حادثہ ਦਾ ਬੌਹਵਚਨ) ਜ਼ਮਾਨੇ ਦੇ ਚੱਕਰ, ਮੁਸੀਬਤਾਂ, ਦੁਰਘਟਨਾਵਾਂ, ਔਖਿਆਈਆਂ।

حواری **ਹਵਾਰੀ** : ਖ਼ਾਸ ਰਿਸ਼ਤੇਦਾਰ, ਆਪਣੇ ਸਾਕ ਸਬੰਧੀ; ਧੋਬੀ; ਗੋਰੇ ਰੰਗ ਵਾਲਾ, ਚਿੱਟਾ; ਹਜ਼ਰਤ ਈਸਾ ਦੇ ਸਾਥੀ; ਸਹਾਇਕ; ਚੋਣਵੇਂ ਵਫ਼ਾਦਾਰ।

حواس **ਹਵਾਸ** : (ਹਾਸਾ حاسہ ਦਾ ਬੌਹ-ਵਚਨ) ਮਨੁੱਖ ਦੇ ਇੰਦਰੇ; ਹੋਸ਼, ਔਸਾਨ; ਅਕਲ, ਸਮਝ।

حواس الارض **ਹਵਾਸ-ਉਲ-ਅਰਜ਼** : ਪੰਜ ਆਫ਼ਤਾਂ ਭਾਵ ਸਰਦੀ, ਗੜੇ, ਹਵਾ, ਟਿੱਡੀ, ਖੇਤੀ ਨਾਸ ਕਰਨ ਵਾਲੇ ਜਾਨਵਰ।

حواسِ خمسہ **ਹਵਾਸ-ਏ-ਖ਼ਮਸਾ** : ਪੰਜ ਇੰਦਰੇ ਭਾਵ ਵੇਖਣ, ਸੁੰਘਣ, ਚੱਖਣ, ਸੁਣਨ ਤੇ ਸਪਰਸ਼ ਦੀਆਂ ਸ਼ਕਤੀਆਂ।

حواشی **ਹਵਾਸ਼ੀ** : (ਹਾਸ਼ੀਯਾ حاشیہ ਦਾ ਬੌਹਵਚਨ) ਕਿਨਾਰੇ, ਕੰਢੇ, ਸਿਰੇ; ਨੌਕਰ ਚਾਕਰ।

حوال **ਹਵਾਲ** : ਸਮੇਂ ਦਾ ਚੱਕਰ।

حوالت **ਹਵਾਲਤ**, حوالہ **ਹਵਾਲਾ** : ਹਵਾਲੇ ਕਰਨਾ; ਦੂਜੇ ਦੇ ਜ਼ੁਮੇਂ ਕਰਜ਼ ਦੇਣਾ ਤੇ ਆਪ ਲੈਹਣੇਦਾਰ ਪਾਸੋਂ ਛੁਟਕਾਰਾ ਪਾ ਲੈਣਾ; ਚੈੱਕ, ਬਿੱਲ, ਹੁੰਡੀ; ਪਤਾ, ਨਿਸ਼ਾਨ।

حوالت گاہ **ਹਵਾਲਤ-ਗਾਹ** : ਸਪੁਰਦਗੀ ਦੀ ਥਾਂ।

حوالہ گاہ **ਹਵਾਲਾ-ਗਾਹ** : ਸ਼ੈਹਰ ਦੇ ਦੁਆਲੇ ਸੈਰਗਾਹ।

حوالی **ਹਵਾਲੀ** : ਗਿਰਦਾ ਗਿਰਦ, ਆਸ ਪਾਸ, ਆਲੇ ਦੁਆਲੇ।

حوالیِ شہر **ਹਵਾਲੀ-ਏ-ਸ਼ਹਿਰ** : ਸ਼ੈਹਰ ਦੇ ਆਲੇ ਦੁਆਲੇ; ਸ਼ੈਹਰ ਦੇ ਇਰਦ ਗਿਰਦ, ਸ਼ੈਹਰ ਦੇ ਆਲੇ ਦੁਆਲੇ ਦੀ ਜ਼ਮੀਨ।

حوالیا **ਹਵਾਲੀਯਾ** : ਆਲਾ-ਦੁਆਲਾ।

حوائج **ਹਵਾਇਜ** : (ਹਾਜਤ حاجت ਦਾ ਬੌਹਵਚਨ) ਜ਼ਰੂਰਤਾਂ, ਲੋੜਾਂ।

حوت **ਹੂਤ** : ਵੱਡੀ ਮੱਛੀ; ਬਾਰ੍ਹਵੇਂ ਅਸਮਾਨੀ ਬੁਰਜ ਦਾ ਨਾਮ; ਮੀਨ ਰਾਸ਼ੀ।

حور **ਹੂਰ** : (ਹੌਰਾ حورا ਦਾ ਬੌਹਵਚਨ) ਹੂਰਾਂ; ਬੇਹੱਦ ਸਫ਼ੈਦ ਰੰਗ ਦੀ ਔਰਤ; ਗੋਰੇ ਰੰਗ, ਕਾਲੀਆਂ ਅੱਖਾਂ ਤੇ ਕਾਲੇ ਵਾਲਾਂ ਵਾਲੀਆਂ ਔਰਤਾਂ।

حورالعین **ਹੂਰ-ਉਲ-ਐਨ** : ਸਫ਼ੈਦ ਰੰਗ ਦੀਆਂ ਔਰਤਾਂ; ਕਾਲੇ ਵਾਲਾਂ, ਕਾਲੀਆਂ ਤੇ ਮੋਟੀਆਂ ਅੱਖਾਂ ਵਾਲੀਆਂ।

حوران **ਹੂਰਾਨ** : ਹੂਰ حور ਦਾ ਬੌਹਵਚਨ।

حوصلہ **ਹੌਸਲਾ** : ਪੋਟਾ, ਪੋਟ, ਦਾਣਾ ਚੁਗਣ ਵਾਲੇ ਜਾਨਵਰ ਦਾ ਪੋਟਾ, ਬਰਦਾਸ਼ਤ, ਸ਼ੈਹਨਸ਼ੀਲਤਾ, ਹਿੰਮਤ; ਸ਼ਕਤੀ, ਦਲੇਰੀ।

حوض **ਹੌਜ਼** : ਪਾਣੀ ਲਈ ਬਣਾਈ ਹੋਈ ਥਾਂ, ਚਬੱਚਾ; ਤਲਾਅ।

حوضِ آب **ਹੌਜ਼-ਏ-ਆਬ** : ਪਾਣੀ ਦਾ ਚਬੱਚਾ; ਬੁਰਜ-ਏ-ਹੂਤ; ਮੀਨ ਰਾਸ਼ੀ।

حوضِ ترسا **ਹੌਜ਼-ਏ-ਤਰਸਾ** : ਅੰਗੂਰਾਂ ਨੂੰ ਪੈਰਾਂ ਨਾਲ ਮਸਲ ਕੇ ਸ਼ੀਰਾ ਰੱਖਣ ਦਾ ਹੌਜ਼।

حوضِ خانہ **ਹੌਜ਼-ਖ਼ਾਨਾ** : ਹਮਾਮ, ਨਹਾਉਣ ਦੀ ਥਾਂ।

حوضِ ماہی **ਹੌਜ਼-ਏ-ਮਾਹੀ** : ਬੁਰਜ-ਏ-ਹੂਤ, ਮੀਨ ਰਾਸ਼ੀ।

حوضِ نعمان **ਹੌਜ਼-ਏ-ਨਅਮਾਨ** : ਕੌੜੇ ਪਾਣੀ ਦਾ ਇਕ ਹੌਜ਼ ਜੋ ਹਜ਼ਰਤ ਰਸੂਲ ਪਾਕ ਦੇ ਸਮੇਂ ਮਿੱਠਾ ਹੋ ਗਿਆ ਸੀ।

حول **ਹੌਲ** : ਵਿਜੇ ਪਰਾਪਤ ਕਰਕੇ ਮੁੜਨਾ; ਇਰਦ ਗਿਰਦ, ਆਸ-ਪਾਸ; ਸ਼ਕਤੀ; ਸਾਲ; ਬਦਲ ਜਾਣਾ, ਇਕ ਥਾਂ ਤੋਂ ਦੂਜੀ ਥਾਂ ਜਾਣਾ।

حول وحوش **ਹੌਲ-ਓ-ਹਵਸ਼** : ਇਰਦ-ਗਿਰਦ, ਆਲੇ-ਦੁਆਲੇ, ਆਸ-ਪਾਸ।

حویلی **ਹਵੇਲੀ** : ਚਾਰ ਦੀਵਾਰੀ, ਇਹਾਤਾ, ਓਹ ਮਕਾਨ ਜਿਸ ਦੇ ਚਾਰੇ ਪਾਸੇ ਦੀਵਾਰ ਹੋਵੇ; (ਅਸਲ ਵਿਚ ਸ਼ਬਦ 'ਹਵਾਲੀ' ਹੈ, ਈਰਾਨ ਵਾਲਿਆਂ ਨੇ 'ਹਵੇਲੀ' ਬਣਾਇਆ), ਆਲੀਸ਼ਾਨ

ਮਕਾਨ।

**حیُ** ***ਹੈਯ*** : ਜਿਊਣਾ; ਰੱਬ ਦਾ ਇਕ ਨਾਮ; ਜ਼ਿੰਦਗੀ, ਜੀਵਨ, ਹਯਾਤ; ਨਿਕਾ ਕਬੀਲਾ; ਪਿੰਡ।

**حی** ***ਹੈ*** : ਅਰਬ ਦੇ ਇਕ ਕਬੀਲੇ ਦਾ ਨਾਮ; ਕੈਸ (ਮਜਨੂੰ) ਦੀ ਮਸ਼ੂਕਾ ਲੈਲਾ ਇਸੇ ਕਬੀਲੇ ਦੀ ਸੀ।

**حیا** ***ਹਯਾ*** : ਸ਼ਰਮ, ਲਾਜ, ਤੋਬਾ; ਦਰਿੰਦੇ ਦੀ ਮਦੀਨ; ਭੇਡ, ਬੱਕਰੀ ਤੇ ਊਠਣੀ ਦਾ ਗੁਪਤ ਅੰਗ।

**حیات** ***ਹਯਾਤ*** : ਜਿਊਂਦੇ ਰੈਹਣਾ, ਜ਼ਿੰਦਗੀ, ਜੀਵਨ, ਉਮਰ; ਜਾਨ, ਜਾਨਦਾਰੀ।

**حیات‌سپردن** ***ਹਯਾਤ ਸੁਪੁਰਦਨ*** : ਜਾਨ ਦੇਣਾ, ਮਰਨਾ; ਪਰੇ ਹੋ ਜਾਣਾ।

**حیاتِ‌مستعار** ***ਹਯਾਤ-ਏ-ਮੁਸਤਆਰ*** : ਮਾਂਗਵੀ ਜ਼ਿੰਦਗੀ, ਨਾਸ਼ਵਾਨ ਜੀਵਨ।

**حیثیت** ***ਹੈਸੀਯਤ*** : ਢੰਗ, ਤੌਰ ਤਰੀਕਾ, ਸਮਰਥਾ, ਵਿਤ; ਸਾਖ; ਯੋਗਤਾ, ਗੁਣ; ਸਾਧਨ; ਜਾਇਦਾਦ; ਆਮਦਨੀ; ਦੌਲਤ; ਰੁਤਬਾ, ਦਰਜਾ।

**حیدر** ***ਹੈਦਰ*** : ਸ਼ੇਰ; ਦਰਿੰਦਾ; ਅਮੀਰ-ਉਲ-ਮੋਮਨੀਨ ਹਜ਼ਰਤ ਅਲੀ ਦੀ ਉਪਾਧੀ ਜਿਸ ਨੂੰ 'ਹੈਦਰ-ਅੱਲਾਹ' ਤੇ 'ਹੈਦਰ ਕੱਰਾਰ' ਵੀ ਕਿਹਾ ਜਾਂਦਾ ਹੈ।

**حیدری** ***ਹੈਦਰੀ*** : ਹੈਦਰ ਨਾਲ ਸਬੰਧਤ, ਹਜ਼ਰਤ ਅਲੀ ਦੇ ਫ਼ਿਰਕੇ ਦਾ ਵਿਅਕਤੀ; ਕੁਤਬੁੱਦੀਨ ਅਲੀ ਦੀ ਸੂਫ਼ੀ ਸੰਪਰਦਾਏ ਦਾ ਅਨੁਯਾਈ।

**حیدرنامه** ***ਹੈਦਰਨਾਮਾ*** : ਪਰਸਿੱਧ ਫਾਰਸੀ ਸ਼ਾਇਰ ਫਰੀਦ-ਉ-ਦੀਨ ਅੱਤਾਰ ਦੀ ਮਸ਼ਹੂਰ ਕਿਤਾਬ ਦਾ ਨਾਮ।

**حیران** ***ਹੈਰਾਨ*** : ਦੰਗ, ਪਰੇਸ਼ਾਨ; ਅਚੰਭਤ, ਚਿੰਤਾਤੁਰ, ਫ਼ਿਕਰਮੰਦ।

**حیران‌وسرگردان** ***ਹੈਰਾਨ-ਉ-ਸਰਗਰਦਾਨ*** : ਬੁਰੇ ਹਾਲ ਵਿਚ, ਪਰੇਸ਼ਾਨੀ ਦੀ ਹਾਲਤ ਵਿਚ ਫਿਰਦਾ ਹੋਇਆ।

**حیرانی** ***ਹੈਰਾਨੀ*** : ਪਰੇਸ਼ਾਨੀ, ਹੈਰਤ, ਅਚੰਭਾ।

**حیرت** ***ਹੈਰਤ*** : ਹੈਰਾਨ ਹੋਣਾ, ਹੈਰਾਨੀ ਕਾਰਨ ਇਕੋ ਹਾਲਤ ਵਿਚ ਰੈਹ ਜਾਣਾ; ਪਰੇਸ਼ਾਨੀ, ਅਚੰਭਾ।

**حیرت‌آفرین** ***ਹੈਰਤ-ਆਫ਼ਰੀਨ,*** **حیرت‌انگیز** ***ਹੈਰਤ-ਅੰਗੇਜ਼*** : ਹੈਰਾਨੀ, ਤਅਜੁਬ ਜਾਂ ਅਚੰਭਾ ਪੈਦਾ ਕਰਨ ਵਾਲਾ।

**حیرت‌زده** ***ਹੈਰਤ-ਜ਼ਦਾ,*** **حیرتی** ***ਹੈਰਤੀ*** : ਹੈਰਾਨ, ਹੱਕਾ ਬੱਕਾ।

**حیص** ***ਹੈਸ*** : ਕੁਰਾਹੇ ਪੈਣਾ; ਫਿਰ ਜਾਣਾ।

**حیص‌بیص** ***ਹੈਸ ਬੈਸ, ਹੀਸ ਬੀਸ*** : ਰੌਲਾ-ਰੱਪਾ, ਸ਼ੋਰ-ਸ਼ਰਾਬਾ, ਲੜਾਈ-ਝਗੜਾ; ਸੰਕੋਚ; ਫ਼ਿਕਰ, ਚਿੰਤਾ।

**حیف** ***ਹੈਫ਼*** : ਅਫ਼ਸੋਸ; ਦਰੇਗ਼; ਜ਼ੁਲਮ, ਜਬਰ।

**حیل** ***ਹੀਲ*** : ਹਜ਼ਰਤ ਯਾਕੂਬ ਦੇ ਮਾਮੇ ਦੀ ਬੇਟੀ ਜੋ ਹਜ਼ਰਤ ਯਾਕੂਬ ਦੀ ਬੀਵੀ ਤੇ ਹਜ਼ਰਤ ਯੂਸੁਫ਼ ਦੀ ਮਾਤਾ ਸੀ।

**حیلت** ***ਹੀਲਤ,*** **حیله** ***ਹੀਲਾ*** : ਹੀਲਾ, ਬਹਾਨਾ; ਮਕਰ, ਫ਼ਰੇਬ, ਸਾਜ਼ਸ਼; ਚਾਲ; ਚਾਰਾ; ਕੰਮ, ਰੋਜ਼ਗਾਰ।

**حیله‌باز** ***ਹੀਲਾ-ਬਾਜ਼,*** **حیله‌ساز** ***ਹੀਲਾ-ਸਾਜ਼,*** **حیله‌گر** ***ਹੀਲਾ ਗਰ*** : ਫਰੇਬੀ, ਮੱਕਾਰ, ਚਾਲਬਾਜ਼, ਦਗ਼ਾਬਾਜ਼, ਚਲਾਕ।

**حیله‌بازی** ***ਹੀਲਾ-ਬਾਜ਼ੀ,*** **حیله‌سازی** ***ਹੀਲਾ-ਸਾਜ਼ੀ,*** **حیله‌گری** ***ਹੀਲਾ-ਗਰੀ,*** **حیله‌وری** ***ਹੀਲਾ-ਵਰੀ*** : ਮਕਰ, ਫ਼ਰੇਬ, ਚਾਲ, ਸਾਜ਼ਸ਼; ਢੌਂਗ, ਪਖੰਡ।

**حیله‌بیله** ***ਹੀਲਾ ਬੀਲਾ*** : ਹਰ ਪਰਕਾਰ ਦੀਆਂ ਚਾਲਾਂ, ਸਾਜ਼ਸ਼ਾਂ।

**حیله‌حواله** ***ਹੀਲਾ ਹਵਾਲਾ*** : ਟਾਲ-ਮਟੋਲਾ, ਹੇਰਾਫੇਰੀ।

**حیلتاً** ***ਹੀਲਤਨ*** : ਮਕਰ ਫ਼ਰੇਬ ਨਾਲ, ਚਲਾਕੀ ਸੈਹਤ।

**حین** ***ਹੀਨ*** : ਵਕਤ, ਸਮਾਂ, ਨੇੜੇ ਆਉਣ

ਵਾਲਾ ਵਕਤ; ਕਿਆਮਤ।

حینِ حیات *ਹੀਨ-ਏ-ਹਯਾਤ* : ਉਮਰ ਭਰ, ਸਾਰੀ ਉਮਰ।

حیوان *ਹੈਵਾਨ* : ਜ਼ਿੰਦਾ, ਜਿਊਂਦਾ, ਜਾਨਦਾਰ ਜਾਨਵਰ; ਜ਼ਿੰਦਾ ਹੋਣਾ, ਜ਼ਿੰਦਗੀ; ਪਸ਼ੂ, ਜਾਨਵਰ; ਮੂਰਖ, ਬੇਵਕੂਫ਼, ਮੂੜ੍ਹ।

حیوانات *ਹੈਵਾਨਾਤ*,

حیواناتِ سبع *ਹੈਵਾਨਾਤ-ਏ-ਸਬਅ* : (ਹੈਵਾਨ حیوان ਦਾ ਬੌਹਵਚਨ) ਦਰਿੰਦੇ; ਚੀਰ ਫਾੜ ਕਰਨ ਵਾਲੇ ਜੰਗਲੀ ਜਾਨਵਰ ਜਿਵੇਂ ਸ਼ੇਰ, ਬਘੇਰ ਤੇ ਚੀਤੇ ਆਦਿ।

حیوانِ الیف *ਹੈਵਾਨ-ਏ-ਅਲੀਫ਼* : ਪਾਲਤੂ ਜਾਨਵਰ।

حیوانِ مطلق *ਹੈਵਾਨ-ਏ-ਮੁਤਲਿਕ* : ਜਾਨਵਰ, ਪਸ਼ੂ; ਬੇਸਲੀਕਾ; ਬੇਜ਼ਬਾਨ ਜਾਨਵਰ।

حیوانِ ناطق *ਹੈਵਾਨ-ਏ-ਨਾਤਿਕ* : ਬੋਲਣ ਵਾਲਾ ਜਾਨਵਰ, ਇਨਸਾਨ, ਆਦਮੀ, ਮਾਨਵ।

حیوانی *ਹੈਵਾਨੀ* : ਹੈਵਾਨ ਨਾਲ ਸਬੰਧਤ, ਜਾਨਵਰ ਦਾ ਮਾਸ ਜਾਂ ਦੁੱਧ ਦਹੀਂ ਆਦਿ ਜੋ ਚੀਜ਼ਾਂ ਜਾਨਵਰਾਂ ਤੋਂ ਮਿਲਣ।

حیوانیت *ਹੈਵਾਨੀਯਤ* : ਹੈਵਾਨ ਦੀ ਵਿਸ਼ੇਸ਼ਤਾ; ਵੈਹਸ਼ਤ; ਬੇਵਕੂਫ਼ੀ, ਮੂਰਖਤਾ, ਬੇਸ਼ਰਮੀ।

حیه *ਹੈਯਾ* : ਸੱਪ, ਨਾਗ; ਹਰੇਕ ਲੰਮਾ ਕੀੜਾ।

# خ (ਖ਼ੇ)

خ ***ਖ਼ੇ*** : ਅਰਬੀ ਵਰਨਮਾਲਾ ਦਾ ਸੱਤਵਾਂ ਅਤੇ ਫ਼ਾਰਸੀ ਲਿਪੀ ਦਾ ਨੌਵਾਂ ਅੱਖਰ; ਅਬਜਦ ਅਨੁਸਾਰ ਇਸ ਦੀ ਸੰਖਿਆ ਛੇ ਸੌ (੬੦੦) ਹੁੰਦੀ ਹੈ।

خاتام ***ਖ਼ਾਤਾਮ***, خاتَم ***ਖ਼ਾਤਮ*** : ਅੰਗੂਠੀ, ਛਾਪ; ਮੋਹਰ।

خاتمِ جمشید ***ਖ਼ਾਤਮ-ਏ-ਜਮਸ਼ੀਦ*** : ਈਰਾਨ ਦੇ ਪਰਸਿੱਧ ਬਾਦਸ਼ਾਹ ਜਮਸ਼ੀਦ ਦੀ ਅੰਗੂਠੀ, (ਕੈਂਹਦੇ ਹਨ ਕਿ ਜਮਸ਼ੀਦ ਨੇ ਹੀ ਅੰਗੂਠੀ ਨੂੰ ਈਜਾਦ ਕੀਤਾ ਸੀ ਤੇ ਉਸ ਨੇ ਹੀ ਪੈਹਲਾਂ ਪੈਹਲ ਅੰਗੂਠੀ ਪਾਈ ਸੀ)।

خاتمِ سهیل نشان ***ਖ਼ਾਤਮ-ਏ-ਸੁਹੈਲ ਨਿਸ਼ਾਨ*** : ਮਸ਼ੂਕ ਦਾ ਮੂੰਹ।

خاتمِ گویا ***ਖ਼ਾਤਮ-ਏ-ਗੋਯਾ*** : ਸਾਕੀ (ਸ਼ਰਾਬ ਪਿਲਾਉਣ ਵਾਲਾ) ਦਾ ਮੂੰਹ।

خاتمِ سلیمان ***ਖ਼ਾਤਮ-ਏ-ਸੁਲੈਮਾਨ*** : ਹਜ਼ਰਤ ਸੁਲੈਮਾਨ ਦੀ ਅੰਗੂਠੀ ਜਿਸ ਉਤੇ ਰੱਬ ਦਾ ਵੱਡਾ ਨਾਮ ਖੁਦਿਆ ਹੋਇਆ ਸੀ, ਜਿਸ ਕਰਕੇ ਸਾਰੇ ਜੀਵ ਜੰਤੂ ਉਸ ਦੇ ਅਧੀਨ ਸਨ।

خاتم ***ਖ਼ਾਤਿਮ*** : ਖ਼ਤਮ ਕਰਨ ਵਾਲਾ।

خاتم الانبیا ***ਖ਼ਾਤਿਮ-ਉਲ-ਅੰਬੀਆ*** : ਨਬੀਆਂ ਦੀ ਪਰੰਪਰਾ ਖ਼ਤਮ ਕਰਨ ਵਾਲਾ, ਅੰਤਮ ਪੈਗ਼ੰਬਰ, ਹਜ਼ਰਤ ਮੁਹੰਮਦ ਸਾਹਿਬ।

خاتمه ***ਖ਼ਾਤਿਮਾ*** : ਅੰਤ, ਕਿਤਾਬ ਦਾ ਅੰਤਲਾ ਭਾਗ; ਮੌਤ।

خاتمه بالخیر ***ਖ਼ਾਤਿਮਾ ਬਿਲਖ਼ੈਰ*** : ਨੇਕ ਅੰਜਾਮ, ਭਲਾ ਅੰਤ; ਅੰਤ ਸਮੇਂ ਈਮਾਨ ਦੀ ਸਲਾਮਤੀ।

خاتوله ***ਖ਼ਾਤੂਲਾ*** : ਬਹਾਨਾ ਬਣਾਉਣਾ; ਦਗ਼ਾ ਕਰਨਾ, ਮਕਰ ਫ਼ਰੇਬ ਕਰਨਾ; ਦੋ-ਚਿੱਤਾ ਹੋਣਾ।

خاتون ***ਖ਼ਾਤੂਨ*** : ਬੇਗਮ, ਬੀਬੀ; ਅਮੀਰਜ਼ਾਦੀ; ਸਤਕਾਰਯੋਗ ਇਸਤਰੀ।

خاتونِ جنت ***ਖ਼ਾਤੂਨ-ਏ-ਜਨਤ*** : ਹਜ਼ਰਤ ਫ਼ਾਤਿਮਾ (ਹਜ਼ਰਤ ਮੁਹੰਮਦ ਸਾਹਿਬ ਦੀ ਸਪੁੱਤਰੀ ਦੀ ਉਪਾਧੀ)।

خاتونِ عرب ***ਖ਼ਾਤੂਨ-ਏ-ਅਰਬ*** : ਜੰਨਤ ਦੀ ਸ਼ੈਹਜਾਦੀ।

خات ***ਖ਼ਾਤ*** : ਬਾਜ਼।

خاج ***ਖ਼ਾਜ*** : ਸਲੀਬ, ਸੂਲੀ; ਕੰਨ ਦੀ ਲੌ।

خاد ***ਖ਼ਾਦ*** : ਇੱਲ।

خادم ***ਖ਼ਾਦਿਮ*** : ਸੇਵਾ ਕਰਨ ਵਾਲਾ, ਨੌਕਰ, ਚਾਕਰ, ਖ਼ਿਦਮਤਗਾਰ; ਮਜਾਵਰ, ਨਿਮਰਤਾ ਵਜੋਂ ਆਪਣੇ ਆਪ ਨੂੰ ਵੀ ਕਿਹਾ ਜਾਂਦਾ ਹੈ।

خادم الطلبا ***ਖ਼ਾਦਿਮੁੱਤਲਬਾ***, خادم الطلبه ***ਖ਼ਾਦਿਮੁੱਤਲਬਾ*** : ਅਦਬ ਸਿਖਾਉਣ ਵਾਲਾ, ਉਸਤਾਦ, ਅਧਿਆਪਕ।

خادم درگاه ***ਖ਼ਾਦਿਮ-ਏ-ਦਰਗਾਹ*** : ਦਰਗਾਹ ਦਾ ਨੌਕਰ, ਮਜਾਵਰ।

خاده ***ਖ਼ਾਦਾ*** : ਬੇੜੀ ਚਲਾਉਣ ਵਾਲਾ ਲੰਮਾ ਵੰਝ, ਚੱਪੂ, ਲੰਮਾ ਬਾਂਸ ਜਿਸ ਨਾਲ ਝਾੜੂ ਬੰਨ੍ਹ ਕੇ ਛੱਤ ਤੇ ਕੰਧਾਂ ਸਾਫ਼ ਕਰਦੇ ਹਨ।

خار ***ਖ਼ਾਰ*** : ਕੰਡਾ, ਸੂਲ; ਨਾ ਚੰਗਾ ਲੱਗਣ ਵਾਲਾ; ਚੌਦ੍ਹਵੀਂ ਦਾ ਚੰਦ; ਸਖ਼ਤ ਪੱਥਰ।

خارِ اشتر ***ਖ਼ਾਰ-ਏ-ਉਸ਼ਤਰ*** : ਇਕ ਕੰਡਿਆਲੀ ਝਾੜੀ ਜਿਸ ਨੂੰ ਊਠ ਬੜੇ ਸ਼ੌਕ ਨਾਲ ਖਾਂਦੇ ਹਨ।

خاربست **ਖ਼ਾਰਬਸਤ,** خاربند **ਖ਼ਾਰਬੰਦ** : ਖੇਤ ਦੀ ਵਾੜ।

خاربن **ਖ਼ਾਰਬੁਨ** : ਕੰਡਿਆਲਾ ਰੁੱਖ; ਝਾੜ, ਝਾੜੀ।

خارپشت **ਖ਼ਾਰਪੁਸ਼ਤ** : ਝਾੜ-ਚੂਹਾ; ਇਕ ਫਲ; ਪਿੱਠ ਖੁਰਕਣ ਵਾਲੀ ਸੋਟੀ; ਖਰਖਰੀ।

خارترازو **ਖ਼ਾਰ-ਏ-ਤਰਾਜ਼ੂ** : ਸਰਾਫ਼ਾਂ ਜਾਂ ਸੁਨਿਆਰਿਆਂ ਦੇ ਤਰਾਜ਼ੂ ਦੀ ਸੂਈ।

خارخار **ਖ਼ਾਰ ਖ਼ਾਰ** : ਚਿੰਤਾ, ਫ਼ਿਕਰ; ਖ਼ਾਰਸ਼; ਖ਼ਲਜਾਨ।

خارخسک **ਖ਼ਾਰ'ਖ਼ਸਕ** : ਤਿੰਨ ਨੋਕਾਂ ਵਾਲਾ ਕੰਡਾ, ਭਖੜਾ।

خاردار **ਖ਼ਾਰਦਾਰ** : ਕੰਡਿਆਂ ਵਾਲਾ; ਝਾੜ ਚੂਹਾ।

خاردلوکش **ਖ਼ਾਰ-ਏ-ਦਲਵਕਸ਼** : ਲੋਹੇ ਦਾ ਕੁੰਡਾ ਜਿਸ ਨਾਲ ਖੂਹ ਵਿਚ ਡਿੱਗੀ ਹੋਈ ਚੀਜ਼ ਕੱਢੀ ਜਾਂਦੀ ਹੈ, ਡੋਲ ਕੱਢਣ ਵਾਲਾ ਕੁੰਡਾ।

خاردیده **ਖ਼ਾਰ ਦੀਦਾ** : ਜਿਸ ਨੂੰ ਕੰਡਾ ਚੁਭਿਆ ਹੋਵੇ।

خارراه **ਖ਼ਾਰ-ਏ-ਰਾਹ** : ਰਾਹ ਦਾ ਕੰਡਾ, ਰੋਕ, ਰੁਕਾਵਟ।

خارسان **ਖ਼ਾਰਸਾਨ** : ਕੰਡਿਆਂ ਵਾਲੀ ਉਜਾੜ ਥਾਂ।

خارا **ਖ਼ਾਰਾ** : ਸਖਤ ਪੱਥਰ; ਇਕ ਪਰਕਾਰ ਦਾ ਸਾਦਾ ਤੇ ਧਾਰੀਦਾਰ ਰੇਸ਼ਮੀ ਕੱਪੜਾ ਜੋ ਸੂਰਜ ਦੇ ਸਾਮ੍ਹਣੇ ਰੱਖਣ ਨਾਲ ਪਾਟ ਜਾਂਦਾ ਹੈ, ਜਿਵੇਂ 'ਕਿਤਾਨ' ਕੱਪੜਾ ਚੰਦ ਸਾਮ੍ਹਣੇ ਰੱਖਿਆਂ ਪਾਟ ਜਾਂਦਾ ਹੈ; ਸੰਗੀਤ ਵਿਚ ਇਕ ਰਾਗਣੀ ਦਾ ਨਾਮ।

خارش **ਖ਼ਾਰਿਸ਼** : ਖੁਜਲੀ, ਖ਼ੁਰਕ, ਖਾਜ।

خارشتر **ਖ਼ਾਰ-ਏ-ਸ਼ੁਤਰ** : ਇਕ ਝਾੜੀ ਜਿਸ ਨੂੰ ਊਠ ਬੜੇ ਸ਼ੌਕ ਨਾਲ ਖਾਂਦਾ ਹੈ, ਊਠ ਕਟਾਰਾ।

خارق **ਖ਼ਾਰਿਕ** : ਤੋੜਨ ਵਾਲਾ, ਪਾੜਨ ਵਾਲਾ; ਸੁਭਾ ਦੇ ਉਲਟ।

خارق‌عادات **ਖ਼ਾਰਿਕ-ਏ-ਆਦਾਤ,** خارق‌عادت **ਖ਼ਾਰਿਕ-ਏ-ਆਦਤ** : ਸੁਭਾ ਨੂੰ ਤੋੜਨ ਵਾਲਾ; ਕੁਦਰਤੀ ਸੁਭਾ ਦੇ ਉਲਟ ਕੰਮ; ਪੈਗ਼ੰਬਰਾਂ ਦੇ ਮੁਅਜਜ਼ੇ; ਵਲੀਆਂ ਦੀਆਂ ਕਰਾਮਾਤਾਂ।

خارقان **ਖ਼ਾਰਕਾਨ** : ਇਕ ਪਿੰਡ ਦਾ ਨਾਮ ਜੋ ਬਿਸਤਾਮ ਦੇ ਨੇੜੇ ਹੈ।

خارکش **ਖ਼ਾਰਕਸ਼,** خارکن **ਖ਼ਾਰਕਨ** : ਲੱਕੜਾਂ ਦਾ ਭਾਰ ਚੁੱਕਣ ਵਾਲਾ, ਲੱਕੜਹਾਰਾ।

خاره **ਖ਼ਾਰਾ** : ਵੇਖੋ خارا ਖ਼ਾਰਾ।

خاز **ਖ਼ਾਜ਼** : ਰੇਸ਼ਮੀ ਕੱਪੜੇ ਦੀ ਇਕ ਕਿਸਮ; ਕੱਪੜੇ ਜਾਂ ਤਨ ਦੀ ਮੈਲ; ਮੈਲ ਸਾਫ਼ ਕਰਨ ਵਾਲਾ ਪੱਥਰ, ਝਾਂਵਾਂ।

خازن **ਖ਼ਾਜ਼ਿਨ** : ਪੈਸਾ ਜਮ੍ਹਾ ਕਰਨ ਵਾਲਾ, ਖ਼ਜ਼ਾਨਚੀ; ਜ਼ਬਾਨ, ਜੀਭ; ਨਿਗਰਾਨ।

خازنه **ਖ਼ਾਜ਼ਨਾ** : ਸਾਲੀ।

خاژه **ਖ਼ਾਜ਼ਾ** : ਮਿੱਟੀ ਤੇ ਤੂੜੀ ਦੀ ਗੁੰਨ੍ਹੀ ਘਾਣੀ; ਗਾਰਾ।

خاژگان **ਖ਼ਾਜ਼ਗਾਨ** : ਦੇਗਬਰਾ, ਪਤੀਲਾ।

خاستن **ਖ਼ਾਸਤਨ** : ਉੱਠਣਾ, ਖੜ੍ਹਾ ਹੋਣਾ।

خاسر **ਖ਼ਾਸਿਰ** : ਨੁਕਸਾਨ ਕਰਨ ਵਾਲਾ, ਨੁਕਸਾਨ ਉਠਾਉਣ ਵਾਲਾ, ਖ਼ਸਾਰਾ ਜਾਂ ਟੋਟਾ ਪਾਉਣ ਵਾਲਾ।

خاش **ਖ਼ਾਸ਼** : ਸੱਸ; ਲੱਕੜੀ ਦੇ ਟੋਟੇ; ਕੂੜਾ ਕਰਕਟ; ਹੱਦੋਂ ਬਾਹਰੀ ਮੁਹੱਬਤ ਰੱਖਣ ਵਾਲਾ।

خاشاک **ਖ਼ਾਸ਼ਾਕ,** خاشک **ਖ਼ਾਸ਼ਿਕ,** خاشه **ਖ਼ਾਸ਼ਾ** : ਕੂੜਾ ਕਰਕਟ।

خاشوش **ਖ਼ਾਸ਼ੂਸ਼** : ਫ਼ਸਲ ਵੱਢਣ ਦੀ ਦਾਤਰੀ।

خاص **ਖ਼ਾਸ** : ਵਿਸ਼ੇਸ਼; ਨਿੱਜੀ; ਚੰਗੇ ਆਟੇ ਦੀ ਰੋਟੀ, ਮੈਦੇ ਆਟੇ ਦੀ ਰੋਟੀ।

خاصان **ਖ਼ਾਸਾਨ** : ਖ਼ਾਸ ਲੋਕ।

خاصدان **ਖ਼ਾਸਦਾਨ** : ਪਾਨ ਰੱਖਣ ਵਾਲਾ ਭਾਂਡਾ।

خاصکی **ਖ਼ਾਸਕੀ** : ਬਾਦਸ਼ਾਹ ਜਾਂ ਅਮੀਰ ਦਾ ਨਿਕਟਵਰਤੀ, ਖ਼ਜ਼ਾਨਚੀ; ਰਸਾਲਦਾਰ; ਨਫ਼ੀਸ ਚੀਜ਼; ਲੌਂਡੀ, ਬਾਂਦੀ, ਰਖੇਲ।

**خاصه** ***ਖ਼ੱਸਾ*** : ਓਹ ਗੱਲ ਜੋ ਕਿਸੇ ਚੀਜ਼ ਲਈ ਖ਼ਾਸ ਕਰਕੇ ਹੋਵੇ; ਗੁਣ; ਖਾਸ ਕਰਕੇ; ਆਦਤ; ਨਿੱਜੀ।

**خاصه** ***ਖ਼ਾਸਾ*** : ਲੱਠੇ ਨਾਲੋਂ ਕੁਝ ਬਰੀਕ ਸੂਤੀ ਕੱਪੜਾ; ਅਮੀਰਾਂ ਦਾ ਖਾਣਾ।

**خاصیت** ***ਖ਼ਾਸੀਯਤ*** : ਤਬੀਅਤ; ਸੁਭਾ, ਗੁਣ, ਆਦਤ; ਅਸਰ।

**خاطب** ***ਖ਼ਾਤਿਬ*** : ਨਿਕਾਹ ਕਰਨ ਦਾ ਇੱਛਕ, ਔਰਤ ਦਾ ਤਲਬਗਾਰ, ਮੰਗਣੀ ਦਾ ਤਾਲਬ; ਜਵਾਈ; ਦਮਾਦ; ਖ਼ੁਤਬਾ ਪੜ੍ਹਨ ਵਾਲਾ।

**خاطر** ***ਖ਼ਾਤ਼ਿਰ*** : ਜੋ ਦਿਲ ਵਿਚ ਗੁਜ਼ਰੇ, ਇਰਾਦਾ, ਦਿਲ।

**خاطر آمدن** ***ਖ਼ਾਤਿਰ ਆਮਦਨ*** : ਯਾਦ ਆਉਣਾ।

**خاطرپسند** ***ਖ਼ਾਤਿਰ-ਪਸੰਦ*** : ਦਿਲ-ਪਸੰਦ, ਰੁਚੀਯੋਗ।

**خاطرجمع** ***ਖ਼ਾਤਿਰ ਜਮਅ*** : ਤੱਸਲੀ।

**خاطرخواه** ***ਖ਼ਾਤਿਰ ਖ਼੍ਵਾਹ*** : ਹਸਬ ਮਨਸ਼ਾ, ਮਰਜ਼ੀ ਮੁਤਾਬਕ।

**خاطردادن** ***ਖ਼ਾਤਿਰ ਦਾਦਨ*** : ਦਿਲ ਦੇਣਾ, ਮੋਹਤ ਹੋਣਾ।

**خاف** ***ਖ਼ਾਫ਼*** : ਡਰਪੋਕ, ਡਰਾਕਲ।

**خاقان** ***ਖ਼ਾਕ਼ਾਨ*** : ਵੱਡਾ ਬਾਦਸ਼ਾਹ, ਹਰ ਬਾਦਸ਼ਾਹ, ਚੀਨ ਤੇ ਤੁਰਕਿਸਤਾਨ ਦੇ ਬਾਦਸ਼ਾਹਾਂ ਦੀ ਉਪਾਧੀ।

**خاقانی** ***ਖ਼ਾਕ਼ਾਨੀ*** : ਫ਼ਾਰਸੀ ਦਾ ਪਰਸਿੱਧ ਕਵੀ; ਅਫ਼ਜ਼ਲ-ਉਦ-ਦੀਨ ਦੀ ਉਪਾਧੀ (ਜਿਸ ਨੂੰ ਹੱਸਾਨ-ਏ-ਅਜਮ ਕੈਂਹਦੇ ਹਨ ਕਿਉਂਕਿ ਉਸ ਨੇ ਵੀ ਹੱਸਾਨ ਅਰਬੀ ਵਾਂਗ ਹਜ਼ਰਤ ਰਸੂਲ ਦੀ ਸਿਫ਼ਤ ਵਿਚ ਕਸੀਦੇ ਲਿਖੇ ਹਨ; ਇਸ ਦਾ ਅਸਲ ਦੇਸ ਬੁਖ਼ਾਰਾ ਸੀ, 582 ਹਿ : ਵਿਚ ਤਬਰੇਜ਼ ਵਿਖੇ ਕਾਲਵਾਸ ਹੋਇਆ)।

**خاک** ***ਖ਼ਾਕ*** : ਮਿੱਟੀ; ਰਾਖ, ਸੁਆਹ; ਮੁਲਕ, ਦੇਸ਼; ਆਜਜ਼ੀ; ਨਿਮਰਤਾ, ਆਗਿਆਕਾਰ; ਕਬਰ; ਨਕਾਰਾ ਚੀਜ਼।

**خاک انداختن** ***ਖ਼ਾਕ ਅੰਦਾਖ਼ਤਨ***, **خاک ریختن** ***ਖ਼ਾਕ ਰੇਖ਼ਤਨ*** : ਹਿੰਦੁਸਤਾਨ ਵਿਚ ਰਿਵਾਜ ਹੈ ਕਿ ਜਦ ਕੋਈ ਚੀਜ਼ ਚੋਰੀ ਹੋ ਜਾਵੇ ਤਾਂ ਜਿਨ੍ਹਾਂ ਉਤੇ ਸ਼ੱਕ ਹੁੰਦਾ ਹੈ ਓਹਨਾਂ ਤੋਂ ਮਿੱਟੀ ਸੁਟਵਾਉਂਦੇ ਹਨ ਤਾਂ ਜੋ ਚੋਰ ਚੁਰਾਈ ਹੋਈ ਚੀਜ਼ ਨੂੰ ਪਰਦੇ ਨਾਲ ਮਿੱਟੀ ਵਿਚ ਹੀ ਸੁੱਟ ਜਾਵੇ ਤੇ ਇਸ ਤਰ੍ਹਾਂ ਚੋਰੀ ਦੇ ਦੋਸ਼ ਤੋਂ ਬਚ ਰਹੇ।

**خاک انداز** ***ਖ਼ਾਕ ਅੰਦਾਜ਼***, **خاکدان** ***ਖ਼ਾਕ ਦਾਨ*** : ਕੂੜਾ ਕਰਕਟ ਸੁੱਟਣ ਵਾਲਾ ਪਾਤਰ।

**خاکریز** ***ਖ਼ਾਕ ਰੇਜ਼*** : ਕਿਲ੍ਹੇ ਉਪਰ ਓਹ ਮੋਰੀ ਜਿਸ ਵਿਚੋਂ ਕੂੜਾ ਕਰਕਟ ਅਤੇ ਦੁਸ਼ਮਣ 'ਤੇ ਪੱਥਰ ਸੁੱਟੇ ਜਾਂਦੇ ਹਨ; ਝਾਲਰ।

**خاکبازی** ***ਖ਼ਾਕਬਾਜ਼ੀ*** : ਮੰਤਰ ਕਰਨ ਵਾਲਾ, ਜਾਦੂਗਰ; ਸ਼ਤਰੰਜ ਖੇਡਣਾ; ਮਿੱਟੀ ਨਾਲ ਖੇਡਣਾ।

**خاکپا** ***ਖ਼ਾਕਪਾ*** : ਨਿਮਾਣਾ।

**خاکِ رنگین** ***ਖ਼ਾਕ-ਏ-ਰੰਗੀਨ*** : ਆਦਮੀ; ਗੁਲਜ਼ਾਰ; ਸੋਨਾ, ਚਾਂਦੀ।

**خاکزاد** ***ਖ਼ਾਕਜ਼ਾਦ*** : ਆਦਮੀ; ਇਨਸਾਨ।

**خاکسار** ***ਖ਼ਾਕਸਾਰ*** : ਮਿੱਟੀ ਵਰਗਾ, ਨਿਮਾਣਾ, ਆਗਿਆਕਾਰ; ਗ਼ਰੀਬ; ਜੋੜਿਆਂ ਵਿਚ ਬੈਹਣ ਵਾਲਾ; ਜ਼ਲੀਲ।

**خاکساری** ***ਖ਼ਾਕਸਾਰੀ*** : ਨਿਮਰਤਾ, ਗਰੀਬੀ।

**خاکستر** ***ਖ਼ਾਕਿਸਤਰ*** : ਰਾਖ,ਸੁਆਹ।

**خاکستری** ***ਖ਼ਾਕਿਸਤਰੀ*** : ਸੁਆਹ-ਰੰਗਾ।

**خاکِ فراموشاں** ***ਖ਼ਾਕ-ਏ-ਫ਼ਰਾਮੋਸ਼ਾਂ*** : ਕਬਰ।

**خاکِ مرده** ***ਖ਼ਾਕ-ਏ-ਮੁਰਦਾ*** : ਓਹ ਜ਼ਮੀਨ ਜਿੱਥੇ ਘਾਹ ਆਦਿ ਕੁਝ ਵੀ ਨਾ ਉੱਗੇ, ਕੱਲਰੀ ਜ਼ਮੀਨ।

**خاکِ وطن** ***ਖ਼ਾਕ-ਏ-ਵਤਨ*** : ਦੇਸ਼ ਦੀ ਮਿੱਟੀ, ਵਤਨ।

**خاکروب** ***ਖ਼ਾਕਰੋਬ*** : ਝਾੜੂ ਦੇਣ ਵਾਲਾ, ਭੰਗੀ, ਮੇਹਤਰ।

**خاکروبه** ***ਖ਼ਾਕਰੋਬਾ*** : ਕੂੜਾ-ਕਰਕਟ।

**خاکی** ***ਖ਼ਾਕੀ*** : ਖ਼ਾਕ ਨਾਲ ਸਬੰਧਤ, ਮਿੱਟੀ

ਦਾ; ਮਿੱਟੀ-ਰੰਗਾ; ਬੇਇੱਜ਼ਤ ਤੇ ਜ਼ਲੀਲ ਆਦਮੀ; ਫ਼ਕੀਰਾਂ ਦੀ ਇਕ ਸੰਪਰਦਾਏ ਜੋ ਖ਼ਾਕੀਸ਼ਾਹ ਨੂੰ ਮੰਨਣ ਵਾਲੀ ਹੈ।

**خاکیان** ***ਖ਼ਾਕੀਯਾਨ*** : ਮਿੱਟੀ ਦੇ ਬਣੇ ਹੋਏ।

**خاکی کردن** ***ਖ਼ਾਕੀ ਕਰਦਨ*** : ਬੰਦਗੀ ਤੇ ਨਿਮਰਤਾ ਕਰਨਾ; ਬੇਕਰਾਰੀ ਕਰਨਾ, ਪਰੇਸ਼ਾਨ ਹੋਣਾ।

**خاکه** ***ਖ਼ਾਕਾ*** : ਢਾਂਚਾ, ਚਰਬਾ, ਨਕਸ਼ਾ, ਤਸਵੀਰ ਜਾਂ ਨਕਸ਼ੇ ਦੇ ਨਿਸ਼ਾਨ ਲਾਉਣਾ; ਤਸਵੀਰ ਦੀ ਸਾਮਗਰੀ।

**خاگ** ***ਖ਼ਾਗ*** : ਮੁਰਗ਼ੀ ਦਾ ਆਂਡਾ, ਆਂਡਾ।

**خاگینه** ***ਖ਼ਾਗੀਨਾ*** : ਆਂਡਿਆਂ ਦੀ ਸਬਜ਼ੀ, ਆਮਲੇਟ।

**خال** ***ਖ਼ਾਲ***, **خالو** ***ਖ਼ਾਲੂ*** : ਮਾਮਾ।

**خالات** ***ਖ਼ਾਲਾਤ*** : (ਖ਼ਾਲ **خال** ਦਾ ਬੌਹਵਚਨ) ਮਾਮੇ।

**خاله** ***ਖ਼ਾਲਾ*** : ਮਾਸੀ।

**خال** ***ਖ਼ਾਲ*** : ਤਿਲ; ਕਾਲਾ ਊਠ।

**خال‌خال** ***ਖ਼ਾਲ ਖ਼ਾਲ*** : ਜਿਸ 'ਤੇ ਬੌਹਤ ਸਾਰੀਆਂ ਬਿੰਦੀਆਂ ਹੋਣ; ਕੋਈ ਕੋਈ।

**خالدار** ***ਖ਼ਾਲਦਾਰ*** : ਤਿਲਾਂ ਵਾਲਾ।

**خالد** ***ਖ਼ਾਲਿਦ*** : ਹਮੇਸ਼ਾ ਰੈਹਣ ਵਾਲਾ, ਸਦੀਵੀ; ਬਹਿਸ਼ਤ ਜਾਂ ਦੋਜ਼ਖ਼ ਵਿਚ ਹਮੇਸ਼ਾ ਰੈਹਣ ਵਾਲਾ; ਹਜ਼ਰਤ ਮੁਹੰਮਦ ਸਾਹਿਬ ਦੇ ਇਕ ਸਹਾਬੀ (ਸਾਥੀ) ਦਾ ਨਾਮ ਜੋ ਵਲੀਦ ਦਾ ਪੁੱਤਰ ਸੀ ਅਤੇ ਬੌਹਤ ਬੜਾ ਬਹਾਦਰ ਸੀ।

**خالدین** ***ਖ਼ਾਲਿਦੀਨ*** : (ਖ਼ਾਲਿਦ **خالد** ਦਾ ਬੌਹਵਚਨ) ਹਮੇਸ਼ਾ ਰੈਹਣ ਵਾਲੇ, ਅਮਰ ਲੋਕ।

**خالص** ***ਖ਼ਾਲਿਸ*** : ਜਿਸ ਵਿਚ ਕੋਈ ਦੂਜੀ ਚੀਜ਼ ਨਾ ਮਿਲੀ ਹੋਵੇ, ਖਰਾ, ਮਿਲਾਵਟ ਰੈਹਤ, ਨਿਰਮਲ; ਚਿੱਟਾ।

**خالصاً** ***ਖ਼ਾਲਿਸਨ*** : ਖ਼ਲਾਸ ਹੋਣ ਕਰਕੇ, ਸੱਚੇ ਦਿਲੋਂ।

**خالصه** ***ਖ਼ਾਲਿਸਾ*** : ਖ਼ਾਲਸ, ਖਰਾ, ਬਿਨਾ ਮਿਲਾਵਟ ਦੇ; ਬਾਦਸ਼ਾਹੀ ਜ਼ਮੀਨ ਜਾਂ ਮੁਲਕ ਜੋ ਕਿਸੇ ਦੀ ਜਗੀਰ ਨਾ ਹੋਵੇ ਅਤੇ ਸਿੱਧੀ ਸਰਕਾਰੀ ਪਰਬੰਧ ਹੇਠ ਹੋਵੇ।

**خالصه‌جات** ***ਖ਼ਾਲਿਸਾ ਜਾਤ*** : ਸਰਕਾਰੀ ਜਗੀਰਾਂ।

**خالق** ***ਖ਼ਾਲਿਕ਼*** : ਪੈਦਾ ਕਰਨ ਵਾਲਾ; ਰੱਬ ਦਾ ਇਕ ਗੁਣਵਾਚੀ ਨਾਮ।

**خالی** ***ਖ਼ਾਲੀ*** : ਸੱਖਣਾ, ਖੋਖਲਾ; ਕੇਵਲ; ਓਹ ਮਰਦ ਜਿਸ ਦੀ ਇਸਤਰੀ ਨਾ ਹੋਵੇ, ਰੰਡਾ, ਛੜਾ; ਓਹ ਇਸਤਰੀ ਜਿਸ ਦਾ ਮਰਦ ਨਾ ਹੋਵੇ; ਵੇਹਲਾ, ਆਲਸੀ, ਸੁਸਤ।

**خالی‌دماغ** ***ਖ਼ਾਲੀ ਦਿਮਾਗ਼*** : ਮੂੜ੍ਹ।

**خام** ***ਖ਼ਾਮ*** : ਕੱਚਾ, ਕਮਜ਼ੋਰ, ਬੇਅਸਲ ਗੱਲ, ਨਿਰਮੂਲ; ਕੱਚੀ (ਇੱਟ); ਮੰਦਾ ਸੌਦਾ; ਓਹ ਚੰਮ ਜੋ ਕਮਾਇਆ ਨਾ ਹੋਵੇ, ਕੱਚਾ ਚਮੜਾ; ਚੰਮ ਦਾ ਬਸਤਰ; ਸ਼ਰਾਬ।

**خام‌خو** ***ਖ਼ਾਮ-ਖ਼ੂ***, **خام‌طبع** ***ਖ਼ਾਮ-ਤਬਅ*** : ਜਿਸ ਦੇ ਖ਼ਿਆਲ ਹਰ ਵੇਲੇ ਬਦਲਦੇ ਰੈਹਣ, ਜਿਸ ਦੀ ਤਬੀਅਤ ਦਾ ਕੋਈ ਠਿਕਾਣਾ ਨਾ ਹੋਵੇ।

**خام‌خیال** ***ਖ਼ਾਮ ਖ਼ਯਾਲ*** : ਫ਼ਸਾਦੀ ਤੇ ਤੁੱਛ ਖਿਆਲਾਂ ਵਾਲਾ (ਆਦਮੀ)।

**خامی** ***ਖ਼ਾਮੀ*** : ਨਦਾਨੀ, ਕੱਚਪੁਣਾ, ਨੁਕਸ, ਕਮੀ।

**خامش** ***ਖ਼ਾਮੁਸ਼*** : (ਖ਼ਾਮੋਸ਼ **خاموش** ਦਾ ਸੰਖੇਪ ਰੂਪ) ਚੁੱਪ ਰੈਹਣਾ।

**خامشی** ***ਖ਼ਾਮੁਸ਼ੀ*** : (ਖ਼ਾਮੋਸ਼ੀ **خاموشی** ਦਾ ਸੰਖੇਪ ਰੂਪ) ਚੁੱਪ।

**خاموش** ***ਖ਼ਾਮੋਸ਼*** : ਚੁੱਪ, ਚੁੱਪ ਰੈਹ, ਚੁੱਪ ਹੋ ਜਾ, ਬੁਝਿਆ ਹੋਇਆ, ਮੁਰਦਾ।

**خاموش‌کار** ***ਖ਼ਾਮੋਸ਼-ਕਾਰ*** : ਚੁੱਪ ਰੈਹਣ ਵਾਲਾ, ਚੁਪ ਰੈਹਣਾ।

**خاموش‌کاری** ***ਖ਼ਾਮੋਸ਼-ਕਾਰੀ*** : ਚੁਪ ਰੈਹਣ ਦੀ ਕਿਰਿਆ।

**خاموش کردن چراغ/شمع** ***ਖ਼ਾਮੋਸ਼ ਕਰਦਨ-ਏ-ਚਿਰਾਗ਼/ਸ਼ਮਅ*** : ਦੀਵਾ ਬੁਝਾਉਣਾ, ਦੀਵਾ ਗੁਲ ਕਰਨਾ।

**خاموشی** ***ਖ਼ਾਮੋਸ਼ੀ*** : ਚੁੱਪ।

**خامه** ***ਖ਼ਾਮਾ*** : ਕਲਮ, ਕਾਨੀ, ਕਿਲਕ।

خامەدان *ਖ਼ਾਮਾ-ਦਾਨ* : ਕਲਮਦਾਨ।

خامەزدن *ਖ਼ਾਮਾ ਜ਼ਦਨ* : ਕਲਮ ਬਣਾਉਣਾ ਜਾਂ ਘੜਣਾ, ਕਲਮ ਦਾ ਕੱਤ ਲਾਣਾ।

خامەفرسا *ਖ਼ਾਮਾ-ਫ਼ਰਸਾ* : ਲਿਖਣ ਵਾਲਾ, ਲਿਖਾਰੀ।

خامەفرسائی *ਖ਼ਾਮਾ-ਫ਼ਰਸਾਈ* : ਲਿਖਣ ਦੀ ਕਿਰਿਆ, ਲਿਖਣਾ।

خان *ਖ਼ਾਨ* : ਦੁਕਾਨ, ਦੁਕਾਨਦਾਰ, ਹਟਵਾਣੀਆ; ਸਰਾਂ, ਮੁਸਾਫ਼ਰਖ਼ਾਨਾ।

خانات *ਖ਼ਾਨਾਤ* : ਦੁਕਾਨਾਂ; ਸਰਾਵਾਂ।

خان *ਖ਼ਾਨ* : (ਖ਼ਾਨਾ خانە ਦਾ ਸੰਖਿਪਤ ਰੂਪ) ਘਰ, ਮਕਾਨ, ਸਰਾਂ।

خانچە *ਖ਼ਾਨਚਾ* : ਛੋਟੀ ਸਰਾਂ, ਛੋਟਾ ਜੇਹਾ ਘਰ; ਲੱਕੜੀ ਦਾ ਖੋਖਾ।

خان *ਖ਼ਾਨ* : ਪੈਹਲਾਂ ਹੋਏ ਤੁਰਕਿਸਤਾਨ ਤੇ ਖ਼ਤਾ ਦੇ ਪਠਾਣ ਬਾਦਸ਼ਾਹਾਂ ਦੀ ਉਪਾਧੀ ਸੀ, ਹੁਣ ਹਰ ਰਈਸ ਤੇ ਅਮੀਰ ਨੂੰ ਕੈਂਹਦੇ ਹਨ; ਸਰਦਾਰ, ਪਠਾਣ।

خانِ دل *ਖ਼ਾਨ-ਏ-ਦਿਲ* : ਕਾਅਬਾ ਸ਼ਰੀਫ਼।

خانِ سالار *ਖ਼ਾਨ-ਸਾਲਾਰ* : ਖਾਣਾ ਚੱਖਣ ਵਾਲਾ।

خانسامان *ਖ਼ਾਨ-ਸਾਮਾਨ*, خانِ سامان *ਖ਼ਾਨ-ਏ-ਸਾਮਾਨ* : ਘਰ ਦਾ ਨੌਕਰ ਜਿਸ ਦਾ ਕੰਮ ਖਾਣਾ ਬਣਾਉਣਾ ਤੇ ਦਸਤਰਖਾਨ ਵਿਛਾਉਣਾ ਤੇ ਖਾਣਾ ਖੁਆਉਣਾ ਹੁੰਦਾ ਹੈ, ਖਾਣੇ ਦਾ ਦਰੋਗਾ।

خانِ بابا *ਖ਼ਾਨਬਾਬਾ* : ਅਕਬਰ ਬਾਦਸ਼ਾਹ ਦੇ ਉਸਤਾਦ ਬੈਰਮਖਾਂ ਦੀ ਉਪਾਧੀ।

خانت *ਖ਼ਾਨਤ* : ਬੇਈਮਾਨੀ, ਅਮਾਨਤ ਵਿਚ ਚੋਰੀ, ਧੋਖਾ।

خانج *ਖ਼ਾਨਜ* : ਛੋਟਾ ਜੇਹਾ ਟੋਆ ਜਿਸ ਵਿਚ ਬੱਚੇ ਅਖ਼ਰੋਟ, ਗੋਲੀਆਂ ਆਦਿ ਪਾ ਕੇ ਖੇਡਦੇ ਹਨ, ਖੁੱਤੀ, ਘੁੱਤੀ।

خانخانان *ਖ਼ਾਨਖ਼ਾਨਾਂ* : ਖ਼ਾਨਾਂ ਦਾ ਖ਼ਾਨ, ਸਰਦਾਰਾਂ ਦਾ ਸਰਦਾਰ, ਮੁੱਖ ਅਮੀਰ, ਅਮੀਰੁਲ ਉਮਰਾ; ਸਰਾਂ ਦਾ ਦਰੋਗਾ, ਸਰਾਂ ਦਾ ਸੁਆਮੀ, ਬੈਰਮ ਖਾਂ ਤੇ ਉਸ ਦੇ ਪੁੱਤਰ ਅਬਦੁਲ ਰਹੀਮ ਖਾਂ (ਜੋ ਸੈਨਾਪਤੀ ਤੇ ਅਕਬਰ ਦੇ ਨੌ ਰਤਨਾਂ ਵਿਚੋਂ ਸੀ) ਦਾ ਖਿਤਾਬ।

خاندان *ਖ਼ਾਨਦਾਨ* : ਘਰਾਣਾ, ਘਰ, ਨਸਲ, ਗੋਤ, ਕਬੀਲਾ; ਦਰਬਾਰ, ਉਚੇ ਖ਼ੂਨ ਦਾ, ਕੁਲੀਨ; ਘਰ ਦਾ ਸੁਆਮੀ।

خانقاہ *ਖ਼ਾਨਕਾਹ*, خانگاہ *ਖ਼ਾਨਗਾਹ* : ਇਬਾਦਤ ਦੀ ਥਾਂ, ਪੂਜਾ ਸਥਾਨ, ਫ਼ਕੀਰਾਂ ਦਾ ਡੇਰਾ।

خانگی *ਖ਼ਾਨਗੀ* : ਘਰ ਨਾਲ ਸਬੰਧਤ, ਘਰੇਲੂ; ਘਰ ਦੀ ਪੱਕੀ ਹੋਈ ਰੋਟੀ; ਕੁਕੜੀ, ਚਿੜੀ; ਪੇਸ਼ਾਵਰ ਔਰਤ, ਵੇਸਵਾ।

خانم *ਖ਼ਾਨਮ* : (ਖ਼ਾਨ خان ਦਾ ਇਸਤਰੀ ਲਿੰਗ) ਬੇਗਮ, ਅਮੀਰਜ਼ਾਦੀ, ਉੱਚ ਘਰਾਣੇ ਦੀ ਔਰਤ।

خانمان *ਖ਼ਾਨਮਾਨ* : ਘਰ-ਬਾਰ, ਘਰ ਤੇ ਘਰ ਦਾ ਮਾਲ ਅਸਬਾਬ, ਵਿਰਾਸਤ ਦੀ ਜਾਇਦਾਦ।

خانمان خراب *ਖ਼ਾਨਮਾਨ ਖ਼ਰਾਬ* : ਤਬਾਹ, ਬਰਬਾਦ; ਪਰੇਸ਼ਾਨ; ਉਜਾੜ; ਜਿਸ ਦਾ ਘਰ ਉੱਜੜ ਗਿਆ ਹੋਵੇ, ਰੰਡਾ।

خانوادہ *ਖ਼ਾਨਵਾਦਾ* : ਖ਼ਾਨਦਾਨ, ਘਰਾਣਾ।

خانە *ਖ਼ਾਨਾ* : ਘਰ, ਮਕਾਨ; ਇਸਤਰੀ; ਅਬਾਦੀ; ਤੰਬੂ; ਵਿਭਾਗ; ਮੋਢੇ ਤੋਂ ਅਰਕ ਤਕ ਦੀ ਬਾਂਹ; ਖਤ, ਖਤ ਦਾ ਵਰਕਾ; ਅਨਾਜ ਦਾ ਢੇਰ; ਰੇਤ ਦਾ ਟਿੱਲਾ; ਕਵਿਤਾ ਦੀ ਤੁਕ।

خانۂ باد *ਖ਼ਾਨਾ-ਏ-ਬਾਦ* : ਹਵਾਦਾਰ ਘਰ; ਹਵਾ ਦੀ ਬਾਰੀ, ਖਿੜਕੀ; ਹਵਾਦਾਰ ਕਮਰਾ, ਗਰਮੀਆਂ ਬਿਤਾਉਣ ਵਾਲਾ ਘਰ, ਗਰੈਹ (ਤੁਲਾ, ਜੋੜਾ, ਡੋਲ)।

خانەباز *ਖ਼ਾਨਾ-ਬਾਜ਼* : ਜੂਏ ਵਿਚ ਘਰ ਬਾਰ ਸਭ ਕੁਝ ਹਾਰ ਦੇਣ ਵਾਲਾ, ਜੁਆਰੀਆ।

خانەبدوش *ਖ਼ਾਨਾ-ਬ-ਦੋਸ਼* : ਅਵਾਰਾ, ਪਰੇਸ਼ਾਨ; ਟੱਪਰੀਵਾਸ; ਮੁਸਾਫਰ, ਬਿਨ-ਠਿਕਾਣੇ ਦੇ, ਬੇਘਰਾ।

خانەبرانداز *ਖ਼ਾਨਾ-ਬਰ-ਅੰਦਾਜ਼* : ਘਰ-ਬਾਰ ਉਜਾੜ ਦੇਣ ਵਾਲਾ।

خانہبردن *ਖ਼ਾਨਾ ਬੁਰਦਨ* : ਲੁੱਟਣਾ, ਬਰਬਾਦ ਕਰਨਾ, ਚੋਰੀ ਕਰਨਾ।

خانہبیزار *ਖ਼ਾਨਾ-ਬੇਜ਼ਾਰ* : ਘਰ ਵਿਚ ਨਾ ਠੈਹਰ ਸਕਣ ਵਾਲਾ।

خانہپرداز *ਖ਼ਾਨਾ-ਪਰਦਾਜ਼* : ਬਰਬਾਦ ਕਰ ਦੇਣ ਵਾਲਾ, ਮਸ਼ੂਕ, ਮੈਹਬੂਬ।

خانہپرور *ਖ਼ਾਨਾ-ਪਰਵਰ,* خانہپرورد *ਖ਼ਾਨਾ-ਪਰਵਰਦ* : ਘਰ ਦਾ ਪਲਿਆ ਹੋਇਆ, ਓਹ ਆਦਮੀ ਜੋ ਸਦਾ ਸੁੱਖਾਂ ਵਿਚ ਰਿਹਾ ਤੇ ਪਲਿਆ ਹੋਵੇ; ਕੀਮਤੀ ਸ਼ੈ।

خانۂپست *ਖ਼ਾਨਾ-ਏ-ਪਸਤ* : ਸੰਸਾਰ, ਫ਼ਕੀਰ ਦਾ ਘਰ, ਕੁੱਲੀ; ਕਬਰ।

خانہپنجدر *ਖ਼ਾਨਾ-ਏ-ਪੰਜ ਦਰ* : ਦਿਮਾਗ਼ ਤੇ ਪੰਜੇ ਗਿਆਨ ਇੰਦਰੇ।

خانہتاب *ਖ਼ਾਨਾ-ਤਾਬ* : ਘਰ ਨੂੰ ਰੋਸ਼ਨ ਕਰਨ ਵਾਲਾ।

خانہجنگ *ਖ਼ਾਨਾ ਜੰਗ* : ਛੋਟੀਆਂ ਛੋਟੀਆਂ ਗੱਲਾਂ ਤੇ ਲੜਾਈ ਕਰਨ ਵਾਲਾ ਵਿਅਕਤੀ।

خانہجنگی *ਖ਼ਾਨਾ-ਜੰਗੀ* : ਲੜਾਈ, ਦੰਗਾ, ਫਸਾਦ, ਘਰ ਦੀ ਲੜਾਈ, ਘਰੋਗੀ ਲੜਾਈ।

خانۂخدا *ਖ਼ਾਨਾ-ਏ-ਖ਼ੁਦਾ* : ਖ਼ੁਦਾ ਦਾ ਘਰ, ਮਸਜਦ, ਪੂਜਾ ਸਥਾਨ, ਮੰਦਰ।

خانہخراب *ਖ਼ਾਨਾ-ਖ਼ਰਾਬ* : ਜਿਸ ਦਾ ਘਰਬਾਰ ਤਬਾਹ ਹੋ ਗਿਆ ਹੋਵੇ।

خانۂخمار *ਖ਼ਾਨਾ-ਏ-ਖ਼ੁਮਾਰ* : ਸ਼ਰਾਬਖ਼ਾਨਾ।

خانہدار *ਖ਼ਾਨਾ-ਦਾਰ* : ਘਰਬਾਰੀ ਆਦਮੀ, ਘਰ-ਗਰਸਤੀ, ਟੱਬਰਦਾਰ, ਘਰ ਦਾ ਮਾਲਕ; ਘਰ ਦਾ ਰਾਖਾ।

خانہداماد *ਖ਼ਾਨਾ-ਦਾਮਾਦ* : ਘਰ ਜਵਾਈ।

خانۂدوآشیانہ *ਖ਼ਾਨਾ-ਏ-ਦੋ-ਆਸ਼ਯਾਨਾ* : ਦੋ-ਮੰਜ਼ਲਾ ਮਕਾਨ।

خانہدوست *ਖ਼ਾਨਾ ਦੋਸਤ* : ਸਦਾ ਘਰ ਵਿਚ ਰੈਹਣ ਵਾਲਾ।

خانۂراستان *ਖ਼ਾਨਾ-ਏ-ਰਾਸਤਾਨ* : ਕਾਅਬਾ ਸ਼ਰੀਫ਼।

خانہرس *ਖ਼ਾਨਾ ਰਸ* : ਪਾਲ ਦਾ ਪੱਕਿਆ ਫਲ।

خانہزاد *ਖ਼ਾਨਾ-ਜ਼ਾਦ* : ਘਰ ਵਿਚ ਪੈਦਾ ਹੋਣ ਵਾਲਾ ਗੁਲਾਮ ਦਾ ਬੱਚਾ, ਖ਼ਾਨਦਾਨੀ ਨੌਕਰ।

خانہساز *ਖ਼ਾਨਾ ਸਾਜ਼* : ਘਰ ਦੀ ਬਣੀ ਹੋਈ ਚੀਜ਼; ਮਿਸਤਰੀ, ਰਾਜ।

خانہسوز *ਖ਼ਾਨਾ-ਸੋਜ਼* : ਘਰ ਨੂੰ ਉਜਾੜਨ ਵਾਲਾ।

خانہسیاہ *ਖ਼ਾਨਾ-ਸਯਾਹ* : ਅਭਾਗਾ, ਉਜੜੇ ਘਰ ਵਾਲਾ।

خانہشماری *ਖ਼ਾਨਾ-ਸ਼ੁਮਾਰੀ* : ਘਰ ਦੀ ਗਿਣਤੀ ਕਰਨੀ।

خانۂشیر *ਖ਼ਾਨਾ-ਏ-ਸ਼ੀਰ* : ਥਣ, ਦੁੱਧੀਆਂ।

خانۂغول *ਖ਼ਾਨਾ-ਏ-ਗ਼ੂਲ* : ਭੂਤਾਂ ਦਾ ਘਰ; ਸੰਸਾਰ।

خانہفردا *ਖ਼ਾਨਾ-ਫ਼ਰਦਾ* : ਦੂਜਾ ਜਹਾਨ, ਪਰਲੋਕ।

خانہفروش *ਖ਼ਾਨਾ-ਏ-ਫ਼ਰੋਸ਼* : ਘਰਬਾਰ ਛੱਡ ਦੇਣ ਵਾਲਾ, ਤਿਆਗੀ।

خانۂقلم *ਖ਼ਾਨਾ-ਏ-ਕਲਮ* : ਕਲਮ ਦੇ ਤਰਾਸ਼ਣ ਦੀ ਮਿਕਦਾਰ, ਕਲਮ ਦਾ ਮੈਦਾਨ।

خانہکن *ਖ਼ਾਨਾ-ਕਨ* : ਭੈੜਾ ਮੁੰਡਾ, ਘਰਬਾਰ ਉਜਾੜਨ ਵਾਲਾ।

خانۂماہی *ਖ਼ਾਨਾ-ਏ-ਮਾਹੀ* : ਮੱਛੀ ਦਾ ਘਰ ਅਰਥਾਤ ਪਾਣੀ।

خانۂنیشکر *ਖ਼ਾਨਾ-ਏ-ਨੈਸ਼ਕਰ* : ਗੰਨੇ ਦੀ ਪੋਰੀ।

خانی *ਖ਼ਾਨੀ* : ਖ਼ਾਨ ਨਾਲ ਸਬੰਧਤ, ਖ਼ਾਲਸ ਸੋਨਾ, ਛੋਟਾ ਚਬੱਚਾ, ਪਾਣੀ ਦਾ ਚਸ਼ਮਾ; ਤੂਰਾਨ ਦੇ ਇਕ ਪਰਚਲਤ ਸਿੱਕੇ ਦਾ ਨਾਮ।

خاور *ਖ਼ਾਵਰ* : ਪੂਰਬ; ਸੂਰਜ; ਕੰਡਾ।

خاوران *ਖ਼ਾਵਰਾਨ* : ਪੂਰਬ ਤੇ ਪੱਛਮ; ਖ਼ੁਰਾਸਾਨ ਵਿਚ ਇਕ ਜ਼ਿਲ੍ਹਾ ਜਿੱਥੋਂ ਦਾ

ਪਰਸਿੱਧ ਸ਼ਾਇਰ ਅਨਵਰੀ ਸੀ।

خاورخدای ***ਖ਼ਾਵਰ-ਖ਼ੁਦਾ*** : ਪੂਰਬ ਦਾ ਬਾਦਸ਼ਾਹ, ਸੂਰਜ; ਫ਼ਰੀਦੂਨ ਦੇ ਪੁਤਰ ਸਲਮ ਦੀ ਉਪਾਧੀ।

خاورخدیو ***ਖ਼ਾਵਰ-ਖ਼ਦੇਵ*** : ਪੱਛਮ ਦਾ ਬਾਦਸ਼ਾਹ, (ਸਿਕੰਦਰ), ਪੂਰਬ ਦਾ ਬਾਦਸ਼ਾਹ, ਸੂਰਜ।

خاوری ***ਖ਼ਾਵਰੀ*** : ਖ਼ਾਵਰ ਨਾਲ ਸਬੰਧਤ, ਖ਼ਾਵਰਾਨ ਦਾ ਵਸਨੀਕ, ਖ਼ੁਰਾਸਾਨੀ; ਹਕੀਮ ਅਨਵਰੀ ਦਾ ਪੈਹਲਾ ਤਖ਼ੱਲੁਸ; ਪੱਛਮੀ, ਪੂਰਬੀ, ਸੂਰਜ।

خاول ***ਖ਼ਾਵੂਲ*** : ਕੀੜੀ।

خاوند ***ਖ਼ਾਵੰਦ*** : (ਖ਼ੁਦਾਵੰਦ خداوند ਦਾ ਸੰਖਿਪਤ ਰੂਪ), ਸੁਆਮੀ, ਘਰ ਦਾ ਮਾਲਕ, ਘਰ ਵਾਲਾ, ਨੌਵਾਂ ਅਸਮਾਨ।

خاوندگار ***ਖ਼ਾਵੰਦਗਾਰ*** : ਸੁਆਮੀ, ਮੁਲਕ ਦਾ ਹਾਕਮ, ਬਾਦਸ਼ਾਹ।

خاوندی ***ਖ਼ਾਵੰਦੀ*** : ਮਾਲਕੀ; ਰੱਖਿਆ, ਮੇਹਰਬਾਨੀ।

خائیدن ***ਖ਼ਾਈਦਨ*** : ਚੱਬਣਾ, ਖਾਣਾ।

خایسک ***ਖ਼ਾਯਸਕ*** : ਹਥੌੜਾ, ਘਣ।

خائف ***ਖ਼ਾਇਫ਼*** : ਡਰਨ ਵਾਲਾ, ਡਰਪੋਕ, ਬੁਜ਼ਦਿਲ, ਕਾਇਰ।

خائن ***ਖ਼ਾਇਨ*** : ਖ਼ਿਆਨਤ ਕਰਨ ਵਾਲਾ, ਬੇਈਮਾਨ, ਫ਼ਰੇਬੀ, ਧੋਖੇਬਾਜ਼।

خایه ***ਖ਼ਾਯਾ*** : ਆਂਡਾ; ਮਨੁੱਖ ਜਾਂ ਜਾਨਵਰ ਦੇ ਪਤਾਲੂ, ਗੁਰਦੇ।

خایهٔ ابلیس ***ਖ਼ਾਯਾ-ਏ-ਇਬਲੀਸ*** : ਇਕ ਪਰਕਾਰ ਦਾ ਪੱਥਰ ਜੋ ਚੀਨ ਤੋਂ ਆਉਂਦਾ ਹੈ; ਫਰੇਬੀ ਤੇ ਮੱਕਾਰ ਆਦਮੀ, ਰੰਜੂਆ ਦੇ ਬੀਜ ਜੋ ਇਕ ਪਰਕਾਰ ਦੀ ਦਵਾ ਹੈ।

خایه‌بردار ***ਖ਼ਾਯਾ-ਬਰਦਾਰ*** : ਚਾਪਲੂਸ, ਖ਼ੁਸ਼ਾਮਦੀ।

خایه‌دیس ***ਖ਼ਾਯਾ-ਦੇਸ*** : ਖੁੰਬ ਜੋ ਆਂਡੇ ਵਰਗੀ ਹੁੰਦੀ ਹੈ।

خایه‌ریز ***ਖ਼ਾਯਾ-ਰੇਜ਼*** : ਆਂਡਿਆਂ ਦੀ ਭੁਰਜੀ, ਤਲੇ ਹੋਏ ਆਂਡੇ।

خایهٔ زر ***ਖ਼ਾਯਾ-ਏ-ਜ਼ਰ*** : ਸੂਰਜ।

خایه‌کشیده ***ਖ਼ਾਯਾ-ਕਸ਼ੀਦਾ*** : ਖਸੀ ਹੋਇਆ।

خایه‌کن ***ਖ਼ਾਯਾ-ਕੁਨ*** : ਆਂਡੇ ਦੇਣ ਵਾਲੀ ਮੁਰਗੀ।

خباث ***ਖ਼ਬਾਸ,*** خباثی ***ਖ਼ਬਾਸੀ*** : ਬਦਕਾਰ (ਔਰਤ), ਫ਼ਾਹਸ਼ਾ (ਔਰਤ)।

خباثت ***ਖ਼ਬਾਸਤ*** : ਅਪਵਿੱਤਰਤਾ, ਸ਼ਰਾਰਤ, ਕਮੀਨਗੀ।

خباز ***ਖ਼ੱਬਾਜ਼*** : ਰੋਟੀ ਪਕਾਉਣ ਵਾਲਾ, ਨਾਨਬਾਈ।

خبازی ***ਖ਼ੱਬਾਜ਼ੀ*** : ਨਾਨਬਾਈ ਦਾ ਕਿੱਤਾ।

خبث ***ਖ਼ੁਬਸ*** : ਨਪਾਕੀ, ਪਲੀਤੀ, ਗੰਦਗੀ, ਮੈਲ ਕੁਚੈਲ, ਮਨ ਦੀ ਮੈਲ।

خبجه ***ਖ਼ਬਜਾ*** : ਇਮਲੀ।

خبر ***ਖ਼ਬਰ*** : ਸਨੇਹਾ, ਸੂਚਨਾ, ਸਮਾਚਾਰ; ਹਜ਼ਰਤ ਮੁਹੰਮਦ ਸਾਹਿਬ ਦੀ ਹਦੀਸ।

خبردار ***ਖ਼ਬਰਦਾਰ*** : ਜਾਣਨ ਵਾਲਾ, ਸੁਚੇਤ, ਹੁਸ਼ਿਆਰ, ਚੌਕਸ।

خبرداری ***ਖ਼ਬਰਦਾਰੀ*** : ਦੇਖ ਭਾਲ, ਹਿਫ਼ਾਜ਼ਤ; ਸੂਚਨਾ; ਹੁਸ਼ਿਆਰੀ।

خبرشناس ***ਖ਼ਬਰ-ਸ਼ਿਨਾਸ*** : ਜਾਣਨ ਵਾਲਾ, ਮੋਹਤਾਤ, ਜਸੂਸ, ਸੂਹੀਆ।

خبرگرفتن ***ਖ਼ਬਰ ਗਰਿਫ਼ਤਨ*** : ਖ਼ਬਰ ਲੈਣਾ, ਹਾਲ ਪੁੱਛਣਾ।

خبرگیر ***ਖ਼ਬਰਗੀਰ*** : ਖ਼ਬਰ ਲੈਣ ਵਾਲਾ, ਰਾਖਾ, ਪੈਹਰੇਦਾਰ, ਚੌਕੀਦਾਰ, ਜਸੂਸ, ਸੂਹੀਆ।

خبرگیری ***ਖ਼ਬਰਗੀਰੀ*** : ਰਾਖੀ, ਹਿਫ਼ਾਜ਼ਤ, ਦੇਖਭਾਲ, ਨਿਗਾਹਬਾਨੀ।

خبرنویس ***ਖ਼ਬਰਨਵੀਸ*** : ਖ਼ਬਰਾਂ ਲਿਖਣ ਵਾਲਾ, ਪੱਤਰਕਾਰ, ਪੱਤਰ ਪਰੇਰਕ।

خبز ***ਖ਼ਬਜ਼*** : ਰੋਟੀ ਪਕਾਉਣਾ, ਖਾਣ ਨੂੰ ਰੋਟੀ ਦੇਣਾ; ਉਤੇਜਤ ਕਰਨਾ।

خبز ***ਖ਼ੁਬਜ਼*** : ਰੋਟੀ, ਨਾਨ।

خبط ***ਖ਼ਬਤ*** : ਜਿੰਨ ਭੂਤ ਦਾ ਕਿਸੇ ਨੂੰ ਪਾਗਲ ਬਣਾ ਦੇਣਾ, ਦੀਵਾਨਗੀ, ਪਾਗਲਪਣ ਦਾ ਅਕਲ

ਵਿਚ ਮਿਲ ਜਾਣਾ, ਕੁਰਾਹੇ ਪੈਣਾ, ਜਾਨਵਰਾਂ ਦਾ ਹੱਥ ਪੈਰ ਮਾਰਨਾ; ਸੋਟੀ ਨਾਲ ਦਰਖ਼ਤ ਦੇ ਪੱਤੇ ਝਾੜਨਾ; ਕਿਸੇ ਨੂੰ ਫੜਨਾ; ਫੱਟੜ ਕਰਨਾ।

**خبطی** ***ਖ਼ਬਤੀ*** : ਪਾਗਲ, ਝੱਲਾ, ਵੈਹਮੀ।

**خبیث** ***ਖ਼ਬੀਸ*** : ਨਪਾਕ, ਪਲੀਦ, ਗੰਦਾ, ਨਿੱਜਸ, ਭੈੜੇ ਦਿਲ ਦਾ, ਸ਼ਰਾਰਤੀ।

**خبیر** ***ਖ਼ਬੀਰ*** : ਖ਼ਬਰ ਰੱਖਣ ਵਾਲਾ, ਵਾਕਫ਼, ਜਾਣਨ ਵਾਲਾ, ਸਿਆਣਾ, ਰੱਬ ਦਾ ਇਕ ਗੁਣਵਾਚੀ ਨਾਮ, ਊਠ ਦੀ ਪਸ਼ਮ; ਕਿਸਾਨ।

**خبیز** ***ਖ਼ਬੀਜ਼*** : ਪੱਕੀ ਹੋਈ ਰੋਟੀ, ਰੋਟੀ ਦੇ ਟੁਕੜੇ ਜੇਹੜੇ ਸ਼ੋਰਬੇ ਵਿਚ ਭਿੱਜੇ ਹੋਣ।

**ختا** ***ਖ਼ਤਾ*** : ਚੀਨ ਦੇ ਇਲਾਕੇ ਦੇ ਇਕ ਸ਼ੈਹਰ ਦਾ ਨਾਮ।

**ختام** ***ਖ਼ਿਤਾਮ,*** **ختامه** ***ਖ਼ਿਤਾਮਾ*** : ਲਾਖ ਜਾਂ ਮੋਮ ਜਿਸ ਨਾਲ ਮੋਹਰ ਲਾਈ ਜਾਂਦੀ ਹੈ, ਕਿਸੇ ਚੀਜ਼ ਉੱਤੇ ਲਾਖ ਜਾਂ ਮੋਮ ਨਾਲ ਮੋਹਰ ਲਾਉਣਾ।

**ختل** ***ਖ਼ਤਲ,*** **ختلان** ***ਖ਼ਤਲਾਨ*** : ਫ਼ਰੇਬ, ਧੋਖਾ; ਬਦਖ਼ਸ਼ਾਨ ਵਿਚ ਇਕ ਇਲਾਕਾ ਜੋ ਸੁੰਦਰਤਾ ਲਈ ਮਸ਼ਹੂਰ ਹੈ, ਇੱਥੋਂ ਦੇ ਘੋੜੇ ਬੌਹਤ ਪਰਸਿੱਧ ਹਨ।

**ختلی** ***ਖ਼ਤਲੀ*** : ਖ਼ਤਲਾਨ ਨਾਲ ਸਬੰਧਤ; ਖ਼ਤਲ ਜਾਂ ਖ਼ਤਲਾਨ ਦਾ ਘੋੜਾ, ਬੌਹਤ ਚੰਗਾ ਘੋੜਾ; ਫ਼ਰੇਬੀ।

**ختم** ***ਖ਼ਤਮ*** : ਪੂਰਾ ਕਰਨਾ, ਮੁਕੰਮਲ ਕਰਨਾ, ਮੋਹਰ ਲਾ ਕੇ ਖ਼ਤਮ ਕਰਨਾ; ਪੂਰਾ ਕੁਰਾਨ ਸ਼ਰੀਫ਼ ਪੜ੍ਹਨਾ।

**ختم‌کار** ***ਖ਼ਤਮਕਾਰ*** : ਅੰਤ, ਅਖੀਰ, ਅੰਤਮ ਪਰਣਾਮ।

**ختمه** ***ਖ਼ਤਮਾ,*** **ختمت** ***ਖ਼ਤਮਤ*** : ਅੰਤਕਾ।

**ختمی** ***ਖ਼ਤਮੀ*** : ਕੁਰਾਨ ਸ਼ਰੀਫ਼ ਦਾ ਸੰਪੂਰਣ ਪਾਠ।

**ختن** ***ਖ਼ਤਨ*** : ਖ਼ਤਨਾ ਕਰਨਾ, ਸੁੰਨਤ ਕਰਨਾ; ਸਾਲਾ, ਦਮਾਦ।

**ختن** ***ਖ਼ੁਤਨ*** : ਚੀਨੀ ਤਾਤਾਰ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ ਜਿਥੋਂ ਦੇ ਹਿਰਨ ਮਸ਼ਹੂਰ ਹਨ ਤੇ ਜਿਥੋਂ ਮੁਸ਼ਕ ਨਾਫ਼ਾ (ਕਸਤੂਰੀ) ਆਉਂਦਾ ਹੈ।

**ختنه** ***ਖ਼ਤਨਾ,*** **ختنه** ***ਖ਼ੁਤਨਾ*** : ਸੁੰਨਤ, ਮੁਸਲਮਾਨਾਂ ਵਿਚ ਹਜ਼ਰਤ ਇਬਰਾਹੀਮ ਦੀ ਸਥਾਪਤ ਕੀਤੀ ਹੋਈ ਮਰਯਾਦਾ ਜਿਸ ਅਨੁਸਾਰ ਬੱਚੇ (ਲੜਕੇ) ਦੇ ਲਿੰਗ ਦਾ ਅਗਲਾ ਵਾਧੂ ਮਾਸ ਕੱਟ ਦਿੱਤਾ ਜਾਂਦਾ ਹੈ; ਸੱਸ, ਸਾਲੀ।

**خجاره** ***ਖ਼ਜਾਰਾ*** : ਥੋੜਾ, ਘੱਟ, ਤੁਛ ਵਸਤੂ।

**خجالت** ***ਖ਼ਜਾਲਤ*** : ਸ਼ਰਮਿੰਦਗੀ, ਸ਼ਰਮਸਾਰੀ; ਹਯਾ, ਸ਼ਰਮ।

**خجسته** ***ਖ਼ੁਜਸਤਾ*** : ਮੁਬਾਰਕ, ਸੁਭਾਗਾ; ਸਦ-ਬਹਾਰੀ ਫੁੱਲ, ਓਹ ਫੁੱਲ ਜਿਸ ਦਾ ਰੰਗ ਪੀਲਾ ਤੇ ਵਿਚੋਂ ਕਾਲਾ ਹੁੰਦਾ ਹੈ।

**خجسته‌آباد** ***ਖ਼ੁਜਸਤਾ-ਆਬਾਦ,*** **خجسته‌بنیاد** ***ਖ਼ੁਜਸਤਾ ਬੁਨਿਯਾਦ*** : ਦੱਖਣ ਦੇ ਪਰਸਿੱਧ ਸ਼ੈਹਰ ਔਰੰਗਾਬਾਦ ਦੀ ਉਪਾਧੀ; ਔਰੰਗਾਬਾਦ।

**خجسته‌اختر** ***ਖ਼ੁਜਸਤਾ-ਅਖ਼ਤਰ,*** **خجسته‌پی** ***ਖ਼ੁਜਸਤਾ-ਪੈ,*** **خجسته‌طالع** ***ਖ਼ੁਜਸਤਾ ਤ਼ਾਲਿਅ*** : ਨੇਕ ਸਤਾਰੇ ਵਾਲਾ, ਸੁਭਾਗਾ।

**خجسته‌رای** ***ਖ਼ੁਜਸਤਾ ਰਾਯ*** : ਚੰਗੀ ਸੋਚ ਵਾਲਾ।

**خجسته‌فرجام** ***ਖ਼ੁਜਸਤਾ-ਫ਼ਰਜਾਮ*** : ਨੇਕ ਪਰਣਾਮ ਵਾਲਾ, ਸ਼ੁਭ ਅੰਤ ਵਾਲਾ।

**خجک** ***ਖ਼ਜਕ*** : ਅੱਖ ਦਾ ਚਿੱਟਾ ਜੇਹੜਾ ਪੁਤਲੀ 'ਤੇ ਜ਼ਖ਼ਮ ਹੋਣ ਮਗਰੋਂ ਪੈ ਜਾਂਦਾ ਹੈ ਅਤੇ ਵਧਦਾ-ਵਧਦਾ ਅੱਖ ਦਾ ਫੋਲਾ ਬਣ ਜਾਂਦਾ ਹੈ।

**خجل** ***ਖ਼ਜਲ*** : ਸ਼ਰਮਸਾਰ ਹੋਣਾ, ਪਰੇਸ਼ਾਨ, ਚੁੱਪ; ਊਠ ਦਾ ਚਿੱਕੜ ਵਿਚ ਫੱਸਣਾ; ਉਲਝਿਆ ਹੋਇਆ ਮਾਮਲਾ; ਸੁਸਤੀ।

**خجل** ***ਖ਼ਜਿਲ*** : ਸ਼ਰਮਸਾਰ, ਪਾਟਾ ਹੋਇਆ (ਕੱਪੜਾ); ਉੱਚਾ ਘਾਹ, ਘਾਹ ਵਾਲੀ ਜ਼ਮੀਨ।

**خجلت** ***ਖ਼ਜਲਤ*** : ਸ਼ਰਮਿੰਦਗੀ, ਨਦਾਮਤ, ਸ਼ਰਮਿੰਦਾ ਹੋਣਾ।

**خجلت‌زده** ***ਖ਼ਜਲਤ ਜ਼ਦਾ,*** **خجلت‌کش** ***ਖ਼ਜਲਤ ਕਸ਼,*** **خجلت‌ناک** ***ਖ਼ਜਲਤ ਨਾਕ*** : ਸ਼ਰਮਿੰਦਾ, ਸ਼ਰਮਸਾਰ।

**خجلت‌گری** ***ਖ਼ਜਲਤ ਗਰੀ,*** **خجلی**

*ਖ਼ਜਲੀ* : ਸ਼ਰਮਿੰਦਗੀ, ਸ਼ਰਮਸਾਰੀ।

**خجند** *ਖ਼ੁਜੰਦ* : ਤੁਰਕਿਸਤਾਨ ਵਿਚ ਇਕ ਸ਼ੈਹਰ ਦਾ ਨਾਮ, ਸ਼ਾਇਰ ਕਮਾਲ ਖ਼ੁਜੰਦੀ ਦਾ ਜਨਮ ਸਥਾਨ।

**خجندی** *ਖ਼ੁਜੰਦੀ* : ਸੁਭਾਗਾ, ਖ਼ੁਜੰਦ ਸ਼ੈਹਰ ਦਾ ਰੈਹਣ ਵਾਲਾ।

**خد** *ਖ਼ੁੱਦ* : ਗਲ੍ਹ, ਰੁਖ਼ਸਾਰ, ਚੇਹਰਾ; ਖੰਦਕ, ਖਾਈ; ਡੂੰਘਾ ਟੋਆ ਪੁੱਟਣਾ।

**خدود** *ਖ਼ੁਦੂਦ* : (ਖ਼ਦ خد ਦਾ ਬੌਹਵਚਨ), ਗਲ੍ਹਾਂ, ਰੁਖ਼ਸਾਰ।

**خدا** *ਖ਼ੁਦਾ* : ਮਾਲਕ, ਸਾਹਿਬ, ਸੁਆਮੀ, ਅੱਲਾਹ, ਰੱਬ, ਪਰਮਾਤਮਾ।

**خداآفریده** *ਖ਼ੁਦਾ ਆਫ਼ਰੀਦਾ* : ਕੁਦਰਤੀ।

**خداآفرین** *ਖ਼ੁਦਾ ਆਫ਼ਰੀਨ* : ਰੱਬ ਜੋ ਪੈਦਾ ਕਰਨ ਵਾਲਾ ਹੈ; ਜਿਸ ਚੀਜ਼ ਵਿਚ ਆਦਮੀ ਦਾ ਹੱਥ ਨਾ ਲੱਗਾ ਹੋਵੇ।

**خداآگاه** *ਖ਼ੁਦਾ-ਆਗਾਹ* : ਰੱਬ ਦੇ ਭੇਦਾਂ ਨੂੰ ਜਾਣਨ ਵਾਲਾ, ਆਰਫ਼, ਗਿਆਨਵਾਨ।

**خدابردارد** *ਖ਼ੁਦਾ ਬਰਦਾਰਦ* : ਰੱਬ ਉਸ ਨੂੰ ਚੁੱਕ ਲਵੇ! ਰੱਬ ਕਰੇ ਉਸ ਨੂੰ ਮੌਤ ਆ ਜਾਵੇ, ਓਹ ਮਰ ਜਾਵੇ।

**خداپرست** *ਖ਼ੁਦਾ-ਪ੍ਰਸਤ* : ਰੱਬ ਦੀ ਪੂਜਾ ਕਰਨ ਵਾਲਾ, ਭਗਤ, ਜ਼ਾਹਿਦ, ਆਬਿਦ।

**خداپرستی** *ਖ਼ੁਦਾ-ਪ੍ਰਸਤੀ* : ਰੱਬ ਦੀ ਪੂਜਾ, ਭਗਤੀ।

**خداپسند** *ਖ਼ੁਦਾ ਪਸੰਦ* : ਓਹ ਕੰਮ ਜੋ ਰੱਬ ਨੂੰ ਚੰਗਾ ਲੱਗੇ, ਨੇਕ ਕੰਮ, ਚੰਗਾ ਕਾਰਜ।

**خداترس** *ਖ਼ੁਦਾਤਰਸ* : ਰੱਬ ਤੋਂ ਡਰਨ ਵਾਲਾ, ਨੇਕ ਮਨੁੱਖ।

**خداجو** *ਖ਼ੁਦਾ-ਜੂ* : ਰੱਬ ਦੀ ਭਾਲ ਕਰਨ ਵਾਲਾ, ਤਾਲਬ, ਜਗਿਆਸੂ।

**خداجواب‌دهد** *ਖ਼ੁਦਾ ਜਵਾਬ ਦਹਦ* : ਰੱਬ ਹੀ ਸਿੱਝੇਗਾ; (ਕਿਸੇ ਦੇ ਅੜਬਪੁਣੇ ਤੋਂ ਤੰਗ ਆ ਕੇ ਕੈਂਹਦੇ ਹਨ, ਜਿਸ ਤੋਂ ਮੁਰਾਦ ਲਾਹਨਤ ਮਲਾਮਤ ਹੁੰਦੀ ਹੈ)।

**خداحافظ** *ਖ਼ੁਦਾ ਹਾਫ਼ਿਜ਼* : ਕਿਸੇ ਨੂੰ ਵਿਦਾ ਕਰਨ ਵੇਲੇ ਕੈਂਹਦੇ ਹਨ ਕਿ ਤੇਰਾ ਰੱਬ ਰਾਖਾ।

**خداخدا‌داشتن** *ਖ਼ੁਦਾ ਖ਼ੁਦਾ ਦਾਸ਼ਤਨ,* **خداخداکردن** *ਖ਼ੁਦਾ ਖ਼ੁਦਾ ਕਰਦਨ* : ਰੱਬ ਰੱਬ ਕਰਨਾ; ਡਰਦੇ ਡਰਦੇ ਕੰਮ ਕਰਨਾ; ਖ਼ੁਦਾ ਤੋਂ ਰਖਿਆ ਮੰਗਣੀ।

**خداخوان** *ਖ਼ੁਦਾ ਖ਼੍ਵਾਨ,* **خداواں** *ਖ਼ੁਦਾਵਾਂ* : ਅਗਲੀ ਉਂਗਲ ਕਿਉਂ ਜੋ ਇਸ ਨੂੰ ਰੱਬ ਦੀ ਹੋਂਦ ਮੰਨਣ ਵੇਲੇ ਸੰਕੇਤ ਵਜੋਂ ਉੱਚਾ ਕਰਦੇ ਹਨ।

**خداداد** *ਖ਼ੁਦਾ-ਦਾਦ* : ਰੱਬ ਦੀ ਦਿਤੀ ਹੋਈ ਚੀਜ਼।

**خدادانی** *ਖ਼ੁਦਾ-ਦਾਨੀ* : ਰੱਬ ਦਾ ਗਿਆਨ।

**خدادوران** *ਖ਼ੁਦਾ-ਦੂਰਾਨ* : ਰੱਬ ਤੋਂ ਦੂਰ, ਭੈੜੇ ਆਦਮੀ, ਬਦਕਾਰ, ਜ਼ਾਲਮ, ਕਾਫ਼ਰ।

**خدارا** *ਖ਼ੁਦਾਰਾ* : ਰੱਬ ਦੇ ਵਾਸਤੇ, ਰੱਬ ਲਈ।

**خداشناس** *ਖ਼ੁਦਾ-ਸ਼ਿਨਾਸ* : ਰੱਬ ਨੂੰ ਪਛਾਣਨ ਵਾਲੇ, ਗਿਆਨੀ, ਆਰਫ਼।

**خدافروشان** *ਖ਼ੁਦਾ-ਫ਼ਰੋਸ਼ਾਨ* : ਠੱਗ, ਧੋਖੇਬਾਜ਼, ਫਰੇਬੀ।

**خداگیر** *ਖ਼ੁਦਾਗੀਰ* : ਜਿਸ ਤੇ ਅਚਾਨਕ ਕੋਈ ਮੁਸੀਬਤ ਆ ਪਵੇ।

**خداناترس** *ਖ਼ੁਦਾ-ਨਾ-ਤਰਸ* : ਰੱਬ ਤੋਂ ਨਾ ਡਰਨ ਵਾਲਾ।

**خداناکرده** *ਖ਼ੁਦਾ ਨਾ ਕਰਦਾ,* **خدانخواسته** *ਖ਼ੁਦਾ-ਨ-ਖ਼ਾਸਤਾ,* **خدانپسندد** *ਖ਼ੁਦਾ-ਨ-ਪਸੰਦਦ,* **خدانه‌کرده** *ਖ਼ੁਦਾ-ਨ-ਕਰਦਾ* : ਰੱਬ ਨਾ ਕਰੇ, ਰੱਬ ਅਜੇਹਾ ਨਾ ਕਰੇ, ਮਤਾਂ ਅਜੇਹਾ ਹੋ ਜਾਵੇ!

**خدائی** *ਖ਼ੁਦਾਈ* : ਖ਼ੁਦਾ ਹੋਣਾ, ਆਰਫ਼, ਮਾਲਕੀ, ਸਾਹਿਬੀ।

**خدایا** *ਖ਼ੁਦਾਯਾ* : ਐ ਖ਼ੁਦਾ! ਹੇ ਰੱਬ ਜੀ।

**خدای‌تعالی** *ਖ਼ੁਦਾ-ਏ-ਤਆਲਾ* :

ਅਤ ਉੱਚਾ ਰੱਬ।

**خدایگان** ***ਖ਼ੁਦਾਏਗਾਨ*** : ਸਰਬ ਸ਼ਕਤੀਮਾਨ, ਰੱਬ।

**خدائےمجازی** ***ਖ਼ੁਦਾ-ਏ-ਮਜਾਜ਼ੀ*** : ਵਕਤ ਦਾ ਬਾਦਸ਼ਾਹ, ਸਮੇਂ ਦਾ ਹਾਕਮ, ਖ਼ਾਵੰਦ।

**خداوند** ***ਖ਼ੁਦਾਵੰਦ*** : ਮਾਲਕ, ਸਾਹਿਬ, ਸੁਆਮੀ, ਰੱਬ, ਖ਼ੁਦਾ, ਪਰਮਾਤਮਾ।

**خداوندزاده** ***ਖ਼ੁਦਾਵੰਦ-ਜ਼ਾਦਾ*** : ਸਾਹਿਬਜ਼ਾਦਾ, ਮਾਲਕ ਦਾ ਸਪੁੱਤਰ, ਰਈਸ ਦਾ ਬੇਟਾ।

**خداوندکش** ***ਖ਼ੁਦਾਵੰਦ-ਕੁਸ਼*** : ਆਪਣੇ ਮਾਲਕ ਦਾ ਕਾਤਲ।

**خداوندگار** ***ਖ਼ੁਦਾਵੰਦਗਾਰ*** : ਮਾਲਕ, ਆਕਾ, ਸੁਆਮੀ।

**خداوندگاری** ***ਖ਼ੁਦਾਵੰਦਗਾਰੀ*** : ਸਲਤਨਤ, ਪਾਤਸ਼ਾਹੀ।

**خدری** ***ਖ਼ੁਦਰੀ*** : ਕੋਈ ਕਾਲੀ ਚੀਜ਼, ਹਨੇਰੀ ਰਾਤ, ਕਾਲਾ ਗਧਾ, ਕਾਲਾ ਖੋਤਾ।

**خدشه** ***ਖ਼ਦਸ਼ਾ*** : ਜ਼ਖਮ ਦਾ ਨਿਸ਼ਾਨ, ਫੱਟ, ਝਰੀਟ; ਸ਼ੱਕ, ਉਲਝਣ, ਡਰ, ਖੌਫ, ਖ਼ਤਰਾ।

**خدعه** ***ਖ਼ੁਦਆ, ਖ਼ਦਆ*** : ਧੋਖਾ, ਦਗਾ, ਮਕਰ, ਫ਼ਰੇਬ।

**خدم** ***ਖ਼ਦਮ*** : (ਖ਼ਾਦਿਮ خادم ਦਾ ਬੌਹਵਚਨ) ਖ਼ਿਦਮਤਗਾਰ (ਬੌਹਤੇ), ਨੌਕਰ ਚਾਕਰ।

**خدمات** ***ਖ਼ਿਦਮਾਤ*** : (ਖ਼ਿਦਮਤ خدمت ਦਾ ਬੌਹਵਚਨ) ਖ਼ਿਦਮਤਾਂ, ਸੇਵਾਵਾਂ, ਨੌਕਰੀਆਂ, ਚਾਕਰੀਆਂ।

**خدمت** ***ਖ਼ਿਦਮਤ*** : ਬੰਦਗੀ, ਨੌਕਰੀ, ਚਾਕਰੀ, ਟੈਹਲ ਸੇਵਾ; ਕੰਮ ਕਰਨਾ, ਸੇਵਾ ਕਰਨਾ; ਭੇਟਾ, ਸੁਗਾਤ, ਨਜ਼ਰਾਨਾ, ਸਲਾਮ; ਕੋਲ, ਰੂ-ਬ-ਰੂ।

**خدمت چندانی نبود** ***ਖ਼ਿਦਸਤ ਚੰਦਾਨੀ ਨਬੂਦ*** : ਓਹ ਤਾਂ ਕੁਝ ਵੀ ਕੰਮ ਨਹੀਂ ਸੀ, ਤੁੱਛ ਕੰਮ, ਮਮੂਲੀ ਕੰਮ।

**خدمتِ دیوانی** ***ਖ਼ਿਦਮਤ-ਏ-ਦੀਵਾਨੀ*** : ਸਰਕਾਰੀ ਨੌਕਰੀ।

**خدمتگار** ***ਖ਼ਿਦਮਤਗਾਰ,*** **خدمتگر** ***ਖ਼ਿਦਮਤਗਰ,*** **خدمتگرار** ***ਖ਼ਿਦਮਤਗੁਜ਼ਾਰ,*** **خدمتنما** ***ਖ਼ਿਦਮਤਨੁਮਾ*** : ਸੇਵਾ ਕਰਨ ਵਾਲਾ, ਨੌਕਰ, ਸੇਵਕ।

**خدمتگاری** ***ਖ਼ਿਦਮਤਗਾਰੀ,*** **خدمتگزاری** ***ਖ਼ਿਦਮਤ-ਗੁਜ਼ਾਰੀ*** : ਨੌਕਰੀ, ਟੈਹਲ, ਸੇਵਾ।

**خدمتی** ***ਖ਼ਿਦਮਤੀ*** : ਨਜ਼ਰਾਨਾ, ਭੇਟਾ।

**خدنگ** ***ਖ਼ਦੰਗ*** : ਇਕ ਚਿੱਟਾ ਰੁੱਖ (ਸਫੈਦਾ) ਜਿਸ ਦੀ ਲਕੜ ਤੋਂ ਤੀਰ ਤੇ ਨੇਜ਼ੇ ਬਣਦੇ ਹਨ ਅਤੇ ਜ਼ੀਨ ਦੇ ਕੰਮ ਵੀ ਆਉਂਦੀ ਹੈ; ਤੀਰ; ਗੁੱਸਾ।

**خدیجه** ***ਖ਼ਦੀਜਾ*** : ਹਜ਼ਰਤ ਮੁਹੰਮਦ ਸਾਹਿਬ ਦੀ ਪੈਹਲੀ ਪਤਨੀ ਤੇ ਹਜ਼ਰਤ ਫ਼ਾਤਿਮਾ ਦੀ ਮਾਤਾ ਦਾ ਨਾਮ, ਜਿਸ ਨੇ ਇਸਤਰੀਆਂ ਵਿਚੋਂ ਹਜ਼ਰਤ ਉੱਤੇ ਸਭ ਤੋਂ ਪੈਹਲਾਂ ਈਮਾਨ ਲਿਆਂਦਾ।

**خدیش** ***ਖ਼ਦੇਸ਼,*** **خدیش** ***ਖ਼ੁਦੇਸ਼*** : ਬਾਦਸ਼ਾਹ; ਘਰ ਦਾ ਮਾਲਕ, ਘਰ ਦੀ ਮਾਲਕਣ, ਬੀਵੀ, ਘਰ ਵਾਲੀ।

**خدیو** ***ਖ਼ਿਦੇਵ*** : ਬਾਦਸ਼ਾਹ, ਖ਼ੁਦਾਵੰਦ, ਮਾਲਕ, ਸੁਆਮੀ, ਬਜ਼ੁਰਗ; ਮਿਸਰ ਦੇ ਬਾਦਸ਼ਾਹਾਂ ਦੀ ਉਪਾਧੀ।

**خذل** ***ਖ਼ਜ਼ਲ,*** **خذلان** ***ਖ਼ਿਜ਼ਲਾਨ*** : ਛੱਡ ਕੇ ਅਲੈਹਦਾ ਹੋ ਜਾਣਾ, ਛੱਡ ਦੇਣਾ, ਜ਼ਲੀਲ ਕਰਨਾ, ਮਦਦ ਨਾ ਕਰਨਾ।

**خذول** ***ਖ਼ਜ਼ੂਲ*** : ਸ਼ਰਮਿੰਦਾ; ਬਦਨਸੀਬ, ਅਭਾਗਾ।

**خر** ***ਖ਼ਰ*** : ਗਧਾ, ਖੋਤਾ; ਮੂਰਖ, ਬੇਵਕੂਫ਼; ਤਲਛਟ ਜੋ ਸ਼ਰਾਬ ਦੇ ਹੇਠਾਂ ਰੈਹ ਜਾਂਦੀ ਹੈ; ਹੋਜ਼ ਜਾਂ ਨਾਲੀ ਦੇ ਹੇਠਲਾ ਚਿੱਕੜ; ਵੱਡਾ ਜਿਵੇਂ ਖ਼ਰ-ਆਸ (ਖ਼ਰਾਸ) ਭਾਵ ਵੱਡੀ ਚੱਕੀ।

**خرِعیسیٰ** ***ਖ਼ਰ-ਏ-ਈਸਾ*** : ਓਹ ਗਧਾ ਜਿਸ ਉੱਪਰ ਹਜ਼ਰਤ ਈਸਾ ਸੁਆਰੀ ਕਰਦੇ ਸਨ; ਏਕਾਂਤ ਪਸੰਦ ਦਰਵੇਸ਼।

**خراب** ***ਖ਼ਰਾਬ*** : ਉਜਾੜ, ਉਜੱੜਿਆ

خراس‌هفت‌چشمه **ਖ਼ਸੀਸਾਂ,** **ਖ਼ਰਾਸ-ਏ-ਹਫ਼ਤ-ਚਸ਼ਮਾ** : ਅਸਮਾਨ।

خراسان **ਖ਼ੁਰਾਸਾਨ** : ਪੂਰਬ, ਈਰਾਨ ਦੇ ਪੂਰਬ ਤੇ ਅਫ਼ਗਾਨਿਸਤਾਨ ਦੇ ਪੱਛਮ ਵੱਲ ਇਕ ਦੇਸ ਦਾ ਨਾਮ ਜਿਸ ਵਿਚ ਹਰਾਤ ਤੇ ਮਸ਼ਹਦ ਪਰਸਿੱਧ ਸ਼ੈਹਰ ਹਨ।

خراسانی **ਖ਼ੁਰਾਸਾਨੀ** : ਖ਼ੁਰਾਸਾਨ ਨਾਲ ਸਬੰਧਤ, ਖ਼ੁਰਾਸਾਨ ਦਾ ਰੈਹਣ ਵਾਲਾ, ਇਕ ਪਰਕਾਰ ਦੇ ਖਾਣੇ ਦਾ ਨਾਮ; ਸੂਰਜ।

خراط **ਖ਼ੱਰਾਤ** : ਖਰਾਦ।

خراطی **ਖ਼ੱਰਾਤੀ** : ਲੋਹੇ ਜਾਂ ਲੱਕੜ ਨੂੰ ਖ਼ਰਾਦ 'ਤੇ ਚੜ੍ਹਾ ਕੇ ਸਾਫ਼ ਤੇ ਸਡੌਲ ਬਣਾਉਣ ਵਾਲਾ, ਖਰਾਦੀਆ।

خراطیم **ਖ਼ਰਾਤ਼ੀਮ** : (ਖ਼ਰਤੂਮ خرطوم ਦਾ ਬੌਹਵਚਨ) ਹਾਥੀਆਂ ਦੀਆਂ ਸੁੰਡਾਂ, ਕੌਮ ਦਾ ਸਰਦਾਰ।

خرافات **ਖ਼ੁਰਾਫ਼ਾਤ** : (ਖ਼ੁਰਾਫ਼ਤ خرافت ਦਾ ਬੌਹਵਚਨ) ਬੇਹੂਦਾ ਗੱਲਾਂ, ਬਕਵਾਸ; ਰਾਤ ਦੀਆਂ ਗੱਲਾਂ; ਹਸਾਉਣ ਵਾਲੀਆਂ ਗੱਲਾਂ; ਮਿਥਹਾਸਕ ਕਥਾਵਾਂ।

خرافت **ਖ਼ੁਰਾਫ਼ਤ,** خرافه **ਖ਼ੁਰਾਫ਼ਾ** : ਬੇਹੂਦਾ ਗੱਲਾਂ,ਓਹ ਗੱਲ ਜਾਂ ਗੱਲਾਂ ਜੋ ਭਰੋਸੇਯੋਗ ਨਾ ਹੋਣ, ਬਕਵਾਸ; ਅਰਬ ਦੇ ਇਕ ਬਕਵਾਸੀ ਦਾ ਨਾਮ ਜਿਸ ਨੂੰ ਜਿੰਨ ਭੂਤ ਚਿੰਬੜੇ ਹੋਏ ਸਨ ਤੇ ਓਹ ਬੇਹੂਦਾ ਗੱਲਾਂ ਕਰਦਾ ਸੀ।

خرام **ਖ਼ਿਰਾਮ** : ਨਜ਼ਾਕਤ ਦੀ ਚਾਲ, ਨਰਮ ਚਾਲ, ਮਟਕ ਵਾਲੀ ਚਾਲ।

خراماں **ਖ਼ਿਰਾਮਾਂ** : ਨਖ਼ਰੇ ਨਾਲ ਚਲਦੇ ਹੋਏ, ਅਟਕ ਮਟਕ ਚਲਦਾ ਹੋਇਆ।

خرامرود **ਖ਼ਰ-ਅਮਰੂਦ** : ਵੱਡਾ ਤੇ ਫਿੱਕਾ ਅਮਰੂਦ।

خربربامبردن **ਖ਼ਰ ਬਰ ਬਾਮ ਬੁਰਦਨ** : ਕਿਸੇ ਚੀਜ਼ ਨੂੰ ਬੇਠਿਕਾਣੇ ਰੱਖਣਾ, ਕਿਸੇ ਅਯੋਗ ਬੰਦੇ ਨੂੰ ਉੱਚੀ ਪਦਵੀ ਤੇ ਪੌਹਚਾਉਣਾ, ਅਯੋਗ ਕੰਮ ਕਰਨਾ।

خربز **ਖ਼ਰਬੁਜ਼,** خربزه **ਖ਼ਰਬੁਜ਼ਾ,** خربوزه **ਖ਼ੁਰਬੂਜ਼ਾ** : ਖ਼ਰਬੂਜ਼ਾ, ਖੱਖੜੀ, ਹਦਵਾਣਾ।

ਹੋਇਆ, ਉਜਾੜਨਾ; ਬੁਰਾ, ਨਿਕੰਮਾ, ਮਸਤ, ਨਸ਼ੇ ਵਿਚ ਮਦਹੋਸ਼।

خراب‌آباد **ਖ਼ਰਾਬ-ਆਬਾਦ** : ਜਹਾਨ।

خراب‌حال **ਖ਼ਰਾਬ-ਹਾਲ** : ਭੈੜੇ ਹਾਲ ਵਿਚ, ਭੈੜੀ ਹਾਲਤ, ਪਰੇਸ਼ਾਨ।

خرابی **ਖ਼ਰਾਬੀ** : ਤਬਾਹੀ, ਬਰਬਾਦੀ, ਉਜਾੜਾ।

خرابی‌زده **ਖ਼ਰਾਬੀ ਜ਼ਦਾ** : ਖਾਲੀ ਹੱਥ, ਨੰਗ।

خرابات **ਖ਼ਰਾਬਾਤ** : ਸ਼ਰਾਬਖ਼ਾਨਾ, ਰੰਡੀਖ਼ਾਨਾ, ਚਕਲਾ, ਜੂਆਖ਼ਾਨਾ।

خراباتی **ਖ਼ਰਾਬਾਤੀ** : ਸ਼ਰਾਬ ਪੀਣ ਵਾਲਾ, ਸ਼ਰਾਬੀ, ਜੁਆਰੀਆ, ਰੰਡੀਬਾਜ਼।

خراج **ਖ਼ਰਾਜ** : ਜ਼ਮੀਨ ਆਦਿ ਦਾ ਲਗਾਨ, ਮਸੂਲ, ਮਾਮਲਾ, ਓਹ ਰੁਪਏ ਜੇਹੜੇ ਅਮੀਰ ਲੋਕ ਬਾਦਸ਼ਾਹ ਨੂੰ ਦਿੰਦੇ ਸਨ।

خراج‌آور **ਖ਼ਰਾਜ-ਆਵਰ,** خراج گزار **ਖ਼ਰਾਜ-ਗੁਜ਼ਾਰ** : ਬਾਜਗੁਜ਼ਾਰ, ਖ਼ਰਾਜ ਦੇਣ ਵਾਲਾ, ਮਾਮਲਾ ਪੌਹਚਾਉਣ ਵਾਲਾ।

خراج‌آوری **ਖ਼ਰਾਜ ਆਵਰੀ,** خراج گزاری **ਖ਼ਰਾਜਗੁਜ਼ਾਰੀ** : ਬਾਜਗੁਜ਼ਾਰੀ, ਖ਼ਰਾਜ ਅਦਾ ਕਰਨਾ।

خراج‌مال **ਖ਼ਰਾਜ-ਏ-ਮਾਲ** : ਮਾਲ, ਜਾਏਦਾਦ 'ਤੇ ਟੈਕਸ।

خراخر **ਖ਼ਰਾ ਖ਼ਰ** : ਘੁਰਾੜਿਆਂ ਦੀ ਅਵਾਜ਼, ਘੁਰਾੜੇ।

خراد **ਖ਼ਰਾਦ,** خراد **ਖ਼ੱਰਾਦ** : ('ਖ਼ਰਾਤ') ਲੋਹੇ ਜਾਂ ਲੱਕੜ ਨੂੰ ਸਾਫ਼ ਤੇ ਪੱਧਰਾ ਕਰਨ ਵਾਲਾ ਚਰਖ਼, ਖ਼ਰਾਦ।

خرادی **ਖ਼ਰਾਦੀ** : ਖ਼ਰਾਦ ਦਾ ਕੰਮ ਕਰਨ ਵਾਲਾ।

خراس **ਖ਼ਰਾਸ** : ('ਖ਼ਰ' خر (ਵੱਡੀ)+ 'ਆਸ' آس ਚੱਕੀ) ਆਟਾ ਪੀਹਣ ਦੀ ਵੱਡੀ ਚੱਕੀ, ਖ਼ਰਾਸ।

خراس‌خراب **ਖ਼ਰਾਸ-ਏ-ਖ਼ਰਾਬ,** خراس‌خسیساں **ਖ਼ਰਾਸ-ਏ-**

خربزهٔ رودبار ***ਖ਼ਰਬੂਜ਼ਾ-ਏ-ਰੋਦਬਾਰ*** : ਇੰਦਰਾਇਣ ਦਾ ਫਲ।

خربزهٔ هندی ***ਖ਼ਰਬੂਜ਼ਾ-ਏ-ਹਿੰਦੀ*** : ਤਰਬੂਜ਼, ਦੁਹਾਣਾ, ਹਦਵਾਣਾ।

خربشک ***ਖ਼ਰਬਸ਼ਕ,*** خرپشک ***ਖ਼ਰਪਸ਼ਕ*** : ਲੁਹਾਰ।

خربط ***ਖ਼ਰਬਤ਼*** : ਵੱਡੀ ਬੱਤਖ਼; ਮੂਰਖ ਆਦਮੀ।

خربله ***ਖ਼ਰਬਲਾ*** : ਰੈਹਟ, ਹਲਟ (ਖੂਹ ਦਾ)।

خربنده ***ਖ਼ਰਬੰਦਾ*** : ਗਧੇ ਦਾ ਮਾਲਕ।

خرپاچه ***ਖ਼ਰਪਾਚਾ*** : ਗੱਧੇ ਦਾ ਬੱਚਾ।

خرپشته ***ਖ਼ਰਪੁਸ਼ਤਾ*** : ਵੱਡਾ ਟਿੱਲਾ, ਉੱਚਾ ਟਿੱਲਾ, ਇਕ ਪਰਕਾਰ ਦਾ ਜ਼ੱਰਾ-ਬਕਤਰ।

خرپشه ***ਖ਼ਰਪੱਸ਼ਾ*** : ਵਡਾ ਮੱਛਰ।

خرتوت ***ਖ਼ਰਤੂਤ*** : ਵੱਡਾ ਤੂਤ।

خرج ***ਖ਼ਰਜ*** : ਖ਼ਰਚ, ਲਾਗਤ, ਓਹ ਮਾਲ ਜੋ ਹੱਥੋਂ ਨਿਕਲ ਜਾਵੇ, ਓਹ ਮਾਲ ਜਿਸ ਨੂੰ ਖ਼ਰਚ ਕੀਤਾ ਜਾ ਸਕੇ, ਮਸੂਲ।

خرج راه شدن ***ਖ਼ਰਜ-ਏ-ਰਾਹ ਸ਼ੁਦਨ,*** خرجِ راه شدن ***ਖ਼ਰਚ-ਏ-ਰਾਹ ਸ਼ੁਦਨ*** : ਸਫ਼ਰ ਵਿਚ ਮਰ ਜਾਣਾ।

خرج ***ਖ਼ੁਰਜ*** : ਸਮਾਨ ਰੱਖਣ ਦਾ ਥੈਲਾ, ਘੋੜੇ ਦੀ ਖ਼ੁਰਜੀ।

خرجین ***ਖ਼ੁਰਜੀਨ*** : ਟਾਟ ਆਦਿ ਦਾ ਦੋ ਝੋਝਿਆਂ ਵਾਲਾ ਥੈਲਾ ਜਿਸ ਵਿਚ ਸਫ਼ਰ ਦਾ ਜ਼ਰੂਰੀ ਸਮਾਨ ਭਰਕੇ ਘੋੜੇ 'ਤੇ ਰੱਖ ਲੈਂਦੇ ਹਨ, ਖ਼ੁਰਜੀ।

خرچ ***ਖ਼ਰਚ*** : (ਖ਼ਰਜ خرج ਦਾ ਫ਼ਾਰਸੀ ਰੂਪਾਂਤਰ) ਪੈਸਾ ਜੋ ਹੱਥੋਂ ਨਿਕਲ ਜਾਵੇ; ਖ਼ਰਚ ਕਰਨਯੋਗ ਮਾਲ।

خرچنگ ***ਖ਼ਰਚੰਗ*** : ਕੇਕੜਾ, ਇਕ ਰਾਸ਼ੀ ਜੋ ਕੇਕੜੀ ਦੀ ਸ਼ਕਲ ਦੀ ਹੁੰਦੀ ਹੈ।

خرچوب ***ਖ਼ਰਚੋਬ*** : ਓਹ ਛੋਟੀ ਜੇਹੀ ਲੱਕੜ ਜੋ ਤੰਬੂਰ ਦੇ ਤੂੰਬੇ ਉਤੇ ਚੜ੍ਹਾ ਕੇ ਉਸ ਉਤੇ ਤਾਰ ਚੜ੍ਹਾਈ ਜਾਂਦੀ ਹੈ, ਤੰਬੂਰੇ ਦੀ ਤਾਰ ਵਾਲੀ ਲੱਕੜ, ਖ਼ਰਤੰਬੂਰ।

خرچه ***ਖ਼ਰਚਾ*** : ਖਰਚ ਆਈ ਰਕਮ, ਲਾਗਤ।

خرچی ***ਖ਼ਰਚੀ*** : ਸਫ਼ਰ ਦਾ ਖ਼ਰਚਾ, ਬੱਚਿਆਂ ਨੂੰ ਖ਼ਰਚਣ ਲਈ ਦਿੱਤੇ ਪੈਸੇ।

خرچین ***ਖ਼ਰਚੀਨ*** : (ਖ਼ੁਰਜੀਨ ਦਾ ਫ਼ਾਰਸੀ ਰੂਪਾਂਤਰ) ਦੇਖੋ ਖ਼ੁਰਜੀਨ।

خرخشه ***ਖ਼ਰਖ਼ਸ਼ਾ*** : ਝਗੜਾ, ਬਖੇੜਾ, ਬੇਮੌਕਾ ਲੜਾਈ ਝਗੜਾ, ਖਲਜਗਣ; ਪਰੇਸ਼ਾਨੀ, ਫ਼ਜ਼ੂਲ ਬੈਹਸ।

خرخیز ***ਖ਼ਰਖ਼ੇਜ਼*** : ਤੁਰਕਿਸਤਾਨ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ ਜਿਥੋਂ ਦੀ ਮੁਸ਼ਕ (ਕਸਤੂਰੀ) ਮਸ਼ਹੂਰ ਹੈ।

خرد ***ਖ਼ੁਰਦ*** : (ਬਜ਼ੁਰਗ بزرگ ਦਾ ਵਿਪਰਆਏ) ਛੋਟਾ, ਨਿੱਕਾ, ਕਿਸੇ ਚੀਜ਼ ਦਾ ਰੇਜ਼ਾ।

خردسال ***ਖ਼ੁਰਦ-ਸਾਲ*** : ਛੋਟੀ ਉਮਰ ਦਾ, ਐਂਵਾਣਾ।

خردمرد ***ਖ਼ੁਰਦਮੁਰਦ*** : ਫ਼ੀਤਾ ਫੀਤਾ, ਟੋਟੇ ਟੋਟੇ।

خرد ***ਖ਼ਿਰਦ*** : ਸਿਆਣਪ, ਸੂਝ-ਬੂਝ।

خردپرست ***ਖ਼ਿਰਦ-ਪ੍ਰਸਤ,*** خردپرور ***ਖ਼ਿਰਦ-ਪਰਵਰ,*** خردپوش ***ਖ਼ਿਰਦ-ਪੋਸ਼,*** خردپیشه ***ਖ਼ਿਰਦ-ਪੇਸ਼ਾ,*** خردمند ***ਖ਼ਿਰਦਮੰਦ*** : ਅਕਲਮੰਦ, ਸਿਆਣਾ, ਦਾਨਾ।

خرداد ***ਖ਼ੁਰਦਾਦ*** : ਪਾਰਸੀ ਸਾਲ ਦਾ ਤੀਜਾ ਮਹੀਨਾ ਜੋ ਹਾੜ ਦੇ ਨੇੜੇ ਤੇੜੇ ਹੁੰਦਾ ਹੈ; ਹਰ ਮਹੀਨੇ ਦੀ ਛੇਵੀਂ ਤਰੀਕ।

خرده ***ਖ਼ੁਰਦਾ*** : ਟੁਕੜਾ, ਟੋਟਾ, ਰੇਜ਼ਗਾਰੀ, ਰੈਂਹਦ-ਖੂੰਹਦ, ਝਾੜ-ਛੰਡ; ਬਰੀਕੀ; ਐਬ, ਦੋਸ਼।

خرده‌بین ***ਖ਼ੁਰਦਾ-ਬੀਨ,*** خرده‌دان ***ਖ਼ੁਰਦਾ-ਦਾਨ*** : ਬਰੀਕਬੀਨ, ਨੁਕਸ ਵੇਖਣ ਤੇ ਕੱਢਣ ਵਾਲਾ, ਨੁਕਤਾਦਾਨ।

خرده‌بینی ***ਖ਼ੁਰਦਾ-ਬੀਨੀ*** : ਬਰੀਕਬੀਨੀ, ਨੁਕਤਾਦਾਨੀ, ਐਬ ਕੱਢਣਾ, ਘੋਖਣਾ।

خردہفروش ***ਖ਼ੁਰਦਾ-ਫ਼ਰੋਸ਼*** : ਪਰਚੂਨ ਵੇਚਣ ਵਾਲਾ।

خردہقلم ***ਖ਼ੁਰਦਾ-ਏ-ਕ਼ਲਮ*** : ਕਲਮ ਦਾ ਤਰਾਸ਼ਣਾ।

خردہکاری ***ਖ਼ੁਰਦਾਕਾਰੀ*** : ਸੰਦੂਕਚੀ ਜਾਂ ਚਾਕੂ ਦੇ ਦਸਤੇ ਉਤੇ ਹਾਥੀ ਦੰਦ ਦੀ ਮੀਨਾਕਾਰੀ।

خردہگیر ***ਖ਼ੁਰਦਾਗੀਰ*** : ਐਬ ਕੱਢਣ ਵਾਲਾ, ਘੁੰਤਰੀ, ਨੁਕਤਾਚੀਨ।

خردہمینا ***ਖ਼ੁਰਦਾ-ਏ-ਮੀਨਾ*** : ਲਾਲ ਸ਼ਰਾਬ।

خرز ***ਖ਼ਰਜ਼*** : ਮੌਜ਼ੇ ਸਿਊਣਾ, ਮੌਜ਼ੇ ਜਾਂ ਮਸ਼ਕ ਦੀ ਦਰਜ਼ ਸਿਊਣਾ।

خرزن ***ਖ਼ਰਜ਼ਨ*** : ਕੋਟਲਾ, ਕੋਰੜਾ, ਛਾਂਟਾ, ਚਾਬਕ।

خرس ***ਖ਼ਿਰਸ*** : ਰਿੱਛ।

خرسبازی ***ਖ਼ਿਰਸ-ਬਾਜ਼ੀ*** : ਰਿੱਛ ਦਾ ਤਮਾਸ਼ਾ।

خرسبان ***ਖ਼ਿਰਸਬਾਨ*** : ਰਿੱਛ ਦਾ ਪਾਲਕ, ਰਿੱਛ ਦਾ ਤਮਾਸ਼ਾ ਕਰਨ ਵਾਲਾ।

خرسک ***ਖ਼ਿਰਸਕ*** : ਛੋਟਾ ਰਿੱਛ, ਰਿੱਛ ਦਾ ਬੱਚਾ।

خرست ***ਖ਼ਰਸਤ*** : ਬੇਹੋਸ਼, ਮਸਤ।

خرسک ***ਖ਼ਿਰਸਕ*** : ਕਲੀਨ ਦੀ ਇਕ ਕਿਸਮ, (ਖ਼ਿਰਸਕ ਤੇ ਕਲੀਨ ਵਿਚ ਏਹ ਫ਼ਰਕ ਹੈ ਕਿ ਬੁਣਨ ਪਿੱਛੋਂ ਕਲੀਨ ਦੇ ਬਾਹਰ ਦੇ ਰੇਸ਼ੇ/ਧਾਗੇ ਕੱਟ ਦਿੰਦੇ ਹਨ, ਪਰ ਖ਼ਿਰਸਕ ਦੇ ਨਹੀਂ ਕਟਦੇ); ਬੱਚਿਆਂ ਦੀ ਇਕ ਖੇਡ।

خرسند ***ਖ਼ੁਰਸੰਦ*** : ਖ਼ੁਸ਼, ਸੰਤੋਖੀ, ਸਬਰ ਸੰਤੋਖ ਵਾਲਾ, ਸਾਬਿਰ, ਰੱਬ ਦੀ ਰਜ਼ਾ ਵਿਚ ਰਾਜ਼ੀ ਰੈਹਣ ਵਾਲਾ।

خرسندی ***ਖ਼ੁਰਸੰਦੀ*** : ਖ਼ੁਸ਼ੀ, ਰਜ਼ਾ।

خرسنگ ***ਖ਼ਰਸੰਗ*** : ਵੱਡਾ ਪੱਥਰ, ਰਾਹ ਦਾ ਵੱਡਾ ਰੋੜਾ; ਤਾਲਿਬ ਤੇ ਮਤਲੂਬ ਵਿਚਕਾਰ ਰੋੜਾ ਅਟਕਾਉਣ ਵਾਲਾ।

خرسول ***ਖ਼ਰਸੂਲ*** : ਨਾਮੁਬਾਰਕ, ਭੈੜੇ ਮੂੰਹ ਵਾਲਾ, ਮੰਦੇ ਪੌਖੇ ਵਾਲਾ, ਮਨਹੂਸ, ਮੂਰਖ।

خورشید ***ਖ਼ੁਰਸ਼ੀਦ*** : ਚਮਕਦਾ ਸੂਰਜ।

خرط ***ਖ਼ਰਤ*** : ਲੱਕੜ ਨੂੰ ਖ਼ਰਾਦ 'ਤੇ ਚਾੜ੍ਹ ਕੇ ਛਿਲਣਾ ਤੇ ਸਾਫ਼ ਕਰਨਾ।

خرطنبور ***ਖ਼ਰਤੰਬੂਰ*** : ਓਹ ਛੋਟੀ ਜੇਹੀ ਲੱਕੜ ਜੋ ਤੰਬੂਰ ਦੇ ਤੂੰਬੇ ਉੱਤੇ ਲਾ ਕੇ ਉਸ ਉਤੇ ਤਾਰ ਚੜ੍ਹਾਉਂਦੇ ਹਨ, ਖ਼ਰਚੋਬ।

خرطوم ***ਖ਼ਰਤੂਮ*** : ਹਾਥੀ ਦੀ ਸੁੰਡ; ਨੱਕ ਜਾਂ ਨੱਕ ਦਾ ਸਿਰਾ।

خرفہ ***ਖ਼ੁਰਫ਼ਾ*** : ਇਕ ਪਰਸਿੱਧ ਸਾਗ, ਕੁਲਫ਼ਾ, ਇਸ ਦੇ ਬੀਜ ਠੰਢਿਆਈ 'ਚ ਵਰਤੇ ਜਾਂਦੇ ਹਨ।

خرق ***ਖ਼ਰਕ਼*** : ਫਟਣਾ, ਪਾੜਨਾ; ਝੂਠ ਬੋਲਣਾ; ਪੰਧ ਕੱਟਣਾ; ਖੁਲ੍ਹੀ ਜ਼ਮੀਨ; ਬਗ਼ੈਰ ਘਾਹ ਦੇ ਜੰਗਲ।

خرقعادت ***ਖ਼ਰਕ਼-ਏ-ਆਦਤ*** : ਅਕਲ ਦੇ ਉਲਟ, ਕੁਦਰਤ ਦੇ ਕਨੂੰਨ ਦੇ ਵਿਰੁਧ ਅਨੋਖੀ ਗੱਲ, ਮੁਅਜਜ਼ਾ, ਕਰਾਮਾਤ।

خرقہ ***ਖ਼ਿਰਕ਼ਾ*** : ਪਾਟਾ ਪੁਰਾਣਾ ਕੱਪੜਾ, ਲੀਰਾਂ, ਚੀਥੜਾ, ਫ਼ਕੀਰਾਂ ਦੀ ਕਫ਼ਨੀ, ਗੋਦੜੀ।

خرقہازدستکسیپوشیدن ***ਖ਼ਿਰਕਾ ਅਜ਼ ਦਸਤ-ਏ-ਕਸੇ-ਪੋਸ਼ੀਦਨ*** : ਕਿਸੇ ਦਾ ਮੁਰੀਦ (ਚੇਲਾ) ਬਣਨਾ।

خرقہبازی ***ਖ਼ਿਰਕਾਬਾਜ਼ੀ*** : ਮਸਤੀ ਤੇ ਵਜਦ ਦੀ ਹਾਲਤ ਵਿਚ ਸੂਫ਼ੀ ਦਰਵੇਸ਼ਾਂ ਦਾ ਆਪਣੀ ਗੋਦੜੀ ਨਾਲ ਖੇਡਣਾ।

خرقہپوش ***ਖ਼ਿਰਕਾ-ਪੋਸ਼*** : ਦਰਵੇਸ਼, ਫ਼ਕੀਰ, ਸੂਫ਼ੀ।

خرقہدوز ***ਖ਼ਿਰਕ਼ਾ-ਦੋਜ਼*** : ਮੁਥਾਜ, ਗ਼ਰੀਬ।

خرک ***ਖ਼ਰਕ*** : (ਖ਼ਰ خر ਦਾ ਲਘੂਵਾਚੀ) ਛੋਟਾ ਗੱਧਾ; ਕੱਚੀ ਖਜੂਰ, ਕੱਚਾ ਅੰਗੂਰ।

خرکبوتر ***ਖ਼ਰ-ਕਬੂਤਰ*** : ਜੰਗਲੀ ਕਬੂਤਰ।

خرکرہ ***ਖ਼ਰਕੁੱਰਾ*** : ਗੱਧੇ ਦਾ ਬੱਚਾ।

خرکس ***ਖ਼ਰਕੁਸ*** : ਬੇਵਕੂਫ਼, ਮੂਰਖ, ਅਣਜਾਣ, ਐਹਮਕ, ਬਦਤਮੀਜ਼।

خرکسی ***ਖ਼ਰਕੁਸੀ*** : ਬੇਵਕੂਫ਼ੀ, ਮੂਰਖਤਾ, ਹਮਾਕਤ, ਜਹਾਲਤ, ਨਦਾਨੀ।

**خرکمان** *ਖ਼ਰ-ਕਮਾਨ* : ਵੱਡੀ ਤੇ ਸਖ਼ਤ ਕਮਾਨ; ਮੁਸ਼ਕਲ ਕੰਮ।

**خرگ** *ਖ਼ਰਗ* : ਧੁਖਦਾ ਹੋਇਆ ਕੋਲਾ, ਚੰਗਿਆੜੀ।

**خرگاه** *ਖ਼ਰਗਾਹ* : ਵੱਡਾ ਖ਼ੇਮਾ, ਵੱਡਾ ਤੰਬੂ; ਖਲ੍ਹੀ ਤੇ ਵਿਸ਼ਾਲ ਥਾਂ।

**خرگاهِ ازرق** *ਖ਼ਰਗਾਹ-ਏ-ਅਜ਼ਰਕ,* **خرگاهِ خضر** *ਖ਼ਰਗਾਹ-ਏ-ਖ਼ਿਜ਼ਰ,* **خرگاهِ سبز** *ਖ਼ਰਗਾਹ-ਏ-ਸਬਜ਼,* **خرگاه مینا** *ਖ਼ਰਗਾਹ-ਏ-ਮੀਨਾ* : ਅਸਮਾਨ, ਅਕਾਸ਼।

**خرگاه صبح** *ਖ਼ਰਗਾਹ-ਏ-ਸੁਬਹ* : ਪੂਰਬ।

**خرگاهِ قمر** *ਖ਼ਰਗਾਹ-ਏ-ਕਮਰ,* **خرگاهِ ماه** *ਖ਼ਰਗਾਹ-ਏ-ਮਾਹ* : ਚੰਦ ਦਾ ਹਾਲਾ, ਪਰਵਾਰ।

**خرگوش** *ਖ਼ਰਗੋਸ਼* : ਵੱਡੇ ਕੰਨਾਂ ਵਾਲਾ ਪਰਸਿੱਧ ਜਾਨਵਰ, ਸੈਹਾ।

**خرگوف** *ਖ਼ਰਗੋਫ਼* : ਇਕ ਪਰਕਾਰ ਦਾ ਉੱਲੂ।

**خرم** *ਖ਼ੁਰੱਮ* : ਤਾਜ਼ਾ, ਹਰਿਆ-ਭਰਿਆ; ਖ਼ੁਸ਼, ਸੂਰਜੀ ਸਾਲ ਦਾ ਦਸਵਾਂ ਮਹੀਨਾ।

**خرم آباد** *ਖ਼ੁਰਮ-ਆਬਾਦ* : ਖ਼ੁਸ਼ੀ ਦੀ ਥਾਂ, ਰਮਣੀਕ ਸਥਾਨ।

**خرم فضا** *ਖ਼ੁਰਮ-ਫ਼ਜ਼ਾ, ਖ਼ੱਰਮਗਾਹ/ਗਹ* : ਵੱਡਾ ਗੋਲ ਤੰਬੂ, ਅਸਮਾਨ।

**خرمی** *ਖ਼ੁੱਰਮੀ* : ਤਾਜ਼ਗੀ, ਹਰਿਆਵਲ, ਖ਼ੁਸ਼ੀ।

**خرما** *ਖ਼ੁਰਮਾ* : ਛੁਹਾਰਾ, ਖਜੂਰ।

**خرماستان** *ਖ਼ੁਰਮਾਸਤਾਨ* : ਖਜੂਰਾਂ ਦਾ ਬਾਗ਼।

**خرمائے کور** *ਖ਼ੁਰਮਾ-ਏ-ਕੋਰ* : ਫਿੱਕੀ ਖਜੂਰ।

**خرمار** *ਖ਼ਰਮਾਰ* : ਘੋੜੇ ਦਾ ਟੈਹਲੀਆ, ਸਾਈਸ।

**خرمست** *ਖ਼ਰਮਸਤ* : ਜਵਾਨੀ ਦੇ ਨਸ਼ੇ ਵਿਚ ਮਸਤ, ਬਦਮਸਤ, ਵਿਸ਼ਈ, ਕਾਮੀ, ਭੁੱਲੜ; ਕੁਰਾਹੀਆ ਜੋ ਕਿਸੇ ਦੀ ਗੱਲ ਨਾ ਮੰਨੇ, ਅੜਬ, ਬੇਵਕੂਫ਼, ਮੂਰਖ।

**خرمستی** *ਖ਼ਰਮਸਤੀ* : ਬੇਪਰਵਾਹੀ, ਮੂਰਖਤਾ।

**خرمگس** *ਖ਼ਰਮਗਸ,* **خرمنج** *ਖ਼ਰਮੁੰਜ* : ਵੱਡੀ ਮੱਖੀ ਜਿਸ ਦੇ ਜ਼ਖ਼ਮ ਤੇ ਬੈਹਣ ਕਰਕੇ ਕੀੜੇ ਪੈ ਜਾਂਦੇ ਹਨ।

**خرمن** *ਖ਼ਰਮਨ, ਖ਼ਿਰਮਨ* : ਬੋਹਲ, ਢੇਰ (ਅੰਨ ਦਾ); ਚੰਨ ਦਾ ਪਰਵਾਰ।

**خرمن سوخته** *ਖ਼ਿਰਮਨ-ਸੋਖ਼ਤਾ* : ਬੇਸਮਾਨ, ਗ਼ਰੀਬ।

**خرمن گدا** *ਖ਼ਿਰਮਨ-ਗਦਾ* : ਬੋਹਲ 'ਤੇ ਜਾ ਕੇ ਮੰਗਣ ਵਾਲਾ।

**خرمن گل** *ਖ਼ਿਰਮਨ ਗੁਲ* : ਮਸ਼ੂਕ, ਮੈਹਬੂਬ।

**خرموش** *ਖ਼ਰਮੂਸ਼* : ਵੱਡਾ (ਜੰਗਲੀ) ਚੂਹਾ ਜੋ ਬਿੱਲੀ ਦੇ ਟਾਕਰੇ 'ਤੇ ਉਸ ਪੁਰ ਹਾਵੀ ਹੋ ਜਾਂਦਾ ਹੈ।

**خرمهره** *ਖ਼ਰਮੁਹਰਾ* : ਵੱਡੀ ਕੌਡੀ, ਸੰਖ, ਘੋਗਾ, ਰੰਗੀਆਂ ਹੋਈਆਂ ਕੌਡੀਆਂ ਦਾ ਹਾਰ ਜੋ ਗੱਧੇ ਦੇ ਗਲ ਵਿਚ ਪਾਉਂਦੇ ਹਨ।

**خرنای** *ਖ਼ਰਨਾਯ* : ਜੰਗ ਦਾ ਧੌਂਸਾ, ਨਗਾਰਾ, ਸੰਖ।

**خروار** *ਖ਼ਰਵਾਰ* : ਓਹ ਬੋਝ ਜਾਂ ਭਾਰ ਜੋ ਇਕ ਗਧਾ ਚੁੱਕ ਸਕੇ; ਵੱਡਾ ਢੇਰ; ਸਾਢੇ ਨੌਂ ਮਣ ਦਾ ਭਾਰ।

**خروج** *ਖ਼ੁਰੂਜ* : ਨਿਕਾਸ, ਬਾਹਰ ਨਿਕਲਣਾ; ਕਿਸੇ ਤੋਂ ਬਾਗ਼ੀ ਜਾਂ ਆਕੀ ਹੋਣਾ, ਬਗ਼ਾਵਤ।

**خروچ** *ਖ਼ੁਰੂਚ,* **خروس** *ਖ਼ੁਰੂਸ* : ਮੁਰਗ਼ਾ, ਪਾਲਤੂ ਕੁੱਕੜ।

**خروس بازی** *ਖ਼ੁਰੂਸ-ਬਾਜ਼ੀ* : ਕੁੱਕੜ ਲੜਾਉਣ ਦੀ ਖੇਡ; ਮੱਕਾਰੀ, ਫ਼ਰੇਬ।

**خروس صبحگاه** *ਖ਼ੁਰੂਸ-ਏ-ਸੁਬਹਗਾਹ* : ਸੂਰਜ।

**خروسِ عرش** *ਖ਼ੁਰੂਸ-ਏ-ਅਰਸ਼* : ਅਸਮਾਨੀ ਕੁੱਕੜ, (ਕੁੱਝ ਲੋਕਾਂ ਦੇ ਵਿਚਾਰ ਅਨੁਸਾਰ ਅਸਮਾਨ 'ਤੇ ਇਕ ਮੁਰਗਾ ਹੈ,

ਜੇਹੜਾ ਸਵੇਰੇ ਬਾਂਗ ਦਿੰਦਾ ਹੈ ਅਤੇ ਜਿਸ ਪਿਛੋਂ ਸਾਰੇ ਕੁੱਕੜ ਬਾਂਗ ਦੇਣ ਲੱਗ ਪੈਂਦੇ ਹਨ)।

خروسک **ਖ਼ੁਰੂਸਕ** : (ਖ਼ੁਰੂਸ خروس ਦਾ ਲਘੂਵਾਚੀ ਨਾਮ) ਛੋਟਾ ਕੁੱਕੜ।

خروش **ਖ਼ਰੋਸ਼** : ਸ਼ੋਰ-ਸ਼ਰਾਬਾ, ਰੌਲਾ-ਗੌਲਾ, ਚੀਕ-ਪੁਕਾਰ।

خروه **ਖ਼ੁਰੋਹ** : ਮੁਰਗਾ, ਕੁੱਕੜ।

خره **ਖ਼ਰਾ** : ਤੇਲ ਦਾ ਫੋਕ, ਖਲ; ਤਲਛਟ (ਸ਼ਰਾਬ ਦਾ ਹੇਠਲਾ ਰੈਂਹਦ ਖੂੰਦ); ਚਿੱਕੜ; ਧਾਵਾ, ਹੱਲਾ, ਹਮਲਾ।

خره **ਖ਼ੁਰਾ** : ਦੀਮਕ, ਸਿਓਂਕ, ਮਾਸਖੋਰਾ; ਵਾਲ-ਝੜ, ਇਕ ਬੀਮਾਰੀ।

خریدن **ਖ਼ਰੀਦਨ** : ਖ਼ਰੀਦਣਾ।

خرید **ਖ਼ਰੀਦ** : ਕੀਮਤ, ਮੁੱਲ; ਖਰੀਦੀ ਹੋਈ, ਮੁੱਲ ਲਈ ਹੋਈ।

خریدار **ਖ਼ਰੀਦਾਰ** : ਖ਼ਰੀਦਣ ਵਾਲਾ, ਮੁੱਲ ਲੈਣ ਵਾਲਾ, ਗਾਹਕ।

خریداری **ਖ਼ਰੀਦਾਰੀ** : ਗਾਹਕੀ।

خریدگی **ਖ਼ਰੀਦਗੀ** : ਖ਼ਰੀਦੀ ਹੋਈ ਵਸਤ।

خریدوفروخت **ਖ਼ਰੀਦ-ਉ-ਫ਼ਰੋਖ਼ਤ** : ਮੁੱਲ ਲੈਣਾ ਤੇ ਵੇਚਣਾ, ਲੈਣ ਦੇਣ, ਸੁਦਾਗਰੀ।

خریده **ਖ਼ਰੀਦਾ** : ਨਾਬਾਲਗ਼ ਲੜਕੀ, ਕੁਆਰੀ ਕੰਨਿਆਂ; ਇਸਤਰੀ; ਅਣਵਿੱਧ ਮੋਤੀ, ਸ਼ਰਮੀਲੀ ਇਸਤਰੀ।

خریطه **ਖ਼ਰੀਤ਼ਾ** : ਚਮੜੇ ਦੀ ਥੈਲੀ ਜਾਂ ਖੀਸਾ, ਖ਼ਤਾਂ ਦਾ ਥੈਲਾ; ਲਫ਼ਾਫ਼ਾ; ਨਕ਼ਸ਼ਾ; ਜਿਲਦ।

خریف **ਖ਼ਰੀਫ਼** : ਓਹ ਮੌਸਮ ਜਿਸ ਵਿਚ ਚਾਵਲ, ਜਵਾਰ, ਮੱਕੀ ਆਦਿ ਹੁੰਦੀ ਹੈ, ਸਾਉਣੀ ਦੀ ਫ਼ਸਲ; ਖ਼ਰਗੋਸ਼ ਦਾ ਬੱਚਾ।

خریفی **ਖ਼ਰੀਫ਼ੀ** : ਸਾਉਣੀ ਦੀ ਫ਼ਸਲ।

خز **ਖ਼ਜ਼, ਖ਼ੱਜ਼** : ਇਕ ਪਰਕਾਰ ਦਾ ਪੋਸਤੀਨ; ਰੇਸ਼ਮੀ ਕੱਪੜੇ ਦੀ ਇਕ ਕਿਸਮ, ਰੇਸ਼ਮ ਦਾ ਕੱਚਾ ਸੂਤ।

خزاده **ਖ਼ੁਜ਼ਾਦਾ**, خوزاده **ਖ਼ੂਜ਼ਾਦਾ** : (ਖ਼੍ਵਾਜਾਜ਼ਾਦਾ خواجه‌زاده ਦਾ ਸੰਖਿਪਤ ਰੂਪ) ਸਾਹਿਬਜ਼ਾਦਾ, ਵੱਡੇ ਆਦਮੀ ਦਾ ਬੇਟਾ।

خزاف **ਖ਼ਜ਼ਾਫ਼** : ਮਿੱਟੀ ਦੇ ਭਾਂਡੇ ਬਣਾਉਣ ਵਾਲਾ, ਕੁਮ੍ਹਿਆਰ।

خزان **ਖ਼ਜ਼ਾਨ** : ਪੱਤ-ਝੜ ਦਾ ਮੌਸਮ।

خزان‌دیده **ਖ਼ਜ਼ਾਨ ਦੀਦਾ** : ਪੱਤ-ਝੜ ਦਾ ਮਾਰਿਆ ਹੋਇਆ; ਬੇਰੌਣਕ, ਪੁਰਾਣਾ; ਮਾਯੂਸ, ਨਿਰਾਸ਼।

خزانچی **ਖ਼ਜ਼ਾਨਚੀ** : ਖ਼ਜ਼ਾਨਾ ਰੱਖਣ ਵਾਲਾ, ਖ਼ਜ਼ਾਨੇ ਦਾ ਨਿਗਰਾਨ।

خزانه **ਖ਼ਜ਼ਾਨਾ** : ਨਕਦੀ ਦਾ ਭੰਡਾਰ, ਓਹ ਸਥਾਨ ਜਿਥੇ ਨਕਦੀ ਰੱਖੀ ਜਾਵੇ, ਕੋਸ਼।

خزانه‌تفنگ **ਖ਼ਜ਼ਾਨਾ-ਏ-ਤੁਫ਼ੰਗ** : ਬੰਦੂਕ ਦੀ ਨਾਲੀ, ਬੰਦੂਕ ਦੀ ਕੋਠੀ ਜਿਸ ਵਿਚ ਬਰੂਦ ਭਰਿਆ ਜਾਂਦਾ ਹੈ।

خزانه‌حمام **ਖ਼ਜ਼ਾਨਾ-ਏ-ਹਮਾਮ** : ਹਮਾਮ ਵਿਚ ਗਰਮ ਪਾਣੀ ਰੱਖਣ ਦੀ ਥਾਂ।

خزانه‌دار **ਖ਼ਜ਼ਾਨਾਦਾਰ** : ਖ਼ਜ਼ਾਨਚੀ।

خزانهٔ‌عامره **ਖ਼ਜ਼ਾਨਾ-ਏ-ਆਮਿਰਾ** : ਭਰਪੂਰ ਖ਼ਜ਼ਾਨਾ, ਸ਼ਾਹੀ ਖ਼ਜ਼ਾਨਾ।

خزائن **ਖ਼ਜ਼ਾਇਨ** : (ਖ਼ਜ਼ਾਨਾ خزانه ਦਾ ਬੌਹਵਚਨ) ਖ਼ਜ਼ਾਨੇ।

خزائن‌گران **ਖ਼ਜ਼ਾਇਨ-ਏ-ਗਿਰਾਨ** : ਵੱਡੇ ਖ਼ਜ਼ਾਨੇ, ਭਾਰੀ ਖ਼ਜ਼ਾਨੇ।

خزر **ਖ਼ੁਜ਼ਰ** : ਖ਼ਰਗੋਸ਼, ਸਹਿਆ।

خزران **ਖ਼ਜ਼ਰਾਨ** : ਤੁਰਕਿਸਤਾਨ ਦੇ ਉੱਤਰੀ ਇਲਾਕੇ ਦਾ ਨਾਮ, ਜਿੱਥੋਂ ਦੇ ਵਾਸੀ ਚਿੱਟੇ ਰੰਗ ਦੇ ਹੁੰਦੇ ਹਨ, ਗੀਲਾਨ ਦੇ ਇਕ ਹਿੱਸੇ ਦਾ ਨਾਮ, ਝੀਲ ਕੈਸਪੀਅਨ ਦਾ ਨਾਮ।

خزری **ਖ਼ਜ਼ਰੀ** : ਖ਼ਜ਼ਰ/ਖ਼ਜ਼ਰਾਨ ਦਾ ਰੈਹਣ ਵਾਲਾ।

خزف **ਖ਼ਜ਼ਫ਼** : ਮਿੱਟੀ ਦੇ ਭਾਂਡੇ ਦਾ ਟੁਕੜਾ, ਠੀਕਰੀ, ਠੀਕਰ।

خزفی **ਖ਼ਜ਼ਫ਼ੀ** : ਖ਼ਜ਼ਫ਼ ਨਾਲ ਸਬੰਧਤ, ਮਿੱਟੀ ਦੇ ਭਾਂਡੇ ਵੇਚਣ ਵਾਲਾ, ਕੁਮ੍ਹਿਆਰ।

خزیر **ਖ਼ਜ਼ੀਰ** : ਗਰਮ ਸੁਆਹ, ਭੁੱਬਲ।

خزینه **ਖ਼ਜ਼ੀਨਾ** : ਖ਼ਜ਼ਾਨਾ।

**خزینہ‌چی** *ਖ਼ਜ਼ੀਨਾਚੀ,*
**خزینہ‌دار** *ਖ਼ਜ਼ੀਨਾਦਾਰ* : ਖ਼ਜ਼ਾਨਚੀ।

**خس** *ਖ਼ਸ* : ਘਾਹ ਦਾ ਤੀਲਾ, ਫੂਸ, ਕੂੜਾ ਕਰਕਟ; ਇਕ ਖੁਸ਼ਬੂਦਾਰ ਘਾਹ।

**خس بہ‌دہن(دردہن)گرفتن** *ਖ਼ਸ ਬ-ਦਹਨ (ਦਰ ਦਹਨ) ਗਰਿਫ਼ਤਨ* : ਰੱਖਿਆ ਲਈ ਬੇਨਤੀ ਕਰਨਾ, ਮੂੰਹ ਵਿਚ ਘਾਹ ਲੈਣਾ।

**خس‌خانہ** *ਖ਼ਸਖ਼ਾਨਾ* : ਖ਼ਸ ਦੀਆਂ ਟੱਟੀਆਂ ਨਾਲ ਬਣਿਆ ਹੋਇਆ ਮਕਾਨ ਜਾਂ ਖ਼ਸ ਦੀਆਂ ਟੱਟੀਆਂ ਨਾਲ ਘਿਰਿਆ ਹੋਇਆ ਮਕਾਨ।

**خس‌کم‌جہاں‌پاک** *ਖ਼ਸ ਕਮ ਜਹਾਂ ਪਾਕ* : ਕੂੜਾ ਘੱਟ ਹੋਵੇ ਤਾਂ ਜਗਤ ਸਾਫ਼ ਰੈਂਹਦਾ ਹੈ, ਕਿਸੇ ਨਕਾਰਾ ਆਦਮੀ ਦੇ ਜਾਣ ਜਾਂ ਮਰਨ ਤੇ ਕੈਂਹਦੇ ਹਨ ਕਿ ਚਲੋ ਚੰਗਾ ਹੋਇਆ ਕਮੀਨਾ ਖ਼ਤਮ ਹੋਇਆ।

**خس‌وخاشاک** *ਖ਼ਸ-ਉ-ਖ਼ਾਸਾਕ* : ਕੂੜਾ ਕਰਕਟ।

**خس** *ਖ਼ੱਸ* : ਨਲਾਇਕ, ਕਮੀਨਾ; ਕੰਜੂਸ; ਕਾਹੂ ਦਾ ਬੀਜ।

**خسان** *ਖ਼ੱਸਾਨ* : (ਖ਼ੱਸ خس ਦਾ ਬੈਹਵਚਨ) ਕਮੀਨੇ ਲੋਕ।

**خسارت** *ਖ਼ਸਾਰਤ,* **خسارہ** *ਖ਼ਸਾਰਾ* : ਘਾਟਾ, ਟੋਟਾ, ਨੁਕਸਾਨ, ਹਾਨੀ; ਗੁੰਮਰਾਹੀ, ਹਲਾਕਤ; ਰੁੱਖਾਂ ਦੀਆਂ ਵਾਧੂ ਸ਼ਾਖਾਂ, ਟੈਹਣੀਆਂ ਨੂੰ ਛਾਂਗਣਾ; ਸਜਾਉਣਾ।

**خساست** *ਖ਼ਸਾਸਤ* : ਕੰਜੂਸੀ; ਨਲਾਇਕੀ, ਕਮਜ਼ੋਰੀ, ਕਮੀਨਗੀ।

**خسائل** *ਖ਼ਸਾਇਲ* : (ਖ਼ਸੀਲਾ خسیلہ ਦਾ ਬੈਹਵਚਨ) ਕਮੀਨੇ ਲੋਕ।

**خست** *ਖ਼ਿੱਸਤ* : ਕੰਜੂਸੀ, ਕਮੀਨਗੀ।

**خستگی** *ਖ਼ਸਤਗੀ* : ਥਕਾਵਟ, ਰੰਜ, ਦੁੱਖ, ਉਦਾਸੀ, ਮੰਦ-ਹਾਲੀ, ਤੰਗ ਦਸਤੀ; ਜ਼ਖ਼ਮੀ ਹੋਣਾ।

**خستہ** *ਖ਼ਸਤਾ* : ਜ਼ਖ਼ਮੀ, ਫੱਟੜ, ਗ਼ਰੀਬ, ਖ਼ਰਾਬ, ਬਰਬਾਦ, ਪਰੇਮੀ; ਰੋਗੀ; ਆੜੂ ਜਾਂ ਛੁਹਾਰੇ ਦੀ ਗਿਟਕ; ਭੁਰਭੁਰਾ।

**خستہ‌جگر** *ਖ਼ਸਤਾ-ਜਿਗਰ,*
**خستہ حال** *ਖ਼ਸਤਾ-ਹਾਲ,*
**خستہ‌خاطر** *ਖ਼ਸਤਾਹ-ਖ਼ਾਤਿਰ,*
**خستہ‌دل** *ਖ਼ਸਤਾ- ਦਿਲ,*
**خستہ‌رواں** *ਖ਼ਸਤਾ-ਰਵਾਂ* : ਪਰੇਸ਼ਾਨ, ਭੈੜੇ ਹਾਲ ਵਾਲਾ, ਟੁੱਟੇ ਹੋਏ ਦਿਲ ਵਾਲਾ, ਦੁੱਖੀਆ, ਉਦਾਸ।

**خسر** *ਖ਼ੁਸਰ* : ਸੈਹਰਾ।

**خسرپورہ** *ਖ਼ੁਸਰ ਪੂਰਾ,*
**خسرخواجہ** *ਖ਼ੁਸਰ ਖ਼੍ਵਾਜਾ,* **خسرو** *ਖ਼ੁਸਰੂ* : ਪਤਨੀ ਦਾ ਭਰਾ, ਸਾਲਾ।

**خسرو** *ਖ਼ੁਸਰੋ* : ਸੁੰਦਰ, ਖ਼ੂਬਸੂਰਤ, ਵੱਡੀ ਸ਼ਾਨ ਵਾਲਾ, ਖ਼ੁਸਰੋ ਪਰਵੇਜ਼ ਜੋ ਹਰਮੁਜ਼ ਦਾ ਪੁੱਤਰ ਅਤੇ ਨੌਸ਼ੀਰਵਾਨ ਦਾ ਪੋਤਾ ਸੀ ਅਤੇ ਸ਼ੀਰੀਂ ਦਾ ਆਸ਼ਕ ਸੀ, ਹਰ ਵੱਡਾ ਬਾਦਸ਼ਾਹ।

**خسروانہ** *ਖ਼ੁਸਰਵਾਨਾ* : ਸ਼ਾਹਾਨਾ; ਬਾਦਸ਼ਾਹੀ ਠਾਠ ਨਾਲ, ਬੈਹਤ ਨਫ਼ੀਸ।

**خسروانی** *ਖ਼ੁਸਰਵਾਨੀ* : ਬਾਦਸ਼ਾਹਾਂ ਦੇ ਯੋਗ; ਇਕ ਪਰਕਾਰ ਦਾ ਅਲਾਪ, ਗੀਤ।

**خسروپرست** *ਖ਼ੁਸਰੋ-ਪ੍ਰਸਤ* : ਬਾਦਸ਼ਾਹ ਦੀ ਸੇਵਾ ਕਰਨ ਵਾਲਾ, ਨੌਕਰ, ਖ਼ਿਦਮਤਗਾਰ।

**خسروی** *ਖ਼ੁਸਰਵੀ* : ਖ਼ੁਸਰੋ ਨਾਲ ਸਬੰਧਤ, ਸ਼ਾਹੀ; ਇਕ ਪਰਕਾਰ ਦੀ ਸ਼ਰਾਬ ਦਾ ਨਾਮ।

**خسرواقلیم‌چہارم** *ਖ਼ੁਸਰਵ-ਏ-ਇਕਲੀਮ-ਏ-ਚਹਾਰੁਮ,*
**خسروچہارم‌سریر** *ਖ਼ੁਸਰਵ-ਏ-ਚਹਾਰੁਮ ਸਰੀਰ,*
**خسروخاور** *ਖ਼ੁਸਰਵ-ਏ-ਖ਼ਾਵਰ* : ਸੂਰਜ।

**خسک** *ਖ਼ਸਕ* : ਘਾਹ ਦੇ ਤੀਲੇ, ਭੱਖੜਾ; ਲੋਹੇ ਦੇ ਕੰਡੇ ਜੋ ਦੁਸ਼ਮਣ ਦੀ ਫ਼ੌਜ ਦੇ ਰਾਹ ਵਿਚ ਖਿਲਾਰ ਦਿੱਤੇ ਜਾਂਦੇ ਹਨ।

**خسک** *ਖ਼ਿਸਕ* : ਕੁਸਮ ਦਾ ਫੁੱਲ, ਕਸੁੰਭੜੇ ਦਾ ਫੁੱਲ, ਕਸੁੰਭੀ।

**خسکدانہ** *ਖ਼ਿਸਕ-ਦਾਨਾ* : ਕਸੁੰਭੀ ਦਾ ਬੀਜ।

**خسوف** *ਖ਼ੁਸੂਫ਼* : ਧਰਤੀ ਵਿਚ ਧਸ ਜਾਣਾ;

ਚੰਦ-ਗਰੈਹਣ।

**خسیس** ***ਖ਼ਸੀਸ*** : ਕੰਜੂਸ, ਨਿਕੰਮਾ, ਕਮਜ਼ੋਰ, ਤੁੱਛ, ਕਮੀਨਾ।

**خسیسه** ***ਖ਼ਸੀਸਾ*** : ਬੁਰਿਆਈ, ਨਲਾਇਕੀ, ਕਮੀਨਾਪਣ।

**خسیله** ***ਖ਼ਸੀਲਾ*** : ਕਮੀਨਾ।

**خش** ***ਖ਼ੁਸ਼*** : ਬਗ਼ਲ, ਕੱਛ; ਤੇਜ਼ ਦੌੜਨਾ; ਡੂੰਘਾ।

**خش** ***ਖ਼ੁਸ਼,*** **خشامن** ***ਖ਼ੁਸ਼ਾਮਨ*** : ਸੱਸ।

**خشت** ***ਖ਼ਿਸ਼ਤ*** : ਇੱਟ; ਇਕ ਪਰਕਾਰ ਦਾ ਛੋਟਾ ਨੇਜ਼ਾ ਜਿਸ ਨੂੰ ਸਾਂਗ ਵੀ ਕੈਂਹਦੇ ਹਨ।

**خشت‌پز** ***ਖ਼ਿਸ਼ਤ-ਪਜ਼,*** **خشت‌زن** ***ਖ਼ਿਸਤ ਜ਼ਨ,*** **خشت‌گر** ***ਖ਼ਿਸ਼ਤ-ਗਰ*** : ਇੱਟਾਂ ਘੜਨ ਵਾਲਾ, ਪਥੇਰਾ।

**خشت‌پزی** ***ਖ਼ਿਸ਼ਤਪਜ਼ੀ,*** **خشت‌کاری** ***ਖ਼ਿਸ਼ਤਕਾਰੀ*** : ਇੱਟਾਂ ਪੱਥਣ ਦੀ ਕਿਰਿਆ।

**خشت‌تابه** ***ਖ਼ਿਸ਼ਤ ਤਾਬਾ*** : ਇੱਟਾਂ ਪਕਾਉਣ ਦਾ ਭੱਠਾ।

**خشتِ‌زر/زرین** ***ਖ਼ਿਸ਼ਤ-ਏ-ਜ਼ਰ / ਜ਼ਰੀਨ*** : ਸੂਰਜ।

**خشخاش** ***ਖ਼ਸ਼ਖ਼ਾਸ਼*** : ਪੋਸਤ ਦਾ ਪੌਦਾ, ਪੋਸਤ ਦਾ ਬੀਜ।

**خشدامن** ***ਖ਼ੁਸ਼ਦਾਮਨ*** : ਸੱਸ।

**خشک** ***ਖ਼ੁਸ਼ਕ*** : ਸੁੱਕਾ ਹੋਇਆ, ਰੁੱਖਾ, ਬੇਲਿਹਾਜ਼ਾ, ਖ਼ਾਲੀ, ਸੱਖਣਾ; ਕੰਜੂਸ, ਦਿਲਚਸਪੀ ਤੋਂ ਖ਼ਾਲੀ, ਨੀਰਸ।

**خشک‌آخور** ***ਖ਼ੁਸ਼ਕ ਆਖੁਰ*** : ਖ਼ਾਲੀ ਖੁਰਲੀ; ਕਾਲ ਦਾ ਸਾਲ; ਕੰਜੂਸ।

**خشک‌پهلو** ***ਖ਼ੁਸ਼ਕ ਪਹਲੂ*** : ਕੰਜੂਸ।

**خشک‌پی** ***ਖ਼ੁਸ਼ਕ ਪੈ*** : ਅਭਾਗੇ ਪੈਰੇ ਵਾਲਾ, ਅਭਾਗਾ।

**خشک‌جان** ***ਖ਼ੁਸ਼ਕ ਜਾਨ*** : ਬੇਹੁਨਰ, ਅਗਿਆਨੀ; ਜਿਸ ਨੂੰ ਸੁਆਦ ਦਾ ਪਤਾ ਨਾ ਹੋਵੇ।

**خشک‌دامن** ***ਖ਼ੁਸ਼ਕ ਦਾਮਨ*** : ਪਾਕਦਾਮਨ, ਪਾਰਸਾ, ਗੁਨਾਹਾਂ ਤੋਂ ਪਾਕ, ਨੇਕ।

**خشک‌دست** ***ਖ਼ੁਸ਼ਕ-ਦਸਤ*** : ਕੰਜੂਸ, ਬਖੀਲ।

**خشک‌دماغ** ***ਖ਼ੁਸ਼ਕ-ਦਿਮਾਗ਼,*** **خشک‌سر** ***ਖ਼ੁਸ਼ਕ-ਸਰ,*** **خشک‌مغز** ***ਖ਼ੁਸ਼ਕ-ਮਗ਼ਜ਼*** : ਤੇਜ਼-ਸੁਭਾ, ਪਾਗਲਾਂ ਵਰਗਾ, ਸੁਦਾਈ, ਬਕਵਾਸੀ; ਉਦਾਸ, ਗ਼ਮਗੀਨ।

**خشک‌دماغی** ***ਖ਼ੁਸ਼ਕ-ਦਿਮਾਗ਼ੀ,*** **خشک‌مغزی** ***ਖ਼ੁਸ਼ਕ-ਮਗ਼ਜ਼ੀ*** : ਪਾਗਲਪਣ, ਤੇਜ਼ੀ (ਸੁਭਾ ਦੀ), ਬਕਵਾਸ ਮਾਰਨਾ।

**خشک‌دهان** ***ਖ਼ੁਸ਼ਕ-ਦਹਾਨ*** : ਜਿਸ ਨੇ ਵਰਤ ਰੱਖਿਆ ਹੋਵੇ, ਰੋਜ਼ਾਦਾਰ।

**خشک‌ریش/ریشه** ***ਖ਼ੁਸ਼ਕ-ਰੇਸ਼/ਰੇਸ਼ਾ*** : ਜ਼ਖ਼ਮ ਜੋ ਬਾਹਰੋਂ ਠੀਕ ਹੋ ਗਿਆ ਹੋਵੇ, ਖਰੀਂਢ, ਬਹਾਨਾ।

**خشکزار** ***ਖ਼ੁਸ਼ਕਜ਼ਾਰ,*** **خشکسار** ***ਖ਼ੁਸ਼ਕਸਾਰ*** : ਖ਼ੁਸ਼ਕ ਜ਼ਮੀਨ, ਬੰਜਰ, ਜੰਗਲ, ਉਜਾੜ।

**خشکزر** ***ਖ਼ੁਸ਼ਕਜ਼ਰ*** : ਖ਼ਾਲਸ ਸੋਨਾ।

**خشکسال** ***ਖ਼ੁਸ਼ਕਸਾਲ*** : ਕਾਲ ਦਾ ਵਰ੍ਹਾ।

**خشکسالی** ***ਖ਼ੁਸ਼ਕ ਸਾਲੀ*** : ਸੋਕਾ, ਭੁੱਖਮਰੀ, ਕਾਲ।

**خشکشانه** ***ਖ਼ੁਸ਼ਕ ਸ਼ਾਨਾ*** : ਅਹੰਕਾਰ, ਅਭਮਾਨ, ਅਭਮਾਨੀ ਆਦਮੀ।

**خشکطینت** ***ਖ਼ੁਸ਼ਕ-ਤ਼ੀਨਤ,*** **خشک نهاد** ***ਖ਼ੁਸ਼ਕ ਨਿਹਾਦ*** : ਬੇਫ਼ੈਜ਼ ਆਦਮੀ ਜਿਸ ਪਾਸੋਂ ਕਿਸੇ ਭਲੇ ਦੀ ਆਸ ਨਾ ਹੋਵੇ, ਖ਼ੁਸ਼ਕ-ਮਿਜ਼ਾਜ।

**خشکعبارت** ***ਖ਼ੁਸ਼ਕ-ਇਬਾਰਤ*** : ਜਿਸ ਦੇ ਕਲਾਮ ਤੋਂ ਕੋਈ ਲਾਭ ਨਾ ਹੋਵੇ, ਖ਼ੁਸ਼ਕ ਤੇ ਨੀਰਸ ਲੇਖਣੀ ਵਾਲਾ।

**خشکعنان** ***ਖ਼ੁਸ਼ਕ-ਇਨਾਨ*** : ਸਰਕਸ਼ ਤੇ ਅੱਖੜ (ਘੋੜਾ)।

**خشکنانه** ***ਖ਼ੁਸ਼ਕ-ਨਾਨਾ*** : ਸੁੱਕੀ, ਅਣਚੋਪੜੀ ਰੋਟੀ, ਬਿਨਾ ਸਾਗ ਆਦਿ ਦੇ ਰੋਟੀ।

**خشکوتر** ***ਖ਼ੁਸ਼ਕ-ਓ-ਤਰ*** : ਬੁਰਾ ਭੁਲਾ,

ਚੰਗਾ ਮਾੜਾ ਭਾਵ ਸਾਰਾ ਸੰਸਾਰ, ਛੋਟੇ ਵੱਡੇ ਸਭ ਲੋਕ, ਹਰ ਕੋਈ।

**خشکفا** ***ਖ਼ੁਸ਼ਕਫ਼ਾ,*** **خشکوا** ***ਖ਼ੁਸ਼ਕਵਾ*** : ਖ਼ਮੀਰੀ ਰੋਟੀ।

**خشکه** ***ਖ਼ੁਸ਼ਕਾ*** : ਉਬਾਲੇ ਹੋਏ ਫਿੱਕੇ ਚੌਲ, ਪਲੇਥਣ।

**خشکی** ***ਖ਼ੁਸ਼ਕੀ*** : ਤਰੀ ਦਾ ਨਾ ਹੋਣਾ, ਸੁੱਕਾਪਣ, ਰੁੱਖਾਪਣ; ਕਾਲ; ਧਰਤੀ।

**خشم** ***ਖ਼ਸ਼ਮ*** : ਨਰਾਜ਼ਗੀ, ਗੁੱਸਾ।

**خشمگین** ***ਖ਼ਸ਼ਮਗੀਨ,*** **خشمناک** ***ਖ਼ਸ਼ਮਨਾਕ*** : ਕਰੋਧਵਾਨ, ਗੁਸੈਲਾ, ਨਰਾਜ਼, ਗੁੱਸੇ।

**خشن** ***ਖ਼ਸ਼ਨ*** : ਟਾਟ, ਫੂਹੜੀ।

**خشن** ***ਖ਼ਸ਼ਿਨ*** : ਖੁਰਦਰਾ, ਖਰ੍ਹਵਾ, ਸਖ਼ਤ।

**خشنان** ***ਖ਼ੁਸ਼ਨਾਨ*** : ਸੁਭਾਗਾ, ਮੁਬਾਰਕ।

**خشند** ***ਖ਼ੁਸ਼ਨੂਦ*** : (ਖੁਸ਼ਨੂਦ **خشنود** ਦਾ ਸੰਖਿਪਤ ਰੂਪ) ਰਾਜ਼ੀ, ਪਰਸੰਨ ਚਿੱਤ।

**خشنگ** ***ਖ਼ੁਸ਼ੰਗ*** : ਜਿਸ ਦੇ ਸਿਰ ਤੇ ਵਾਲ ਨਾ ਹੋਣ, ਗੰਜਾ।

**خشنو** ***ਖ਼ੁਸ਼ਨੂ,*** **خشنود** ***ਖ਼ੁਸ਼ਨੂਦ*** : ਪਰਸੰਨ, ਰਾਜ਼ੀ, ਮਸ਼ਰੂਰ।

**خشنودی** ***ਖ਼ੁਸ਼ਨੂਦੀ*** : ਖੁਸ਼ੀ, ਪਰਸੰਨਤਾ, ਮਰਜ਼ੀ।

**خشوع** ***ਖ਼ੁਸ਼ੂਅ*** : ਨਿਮਰਤਾ, ਗਿੜਗੜਾਹਟ; ਡਰ, ਭੈ।

**خشوک** ***ਖ਼ੁਸ਼ੂਕ*** : ਭੈੜਾ ਆਦਮੀ, ਹਰਾਮ ਦਾ, ਹਰਾਮਜ਼ਾਦਾ; ਚੋਪੜੀ ਜ਼ਬਾਨ ਵਾਲਾ, ਚਾਪਲੂਸ।

**خشونت** ***ਖ਼ੁਸ਼ੂਨਤ*** : ਸਖ਼ਤੀ, ਤਲਖ਼ੀ, ਕੌੜਾਪਣ, ਖੁਰਦਰਾਪਣ।

**خص** ***ਖ਼ੱਸ*** : ਖ਼ਾਸ ਹੋਣਾ, ਵਿਸ਼ੇਸ਼ ਹੋਣਾ, ਖ਼ਾਸ ਕਰਕੇ, ਵਿਸ਼ੇਸ਼ਤਾ।

**خص** ***ਖ਼ਿੱਸ*** : ਨੁਕਸਦਾਰ, ਨਿਕੰਮਾ, ਮਾੜਾ।

**خص** ***ਖ਼ੁੱਸ*** : ਟੱਟੀ, ਛੱਪਰ, ਛੰਨ, ਕੁੱਲੀ, ਸ਼ਰਾਬਖ਼ਾਨਾ, ਵਧੀਆ ਸ਼ਰਾਬ।

**خصا** ***ਖ਼ਿਸਾ*** : ਖੱਸੀ ਕਰਨਾ।

**خصال** ***ਖ਼ਿਸਾਲ*** : (ਖ਼ਸਲਤ **خصلت** ਦਾ ਬੌਹਵਚਨ) ਆਦਤਾਂ, ਖ਼ਸਲਤਾਂ।

**خصام** ***ਖ਼ਿਸਾਮ*** : ਲੜਨਾ, ਜੰਗ ਕਰਨਾ, ਝਗੜਨਾ; ਦੁਸ਼ਮਣ।

**خصائل** ***ਖ਼ਸਾਇਲ*** : (ਖ਼ਸਲਤ **خصلت** ਦਾ ਬੌਹਵਚਨ) ਖ਼ਸਲਤਾਂ, ਆਦਤਾਂ।

**خصلت** ***ਖ਼ਸਲਤ*** : ਆਦਤ, ਸੁਭਾ।

**خصم** ***ਖ਼ਸਮ*** : ਝਗੜਾ ਕਰਨ ਵਾਲਾ, ਦੁਸ਼ਮਣੀ ਕਰਨ ਵਾਲਾ, ਵੈਰੀ, ਦੁਸ਼ਮਣ; ਸੁਆਮੀ।

**خصمانه** ***ਖ਼ਸਮਾਨਾ*** : ਦੁਸ਼ਮਣ ਵਰਗਾ।

**خصمِ خانه** ***ਖ਼ਸਮ-ਏ-ਖ਼ਾਨਾ*** : ਘਰ ਦਾ ਸੁਆਮੀ।

**خصمی** ***ਖ਼ਸਮੀ*** : ਦੁਸ਼ਮਣੀ।

**خصوم** ***ਖ਼ੁਸੂਮ*** : (ਖ਼ਸਮ **خصم** ਦਾ ਬੌਹਵਚਨ) ਬੌਹਤੇ ਦੁਸ਼ਮਣ, ਬੌਹਤੇ ਮਾਲਕ।

**خصوص** ***ਖ਼ੁਸੂਸ*** : ਵਿਸ਼ੇਸ਼ਤਾ, ਖ਼ਾਸ ਕਰਨਾ, ਵਿਸ਼ੇਸ਼ ਕਰਨਾ।

**خصوصاً** ***ਖ਼ੁਸੂਸਨ*** : ਖ਼ਾਸ ਕਰ, ਵਿਸ਼ੇਸ਼ ਕਰਕੇ, ਖ਼ਾਸ ਤੌਰ 'ਤੇ।

**خصوصیت** ***ਖ਼ੁਸੂਸੀਯਤ*** : ਖ਼ਾਸ ਹੋਣਾ, ਖ਼ਾਸ ਕਰਨਾ, ਵਿਸ਼ੇਸ਼ ਕਰਨਾ ਜਾਂ ਹੋਣਾ; ਖ਼ਾਸ ਗੁਣ, ਵਿਸ਼ੇਸ਼ ਗੱਲ, ਖ਼ਾਸ ਗੱਲ।

**خصوصیات** ***ਖ਼ੁਸੂਸੀਯਾਤ*** : (ਖ਼ੁਸੂਸੀਯਤ **خصوصیت** ਦਾ ਬੌਹਵਚਨ) ਵਿਸ਼ੇਸ਼ਤਾਵਾਂ।

**خصومت** ***ਖ਼ੁਸੂਮਤ*** : ਵੈਰ, ਝਗੜਾ।

**خصومات** ***ਖ਼ੁਸੂਮਾਤ*** : (ਖ਼ੁਸੂਮਤ **خصومت** ਦਾ ਬੌਹਵਚਨ) ਦੁਸ਼ਮਣੀਆਂ, ਝਗੜੇ।

**خصیتان** ***ਖ਼ੁਸੀਯਤਾਨ*** : ਦੋਵੇਂ ਪਤਾਲੂ।

**خصیه** ***ਖ਼ਸੀਯਾ*** : ਪਤਾਲੂ, ਫੋਤਾ।

**خضاب** ***ਖ਼ਿਜ਼ਾਬ*** : ਹਰ ਰੰਗ (ਆਮ ਤੌਰ ਤੇ), (ਖ਼ਾਸਕਰ) ਵਸਮਾ, ਵਾਲ ਰੰਗਣ ਦੀ ਚੀਜ਼, ਰੰਗੀਨ, ਰੰਗਦਾਰ; ਗੁਲਾਬ ਵਰਗਾ।

**خضیب** ***ਖ਼ਜ਼ੀਬ*** : ਰੰਗਿਆ ਹੋਇਆ, ਰੰਗੀਨ।

**خضر** ***ਖ਼ਜ਼ਰ*** : ਤਾਜ਼ਗੀ, ਤਰਾਵਟ; ਸਬਜ਼ੀ, ਹਰਿਆਵਲ।

**خضر** ***ਖ਼ਿਜ਼ਰ*** : ਇਕ ਪਰਸਿੱਧ ਪੈਗ਼ੰਬਰ ਜਾਂ ਵਲੀ ਜਿਸ ਬਾਰੇ ਮਸ਼ਹੂਰ ਹੈ ਕਿ ਓਹ ਕੁਰਾਹੀਆਂ ਨੂੰ ਰਸਤਾ ਵਿਖਾਉਂਦਾ ਹੈ।

**خضِراخرام** ***ਖ਼ਿਜ਼ਰ-ਏ-ਖ਼ਜ਼ਰਾ-ਖ਼ਿਰਾਮ*** : ਹਜ਼ਰਤ ਖ਼ਿਜ਼ਰ।

**خضِرراہ** ***ਖ਼ਿਜ਼ਰ-ਏ-ਰਾਹ*** : ਸਹੀ ਰਾਹ ਵਿਖਾਉਣ ਵਾਲਾ।

**خضرا** ***ਖ਼ਜ਼ਰਾ*** : ਹਰਾ ਘਾਹ; ਹਰ ਹਰੀ ਚੀਜ਼; ਕੌਮ ਦਾ ਸਰਦਾਰ; ਅਸਮਾਨ, ਹਮਦਾਨ ਵਿਚ ਇਕ ਇਮਾਰਤ ਦਾ ਨਾਮ।

**خضراخرام** ***ਖ਼ਜ਼ਰਾ-ਖ਼ਿਰਾਮ*** : ਹਮੇਸ਼ਾ ਹਰੀ ਭਰੀ ਵਾਦੀ ਵਿਚ ਚੱਲਣ ਵਾਲਾ; ਓਹ ਆਦਮੀ ਜਿਸ ਦੇ ਪੈਰਾਂ ਵਿਚ ਹਰਕਤ ਹੋਵੇ, ਤੇਜ਼ ਚੱਲਣ ਵਾਲਾ।

**خضیب** ***ਖ਼ੁਜ਼ੀਬ*** : ਇਕ ਹਬਸ਼ੀ ਗ਼ੁਲਾਮ ਜਿਸ ਨੂੰ ਹਾਰੂਨ ਰਸ਼ੀਦ ਨੇ ਮਿਸਰ ਦੀ ਹਕੂਮਤ ਦਿੱਤੀ ਸੀ।

**خط** ***ਖ਼ਤ*** : ਓਹ ਲਕੀਰ ਜਿਸ ਵਿਚ ਕੇਵਲ ਲੰਮਾਈ ਹੋਵੇ, ਚੁੜਾਈ ਤੇ ਡੂੰਘਾਈ ਨਾ ਹੋਵੇ; ਹਰ ਲਿਖੀ ਹੋਈ ਚੀਜ਼, ਆਮ ਤੌਰ ਤੇ ਪੱਤਰ ਜਾਂ ਚਿੱਠੀ; ਫੁਟਦੀ ਮੱਸ (ਖਾਸ ਕਰਕੇ), ਹੁੱਜਤ, ਦਲੀਲ, ਕਿਸੇ ਹਾਕਮ ਦਾ ਤਸਦੀਕ ਕੀਤਾ ਹੋਇਆ ਕਾਗ਼ਜ਼, ਵਸੀਕਾ।

**خطِآب** ***ਖ਼ਤ-ਏ-ਆਬ*** : ਪਾਣੀ 'ਤੇ ਲਕੀਰ, ਮਿਟ ਜਾਣ ਵਾਲਾ।

**خطاستوا** ***ਖ਼ਤ-ਏ-ਇਸਤਵਾ*** : ਉਸ ਫ਼ਰਜ਼ੀ ਲਕੀਰ ਜਾਂ ਵੱਡੇ ਗੋਲ ਦਾਇਰੇ ਦਾ ਨਾਮ ਜੋ ਧਰਤ ਦੇ ਵਿਚਕਾਰ ਕੁਤਬਾਂ ਤੋਂ ਬਰਾਬਰ ਫ਼ਾਸਲੇ 'ਤੇ ਪੂਰਬ ਤੋਂ ਪੱਛਮ ਤੱਕ ਖਿੱਚਿਆ ਹੋਇਆ ਮੰਨਿਆ ਜਾਂਦਾ ਹੈ, ਇਸ ਉੱਪਰ ਸਥਿਤ ਥਾਵਾਂ 'ਤੇ ਦਿਨ ਰਾਤ ਬਰਾਬਰ ਹੁੰਦੇ ਹਨ, ਸੂਰਜ ਇਸ ਖ਼ਤ ਤੋਂ ਸਾਲ ਵਿਚ ਦੋ ਵਾਰ ਲੰਘਦਾ ਹੈ, ਪੈਹਲਾਂ ੨੧ ਮਾਰਚ ਨੂੰ ਤੇ ਫੇਰ ੨੩ ਸਤੰਬਰ ਨੂੰ, ਏਹਨਾਂ ਦਿਨਾਂ ਵਿਚ ਦਿਨ ਰਾਤ ਬਰਾਬਰ ਹੁੰਦੇ ਹਨ।

**خطِاشک** ***ਖ਼ਤ-ਏ-ਅਸ਼ਕ*** : ਜਮਸ਼ੈਦ ਦੇ ਪਿਆਲੇ ਦੇ ਸੱਤ ਖ਼ਤਾਂ ਵਿਚੋਂ ਪੰਜਵਾਂ ਖ਼ਤ, ਪੰਜਵੀਂ ਲਕੀਰ।

**خطِالحاق** ***ਖ਼ਤ-ਏ-ਇਲਹਾਕ*** : ਓਹ ਲਕੀਰ ਜੇਹੜੀ ਛੱਡੀ ਹੋਈ ਇਬਾਰਤ ਦੇ ਲਿਖਣ ਲਈ ਖਿੱਚੀ ਜਾਂਦੀ ਹੈ।

**خطِاول** ***ਖ਼ਤ-ਏ-ਅੱਵਲ*** : ਪੈਹਲਾ ਖ਼ਤ, ਅਲਿਫ਼; ਸਭ ਤੋਂ ਉੱਚਾ ਅਸਮਾਨ; ਮੱਕਾ ਸ਼ਰੀਫ਼।

**خطِباراں** ***ਖ਼ਤ-ਏ-ਬਾਰਾਂ*** : ਲੰਮੀ ਜੇਹੀ ਲਕੀਰ ਜੇਹੜੀ ਮੀਂਹ ਦੇ ਕਤਰਿਆਂ ਕਰਕੇ ਹਵਾ ਵਿਚ ਦਿਸਦੀ ਹੈ।

**خطِبخون نوشتن** ***ਖ਼ਤ-ਬ-ਖ਼ੂਨ ਨਵਿਸ਼ਤਨ*** : ਲਹੂ ਨਾਲ ਲਿਖਣਾ, ਹਮਦਰਦੀ ਪਰਗਟ ਕਰਨਾ; ਜੰਗ ਤੇ ਖ਼ੂਨ-ਖ਼ਰਾਬੇ ਲਈ ਖਤ ਲਿਖਣਾ।

**خطبرآبکشیدن** ***ਖ਼ਤ ਬਰ ਆਬ ਕਸ਼ੀਦਨ*** : ਭੈੜੀ ਹਰਕਤ ਕਰਨਾ; ਔਖਾ ਤੇ ਅਜਬ ਕੰਮ ਕਰਨਾ।

**خطبرجہاں کشیدن** ***ਖ਼ਤ ਬਰ ਜਹਾਂ ਕਸ਼ੀਦਨ,*** **خطبرعالمکشیدن** ***ਖ਼ਤ ਬਰ ਆਲਮ ਕਸ਼ੀਦਨ*** : ਸੰਸਾਰ ਛੱਡ ਦੇਣਾ, ਸੰਸਾਰ ਤਿਆਗ ਦੇਣਾ।

**خطِپاکی** ***ਖ਼ਤ-ਏ-ਪਾਕੀ*** : ਹਿਸਾਬ ਸਾਫ਼ ਹੋਣ ਪਿੱਛੋਂ ਮਿਲਿਆ ਖ਼ਤ।

**خطِپرکار** ***ਖ਼ਤ-ਏ-ਪਰਕਾਰ*** : ਪਰਕਾਰ ਨਾਲ ਖਿੱਚੀ ਲਕੀਰ, ਦਾਇਰਾ।

**خطِتیغ** ***ਖ਼ਤ-ਏ-ਤੇਗ਼*** : ਤਲਵਾਰ ਦਾ ਫੱਟ।

**خطجوہری** ***ਖ਼ਤ-ਏ-ਜੌਹਰੀ*** : ਹਕੀਮਾਂ ਦੀ ਪਰਭਾਸ਼ਾ ਵਿਚ ਓਹ ਲੀਕ ਜੋ ਇਕ ਪਾਸੇ ਕਿਸਮਤ ਨੂੰ ਮੰਨਦੀ ਹੋਵੇ; ਮਸ਼ੂਕ ਦਾ ਮੂੰਹ, ਮਸ਼ੂਕ ਦਾ ਲੱਕ।

**خطِچلیپا** ***ਖ਼ਤ-ਏ-ਚਲੀਪਾ*** : ਪੰਨਾ ਮੁੱਕ ਜਾਣ 'ਤੇ ਜੇਹੜੀ ਲਿਖਤ ਤਿਰਛੀਆਂ ਸਤਰਾਂ ਵਿਚ ਸਫ਼ੇ ਦੇ ਹਾਸ਼ੀਏ ਵਿਚ ਲਿਖੀ ਜਾਵੇ, ਸ਼ਿਕਸਤਾ ਖਤ, ਸਲੀਬ-ਨੁਮਾ ਲੀਕ।

**خطحصار** ***ਖ਼ਤ-ਏ-ਹਿਸਾਰ,*** **خطمنڈل** ***ਖ਼ਤ-ਏ-ਮੰਡਲ*** : ਭੂਤ ਪਰੇਤ ਤੋਂ ਬਚਣ ਲਈ ਮੰਤਰ ਪੜ੍ਹ ਕੇ ਆਪਣੇ

ਜਾਂ ਕਿਸੇ ਦੂਜੇ ਦੇ ਆਲੇ-ਦੁਆਲੇ ਖਿੱਚੀ ਲਕੀਰ।

**خطِ دیوانی** *ਖ਼ਤ-ਏ-ਦੀਵਾਨੀ* : ਦਫ਼ਤਰ ਵਾਲਿਆਂ ਦਾ ਸ਼ਿਕਸਤਾ ਖ਼ਤ (ਲਿਖਾਈ)।

**خطِ راہ** *ਖ਼ਤ-ਏ-ਰਾਹ* : ਪਰਵਾਨਾ, ਰਾਹਦਾਰੀ।

**خطِ رمز** *ਖ਼ਤ-ਏ-ਰਮਜ਼* : ਸੰਖੇਪ ਰਚਨਾ, ਸ਼ਾਰਟ ਹੈਂਡ।

**خطِ بر جدِ رنگ** *ਖ਼ਤ-ਏ-ਬਰਜਦ ਰੰਗ*, **خطِ سبز** *ਖ਼ਤ-ਏ-ਸਬਜ਼* : ਮੱਸ ਭਿੰਨੇ ਮੁੰਡੇ ਦੀ ਫੁਟਦੀ ਮੱਸ।

**خطِ سرو** *ਖ਼ਤ-ਏ-ਸਰਵ* : ਖ਼ੁਸ਼ਨਵੀਸਾਂ ਦੀ ਪਰਭਾਸ਼ਾ ਵਿਚ ਲਿਖਾਈ ਦੀ ਇਕ ਕਿਸਮ ਜਿਸ ਵਿਚ ਅੱਖਰਾਂ ਜਾਂ ਸ਼ਬਦਾਂ ਦੀ ਸ਼ਕਲ ਸਰੂ (ਸਰਵ) ਵਰਗੀ ਹੁੰਦੀ ਹੈ।

**خطِ شعاع** *ਖ਼ਤ-ਏ-ਸ਼ੁਆਅ* : ਸੂਰਜ ਦੀਆਂ ਕਿਰਨਾਂ।

**خطِ شکستہ** *ਖ਼ਤ-ਏ-ਸ਼ਕਿਸਤਾ* : ਖ਼ੁਸ਼ਨਵੀਸਾਂ ਦੀ ਪਰਭਾਸ਼ਾ ਵਿਚ ਲਿਖਾਈ ਦੀ ਇਕ ਕਿਸਮ ਜਿਸ ਨੂੰ ਆਮ ਤੌਰ ਤੇ ਮੁਨਸ਼ੀਆਨਾ ਲਿਖਤ ਕਿਹਾ ਜਾਂਦਾ ਹੈ, ਸਧਾਰਨ ਪਾਠਕ ਉਸ ਨੂੰ ਪੜ੍ਹ ਨਹੀਂ ਸਕਦਾ।

**خط خط** *ਖ਼ਤ ਖ਼ਤ* : ਧਾਰੀਦਾਰ ਜਿਸ ਤੇ ਸਿੱਧੀਆਂ ਲਕੀਰਾਂ ਬਣੀਆਂ ਹੋਣ।

**خطِ عمود** *ਖ਼ਤ-ਏ-ਅਮੂਦ* : ਸਿੱਧੀ ਖੜ੍ਹਵੀਂ ਲਕੀਰ।

**خطِ غبار** *ਖ਼ਤ-ਏ-ਗੁਬਾਰ* : ਇਕ ਪਰਕਾਰ ਦੀ ਲਿਖਣ-ਸ਼ੈਲੀ।

**خطِ کردار** *ਖ਼ਤ-ਏ-ਕਿਰਦਾਰ* : ਕਿਰਦਾਰ ਨਾਮਾ, ਰੱਬੀ ਹੁਕਮ।

**خط کشیدن** *ਖ਼ਤ ਕਸ਼ੀਦਨ* : ਮਿਟਾ ਦੇਣਾ, ਰੱਦ ਕਰ ਦੇਣਾ, ਅੱਡ ਕਰ ਦੇਣਾ, ਮੂੰਹ ਤੇ ਦਾੜ੍ਹੀ ਮੁੱਛ ਆਉਣਾ, ਲਿਖਣਾ।

**خطِ کوفی** *ਖ਼ਤ-ਏ-ਕੂਫ਼ੀ* : ਪੁਰਾਣੀ ਅਰਬੀ ਲਿਖਣ-ਸ਼ੈਲੀ; ਝਟ ਮਿਟ ਜਾਣ ਵਾਲੀ ਚੀਜ਼।

**خطِ گلزار** *ਖ਼ਤ-ਏ-ਗੁਲਜ਼ਾਰ* : ਇਕ ਪਰਕਾਰ ਦੀ ਲਿਖਣ-ਸ਼ੈਲੀ।

**خطِ محور** *ਖ਼ਤ-ਏ-ਮਹਵਰ* : ਧਰਤੀ ਦਾ ਧੁਰਾ।

**خطِ مستقیم** *ਖ਼ਤ-ਏ-ਮੁਸਤਕ਼ੀਮ* : ਸਿੱਧੀ ਲਕੀਰ, ਦੋ ਬਿੰਦੀਆਂ ਦੇ ਵਿਚਕਾਰ ਛੋਟੀ ਤੋਂ ਛੋਟੀ ਲਕੀਰ।

**خطِ مشکل** *ਖ਼ਤ-ਏ-ਮੁਸ਼ਕਿਲ* : ਓਹ ਲਿਖਤ ਜੋ ਪੜ੍ਹੀ ਨਾ ਜਾ ਸਕੇ।

**خطِ نخستین** *ਖ਼ਤ-ਏ-ਨਖ਼ੁਸਤੀਨ* : ਨੁਕਤਾ, ਬਿੰਦੀ।

**خطِ نستعلیق** *ਖ਼ਤ-ਏ-ਨਸਤਅਲੀਕ* : ਓਹ ਈਰਾਨੀ ਖ਼ਤ (ਲਿਖਣ ਢੰਗ) ਜੋ ਨਸਖ਼ ਤੇ ਤਅਲੀਕ ਤੋਂ ਕੱਢਿਆ ਗਿਆ ਹੈ ਤੇ ਜਿਸ ਵਿਚ ਉਰਦੂ, ਫ਼ਾਰਸੀ ਦੀਆਂ ਪੁਸਤਕਾਂ ਲਿਖੀਆਂ ਜਾਂਦੀਆਂ ਹਨ।

**خطِ نسخ** *ਖ਼ਤ-ਏ-ਨਸਖ਼* : ਖ਼ੁਸ਼-ਨਵੀਸਾਂ ਦੀ ਪਰਭਾਸ਼ਾ ਵਿਚ ਇਕ ਪਰਕਾਰ ਦੀ ਲਿਖਾਈ (ਕੁਰਆਨ ਮਜੀਦ ਇਸੇ ਖ਼ਤ ਵਿਚ ਲਿਖਿਆ ਜਾਂਦਾ ਹੈ।)

**خطِ نیل** *ਖ਼ਤ-ਏ-ਨੀਲ* : ਅਲਿਫ਼ ਦੀ ਸ਼ਕਲ ਦੀ ਇਕ ਕਾਲੀ ਲੀਕ ਜੋ ਭੈੜੀ ਨਜ਼ਰ ਤੋਂ ਬਚਾਉਣ ਲਈ ਬੱਚਿਆਂ ਦੇ ਮੱਥੇ ਤੇ ਖਿੱਚ ਦਿੰਦੇ ਹਨ।

**خطوط** *ਖ਼ਤੂਤ* : ਖ਼ਤ ਦਾ ਬੌਹਵਚਨ।

**خط و کتابت** *ਖ਼ਤ-ਓ-ਕਿਤਾਬਤ* : ਲਿਖਤ ਪੜ੍ਹਤ, ਚਿੱਠੀ ਪੱਤਰ।

**خطی** *ਖ਼ੱਤੀ* : ਖ਼ਤ ਨਾਲ ਸਬੰਧਤ, ਖ਼ਤ ਕਸਬੇ ਦਾ ਵਾਸੀ, ਖ਼ਤ ਦਾ ਸਰੇਸ਼ਟ ਨੇਜ਼ਾ, ਸਿੱਧਾ।

**خطرہ** *ਖ਼ਤ਼ਰਾ* : ਡਰ।

**خطہ** *ਖ਼ਿੱਤਾ* : ਜ਼ਮੀਨ ਦਾ ਘਿਰਿਆ ਹੋਇਆ ਟੁਕੜਾ, ਧਰਤੀ; ਵੱਡਾ ਸ਼ੈਹਰ, ਇਲਾਕਾ।

**خطۂ اول** *ਖ਼ਿਤਾ-ਏ-ਅਵੱਲ*, **خطۂ کل** *ਖ਼ਿਤਾ-ਏ-ਕੁਲ* : ਉੱਚਾ ਅਸਮਾਨ।

**خطیب** *ਖ਼ਤ਼ੀਬ* : ਖ਼ਤਬਾ ਪੜ੍ਹਨ ਵਾਲਾ, ਲੋਕਾਂ ਨੂੰ ਸੰਬੋਧਨ ਕਰਕੇ ਬੋਲਣ ਵਾਲਾ, ਬੁਲਾਰਾ; ਯੋਗਤਾ ਵਾਲਾ।

خطیبِ الٰهی **ਖ਼ਤੀਬ-ਏ-ਇਲਾਹੀ** : ਗ਼ੈਬੀ ਫ਼ਰਿਸ਼ਤਾ; ਕੁਰਾਨ ਮਜੀਦ ਦਾ ਪੜ੍ਹਨ ਵਾਲਾ।

خطیبِ فلک **ਖ਼ਤੀਬ-ਏ-ਫ਼ਲਕ** : ਸਤਾਰਾ, ਬੁੱਧ ਤਾਰਾ।

خطیر **ਖ਼ਤੀਰ** : ਵੱਡਾ, ਸਤਕਾਰਯੋਗ, ਖ਼ਤਰਨਾਕ, ਬਿਖੜਾ।

خفا **ਖ਼ਫ਼ਾ** : ਲੁਕਾ, ਛੁਪਾ; ਪੋਸ਼ਦਗੀ, ਲੁਕੋ; ਨਰਾਜ਼।

خفاکردن **ਖ਼ਫ਼ਾ ਕਰਦਨ** : ਗਲਾ ਘੁੱਟਣਾ।

خفا **ਖ਼ਿਫ਼ਾ** : ਲੁਕਿਆ ਹੋਇਆ, ਗੁਪਤ, ਛੁਪਣਾ, ਲੁਕਣਾ, ਪੋਸ਼ਿਸ਼, ਜਿਸ ਨਾਲ ਕੋਈ ਸ਼ੈ ਲੁਕਾਈ ਜਾਵੇ।

خفاش **ਖ਼ੁੱਫ਼ਾਸ਼** : ਚਮਗਿੱਦੜ, ਚਾਮਚੜਿਕ।

خفافیش **ਖ਼ੱਫ਼ਾਫ਼ੀਸ਼** : (ਖ਼ੁੱਫ਼ਾਸ਼ خفاش ਦਾ ਬੌਹਵਚਨ) ਚਮਗਿੱਦੜਾਂ।

خفت **ਖ਼ਿਫ਼ੱਤ** : ਹਲਕਾਪਣ, ਭਾਰ ਜਾਂ ਇੱਜ਼ਤ ਵਿਚ ਹੌਲਾ ਹੋਣਾ, ਬੇਇੱਜ਼ਤੀ, ਸ਼ਰਮਿੰਦਗੀ।

خفتِ عقل **ਖ਼ਿੱਫ਼ਤ-ਏ-ਅਕ਼ਲ** : ਕਮਅਕਲੀ, ਬੇਵਕੂਫ਼ੀ, ਮੂਰਖਤਾ।

خفتان **ਖ਼ਫ਼ਤਾਨ** : ਇਕ ਪਰਕਾਰ ਦਾ ਕੁਰਤੇ ਵਰਗਾ ਕੱਪੜਾ ਜੋ ਜੰਗ ਵਿਚ ਪਾਇਆ ਜਾਂਦਾ ਹੈ, ਜ਼ਰਾ ਬਕਤਰ ਦੇ ਹੇਠ ਪਾਉਣ ਵਾਲਾ ਕੁੜਤਾ।

خفتن **ਖ਼ੁਫ਼ਤਨ** : ਸੌਣਾ।

خفت وخیز **ਖ਼ੁਫ਼ਤ-ਉ-ਖ਼ੇਜ਼** : ਆਹਿਸਤਗੀ; ਪਰੇਸ਼ਾਨੀ; ਬੇਕਾਰੀ; ਸੰਭੋਗ।

خفته **ਖ਼ੁਫ਼ਤਾ** : ਸੁੱਤਾ ਪਿਆ, ਸੁੱਤਾ ਹੋਇਆ; ਟੇਢਾ।

خفتی **ਖ਼ੁਫ਼ਤੀ** : ਸ਼ਾਮ ਦਾ ਖਾਣਾ।

خفچاق **ਖ਼ਫ਼ਚਾਕ਼** : ਤੁਰਕਿਸਤਾਨ ਦੀ ਇਕ ਜੰਗਲੀ ਕੌਮ।

خفچه **ਖ਼ਫ਼ਚਾ** : ਬਲਦਾਂ ਨੂੰ ਹੱਕਣ ਵਾਲੀ ਓਹ ਛੋਟੀ ਜੇਹੀ ਸੋਟੀ ਜਿਸ ਦੇ ਸਿਰੇ 'ਤੇ ਤੇਜ਼ ਨੋਕੀਲਾ ਕਿੱਲ ਲੱਗਾ ਹੁੰਦਾ ਹੈ, ਆਰ ਵਾਲੀ ਪਰਾਣੀ।

خفدان **ਖ਼ਫ਼ਦਾਨ** : ਵੇਖੋ ਖ਼ਫ਼ਤਾਨ।

خفقان **ਖ਼ਫ਼ਕ਼ਾਨ** : ਦਿਲ ਦੀ ਧੜਕਣ, ਇਕ ਬੀਮਾਰੀ ਜਿਸ ਨਾਲ ਦਿਲ ਦੀ ਧੜਕਣ ਵਧ ਜਾਂਦੀ ਹੈ, ਘਬਰਾਹਟ।

خفگی **ਖ਼ਫ਼ਗੀ** : ਖ਼ਫ਼ਾ ਹੋਣਾ, ਨਰਾਜ਼ ਹੋਣਾ; ਨਰਾਜ਼ਗੀ, ਗੁੱਸਾ।

خفه **ਖ਼ਫ਼ਾ** : ਖੰਘ, ਨਰਾਜ਼; ਗਲਾ ਘੁੱਟਿਆ ਹੋਇਆ।

خفی **ਖ਼ਫ਼ੀ** : ਲੁਕਿਆ ਹੋਇਆ, ਛੁਪਿਆ ਹੋਇਆ, ਲੁਪਤ; ਬਰੀਕ, ਮਹੀਨ।

خفیف **ਖ਼ਫ਼ੀਫ਼** : ਹਲਕਾ, ਹੌਲਾ, ਛੋਹਲਾ, ਫੁਰਤੀਲਾ, ਹੋਛਾ; ਇਕ ਬੈਹਰ (ਕਵਿਤਾ ਦਾ)।

خفیفه **ਖ਼ਫ਼ੀਫ਼ਾ** : ਛੋਟੀ, ਮਾਮੂਲੀ (ਜਿਵੇਂ ਅਦਾਲਤ-ਏ-ਖ਼ਫ਼ੀਫ਼ਾ) ਛੋਟੇ ਛੋਟੇ ਦਾਵਿਆਂ ਦਾ ਫ਼ੈਸਲਾ ਕਰਨ ਵਾਲੀ ਅਦਾਲਤ।

خفیه **ਖ਼ੁਫ਼ੀਯਾ** : ਲੁਕਿਆ ਹੋਇਆ, ਛੁਪਿਆ ਹੋਇਆ।

خلا **ਖ਼ਲਾ** : ਖ਼ਾਲੀ ਹੋਣਾ, ਇਕੱਲਿਆਂ ਹੋਣਾ, ਖ਼ਾਲੀ ਥਾਂ, ਧਰਤੀ ਤੇ ਅਸਮਾਨ ਵਿਚਕਾਰਲੀ ਥਾਂ, ਟੱਟੀਖ਼ਾਨਾ।

خلاجا **ਖ਼ਲਾਜਾ** : ਟੱਟੀਖ਼ਾਨਾ।

خلاب **ਖ਼ਲਾਬ, ਖ਼ਿਲਾਬ** : ਚਿੱਕੜ, ਗਾਰਾ, ਦਲਦਲ।

خلار **ਖ਼ਲਾਰ** : ਇਕ ਕਸਬੇ ਦਾ ਨਾਮ ਜੇਹੜਾ ਸ਼ੀਰਾਜ਼ ਦੇ ਨੇੜੇ ਹੈ ਤੇ ਜਿੱਥੋਂ ਦੀ ਸ਼ਰਾਬ ਮਸ਼ਹੂਰ ਹੈ।

خلاش **ਖ਼ਲਾਸ਼** : ਸ਼ੋਰ-ਸ਼ਰਾਬਾ, ਖੱਪ-ਖੇਡ, ਰੌਲਾ-ਗੌਲਾ।

خِلاش **ਖ਼ਿਲਾਸ਼** : ਚਿੱਕੜ, ਚਿੱਕੜ ਵਾਲੀ ਜ਼ਮੀਨ, ਦਲਦਲ।

خلاشه **ਖ਼ਲਾਸ਼ਾ** : ਕੂੜਾ ਕਰਕਟ, ਗੰਦਾ-ਮੰਦਾ।

خلاص **ਖ਼ਲਾਸ** : ਛੁਟਕਾਰਾ, ਮੁਕਤੀ, ਰਿਹਾਈ ਪਾਉਣਾ, ਛੁਟਕਾਰਾ ਹੋਣਾ।

خلاص **ਖ਼ਿਲਾਸ** : ਖ਼ਾਲਸ, ਸ਼ੁੱਧ, ਚੁਣਿਆ ਹੋਇਆ, ਸੱਚੀ ਮੁਹੱਬਤ, ਸੁਨਿਆਰੇ ਦੀ ਕੁਠਾਲੀ।

خلاصه **ਖ਼ੁਲਾਸਾ** : ਸਾਫ਼, ਪਾਕ, ਸ਼ੁੱਧ;

ਚੋਣਵਾਂ, ਚੋਣ, ਸਾਰ।

**خلاصی** ***ਖ਼ਲਾਸੀ*** : ਰਿਹਾਈ, ਮੁਕਤੀ, ਛੁਟਕਾਰਾ।

**خلاط** ***ਖ਼ਿਲਾਤ*** : ਅਕਲ ਦੀ ਪਰੇਸ਼ਾਨੀ, ਵਿਰੋਧ ਕਰਨਾ, ਨਰ ਤੇ ਮਦੀਨ ਦਾ ਪਰਸਪਰ ਮਿਲਣਾ।

**خلاف** ***ਖ਼ਿਲਾਫ਼*** : ਵਿਰੁਧ, ਉਲਟ, ਝੂਠ, ਅਸੱਤ, ਬੈਂਤ ਦਾ ਦਰਖ਼ਤ।

**خلافِ شرع** ***ਖ਼ਿਲਾਫ਼-ਏ-ਸ਼ਰਅ*** : ਸ਼ਰੀਅਤ (ਇਸਲਾਮੀ ਮਰਯਾਦਾ) ਦੇ ਉਲਟ।

**خلاف طبع** ***ਖ਼ਿਲਾਫ਼-ਏ-ਤਬਅ*** : ਸੁਭਾ ਦੇ ਉਲਟ।

**خلافِ عقل** ***ਖ਼ਿਲਾਫ਼-ਏ-ਅਕ਼ਲ*** : ਸਿਆਣਪ ਦੇ ਉਲਟ।

**خلاف قیاس** ***ਖ਼ਿਲਾਫ਼-ਏ-ਕਯਾਸ*** : ਅਸੰਭਵ।

**خلاف وضع** ***ਖ਼ਿਲਾਫ਼-ਏ-ਵਜ਼ਅ*** : ਰਸਮ ਦੇ ਉਲਟ, ਸੁਭਾ ਦੇ ਉਲਟ।

**خلافت** ***ਖ਼ਲਾਫ਼ਤ*** : ਪੁਰਾਣਾਪਣ।

**خلافت** ***ਖ਼ਿਲਾਫ਼ਤ*** : ਕਿਸੇ ਦੇ ਥਾਂ ਬੈਠਣਾ, ਉਤਰਾਧਿਕਾਰ, ਖ਼ਲੀਫ਼ਾ ਹੋਣਾ।

**خلاق** ***ਖ਼ੱਲਾਕ਼*** : ਬੌਹਤ ਵੱਡਾ, ਪੈਦਾ ਕਰਨ ਵਾਲਾ, ਰੱਬ, ਸ੍ਰਿਸ਼ਟੀ ਦਾ ਰਚਣਹਾਰਾ।

**خلاقِ معانی** ***ਖ਼ੱਲਾਕ-ਏ-ਮਆਨੀ*** : ਫ਼ਾਰਸੀ ਦੇ ਪਰਸਿੱਧ ਸ਼ਾਇਰ ਖ਼ਾਕਾਨੀ ਦੀ ਉਪਾਧੀ।

**خلائف** ***ਖ਼ਲਾਇਫ਼*** : (ਖ਼ਲੀਫ਼ਾ **خلیفہ** ਦਾ ਬੌਹਵਚਨ) ਖ਼ਲੀਫ਼ੇ, ਉਤਰਾਧਿਕਾਰੀ।

**خلائق** ***ਖ਼ਲਾਇਕ*** : (ਖ਼ਲਕਤ **خلقت** ਦਾ ਬੌਹਵਚਨ) ਮਖ਼ਲੂਕਾਤ, ਲੋਕਾਈ।

**خلجان** ***ਖ਼ਲਜਾਨ*** : ਚੁਭਣਾ; ਫ਼ਿਕਰ, ਰੁਚੀ, ਅੱਖ ਤੇ ਭਰਵੱਟੇ ਨਾਲ ਇਸ਼ਾਰਾ ਕਰਨਾ, ਸੈਨਤ।

**خلخ** ***ਖ਼ਲੱਖ਼*** : ਤੁਰਕਿਸਤਾਨ ਦੇ ਇਕ ਸੁੰਦਰਤਾ ਉਪਜਾਊ ਸ਼ੈਹਰ ਦਾ ਨਾਮ।

**خلخال** ***ਖ਼ਲਖ਼ਾਲ*** : ਪੰਜੇਬਾਂ, ਪਾਇਲ; ਆਜ਼ਰਬਾਈਜਾਨ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ।

**خلخالِ زر** ***ਖ਼ਲਖ਼ਾਲ-ਏ-ਜ਼ਰ*** : ਸੂਰਜ।

**خلخالِ فلک** ***ਖ਼ਲਖ਼ਾਲ-ਏ-ਫ਼ਲਕ*** : ਸੂਰਜ।

**خلد** ***ਖ਼ੁਲਦ*** : ਹਮੇਸ਼ਾਂ ਰੈਹਣ ਵਾਲੀ ਚੀਜ਼, ਸਦੀਵੀ; ਵਾਲੀਆਂ, ਝੁਮਕੇ, ਕੰਙਣ; ਛਛੂੰਦਰ।

**خلد آشیان** ***ਖ਼ੁਲਦ-ਆਸ਼ੀਯਾਨ*** : ਬਹਿਸ਼ਤ ਵਿਚ ਰੈਹਣ ਵਾਲਾ, ਬਹਿਸ਼ਤੀ, ਸੁਰਗਵਾਸੀ ਨੂੰ ਇਸ ਨਾਮ ਨਾਲ ਯਾਦ ਕਰਦੇ ਹਨ।

**خلد بریں** ***ਖ਼ੁਲਦ-ਏ-ਬਰੀਨ*** : ਬਹਿਸ਼ਤ ਦਾ ਸਭ ਤੋਂ ਉੱਚਾ ਸਥਾਨ।

**خلد مکانی** ***ਖ਼ੁਲਦ-ਮਕਾਨੀ*** : ਜਿਸ ਦਾ ਸਥਾਨ ਬਹਿਸ਼ਤ ਹੋਵੇ, ਇਕ ਉਪਾਧੀ।

**خلش** ***ਖ਼ਲਿਸ਼*** : ਚੁਭਣ, ਖਟਕ; ਚੁਭੋਣ, ਜ਼ਖ਼ਮ ਕਰਨਾ, ਝਗੜਾ, ਖਟ-ਪਟ।

**خلط** ***ਖ਼ਲਤ*** : ਮਿਲਣਾ, ਮਿਲਾਉਣਾ, ਮਿਲਾਵਟ।

**خلط ملط** ***ਖ਼ਲਤ ਮਲਤ*** : ਮੇਲ ਜੋਲ, ਰਲ-ਗੱਡ, ਰਲਿਆ-ਮਿਲਿਆ।

**خلط** ***ਖ਼ਿਲਤ*** : ਮਿਲੀ ਹੋਈ ਚੀਜ਼, ਮਿਸ਼ਰਨ, ਚੌਹਾਂ ਤੱਤਾਂ ਵਿਚੋਂ ਇਕ ਤੱਤ।

**خلطہ** ***ਖ਼ਲਤਾ*** : ਮਿਸ਼ਰਨ, ਰੋਜ਼ੀ, ਰੁਜ਼ਗਾਰ, ਮੇਲ-ਜੋਲ; ਹਿੱਸੇਦਾਰੀ।

**خلعت** ***ਖ਼ਿਲਅਤ*** : ਪੋਸ਼ਾਕ ਜੇਹੜੀ ਕਿਸੇ ਬਾਦਸ਼ਾਹ ਜਾਂ ਅਮੀਰ ਵਜ਼ੀਰ ਤੋਂ ਮਿਲੇ, ਸਰੋਪਾ।

**خلعت دادن** ***ਖ਼ਿਲਅਤ ਦਾਦਨ*** : ਸਰੋਪਾ ਦੇਣਾ, ਬਖਸ਼ਸ਼ ਕਰਨਾ, ਮੇਹਰਬਾਨੀ ਕਰਨਾ।

**خلف** ***ਖ਼ਲਫ਼*** : ਪਿੱਛੇ ਆਉਣ ਵਾਲਾ, ਉਤਰਾਧਿਕਾਰੀ, ਵਾਰਸ, ਸੁਪੁੱਤਰ, ਵੱਡਾ ਪੁਤਰ।

**خلف** ***ਖ਼ੁਲਫ਼*** : ਕੀਤੇ ਬਚਨ ਦੇ ਵਿਰੁੱਧ ਕਰਨਾ, ਵਾਦਾ-ਖ਼ਿਲਾਫ਼ੀ।

**خلفاء** ***ਖ਼ੁਲਫ਼ਾਇ*** : (ਖ਼ਲੀਫ਼ਾ **خلیفہ** ਦਾ ਬੌਹਵਚਨ) ਖ਼ਲੀਫ਼ੇ, ਉਤਰਾਧਿਕਾਰੀ।

**خلفائے راشدین** ***ਖ਼ੁਲਫ਼ਾ-ਏ-ਰਾਸ਼ਿਦੀਨ*** : ਹਜ਼ਰਤ ਮੁਹੰਮਦ ਸਾਹਿਬ ਦੇ ਚਾਰ ਉਤਰਾਧਿਕਾਰੀ, ਹਜ਼ਰਤ ਅਬੂ-ਬਕਰ, ਹਜ਼ਰਤ ਉਮਰ ਫ਼ਾਰੂਕ, ਹਜ਼ਰਤ ਉਸਮਾਨ ਤੇ ਹਜ਼ਰਤ ਅਲੀ।

**خلق** ***ਖ਼ਲਕ*** : ਅੰਦਾਜ਼ਾ ਕਰਨਾ; ਪੈਦਾ ਕੀਤਾ ਹੋਇਆ, ਖ਼ਲਕਤ।

**خلقِ آتشین** ***ਖ਼ਲਕ-ਏ-ਆਤਸ਼ੀਨ*** : ਭੂਤ ਪਰੇਤ, ਸ਼ਤਾਨ।

**خلقِ عالم** ***ਖ਼ਲਕ-ਏ-ਆਲਮ*** : ਆਦਮੀ, ਲੋਕ, ਲੋਕਾਈ।

**خلق/خلق** ***ਖ਼ੁਲਕ/ਖ਼ੁਲੁਕ*** : ਆਦਤ, ਸੁਭਾ, ਖ਼ਸਲਤ।

**خلقِ آتشین** ***ਖ਼ੁਲਕ-ਏ-ਆਤਸ਼ੀਨ*** : ਗੁੱਸਾ, ਗਜ਼ਬ।

**خلقت** ***ਖ਼ਲਕਤ*** : ਸੰਸਾਰ ਦੇ ਲੋਕ, ਖ਼ਲਕ, ਪੈਦਾ ਕੀਤਾ ਹੋਇਆ।

**خلقت** ***ਖ਼ਿਲਕਤ*** : ਸੁਭਾ; ਜਨਮ।

**خلل** ***ਖ਼ਲਲ*** : ਰੋਕ, ਰੁਕਾਵਟ, ਪਾੜ, ਵਿਗਾੜ, ਖ਼ਰਾਬੀ, ਫ਼ਤੂਰ, ਤਬਾਹੀ, ਨੁਕਸਾਨ।

**خلل انداز** ***ਖ਼ਲਲ-ਅੰਦਾਜ਼*** : ਵਿਘਨ ਪਾਉਣ ਵਾਲਾ, ਝਗੜਾਲੂ, ਸ਼ਰਾਰਤੀ।

**خللِ دماغ** ***ਖ਼ਲਲ-ਏ-ਦਿਮਾਗ਼*** : ਪਾਗਲਪਣ, ਦਿਮਾਗ ਦਾ ਫ਼ਤੂਰ।

**خلو** ***ਖ਼ਲਵ*** : ਏਕਾਂਤ ਵਿਚ ਹੋਣਾ।

**خلوت** ***ਖ਼ਲਵਤ*** : ਏਕਾਂਤ, ਅਲੈਹਦਗੀ, ਗੋਸ਼ਾ-ਨਸ਼ੀਨੀ, ਮਕਾਨ ਦਾ ਖ਼ਾਲੀ ਹੋਣਾ, ਖਾਲੀ ਥਾਂ।

**خلوت پسند** ***ਖ਼ਲਵਤ-ਪਸੰਦ,***
**خلوت دوست** ***ਖ਼ਲਵਤ-ਦੋਸਤ,***
**خلوت نشین** ***ਖ਼ਲਵਤ-ਨਸ਼ੀਨ*** : ਤਨਹਾਈ ਚਾਹੁਣ ਵਾਲਾ, ਇਕੱਲਿਆਂ ਰੈਹਣਾ ਪਸੰਦ ਕਰਨ ਵਾਲਾ।

**خلوت خانه** ***ਖ਼ਲਵਤ-ਖ਼ਾਨਾ,***
**خلوت گاه** ***ਖ਼ਲਵਤ-ਗਾਹ*** : ਏਕਾਂਤ ਵਿਚ ਬੈਹਣ ਦਾ ਸਥਾਨ, ਤਨਹਾਈ ਦੀ ਥਾਂ।

**خلود** ***ਖ਼ਲੂਦ*** : ਸਦਾ, ਹਮੇਸ਼ਗੀ, ਸਦੀਵਤਾ।

**خلوص** ***ਖ਼ੁਲੂਸ*** : ਪਾਕ ਤੇ ਸਾਫ਼ ਹੋਣਾ, ਖ਼ਾਲਸ ਦੋਸਤੀ, ਨੇਕ ਹੋਣਾ, ਨੇਕ।

**خلیته** ***ਖ਼ਲੀਤਾ,*** **خلیطه** ***ਖ਼ਲੀਤਾ*** : (ਅਰਬੀ ਖ਼ਰੀਤਾ **خریطه** ਦਾ ਫ਼ਾਰਸੀ ਰੂਪ) ਥੈਲਾ, ਥੈਲੀ।

**خلیج** ***ਖ਼ਲੀਜ*** : ਨਦੀ ਦੀ ਸ਼ਾਖਾ, ਪਾਣੀ ਦਾ ਉਹ ਟੋਟਾ ਜੇਹੜਾ ਖੁਸ਼ਕੀ ਨੂੰ ਦੂਰ ਤਕ ਕਟਦਾ ਚਲਾ ਗਿਆ ਹੋਵੇ, ਪਾਣੀ ਦਾ ਉਹ ਟੋਟਾ ਜਿਸ ਦੇ ਤਿੰਨ ਪਾਸੇ ਖ਼ੁਸ਼ਕੀ ਤੇ ਇਕ ਪਾਸੇ ਸਾਗਰ ਹੋਵੇ, ਖਾੜੀ।

**خلیفه** ***ਖ਼ਲੀਫ਼ਾ*** : ਉਤਰਾਧਿਕਾਰੀ, ਟਿੱਕਾ, ਕਿਸੇ ਦੀ ਮੌਤ ਪਿੱਛੋਂ ਉਸ ਦੀ ਥਾਂ ਨਿਯੁਕਤ ਹੋਣ ਵਾਲਾ, ਨਾਇਬ, ਨਬੀ ਦਾ ਜਾਨਸ਼ੀਨ।

**خلیق** ***ਖ਼ਲੀਕ*** : ਲਾਇਕ, ਯੋਗ, ਜਨਮ ਵੇਲੇ ਜਿਸ ਦੇ ਸਾਰੇ ਅੰਗ ਸਹੀ ਸਾਲਮ ਹੋਣ; ਚੰਗੀਆਂ ਆਦਤਾਂ ਵਾਲਾ, ਨੇਕ, ਚੰਗੇ ਸੁਭਾ ਵਾਲਾ, ਚੰਗੇ ਆਚਰਣ ਵਾਲਾ।

**خلیل** ***ਖ਼ਲੀਲ*** : ਸੱਚਾ ਦੋਸਤ, ਗ਼ਰੀਬ।

**خلیل الله** ***ਖ਼ਲੀਲ-ਉਲ-ਲਾਹ*** : ਖ਼ੁਦਾ ਦਾ ਦੋਸਤ, ਹਜ਼ਰਤ ਇਬਰਾਹੀਮ ਦੀ ਉਪਾਧੀ।

**خم** ***ਖ਼ਮ*** : ਟੇਢਾ, ਟੇਢ, ਵਿੰਗ, ਕਜ, ਗੰਢ, ਤੈਹ, ਮੋੜ ਵਲ, ਪੇਚ, ਫੇਰ।

**خم اندر خم** ***ਖ਼ਮ-ਅੰਦਰ-ਖ਼ਮ*** : ਟੇਢ ਦਰ ਟੇਢ, ਏਚ ਪੇਚ।

**خم باش** ***ਖ਼ਮ ਬਾਸ਼*** : ਤੂੰ ਆਗਿਆ ਮੰਨ, ਝੁਕ ਜਾ।

**خم به خم** ***ਖ਼ਮ-ਬ-ਖ਼ਮ*** : ਟੇਢਾ-ਮੇਢਾ, ਉਲਝਿਆ ਹੋਇਆ।

**خمدار** ***ਖ਼ਮਦਾਰ*** : ਟੇਢਾ, ਵਿੰਗਾ, ਤਿਰਛਾ।

**خمدار** ***ਖ਼ਮਦਾਰ*** : ਟੇਢਾ, ਝੁਕਿਆ ਹੋਇਆ।

**خم** ***ਖ਼ੁਮ*** : ਮਟਕਾ, ਸ਼ਰਾਬ ਦਾ ਮਟਕਾ, ਪੀਪਾ, ਨੱਕਾਰਾ (ਨਗਾਰਾ) ਜੋ ਜੰਗ ਵਿਚ ਵਜਾਉਂਦੇ ਹਨ, ਧੌਂਸਾ, ਨਫ਼ੀਰੀ।

**خمِ آب** ***ਖ਼ੁਮ-ਏ-ਆਬ*** : ਪਾਣੀ ਦਾ ਮਟਕਾ।

**خم افلاطون** ***ਖ਼ੁਮ-ਏ-ਅਫ਼ਲਾਤੂਨ*** : ਓਹ ਮਟਕਾ ਜਿਸ ਵਿਚ ਅਫ਼ਲਾਤੂਨ ਪੜ੍ਹਾਈ ਵੇਲੇ ਬੈਠਦਾ ਸੀ ਤਾਂ ਜੋ ਦਿਲ ਇਕ ਪਾਸੇ ਲੱਗਾ ਰਹੇ।

**خمِ آهن گون** ***ਖ਼ੁਮ-ਏ-ਆਹਨਗੂੰਨ,***
**خمِ لاجورد** ***ਖ਼ੁਮ-ਏ-ਲਾਜਵਰਦ,***
**خمِ نیلناب** ***ਖ਼ੁਮ-ਏ-ਨੀਲ-ਨਾਬ*** : ਅਕਾਸ਼, ਅਸਮਾਨ।

خمچه *ਖ਼ੁਮਚਾ* : ਛੋਟਾ ਮਟਕਾ।

خم‌خانه *ਖ਼ੁਮ-ਖ਼ਾਨਾ,* خمدان *ਖ਼ੁਮਦਾਨ,* خمستان *ਖ਼ੁਮਸਤਾਨ* : ਸ਼ਰਾਬਖ਼ਾਨਾ।

خمره *ਖ਼ੁੱਮਰਾ* : ਬੋਰੀਆਂ, ਤੱਪੜ।

خمِ‌عیسی *ਖ਼ੁਮ-ਏ-ਈਸਾ* : ਹਜ਼ਰਤ ਈਸਾ ਦਾ ਮੁਅਜਜ਼ਾ, ਕਿ ਓਹ ਰੰਗਦਾਰ ਕੱਪੜਾ ਮਟਕੇ ਵਿਚ ਪਾ ਕੇ ਕਢਦੇ ਤਾਂ ਓਹ ਕਾਲਾ ਚਿੱਟਾ ਬਣ ਕੇ ਨਿਕਲਦਾ।

خمِ‌هفت‌جوش *ਖ਼ੁਮ-ਏ-ਹਫ਼ਤ ਜੋਸ਼* : ਸੱਤ ਧਾਤਾਂ ਦਾ ਬਣਿਆ ਹੋਇਆ ਨੱਕਾਰਾ (ਨਗਾਰਾ)।

خمار *ਖ਼ੁਮਾਰ* : ਨਸ਼ੇ ਦਾ ਉਤਾਰ, ਜਿਸ ਨਾਲ ਅੰਗ ਟੁੱਟਣ ਲੱਗਦੇ ਹਨ, ਤੋੜ, ਬਦਮਜ਼ਗੀ ਜੋ ਨਸ਼ਾ ਉਤਰਨ ਵੇਲੇ ਹੁੰਦੀ ਹੈ, ਪਿਆਰ ਦਾ ਅਸਰ।

خمارآلود *ਖ਼ੁਮਾਰ-ਆਲੂਦ* : ਨਸ਼ੇ ਨਾਲ ਭਰਿਆ ਹੋਇਆ, ਮਤਵਾਲਾ।

خمارخانه *ਖ਼ੁਮਾਰਖ਼ਾਨਾ* : ਸ਼ਰਾਬ-ਖ਼ਾਨਾ।

خمان *ਖ਼ਮਾਨ* : ਕਮਾਨ, ਟੇਢਾ ਹੋਣਾ, ਦੋ ਟੇਢੀਆਂ ਚੀਜ਼ਾਂ।

خمر *ਖ਼ਮਰ* : ਅੰਗੂਰੀ ਸ਼ਰਾਬ, ਸਧਾਰਨ ਸ਼ਰਾਬ, ਜਿਸ ਨਾਲ ਨਸ਼ਾ ਹੋ ਜਾਵੇ, ਸ਼ਰਾਬ ਪਿਆਉਣਾ, ਆਟਾ ਗੁਨ੍ਹ ਕੇ ਰੱਖ ਦੇਣਾ, ਖ਼ਮੀਰ ਬਣਾਉਣਾ।

خمس *ਖ਼ਮਸ* : ਪੰਜ, (੫)।

خمس *ਖ਼ੁਮਸ* : ਪੰਜਵਾਂ ਹਿੱਸਾ, (੧/੫)।

خمسون *ਖ਼ਮਸੂਨ,* خمسین *ਖ਼ਮਸੈਨ* : ਪੰਜਾਹ, (੫੦)।

خمسه *ਖ਼ਮਸਾ* : ਪੰਜ ਨਾਲ ਸਬੰਧਤ, ਓਹ ਨਜ਼ਮ ਜਿਸ ਦਾ ਹਰ ਇਕ ਬੰਦ ਪੰਜ ਪੰਜ ਮਿਸਰਿਆਂ ਦਾ ਹੋਵੇ, ਪੰਜ ਰਚਨਾਵਾਂ ਦਾ ਸਮੂਹ।

خمسه‌نظامی *ਖ਼ਮਸਾ-ਏ-ਨਿਜ਼ਾਮੀ* : ਨਜ਼ਾਮੀ ਗੰਜਵੀ ਦਾ ਪੰਜ ਗੰਜ, ਅਰਥਾਤ ਉਸਦੀਆਂ ਪੰਜ ਪਰਸਿੱਧ ਰਚਨਾਵਾਂ 'ਮਖ਼ਜ਼ਨ-ਉਲ-ਅਸਰਾ', 'ਖ਼ੁਸਰੋ ਸ਼ੀਰੀਂ', 'ਲੈਲਾ ਮਜਨੂੰ', 'ਸਿਕੰਦਰ ਨਾਮਾ' ਤੇ 'ਹਫ਼ਤ ਪੈਕਰ'।

خموش *ਖ਼ਮੋਸ਼* : (ਖ਼ਾਮੋਸ਼ خاموش ਦਾ ਸੰਖਿਪਤ ਰੂਪ) ਚੁੱਪ।

خموش‌کردن‌آتش *ਖ਼ਮੋਸ਼ ਕਰਦਨ- ਏ-ਆਤਿਸ਼* : ਅੱਗ ਬੁਝਾਉਣਾ।

خموش‌کردن‌شمع *ਖ਼ਮੋਸ਼ ਕਰਦਨ- ਏ-ਸ਼ਮਅ* : ਦੀਵਾ ਗੁਲ ਕਰਨਾ।

خموشی *ਖ਼ਮੋਸ਼ੀ* : ਚੁੱਪ।

خمیازه *ਖ਼ਮਯਾਜ਼ਾ* : ਅੰਗੜਾਈ, ਬਦਲਾ, ਨਤੀਜਾ।

خمیده *ਖ਼ਮੀਦਾ* : ਝੁਕਿਆ ਹੋਇਆ, ਟੇਢਾ, ਕੁੱਬਾ।

خن *ਖ਼ਨ* : (ਖ਼ਾਨਾ خانه ਦਾ ਸੰਖਿਪਤ ਰੂਪ) ਘਰ, ਮਕਾਨ; ਟਣਕਾਉਣਾ।

خناث *ਖ਼ਿਨਾਸ,* خناثا *ਖ਼ਿਨਾਸਾ* : (ਖ਼ਨਸਾ خنثا ਦਾ ਬੌਹਵਚਨ) ਖ਼ੁਸਰੇ।

خنازیر *ਖ਼ਨਾਜ਼ੀਰ* : (ਖ਼ਿਨਜ਼ੀਰ خنریر ਦਾ ਬੌਹਵਚਨ) ਸੂਰ, ਇਕ ਬੀਮਾਰੀ, ਜਿਸ ਨਾਲ ਗਲੇ 'ਚ ਗਿਲਟੀਆਂ ਹੋ ਜਾਂਦੀਆਂ ਹਨ, ਖ਼ਨਜ਼ੀਰਾਂ, ਹਜੀਰਾਂ, ਕੰਠਮਾਲਾ।

خناس *ਖ਼ੱਨਾਸ* : ਸ਼ਤਾਨ, ਦੇਓ, ਦਿਲ ਵਿਚ ਡਰ ਪਾਉਣ ਵਾਲਾ, ਖ਼ੁਦਾ ਦਾ ਨਾਮ ਲੈਣ ਤੋਂ ਭੱਜਣ ਵਾਲਾ।

خنب *ਖ਼ੁੰਬ* : ਮਟਕਾ, ਸ਼ਰਾਬ ਦਾ ਮੱਟ, ਘੜਾ।

خنثی *ਖ਼ੁਨਸਾ* : ਓਹ ਵਿਅਕਤੀ ਜਿਸ ਵਿਚ ਮਰਦ ਤੇ ਇਸਤਰੀ ਦੋਹਾਂ ਦੇ ਚਿੰਨ੍ਹ ਹੋਣ, ਹੀਜੜਾ, ਖੁਸਰਾ।

خنجر *ਖ਼ੰਜਰ* : ਪਰਸਿੱਧ ਹਥਿਆਰ ਦਾ ਨਾਮ, ਕਟਾਰ, ਛੁਰਾ।

خنجربکف *ਖ਼ੰਜਰ-ਬ-ਕਫ਼* : ਜਿਸ ਦੇ ਹੱਥ ਵਿਚ ਤਲਵਾਰ ਹੋਵੇ।

خنجرزر *ਖ਼ੰਜਰ-ਏ-ਜ਼ਰ,* خنجر زرفشاں *ਖ਼ੰਜਰ-ਏ-ਜ਼ਰਫ਼ਿਸ਼ਾਨ,* خنجرِسیم *ਖ਼ੰਜਰ-ਏ-ਸੀਮ,* خنجرِصبح *ਖ਼ੰਜਰ-ਏ-ਸੁਬਹ,* خنجرِفلک *ਖ਼ੰਜਰ-ਏ-ਫ਼ਲਕ* : ਏਕਮ ਦਾ ਚੰਦਰਮਾਂ ਤੇ ਸਵੇਰ ਦਾ ਚੜ੍ਹਦਾ

ਸੂਰਜ।

**خنجرگذار** ***ਖ਼ੰਜਰ-ਗੁਜ਼ਾਰ*** : ਤਲਵਾਰ ਦਾ ਧਨੀ।

**خنجری** ***ਖ਼ੰਜਰੀ*** : ਇਕ ਸਾਜ਼ ਦਾ ਨਾਮ, ਡਫ਼ਲੀ।

**خنجری نوا** ***ਖ਼ੰਜਰੀ ਨਵਾ*** : ਖੰਜਰੀ ਵਜਾਉਣ ਵਾਲਾ, ਵਜੰਤਰੀ।

**خنجیر** ***ਖ਼ੰਜੀਰ***, **خنچیر** ***ਖ਼ੰਚੀਰ*** : ਹੱਡੀਆਂ, ਗੋਸ਼ਤ ਅਤੇ ਉਨ ਦੇ ਸੜਨ ਦੀ ਬਦਬੂ, ਦੀਵਾ ਬੁਝਣ ਦੀ ਬੂ, ਹਰ ਤੇਜ਼ ਤੇ ਤੁੰਦ ਸ਼ੈ, ਨੇਜ਼ਾ।

**خندان** ***ਖ਼ੰਦਾਨ*** : ਖ਼ਿੜਿਆ ਹੋਇਆ, ਹਸਦਾ ਹੋਇਆ।

**خندان خند** ***ਖ਼ੰਦਾਂ-ਖ਼ੰਦ***,
**خندان خندان** ***ਖ਼ੰਦਾਂ ਖ਼ੰਦਾਂ***,
**خند خندان** ***ਖ਼ੰਦ ਖ਼ੰਦਾਂ*** : ਹਸਦੇ ਹਸਦੇ।

**خندہ** ***ਖ਼ੰਦਾਹ*** : ਹਾਸਾ।

**خندۂ آفتاب** ***ਖ਼ੰਦਾ-ਏ-ਆਫ਼ਤਾਬ*** : ਸੂਰਜ਼ ਦਾ ਨਿਕਲਣਾ।

**خندۂ برق** ***ਖ਼ੰਦਾ-ਏ-ਬਰਕ਼*** : ਬਿਜਲੀ ਦੀ ਚਮਕ।

**خندۂ پیشانی** ***ਖ਼ੰਦਾ-ਏ-ਪੇਸ਼ਾਨੀ*** : ਹਸਮੁਖ, ਖਿੜੇ ਮੱਥੇ ਵਾਲਾ।

**خندۂ تیغ** ***ਖ਼ੰਦਾ-ਏ-ਤੇਗ਼*** : ਤਲਵਾਰ ਦਾ ਖ਼ੂਨ ਖਰਾਬਾ।

**خندۂ جام** ***ਖ਼ੰਦਾ-ਏ-ਜਾਮ*** : ਸ਼ਰਾਬ ਦੇ ਜਾਮ ਦੀ ਲਿਸ਼ਕ ਜਾਂ ਲੈਹਰ; ਪਿਆਲੇ ਵਿਚ ਸ਼ਰਾਬ ਪਾਉਣਾ, ਨੱਕੋ ਨੱਕ ਭਰਨਾ; ਮੂੰਹ ਖੁਲ੍ਹਾ ਰੱਖਣਾ।

**خندۂ خریش** ***ਖ਼ੁੰਦਾ ਖ਼ਰੀਸ਼*** : ਠੱਠਾ-ਮਖ਼ੌਲ।

**خندۂ راز** ***ਖ਼ੰਦਾ-ਏ-ਰਾਜ਼*** : ਭੇਦ ਖੁਲ੍ਹਣਾ।

**خندہ رو** ***ਖ਼ੰਦਾ-ਰੂ*** : ਖ਼ੁਸ਼ ਖ਼ੁਸ਼ ਰੈਹਣ ਵਾਲਾ।

**خندہ ریش** ***ਖ਼ੰਦਾ-ਰੀਸ਼*** : ਮਖ਼ੌਲ ਕਰਨ ਵਾਲਾ, ਮਖ਼ੌਲੀ, ਜਿਸ ਦਾ ਮਖ਼ੌਲ ਉਡਾਇਆ ਜਾਵੇ।

**خندہ زمین** ***ਖ਼ੰਦਾ ਜ਼ਮੀਨ*** : ਫੁਲਵਾੜੀ, ਫੁੱਲ, ਹਰਿਆਵਲ, ਸਬਜ਼ਾ।

**خندہ ریزلب/لبی** ***ਖ਼ੰਦਾ-ਏ-ਜ਼ੇਰ-ਏ-ਲਬ/ਲਬੀ*** : ਮੁਸਕਰਾਉਣਾ; ਮੁਸਕਾਨ।

**خندہ شیشہ** ***ਖ਼ੰਦਾ-ਏ-ਸ਼ੀਸ਼ਾ*** : ਸੁਰਾਹੀ ਦੀ ਕੁਲ-ਕੁਲ।

**خندہ غنچہ** ***ਖ਼ੰਦਾ-ਏ-ਗ਼ੁੰਚਾ*** : ਕਲੀ ਦਾ ਖਿੜਨਾ, ਚਟਕਣਾ।

**خندہ گاہ** ***ਖ਼ੰਦਾ-ਗਾਹ*** : ਮਸ਼ੂਕ ਦੇ ਹੋਠ।

**خندۂ گل** ***ਖ਼ੰਦਾ-ਏ-ਗੁਲ*** : ਫੁੱਲ ਦਾ ਖਿੜਨਾ।

**خندہ می** ***ਖ਼ੰਦਾ-ਏ-ਮੈ*** : ਸ਼ਰਾਬ ਦਾ ਅਕਸ।

**خندگی** ***ਖ਼ੰਦਗੀ*** : ਹਾਸਾ, ਹਸੀ।

**خنزیر** ***ਖ਼ੰਜ਼ੀਰ*** : ਸੂਰ।

**خنشا** ***ਖ਼ੁਨਸ਼ਾ***, **خنشان** ***ਖ਼ੁਨਸ਼ਾਨ*** : ਚੰਗੇ ਭਾਗਾਂ ਵਾਲਾ, ਮੁਬਾਰਕ, ਸੁਭਾਗਾ।

**خنک** ***ਖ਼ੁਨਕ*** : ਠੰਡਾ, ਸਰਦ, ਖ਼ੁਸ਼।

**خنکجان** ***ਖ਼ੁਨਕਜਾਨ*** : ਸਰਦ ਦਿਲ, ਨੇਕ।

**خنکی** ***ਖ਼ੁਨਕੀ*** : ਠੰਢਕ, ਸਰਦੀ।

**خنگ** ***ਖ਼ਿੰਗ*** : (ਆਮ ਕਰਕੇ) ਹਰ ਚਿੱਟੀ ਚੀਜ਼, (ਖ਼ਾਸ ਕਰਕੇ) ਚਿੱਟਾ ਘੋੜਾ।

**خنگ بت** ***ਖ਼ਿੰਗ-ਏ-ਬੁਤ*** : ਚਿੱਟੀ ਮੂਰਤੀ, ਬਲੌਰੀ ਪਿਆਲਾ।

**خنگ زر** ***ਖ਼ਿੰਗ-ਏ-ਜ਼ਰ*** : ਸੂਰਜ।

**خنگ زیر** ***ਖ਼ਿੰਗ-ਜ਼ੀਰ*** : ਅਬਲਕ ਘੋੜਾ।

**خنگسار** ***ਖ਼ਿੰਗਸਾਰ*** : ਚਿੱਟੇ ਸਿਰ ਵਾਲਾ।

**خنگِ شباہنگ** ***ਖ਼ਿੰਗ-ਏ-ਸ਼ਬਾਹੰਗ*** : ਚੰਦ, ਸਵੇਰ ਸਾਰ, ਅਬਲਕ ਘੋੜਾ, ਓਹ ਘੋੜਾ ਜਿਸ ਤੇ ਹਜ਼ਰਤ ਮੁਹੰਮਦ ਸਾਹਿਬ ਸ਼ਬ-ਏ-ਮਿਅਰਾਜ ਨੂੰ ਸਵਾਰ ਹੋਏ ਸਨ, ਬੁਰਾਕ।

**خنگمگس** ***ਖ਼ਿੰਗ ਮਗਸ*** : ਕਾਲੇ ਜਾਂ ਲਾਲ ਚਟਾਕਾਂ ਵਾਲਾ ਚਿੱਟਾ ਘੋੜਾ।

**خنگولوک** ***ਖ਼ਿੰਗ-ਉ-ਲੂਕ*** : ਨਿਕੰਮਾ (ਆਦਮੀ), ਨੱਖਟੂ।

**خنگو** ***ਖ਼ਿੰਗੂ*** : ਇਕ ਵੇਲ ਜੋ ਰੁੱਖ ਨਾਲ ਲਿਪਟ ਜਾਂਦੀ ਹੈ, ਅਮਰ ਵੇਲ।

**خنور** ***ਖ਼ਨੂਰ*** : ਰਸੋਈ ਦੇ ਲੋੜੀਂਦੇ ਭਾਂਡੇ, ਬਰਤਨ, ਘਰੇਲੂ ਲੋੜਾਂ ਦੀਆਂ ਚੀਜ਼ਾਂ।

**خنیا** ***ਖ਼ਨੀਯਾ*** : ਰਾਗ, ਨਗ਼ਮਾ, ਗਾਣਾ, ਸਾਜ਼।

**خنیاگر** ***ਖ਼ੁਨੀਯਾਗਰ*** : ਗਵਈਆ, ਰਾਗੀ, ਡੂਮ, ਭੱਟ।

**خنیاگرفلک** ***ਖ਼ੁਨੀਯਾਗਰ-ਏ-ਫ਼ਲਕ*** : ਸ਼ੁੱਕਰ ਸਤਾਰਾ, ਜ਼ੁਹਰਾ।

**خنیده** ***ਖ਼ੁਨੀਦਾ*** : ਪਸੰਦੀਦਾ, ਮਨ ਪਸੰਦ, ਸੁਪਰਸਿੱਧ, ਚੰਗਾ।

**خنیک** ***ਖ਼ੁਨੀਕ*** : ਫ਼ਕੀਰਾਂ ਦੇ ਪੈਹਨਣ ਦਾ ਮੋਟਾ ਲਿਬਾਸ, ਚਿੱਟੀ ਗੋਦੜੀ।

**خنیور** ***ਖ਼ੁਨੇਵਰ*** : ਆਟੇ ਦਾ ਪੇੜਾ, ਪੁਲ ਸਰਾਤ; ਕਾਸ਼ਤਕਾਰ।

**خو** ***ਖ਼ੂ*** : ਖ਼ਸਲਤ, ਸੁਭਾ, ਆਦਤ, ਤੌਰ ਤਰੀਕਾ, ਢੰਗ।

**خوبو** ***ਖ਼ੂ-ਬੂ*** : ਸੁਭਾ, ਆਦਤ, ਖ਼ਸਲਤ, ਚਾਲ-ਚਲਣ, ਰੰਗ-ਢੰਗ।

**خوپذیر** ***ਖ਼ੂ-ਪਜ਼ੀਰ*** : ਖ਼ਸਲਤ ਕਬੂਲ ਕਰਨ ਵਾਲਾ, ਆਦੀ, ਯੋਗਤਾ ਰੱਖਣ ਵਾਲਾ।

**خودادن** ***ਖ਼ੂਦਾਦਨ*** : ਆਦੀ ਬਣਾਉਣਾ।

**خو** ***ਖ਼ਵ/ਖ਼ਿ*** : ਬਾਂਸਾਂ ਦੀ ਗੋ, ਪੈੜ, ਬਾਗ਼ਾਂ ਤੇ ਖੇਤਾਂ ਵਿਚ ਆਪਣੇ ਆਪ ਉਗਿਆ ਘਾਹ; ਘਾਹ ਕੱਟਣਾ, ਟੈਹਣੀਆਂ ਛਾਂਗਣਾ, ਹੱਥ ਦੀ ਤਲੀ, ਹਥੇਲੀ, ਮੁੱਠੀ ਭਰ ਚੀਜ਼; ਘੋੜੇ ਦਾ ਪੱਠਾ; ਇਸ਼ਕ ਪੇਚਾ, ਅਮਰ ਵੇਲ।

**خواب** ***ਖ਼੍ਵਾਬ*** : (ਪੰਜਾਬੀ ਵਿਚ ਪਰਚਲਤ ਰੂਪ ''ਖ਼ਾਬ'' ਹੈ) ਨੀਂਦ, ਨੀਂਦ ਵਿਚ ਜੋ ਦਿਸੇ, ਸੁਫ਼ਨਾ, ਗਫ਼ਲਤ; ਨੀਂਦ ਵਿਚ ਖ਼ਰਾਬੀ, ਖ਼ਿਆਲ, ਵੈਹਮ।

**خوابِ آشفته** ***ਖ਼੍ਵਾਬ-ਏ-ਆਸ਼ੁਫ਼ਤਾ*** : ਉਚਾਟ, ਨੀਂਦ, ਪਰੇਸ਼ਾਨ; ਰਾਤ; ਵੈਹਮ।

**خواب آلود/آلوده** ***ਖ਼੍ਵਾਬ ਆਲੂਦ/ ਆਲੂਦਾ*** : ਨੀਂਦ ਨਾਲ ਭਰਿਆ ਹੋਇਆ, ਨੀਂਦ ਵਾਲਾ, ਮਸਤ, ਸੁੱਤਾ ਹੋਇਆ।

**خواب آور** ***ਖ਼੍ਵਾਬ-ਆਵਰ*** : ਨੀਂਦ ਲਿਆਉਣ ਵਾਲੀ (ਦਵਾ ਜਾਂ ਗੋਲੀ)।

**خوابِ اجل** ***ਖ਼੍ਵਾਬ-ਏ-ਅਜਲ*** : ਮੌਤ ਦੀ ਨੀਂਦ।

**خواب بند** ***ਖ਼੍ਵਾਬ-ਬੰਦ*** : ਨੀਂਦ ਉਡਾਉਣ ਵਾਲਾ ਮੰਤਰ।

**خواب پا** ***ਖ਼੍ਵਾਬ-ਪਾ*** : ਦੇਰ ਤਕ ਬੈਹਣ ਨਾਲ ਪੈਰਾਂ ਦਾ ਸੁੰਨ ਹੋ ਜਾਣਾ।

**خوابِ پریشان** ***ਖ਼੍ਵਾਬ-ਏ-ਪਰੇਸ਼ਾਂ*** : ਡਰਾਉਣੀ ਨੀਂਦ, ਬੇਅਰਾਮੀ ਦੀ ਨੀਂਦ।

**خواب جامه** ***ਖ਼੍ਵਾਬਜਾਮਾ*** : ਸੌਣ ਦੀ ਪੁਸ਼ਾਕ।

**خوابِ جاوید/عدم** ***ਖ਼੍ਵਾਬ-ਏ-ਜਾਵੇਦ/ ਅਦਮ*** : ਹਮੇਸ਼ਾਂ ਦੀ ਨੀਂਦ।

**خوابِ چارپهلو** ***ਖ਼੍ਵਾਬ-ਏ-ਚਾਰ ਪਹਲੂ*** : ਲੰਮੀ ਨੀਂਦ, ਬੇਫ਼ਿਕਰੀ ਦੀ ਨੀਂਦ।

**خواب خانه** ***ਖ਼੍ਵਾਬ-ਖ਼ਾਨਾ,*** **خواب گاه** ***ਖ਼੍ਵਾਬ ਗਾਹ*** : ਸੌਣ ਦਾ ਕਮਰਾ।

**خوابِ خرگوش** ***ਖ਼੍ਵਾਬ-ਏ-ਖ਼ਰਗੋਸ਼*** : ਗਫ਼ਲਤ ਦੀ ਨੀਂਦ, ਗਫ਼ਲਤ।

**خواب خیال** ***ਖ਼੍ਵਾਬ ਖ਼ਯਾਲ*** : ਸੁਫਨਾ, ਅਣਹੋਣੀ।

**خواب زده** ***ਖ਼੍ਵਾਬ-ਜ਼ਦਾ*** : ਨੀਂਦ ਵਿਚ ਗ਼ਲਤਾਨ, ਮਸਤ।

**خوابستان** ***ਖ਼੍ਵਾਬਿਸਤਾਨ*** : ਸੌਣ ਦੀ ਜਗ੍ਹਾ।

**خوابگاه غول** ***ਖ਼੍ਵਾਬਗਾਹ-ਏ-ਗ਼ੂਲ*** : ਦੁਨੀਆ।

**خواب مرگی** ***ਖ਼੍ਵਾਬ-ਏ-ਮਰਗੀ*** : ਮੌਤ।

**خواب نادیده** ***ਖ਼੍ਵਾਬ ਨਾਦੀਦਾ*** : ਨਬਾਲਗ ਲੜਕਾ, ਅਣਸੁਣੀ ਗੱਲ।

**خوابیدن** ***ਖ਼੍ਵਾਬੀਦਨ*** : ਸੌਣਾ, ਕਿਸੇ ਥਾਂ ਠੈਹਰਨਾ।

**خوابیدن آواز** ***ਖ਼੍ਵਾਬੀਦਨ-ਏ-ਆਵਾਜ਼*** : ਅਵਾਜ਼ ਦਾ ਗਲੇ ਵਿਚ ਰੁਕ ਜਾਣਾ।

**خوابیدنِ شیر** ***ਖ਼ਾਬੀਦਨ-ਏ-ਸ਼ੀਰ*** : ਦੁੱਧ ਦਾ ਜੰਮ ਜਾਣਾ, ਦਹੀਂ ਬਣ ਜਾਣਾ।

**خوابیدہ** ***ਖ਼ਾਬੀਦਾ*** : ਸੁੱਤਾ ਪਿਆ, ਬੰਦ (ਘੜੀ)।

**خواتم** ***ਖ਼ਵਾਤਿਮ***, **خواتیم** ***ਖ਼ਵਾਤੀਮ*** : (ਖ਼ਾਤਮ خاتم ਦਾ ਬੌਹਵਚਨ) ਅੰਗੂਠੀਆਂ, ਮੁੰਦਰੀਆਂ, ਛਾਪਾਂ, ਮੋਹਰਾਂ (ਲਾਉਣ ਵਾਲੀਆਂ), ਨਤੀਜੇ, ਸਿੱਟੇ, ਅੰਤ।

**خواتین** ***ਖ਼ਵਾਤੀਨ*** : (ਖ਼ਾਤੂਨ خاتون ਦਾ ਬੌਹਵਚਨ), ਔਰਤਾਂ, ਪਰਦਾ-ਨਸ਼ੀਨ ਔਰਤਾਂ, ਬੇਗਮਾਂ।

**خواجگان** ***ਖ਼੍ਵਾਜਗਾਨ*** : (ਖ਼੍ਵਾਜਾ خواجہ ਦਾ ਬੌਹਵਚਨ) ਸਰਦਾਰ, ਮਾਲਕ, ਆਕਾ; ਖੋਜੇ, ਹੀਜੜੇ।

**خواجگی** ***ਖ਼੍ਵਾਜਗੀ*** : ਸਰਦਾਰੀ, ਗ਼ਰੂਰ, ਅਭਮਾਨ।

**خواجہ** ***ਖ਼੍ਵਾਜਾ*** : ਘਰ ਦਾ ਮਾਲਕ, ਸ਼ੇਖ਼, ਸਰਦਾਰ, ਆਕਾ, ਪੀਰ, ਮੁਰਸ਼ਦ, ਅਮੀਰ ਸੌਦਾਗਰ, ਮਾਲਦਾਰ; ਹਾਕਮ, ਰੂਹ, ਦਿਲ, ਹੀਜੜਾ, ਓਹ ਨੌਕਰ ਜਿਸ ਦਾ ਲਿੰਗ ਕੱਟ ਦਿੱਤਾ ਗਿਆ ਹੋਵੇ।

**خواجۂ اختران** ***ਖ਼੍ਵਾਜਾ-ਏ-ਅਖ਼ਤਰਾਨ*** : ਸੂਰਜ, ਮੁਸ਼ਤਰੀ (ਬਰਹਸਪਤ), ਸਤਾਰਾ।

**خواجہ بار** ***ਖ਼੍ਵਾਜਾ-ਬਾਰ*** : ਇੰਨੀ ਕੁ ਖ਼ੁਰਾਕ ਜਿਸ ਨਾਲ ਜਾਨ ਬਚੀ ਰਹੇ, ਕੂਤੇ-ਲਾ-ਯਮੂਤ।

**خواجہ تاش** ***ਖ਼੍ਵਾਜਾ-ਤਾਸ਼*** : ਇਕੋ ਮਾਲਕ ਦੇ ਨੌਕਰ, ਇਕੋ ਮਾਲਕ ਦੇ ਗ਼ੁਲਾਮ, ਘਰ ਦਾ ਮਾਲਕ।

**خواجۂ بقال** ***ਖ਼੍ਵਾਜਾ-ਏ-ਬਕ਼ਾਲ*** : ਪੰਸਾਰੀ।

**خواجۂ چرخ ازرق** ***ਖ਼੍ਵਾਜਾ-ਏ-ਚਰਖ਼-ਏ-ਅਜ਼ਰਕ਼***, **خواجہ سپہر** ***ਖ਼੍ਵਾਜਾ-ਏ-ਸਿਪਿਹਰ***, **خواجۂ فلک** ***ਖ਼੍ਵਾਜਾ-ਏ-ਫ਼ਲਕ*** : ਸੂਰਜ।

**خواجہ زادہ** ***ਖ਼੍ਵਾਜਾ ਜ਼ਾਦਾ*** : ਮਾਲਕ।

**خواجہ سرا** ***ਖ਼੍ਵਾਜਾ-ਸਰਾ*** : ਨਾਮਰਦ ਗ਼ੁਲਾਮ (ਹੀਜੜਾ, ਖੁਸਰਾ) ਜਾਂ ਨੌਕਰ ਜੋ ਜ਼ਨਾਨਖ਼ਾਨੇ ਵਿਚ ਆ ਜਾ ਸਕੇ ਤੇ ਜ਼ਨਾਨਾ ਕੰਮ ਕਰੇ।

**خواجہ عبد القادر** ***ਖ਼੍ਵਾਜਾ ਅਬਦ-ਉਲ-ਕਾਦਿਰ*** : ਸੰਗੀਤ ਵਿੱਦਿਆ ਦੇ ਇਕ ਪਰਵੀਣ ਵਿਅਕਤੀ ਦਾ ਨਾਮ।

**خواجہ مسّاح** ***ਖ਼੍ਵਾਜਾ ਮੱਸਾਹ*** : ਹਜ਼ਰਤ ਮੁਹੰਮਦ ਸਾਹਿਬ।

**خواجہ معین الدین چشتی** ***ਖ਼੍ਵਾਜਾ ਮੁਈਨ-ਉਦ-ਦੀਨ ਚਿਸ਼ਤੀ***: ਭਾਰਤ ਵਿਚ ਚਿਸ਼ਤੀਆ ਸੰਪਰਦਾਏ ਦੇ ਸੰਸਥਾਪਕ ਪਰਸਿੱਧ ਸੂਫ਼ੀ ਸੰਤ ਦਾ ਨਾਮ।

**خوار** ***ਖ਼੍ਵਾਰ*** : ਪਿਛੇਤਰ ਜਿਸ ਦਾ ਭਾਵ 'ਖਾਣ ਵਾਲਾ' ਹੈ ਜਿਵੇਂ, ਸ਼ਰਾਬਖ਼੍ਵਾਰ, ਕਬਾਬਖ਼੍ਵਾਰ; ਬੇਕਦਰਾ, ਜ਼ਲੀਲ, ਕਮੀਨਾ, ਬਦਨਾਮ; ਥੋੜਾ, ਘੱਟ, ਅਸਾਨ, ਸੌਖਾ, ਸਿੱਧਾ, ਖੜ੍ਹਵਾਂ।

**خوارکار** ***ਖ਼੍ਵਾਰਕਾਰ*** : ਜ਼ਾਲਮ, ਬਦਗੋ, ਗਾਲ੍ਹਾਂ ਦੇਣ ਵਾਲਾ।

**خوارکاری** ***ਖ਼੍ਵਾਰਕਾਰੀ*** : ਮੰਦਾ ਬੋਲ ਬੁਲਾਰਾ, ਬਦਗੋਈ।

**خوار و زار** ***ਖ਼੍ਵਾਰ-ਉ-ਜ਼ਾਰ*** : ਬਦਨਾਮ, ਜ਼ਲੀਲ।

**خواری** ***ਖ਼੍ਵਾਰੀ*** : ਬਦਨਾਮੀ, ਪਰੇਸ਼ਾਨੀ, ਜ਼ਿੱਲਤ, ਗਾਲ੍ਹ, ਅਵਾਰਗੀ।

**خواری خوار** ***ਖ਼੍ਵਾਰੀ-ਖ਼੍ਵਾਰ*** : ਗਾਲ੍ਹਾਂ ਸੁਣਨ ਵਾਲਾ।

**خواری کردن** ***ਖ਼੍ਵਾਰੀ ਕਰਦਨ*** : ਗਾਲ੍ਹਾਂ ਦੇਣਾ, ਨੁਕਸਾਨ ਪੌਂਹਚਾਉਣਾ।

**خوارج** ***ਖ਼ਵਾਰਿਜ*** : (ਖ਼ਾਰਿਜੀ خارجی ਤੇ خارجہ ਖ਼ਾਰਿਜਾ ਦਾ ਬੌਹਵਚਨ) ਇਕ ਪਰਸਿੱਧ ਫ਼ਿਰਕਾ (ਸੰਪਰਦਾਏ) ਜਿਸ ਨੇ ਹਜ਼ਰਤ ਅਲੀ ਵਿਰੁਧ ਬਗ਼ਾਵਤ ਕੀਤੀ ਸੀ।

**خوارزم** ***ਖ਼੍ਵਾਰਜ਼ਮ*** : (ਖ਼ੀਵਾ خیوا ਦਾ ਪੁਰਾਣਾ ਨਾਮ) ਤੁਰਕਿਸਤਾਨ ਦਾ ਇਕ ਭਾਗ।

**خوارجم شاہ** ***ਖ਼੍ਵਾਰਜਮ ਸ਼ਾਹ*** : ਕਈ ਬਾਦਸ਼ਾਹਾਂ ਦੀ ਉਪਾਧੀ, ਖ਼ਾਸ ਕਰ ਅਲਾਉੱਦੀਨ ਮੁਹੰਮਦ ਜਿਸ ਨੇ ਖ਼੍ਵਾਰਜ਼ਮ ਉਤੇ ੧੨੦੦ ਤੋਂ ੧੨੨੦ ਈ. ਤਕ ਰਾਜ ਕੀਤਾ।

**خوارزمی** *ਖ਼ਾਰਜ਼ਮੀ* : ਖ਼ਾਰਜ਼ਮ ਦਾ ਰੈਹਣ ਵਾਲਾ, ਖ਼ਾਰਜ਼ਮ ਨਾਲ ਸਬੰਧਤ।

**خوارق** *ਖ਼ਵਾਰਿਕ਼* : (ਖ਼ਾਰਿਕ਼ خارق ਦਾ ਬੌਹਵਚਨ) ਸੁਭਾ ਦੇ ਉਲਟ ਆਦਤਾਂ ਜਾਂ ਕੰਮ, ਮੁਅਜਜ਼ੇ, ਕਰਾਮਾਤਾਂ।

**خوازہ** *ਖ਼ਾਜ਼ਾ* : ਆਫ਼ਰੀਨ, ਸ਼ਾਬਾਸ਼, ਇੱਛਾ।

**خوازہگر** *ਖ਼ਾਜ਼ਾਗਰ* : ਇੱਛਕ, ਤਲਬਗਾਰ।

**خواس** *ਖ਼ਾਸ* : ਤਲਬਗਾਰ, ਇੱਛਕ, ਪਰਾਰਥਕ।

**خواست** *ਖ਼ਾਸਤ* : ਭਿੱਖ ਮੰਗਣਾ; ਸਵਾਲ ਕਰਨਾ; ਜ਼ਰ,ਮਾਲ, ਇੱਛਾ, ਚਾਹ, ਇਰਾਦਾ, ਮਰਜ਼ੀ; ਪਰਾਰਥਨਾ, ਬੇਨਤੀ।

**خواستار** *ਖ਼ਾਸਤਾਰ* : ਮੰਗਣ ਵਾਲਾ, ਚਾਹੁਣ ਵਾਲਾ, ਤਲਬਗਾਰ, ਇੱਛਕ, ਪਰਾਰਥਕ, ਅਰਜ਼ੀ ਦੇਣ ਵਾਲਾ।

**خواستاری** *ਖ਼ਾਸਤਾਰੀ*, **خواسگاری** *ਖ਼ਾਸਤਗਾਰੀ* : ਵਿਆਹ, ਨਿਕਾਹ, ਅਰਜ਼ੀ, ਪਰਾਰਥਨਾ, ਇੱਛਾ।

**خواستن** *ਖ਼ਾਸਤਨ* : ਚਾਹੁਣਾ, ਇੱਛਾ ਕਰਨਾ, ਮੰਗਣਾ, ਪਰਾਰਥਨਾ ਕਰਨਾ, ਵਿਆਹ ਕਰਨਾ।

**خواستہ** *ਖ਼ਾਸਤਾ* : ਸਮਾਨ, ਮਾਲ, ਜ਼ਰ, ਜਗੀਰ; ਮੰਗ, ਚਾਹਿਆ ਹੋਇਆ।

**خواستی** *ਖ਼ਾਸਤੀ* : ਮਰਜ਼ੀ ਨਾਲ।

**خواسہ** *ਖ਼ਵਾਸਾ* : ਓਹ ਸ਼ਕਲ ਜੋ ਖੇਤਾਂ ਵਿਚ ਜਾਨਵਰਾਂ ਤੇ ਪੰਛੀਆਂ ਨੂੰ ਡਰਾਉਣ ਲਈ ਬਣਾਈ ਜਾਂਦੀ ਹੈ, ਡਰਨਾ।

**خواص** *ਖ਼ਵਾਸ* : (ਖ਼ਾਸ خاص ਅਤੇ ਖ਼ਾਸਾ خاصہ ਦਾ ਬੌਹਵਚਨ) ਖਾਸ ਲੋਕ; ਗੁਣ, ਖ਼ਾਸੇ, ਓਹ ਮਰਦ ਜਾਂ ਔਰਤ ਜੇਹੜੀ ਹਰ ਵੇਲੇ ਅਰਦਲ ਵਿਚ ਸੇਵਾ ਲਈ ਤਿਆਰ ਰਹੇ; ਹਰ ਵੇਲੇ ਸੇਵਾ ਵਿਚ ਹਾਜ਼ਰ ਰੈਹਣ ਵਾਲਾ ਖ਼ਿਦਮਤਗਾਰ।

**خواصی** *ਖ਼ਵਾਸੀ* : ਖ਼ਿਦਮਤਗਾਰੀ, ਹਾਜ਼ਰਬਾਸ਼ੀ, ਹਾਥੀ ਉੱਤੇ ਮੁਲਾਜ਼ਮ ਦੀ ਪਿਛਲੀ ਸੀਟ।

**خواطر** *ਖ਼ਵਾਤ਼ਿਰ* : (ਖ਼ਾਤ਼ਿਰ خاطر ਦਾ ਬੌਹਵਚਨ), ਸੁਭਾ, ਦਿਲ।

**خواقین** *ਖ਼ਵਾਕ਼ੀਨ*, **خواقی** *ਖ਼ਵਾਕ਼ੀ* : (ਖ਼ਾਕ਼ਾਨ خاقان ਦਾ ਬੌਹਵਚਨ) ਵੱਡੇ ਵੱਡੇ ਬਾਦਸ਼ਾਹ, ਸੁਲਤਾਨ।

**خواغ** *ਖ਼ਵਾਗ਼* : ਪਾਲਤੂ ਮੁਰਗਾ; ਆਂਡਾ।

**خوال** *ਖ਼ਵਾਲ* : ਖਾਣਾ, ਭੋਜਨ, ਦੀਵੇ ਦਾ ਕੱਜਲ।

**خوالگر** *ਖ਼ਵਾਲਗਰ*, **خوالیگر** *ਖ਼ਵਾਲੀਗਰ* : ਬਾਵਰਚੀ, ਰਸੋਈਆ, ਖ਼ਾਨਸਾਮਾ।

**خوالیگری** *ਖ਼ਵਾਲੀ-ਗਰੀ* : ਬਾਵਰਚੀਗਰੀ, ਖ਼ਾਨਸਾਮੇ ਦਾ ਕਿੱਤਾ।

**خوالستان** *ਖ਼ਵਾਲਿਸਤਾਨ*, **خوالستہ** *ਖ਼ਵਾਲਿਸਤਾ* : ਕਲਮਦਾਨ, ਸਿਆਹੀ ਦੀ ਦਵਾਤ, ਦਵਾਤ ਦਾ ਸੂਫ਼।

**خوان** *ਖ਼ਾਨ* : ਮੇਜ਼, ਢਕਿਆ ਹੋਇਆ ਮੇਜ਼, ਵੱਡਾ ਥਾਲ, ਖਾਣਾ ਰੱਖਣ ਦੀ ਟਰੇ; ਛਾਬਾ; ਵਾਧੂ ਘਾਹ ਬੂਟੀ ਜੋ ਖੇਤੀ 'ਚੋ ਕੱਢ ਦਿੱਤੀ ਜਾਂਦੀ ਹੈ।

**خوانپایہ** *ਖ਼ਾਨ-ਪਾਯਾ* : ਮੇਜ਼ ਪੋਸ਼।

**خوانِتاراج** *ਖ਼ਾਨ-ਏ-ਤਾਰਾਜ* : ਆਮ ਲੰਗਰ।

**خوانچہ** *ਖ਼ਾਨਚਾ* : (ਖ਼ਾਨ خوان ਦਾ ਲਘੂਵਾਰੀ) ਛੋਟਾ ਦਸਤਰਖ਼ਾਨ, ਛਾਬਾ, ਫੇਰੀ ਵਾਲੇ ਦਾ ਛਾਬਾ।

**خوانچۂزرین** *ਖ਼ਾਨਚਾ-ਏ-ਜ਼ੱਰੀਨ*, **خوانچۂسپہر** *ਖ਼ਾਨਚਾ-ਏ-ਸਿਪਿਹਰ*, **خوانچۂفلک** *ਖ਼ਾਨਚਾ-ਏ-ਫ਼ਲਕ* : ਸੂਰਜ।

**خوانِدل** *ਖ਼ਾਨ-ਏ-ਦਿਲ* : ਦਿਲ-ਮੰਦਰ।

**خوانزیادہکردن** *ਖ਼ਾਨ ਜ਼ਿਆਦਾ ਕਰਦਨ* : ਦਸਤਰਖ਼ਾਨ ਵਧਾ ਦੇਣਾ, ਖਾਣਾ ਖ਼ਤਮ ਕਰ ਦੇਣਾ।

**خوانسار(سالار)** *ਖ਼ਾਨ-ਸਾਰ (ਸਾਲਾਰ)* : ਬਾਵਰਚੀ।

**خوانگر** *ਖ਼ਾਨਗਰ* : ਖ਼ਾਨਸਾਮਾਂ।

**خوانساماں** *ਖ਼ਾਨਸਾਮਾਂ* : ਖਾਣਾ

ਖੁਆਉਣ ਦਾ ਸਮਾਨ ਇਕੱਠਾ ਕਰਨ ਵਾਲਾ, ਖਾਣਾ ਖੁਆਉਣ ਵਾਲਾ।

خوانِ کرم ***ਖ਼ਾਨ-ਏ-ਕਰਮ*** : ਆਮ ਲੰਗਰ, ਸਭ ਵਾਸਤੇ ਲੰਗਰ।

خوانگاه ***ਖ਼ਾਨ-ਗਾਹ*** : **ਲੰਗਰ ਦੀ ਥਾਂ, ਜਿੱਥੇ ਲੰਗਰ ਵਰਤਾਇਆ ਜਾਂ ਤਿਆਰ ਕੀਤਾ ਜਾਂਦਾ ਹੈ।**

خوانهائے لعل ***ਖ਼ਾਨਹਾ-ਏ-ਲਅਲ*** : ਲਾਲਾਂ ਦੇ ਭਰੇ ਹੋਏ ਖੌਂਚੇ।

خوانِ یغما ***ਖ਼ਾਨ-ਏ-ਯਗ਼ਮਾ*** : ਆਮ ਲੰਗਰ, ਸਭ ਲਈ ਲੰਗਰ।

خواندن ***ਖ਼ਾਨਦਨ*** : ਪੜ੍ਹਨਾ; ਯਾਦ ਕਰਨਾ, ਬੁਲਾਉਣਾ; ਗਾਉਣਾ, ਪਤਾ ਕਰਨਾ, ਸਮਝਣਾ।

خوانا ***ਖ਼ਾਨਾ*** : ਪੜ੍ਹਨ ਵਾਲਾ, ਓਹ ਚੀਜ਼ ਜੋ ਬਿਨਾ ਸੰਕੋਚ ਪੜ੍ਹੀ ਜਾਵੇ।

خوانده ***ਖ਼ਾਂਦਾ*** : ਪੜ੍ਹਿਆ ਹੋਇਆ, ਸੱਦਿਆ ਹੋਇਆ।

خواننده سازنده ***ਖ਼ਾਨਿੰਦਾ-ਉ-ਸਾਜ਼ਿੰਦਾ*** : ਗਾਉਣ ਵਜਾਉਣ ਵਾਲਾ, ਰਾਗੀ, ਗਵੱਈਆ।

خواندگی ***ਖ਼ਾਂਦਗੀ*** : ਪੜ੍ਹਾਈ, ਪੜ੍ਹਨਾ।

خواندنی ***ਖ਼ਾਂਦਨੀ*** : ਪੜ੍ਹਨਯੋਗ।

خواه ***ਖ਼ਾਹ*** : (ਖ਼ਾਸਤਨ خواستن ਚਾਹੁਣਾ ਤੋਂ) ਤੂੰ ਮੰਗ, ਤੂੰ ਦਾਤ ਮੰਗ, ਚਾਹ; ਮੰਗਣ ਵਾਲਾ, ਇੱਛਕ; ਮੰਗਿਆ ਜਾਂ ਚਾਹਿਆ ਗਿਆ, ਚਾਹੇ ਜਾਂ ਮੰਗਣਾ, ਚਾਹੁਣਾ।

خواهان ***ਖ਼ਾਹਾਨ*** : ਮੰਗੇ, ਚਾਹੇ; ਮੰਗਣ ਵਾਲੇ, ਪਰਾਰਥਕ।

خواهمخواه ***ਖ਼ਾਹ-ਮ-ਖ਼ਾਹ***,
خواهناخواه ***ਖ਼ਾਹ-ਨਾ-ਖ਼ਾਹ*** : ਮਜਬੂਰਨ, ਜ਼ਬਰਦਸਤੀ।

خواهر ***ਖ਼ਾਹਰ*** : ਭੈਣ।

خواهراندر ***ਖ਼ਾਹਰ ਅੰਦਰ*** : ਮਤੇਈ ਭੈਣ।

خواهرپدر ***ਖ਼ਾਹਰ-ਏ-ਪਿਦਰ*** : ਪਿਤਾ ਦੀ ਭੈਣ, ਭੂਆ।

خواهرخوانده ***ਖ਼ਾਹਰ ਖ਼ਾਨਦਾ***, ਜਿਸ ਨੂੰ ਭੈਣ ਕਹਿ ਦਿੱਤਾ ਹੋਵੇ, ਮੂੰਹ ਬੋਲੀ ਭੈਣ।

خواهرگیر ***ਖ਼ਾਹਰ-ਗੀਰ*** : ਜਿਸ ਨੂੰ ਭੈਣ ਕਹਿ ਦਿੱਤਾ ਹੋਵੇ, ਮੂੰਹ ਬੋਲੀ ਭੈਣ।

خواهرزاده ***ਖ਼ਾਹਰ-ਜ਼ਾਦਾ*** : ਭੈਣ ਦਾ ਪੁੱਤਰ ਜਾਂ ਧੀ, ਭਾਣਜਾ, ਭਾਣਜੀ।

خواہرِ شوهر ***ਖ਼ਾਹਰ-ਏ-ਸ਼ੌਹਰ*** : ਘਰ ਵਾਲੇ ਦੀ ਭੈਣ, ਨਨਾਣ, ਨਣਦ।

خواہرِ مادر ***ਖ਼ਾਹਰ-ਏ-ਮਾਦਰ*** : ਮਾਂ ਦੀ ਭੈਣ, ਮਾਸੀ।

خواهش ***ਖ਼ਾਹਿਸ਼*** : ਇੱਛਾ, ਸ਼ੌਕ, ਮਰਜ਼ੀ; ਮਤਲਬ, ਮਨੋਰਥ।

خواهشگر ***ਖ਼ਾਹਿਸ਼ਗਰ*** : ਚਾਹੁਣ ਵਾਲਾ, ਸ਼ੌਕੀਨ।

خواهشگری ***ਖ਼ਾਹਿਸ਼ਗਰੀ*** : ਇੱਛਾ ਕਰਨਾ, ਮੰਤਵ ਦੀ ਪਰਾਪਤੀ ਲਈ ਇੱਛਾ ਰੱਖਣਾ।

خواهشمند ***ਖ਼ਾਹਿਸ਼ਮੰਦ*** : ਇੱਛਕ।

خوب ***ਖ਼ੂਬ*** : ਚੰਗਾ, ਸੋਹਣਾ, ਨੇਕ, ਸੁੰਦਰ, ਸ਼ੋਭਨੀਕ; ਮਸ਼ੂਕ, ਪਿਆਰਾ; ਪੱਕਾ; ਨਫ਼ੀਸ।

خوب آئین ***ਖ਼ੂਬ-ਆਈਨ*** : ਨੇਕ ਸੁਭਾ, ਧਰਮੀ।

خوب است ***ਖ਼ੂਬ ਅਸਤ*** : ਵਾਹ ਵਾਹ, ਬੌਹਤ ਠੀਕ।

خوبان ***ਖ਼ੂਬਾਨ*** : ਸੋਹਣੇ, ਮਸ਼ੂਕ, ਖ਼ੂਬਸੂਰਤ (ਔਰਤਾਂ)।

خوب حاصل ***ਖ਼ੂਬ-ਹਾਸਿਲ*** : ਚੰਗੇ ਫਲ ਵਾਲਾ।

خوب دیده ***ਖ਼ੂਬ-ਦੀਦਾ*** : ਵੇਖਣ ਨੂੰ ਚੰਗਾ, ਸੋਹਣਾ।

خوب رخسار ***ਖ਼ੂਬ-ਰੁਖ਼ਸਾਰ***,
خوب رنگ ***ਖ਼ੂਬ-ਰੰਗ***, خوب رو ***ਖ਼ੂਬ ਰੂ*** : ਸੁੰਦਰ, ਸੋਹਣਾ, ਚੰਗੇ ਨੈਣ ਨਕਸ਼ ਵਾਲਾ।

خوب روی ***ਖ਼ੂਬਰੂਈ*** : ਸੁੰਦਰਤਾ, ਖ਼ੂਬਸੂਰਤੀ।

خوب صورت ***ਖ਼ੂਬਸੂਰਤ*** : ਸੁੰਦਰ।

خوب فرجام ***ਖ਼ੂਬ-ਫ਼ਰਜਾਮ*** : ਸ਼ੁਭ ਅੰਤ ਵਾਲਾ।

خوب کردار ***ਖ਼ੂਬ-ਕਿਰਦਾਰ*** : ਚੰਗੇ

ਵਿਵਹਾਰ ਵਾਲਾ।

خوبی **ਖ਼ੂਬੀ** : ਗੁਣ, ਚੰਗਿਆਈ, ਭਲਾਈ, ਹੁਸਨ, ਸੁੰਦਰਤਾ, ਵਡਿਆਈ, ਨੇਕੀ।

خوجہ **ਖ਼ੋਜਾ** : (ਖ਼੍ਵਾਜਾ خواجہ ਦਾ ਸੰਖਿਪਤ ਰੂਪ) ਬਜ਼ੁਰਗ, ਸਰਦਾਰ, ਸ਼ੇਖ, ਪੀਰ; ਹੀਜੜਾ।

خوچ **ਖ਼ੋਚ/ਖ਼ੋਚਾ** : ਕੁੱਕੜ ਦੀ ਕਲਗ਼ੀ; ਕੁਲਫ਼ਾ ਜੋ ਇਕ ਫੁੱਲ ਹੈ ਤੇ ਕੁੱਕੜ ਵਰਗਾ ਹੁੰਦਾ ਹੈ।

خود **ਖ਼ੋਦ, ਖ਼ੁਦ** : ਫ਼ੌਲਾਦ ਦੀ ਟੋਪੀ, ਲੋਹ-ਟੋਪ ਜੋ ਜੰਗ ਸਮੇਂ ਸਿਰ ਦੀ ਰੱਖਿਆ ਲਈ ਪੈਹਨਦੇ ਹਨ।

خودساز **ਖ਼ੁਦ-ਸਾਜ਼** : ਲੋਹ-ਟੋਪ ਬਣਾਉਣ ਵਾਲਾ।

خودسازی **ਖ਼ੁਦ-ਸਾਜ਼ੀ** : ਲੋਹ-ਟੋਪ ਬਣਾਉਣ ਦਾ ਕਿੱਤਾ।

خود **ਖ਼ੁਦ** : ਆਪ, ਆਪਣੇ ਆਪ, ਨਿੱਜੀ ਤੌਰ 'ਤੇ, ਆਪਣਾ।

خودبخود **ਖ਼ੁਦ-ਬ-ਖ਼ੁਦ** : ਆਪਣੇ ਆਪ।

خودبدولت **ਖ਼ੁਦ-ਬ-ਦੌਲਤ** : ਆਪ, ਹਜ਼ੂਰ, ਜਨਾਬ, ਜਨਾਬੇ ਆਲੀ।

خودبین **ਖ਼ੁਦ ਬੀਨ** : ਅਭਮਾਨੀ, ਮਗ਼ਰੂਰ।

خودبینی **ਖ਼ੁਦ ਬੀਨੀ** : ਖ਼ੁਦ-ਪਸੰਦੀ, ਗ਼ਰੂਰ, ਕਿਬਰ, ਅਭਮਾਨ, ਅਹੰਕਾਰ।

خودپرست **ਖ਼ੁਦ-ਪ੍ਰਸਤ** : ਮਗ਼ਰੂਰ, ਕਮੀਨਾ।

خودپرستی **ਖ਼ੁਦ-ਪ੍ਰਸਤੀ** : ਗ਼ਰੂਰ, ਅਹੰਕਾਰ।

خودپسند **ਖ਼ੁਦ-ਪਸੰਦ** : ਆਪਣੀ ਮਰਜ਼ੀ ਕਰਨ ਵਾਲਾ, ਆਕੀ, ਸਰਕਸ਼, ਅਭਮਾਨੀ, ਆਪਣੇ ਆਪ ਨੂੰ ਬੇਹਤਰ ਸਮਝਣ ਵਾਲਾ।

خودپسندی **ਖ਼ੁਦ-ਪਸੰਦੀ** : ਗ਼ਰੂਰ, ਅਭਮਾਨ; ਸਰਕਸ਼ੀ, ਆਕੀਪੁਣਾ, ਆਪਣੀ ਮਰਜ਼ੀ, ਆਪਣੇ ਆਪ ਨੂੰ ਬੇਹਤਰ ਸਮਝਣਾ।

خودحساب **ਖ਼ੁਦ-ਹਿਸਾਬ** : ਆਪਣੇ ਅਮਲਾਂ ਦਾ ਆਪ ਹਿਸਾਬ ਲਾਉਣ ਵਾਲਾ।

خودحسابی **ਖ਼ੁਦ-ਹਿਸਾਬੀ** : ਆਪਣੇ ਮਰਤਬੇ ਤੇ ਪਦ ਨੂੰ ਪਛਾਣਨਾ।

خوددار **ਖ਼ੁਦ ਦਾਰ** : ਅਣਖ ਵਾਲਾ, ਗ਼ੈਰਤਮੰਦ।

خودداری **ਖ਼ੁਦ ਦਾਰੀ** : ਆਪਣੀ ਸ਼ਾਨ ਦਾ ਖ਼ਿਆਲ ਰੱਖਣਾ, ਅਣਖ, ਗ਼ੈਰਤ, ਗੰਭੀਰਤਾ।

خودرا **ਖ਼ੁਦਰਾ** : ਆਪਣੇ ਲਈ, ਆਪਣੇ ਵਾਸਤੇ, ਆਪਣੇ ਆਪ ਨੂੰ।

خودرای **ਖ਼ੁਦਰਾਯ** : ਆਪਣੀ ਕਰਨ ਵਾਲਾ, ਆਪਣੀ ਮਰਜ਼ੀ ਤੇ ਚੱਲਣ ਵਾਲਾ।

خودرفتگی **ਖ਼ੁਦਰਫ਼ਤਗੀ** : ਮਦਹੋਸ਼ੀ।

خودرفتہ **ਖ਼ੁਦਰਫ਼ਤਾ** : ਬੇਸੁੱਧ, ਬੇਖ਼ਬਰ, ਜਿਸ ਨੂੰ ਆਪਣੇ ਆਪ ਦੀ ਖ਼ਬਰ ਨਾ ਹੋਵੇ।

خودرنگ **ਖ਼ੁਦ-ਰੰਗ** : ਅਸਲ ਰੰਗ ਵਾਲਾ, ਪੱਕਾ ਰੰਗ, ਕੁਦਰਤੀ ਰੰਗ।

خودرو **ਖ਼ੁਦਰੌ** : ਬਿਨਾ ਬੀਜਿਆਂ ਆਪਣੇ ਆਪ ਉੱਗਣ ਵਾਲਾ, ਆਪੇ ਉਗਿਆ (ਬੂਟਾ)।

خودستا **ਖ਼ੁਦ ਸਿਤਾ** : ਆਪਣੀ ਪਰਸ਼ੰਸਾ ਆਪ ਕਰਨ ਵਾਲਾ।

خودستائی **ਖ਼ੁਦਸਿਤਾਈ** : ਨਿਜ-ਪਰਸ਼ੰਸਾ।

خودسر **ਖ਼ੁਦਸਰ,** خودسوار **ਖ਼ੁਦਸਵਾਰ** : ਹਠੀ, ਜ਼ਿਦੀ, ਸਰਕਸ਼, ਸਿਰ-ਫਿਰਿਆ।

خودسری **ਖ਼ੁਦਸਰੀ** : ਹਠ, ਜ਼ਿੱਦ, ਅਭਮਾਨ, ਘਮੰਡ।

خودشکن **ਖ਼ੁਦ-ਸ਼ਿਕਨ** : ਨਿਮਾਣਾ, ਆਜਜ਼।

خودشناس **ਖ਼ੁਦ-ਸ਼ਿਨਾਸ** : ਆਪਣੇ ਆਪ ਨੂੰ ਪਛਾਣਨ ਵਾਲਾ, ਆਰਿਫ਼।

خودغرض **ਖ਼ੁਦ-ਗ਼ਰਜ਼** : ਆਪਣੇ ਮਤਲਬ ਦੀ ਸੋਚਣ ਵਾਲਾ, ਸੁਆਰਥੀ।

خودغرضی **ਖ਼ੁਦ-ਗ਼ਰਜ਼ੀ** : ਸੁਆਰਥ।

**خورد** *ਖ਼ੁਰਦ* : ਖਾਣਾ, ਭੋਜਨ, ਖਾਣ ਦੀ ਚੀਜ਼; ਮੇਵਾ, ਉਸ ਨੇ ਖਾਧਾ, ਭੋਰਾ ਭੋਰਾ ਕਰ ਦਿੱਤਾ, ਛੋਟਾ, ਮਮੂਲੀ।

**خوردبرد** *ਖ਼ੁਰਦ ਬੁਰਦ* : ਖਾਣਾ ਉਡਾਉਣਾ, ਗਬਨ।

**خوردخوان** *ਖ਼ੁਰਦ-ਖ਼੍ਵਾਨ* : ਦਸਤਰਖ਼੍ਵਾਨ।

**خوردسال** *ਖ਼ੁਰਦ-ਸਾਲ* : ਛੋਟੀ ਉਮਰ ਦਾ।

**خوردکاری** *ਖ਼ੁਰਦਕਾਰੀ* : ਸੂਖਮ ਉਦਯੋਗ।

**خوردوخواب** *ਖ਼ੁਰਦ-ਉ-ਖ਼੍ਵਾਬ* : ਜੋ ਕੇਵਲ ਖਾਵੇ ਤੇ ਸੌਂ ਛਡੇ, ਨਿਕੰਮਾ।

**خوردوکلاں** *ਖ਼ੁਰਦ-ਉ-ਕਲਾਂ* : ਛੋਟੇ ਵੱਡੇ, ਸਾਰੇ।

**خوردونوش** *ਖ਼ੁਰਦ-ਉ-ਨੋਸ਼,*
**خور و نوش** *ਖ਼ੁਰ-ਉ-ਨੋਸ਼* : ਖਾਣਾ ਪੀਣਾ।

**خوردنی** *ਖ਼ੁਰਦਨੀ* : ਖਾਣ ਦੇ ਯੋਗ।

**خورداد** *ਖ਼ੁਰਦਾਦ* : ਇਕ ਸੂਰਜੀ ਮਹੀਨੇ ਦਾ ਨਾਮ।

**خوردگان** *ਖ਼ੁਰਦਗਾਨ* : ਛੋਟੇ, ਨੀਵੇਂ।

**خورده** *ਖ਼ੁਰਦਾ* : ਖਾਧਾ ਹੋਇਆ, ਭੋਜਨ, ਹਰ ਚੀਜ਼ ਦਾ ਭੋਰਾ, ਛੋਟਾ ਹਿੱਸਾ; ਨੁਕਤਾ, ਰਮਜ਼, ਐਬ, ਦੋਸ਼; ਅੱਗ ਦੀ ਚਿੰਗਿਆੜੀ।

**خوردهبین** *ਖ਼ੁਰਦਾ-ਬੀਨ* : ਬਰੀਕ-ਬੀਨ।

**خوردهبینی** *ਖ਼ੁਰਦਾ-ਬੀਨੀ* : ਬਰੀਕਬੀਨੀ, ਨੁਕਤਾਚੀਨੀ।

**خوردهپز** *ਖ਼ੁਰਦਾ-ਪਜ਼* : ਬਾਵਰਚੀ, ਰਸੋਈਆ।

**خوردهدان** *ਖ਼ੁਰਦਾ-ਦਾਨ* : ਰਮਜ਼ੀ, ਨੁਕਤਾਚੀਨ।

**خوردهفروش** *ਖ਼ੁਰਦਾ-ਫ਼ਰੋਸ਼* : ਪਰਚੂਣੀਆ।

**خورسند** *ਖ਼ੁਰਸੰਦ* : ਪਰਸੰਨ।

**خورش** *ਖ਼ੁਰਸ਼* : ਖਾਣਾ, ਭੋਜਨ।

**خودفروش** *ਖ਼ੁਦ-ਫ਼ਰੋਸ਼* : ਲੋਕਾਂ ਸਾਮ੍ਹਣੇ ਆਪਣੀ ਤੇ ਆਪਣੇ ਵਡੇਰਿਆਂ ਦੀ ਵਡਿਆਈ ਕਰਨ ਵਾਲਾ।

**خودفگن** *ਖ਼ੁਦ-ਫ਼ਿਗਨ* : ਇਕੱਲਾ ਦੁਸ਼ਮਣ, ਹਮਲਾ ਕਰਨ ਵਾਲਾ, ਸ਼ਾਹਸਵਾਰ।

**خودکاشت** *ਖ਼ੁਦ-ਕਾਸ਼ਤ* : ਆਪਣੀ ਨਿੱਜੀ ਜ਼ਮੀਨ ਦੀ ਹੀ ਕਾਸ਼ਤ ਕਰਨ ਵਾਲਾ, ਮਾਲਕ ਜ਼ਮੀਨ।

**خودکام** *ਖ਼ੁਦ-ਕਾਮ* : ਖ਼ੁਦਗਰਜ਼, ਮਤਲਬੀ।

**خودکامگی** *ਖ਼ੁਦ-ਕਾਮਗੀ* : ਮਤਲਬਪਰਸਤੀ।

**خودکشی** *ਖ਼ੁਦ-ਕੁਸ਼ੀ* : ਆਪਣੇ ਆਪ ਨੂੰ ਜਾਨੋਂ ਮਾਰਨਾ, ਆਤਮ-ਹੱਤਿਆ।

**خودگزشته** *ਖ਼ੁਦ-ਗੁਜ਼ਸ਼ਤਾ* : ਗਿਆ ਗੁਜ਼ਰਿਆ, ਹੈਰਾਨ, ਪਰੇਸ਼ਾਨ।

**خودمختار** *ਖ਼ੁਦ-ਮੁਖ਼ਤਾਰ* : ਜੋ ਕਿਸੇ ਦੇ ਅਧੀਨ ਨਾ ਹੋਵੇ।

**خودمختاری** *ਖ਼ੁਦ-ਮੁਖ਼ਤਾਰੀ* : ਅਜ਼ਾਦੀ।

**خودنما** *ਖ਼ੁਦ ਨੁਮਾ* : ਮਗਰੂਰ, ਘਮੰਡੀ।

**خودنمائی** *ਖ਼ੁਦ ਨੁਮਾਈ* : ਆਪਣੀ ਪਰਸ਼ੰਸਾ ਕਰਨਾ; ਗ਼ਰੂਰ, ਘਮੰਡ।

**خودی** *ਖ਼ੁਦੀ* : ਆਪਣੀ ਜ਼ਾਤ; ਆਤਮਾ; ਖ਼ੁਦਗ਼ਰਜ਼ੀ, ਗ਼ਰੂਰ।

**خور** *ਖ਼ੁਰ* : ਸੂਰਜ, ਤੇਜ਼ ਰੋਸ਼ਨੀ; ਘੱਟ ਤੋਂ ਘੱਟ ਖ਼ੁਰਾਕ ਜਿਸ ਨਾਲ ਕੇਵਲ ਜ਼ਿੰਦਾ ਰਿਹਾ ਜਾ ਸਕੇ, ਖਾਣਾ, ਭੋਜਨ, ਸੁਆਦ, ਮਜ਼ਾ, ਲੱਜ਼ਤ; ਹਰ ਸੂਰਜੀ ਮਹੀਨੇ ਦੀ ਯਾਰ੍ਹਵੀਂ ਮਿਤੀ; ਨਦੀ ਦਾ ਤੰਗ ਮੂੰਹ, ਖ਼ਲੀਜ; ਮੈਹਲ, ਨਿਵਾਸ; ਯੋਗ, ਲਾਇਕ।

**خورا** *ਖ਼ੁਰਾ* : ਯੋਗ, ਲਾਇਕ।

**خوراک** *ਖ਼ੁਰਾਕ* : ਖਾਣ ਦੀ ਸ਼ੈ; ਇਕ ਵੇਲੇ ਦਾ ਖਾਣਾ, ਭੋਜਨ।

**خوراکی** *ਖ਼ੁਰਾਕੀ* : ਦੈਨਕ ਖ਼ੁਰਾਕ, ਭੱਤਾ।

**خوردن** *ਖ਼ੁਰਦਨ* : ਖਾਣਾ, ਮਿਲਣਾ।

**خورش خانہ** ***ਖ਼ੁਰਸ਼ਖ਼ਾਨਾ*** : ਬਾਵਰਚੀਖ਼ਾਨਾ, ਰਸੋਈ।

**خورش دتاس** ***ਖ਼ੁਰਸ਼ਦਤਾਸ*** : ਗਲਾ, ਚੱਕੀ ਦਾ ਗਲਾ, ਗੋਲ ਛੇਦ।

**خورش گر** ***ਖ਼ੁਰਸ਼ਗਰ*** : ਬਾਵਰਚੀ, ਰਸੋਈਆ।

**خورشید** ***ਖ਼ੁਰਸ਼ੀਦ*** : ਚਮਕਦਾ ਸੂਰਜ।

**خورشید پرستان** ***ਖ਼ੁਰਸ਼ੀਦ-ਪ੍ਰਸਤਾਨ*** : ਸੂਰਜ ਨੂੰ ਪੂਜਣ ਵਾਲੇ।

**خورشید پیکر** ***ਖ਼ੁਰਸ਼ੀਦ-ਪੈਕਰ,*** **خورشید چھرہ** ***ਖ਼ੁਰਸ਼ੀਦ-ਚਿਹਰਾ*** : ਸੂਰਜ-ਮੁੱਖ, ਸੋਹਣਾ, ਸੁੰਦਰ।

**خورشید سوار** ***ਖ਼ੁਰਸ਼ੀਦ-ਸਵਾਰ*** : ਰਾਤ ਨੂੰ ਜਾਗਣ ਵਾਲਾ, ਜਗਰਾਤਾ ਕੱਟਣ ਵਾਲਾ, ਸਵੇਰੇ ਉਠਣ ਵਾਲਾ, ਬਾਦਸ਼ਾਹ ਦਾ ਨਜ਼ਦੀਕੀ, ਫਰਿਸ਼ਤਾ।

**خورندہ** ***ਖ਼ੁਰਿੰਦਾ/ਖ਼ੁਰੰਦਾ*** : ਖਾਣ ਵਾਲਾ, ਪੇਟੂ।

**خورنق** ***ਖ਼ੁਰਨਕ਼*** : ਓਹ ਰਾਜ-ਭਵਨ ਜੋ ਬਹਿਰਾਮਗੋਰ ਲਈ ਨਅਮਾਨ-ਬਿਨ-ਮੁਨਜ਼ਿਰ ਨੇ ਬਾਬਲ ਵਿਚ ਬਣਵਾਇਆ ਸੀ।

**خورہ** ***ਖ਼ੁਰਾ*** : ਕੋੜ੍ਹ, ਵਾਲ ਖੋਰਾ, ਵਾਲ ਝੜਨ ਦੀ ਬੀਮਾਰੀ; ਮੁਲਕ ਈਰਾਨ ਦਾ ਪੰਜਵਾਂ ਹਿੱਸਾ।

**خوز** ***ਖ਼ੂਜ਼*** : ਗੰਨਾ, ਸ਼ੱਕਰ, ਮਿੱਠਾ, ਈਰਾਨ ਦੇ ਇਕ ਭਾਗ ਦਾ ਨਾਮ ਜਿਥੋਂ ਦਾ ਗੰਨਾ ਬੌਹਤ ਮਸ਼ਹੂਰ ਹੈ।

**خوزستان** ***ਖ਼ੂਜ਼ਿਸਤਾਨ*** : ਗੰਨੇ ਦਾ ਘਰ; ਇਕ ਮੁਲਕ ਜਿਸ ਦੀ ਰਾਜਧਾਨੀ ਸ਼ੂਸਤਰ ਹੈ।

**خوزی** ***ਖ਼ੂਜ਼ੀ*** : ਖ਼ੂਜ਼ ਦਾ ਰੈਹਣ ਵਾਲਾ, ਖ਼ੂਜ਼ ਸ਼ੈਹਰ ਨਾਲ ਸਬੰਧਤ।

**خوزم** ***ਖ਼ੂਜ਼ਮ*** : ਕੋਹਰਾ, ਧੁੰਦ, ਧੂੰਆਂ।

**خوسہ** ***ਖ਼ੋਸਾ*** : ਖੇਤਾਂ ਵਿਚ ਪੰਛੀਆਂ ਆਦਿ ਨੂੰ ਡਰਾਉਣ ਵਾਲਾ ਪੁਤਲਾ, ਡਰਨਾ।

**خوش** ***ਖ਼ੁਸ਼*** : ਪਰਸੰਨ, ਚੰਗਾ, ਸੋਹਣਾ, ਸੁੰਦਰ, ਆਕਰਸ਼ਕ, ਕੋਮਲ, ਸੁਖਮ; ਨੇਕ, ਸ਼ਰੀਫ਼; ਤੰਦਰੁਸਤ, ਅਰੋਗ, ਤਰੋ ਤਾਜ਼ਾ, ਹਰਾ ਭਰਾ; ਮਰਜ਼ੀ ਨਾਲ।

**خوش آب** ***ਖ਼ੁਸ਼-ਆਬ*** : ਤਰੋ ਤਾਜ਼ਾ, ਹਰਿਆ ਭਰਿਆ, ਪਾਣੀ ਨਾਲ ਭਰਿਆ; ਚਮਕਦਾਰ, ਰਸਦਾਰ, ਰਸ ਨਾਲ ਭਰਿਆ ਹੋਇਆ।

**خوش آبی** ***ਖ਼ੁਸ਼-ਆਬੀ*** : ਤਾਜ਼ਗੀ, ਹਰਿਆਵਲ।

**خوشامد** **خوش آمد** ***ਖ਼ੁਸ਼ ਆਮਦ,*** ***ਖ਼ੁਸ਼ਾਮਦ*** : ਸੰਬੋਧਨੀ ਨੂੰ ਚੰਗੀ ਲੱਗਣ ਵਾਲੀ ਗੱਲ, ਚਾਪਲੂਸੀ।

**خوش ادا** ***ਖ਼ੁਸ਼ ਅਦਾ*** : ਮਧੁਰ ਅਵਾਜ਼ ਵਾਲਾ; ਮਸ਼ੂਕ, ਮੈਹਬੂਬ।

**خوش اسلوب** ***ਖ਼ੁਸ਼ ਅਸਲੂਬ*** : ਚੰਗੇ ਤੇ ਮਨਪਸੰਦ ਤਰੀਕੇ ਵਾਲਾ।

**خوش اطوار** ***ਖ਼ੁਸ਼ ਅਤਵਾਰ*** : ਸ਼ਿਸ਼ਟ ਵਿਵਹਾਰ ਵਾਲਾ, ਸ਼ਿਸ਼ਟ, ਸਾਊ।

**خوش الحان** ***ਖ਼ੁਸ਼ ਅਲਹਾਨ,*** **خوش آھنگ** ***ਖ਼ੁਸ਼ ਆਹੰਗ*** : ਮਧੁਰ ਅਵਾਜ਼ ਵਾਲਾ।

**خوش الحانی** ***ਖ਼ੁਸ਼ ਅਲਹਾਨੀ*** : ਸਵਰ- ਮਧੁਰਤਾ।

**خوشامد پسند** ***ਖ਼ੁਸ਼ਾਮਦ-ਪਸੰਦ,*** **خوشامد دوست** ***ਖ਼ੁਸ਼ਾਮਦ-ਦੋਸਤ*** : ਖ਼ੁਸ਼ਾਮਦ ਨੂੰ ਚੰਗਾ ਸਮਝਣ ਵਾਲਾ, ਚਪਲੂਸੀ ਨੂੰ ਪਸੰਦ ਕਰਨ ਵਾਲਾ।

**خوشامد گو** ***ਖ਼ੁਸ਼ਾਮਦ-ਗੋ*** : ਖ਼ੁਸ਼ਾਮਦੀ, ਚਾਪਲੂਸ।

**خوش انگشت** ***ਖ਼ੁਸ਼-ਅੰਗੁਸ਼ਤ*** : ਸਾਜ਼ ਵਜਾਉਣ ਵਾਲਾ, ਚੰਗਾ ਵਜੰਤਰੀ।

**خوش باش** **خوش باد** ***ਖ਼ੁਸ਼ਬਾਦ,*** ***ਖ਼ੁਸ਼ਬਾਸ਼*** : ਮੰਗਤਿਆਂ ਦਾ ਹੋਕਾ ਜੋ ਮੰਗਣ ਵੇਲੇ ਦਿੰਦੇ ਹਨ, ਖ਼ੁਸ਼ ਤੇ ਅਬਾਦ ਰਹੋ।

**خوشباش** ***ਖ਼ੁਸ਼ਬਾਸ਼*** : ਸਦਾ ਪਰਸੰਨ ਰੈਹਣ ਵਾਲਾ।

**خوش برگ** ***ਖ਼ੁਸ਼-ਬਰਗ*** : ਅਮੀਰ, ਦੌਲਤਮੰਦ, ਬੌਹਤ ਸਾਜ਼ ਸਮਾਨ ਵਾਲਾ।

**خوشبو** ***ਖ਼ੁਸ਼ਬੂ*** : ਸੁਗੰਧੀ, ਮੈਹਕ।

**خوشبودار** ***ਖ਼ੁਸ਼ਬੂਦਾਰ*** : ਸੁੰਗਧਮਈ।

**خوش صفیران چمن** ***ਖ਼ੁਸ਼-ਸਫ਼ੀਰਾਨ-ਏ-ਚਮਨ*** : ਬਾਗ ਦੇ ਮਧੁਰ ਅਵਾਜ਼ਾਂ ਵਾਲੇ ਪੰਛੀ, ਬੁਲਬੁਲਾਂ।

**خوش طالع** ***ਖ਼ੁਸ਼ ਤ਼ਾਲਿਅ*** : ਸੁਭਾਗਾ।

**خوش طبع** ***ਖ਼ੁਸ਼ ਤ਼ਬਅ*** : ਖ਼ੁਸ਼ ਰੈਹਣਾ, ਜ਼ਿੰਦਾ ਦਿਲ।

**خوش طبعی** ***ਖ਼ੁਸ਼-ਤ਼ਬਈ*** : ਜ਼ਿੰਦਾ ਦਿਲੀ।

**خوش طینت** ***ਖ਼ੁਸ਼-ਤ਼ੀਨਤ*** : ਚੰਗੇ ਸੁਭਾ ਵਾਲਾ।

**خوش عنان** ***ਖ਼ੁਸ਼ ਇਨਾਨ*** : ਅਸੀਲ ਘੋੜਾ, ਚੰਗੀ ਚਾਲ ਵਾਲਾ ਘੋੜਾ, ਇਸ਼ਾਰੇ ਤੇ ਚੱਲਣ ਵਾਲਾ ਘੋੜਾ।

**خوش قسمت** ***ਖ਼ੁਸ਼-ਕਿਸਮਤ*** : ਸੁਭਾਗਾ।

**خوش قسمتی** ***ਖ਼ੁਸ਼ ਕਿਸਮਤੀ*** : ਸੁਭਾਗ।

**خوش قلم** ***ਖ਼ੁਸ਼ ਕਲਮ*** : ਚੰਗਾ ਸੋਹਣਾ ਲਿਖਣ ਵਾਲਾ।

**خوش کنار** ***ਖ਼ੁਸ਼-ਕਿਨਾਰ*** : ਮਸ਼ੂਕ, ਮੈਹਬੂਬਾ।

**خوش گام** ***ਖ਼ੁਸ਼-ਗਾਮ*** : ਸੋਹਣੀ ਚਾਲ ਵਾਲਾ (ਘੋੜਾ)।

**خوش گاہ** ***ਖ਼ੁਸ਼-ਗਾਹ*** : ਰਿੰਦਾਂ ਦੀ ਪਰਭਾਸ਼ਾ ਵਿਚ ਇਸਤਰੀ ਦਾ ਗੁਪਤ ਅੰਗ, ਚੰਗੀ ਥਾਂ।

**خوش گزران** ***ਖ਼ੁਸ਼-ਗੁਜ਼ਰਾਨ*** : ਵਾਹ ਵਾਹ ਗੁਜ਼ਾਰਾ ਕਰਨ ਵਾਲਾ।

**خوش گفتار** ***ਖ਼ੁਸ਼-ਗੁਫ਼ਤਾਰ*** : ਚੰਗੇ ਬੋਲ ਬੋਲਣ ਵਾਲਾ।

**خوش گل** ***ਖ਼ੁਸ਼-ਗਿਲ*** : ਸੋਹਣਾ, ਖ਼ੂਬਸੂਰਤ।

**خوش گو** ***ਖ਼ਸ਼ਗੋ*** : ਚੰਗਾ ਵਕਤਾ।

**خوش گوار** ***ਖ਼ੁਸ਼-ਗਵਾਰ*** : ਦਿਲ-ਪਸੰਦ, ਸੁਆਦੀ, ਮਜ਼ੇਦਾਰ।

**خوش مزا** ***ਖ਼ੁਸ਼-ਮਜ਼ਾ*** : ਸੁਆਦੀ।

**خوش منزل** ***ਖ਼ੁਸ਼-ਮਨਜ਼ਿਲ*** :

**خوش بیان** ***ਖ਼ੁਸ਼-ਬਯਾਨ, ਖ਼ੁਸ਼ ਤਕਰੀਰ*** : ਚੰਗਾ ਭਾਸ਼ਣਕਾਰ, ਚੰਗਾ ਬੁਲਾਰਾ।

**خوش بیانی** ***ਖ਼ੁਸ਼-ਬਯਾਨੀ*** : ਸੁੰਦਰ ਭਾਸ਼ਣਕਾਰੀ।

**خوش پرکار** ***ਖ਼ੁਸ਼ ਪੁਰਕਾਰ*** : ਸਲੀਕੇ ਵਾਲਾ।

**خوش پوزی** ***ਖ਼ੁਸ਼-ਪੋਜ਼ੀ*** : ਚੁੰਮੀ ਦੇਣਾ, ਚੁੰਮਣਾ।

**خوش پوشاک** ***ਖ਼ੁਸ਼-ਪੋਸ਼ਾਕ*** : ਚੰਗਾ ਲਿਬਾਸ ਪਾਉਣ ਵਾਲਾ।

**خوشتر/خوشترک** ***ਖ਼ੁਸ਼ਤਰ/ ਖ਼ੁਸ਼ਤਰਕ*** : ਬੌਹਤ ਖ਼ੁਸ਼।

**خوش حال** ***ਖ਼ੁਸ਼ਹਾਲ*** : ਖ਼ੁਸ਼, ਪਰਸੰਨ, ਅਮੀਰ।

**خوش حالی** ***ਖ਼ੁਸ਼ਹਾਲੀ*** : ਖ਼ੁਸ਼ੀ, ਅਮੀਰੀ।

**خوش خبری** ***ਖ਼ੁਸ਼ਖ਼ਬਰੀ*** : ਚੰਗੀ ਖ਼ਬਰ।

**خوش خرام** ***ਖ਼ੁਸ਼ਖ਼ਿਰਾਮ*** : ਮਟਕ ਨਾਲ ਚਲਣ ਵਾਲਾ।

**خوش خط** ***ਖ਼ੁਸ਼ਖ਼ਤ਼*** : ਸੋਹਣੀ ਲਿਖਤ; ਸੋਹਣਾ ਲਿਖਣ ਵਾਲਾ, ਮਸ ਫੁਟਦਾ ਯੁਵਕ।

**خوش خلق** ***ਖ਼ੁਸ਼-ਖ਼ੁਲਕ਼*** : ਨੇਕ ਸੁਭਾ।

**خوش خوان** ***ਖ਼ੁਸ਼-ਖ਼੍ਵਾਨ*** : ਚੰਗਾ ਪੜ੍ਹਨ ਵਾਲਾ, ਓਹ ਵਿਦਿਆਰਥੀ ਜੋ ਵਜ਼ੀਫ਼ਾ-ਖ਼੍ਵਾਰ ਨਾ ਹੋਵੇ।

**خوش خوراک** ***ਖ਼ੁਸ-ਖ਼ੁਰਾਕ*** : ਚੰਗਾ ਭੋਜਨ ਖਾਣ ਵਾਲਾ।

**خوش خیال** ***ਖ਼ੁਸ਼-ਖ਼ਯਾਲ*** : ਚੰਗੇ ਭਾਵਾਂ ਵਾਲਾ, ਕਵੀ।

**خوشدل** ***ਖ਼ੁਸ਼-ਦਿਲ*** : ਮਗਨ, ਖ਼ੁਸ਼।

**خوش ذائقہ** ***ਖ਼ੁਸ਼ ਜ਼ਾਇਕਾ*** : ਮਜ਼ੇਦਾਰ, ਸੁਆਦੀ।

**خوش رفتار** ***ਖ਼ੁਸ਼-ਰਫ਼ਤਾਰ*** : ਚੰਗੀ ਚਾਲ ਵਾਲਾ; ਮਸ਼ੂਕ, ਮੈਹਬੂਬ।

**خوش رگ** ***ਖ਼ੁਸ਼-ਰਗ*** : ਸ਼ਰੀਫ਼, ਅਸੀਲ।

**خوش رنگ** ***ਖ਼ੁਸ਼-ਰੰਗ*** : ਚੰਗੇ ਰੰਗ ਵਾਲਾ।

**خوش سال** ***ਖ਼ੁਸ਼-ਸਾਲ*** : ਚੰਗੀ ਫ਼ਸਲ ਵਾਲਾ ਸਾਲ, ਖ਼ੁਸ਼ਹਾਲੀ ਦਾ ਸਾਲ।

ਬਾਦਸ਼ਾਹਾਂ ਤੇ ਅਮੀਰਾਂ ਦੇ ਪੌਹਚਣ ਤੋਂ ਪੈਹਲਾਂ ਅਗਲੇ ਪੜਾ ਤੇ ਰਸਦ ਪਾਣੀ ਪੌਹਚਾਉਣ ਤੇ ਦੂਜੇ ਪਰਬੰਧ ਕਰਨ ਵਾਲਾ।

**خوش منظر** ***ਖ਼ੁਸ਼-ਮੰਜ਼ਰ*** : ਸੁੰਦਰ, ਖ਼ੂਬਸੂਰਤ, ਚੰਗਾ-ਦਰਿਸ਼।

**خوش نشین** ***ਖ਼ੁਸ਼-ਨਸ਼ੀਨ*** : ਜਿੱਥੇ ਦਿਲ ਲੱਗ ਜਾਵੇ ਉੱਥੇ ਹੀ ਰੈਹਣ ਲੱਗ ਜਾਣ ਵਾਲਾ।

**خوش نشینانِ چمن** ***ਖ਼ੁਸ਼-ਨਸ਼ੀਨਾਂਨ-ਏ-ਚਮਨ*** : ਫੁੱਲ ਬੂਟੇ।

**خوش نصیب** ***ਖ਼ੁਸ਼-ਨਸੀਬ*** : ਸੁਭਾਗਾ।

**خوش نصیبی** ***ਖ਼ੁਸ਼-ਨਸੀਬੀ*** : ਸੁਭਾਗ।

**خوش نغمه** ***ਖ਼ੁਸ਼-ਨਗਮਾ*** : ਚੰਗਾ ਗਾਉਣ ਵਾਲਾ।

**خوش نگاه** ***ਖ਼ੁਸ਼-ਨਿਗਾਹ*** : ਮਸ਼ੂਕ, ਸੋਹਣਾ।

**خوش نما** ***ਖ਼ੁਸ਼ਨੁਮਾ*** : ਖ਼ੂਬਸੂਰਤ, ਸੁੰਦਰ।

**خوش نمائی** ***ਖ਼ੁਸ਼ਨੁਮਾਈ*** : ਖ਼ੂਬਸੂਰਤੀ, ਸੁੰਦਰਤਾ।

**خوش نمک** ***ਖ਼ੁਸ਼ਨਮਕ*** : ਸੁਆਦੀ ਭੋਜਨ ਜਿਸ ਵਿਚ ਲੂਣ ਮਸਾਲੇ ਠੀਕ ਮਿਕਦਾਰ ਨਾਲ ਪਏ ਹੋਣ।

**خوش نواز** ***ਖ਼ੁਸ-ਨਵਾਜ਼*** : ਮਧੁਰ ਅਵਾਜ਼ ਵਾਲਾ, ਗਵੱਈਆ।

**خوشنود** ***ਖ਼ੁਸ਼ਨੂਦ*** : ਰਾਜ਼ੀ, ਖ਼ੁਸ਼।

**خوشنودی** ***ਖ਼ੁਸ਼ਨੂਦੀ*** : ਰਜ਼ਾਮੰਦੀ, ਖ਼ੁਸ਼ੀ।

**خوشنویس** ***ਖ਼ੁਸ਼ਨਵੀਸ*** : ਖ਼ੁਸ਼ਖ਼ਤ ਲਿਖਣ ਵਾਲਾ।

**خوش نهاد** ***ਖ਼ੁਸ਼-ਨਿਹਾਦ*** : ਨੇਕ ਦਿਲ।

**خوش وخرم** ***ਖ਼ੁਸ਼-ਉ-ਖ਼ੁਰੱਮ*** : ਅਨੰਦਤ, ਖ਼ੁਸ਼।

**خوشی** ***ਖ਼ੁਸ਼ੀ*** : ਪਰਸੰਨਤਾ, ਰਜ਼ਾਮੰਦੀ, ਖ਼ੂਬੀ, ਨੇਕੀ।

**خوشه خوشه** ***ਖ਼ੁਸ਼ਾ ਖ਼ੁਸ਼ਾ*** : ਵਾਹ ਵਾਹ।

**خوشه** ***ਖ਼ੋਸ਼ਾ*** : ਗੁੱਛਾ, ਸਿੱਟਾ।

**خوشه چین** ***ਖ਼ੋਸ਼ਾ-ਚੀਨ*** : ਵਾਢੀ ਪਿੱਛੋਂ ਡਿਗੇ ਢੱਠੇ ਸਿੱਟੇ ਚੁਗਣ ਵਾਲਾ, ਲਾਭ ਉਠਾਉਣ ਵਾਲਾ।

**خوض** ***ਖ਼ੌਜ਼*** : ਪਾਣੀ ਵਿਚ ਉਤਰਨਾ, ਸੋਚਣਾ, ਘੋੜੇ ਨੂੰ ਪਾਣੀ ਵਿਚ ਉਤਾਰਨਾ, ਨਦੀ ਵਿਚੋਂ ਲੰਘਣਾ ਤੇ ਪਾਰ ਹੋਣਾ।

**خوف** ***ਖ਼ੌਫ਼*** : ਡਰ, ਭੈ; ਲੜਾਈ; ਕਤਲ।

**خوفناک** ***ਖ਼ੌਫ਼ਨਾਕ*** : ਭਿਆਨਕ।

**خوک** ***ਖ਼ੂਕ*** : ਸੂਰ, ਖ਼ਿਨਜ਼ੀਰ।

**خوگر** ***ਖ਼ੂਗਰ,*** **خوگیر** ***ਖ਼ੂਗੀਰ*** : ਆਦੀ, ਮੁਹੱਬਤ ਕਰਨ ਵਾਲਾ, ਮਿਲਣਸਾਰ।

**خوگیر** ***ਖ਼ੌਗੀਰ*** : ਪਸੀਨਾ ਚੂਸ ਲੈਣ ਵਾਲਾ, ਕਾਠੀ ਹੇਠਲਾ ਨਮਦਾ।

**خول** ***ਖ਼ੋਲ*** : ਚਿੜੀ ਵਰਗਾ ਇਕ ਨਿੱਕਾ ਜੇਹਾ ਤੇਜ਼ ਉੱਡਣ ਵਾਲਾ ਪੰਛੀ, ਚੰਡੋਲ, ਗ਼ਿਲਾਫ਼ (ਉੱਪਰ ਦਾ), ਛਿਲਕਾ, ਮਿਆਨ (ਤਲਵਾਰ ਦਾ)।

**خولان** ***ਖ਼ਵਲਾਨ*** : ਇਕ ਪਰਸਿੱਧ ਦੁਆਈ, ਰਸੌਂਤ।

**خولنجان** ***ਖ਼ੂਲਿੰਜਾਨ*** : ਤੰਬੋਲ ਦੀ ਜੜ, ਪਾਨ ਦੀ ਜੜ।

**خون** ***ਖ਼ੂਨ*** : ਲਹੂ, ਰੱਤ, ਮਾਰ ਦੇਣਾ, ਜਾਨੋਂ ਮਾਰਨਾ, ਕਤਲ; ਬਦਲਾ; ਨਸਲ।

**خون آشام** ***ਖ਼ੂਨ-ਆਸ਼ਾਮ*** : ਰੱਤ-ਪੀਣਾ, ਜ਼ਾਲਮ।

**خون آلوده** ***ਖ਼ੂਨ-ਆਲੂਦਾ*** : ਲਹੂ ਨਾਲ ਲਿਬੜਿਆ, ਲਹੂ ਵਿਚ ਲੱਥ-ਪੱਥ।

**خوناب** ***ਖ਼ੂਨਾਬ,*** **خونابه** ***ਖ਼ੂਨਾਬਾ*** : ਖ਼ੂਨ ਪਾਣੀ ਇਕ ਕਰਨਾ, ਬੌਹਤ ਫ਼ਿਕਰ ਜਾਂ ਮੇਹਨਤ ਕਰਨਾ, ਖ਼ੂਨ ਦੇ ਅਥਰੂ ਵਗਾਉਣਾ।

**خونِ بط** ***ਖ਼ੂਨ-ਏ-ਬਤ*** : ਸ਼ਰਾਬ।

**خون بها** ***ਖ਼ੂਨ-ਬਹਾ*** : ਖ਼ੂਨ (ਕਤਲ) ਦਾ ਇਵਜ਼ਾਨਾ, ਖ਼ੂਨ ਦੇ ਬਦਲੇ ਵਿਚ ਦਿੱਤੀ ਰਕਮ।

**خونِ تاک** ***ਖ਼ੂਨ-ਏ-ਤਾਕ,*** **خونِ جام** ***ਖ਼ੂਨ-ਏ-ਜਾਮ*** : ਅੰਗੂਰੀ ਸ਼ਰਾਬ।

خونِ جبال **ਖ਼ੂਨ–ਏ–ਜਿਬਾਲ** : ਯਾਕੂਤ, ਲਾਲ।

خونِ جگر **ਖ਼ੂਨ–ਏ–ਜਿਗਰ** : ਗ਼ਮ, ਫ਼ਿਕਰ, ਚਿੰਤਾ, ਗੁੱਸਾ।

خونِ جہاں **ਖ਼ੂਨ–ਏ–ਜਹਾਂ** : ਸਵੇਰ ਦੀ ਲਾਲੀ, ਪੌਹ-ਫੁਟਾਲਾ, ਊਸ਼ਾ।

خونِ حلال **ਖ਼ੂਨ–ਏ–ਹਲਾਲ** : ਜਿਸ ਕਤਲ ਵਿਚ ਗੁਨਾਹ ਨਾ ਹੋਵੇ।

خونِ حیوان **ਖ਼ੂਨ–ਏ–ਹੈਵਾਨ** : ਦੁੱਧ, ਲੱਸੀ, ਮੱਖਣ।

خونِ خام **ਖ਼ੂਨ–ਏ–ਖ਼ਾਮ** : ਅੰਗੂਰੀ ਸ਼ਰਾਬ, ਖ਼ਾਲਸ ਤੇ ਸਾਫ਼ ਲਹੂ।

خونِ خروس **ਖ਼ੂਨ–ਏ–ਖ਼ੁਰੂਸ** : ਲਾਲ ਸੁਰਖ਼ ਸ਼ਰਾਬ।

خون خریدن **ਖ਼ੂਨ ਖ਼ਰੀਦਨ** : ਕੁਝ ਮਾਲ ਜਾਂ ਰਕਮ ਆਦਿ ਦੇ ਕੇ ਕਤਲ ਤੋਂ ਮੁਕਤੀ ਪਰਾਪਤ ਕਰਨਾ।

خونِ خم **ਖ਼ੂਨ–ਏ–ਖ਼ੁਮ** : ਸੁਰਖ਼ ਸ਼ਰਾਬ।

خونخوار **ਖ਼ੂਨ–ਖ਼੍ਵਾਰ** : ਲਹੂ ਦਾ ਤਿਹਾਇਆ, ਜ਼ਾਲਮ, ਅਤਿਆਚਾਰੀ।

خونخوارگی **ਖ਼ੂਨ ਖ਼੍ਵਾਰਗੀ** : ਜ਼ੁਲਮ, ਅਨਿਆਂ।

خونخواری **ਖ਼ੂਨਖ਼੍ਵਾਰੀ** : ਗ਼ਮ, ਗੁੱਸਾ, ਖ਼ੂਨ ਪੀਣਾ।

خونخواہی **ਖ਼ੂਨ–ਖ਼੍ਵਾਹੀ** : ਕਤਲ ਦਾ ਰੁਪੱਈਆ ਮੰਗਣਾ, ਕੱਸਾਸ।

خون خردن **ਖ਼ੂਨ ਖ਼ੁਰਦਨ** : ਖ਼ੂਨ ਪੀਣਾ, ਕਤਲ ਕਰਨਾ।

خوندار **ਖ਼ੂਨ–ਦਾਰ** : ਕਾਤਲ, ਕਤਲ ਦਾ ਬਦਲਾ ਲੈਣ ਵਾਲਾ।

خونِ دخترِ رز **ਖ਼ੂਨ–ਏ–ਦੁਖ਼ਤਰ–ਏ– ਰਜ਼** : ਅੰਗੂਰੀ ਸ਼ਰਾਬ।

خونِ دل **ਖ਼ੂਨ–ਏ–ਦਿਲ** : ਗ਼ਮ, ਚਿੰਤਾ, ਰੰਜ, ਗੁੱਸਾ, ਸਖ਼ਤੀ, ਮੇਹਨਤ।

خونِ دلِ خاک **ਖ਼ੂਨ–ਏ–ਦਿਲ–ਏ–ਖ਼ਾਕ** : ਫੁੱਲ, ਲਾਲ, ਯਾਕੂਤ।

خونِ رز **ਖ਼ੂਨ–ਏ–ਰਜ਼,** خونِ رزان **ਖ਼ੂਨ–ਏ–ਰਜ਼ਾਨ,** خونِ رنگین **ਖ਼ੂਨ–ਏ–ਰੰਗੀਨ** : ਅੰਗੂਰਾਂ ਦੀ ਸ਼ਰਾਬ।

خون ریختن **ਖ਼ੂਨ ਰੇਖ਼ਤਨ** : ਖ਼ੂਨ ਕਰਨਾ।

خونریز **ਖ਼ੂਨ–ਰੇਜ਼** : ਖ਼ੂਨੀ।

خونِ سادہ **ਖ਼ੂਨ–ਏ–ਸਾਦਾ** : ਖ਼ਾਲਸ ਖ਼ੂਨ।

خونِ سیاوشاں **ਖ਼ੂਨ–ਏ–ਸਿਯਾਵੁਸ਼ਾਂ** : ਇਕ ਲਾਲ ਬੂਟੀ ਦਾ ਨਾਮ ਹੈ, ਜੋ ਪਰਸਿੱਧ ਦਵਾ ਹੈ, ਕੈਂਹਦੇ ਹਨ, ਕਿ ਜਦ ਅਫ਼ਰਾਸਿਯਾਬ ਨੇ ਆਪਣੇ ਜਵਾਈ ਸਿਯਾਵੁਸ਼ ਪੁੱਤਰ ਕੈਕਾਊਸ ਨੂੰ ਕਤਲ ਕੀਤਾ ਤਾਂ ਜਿਸ ਧਰਤੀ ਉੱਤੇ ਉਸ ਦਾ ਖ਼ੂਨ ਡੁਲ੍ਹਾ ਸੀ, ਉਥੇ ਏਹ ਬੂਟੀ ਉੱਗ ਆਈ ਸੀ; ਸਵੇਰ ਦੀ ਲਾਲੀ; ਲਾਲ ਸ਼ਰਾਬ।

خونفروش **ਖ਼ੂਨ–ਫ਼ਰੋਸ਼** : ਮਮੂਲੀ ਚੀਜ਼ 'ਤੇ ਖ਼ੂਨ ਦਾ ਮੁੱਲ ਕਰਨ ਵਾਲਾ।

خونِ کبوتر **ਖ਼ੂਨ–ਏ–ਕਬੂਤਰ** : ਲਾਲ ਸ਼ਰਾਬ।

خونگرفتہ **ਖ਼ੂਨ–ਗਿਰਿਫ਼ਤਾ** : ਮੌਤ ਹੱਥ ਆਇਆ, ਕਤਲ ਕਰਨ ਦੇ ਯੋਗ।

خونگرمی **ਖ਼ੂਨ ਗਰਮੀ** : ਜੋਸ਼, ਮੁਹੱਬਤ, ਉਲਫ਼ਤ, ਪਿਆਰ, ਤਪਾਕ।

خونِ مردہ **ਖ਼ੂਨ–ਏ–ਮੁਰਦਾ,**

خونِ بستہ **ਖ਼ੂਨ–ਏ–ਬਸਤਾ** : ਸੱਟ ਲੱਗਣ ਨਾਲ ਖ਼ੂਨ ਦਾ ਇਕ ਥਾਂ ਜੰਮ ਜਾਣਾ।

خونِ مینا **ਖ਼ੂਨ–ਏ–ਮੀਨਾ** : ਸੁਰਖ਼ ਸ਼ਰਾਬ।

خوناب **ਖ਼ੂਨ–ਨਾਬ,** خونابہ **ਖ਼ੂਨ–ਨਾਬਾ** : ਖ਼ਾਲਸ ਖ਼ੂਨ।

ਖ਼ੂਨ–ਏ–ਨਾਮੂਸ : ਲਾਲ ਸ਼ਰਾਬ।

خونی **ਖ਼ੂਨੀ** : ਖ਼ੂਨ ਨਾਲ ਸਬੰਧਤ, ਕਾਤਲ, ਹਤਿਆਰਾ।

خونین **ਖ਼ੂਨੀਨ** : ਖ਼ੂਨ ਵਾਲਾ, ਲਹੂ-ਰੱਤਾ, ਖ਼ੂਨ ਨਾਲ ਸਬੰਧਤ।

خوی *ਖ਼ੋ* : ਪਸੀਨਾ, ਕੂੜਾ-ਕਰਕਟ।
خوی آور *ਖ਼ੋ-ਆਵਰ* : ਪਸੀਨਾ ਲਿਆਉਣ ਵਾਲਾ।
خوی خورد *ਖ਼ੋ ਖ਼ੁਰਦ*, خوی خوره *ਖ਼ੋ-ਖ਼ੁਰਾ* : ਨਮਦਾ।
خوی دویدن *ਖ਼ੋ ਦਵੀਦਨ* : ਸ਼ਰਮਿੰਦਾ ਹੋਣਾ।
خوی زده *ਖ਼ੋ ਜ਼ਦਾ* : ਜਿਸ ਨੂੰ ਪਸੀਨਾ ਆਇਆ ਹੋਵੇ।
خوی *ਖ਼ੁਯ* : ਆਦਤ, ਖ਼ਸਲਤ, ਸੁਭਾ।
خوید *ਖ਼ਵੈਦ, ਖ਼ਵੀਦ* : ਜੌਂ ਜਾਂ ਕਣਕ ਦੇ ਹਰੇ ਬੂਟੇ, ਜਵੀ, ਖ਼ੁਦ, ਘੋੜੇ ਨੂੰ ਚਾਰਨ ਵਾਲੇ ਹਰੇ ਜੌਂ।
خویش *ਖ਼ੇਸ਼* : ਆਪ, ਆਪਣਾ, ਰਿਸ਼ਤੇਦਾਰ, ਸਾਕ ਸਬੰਧੀ, ਘਰ ਦੇ ਲੋਕ, ਖ਼ੂਬ, ਨੇਕ, ਵਜੂਦ।
خویشان *ਖ਼ੇਸ਼ਾਨ* : (ਖ਼ੇਸ਼ خویش ਦਾ ਬੌਹਵਚਨ)।
خویشاوند *ਖ਼ੇਸ਼ਾਵੰਦ* : ਆਪਣੇ, ਰਿਸ਼ਤੇਦਾਰ, ਸਾਕ ਸਬੰਧੀ।
خویش باز *ਖ਼ੇਸ਼-ਬਾਜ਼* : ਰੱਬੀ ਪਰੇਮ ਵਿਚ ਮਗਨ, ਆਪਣੇ ਆਪ ਤੋਂ ਬੇਖ਼ਬਰ।
خویش بین *ਖ਼ੇਸ਼ਬੀਨ* : ਅਭਮਾਨੀ।
خویشتن *ਖ਼ੇਸ਼ਤਨ* : ਖ਼ੁਦ, ਆਪ।
خویشتن بیزار *ਖ਼ੇਸ਼ਤਨ-ਬੇਜ਼ਾਰ* : ਆਪਣੇ ਆਪ ਤੋਂ ਦੁਖੀ ਜਾਂ ਔਖਾ।
خویشتن دار/خویشدار *ਖ਼ੇਸ਼ਤਨ-ਦਾਰ/ਖ਼ੇਸ਼ਦਾਰ* : ਆਪਣੇ ਆਪ ਨੂੰ ਕਾਬੂ ਰੱਖਣ ਵਾਲਾ, ਸਿਦਕੀ, ਅੱਗਾ ਸੋਚਣ ਵਾਲਾ।
خویش کام *ਖ਼ੇਸ਼-ਕਾਮ* : ਮਤਲਬੀ, ਸਵਾਰਥੀ।
خویشی *ਖ਼ੇਸ਼ੀ* : ਅਪਣੱਤ।
خه *ਖ਼ਹ* : ਖ਼ੂਬ, ਵਾਹ ਵਾਹ, ਖ਼ੁਸ਼, (ਪਰਸ਼ੰਸਾ ਦਾ ਸ਼ਬਦ ਹੈ)।
خه خه *ਖ਼ਹ ਖ਼ਹ* : ਬੌਹਤ ਖ਼ੂਬ, ਵਾਹ ਵਾਹ।
خهی *ਖ਼ਹੇ* : ਸ਼ਾਬਾਸ਼, ਆਫ਼ਰੀਨ।
خهر *ਖ਼ਹਰ* : ਦੇਸ, ਥਾਂ, ਪੜਾ।
خهل/خهله *ਖ਼ਹਲ/ਖ਼ਹਲਾ*, خهل/خهله *ਖ਼ੁਹਲ/ਖ਼ੁਹਲਾ* : ਵਿੰਗਾ, ਟੇਢਾ।

خیابان *ਖ਼ਿਯਾਬਾਨ* : ਬਾਗ਼ ਦੀਆਂ ਕਿਆਰੀਆਂ, ਰਵਸ਼ਾਂ, ਪਟੜੀਆਂ, ਓਹ ਸੜਕ ਜਿਸ ਦੇ ਦੋਹੀਂ ਪਾਸੀਂ ਰੁੱਖ ਹੋਣ, ਬਾਗ਼ ਵਿਚੋਂ ਲੰਘਦਾ ਰਸਤਾ।
خیّاط *ਖ਼ਿੱਯਾਤ* : ਸੂਈ।
خیّاط *ਖ਼ਿੱਯਾਤ* : ਕੱਪੜੇ ਸਿਊਣ ਵਾਲਾ ਦਰਜ਼ੀ।
خیاطت *ਖ਼ਿੱਯਾਤਤ* : ਦਰਜ਼ੀ ਦਾ ਕੰਮ, ਕੱਪੜਾ ਸਿਊਣਾ।
خیال *ਖ਼ਯਾਲ* : ਪੰਜਾਬੀ ਵਿਚ ਪਰਚਲਤ ਰੂਪ "ਖ਼ਿਆਲ" ਹੈ। ਓਹ ਸੂਰਤ, ਸ਼ਕਲ ਜੇਹੜੀ ਜਾਗਰਤ ਅਵਸਥਾ ਵਿਚ ਕਲਪੀ ਜਾਵੇ ਜਾਂ ਸੁਫ਼ਨੇ ਵਿਚ ਨਜ਼ਰ ਆਵੇ, ਤਸਵੀਰ, ਨਕਸ਼, ਪਾਣੀ ਜਾਂ ਸ਼ੀਸ਼ੇ ਵਿਚ ਨਜ਼ਰ ਆਉਣ ਵਾਲੀ ਸ਼ਕਲ, ਵਿਚਾਰ, ਭਾਵ, ਮਨ ਦੀ ਉਡਾਰੀ, ਸੋਚ, ਧਿਆਨ, ਗ਼ੌਰ।
خیالِ باطل *ਖ਼ਯਾਲ-ਏ-ਬਾਤਿਲ* : ਝੂਠਾ ਭਾਵ, ਅਸੰਭਵ ਗੱਲ ਦਾ ਵਿਚਾਰ।
خیالِ بنگ *ਖ਼ਯਾਲ-ਏ-ਬੰਗ* : ਭੰਗ ਪੀਣ ਉਪਰੰਤ ਪੈਦਾ ਹੋਣ ਵਾਲਾ ਭਾਵ, ਵਸਵਸਾ।
خیال پختن *ਖ਼ਯਾਲ ਪੁਖ਼ਤਨ* : ਆਸ ਰੱਖਣਾ, ਲੋਭ ਕਰਨਾ।
خیال پرست *ਖ਼ਯਾਲ-ਪ੍ਰਸਤ* : ਕਵੀ, ਸ਼ਾਇਰ; ਮੁਨਸ਼ੀ; ਲਾਲਚੀ, ਹਿਰਸੀ, ਆਸ਼ਕ, ਪਰੇਮੀ।
خیالِ خام *ਖ਼ਯਾਲ-ਏ-ਖ਼ਾਮ* : ਅਜੇਹਾ ਭਾਵ ਜਿਸ ਦੀ ਸਫਲਤਾ ਦੀ ਆਸ ਨਾ ਹੋਵੇ, ਕੱਚੀ ਸੋਚ।
خیالِ فاسد *ਖ਼ਯਾਲ-ਏ-ਫ਼ਾਸਿਦ* : ਬੁਰਾ ਖ਼ਿਆਲ, ਫ਼ਜ਼ੂਲ ਖ਼ਿਆਲ।
خیالِ محال *ਖ਼ਯਾਲ-ਏ-ਮੁਹਾਲ* : ਅਜੇਹਾ ਖ਼ਿਆਲ ਜੇਹੜਾ ਹੋਂਦ ਵਿਚ ਨਾ ਆ ਸਕੇ, ਅਸੰਭਵ ਖ਼ਿਆਲ।
خیالستان *ਖ਼ਯਾਲਿਸਤਾਨ*, خیالکده *ਖ਼ਯਾਲ ਕਦਾ* : ਓਹ ਜਗ੍ਹਾ ਜਿੱਥੇ ਮਨੋਖ਼ਿਆਲ ਆਉਂਦੇ ਹੋਣ ਜਿਨ੍ਹਾਂ ਦੀ ਕੋਈ ਅਸਲੀਅਤ (ਅਸਲੀਜਤ) ਨਾ ਹੋਵੇ।

**خیالی** ***ਖ਼ਯਾਲੀ*** : ਖ਼ਿਆਲ ਨਾਲ ਸਬੰਧਤ, ਵੈਹਮੀ, ਕਿਆਸੀ।

**خیام** ***ਖ਼ਿਯਾਮ*** : (ਖ਼ੇਮਾ **خیمہ** ਦਾ ਬੌਹਵਚਨ) ਤੰਬੂ, ਖ਼ੇਮੇ।

**خیام** ***ਖ਼ੱਯਾਮ*** : ਤੰਬੂ ਸਿਊਣ ਵਾਲਾ, ਪਰਸਿੱਧ ਫ਼ਾਰਸੀ ਸ਼ਾਇਰ ਤੇ ਗਣਿਤ ਸ਼ਾਸਤਰੀ 'ਉਮਰ' ਦਾ ਉਪ-ਨਾਮ (ਉਪਾਧੀ)।

**خیانت** ***ਖ਼ਿਯਾਨਤ*** : ਪੰਜਾਬੀ ਵਿਚ ਪਰਚਲਤ ਰੂਪ "ਖਿਆਨਤ" ਹੈ, ਅਮਾਨਤ ਵਿਚ ਚੋਰੀ ਕਰਨਾ, ਝੂਠ, ਫ਼ਰੇਬ, ਠੱਗੀ।

**خیانت پیشہ** ***ਖ਼ਿਯਾਨਤ-ਪੇਸ਼ਾ*** : ਠੱਗ।

**خیانتگر** ***ਖ਼ਿਯਾਨਤਗਰ*** : ਫ਼ਰੇਬੀ।

**خیبت** ***ਖ਼ੈਬਤ*** : ਨਿਰਾਸ਼ਾ, ਨਾਉਮੀਦੀ।

**خیبر** ***ਖ਼ੈਬਰ*** : ਮਦੀਨਾ ਦੇ ਨੇੜੇ ਇਕ ਕਿਲ੍ਹੇ ਦਾ ਨਾਮ ਜਿਸ ਨੂੰ ਹਜ਼ਰਤ ਅਲੀ ਨੇ ਜਿੱਤਿਆ ਸੀ; ਪਾਕਿਸਤਾਨ ਅਤੇ ਅਫ਼ਗਾਨਿਸਤਾਨ ਨੂੰ ਮਿਲਾਉਣ ਵਾਲਾ ਪਹਾੜੀ ਰਸਤਾ।

**خیبرستان** ***ਖ਼ੈਬਰਸਤਾਨ,***

**خیبرشکن** ***ਖ਼ੈਬਰ ਸ਼ਿਕਨ*** : ਖ਼ੈਬਰ ਨੂੰ ਫ਼ਤੇਹ ਕਰਨ ਵਾਲਾ, ਹਜ਼ਰਤ ਅਲੀ।

**خیبری** ਖ਼ੈਬਰੀ : ਖ਼ੈਬਰ ਦਾ ਰੈਹਣ ਵਾਲਾ, ਖ਼ੈਬਰ ਨਾਲ ਸਬੰਧਤ।

**خیر** ***ਖ਼ੈਰ*** : ਭਲਾਈ, ਚੰਗਿਆਈ ਧਨ ਮਾਲ; ਸਲਾਮਤੀ।

**خیراثر** ***ਖ਼ੈਰ ਅਸਰ*** : ਬੌਹਤ ਚੰਗਾ, ਸਰਬੋਤਮ।

**خیراندیش** ***ਖ਼ੈਰ ਅੰਦੇਸ਼*** : ਸ਼ੁਭਚਿੰਤਕ।

**خیراندیشی** ***ਖ਼ੈਰ-ਅੰਦੇਸ਼ੀ*** : ਸ਼ੁਭ ਚਿੰਤਨ।

**خیرباد** ***ਖ਼ੈਰਬਾਦ*** : ਵਿਦਾ ਕਰਨਾ; ਉਹ ਵਧੇ ਫੁੱਲੇ! ਅੱਲਾਹ ਬੇਲੀ।

**خیرباشد** ***ਖ਼ੈਰ ਬਾਸ਼ਦ*** : (ਜਾਣ ਬੁੱਝ ਕੇ, ਅਣਜਾਣਪੁਣੇ ਵਿਚ ਜਾਂ ਦੋਸਤਾਂ ਵਾਲੀ ਸ਼ਿਕਾਇਤ ਦੇ ਮੌਕੇ 'ਤੇ ਬੋਲਿਆ ਜਾਂਦਾ ਹੈ ਜਾਂ ਕਿਸੇ ਨੂੰ ਘਬਰਾਇਆ ਹੋਇਆ ਦੇਖ ਕੇ ਕੈਂਹਦੇ ਹਨ) ਖ਼ੈਰ ਹੈ, ਖ਼ੈਰ ਤਾਂ ਹੈਂ।

**خیرجاری** ***ਖ਼ੈਰ ਜਾਰੀ*** : ਨੇਕੀ ਤੇ ਭਲਾਈ ਦੀਆਂ ਚੀਜ਼ਾਂ ਜਿਵੇਂ ਪੁਲ, ਮਸੀਤ, ਹੌਜ਼।

**خیرخواہ** ***ਖ਼ੈਰ ਖ਼੍ਵਾਹ*** : ਸ਼ੁਭਚਿੰਤਕ।

**خیرخواہی** ***ਖ਼ੈਰ-ਏ-ਖ਼੍ਵਾਹੀ*** : ਸ਼ੁਭ-ਚਿੰਤਨ।

**خیرمحض** ***ਖ਼ੈਰ-ਏ-ਮਹਜ਼*** : ਅਸਲ ਨੇਕੀ, ਬਿਲਕੁਲ ਨੇਕ।

**خیروعافیت** ***ਖ਼ੈਰ-ਉ-ਆਫ਼ੀਯਤ*** : ਖ਼ੈਰ ਸੱਲਾ, ਸੁਖ ਸਾਂਦ, ਸਲਾਮਤੀ।

**خیر** ***ਖ਼ੇਰ*** : ਨਹੀਂ, ਨਾਂਹ, ਨਾ।

**خیر** ***ਖ਼ੀਰ*** : ਹੈਰਾਨ, ਪਰੇਸ਼ਾਨ; ਨਿਕੰਮਾ, ਅੱਖਾਂ ਅੱਗੇ ਹਨੇਰਾ, ਦਲੇਰ, ਬੇਸਬਬ; ਸਦਾ ਬਹਾਰੀ ਫੁੱਲ।

**خیرخیر** ***ਖ਼ੀਰ ਖ਼ੀਰ*** : ਬੇਹੂਦਾ, ਬੇਸਬਬ, ਬਿਨਾ ਮੌਕੇ, ਹਨੇਰਾ, ਸ਼ੋਖ।

**خیرگی** ***ਖ਼ੀਰਗੀ*** : ਹੈਰਾਨੀ, ਅਸਚਰਜਤਾ; ਬੇਸ਼ਰਮੀ; ਸਾਹਸ; ਸ਼ੋਖੀ, ਆਕੀਪੁਣਾ, ਚਕਾਚੌਂਧ, ਅੱਖਾਂ ਅੱਗੇ ਹਨੇਰਾ ਆ ਜਾਣ ਦੀ ਹਾਲਤ।

**خیرات** ***ਖ਼ੈਰਾਤ*** : (ਖ਼ੈਰ **خیر** ਦਾ ਬੌਹਵਚਨ) ਨੇਕੀਆਂ, ਭਲਾਈਆਂ, ਨਿਰਮਲ ਕਰਮ।

**خیراتخانہ** ***ਖ਼ੈਰਾਤ-ਖ਼ਾਨਾ*** : ਲੰਗਰ-ਖ਼ਾਨਾ।

**خیرمقدم** ***ਖ਼ੈਰ-ਮਕਦਮ*** : (ਕਿਸੇ ਅਜ਼ੀਜ਼ ਜਾਂ ਦੋਸਤ ਦੇ ਆਉਣ ਤੇ ਕਿਹਾ ਜਾਂਦਾ ਹੈ) 'ਜੀ ਆਇਆਂ ਨੂੰ', ਤੁਹਾਡਾ ਆਉਣਾ ਮੁਬਾਰਕ ਹੈ।

**خیرہ** ***ਖ਼ੀਰਾ*** : ਚਕਾ ਚੌਂਧ, ਅੱਖਾਂ ਸਾਮ੍ਹਣੇ ਜੋ ਗ਼ੁਬਾਰ ਆ ਜਾਵੇ; ਬੇਸ਼ਰਮ, ਢੀਠ, ਨਿਡਰ, ਬੇਬਾਕ, ਆਕੀ, ਸਰਕਸ਼, ਬੇਹੂਦਾ; ਹੈਰਾਨ, ਬੇਸਬਬ, ਸਦਾ ਬਹਾਰੀ ਫੁੱਲ।

**خیرہ چشم** ***ਖ਼ੀਰਾ-ਚਸ਼ਮ*** : ਚੁੰਧਿਆਇਆ ਹੋਇਆ, ਸ਼ੋਖ ਚਸ਼ਮ, ਗੁਸਤਾਖ਼, ਹੈਰਾਨ, ਪਰੇਸ਼ਾਨ।

**خیرہ خند** ***ਖ਼ੀਰਾ-ਖ਼ੰਦ*** : ਫ਼ਜ਼ੂਲ ਹਸਣ ਵਾਲਾ।

**خیرہ دست** ***ਖ਼ੀਰਾ-ਦਸਤ*** : ਆਕੀ।

**خیرہ رای** ***ਖ਼ੀਰਾ-ਰਾਯ*** : ਪਰੇਸ਼ਾਨ,

ਫ਼ਿਕਰਮੰਦ, ਸੁਸਤ ਸੋਚ ਵਾਲਾ।

**خیرہ‌سر/خیرہ‌رو** ***ਖ਼ੀਰਾ-ਰੂ/ ਖ਼ੀਰਾ-ਸਰ*** : ਪਰੇਸ਼ਾਨ, ਹਿਰਸੀ, ਬੇਹੂਦਾ।

**خیرہ‌کش** ***ਖ਼ੀਰਾ-ਕੁਸ਼*** : ਬੇਸਬੱਬ ਮਾਰ ਦੇਣ ਵਾਲਾ, ਜ਼ਾਲਮ, ਨਿਡਰ।

**خیرہ‌نگاہ** ***ਖ਼ੀਰਾ ਨਿਗਾਹ*** : ਤੋਤਾ ਚਸ਼ਮ, ਬੇਸ਼ਰਮ।

**خیز** ***ਖ਼ੇਜ਼*** : ਉਛੱਲ ਕੁੱਦ, ਪਾਣੀ ਦੀ ਲੈਹਰ; ਕਬੂਤਰ ਦੀ ਖੁਸ਼ੀ ਵੇਲੇ ਕਬੂਤਰੀ ਦੀ ਮਸਤੀ।

**خیزاب** ***ਖ਼ੇਜ਼ਾਬ*** : ਕੰਢਿਆਂ ਤੋਂ ਟੱਪ ਜਾਣ ਵਾਲੀ ਪਾਣੀ ਦੀ ਲੈਹਰ।

**خیزش** ***ਖ਼ੇਜ਼ਸ਼*** : ਵਿਸ਼ੇ ਦੀ ਉੱਤੇਜਨਾ।

**خیزی** ***ਖ਼ੇਜ਼ੀ*** : ਛਾਲ, ਟਪੋਸੀ; ਥੁਕ; ਸ਼ੈਹਵਤ।

**خیزران** ***ਖ਼ੇਜ਼ਰਾਨ, ਖ਼ੇਜ਼ਰਾਂ*** : ਇਕ ਪਰਕਾਰ ਦੀ ਲੱਕੜੀ ਜੋ ਝੁਕਾਉਣ ਨਾਲ ਟੁੱਟਦੀ ਨਹੀਂ ਅਤੇ ਜਿਸ ਦੀ ਚਾਬਕ ਬਣਦੀ ਹੈ, ਬੈਂਤ।

**خیش** ***ਖ਼ੇਸ਼, ਖ਼ੀਸ਼*** : ਇਕ ਪਰਕਾਰ ਦਾ ਮੋਟਾ ਕੱਪੜਾ, ਖੇਸ; ਮੋਟੇ ਸੂਤਰ ਦਾ ਪਤਲਾ ਬਣਾਉਟੀ ਕੱਪੜਾ।

**خیش‌خانہ** ***ਖ਼ੇਸ਼-ਖ਼ਾਨਾ*** : ਖੇਸਾਂ ਦਾ ਖ਼ੇਮਾ, ਗਰਮੀਆਂ ਦਾ ਤੰਬੂ ਜੋ ਖ਼ਸਖ਼ਾਨਾ ਵਰਗਾ ਹੁੰਦਾ ਹੈ।

**خیک** ***ਖ਼ੀਕ*** : ਪਾਣੀ ਭਰਨ ਦੀ ਮਸ਼ਕ, ਘਿਉ, ਸ਼ਰਾਬ ਜਾਂ ਸ਼ੀਰਾ ਪਾਉਣ ਵਾਲੀ ਮਸ਼ਕ ਜਾਂ ਕੁੱਪਾ।

**خیک‌آب** ***ਖ਼ੀਕ-ਏ-ਆਬ,*** **خیکاب** ***ਖ਼ੀਕਾਬ*** : ਪਾਣੀ ਦੀ ਮਸ਼ਕ।

**خیکچہ** ***ਖ਼ੀਕਚਾ*** : ਛੋਟੀ ਮਸ਼ਕ, ਕੁੱਪੀ।

**خیل** ***ਖ਼ੈਲ*** : ਸਵਾਰਾਂ ਦਾ ਟੋਲਾ, ਘੋੜਿਆਂ ਦਾ ਗੱਲਾ, ਟੋਲਾ, ਜਥਾ।

**خیل‌خیل** ***ਖ਼ੈਲ ਖ਼ੈਲ*** : ਟੋਲਿਆਂ ਦੇ ਟੋਲੇ, ਫ਼ੌਜਾਂ ਦੀਆਂ ਫ਼ੌਜਾਂ।

**خیلال** ***ਖ਼ੀਲਾਲ*** : (ਖ਼ਾਲ **خال** ਦਾ ਬੌਹਵਚਨ) ਮਾਮੇ।

**خیلان** ***ਖ਼ੀਲਾਨ*** : (ਖ਼ਾਨ **خان** ਦਾ ਬੌਹਵਚਨ) ਤਿਲ (ਬੌਹਤ), ਜਿਸਮ ਤੇ ਕਾਲੀਆਂ ਬਿੰਦੀਆਂ।

**خیلتاش** ***ਖ਼ੈਲਤਾਸ਼*** : ਗ਼ੁਲਾਮਾਂ ਤੇ ਨੌਕਰਾਂ ਦਾ ਟੋਲਾ; ਇਕ ਡਿਉਢੀ ਦੇ ਨੌਕਰ, ਇਕ ਰਸਾਲੇ ਦੇ ਨੌਕਰ; ਇਕ ਟੋਲੇ ਦੇ ਗ਼ੁਲਾਮ, ਲਸ਼ਕਰ ਦਾ ਮੁਖੀਆ, ਸਰਦਾਰ, ਸੈਨਾਪਤੀ।

**خیل‌خانہ** ***ਖ਼ੈਲ ਖ਼ਾਨਾ*** : ਖ਼ਾਨਦਾਨ, ਘਰਾਣਾ, ਕੁਟੰਬ।

**خیلی** ***ਖ਼ੈਲੇ*** : ਬੌਹਤ, ਬੌਹਤ ਜ਼ਿਆਦਾ।

**خیلی‌خوب** ***ਖ਼ੈਲੇ ਖ਼ੂਬ*** : ਬੌਹਤ ਅੱਛਾ, ਬਿਲਕੁਲ ਠੀਕ।

**خیلی‌خیلی** ***ਖ਼ੈਲੇ ਖ਼ੈਲੇ*** : ਵੱਧ ਤੋਂ ਵੱਧ।

**خیمگی** ***ਖ਼ੇਮਗੀ*** : ਖ਼ੇਮੇ ਲਾਉਣ ਵਾਲਾ, ਫਰਾਸ਼; ਖ਼ੇਮੇ ਵਿਚ ਰੈਹਣ ਵਾਲਾ; ਖ਼ੇਮੇ ਸਿਊਣ ਵਾਲਾ ਵੱਡਾ ਸੂਆ।

**خیمہ** ***ਖ਼ੈਮਾ*** : ਤੰਬੂ; ਡੇਰਾ।

**خیمہ‌ازرق** ***ਖ਼ੈਮਾ-ਏ-ਅਜ਼ਰਕ,*** **خیمہ‌دہر** ***ਖ਼ੈਮਾ-ਏ-ਦਹਰ,*** **خیمہ‌روحانیان** ***ਖ਼ੈਮਾ-ਏ-ਰੂਹਾਨੀਯਾਨ,*** **خیمہ‌فیروزہ‌رنگ** ***ਖ਼ੈਮਾ-ਏ-ਫ਼ੀਰੋਜ਼ਾ-ਰੰਗ, ਖ਼ੈਮਾ-ਏ-ਕਬੂਦ*** : ਅਸਮਾਨ, ਅਕਾਸ਼।

**خیمہ‌افگندن** ***ਖ਼ੈਮਾ ਅਫ਼ਗੰਦਨ,*** **خیمہ‌برپاکردن** ***ਖ਼ੈਮਾ ਬਰ ਪਾ ਕਰਦਨ,*** **خیمہ‌برکردن** ਖ਼ੇਮਾ ਬਰ ਕਰਦਨ, **خیمہ‌زدن** ***ਖ਼ੈਮਾ ਜ਼ਦਨ*** : ਡੇਰਾ ਲਾਉਣਾ, ਤੰਬੂ ਗੱਡਣਾ।

**خیمہ‌دوز** ***ਖ਼ੈਮਾ ਦੋਜ਼,*** **خیمی** ***ਖ਼ੈਮੀ*** : ਤੰਬੂ ਬਣਾਉਣ ਤੇ ਸਿਊਣ ਵਾਲਾ।

**خیمہ‌زن** ***ਖ਼ੈਮਾ-ਜ਼ਨ*** : ਤੰਬੂ ਗੱਡਣ ਵਾਲਾ।

**خیمہ‌گاہ** ***ਖ਼ੈਮਾ-ਗਾਹ*** : ਤੰਬੂ ਗੱਡਣ ਦੀ ਥਾਂ, ਛਾਉਣੀ, ਡੇਰਾ।

**خینہ** ***ਖ਼ੀਨਾ*** : ਮਧੁਰ ਅਵਾਜ਼, ਗੀਤ।

**خیناگر** ***ਖ਼ੀਨਾਗਰ*** : ਗਾਉਣ ਵਾਲਾ, ਗਵੱਈਆ, ਰਾਗੀ।

**خیو** ***ਖ਼ਯੂ,*** **خیوک** ***ਖ਼ਯੂਕ*** : ਮੂੰਹ ਦਾ ਪਾਣੀ, ਰਾਲ, ਥੁੱਕ।

**خیول** ***ਖ਼ੁਯੂਲ*** : (ਖ਼ੇਲ ਦਾ ਬੌਹਵਚਨ), ਸਵਾਰ (ਬੌਹਤੇ), ਘੋੜੇ, ਟੋਲੇ, ਫ਼ੌਜਾਂ।

# د (ਦਾਲ)

د **ਦਾਲ** : ਅਰਬੀ ਵਰਨਮਾਲਾ ਦਾ ਅੱਠਵਾਂ ਤੇ ਫ਼ਾਰਸੀ ਲਿੱਪੀ ਦਾ ਦਸਵਾਂ ਅੱਖਰ, ਅਬਜਦ ਅਨੁਸਾਰ, ਇਸ ਦੀ ਸੰਖਿਆ ਚਾਰ (੪) ਹੈ।

دا **ਦਾ** : ਉਸਾਰੀ ਜਾ ਰਹੀ ਕੰਧ ਦਾ ਰਦਾ।

داب **ਦਾਬ** : ਤਰੀਕਾ, ਢੰਗ, ਵਿਧੀ, ਕੰਮ; ਸੁਭਾ, ਗੁਣ; ਕਿਸੇ ਕੰਮ ਵਿਚ ਮੇਹਨਤ ਤੇ ਜਤਨ ਕਰਨਾ।

داب **ਦਾਬ** : ਸ਼ਾਨੋ-ਸ਼ੌਕਤ, ਦਬਦਬਾ, ਧਾਕ; ਵਿਖਾਵਾ।

دابه **ਦਾਬਾ** : ਪੀਲਾ, ਸੁਰਖ਼, ਸੋਨਾ, ਅਸ਼ਰਫ਼ੀ।

دابر **ਦਾਬਿਰ** : ਪਿੱਛੇ ਚੱਲਣ ਵਾਲਾ; ਅਸਲ, ਮੂਲ; ਕਿਸੇ ਚੀਜ਼ ਦਾ ਬਾਕੀ ਹਿੱਸਾ, ਬਾਕੀ।

دابشليم **ਦਾਬਸ਼ਲੀਮ** : ਭਾਰਤ ਦੇ ਇਕ ਪਰਸਿੱਧ ਨਿਆਂਕਾਰ ਰਾਜੇ ਦਾ ਨਾਮ, ਜੋ ਸੋਮਨਾਥ 'ਤੇ ਰਾਜ ਕਰਦਾ ਸੀ, 'ਕਲੀਲਾ ਦਮਨਾ' ਦਾ ਕਿੱਸਾ ਇਸ ਦੀ ਜ਼ਬਾਨੀ ਲਿਖਿਆ ਗਿਆ।

داج **ਦਾਜ** : ਕਾਲੀ ਸਿਆਹ, ਕਾਲੀ ਰਾਤ, ਹਨੇਰਾ, ਅੰਧਕਾਰ।

داچک **ਦਾਚਕ** : ਕੰਨ ਦੀ ਵਾਲੀ।

داخلدار **ਦਾਖ਼ਿਲਦਾਰ** : ਜਿਸ ਨੇ ਥਾਂ ਮਲਿਆ ਹੋਵੇ।

داخلدفتر **ਦਾਖ਼ਿਲ ਦਫ਼ਤਰ** : ਰੀਕਾਰਡ 'ਤੇ ਰੱਖਿਆ ਗਿਆ, ਫ਼ਾਈਲ ਕਰ ਦਿੱਤਾ ਗਿਆ; ਇਕ ਪਾਸੇ ਕਰ ਦਿੱਤਾ ਗਿਆ; ਰੱਦ ਕਰ ਦਿਤਾ ਗਿਆ; ਅਗਾਂਹ ਪਾ ਦਿਤਾ ਗਿਆ।

داخلنامه **ਦਾਖ਼ਿਲਨਾਮਾ** : ਦਖ਼ਲ ਲੈਣ ਦਾ ਪਰਵਾਨਾ।

داخله **ਦਾਖ਼ਿਲਾ** : ਪੰਜਾਬੀ ਵਿਚ ਪਰਚਲਤ ਰੂਪ ''ਦਾਖ਼ਲਾ'' ਹੈ, ਅੰਦਰ, ਅੰਦਰ ਆਉਣ ਵਾਲੀ ਇਸਤਰੀ, ਓਹ ਚੀਜ਼ ਜਿਸ ਨਾਲ ਕਿਧਰੇ ਦਾਖ਼ਲਾ ਹੋਵੇ, ਦਾਖ਼ਲ ਹੋਣ ਦੀ ਫੀਸ; ਰਕਮ ਜਾਂ ਮਾਲ ਦੀ ਰਸੀਦ, ਇਕ ਵਾਰ ਅੰਦਰ ਆਉਣ ਵਾਲਾ, ਪੌਹਚ।

داد **ਦਾਦ** : (ਦਾਦਨ ਕਿਰਿਆ ਦਾ ਭੂਤ ਕਾਲ) ਦਿੱਤਾ, ਆਦਮੀ ਦੀ ਉਮਰ ਦੇ ਸਾਲ; ਇਕ ਰੋਗ ਦਾ ਨਾਮ; ਅਦਲ, ਨਿਆਂ, ਬਖ਼ਸ਼ਸ਼, ਮੇਹਰ; ਚੀਕ-ਪੁਕਾਰ, ਵਾਹ -ਵਾਹ।

دادآفريد **ਦਾਦ ਆਫ਼ਰੀਦ** : ਅੱਲਾਹ ਦਾ ਗੁਣਵਾਚੀ ਨਾਮ।

دادآفرين **ਦਾਦ ਆਫ਼ਰੀਨ** : ਸੰਗੀਤ ਦਾ ਇਕ ਅਲਾਪ।

دادار **ਦਾਦਾਰ** : ਇਨਸਾਫ਼ ਕਰਨ ਵਾਲਾ, ਮੁਨਸਫ਼; ਰੱਬ ਦਾ ਇਕ ਨਾਮ।

دادبخش **ਦਾਦ ਬਖ਼ਸ਼** : ਨਿਆਂਕਾਰ, ਮੁਨਸਫ਼।

دادبخشی **ਦਾਦ-ਬਖ਼ਸ਼ੀ** : ਇਨਸਾਫ਼, ਨਿਆਂ।

دادبيگ **ਦਾਦਬੇਗ** : ਇਨਸਾਫ਼ ਕਰਨ ਵਾਲਾ, ਮੁਨਸਫ਼।

دادپرس **ਦਾਦ-ਪੁਰਸ** : ਨਿਆਂ ਮੰਗਣਾ।

دادپرسی **ਦਾਦ ਪੁਰਸੀ** : ਨਿਆਂ ਲਈ ਮੰਗ।

دادچيزیدادن **ਦਾਦ-ਏ-ਚੀਜ਼ੇ ਦਾਦਨ** : ਦਾਦ ਦੇਣਾ, ਕਿਸੇ ਕੰਮ ਨੂੰ ਚੰਗੀ ਤਰ੍ਹਾਂ ਕਰਨਾ, ਕਿਸੇ ਦਾ ਹੱਕ ਪੂਰੀ ਤਰ੍ਹਾਂ ਅਦਾ ਕਰਨਾ।

دادخواه **ਦਾਦ-ਖ਼੍ਵਾਹ** : ਮਜ਼ਲੂਮ,

ਇਨਸਾਫ਼ ਮੰਗਣ ਵਾਲਾ।

دادخواهی **ਦਾਦ-ਖ਼੍ਵਾਹੀ** : ਪੁਕਾਰ, ਨਿਆਂ ਚਾਹੁਣਾ।

دادِاودادِاوست **ਦਾਦ ਦਾਦ-ਏ-ਊਸਤ** : ਸਖ਼ਾਵਤ ਉਸੇ ਦਾ ਹੱਕ ਹੈ; ਕਿਸੇ ਦੇ ਪੁੰਨ-ਦਾਨ ਕਰਨ ਦੀ ਕਿਰਿਆ ਨੂੰ ਅੰਤ ਕਥਨੀ ਦੇ ਤੌਰ 'ਤੇ ਕੈਂਹਦੇ ਹਨ।

داددہ, داددہندہ **ਦਾਦ-ਦਿਹ, ਦਾਦ ਦਹਿੰਦਾ** : ਨਿਆਂ ਕਰਨ ਵਾਲਾ; ਯਜ਼ਦਗਰਦ ਸੰਮਤ ਦੇ ਮਹੀਨੇ ਦਾ ਚੌਦ੍ਹਵਾਂ ਦਿਨ।

داددہی **ਦਾਦ-ਦਿਹੀ** : ਨਿਆਂ ਦੇਣਾ।

دادرس **ਦਾਦ-ਰਸ** : ਨਿਆਂ ਕਰਨ ਵਾਲਾ, ਮੁਨਸਫ਼।

دادرسی **ਦਾਦ-ਰਸੀ** : ਅਦਲ, ਇਨਸਾਫ਼।

دادسخن **ਦਾਦ-ਏ-ਸੁਖ਼ਨ** : ਕਲਾਮ ਦੀ ਦਾਦ ਦੇਣਾ।

دادطلب **ਦਾਦ-ਤਲਬ** : ਇਨਸਾਫ਼ ਮੰਗਣਾ ਵਾਲਾ।

دادفرمای **ਦਾਦ-ਫ਼ਰਮਾਯ** : ਨਿਆਂਕਾਰ, ਬਾਦਸ਼ਾਹ; ਰੱਬ।

دادگاہ **ਦਾਦਗਾਹ** : ਅਦਾਲਤ, ਕਚੈਹਰੀ।

دادگر, دادگستر **ਦਾਦਗਰ, ਦਾਦ-ਗੁਸਤਰ** : ਇਨਸਾਫ਼ ਕਰਨ ਵਾਲਾ, ਨਿਆਂਕਾਰ।

دادگری **ਦਾਦ-ਗਰੀ,** دادگستری **ਦਾਦ-ਗੁਸਤਰੀ** : ਨਿਆਂ ਕਰਨ ਦੀ ਕਿਰਿਆ।

دادمردانگیدادن **ਦਾਦ-ਏ-ਮਰਦਾਨਗੀ ਦਾਦਨ** : ਬਹਾਦਰੀ ਵਿਖਾਉਣਾ, ਸੂਰਮਗਤੀ ਦਾ ਹੱਕ ਅਦਾ ਕਰਨਾ।

دادودہش **ਦਾਦ-ਓ-ਦਿਹਿਸ਼** : ਬਖ਼ਸ਼ਸ਼, ਇਨਾਮ।

دادا **ਦਾਦਾ** : ਬੁੱਢੀ ਨੌਕਰਾਣੀ।

دادن **ਦਾਦਨ** : ਦੇਣਾ।

دادنی **ਦਾਦਨੀ** : ਪੇਸ਼ਗੀ ਕਰਜ਼, ਕਰਜ਼ਾ ਦੇਣ ਦੇ ਯੋਗ।

دادہ **ਦਾਦਾ** : ਦਿੱਤਾ ਹੋਇਆ, ਨਸੀਬ, ਭਾਗ।

دادو **ਦਾਦੂ** : ਬਿਰਧ ਨੌਕਰ, ਓਹ ਜਿਸ ਨੇ ਜਵਾਨੀ ਸਮੇਂ ਤੋਂ ਹੀ ਸੇਵਾ ਕੀਤੀ ਹੋਵੇ; ਉਸਤਾਦ, ਅਧਿਆਪਕ, ਜਵਾਨ, ਗਭਰੂ।

دار **ਦਾਰ** : ਲੱਕੜ, ਰੁੱਖ; ਸੂਲੀ, ਕੜੀ, ਸ਼ਤੀਰੀ, ਘਰ ਦੀ ਛੱਤ ਪਾਉਣੀ; ਰੱਸੀ ਉਤੇ ਤੁਰਨਾ; ਠੱਪਾ; ਲੰਮੀ ਮਿਰਚ; ਮਾਲਵੇ (ਭਾਰਤ) ਵਿਚ ਇਕ ਸ਼ੈਹਰ ਦਾ ਨਾਮ, ਰੱਬ ਦਾ ਇਕ ਨਾਮ; ਰੱਖਣਾ, ਫੜ ਰਖਣਾ; ਰੱਖਣ ਵਾਲਾ, ਪਰਭੂ।

دار **ਦਾਰ** : ਘਰ, ਮਕਾਨ, ਨਿਵਾਸ, ਅਬਾਦੀ, ਜ਼ਿਲ੍ਹਾ।

دارآفرین **ਦਾਰ-ਆਫ਼ਰੀਨ** : ਜਿਸ ਤੇ ਭਰੋਸਾ ਕੀਤਾ ਜਾਵੇ।

دارالآخرت **ਦਾਰ-ਉਲ-ਆਖ਼ਿਰਤ** : ਪਰਲੋ, ਪਰਲੋਕ।

دارالآداب **ਦਾਰੁ-ਉਲ-ਆਦਾਬ** : ਅਦਬ ਸਿਖਾਉਣ ਦੀ ਥਾਂ, ਇਲਮ ਹੁਨਰ ਦੀ ਸਭਾ।

دارالامارت **ਦਾਰ-ਉਲ-ਅਮਾਰਤ,** دارالحکومت **ਦਾਰ-ਉਲ-ਹੁਕੂਮਤ** : ਰਾਜਧਾਨੀ।

دارالامان **ਦਾਰ-ਉਲ-ਅਮਾਨ,** دارالامن **ਦਾਰ-ਉਲ-ਅਮਨ** : ਅਮਨ ਅਮਾਨ ਦਾ ਘਰ, ਜਿਥੇ ਲੜਾਈ ਝਗੜਾ ਨਾ ਹੋਵੇ।

دارالایتام **ਦਾਰੁ-ਉਲ-ਐਤਾਮ** : ਯਤੀਮਾਂ ਦਾ ਘਰ, ਯਤੀਮਖ਼ਾਨਾ।

دارالبقا **ਦਾਰ-ਉਲ-ਬਕਾ** : ਅਗਲਾ ਜਹਾਨ, ਪਰਲੋਕ, ਸਦੀਵੀ ਘਰ।

دارالجلال **ਦਾਰ-ਉਲ-ਜਲਾਲ** : ਭੂਤਕਾਲ ਵਿਚ ਦਿੱਲੀ ਦੀ ਉਪਾਧੀ ਸੀ, ਸੁਰਗ।

دارالجہاد **ਦਾਰ-ਉਲ-ਜਿਹਾਦ** : ਜਿਸ ਸਥਾਨ ਲਈ ਜਿਹਾਦ (ਧਰਮ ਜੁਧ) ਕੀਤਾ

ਜਾਵੇ।

**دارالخلافت** ***ਦਾਰੁਲ ਖ਼ਿਲਾਫ਼ਤ***, **دارالخلافه** ***ਦਾਰੁਲਖ਼ਿਲਾਫ਼ਾ***, **دارالسلطنت** ***ਦਾਰੁ-ਉਸ-ਸਲਤਨਤ*** : ਜਿਸ ਸ਼ੈਹਰ ਵਿਚ ਮੁਸਲਮਾਨਾਂ ਦਾ ਖ਼ਲੀਫ਼ਾ ਰੈਂਹਦਾ ਹੋਵੇ, ਰਾਜਧਾਨੀ।

**دارالسرور** ***ਦਾਰ-ਉਸ-ਸਰੂਰ*** : ਖ਼ੁਸ਼ੀ ਦਾ ਘਰ, ਸੁਰਗ, ਭੂਤਕਾਲ ਵਿਚ ਬੀਜਾਪੁਰ ਨੂੰ ਕੈਂਹਦੇ ਸਨ।

**دارالسعادت** ***ਦਾਰ-ਉਸ-ਸਆਦਤ*** : ਅਸਤੰਬੋਲ, ਕੁਸਤੁਨਤੁਨੀਆ।

**دارالسلام** ***ਦਾਰ-ਉਸ-ਸਲਾਮ*** : ਸਲਾਮਤੀ ਦਾ ਘਰ, ਬਹਿਸ਼ਤ, ਬਗ਼ਦਾਦ ਦੀ ਇਕ ਉਪਾਧੀ, ਅਫ਼ਰੀਕਾ ਦਾ ਇਕ ਪਰਸਿੱਧ ਸ਼ੈਹਰ।

**دارالشفا** ***ਦਾਰ-ਉਸ-ਸ਼ਿਫ਼ਾ*** : ਹਸਪਤਾਲ।

**دارالصفا** ***ਦਾਰ-ਉਸ-ਸਫ਼ਾ*** : ਕਾਅਬਾ।

**دارالضرب** ***ਦਾਰ-ਉਜ਼-ਜ਼ਰਬ*** : ਟਕਸਾਲ।

**دارالعدالت** ***ਦਾਰ-ਉਲ-ਅਦਾਲਤ***, **دارالقضا** ***ਦਾਰ-ਉਲ-ਕ਼ਜ਼ਾ*** : ਅਦਾਲਤ, ਕਚੈਹਰੀ।

**دارالفنا** ***ਦਾਰ-ਉਲ-ਫ਼ਨਾ*** : ਸੰਸਾਰ।

**دارالقرار** ***ਦਾਰ-ਉਲ-ਕ਼ਰਾਰ*** : ਅਰਾਮ ਘਰ, ਸੁਰਗ; ਕੰਧਾਰ ਦੀ ਉਪਾਧੀ।

**دارالکتب** ***ਦਾਰ-ਉਲ-ਕੁਤਬ*** : ਪੁਸਤਕਾਲਾ।

**دارالمکافات** ***ਦਾਰ-ਉਲ-ਮਕਾਫ਼ਾਤ***, **دارِسپنج** ***ਦਾਰ-ਏ-ਸਿਪੰਜ***, **دارِششدر** ***ਦਾਰ-ਏ-ਸ਼ਸ਼ਦਰ***, **دارِفنا** ***ਦਾਰ-ਏ-ਫ਼ਨਾ*** : ਬਦਲੇ ਦੀ ਥਾਂ,ਏਹ ਸੰਸਾਰ।

**دارالملک** ***ਦਾਰ-ਉਲ-ਮੁਲਕ*** : ਰਾਜਧਾਨੀ।

**دارائی** ***ਦਾਰਾਈ*** : ਬਾਦਸ਼ਾਹਤ, ਰਾਜ, ਇਕ ਪਰਸਿੱਧ ਰੇਸ਼ਮੀ ਕੱਪੜਾ; ਦਰਿਆਈ।

**دارائی شب اندر روز** ***ਦਾਰਾਈ ਸ਼ਬ ਅੰਦਰ ਰੂਜ਼*** : ਇਕ ਪਰਕਾਰ ਦੀ ਕਾਲੀ ਚਿੱਟੀ ਦਰਿਆਈ।

**دارباز** ***ਦਾਰਬਾਜ਼*** : ਨਟ, ਬਾਜ਼ੀਗਰ।

**داربازی** ***ਦਾਰਬਾਜ਼ੀ*** : ਨਟਬਾਜ਼ੀ, ਬਾਜ਼ੀਗਰੀ।

**دارِبام** ***ਦਾਰ-ਏ-ਬਾਮ*** : ਛੱਤ ਦੀ ਲੱਕੜ, ਸ਼ਤੀਰ।

**دارِپلپل** ***ਦਾਰਪਿਲਪਿਲ*** : ਮੱਘਾਂ।

**دارچینی** ***ਦਾਰਚੀਨੀ*** : ਇਕ ਖ਼ੁਸ਼ਬੂਦਾਰ ਲੱਕੜੀ ਜੋ ਚੀਨ ਤੋਂ ਆਉਂਦੀ ਹੈ, ਦਾਲਚੀਨੀ, ਏਹ ਇਕ ਦਰਖ਼ਤ ਦੀ ਛਿੱਲ ਹੈ ਜੇਹੜੀ ਦਵਾਈ ਅਤੇ ਮਸਾਲੇ ਦੇ ਤੌਰ ਤੇ ਕੰਮ ਆਉਂਦੀ ਹੈ।

**دارزرد** ***ਦਾਰ-ਏ-ਜ਼ਰਦ*** : ਪੀਲੀ ਲੱਕੜ, ਹਲਦੀ।

**دارموش** ***ਦਾਰਮੂਸ਼*** : ਗਾਲ੍ਹੜ, ਕਾਟੋ।

**دارنهال** ***ਦਾਰ ਨਿਹਾਲ*** : ਇਕ ਪਰਕਾਰ ਦੀ ਲੱਕੜੀ ਜਿਸ ਨਾਲ ਕੱਪੜੇ ਰੰਗੇ ਜਾਂਦੇ ਹਨ।

**دارو** ***ਦਾਰੂ*** : ਦਵਾ, ਦਵਾਈ।

**داروکده** ***ਦਾਰੂਕਦਾ*** : ਦਵਾਖ਼ਾਨਾ।

**داروگر** ***ਦਾਰੂਗਰ*** : ਅੱਖਾਂ ਦਾ ਇਲਾਜ ਕਰਨ ਵਾਲਾ।

**داروئے بیهوشی** ***ਦਾਰੂ-ਏ-ਬੇਹੋਸ਼ੀ*** : ਸ਼ਰਾਬ ਦੇ ਨਸ਼ੇ ਨੂੰ ਵਧਾਉਣ ਵਾਲੀ ਦਵਾ।

**داروئے تفنگ** ***ਦਾਰੂ-ਏ-ਤਫ਼ੰਗ*** : ਬਰੂਦ।

**داروغه** ***ਦਾਰੋਗ਼ਾ*** : ਸਿਪਾਹੀਆਂ ਦਾ ਸਰਦਾਰ; ਰਾਖਾ, ਨਿਗਾਹਬਾਨ।

**داروغهٔ آبکاری** ***ਦਾਰੋਗ਼ਾ-ਏ-ਆਬਕਾਰੀ*** : ਸ਼ਰਾਬ ਦਾ ਦਰੋਗਾ।

**داروغهٔ صفائی** ***ਦਾਰੋਗ਼ਾ-ਏ-ਸਫ਼ਾਈ*** : ਮਿਊਂਸਪਲ ਕਮੇਟੀ ਦਾ ਓਹ ਮੁਲਾਜ਼ਮ ਜਿਸ ਦੇ ਸਪੁਰਦ ਸ਼ੈਹਰ ਦੀ ਸਫ਼ਾਈ ਦਾ ਪਰਬੰਧ ਹੋਵੇ।

**داره** ***ਦਾਰਾ*** : (ਦਾਇਰਾ ਦਾ ਸੰਖਿਪਤ ਰੂਪ) ਚੰਦ ਦਾ ਦਾਇਰਾ।

**داری** ***ਦਾਰੀ*** : ਕਬੀਲਾ ਅਬਦੁਲਦਾਰ ਦਾ ਵਿਅਕਤੀ; ਜਾਣਨ ਵਾਲਾ, ਗਿਆਤਾ; ਇਕ ਥਾਂ

ਠੈਹਰਨ ਵਾਲਾ; ਸੁਗੰਧੀ ਵੇਚਣ ਵਾਲਾ, ਗਾਂਧੀ, ਮਲਾਹ, ਮਾਲਦਾਰ।

**دارین** ***ਦਾਰੈਨ*** : ਦੋਵੇਂ ਜਹਾਨ, ਲੋਕ-ਪਰਲੋਕ, ਹਲਤ-ਪਲਤ।

**دارین** ***ਦਾਰੈਨ*** : ਮੁਲਕ ਸ਼ਾਮ ਵਿਚ ਇਕ ਥਾਂ ਦਾ ਨਾਮ, 'ਬਹਰੀਨ' ਵਿਚ ਕਿਸ਼ਤੀ ਦੇ ਆਉਣ ਦੀ ਥਾਂ।

**داز** ***ਦਾਜ਼*** : ਅੱਡਾ, ਕਬੂਤਰ ਦੀ ਛਤਰੀ, ਜ਼ਮੀਨ ਵਿਚ ਦੋ ਲਕੜਾਂ ਗੱਡ ਕੇ ਓਹਨਾਂ ਉੱਤੇ ਇਕ ਲੰਮੇ ਲੋਟ (ਰੋੜੇ ਦਾਅ) ਲੱਕੜ ਬੰਨ੍ਹੀ ਜਾਂਦੀ ਹੈ, ਜਿਸ ਉੱਤੇ ਪੰਛੀ ਕਬੂਤਰ ਆਦਿ ਬੈਠਦੇ ਹਨ।

**داس** ***ਦਾਸ,*** **داسا** ***ਦਾਸਾ*** : ਦਾਤਰੀ, ਓਹ ਤਿੱਖੇ ਤੀਲੇ ਜੋ ਕਣਕ ਤੇ ਜੌਂ ਦੀ ਬੱਲੀ ਤੇ ਹੁੰਦੇ ਹਨ।

**داس زرین** ***ਦਾਸ-ਏ-ਜ਼ਰੀਨ*** : ਨਵਾਂ ਚੰਦ।

**داسار** ***ਦਾਸਾਰ,*** **داستار** ***ਦਾਸਤਾਰ*** : ਦਲਾਲ।

**داستان** ***ਦਾਸਤਾਨ*** : ਕਹਾਣੀ, ਕਥਾ, ਸ਼ੌਹਰਤ, ਪਰਸਿੱਧੀ, ਮਸ਼ਹੂਰ ਗੱਲ, ਮਿਸਲ।

**داستان پاستان** ***ਦਾਸਤਾਨ-ਏ-ਪਾਸਤਾਨ*** : ਭੂਤ ਕਾਲ ਦੀ ਕਹਾਣੀ, ਪੁਰਾਣੇ ਲੋਕਾਂ ਦੀ ਕਹਾਣੀ।

**داستان زدن** ***ਦਾਸਤਾਨ ਜ਼ਦਨ*** : ਕਥਾ (ਵਾਰਤਾ) ਸੁਣਾਉਣਾ, ਕਿੱਸਾ ਬਿਆਨ ਕਰਨਾ।

**داستان گو** ***ਦਾਸਤਾਨ ਗੋ*** : ਕਿੱਸਾ ਸੁਣਾਉਣ ਵਾਲਾ।

**داستخاله** ***ਦਾਸਤਖ਼ਾਲਾ,*** **داستغاله** ***ਦਾਸਤਗ਼ਾਲਾ,*** **داستکاله** ***ਦਾਸਤਕਾਲਾ*** : ਮਾਲੀਆਂ ਦੀ ਛੋਟੀ ਦਾਤਰੀ।

**داش** ***ਦਾਸ਼*** : ਅੱਗ ਦੀ ਥਾਂ, ਭੱਠੀ, ਪਹਾਰਾ; ਭੱਠਾ, ਆਵਾ।

**داشت** ***ਦਾਸ਼ਤ*** : ਰੱਖਵਾਲੀ, ਧਿਆਨ; ਕੱਪੜੇ ਦਾ ਕਾਫ਼ੀ ਸਮੇਂ ਤਕ ਚੱਲਣਾ।

**داشته** ***ਦਾਸ਼ਤਾ*** : ਰੱਖੀ ਹੋਈ ਚੀਜ਼।

**داشته آید بکار** ***ਦਾਸ਼ਤਾ ਆਯਦ-ਬ-ਕਾਰ*** : ਪੁਰਾਣੀ ਰੱਖੀ ਹੋਈ ਚੀਜ਼ ਕੰਮ ਆ ਹੀ ਜਾਂਦੀ ਹੈ।

**داعی** ***ਦਾ-ਈ*** : ਤਲਬ ਕਰਨ ਵਾਲਾ, ਦੁਆ ਕਰਨ ਵਾਲਾ, ਪਰਾਰਥਕ।

**داعیٔ اجل** ***ਦਾ-ਈ-ਏ-ਅਜਲ*** : ਜਮਦੂਤ, ਮੌਤ।

**داعیه** ***ਦਾਈਯਾ*** : ਮੌਤ, ਇੱਛਾ, ਸਬਬ, ਕਾਰਨ।

**داغ** ***ਦਾਗ਼*** : ਧੱਬਾ, ਨਿਸ਼ਾਨ, ਕਿਸੇ ਪਿਆਰੇ ਦੇ ਮਰਨ ਦਾ ਗ਼ਮ, ਦਫ਼ਤਰ ਦੀ ਮੋਹਰ।

**داغ بررو** ***ਦਾਗ਼-ਬਰ-ਰੂ*** : ਗ਼ੁਲਾਮ, ਆਗਿਆਕਾਰ, (ਪਿਛਲੇ ਸਮਿਆਂ ਵਿਚ ਗ਼ੁਲਾਮਾਂ ਨੂੰ ਆਮ ਤੌਰ ਤੇ ਦਾਗ਼ ਦਿੰਦੇ ਸਨ)।

**داغدار** ***ਦਾਗ਼ਦਾਰ*** : ਦਾਗਿਆ ਹੋਇਆ, ਦੋਸ਼ੀ, ਗ਼ੁਲਾਮ।

**داغدیده** ***ਦਾਗ਼ਦੀਦਾ*** : ਓਹ ਵਿਅਕਤੀ ਜਿਸ ਨੂੰ ਦਾਗ਼ ਲੱਗਾ ਹੋਵੇ।

**داغ زنده** ***ਦਾਗ਼-ਏ-ਜ਼ਿੰਦਾ*** : ਓਹ ਦਾਗ ਜਿਸ ਵਿੱਚੋਂ ਹਰ ਵੇਲੇ ਲਹੂ ਰਿਸਦਾ ਹੋਵੇ।

**داغسر** ***ਦਾਗ਼ਸਰ*** : ਓਹ ਆਦਮੀ ਜਿਸ ਦੇ ਮੱਥੇ ਤੋਂ ਲੈ ਕੇ ਸਿਰ ਦੀ ਚੋਟੀ ਤੱਕ ਵਾਲ ਨਾ ਹੋਣ।

**داغ فسق** ***ਦਾਗ਼-ਏ-ਫ਼ਿਸਕ਼*** : ਕੱਪੜੇ ਉੱਤੇ ਬਦਕਾਰੀ ਦਾ ਲੱਗਾ ਹੋਇਆ ਦਾਗ਼।

**داغ قصار** ***ਦਾਗ਼-ਏ-ਕ਼ੱਸਾਰ,*** **داغ گازران** ***ਦਾਗ਼-ਏ-ਗਾਜ਼ਰਾਂ*** : ਓਹ ਦਾਗ ਜੋ ਧੋਬੀ ਕੱਪੜੇ 'ਤੇ ਪਛਾਣ ਲਈ ਲਾਉਂਦੇ ਹਨ, ਅਮਿੱਟ ਦਾਗ਼।

**داغگاه** ***ਦਾਗ਼ਗਾਹ*** : ਜਿਥੇ ਕਾਗ਼ਜ਼ਾਂ ਤੇ ਮੋਹਰਾਂ ਲਗਦੀਆਂ ਹਨ; ਕਚੈਹਰੀ।

**داغی** ***ਦਾਗ਼ੀ*** : ਐਬ ਵਾਲਾ, ਬਦਨਾਮ।

**داغی شدن** ***ਦਾਗ਼ੀ ਸ਼ੁਦਨ*** : ਦਾਗ਼ੀ ਹੋਣਾ, ਐਬਦਾਰ ਹੋਣਾ, ਬਦਨਾਮ ਹੋਣਾ।

**داغینه** ***ਦਾਗ਼ੀਨਾ*** : ਪੁਰਾਣਾ ਹੋਣਾ,

ਪੁਰਾਣਾ, ਵਰਤਿਆ ਹੋਇਆ।

**دافع** *ਦਾਫ਼ਿਅ* : ਦਫ਼ਾ ਕਰਨ ਵਾਲਾ, ਹਟਾਉਣ ਵਾਲਾ, ਰੋਕਣ ਵਾਲਾ, ਸੁਰੱਖਿਅਕ।

**دافعه** *ਦਾਫ਼ਿਆ* : ਦਫ਼ਾ ਕਰਨ ਵਾਲੀ, ਮਨੁੱਖੀ ਸਰੀਰ ਵਿਚ ਉਸ ਸ਼ਕਤੀ ਦਾ ਨਾਮ ਜੇਹੜੀ ਖ਼ੁਰਾਕ ਦੇ ਉਸ ਭਾਗ ਨੂੰ ਕੱਢ ਦਿੰਦੀ ਹੈ ਜੋ ਗਿਜ਼ਾ ਬਣਨ ਦੇ ਯੋਗ ਨਾ ਹੋਵੇ।

**دال** *ਦਾਲ* : ਇਕ ਕਾਲੀ ਵੱਡੀ ਇੱਲ; ਮੋਟਾ ਤੇ ਸੰਘਣਾ; ਫ਼ਾਰਸੀ ਵਰਨਮਾਲਾ ਦਾ ਦਸਵਾਂ ਅਤੇ ਅਰਬੀ ਦਾ ਅੱਠਵਾਂ ਅੱਖਰ, ਜੰਤਰੀ ਦੀ ਪਰਭਾਸ਼ਾ ਵਿਚ ਬੁਰਜ਼-ਏ-ਅਸਦ, (ਸਿੰਘ ਰਾਸ਼ੀ)।

**دالان** *ਦਾਲਾਨ*, **دالانه** *ਦਾਲਾਨਾ* : ਪੰਜਾਬੀ ਵਿਚ ਪਰਚਲਤ ਰੂਪ ''ਦਲਾਨ'' ਹੈ, ਵੱਡਾ ਕਮਰਾ; ਛੱਤਾ, ਢਾਰਾ, ਛੱਤੀ ਗਲੀ।

**دالبره** *ਦਾਲਬੁਰਾ*, **دالبزه** *ਦਾਲਬੁਜ਼ਾ*, **دالبوز** *ਦਾਲਬੂਜ਼*, **دالپوز** *ਦਾਲਪੂਜ਼* : ਪਰਸਿੱਧ ਪੰਛੀ -ਅਬਾਬੀਲ।

**دالخال** *ਦਾਲਖ਼ਾਲ* : ਨਵਾਂ ਲਾਇਆ ਬੂਟਾ।

**دام** *ਦਾਮ* : ਜਾਲ, ਫੰਦਾ, ਫਾਹੀ; ਰੁਪਏ ਦਾ ਚਾਲ੍ਹੀਵਾਂ ਹਿੱਸਾ; ਚਰਨ ਵਾਲੇ ਜੰਗਲੀ ਜਾਨਵਰ ਜਿਵੇਂ ਹਿਰਨ ਆਦਿ; ਸੰਸਾਰ ਦੇ ਧੋਖੇ ਫ਼ਰੇਬ।

**دام بازچیدن** *ਦਾਮ ਬਾਜ਼ ਚੀਦਨ*, **دام برداشتن** *ਦਾਮ ਬਰਦਾਸ਼ਤਨ*, **دام برچیدن** *ਦਾਮ ਬਰ ਚੀਦਨ* : ਜਾਲ ਚੁੱਕ ਲੈਣਾ।

**دامداشتن** *ਦਾਮਦਾਸ਼ਤਨ* : ਖਿਆਲੀ ਐਸ਼, ਐਸ਼ ਇਸ਼ਰਤ ਵਿਚ ਲੀਨ ਹੋਣਾ।

**دام عنکبوت** *ਦਾਮ-ਏ-ਅਨਕਬੂਤ* : ਮੱਕੜੀ ਦਾ ਜਾਲ।

**دام کشیدن** *ਦਾਮ ਕਸ਼ੀਦਨ*, **دام گستردن** *ਦਾਮ ਗੁਸਤਰਦਨ* : ਜਾਲ ਵਿਛਾਉਣਾ।

*ਦਾਮ ਗਾਹ* : ਜਾਲ ਵਿਛਾਉਣ ਦੀ ਥਾਂ।

**دامگاه دیو** *ਦਾਮ ਗਾਹ-ਏ-ਦੇਵ*, **دامگاه ستور** *ਦਾਮ ਗਾਹ-ਏ-ਸਤੂਰ*, **دامگاه گرگ** *ਦਾਮ ਗਾਹ-ਏ-ਗੁਰਗ* : ਸੰਸਾਰ।

**دام مشکین** *ਦਾਮ-ਏ-ਮੁਸ਼ਕੀਨ* : ਮਸ਼ੂਕ ਦੀ ਜ਼ੁਲਫ਼।

**دام** *ਦਾਮ* : ਸਦੀਵੀ, ਰੱਬ ਕਰੇ, ਏਹ ਹਮੇਸ਼ਾ ਰਹੇ।

**داماد** *ਦਾਮਾਦ* : ਖ਼ਾਵੰਦ, ਜਿਸ ਦੀ ਸ਼ਾਦੀ ਹੁਣੇ ਹੋਈ ਹੋਵੇ, ਬੇਟੀ ਦਾ ਪਤੀ, ਜਵਾਈ।

**دامادی** *ਦਾਮਾਦੀ* : ਵਿਆਹ, ਸ਼ਾਦੀ, ਜਵਾਈ ਦਾ ਰਿਸ਼ਤਾ, ਵਿਆਹ ਸ਼ਾਦੀ ਦਾ ਪਰੀਤੀ ਭੋਜਨ।

**دامان** *ਦਾਮਾਨ* : ਦਾਮਨ, ਪੱਲਾ, ਕੰਨੀ, ਪਹਾੜ ਦੀ ਜੜ੍ਹ, ਪਹਾੜ ਦੇ ਹੇਠਾਂ ਦਾ ਇਲਾਕਾ।

**دامان** *ਦਾਮਾਨ* : ਇਰਾਕ ਵਿਚ ਇਕ ਸਥਾਨ ਦਾ ਨਾਮ ਜੋ ਸੇਬਾਂ ਲਈ ਮਸ਼ਹੂਰ ਹੈ।

**دامغان** *ਦਾਮਗ਼ਾਨ* : ਤੁਬਰਿਸਤਾਨ ਦੇ ਨੇੜੇ ਇਕ ਸ਼ੈਹਰ ਦਾ ਨਾਮ।

**دامک** *ਦਾਮਕ* : ਛੋਟੇ ਜਾਨਵਰ, ਖ਼ਰਗੋਸ਼ ਆਦਿ, ਵੈਹਸ਼ੀ, ਇਸਤਰੀਆਂ ਦਾ ਦੁੱਪਟਾ।

**دامن** *ਦਾਮਨ* : ਪੱਲਾ, ਕੰਨੀ, ਕੋਰ, ਤਰਾਈ।

**دامن افشاندن** *ਦਾਮਨ ਅਫ਼ਸ਼ਾਂਦਨ* : ਨਾਜ਼ ਨਖ਼ਰਾ ਕਰਨਾ।

**دامن بالازدن** *ਦਾਮਨ ਬਾਲਾ ਜ਼ਦਨ* : ਦਾਮਨ ਸਮੇਟ ਲੈਣਾ; ਤਿਆਰ ਹੋਣਾ।

**دامن بدامن بستن** *ਦਾਮਨ-ਬ-ਦਾਮਨ ਬਸਤਨ* : ਪੱਲਾ ਗੰਢਣਾ, ਇਕ ਦੂਜੇ ਨਾਲ ਮਿਲਣਾ।

**دامن بدندان کردن/گرفتن** *ਦਾਮਨ-ਬ- ਦੰਦਾਨ ਕਰਦਨ/ ਗਿਰਿਫ਼ਤਨ* : ਭੱਜਣਾ, ਨੱਠਣਾ।

**دامن برافشاندن** *ਦਾਮਨ ਬਰ-ਅਫ਼ਸ਼ਾਂਦਨ* : ਕੂਚ ਕਰਨਾ, ਰਵਾਨਾ ਹੋਣਾ, ਤਿਆਗ ਦੇਣਾ, ਮੂੰਹ ਮੋੜ ਲੈਣਾ।

**دامن برچراغ زدن** *ਦਾਮਨ ਬਰ ਚਿਰਾਗ਼ ਜ਼ਦਨ* : ਪੱਲਾ ਮਾਰ ਕੇ ਦੀਵਾ ਬੁਝਾਉਣਾ, ਦੀਵਾ ਗੁਲ ਕਰਨਾ।

**دامن برزمین کشیدن** *ਦਾਮਨ ਬਰ-ਜ਼ਮੀਨ ਕਸ਼ੀਦਨ* : ਨਾਜ਼ ਨਖ਼ਰੇ ਨਾਲ

ਚੱਲਣਾ, ਮਟਕ ਨਾਲ ਤੁਰਨਾ, ਆਕੜ ਕੇ ਚੱਲਣਾ।

**دامن بوس** ***ਦਾਮਨ ਬੋਸ*** : ਪੱਲਾ ਚੁੰਮਣ ਵਾਲਾ।

**دامنِ پاک** ***ਦਾਮਾਨ-ਏ-ਪਾਕ*** : ਨੇਕ ਪਾਕ ਹੋਣਾ, ਨੇਕੀ, ਪਾਕਦਾਮਨੀ।

**دامنِ پهلودار** ***ਦਾਮਨ-ਏ-ਪਹਿਲੂਦਾਰ*** : ਚੌੜਾ ਪੱਲਾ ਜਿਸ ਤੋਂ ਸੰਸਾਰ ਲਾਭ ਉਠਾ ਸਕੇ।

**دامن چیدن** ***ਦਾਮਨ ਚੀਦਨ*** : ਅੱਡ ਹੋਣਾ।

**دامن خشک** ***ਦਾਮਨ-ਏ-ਖੁਸ਼ਕ*** : ਨੇਕ, ਪਾਕ।

**دامنِ خورشید** ***ਦਾਮਨ-ਏ-ਖੁਰਸ਼ੀਦ*** : ਸੂਰਜ ਦੀ ਰੋਸ਼ਨੀ, ਚੌਥਾ ਅਸਮਾਨ।

**دامن در زیرپا** ***ਦਾਮਨ-ਦਰ ਜ਼ੇਰ-ਏ-ਪਾ*** : ਬੇਕਾਰ ਆਦਮੀ।

**دامن در کشیدن** ***ਦਾਮਨ ਦਰ ਕਸ਼ੀਦਨ*** : ਇਕ ਪਾਸੇ ਹੋ ਜਾਣਾ।

**دامن سوار** ***ਦਾਮਨ-ਸਵਾਰ*** : ਦੋਵੇਂ ਪੈਰਾਂ ਦੇ ਵਿਚੋਂ ਦੀ ਪਾਈ ਰੱਸੀ, ਕੱਪੜਾ, ਸੋਟੀ ਆਦਿ ਨੂੰ ਘੋੜੀ ਬਣਾ ਕੇ ਖੇਡਣ ਵਾਲਾ ਮੁੰਡਾ।

**دامنِ شب** ***ਦਾਮਨ-ਏ-ਸ਼ਬ*** : ਰਾਤ ਦਾ ਅੰਤਮ ਭਾਗ।

**دامن شکستن** ***ਦਾਮਨ ਸ਼ਿਕਸਤਨ*** : ਸੇਵਾ ਲਈ ਤਿਆਰ ਹੋਣਾ।

**دامن فراخ بودن** ***ਦਾਮਨ ਫ਼ਰਾਖ਼ ਬੂਦਨ*** : ਸਖ਼ੀ ਹੋਣਾ, ਦਾਨੀ ਹੋਣਾ।

**دامنِ کسی گرفتن** ***ਦਾਮਨ-ਏ-ਕਸੇ ਗਿਰਫ਼ਤਨ*** : ਕਿਸੇ ਨੂੰ ਰੋਕਣਾ, ਅਟਕਾਉਣਾ, ਪੈਰਵੀ ਕਰਨਾ, ਆਗਿਆ ਵਿਚ ਰੈਹਣਾ।

**دامن کشان** ***ਦਾਮਨ ਕਸ਼ਾਨ*** : ਨਾਜ਼-ਨਖ਼ਰੇ ਨਾਲ ਚੱਲਣਾ, ਮਟਕ ਨਾਲ ਤੁਰਨਾ।

**دامنِ کوه** ***ਦਾਮਨ-ਏ-ਕੋਹ*** : ਪਹਾੜ ਦੀ ਤਰਾਈ।

**دامن گیر** ***ਦਾਮਨਗੀਰ*** : ਮਦਦ ਚਾਹੁਣ ਵਾਲਾ, ਰੋਕ ਪਾਉਣ ਵਾਲਾ, ਨਿਕਟਵਰਤੀ।

**دامن نشان** ***ਦਾਮਨ-ਨਿਸ਼ਾਨ*** : ਦਰਵੇਸ਼, ਗਰੀਬ ਆਦਮੀ।

**دامن نهادن** ***ਦਾਮਨ ਨਿਹਾਦਨ*** : ਜਾਲ ਵਿਛਾਉਣਾ।

**دامنی** ***ਦਾਮਨੀ*** : ਦੁੱਪਟਾ, ਚੁੰਨੀ।

**دامود** ***ਦਾਮੂਦ*** : ਕਸੂਰ ਮੁਆਫ਼ ਕਰਨਾ, ਬਖ਼ਸ਼ ਦੇਣਾ।

**دامی** ***ਦਾਮੀ,*** **دامیار** ***ਦਾਮਯਾਰ*** : ਜਾਲ ਵਿਛਾਉਣ ਵਾਲਾ, ਸ਼ਿਕਾਰੀ।

**دان** ***ਦਾਨ*** : ਸਥਾਨਵਾਚੀ ਸ਼ਬਦ, ਜਿਵੇਂ ਆਤਸ਼ਦਾਨ (ਅੱਗ ਦੀ ਥਾਂ, ਅੰਗੀਠੀ) ਰੋਸ਼ਨਦਾਨ, ਕਲਮਦਾਨ ਆਦਿ।

**دان** ***ਦਾਨ*** : (ਦਾਨਾ دانه ਦਾ ਸੰਖਿਪਤ ਰੂਪ) ਦਾਣਾ।

**دانا** ***ਦਾਨਾ*** : ਜਾਣਨ ਵਾਲਾ, ਗਿਆਤਾ।

**دانادل** ***ਦਾਨਾਦਿਲ*** : ਸਿਆਣਾ।

**دانائی** ***ਦਾਨਾਈ*** : ਅਕਲ, ਸਿਆਣਪ, ਸੂਝ-ਬੂਝ।

**دانائے طوس** ***ਦਾਨਾ-ਏ-ਤੂਸ*** : ਫ਼ਿਰਦੌਸੀ ਅਤੇ ਖ਼੍ਵਾਜਾ ਨਸੀਰੁੱਦੀਨ ਤੂਸੀ।

**دانست** ***ਦਾਨਿਸਤ*** : ਸੂਝ-ਬੂਝ, ਗਿਆਨ, ਅਕਲ।

**دانستگی** ***ਦਾਨਿਸਤਗੀ*** : ਗਿਆਨ, ਅਕਲ, ਸੂਝ-ਬੂਝ।

**دانستن** ***ਦਾਨਿਸਤਨ*** : ਜਾਣਨਾ, ਸਮਝਣਾ।

**دانسته** ***ਦਾਨਿਸਤਾ,***

**دیده دانسته** ***ਦੀਦਾ ਦਾਨਿਸਤਾ*** : ਜਾਣ ਕੇ, ਜਾਣ ਬੁੱਝ ਕੇ, ਜਾਣਿਆ ਹੋਇਆ, ਪਛਾਣਿਆ ਹੋਇਆ।

**دانش** ***ਦਾਨਿਸ਼*** : ਅਕਲ, ਸਿਆਣਪ, ਗਿਆਨ।

**دانش آرا** ***ਦਾਨਿਸ਼-ਆਰਾ*** : ਗਿਆਨ ਨਾਲ ਸਜਿਆ ਹੋਇਆ, ਗਿਆਨੀ।

داوری‌گاه

دانہ‌پاشیدن *ਦਾਨਾ ਪਾਸ਼ੀਦਨ,* دانہ‌درخاک‌کردن *ਦਾਨਾ ਦਰ ਖ਼ਾਕ ਕਰਦਨ,* دانہ‌ریختن *ਦਾਨਾ ਰੇਖ਼ਤਨ* : ਦਾਣਾ ਸੁੱਟਣਾ, ਬੀਜ ਬੀਜਣਾ।

دانہ‌برچیدن *ਦਾਨਾ ਬਰਚੀਦਨ,* دانہ‌برداشتن *ਦਾਨਾ ਬਰਦਾਸ਼ਤਨ* : ਜ਼ਮੀਨ ਤੋਂ ਦਾਣਾ ਚੁੱਕਣਾ।

دانہ‌چیدن *ਦਾਨਾ ਚੀਦਨ* : ਦਾਣਾ ਚੁਗਣਾ, ਭਿਖਿਆ ਮੰਗਣਾ।

دانہ‌دانہ‌شدن *ਦਾਨਾ ਦਾਨਾ ਸ਼ੁਦਨ* : ਖਿੱਲਰ ਜਾਣਾ, ਖਿੰਡ ਜਾਣਾ।

دانہ‌زن *ਦਾਨਾ-ਜ਼ਨ* : ਦਾਣੇ ਉਤੇ ਮੰਤਰ ਪੜ੍ਹਨ ਵਾਲਾ, ਭਾਰਤੀ ਜਾਦੂਗਰ।

دانہ‌گانہ *ਦਾਨਾ ਗਾਨਾ* : ਘਰ ਦਾ ਮਾਲ ਅਸਬਾਬ।

داندگی *ਦਾਨਿੰਦਗੀ* : ਗਿਆਨ, ਸਮਝ-ਬੂਝ।

داندہ *ਦਾਨਿੰਦਾ* : ਜਾਣਨ ਵਾਲਾ, ਗਿਆਨਵਾਨ, ਸਿਆਣਾ।

داو *ਦਾਉ* : ਫ਼ਰੇਬ, ਦਾਅ-ਪੇਚ, ਜੂਏ ਵਿਚ ਜਿੱਤਣਾ, ਖੇਡ ਵਿਚਲੀ ਚਾਲ, ਕੰਧ।

داود *ਦਾਊਦ* : ਪਰਸਿੱਧ ਪੈਗੰਬਰ ਦਾ ਨਾਮ ਜੋ ਹਜ਼ਰਤ ਸੁਲੇਮਾਨ ਦਾ ਪਿਤਾ ਸਨ,ਓਹ ਮਿੱਠੀ ਸੁਰੀਲੀ ਅਵਾਜ਼ ਲਈ ਮਸ਼ਹੂਰ ਸਨ।

داودطائی *ਦਾਊਦ ਤਾਈ* : ਸ਼ੈਖ਼ ਅਜ਼ੂ ਸੁਲੇਮਾਨ ਦਾਊਦ-ਬਿਨ-ਨਸਰ ਦਾ ਨਾਮ, ਜੋ ਕਾਮਲ ਸੂਫ਼ੀ ਤੇ 'ਫ਼ਿਕਹ' ਵਿਚ ਪਰਵੀਣ ਸਨ, ਹਜ਼ਰਤ ਇਬਰਾਹੀਮ ਅਦਹਮ ਦੇ ਸਮਕਲੀ ਤੇ ਕਬੀਲਾ 'ਤੈ' ਵਿਚੋਂ ਸਨ ਅਤੇ ੧੬੫ ਹਿਜਰੀ ਵਿਚ ਫ਼ੌਤ ਹੋਏ।

داور *ਦਾਵਰ* : ਇਨਸਾਫ਼ ਦੇਣ ਵਾਲਾ, ਮੁਨਸਿਫ਼; ਰੱਬ; ਸ਼ਾਸਕ; ਇਲਾਜ; ਦਵਾਈ।

داوری *ਦਾਵਰੀ* : ਇਨਸਾਫ਼, ਨਿਆਂ; ਰਾਜ, ਸ਼ਾਸਨ; ਇਨਸਾਫ਼ ਕਰਨ ਦੀ ਕਿਰਿਆ; ਮਾਮਲਾ; ਕਿੱਸਾ; ਲੜਾਈ; ਦੁਸ਼ਮਣੀ, ਝਗੜਾ; ਫ਼ੈਸਲਾ ਕਰਨਾ।

داوری‌گاہ *ਦਾਵਰੀਗਾਹ* : ਕਚੈਹਰੀ, ਅਦਾਲਤ।

دانش‌آموز *ਦਾਨਿਸ਼-ਆਮੋਜ਼* : ਅਕਲ ਸਿਖਾਉਣ ਵਾਲਾ, ਉਸਤਾਦ।

دانش‌افزا *ਦਾਨਿਸ਼ ਅਫ਼ਜ਼ਾ* : ਗਿਆਨ ਵਰਧਕ।

دانش‌بہر *ਦਾਨਿਸ਼-ਬਹਰ,* دانش‌پرست *ਦਾਨਿਸ਼-ਪ੍ਰਸਤ* : ਸੂਝਵਾਨ।

دانش‌پذیر *ਦਾਨਿਸ਼-ਪਜ਼ੀਰ,* دانش‌پسیج *ਦਾਨਿਸ਼-ਪਸੀਜ,* دانش‌گیر *ਦਾਨਿਸ਼-ਗੀਰ* : ਗਿਆਨ ਲਈ ਉਤਸੁਕ, ਵਿਦਿਆਰਥੀ।

دانش‌کدہ *ਦਾਨਿਸ਼-ਕਦਾ,* دانش‌گاہ *ਦਾਨਿਸ਼-ਗਾਹ* : ਗਿਆਨ-ਸਥਾਨ।

دانش‌مند *ਦਾਨਿਸ਼-ਮੰਦ,* دانش‌ور *ਦਾਨਿਸ਼-ਵਰ,* دانشی *ਦਾਨਿਸ਼ੀ* : ਸਿਆਣਾ, ਸੂਝਵਾਨ।

دانشمندی/دانشوری *ਦਾਨਿਸ਼ਮੰਦੀ/ਦਾਨਿਸ਼ਵਰੀ* : ਅਕਲ, ਸਿਆਣਪ।

دانق *ਦਾਨਕ,* دانک *ਦਾਂਕ,* دانگ *ਦਾਂਗ* : ਛੇ ਰੱਤੀ ਦਾ ਵਜ਼ਨ, ਦਾਮ ਦਾ ਛੇਵਾਂ ਭਾਗ, ਛੇ ਰੱਤੀ ਵਜ਼ਨ ਦਾ ਚਾਂਦੀ ਦਾ ਸਿੱਕਾ, ਕਿਸੇ ਚੀਜ਼ ਦਾ ਛੇਵਾਂ ਹਿੱਸਾ; ਤਰਫ਼, ਪਾਸਾ।

دانگانہ *ਦਾਨਗਾਨਾ* : ਸੈਰ ਤਮਾਸ਼ੇ ਲਈ ਇੱਕਠਾ ਕੀਤਾ ਗਿਆ ਚੰਦਾ; ਘਰ ਦਾ ਮਾਲ ਅਸਬਾਬ।

دانہ *ਦਾਨਾ* : ਪੰਜਾਬੀ ਵਿਚ ਪਰਚਲਤ ਰੂਪ ''ਦਾਣਾ'' ਹੈ, ਬੀਜ, ਅਨਾਜ, ਗਲਾ; ਗੋਲੀ, ਗੋਲ ਟੁਕੜਾ, ਫਲ, ਮਾਲ ਅਸਬਾਬ, ਛੋਟੀ ਫਿਣਸੀ, ਅੰਕ, ਅੰਕੜਾ (ਸੰਖਿਆ ਲਈ ਵਰਤਿਆ ਜਾਂਦਾ ਹੈ ਜਿਵੇਂ 'ਸਿਹ ਦਾਨਹ-ਏ ਤਰਬੂਜ਼ = ਤਿੰਨ ਤਰਬੂਜ਼), ਮੇਵਿਆਂ ਤੇ ਹੀਰੇ ਜਵਾਹਰਾਤ ਦੇ ਗਿਣਨ ਲਈ ਵਰਤਿਆ ਜਾਂਦਾ ਹੈ।

دانۂ‌آتش *ਦਾਨਾ-ਏ-ਆਤਿਸ਼* : ਚਿੰਗਿਆੜੀ।

دانہ‌افشاندن *ਦਾਨਾ ਅਫ਼ਸ਼ਾਂਦਨ,* دانہ‌افگندن *ਦਾਨਾ ਅਫ਼ਗੰਦਨ,*

داہ **ਦਾਹ** : ਦਾਸ; ਗੋਲੀ, ਬਾਂਦੀ, ਲੌਂਡੀ; ਡਰਪੋਕ; ਮੰਗਤਾ; ਬੁੱਢਾ ਆਦਮੀ; ਅਸ਼ਿਸ਼ਟ ਇਸਤਰੀ; ਸੇਵਾ, ਚਾਕਰੀ।

داہِ عرب **ਦਾਹ-ਏ-ਅਰਬ** : ਅਰਬ ਦੀ ਲੌਂਡੀ; ਬਦਨਾਮ।

داہا **ਦਾਹਾ** : ਪਹਾੜ ਦੀ ਖੁੰਦਰ, ਪਹਾੜੀ ; ਦੱਰਾ।

داہل **ਦਾਹੁਲ** : ਖੇਤ ਵਿਚ ਗੱਡਿਆ ਪੁਤਲਾ, ਡਰਨਾ।

داہم **ਦਾਹਿਮ,** داہیم **ਦਾਹੀਮ** : ਬਾਦਸ਼ਾਹਾਂ ਦਾ ਤਾਜ।

دائر **ਦਾਇਰ** : ਆਲੇ-ਦੁਆਲੇ, ਫਿਰਨ ਵਾਲਾ, ਭੌਣ ਵਾਲਾ; ਦੌਰਾ ਕਰਨ ਵਾਲਾ; ਵਿਚਾਰ ਅਧੀਨ।

دائرہ **ਦਾਇਰਾ** : ਗੋਲ ਚੱਕਰ; ਕੁੰਡਲ; ਸਮੇਂ ਦਾ ਗੇੜ; ਹਾਰ, ਭਾਂਜ; ਸਭਾ; ਥੋਥਾ; ਡਫ਼ਲੀ; ਪਰਸਿੱਧ ਸਾਜ਼; ਡਫ਼; ਦਫ਼ਤਰ, ਵਿਭਾਗ; ਪਹੀਏ ਦਾ ਧੁਰਾ।

دائرۃالرسومات **ਦਾਇਰਤੁਰੱਸੂਮਾਤ** : ਚੁੰਗੀਖ਼ਾਨਾ।

دائرہچی **ਦਾਇਰਾਚੀ** : ਡਫ਼ਲੀ ਵਜਾਉਣ ਵਾਲਾ।

دائرہزدن **ਦਾਇਰਾਜ਼ਦਨ** : ਘੇਰਾ ਬਣਾਉਣਾ।

دائرہساختن **ਦਾਇਰਾ ਸਾਖ਼ਤਨ,** دائرہکشیدن **ਦਾਇਰਾ ਕਸ਼ੀਦਨ** : ਚੰਦਾ ਲੈਣਾ।

دائرہکش **ਦਾਇਰਾ-ਕਸ਼** : ਪਰਕਾਰ।

دائم **ਦਾਇਮ,** دائمہ **ਦਾਇਮਾ** : ਸਦਾ, ਹਮੇਸ਼ਾ, ਹਰ ਵਕਤ।

دائمالخمر **ਦਾਇਮ-ਉਲ-ਖ਼ਮਰ** : ਹਰ ਵੇਲੇ ਸ਼ਰਾਬ ਪੀ ਕੇ ਨਸ਼ੇ ਵਿਚ ਰੈਹਣ ਵਾਲਾ।

دائمالمریض **ਦਾਇਮ-ਉਲ-ਮਰੀਜ਼** : ਸਦਾ ਬੀਮਾਰ ਰੈਹਣ ਵਾਲਾ।

دائمی **ਦਾਇਮੀ** : ਹਮੇਸ਼ਾ ਦਾ, ਸਦਾ ਦਾ, ਹਰ ਵਕਤ ਦਾ।

دائی **ਦਾਈ** : ਦੁੱਧ ਪਿਆਉਣ ਵਾਲੀ ਇਸਤਰੀ, ਬੱਚੇ ਦੀ ਪਾਲਣਾ ਕਰਨ ਵਾਲੀ।

دایہ **ਦਾਯਾ** : ਦਾਈ।

دایۂشوہرپسر **ਦਾਯਾ-ਏ-ਸ਼ੋਹਰ ਪਿਸਰ** : ਸੰਸਾਰ, ਸ੍ਰਿਸ਼ਟੀ।

دب **ਦੁੱਬ** : ਰਿੱਛ, ਭਾਲੂ।

دبِاصغر **ਦੁੱਬ-ਏ-ਅਸਗ਼ਰ,** دبِاکبر **ਦੁੱਬ-ਏ-ਅਕਬਰ** : ਧਰੂਹ ਤਾਰੇ ਨਾਲ ਕੁਝ ਕੁ ਹੋਰ ਤਾਰਿਆਂ ਦੇ ਮਿਲਣ ਨਾਲ ਰਿੱਛ ਵਰਗੀਆ ਦੋ ਸ਼ਕਲਾਂ ਬਣ ਜਾਂਦੀਆਂ ਹਨ- ਇਕ ਛੋਟੀ ਤੇ ਇਕ ਵੱਡੀ, ਛੋਟੀ ਨੂੰ ਦੁੱਬੇ-ਏ-ਅਸਗ਼ਰ ਤੇ ਵੱਡੀ ਨੂੰ ਦੁੱਬੇ-ਏ-ਅਕਬਰ ਕੈਂਹਦੇ ਹਨ।

دبار **ਦਬਾਰ** : ਹਲਾਕਤ, ਤਬਾਹੀ।

دبار **ਦੁਬਾਰ** : ਬੁੱਧਵਾਰ।

دبار **ਦਿਬਾਰ** : ਖੇਤ ਦੀਆਂ ਕਿਆਰੀਆਂ।

دباغ **ਦਿਬਾਗ਼,** دباغت **ਦਿਬਾਗ਼ਤ** : ਚਮੜਾ ਕਮਾਉਣਾ, ਚੰਮ ਰੰਗਣਾ; ਜਿਸ ਚੀਜ਼ ਨਾਲ ਚਮੜਾ ਰੰਗਿਆ ਜਾਂਦਾ ਹੈ।

دباغ **ਦੱਬਾਗ਼** : ਚਮੜਾ ਰੰਗਣ ਵਾਲਾ; ਖਟੀਕ।

دبداب **ਦਬਦਾਬ,** دبدبہ **ਦਬਦਬਾ** : ਸ਼ਾਨੋ-ਸ਼ੌਕਤ, ਆਨਬਾਨ; ਘੋੜੇ ਦੇ ਸੁਮਾਂ ਦੇ ਧਰਤ ਤੇ ਵੱਜਣ ਜੇਹੀ ਅਵਾਜ਼; ਢੋਲ ਦੀ ਅਵਾਜ਼; ਡਰ, ਭੈ।

دبر **ਦੁਬਰ/ਦੁਬੁਰ** : ਹਰ ਚੀਜ਼ ਦਾ ਪਿੱਛਾ; ਪਿੱਠ।

دبستان **ਦਬਿਸਤਾਨ** : (ਅਦਬਿਸਤਾਨ ادبستان ਦਾ ਸੰਖਿਪਤ ਰੂਪ) ਪਾਠਸ਼ਾਲਾ, ਮਦਰਸਾ।

دبستانی **ਦਬਿਸਤਾਨੀ** : ਵਿਦਿਆਰਥੀ; ਸਕੂਲ ਨਾਲ ਸਬੰਧਤ।

دبوس **ਦਬੂਸ** : ਲੋਹੇ ਦਾ ਗੁਰਜ; ਦਬੂਸਾ; ਇਕ ਕਿਲ੍ਹੇ ਦਾ ਨਾਮ।

دبیر **ਦਬੀਰ** : ਮੁਨਸ਼ੀ; ਕਾਤਬ, ਲੇਖਕ, ਸੰਪਾਦਕ।

دبیرستان **ਦਬੀਰਿਸਤਾਨ** : ਪਾਠਸ਼ਾਲਾ; ਦਫ਼ਤਰ; ਦੀਵਾਨ।

دبیرِفلک ***ਦਬੀਰ-ਏ-ਫ਼ਲਿਕ*** : ਬੁੱਧ ਸਤਾਰਾ।

دبیقی ***ਦਬੀਕ਼ੀ*** : ਮੁਲਕ ਮਿਸਰ ਦੇ ਪਰਸਿੱਧ ਸ਼ੈਹਰ ਦਬੀਕ ਦਾ ਰੇਸ਼ਮੀ ਕੱਪੜਾ।

دجّال ***ਦੱਜਾਲ*** : ਤਲਵਾਰ ਦਾ ਝੂਠਾ ਜੌਹਰ; ਵੱਡੀ ਜਮਾਤ; ਮਕਰ ਕਰਨ ਵਾਲਾ, ਫ਼ਰੇਬੀ; ਝੂਠੇ ਮਸੀਹ ਦੀ ਉਪਾਧੀ ਜੋ ਅੰਤ ਸਮੇਂ ਪਰਗਟ ਹੋ ਕੇ ਖ਼ੁਦਾਈ ਦਾ ਦਾਅਵਾ ਕਰੇਗਾ।

دجله ***ਦਜਲਾ*** : ਏਸ਼ੀਆਈ ਰੂਮ ਦੀ ਪਰਸਿੱਧ ਨਦੀ ਦਾ ਨਾਮ ਜੋ ਬਗ਼ਦਾਦ ਹੇਠ ਵਗਦੀ ਹੈ।

دخ ***ਦੁਖ਼*** : (ਦੁਖ਼ਤ دخت ਦਾ ਸੰਖਿਪਤ ਰੂਪ ਜੋ ਦੁਖ਼ਤਰ ਦਾ ਫਿਰ ਸੰਖਿਪਤ ਰੂਪ ਹੈ) ਲੜਕੀ, ਬੇਟੀ, ਪੁੱਤਰੀ।

دخت ***ਦੁਖ਼ਤ*** : (ਦੁਖ਼ਤਰ دختر ਦਾ ਸੰਖਿਪਤ ਰੂਪ) ਲੜਕੀ, ਬੇਟੀ।

دختر ***ਦੁਖ਼ਤਰ*** : ਪੁੱਤਰੀ, ਲੜਕੀ, ਕੁੜੀ।

دخترِآفتاب ***ਦੁਖ਼ਤਰ-ਏ-ਆਫ਼ਤਾਬ***, دخترِتاک ***ਦੁਖ਼ਤਰ-ਏ-ਤਾਕ***, دخترِرز ***ਦੁਖ਼ਤਰ-ਏ-ਰਜ਼***, دخترِخم ***ਦੁਖ਼ਤਰ-ਏ-ਖ਼ੁਮ*** : ਅੰਗੂਰੀ ਸ਼ਰਾਬ, ਲਾਲ ਸੁਰਖ਼ ਸ਼ਰਾਬ।

دخترخانه ***ਦੁਖ਼ਤਰ-ਏ-ਖ਼ਾਨਾ***, دخترپاکاختر ***ਦੁਖ਼ਤਰ-ਏ-ਪਾਕ- ਅਖ਼ਤਰ*** : ਨੇਕ ਲੜਕੀ, ਕੁਆਰੀ ਲੜਕੀ।

دخترِربیبه ***ਦੁਖ਼ਤਰ-ਏ-ਰਬੀਬਾ*** : ਮਤੇਈ ਬੇਟੀ।

دخترِروزگار ***ਦੁਖ਼ਤਰ-ਰੂਜ਼ਗਾਰ*** : ਮੁਸੀਬਤ; ਘਟਨਾ, ਹਾਦਸਾ।

دخترِصوفی ***ਦੁਖ਼ਤਰ-ਏ-ਸੂਫ਼ੀ*** : ਛੋਟਾ ਜੇਹਾ ਪਰਸਿੱਧ ਪੰਛੀ; ਮਮੋਲਾ।

دخترِعمران ***ਦੁਖ਼ਤਰ-ਏ-ਇਮਰਾਨ*** : ਈਸਾ ਦੀ ਮਾਤਾ ਦਾ ਨਾਮ।

دختر(دختران)نعش ***ਦੁਖ਼ਤਰ (ਦੁਖ਼ਤਰਾਨ)-ਏ-ਨਅਸ਼*** : ਪਰਸਿੱਧ ਸਤਾਰਿਆਂ ਦਾ ਸਮੂਹ।

دخترگی ***ਦੁਖ਼ਤਰਗੀ***, دختره ***ਦੁਖ਼ਤਰਾ***, دختری ***ਦੁਖ਼ਤਰੀ*** : ਕੁਆਰਾਪਣ।

دخترچه ***ਦੁਖ਼ਤਰਚਾ***, دخترک ***ਦੁਖ਼ਤਰਕ***, دخترو ***ਦੁਖ਼ਤਰੂ*** : ਛੋਟੀ ਲੜਕੀ।

دخل ***ਦਖ਼ਲ*** : ਅੰਦਰ ਆਉਣਾ, ਆਮਦ; ਆਮਦਨੀ, ਲਾਭ; ਐਬ, ਦੋਸ਼, ਤੋਹਮਤ, ਊਜ; ਕਿਸੇ ਕੰਮ ਵਿਚ ਦਖ਼ਲ ਦੇਣਾ; ਇਤਰਾਜ਼ ਕਰਨਾ; ਕਬਜ਼ਾ।

دخلِبیجا ***ਦਖ਼ਲ-ਏ-ਬੇ-ਜਾ*** : ਬਿਨਾ ਆਗਿਆ ਦੇ ਕਿਸੇ ਦੇ ਘਰ ਅੰਦਰ ਜਾਣਾ।

دخلدرمعقولات ***ਦਖ਼ਲ-ਦਰ-ਮਅਕ਼ੂਲਾਤ*** : ਵਿਚ ਬੋਲ ਪੈਣਾ, ਕਿਸੇ ਗੱਲ ਵਿਚ ਖ਼ਾਹ-ਮਖ਼ਾਹ ਦਖ਼ਲ ਦੇਣਾ।

دخلوخرچ ***ਦਖ਼ਲ-ਉ-ਖ਼ਰਚ*** : ਆਮਦਨੀ ਤੇ ਖ਼ਰਚ।

دخلوقبضه ***ਦਖ਼ਲ-ਉ-ਕਬਜ਼ਾ*** : ਅੰਦਰ ਜਾਣ ਦੀ ਖੁਲ੍ਹ ਤੇ ਕਬਜ਼ਾ।

دخلیابی ***ਦਖ਼ਲਯਾਬੀ*** : ਕਬਜ਼ਾ, ਕਬਜ਼ਾ ਲੈਣਾ; ਆਗਿਆ।

دخم ***ਦਖ਼ਮ***, دخمه ***ਦਖ਼ਮਾ*** : ਸਰਦਖ਼ਾਨਾ ਜਿਸ ਵਿਚ ਮੁਰਦਾ ਦਫ਼ਨ ਕੀਤਾ ਜਾਵੇ, ਪਾਰਸੀਆਂ ਦੇ ਮੁਰਦੇ ਦੱਬਣ ਦਾ ਤੈਹਖ਼ਾਨਾ, ਮੁਰਦੇ ਦਾ ਤਾਬੂਤ।

دخمهٔزندانیان ***ਦਖ਼ਮਾ-ਏ-ਜ਼ਿੰਦਾਨੀਆਂ*** : ਜ਼ਮੀਨ।

دخمهٔفیروزه ***ਦਖ਼ਮਾ-ਏ-ਫ਼ੀਰੋਜ਼ਾ*** : ਅਸਮਾਨ।

دخول ***ਦੁਖ਼ੂਲ*** : ਅੰਦਰ ਆਉਣਾ, ਘੁਸਣਾ; ਦਾਖ਼ਲ ਕਰਨਾ; ਭੋਗ ਕਰਨਾ।

دخیل ***ਦਖ਼ੀਲ*** : ਦਖ਼ਲ ਦੇਣ ਵਾਲਾ; ਗ਼ੈਰਜ਼ਬਾਨ ਦਾ ਸ਼ਬਦ ਜੋ ਅਰਬੀ ਵਿਚ ਦਾਖ਼ਲ ਕੀਤਾ ਜਾਵੇ; ਸੁਆਲੀ; ਦਰਵੇਸ਼; ਸ਼ਰਨ, ਪਨਾਹ।

دخیلآوردن ***ਦਖ਼ੀਲ ਆਵਰਦਨ*** : ਰੈਹਮ ਮੰਗਣਾ, ਅਮਾਨ ਜਾਂ ਪਨਾਹ ਤਲਬ ਕਰਨਾ।

**دخیلکار** ***ਦਖ਼ੀਲ-ਕਾਰ*** : ਕਬਜ਼ਾ ਕਰਨ ਵਾਲਾ।

**دد** ***ਦਦ*** : ਚੌਪਾਇਆ ਜਿਵੇਂ ਸ਼ੇਰ, ਬਘਿਆੜ ਆਦਿ।

**دد و دام** ***ਦਦ-ਉ-ਦਾਮ*** : ਦਰਿੰਦੇ ਤੇ ਚਰਿੰਦੇ।

**ددہ** ***ਦਦਾ*** : ਦਰਿੰਦਾ ਜਾਨਵਰ; ਕਲੰਦਰ, ਦਰਵੇਸ਼।

**در** ***ਦਰ*** : ਵਿਚ, ਅੰਦਰ; ਦਰਵਾਜ਼ਾ, ਦਰ; ਪਹਾੜ ਦਾ ਦਰਾ; ਕਿਤਾਬ ਦਾ ਕਾਂਡ, ਅਧਿਆਏ; ਵਾਰ, ਵਾਰੀ; ਨੇੜੇ; ਤੂੰ ਪਾੜ, ਪਾੜਨਾ; ਪੈਹਲਾਂ; ਸਾਮ੍ਹਣੇ; ਨਾਲ, ਸਾਥ।

**درآمدبرآمد** ***ਦਰ ਆਮਦ ਬਰ ਆਮਦ*** : ਆਉਣਾ ਜਾਣਾ; ਅੰਦਰ ਆਉਣਾ; ਬਾਹਰ ਜਾਣਾ; ਮੁਲਕ ਵਿਚ ਬਾਹਰੋਂ ਆਉਣ ਵਾਲੀਆਂ ਚੀਜ਼ਾਂ ਅਤੇ ਬਾਹਰ ਨੂੰ ਭੇਜੀਆਂ ਜਾਣ ਵਾਲੀਆਂ ਚੀਜ਼ਾਂ।

**درآمدن** ***ਦਰ ਆਮਦਨ*** : ਅੰਦਰ ਆਉਣਾ।

**درآنجا** ***ਦਰ ਆਂ ਜਾ*** : ਉਥੇ, ਉਸ ਥਾਂ।

**درآنچہ** ***ਦਰ ਆਂਚਿਹ*** : ਉਸ ਵਿਚ ਜੋ।

**درآوردن** ***ਦਰ ਆਵਰਦਨ*** : ਅੰਦਰ ਲਿਆਉਣਾ।

**درایں میان** ***ਦਰ ਈਂ ਮਿਯਾਨ*** : ਇਸ ਦੌਰਾਨ, ਇਸ ਸਮੇਂ ਵਿਚ।

**دربارہ** ***ਦਰ ਬਾਰਾ*** : ਬਾਬਤ, ਬਾਰੇ।

**دربرابر** ***ਦਰਬਰਾਬਰ*** : ਸਾਮ੍ਹਣੇ, ਰੂ-ਬ-ਰੂ; ਸਨਮੁਖ।

**درپئے** ***ਦਰ ਪਏ*** : ਪਿੱਛੇ; ਖੋਜ ਵਿਚ, ਭਾਲ ਵਿਚ, ਸੂਹ ਕੱਢਣ ਵਿਚ।

**درپیش** ***ਦਰਪੇਸ਼*** : ਸਾਮ੍ਹਣੇ, ਰੂ-ਬ-ਰੂ, ਸਨਮੁਖ।

**درچاہافگندن** ***ਦਰ ਚਾਹ ਅਫ਼ਗੰਦਨ*** : ਬੇ ਨਾਮੋ-ਨਿਸ਼ਾਨ ਕਰਨਾ, ਗੁੰਮ ਕਰ ਦੇਣਾ, ਖੁਰਾ ਖੋਜ ਮਿਟਾ ਦੇਣਾ।

**درخیالآمدن** ***ਦਰ ਖ਼ਯਾਲ ਆਮਦਨ*** : ਖ਼ਿਆਲ ਆਉਣਾ; ਧਿਆਨ ਵਿਚ ਆਉਣਾ।

**درگوشآوردن** ***ਦਰ ਗੋਸ਼ ਆਵਰਦਨ*** : ਸੁਣਨਾ; ਕੰਨ ਦੇਣਾ।

**درمشت** ***ਦਰ ਮੁਸ਼ਤ*** : ਹੱਥ ਵਿਚ, ਮੁਠੀ ਵਿਚ, ਕਬਜ਼ੇ ਵਿਚ।

**درنیلزدن** ***ਦਰ ਨੀਲ ਜ਼ਦਨ,*** **درنیلکشیدن** ***ਦਰ ਨੀਲ ਕਸ਼ੀਦਨ*** : ਨੀਲ ਵਿਚ ਰੰਗਣਾ, ਨੀਲਾ ਕਰਨਾ।

**در** ***ਦੁਰ*** : ਮੋਤੀ।

**در** ***ਦੁੱਰ,*** **درر** ***ਦੁਰਰ*** : (ਦੁਰ در ਦਾ ਬੈਹੁਵਚਨ) ਮੋਤੀ।

**درا** ***ਦਰਾ*** : ਘੰਟਾ, ਟੱਲ, ਘੰਟੀ, ਟੱਲੀ।

**درا** ***ਦਰਾ*** : (=ਦਰ+ਆ آ+در), ਅੰਦਰ ਆ, ਲੰਘ ਆ।

**دراب** ***ਦਰਾਬ*** : ਵੱਡਾ ਦਰਵਾਜ਼ਾ, ਖੁਲ੍ਹਾ ਦਰ; ਤੰਗ ਗਲੀ ਵਿਚ ਖੁਲ੍ਹਾ ਦਰਵਾਜ਼ਾ।

**دراج** ***ਦੁੱਰਾਜ,*** **دراجہ** ***ਦੁੱਰਾਜਾ*** : ਤਿੱਤਰ।

**دراجہ** ***ਦੱਰਾਜਾ*** : ਕਿਲ੍ਹੇ ਦੇ ਦਰਵਾਜ਼ੇ ਦੇ ਦੋ ਵੱਡੇ ਬੁਰਜ।

**دراز** ***ਦਰਾਜ਼*** : ਲੰਮਾ।

**درازخان** **درازسفرہ** ***ਦਰਾਜ਼ਖ਼ਾਨ, ਦਰਾਜ਼-ਸੁਫ਼ਰਾ*** : ਲੰਮਾ ਚੌੜਾ ਦਸਤਰਖ਼ਾਨ।

**درازدست** ***ਦਰਾਜ਼ ਦਸਤ*** : ਜ਼ਬਰਦਸਤ, ਵਧੀਕੀ ਕਰਨ ਵਾਲਾ।

**درازدستی** ***ਦਰਾਜ਼-ਦਸਤੀ*** : ਬੇਇਨਸਾਫ਼ੀ, ਜ਼ੁਲਮ, ਅਨਿਆਂ; ਲੁੱਟ ਮਾਰ; ਵਧੀਕੀ।

**درازدم** ***ਦਰਾਜ਼ਦੁਮ*** : ਗਿਰਗਿਟ; ਬਾਂਦਰ; ਕੁੱਤਾ; ਬਿੱਛੂ, ਚੂੰਹਾ; ਸੂਰਜ-ਪੂਜ।

**درازدنبال** ***ਦਰਾਜ਼-ਦੁੰਬਾਲ*** : ਗਾਂ, ਮੱਝ।

**درازشدن** ***ਦਰਾਜ਼-ਸ਼ੁਦਨ*** : ਲੇਟਣਾ; ਲੰਮੇ ਪੈ ਜਾਣਾ, ਸੌਣਾ।

**درازشمشیر** ***ਦਰਾਜ਼-ਸ਼ਮਸ਼ੀਰ*** : ਬੜੀ ਚਲਾਕੀ ਤੇ ਚੁਸਤੀ ਨਾਲ ਤਲਵਾਰ ਚਲਾਉਣ ਵਾਲਾ।

**درازقد** ***ਦਰਾਜ਼-ਕਦ*** : ਲੰਮੇ ਕੱਦ ਵਾਲਾ, ਲੰਮਾ।

درازکار ***ਦਰਾਜ਼-ਕਾਰ*** : ਵਿੱਤੋਂ ਬਾਹਰ, ਕੰਮ ਕਰਕੇ ਵਿਖਾਉਣ ਵਾਲਾ, ਸ਼ੇਖੀਖੋਰਾ।

درازکشیدن ***ਦਰਾਜ਼-ਕਸ਼ੀਦਨ*** : ਲੇਟ ਜਾਣਾ, ਸੌਂ ਜਾਣਾ।

درازگوش ***ਦਰਾਜ਼-ਗੋਸ਼*** : ਗਧਾ; ਖ਼ਰਗੋਸ਼।

درازنفس ***ਦਰਾਜ਼-ਨਫ਼ਸ*** : ਫ਼ਜ਼ੂਲ, ਬਕਵਾਸ ਕਰਨ ਵਾਲਾ।

درازنفسی ***ਦਰਾਜ਼-ਨਫ਼ਸੀ*** : ਬਕਵਾਸ, ਫ਼ਜ਼ੂਲ ਤੇ ਵਾਧੂ ਗੱਲਬਾਤ।

درازی ***ਦਰਾਜ਼ੀ*** : ਲੰਮਾਈ।

درازئ دست ***ਦਰਾਜ਼ੀ-ਏ-ਦਸਤ***, درازئ بازو ***ਦਰਾਜ਼ੀ-ਏ-ਬਾਜ਼ੂ*** : ਵਧੀਕੀ।

درازینه ***ਦਰਾਜ਼ੀਨਾ*** : ਲੰਮੇ ਦਾਅ, ਲੰਮੇ ਲੇਟ।

دراع ***ਦੱਰਾਅ*** : ਸੂਫ਼ੀਆਂ ਦਾ ਉੱਨ ਦਾ ਪੈਹਰਾਵਾ।

دراک ***ਦੱਰਾਕ*** : ਚੰਗੀ ਤਰ੍ਹਾਂ ਸਮਝਣ ਵਾਲਾ, ਗੱਲ ਦੀ ਤੈਹ ਤੱਕ ਪੁੱਜਣ ਵਾਲਾ, ਬੌਹਤ ਕੁਝ ਜਾਣਨ ਵਾਲਾ, ਗਿਆਨਵਾਨ।

درام ***ਦਰਾਮ*** : ਝਾੜ ਚੂਹਾ।

درانی ***ਦੁੱਰਾਨੀ*** : ਨਾਦਰ ਸ਼ਾਹ ਦੇ ਕਤਲ ਪਿਛੋਂ ਜਦੋਂ ਅਹਿਮਦਸ਼ਾਹ ਅਬਦਾਲੀ ਨੇ ਸਾਰੇ ਅਫ਼ਗਾਨਿਸਤਾਨ ਤੇ ਖ਼ੁਰਾਸਾਨ ਦੀ ਹਕੂਮਤ ਸੰਭਾਲ ਲਈ ਤਾਂ ਕੌਮ ਨੇ ਉਸ ਨੂੰ 'ਦੁਰ-ਏ-ਦੁਰਾਨ' ਅਰਥਾਤ ਮੋਤੀਆਂ ਦਾ ਮੋਤੀ, (ਵੱਡਾ ਮੋਤੀ) ਦੀ ਉਪਾਧੀ ਦਿੱਤੀ, ਹੁਣ ਉਸ ਕੌਮ ਦੇ ਹਰ ਵਿਅਕਤੀ ਨੂੰ ਦੁੱਰਾਨੀ ਕੈਂਹਦੇ ਹਨ, ਕਈ ਕੈਂਹਦੇ ਹਨ ਕਿ ਏਹ ਲੋਕ ਕੰਨਾਂ ਵਿਚ ਮੋਤੀ ਪਾਉਂਦੇ ਹਨ, ਇਸ ਲਈ ਦੁੱਰਾਨੀ ਅਖਵਾਉਂਦੇ ਹਨ।

درای ***ਦਰਾਯ*** : ਵੇਖੋ ਦਰਾ।

درب ***ਦਰਬ*** : ਵੱਡਾ ਦਰਵਾਜ਼ਾ, ਕੂਚਾ, ਮੁਹੱਲਾ; ਪਹਾੜ ਵਿਚ ਦੱਰਾ।

دربار ***ਦਰਬਾਰ*** : ਬਾਦਸ਼ਾਹ ਦੀ ਕਚੈਹਰੀ, ਦੀਵਾਨਖ਼ਾਨਾ।

درباری ***ਦਰਬਾਰੀ*** : ਸ਼ਾਹੀ ਦਰਬਾਰ ਰੁਕਨ, ਅਮੀਰ, ਵਜ਼ੀਰ।

دربان ***ਦਰਬਾਨ*** : ਦਰਵਾਜ਼ੇ ਦਾ ਰਾਖਾ, ਚੌਕੀਦਾਰ, ਸੰਤਰੀ।

دربانِ فلک ***ਦਰਬਾਨ-ਏ-ਫ਼ਲਕ*** : ਸੂਰਜ; ਚੰਦ।

دربچه ***ਦਰ-ਬੱਚਾ*** : ਛੋਟਾ ਦਰਵਾਜ਼ਾ, ਵੱਡੇ ਦਰਵਾਜ਼ੇ ਦੇ ਅੰਦਰ ਛੋਟਾ ਦਰਵਾਜ਼ਾ।

دربدر ***ਦਰਬਦਰ*** : ਇਕ ਦਰਵਾਜ਼ੇ ਤੋਂ ਦੂਜੇ ਦਰਵਾਜ਼ੇ 'ਤੇ ਜਾਣਾ।

دربند ***ਦਰ ਬੰਦ*** : ਨਦੀ ਆਦਿ ਦਾ ਬੰਧਾ; ਦੋ ਮੁਲਕਾਂ ਦੇ ਵਿਚਕਾਰਲਾ ਫਾਸਲਾ; ਦਰਵਾਜ਼ੇ ਦੇ ਕਿਵਾੜ, ਭਿਤ; ਕਿਲ੍ਹੇ ਦਾ ਦਰਵਾਜ਼ਾ, ਪੁੱਲ; ਓਹ ਪਹਾੜੀ ਦਰਾ ਜਿਸ ਵਿਚੋਂ ਲੰਘਣਾ ਔਖਾ ਹੋਵੇ; ਅਲੰਘ ਦੱਰਾ।

دربهره ***ਦਰ ਬਹਰਾ*** : ਜੌਂ ਦੀ ਸ਼ਰਾਬ ਦੀ ਇਕ ਕਿਸਮ।

دربیش وکم ***ਦਰ ਬੇਸ਼-ਉ-ਕਮ*** : ਥੋੜਾ ਬੌਹਤ; ਘੱਟ ਵੱਧ।

درج ***ਦੁਰਜ*** : ਗੈਹਣੇ ਤੇ ਹੀਰੇ ਜਵਾਹਰ ਰੱਖਣ ਦਾ ਡੱਬਾ; ਸੰਦੂਕੜੀ।

درجِ تنگ ***ਦੁਰਜ-ਏ-ਤੰਗ***, درجِ در ***ਦੁਰਜ-ਏ-ਦੁਰ*** : ਮਸ਼ੂਕ ਦਾ ਮੂੰਹ; ਹੀਰੇ ਜਵਾਹਰ ਰੱਖਣ ਦਾ ਡੱਬਾ।

درجِ گهر کشودن ***ਦੁਰਜ-ਏ-ਗੁਹਰ ਕਸ਼ੂਦਨ*** : ਉੱਤਮ ਕਾਵਿ ਦੀ ਰਚਨਾ, ਉੱਚ ਭਾਵ ਪਰਗਟਾਉਣਾ।

درج ***ਦਰਜ***, درجات ***ਦਰਜਾਤ*** : (ਦਰਜਾ درجه ਦਾ ਬੌਹਵਚਨ) ਪੌੜੀਆਂ, ਦਰਜੇ, ਪਦਵੀਆਂ; ਪੌੜੀਆਂ ਦੇ ਡੰਡੇ।

درجه ***ਦਰਜਾ*** : ਰੁਤਬਾ, ਮਰਤਬਾ; ਦਾਇਰੇ ਦਾ ਤਿੰਨ ਸੌ ਸੱਠਵਾਂ ਹਿੱਸਾ=1/360; ਪੌੜੀ, ਪੌੜੀ ਦਾ ਡੰਡਾ; ਛੱਤ; ਪਰਕਾਰ, ਕਿਸਮ; ਜਮਾਤ।

درحال ***ਦਰ ਹਾਲ***, درساعت ***ਦਰ ਸਾਅਤ***, درنفس ***ਦਰ ਨਫ਼ਸ***, دروقت ***ਦਰ ਵਕ਼ਤ*** : ਇਸੇ ਵੇਲੇ, ਝੱਟ-ਪੱਟ, ਹੁਣੇ ਹੀ।

درخش ***ਦੁਰਖ਼ਸ਼***, درخش ***ਦੁਰੁਖ਼ਸ਼*** : ਬਿਜਲੀ, ਰੋਸ਼ਨੀ, ਚਾਨਣ, ਚਮਕ।

درخشان ***ਦੁਰਖ਼ਸ਼ਾਨ*** : ਚਮਕਦਾ ਹੋਇਆ, ਲਿਸ਼ਕਦਾ; ਕੰਬਦਾ ਹੋਇਆ।

درخواست ***ਦਰਖ਼ਾਸਤ*** : ਅਰਜ਼ੀ, ਬਿਨੈ ਪੱਤਰ; ਪਰਾਰਥਨਾ ਪੱਤਰ; ਇੱਛਾ; ਅਰਜ਼, ਬੇਨਤੀ; ਸੁਆਲ, ਮੰਗ।

درخواه ***ਦਰਖ਼ਾਹ*** : ਦਰਖ਼ਾਸਤ, ਬੇਨਤੀ, ਪਰਾਰਥਨਾ, ਬਿਨੈ ਪੱਤਰ; ਬੇਨਤੀ ਕਰਨ ਵਾਲਾ, ਪਰਾਰਥਕ, ਭਿਖਾਰੀ, ਮੰਗਤਾ; ਪੁੱਛ ਗਿੱਛ।

درخور ***ਦਰ ਖ਼ੋਰ***, درخور ***ਦਰ ਖ਼ੁਰ***, درخورد ***ਦਰਖ਼ੁਰਦ*** : ਯੋਗ, ਲਾਇਕ।

درد ***ਦਰਦ*** : ਤਕਲੀਫ਼, ਦੁੱਖ; ਬੀਮਾਰੀ, ਰੋਗ; ਹੂਕ, ਚੀਕ; ਕਸਕ, ਪੀੜ; ਤਰਸ; ਅਫ਼ਸੋਸ, ਸ਼ੋਕ; ਜਲਨ।

دردآميز ***ਦਰਦ-ਆਮੇਜ਼*** : ਦਰਦਨਾਕ, ਪੀੜਾ ਵਾਲਾ; ਪਰਭਾਵਸ਼ਾਲੀ।

دردانگيز ***ਦਰਦ-ਅੰਗੇਜ਼*** : ਦਿਲ ਤੇ ਅਸਰ ਕਰਨ ਵਾਲਾ; ਜਾਨ ਨੂੰ ਪਿਘਲਾਉਣ ਵਾਲਾ; ਦਰਦੀਲਾ।

دردِدل ***ਦਰਦ-ਏ-ਦਿਲ*** : ਪੀੜਾ-ਜਨਕ, ਦਿਲੀ ਸਦਮਾ।

دردِسر ***ਦਰਦ-ਏ-ਸਰ*** : ਸਿਰ ਦਰਦੀ, ਤਕਲੀਫ਼, ਦਿਲੀ ਸਦਮਾ।

دردشريک ***ਦਰਦ-ਸ਼ਰੀਕ*** : ਦੁੱਖ ਵਿਚ ਸ਼ਰੀਕ ਹੋਣ ਵਾਲਾ।

دردِکمر ***ਦਰਦ-ਏ-ਕਮਰ*** : ਲੱਕ ਦੀ ਪੀੜ, ਮਾਰੂ ਰੋਗ।

دردمند ***ਦਰਦ ਮੰਦ*** : ਦੁਖੀਆ, ਦੁਖੀ; ਹਮਦਰਦ, ਰੈਹਮ ਦਿਲ।

دردمندی ***ਦਰਦਮੰਦੀ*** : ਦੁਖ, ਸੰਤਾਪ, ਪੀੜਾ; ਹਮਦਰਦੀ; ਭੈ, ਰੱਬ ਦਾ ਡਰ।

دردا ***ਦਰਦਾ*** : ਅਫ਼ਸੋਸ, ਹਾਏ ਅਫ਼ਸੋਸ! (ਦੁਖ ਤਕਲੀਫ਼ ਵੇਲੇ ਬੋਲਿਆ ਜਾਂਦਾ ਹੈ)।

درداودريغا ***ਦਰਦਾ-ਉ-ਦਰੇਗਾ*** : ਅਫ਼ਸੋਸ, ਬੌਹਤ ਅਫ਼ਸੋਸ।

درد ***ਦੁਰਦ***, دردا ***ਦੁਰਦਾ***, دردی ***ਦੁਰਦੀ*** : ਪਿਆਲੇ ਹੇਠਲਾ ਰੈਂਹਦਖੂੰਦ, ਤਲਛਟ।

دردآشام ***ਦੁਰਦ-ਆਸ਼ਾਮ*** : ਤਲਛਟ ਪੀਣ ਵਾਲਾ, ਸ਼ਰਾਬ ਪੀਣ ਵਾਲਾ।

دردخوار ***ਦੁਰਦ ਖ਼ਾਰ*** : ਕਮੀਨਾ, ਅਦਨਾ; ਫ਼ਕੀਰ, ਦਰਵੇਸ਼।

دردِسال ***ਦੁਰਦ-ਏ-ਸਾਲ*** : ਸਾਲ ਦਾ ਅੰਤਲਾ ਭਾਗ।

دردکش ***ਦੁਰਦ-ਕਸ਼*** : ਪਿਆਕ, ਆਖ਼ਰੀ ਕਤਰਾ ਵੀ ਸ਼ਰਾਬ ਦਾ ਪੀ ਜਾਣ ਵਾਲਾ, ਰਿੰਦ।

دردمه ***ਦਰਦਮਾ*** : ਸਤਾਰ।

درز ***ਦਰਜ਼*** : ਤੇੜ, ਪਾੜ, ਦਰਾੜ; ਸਬੰਧ, ਜੋੜ, ਸੰਜੋਗ; ਕੱਪੜੇ ਦੀ ਸਿਊਂਣ।

درزکردن ***ਦਰਜ਼ ਕਰਦਨ*** : ਪਾੜ ਪੈਣਾ; ਪਰਗਟ ਹੋਣਾ, ਭੇਤ ਖੁਲ੍ਹਣਾ।

درزگيری ***ਦਰਜ਼ਗੀਰੀ*** : ਸਬੰਧਤ ਹੋਣਾ, ਦੋ ਚੀਜ਼ਾਂ ਦਾ ਚੰਗੀ ਤਰ੍ਹਾਂ ਜੁੜ ਜਾਣਾ।

درزمان ***ਦਰਜ਼ਮਾਨ*** : ਸੂਈ ਵਿਚ ਪਾਇਆ ਹੋਇਆ ਧਾਗਾ।

درزن ***ਦਰਜ਼ਨ*** : ਸੂਈ।

درزه ***ਦਰਜ਼ਾ*** : ਸੁਆਹ, ਰਾਖ; ਮਿੱਟੀ, ਮਿੱਟੀ ਦਾ ਢੇਰ।

درزی ***ਦਰਜ਼ੀ*** : ਕੱਪੜੇ ਸਿਊਂਣ ਵਾਲਾ।

درس ***ਦਰਸ*** : ਸਬਕ; ਸੰਥਿਆ; ਇਲਮ ਦੇਣਾ, ਸੰਥਿਆ ਦੇਣੀ; ਕਥਾ; ਹੈਜ਼ ਵਿਚ ਹੋਣਾ; ਕਣਕ ਨੂੰ ਖਲਿਆਣ ਵਿਚ ਕੁੱਟਣਾ; ਦਾਣੇ ਕੱਢਣਾ; ਲੁਕਿਆ ਹੋਇਆ ਰਸਤਾ; ਊਠ ਦੇ ਖ਼ੁਰਕ ਹੋਣਾ, ਸੰਭੋਗ ਕਰਨਾ।

درس‌خانه ***ਦਰਸ-ਖ਼ਾਨਾ***, درسگاه ***ਦਰਸ-ਗਾਹ*** : ਪਾਠਸ਼ਾਲਾ, ਮਕਤਬ, ਮਦਰਸਾ, ਸਕੂਲ।

درس‌خوان ***ਦਰਸਖ਼ਾਨ*** : ਵਿਦਿਆਰਥੀ, ਸ਼ਿਸ਼।

درسِروان ***ਦਰਸ-ਏ-ਰਵਾਂ*** : ਬਾਲ ਬੋਧ ਪੜ੍ਹਨ ਤੋਂ ਪੈਹਲਾਂ ਜੋ ਜ਼ਬਾਨੀ ਸਿੱਖਿਆ ਦਿੱਤੀ ਜਾਵੇ।

درس ***ਦਿਰਸ*** : ਪੁਰਾਣ, ਕੱਪੜਾ; ਊਠ ਦੀ

ਪੁਛ।

درست **ਦੁਰੁਸਤ** : ਠੀਕ, ਸਹੀ, ਯੋਗ, ਉਚਤ; ਵਾਜਬੀ; ਸੇਹਤ; ਅਸ਼ਰਫ਼ੀ, ਮੋਹਰ।

درست‌پیمان **ਦੁਰੁਸਤ ਪੈਮਾਨ**, درست‌قول **ਦੁਰੁਸਤ-ਕ਼ੌਲ** : ਬਚਨਾਂ ਦਾ ਸੱਚਾ, ਬਚਨਾਂ ਦਾ ਪੱਕਾ।

درست‌تن **ਦੁਰੁਸਤ-ਤਨ** : ਅਰੋਗ।

درست‌حساب **ਦੁਰੁਸਤ-ਹਿਸਾਬ** : ਮਾਮਲੇ ਦਾ ਸਾਫ਼।

درست‌خوان **ਦੁਰੁਸਤ ਖ਼੍ਵਾਨ** : ਠੀਕ ਜਾਂ ਸਹੀ ਪੜ੍ਹਨ ਵਾਲਾ।

درستی **ਦੁਰੁਸਤੀ** : ਸੋਧ, ਸੁਧਾਈ; ਸਚਾਈ; ਨੌਸ਼ੀਰਵਾਨ ਦੀ ਬੇਟੀ ਦਾ ਨਾਮ ਜੋ ਬੈਹਰਾਮ ਦੀ ਪਤਨੀ ਸੀ।

درش **ਦਰਸ਼** : ਘੋੜਿਆਂ ਦਾ ਤਬੇਲਾ।

درش **ਦੱਰਸ਼** : ਖੀਰੇ ਦੀ ਕਿਸਮ।

درشت **ਦੁਰੁਸ਼ਤ** : ਖਰ੍ਹਵਾਂ, ਖੁਰਦਰਾ, ਸਖ਼ਤ।

درشت‌پسند **ਦੁਰੁਸ਼ਤ-ਪਸੰਦ** : ਮੂਰਖ, ਗੰਵਾਰ।

درشتی **ਦੁਰੁਸ਼ਤੀ** : ਸਖ਼ਤੀ, ਬੇਰੈਹਮੀ; ਬਦਖ਼ੁਲਕੀ; ਮੁਟਾਪਾ; ਪੈਹਲਵਾਨੀ; ਖੁਰਦਾਰਪਣ।

درشکه **ਦਰਸ਼ਕਾ** : ਪਾਲਕੀ ਵਰਗੀ ਗੱਡੀ; ਹਿੰਡੋਲਾ।

درع **ਦਿਰਅ਼** : ਜ਼ਰ੍ਹਾ, ਸੰਜੋਆ; ਇਸਤਰੀਆਂ ਦਾ ਕੁਰਤਾ, ਝੱਗਾ, ਪੁਸ਼ਾਕ।

درغ **ਦਰਗ਼** : ਪਾਣੀ ਅੱਗੇ ਮਾਰਿਆ ਹੋਇਆ ਬੰਨ੍ਹ।

درفش **ਦਿਰਫ਼ਸ਼** : ਮੋਚੀ ਦੀ ਆਰ, ਸੂਆ; ਝੰਡਾ, ਨਿਸ਼ਾਨ; ਬਿਜਲੀ।

درفش‌کاوان (کاویان‌کاویانی) **ਦਿਰਫ਼ਸ਼-ਏ-ਕਾਵਾਨ, (ਕਾਵਿਯਾਨ, ਕਾਵਿਯਾਨੀ)** : ਕਾਵਾ ਲੁਹਾਰ ਦਾ ਬਣਾਇਆ ਹੋਇਆ ਝੰਡਾ ਜਿਸ ਦੀ ਬਰਕਤ ਨਾਲ ਫਰੀਦੂਨ ਨੇ ਜ਼ੁਹਾੱਕ 'ਤੇ ਜਿੱਤ ਪਰਾਪਤ ਕੀਤੀ।

درفشان **ਦਿਰਫ਼ਸ਼ਾਨ**, درفشان **ਦੁਰਫ਼ਸ਼ਾਨ**, درفشنده **ਦਿਰਫ਼ਸ਼ੰਦਾ**, درفشنده **ਦੁਰਫ਼ਸ਼ੰਦਾ** : ਚਮਕਦਾ ਹੋਇਆ, ਚਮਕਣ ਵਾਲਾ।

درفشه **ਦੁਰੁਫ਼ਸ਼ਾ** : ਤਲਵਾਰ।

درق **ਦਰਕ਼** : (ਦਰਕ਼ਾ درقه ਦਾ ਬੌਹਵਚਨ) ਢਾਲਾਂ, ਸੰਜੋਆਂ।

درقه **ਦਰਕ਼ਾ** : ਢਾਲ, ਸੰਜੋਆ।

درک **ਦਰਕ** : ਪਤਾ ਲਾਉਣਾ, ਮਲੂਮ ਕਰਨਾ, ਸਮਝਣਾ; ਲੱਭ ਲੈਣਾ।

درک **ਦਰੱਕ** : ਡੋਲ ਦੇ ਸਿਰੇ 'ਤੇ ਬੰਨ੍ਹੀ ਹੋਈ ਛੋਟੀ ਜੇਹੀ ਰੱਸੀ; ਦੋਜ਼ਖ਼ ਦਾ ਇਕ ਭਾਗ।

درکار **ਦਰਕਾਰ** : ਕੰਮ ਵਿਚ ਅੱਵਸ਼ਕ, ਲਾਭਦਾਇਕ; ਲੋੜੀਂਦੀ, ਜ਼ਰੂਰਤ।

درکل **ਦਰ ਕੁਲ** : ਬਿਲਕੁਲ, ਪੂਰਾ।

درکنار **ਦਰਕਿਨਾਰ** : ਇਕ ਪਾਸੇ, ਅਲੱਗ, ਅੱਡਰੇ, ਜੁਦਾ, ਵੱਖਰਿਆਂ; ਇਸ ਤੋਂ ਛੁਟ; ਜੱਫੀ ਵਿਚ, ਗਲਵਕੜੀ ਵਿਚ।

درکنارکردن/کشیدن/گرفتن **ਦਰ ਕਿਨਾਰ ਕਰਦਨ/ਕਸ਼ੀਦਨ/ ਗਰਿਫ਼ਤਨ** : ਜੱਫੀ ਵਿਚ ਲੈਣਾ; ਗਲਵਕੜੀ ਵਿਚ ਲੈਣਾ, ਗਲ ਲੱਗਣਾ।

درگاه **ਦਰਗਾਹ** : ਕਚੈਹਰੀ; ਦਰਵਾਜ਼ਾ, ਚੌਖਟ, ਦਲੀਜ, ਵੇਹੜਾ, ਸੇਹਨ।

درگاه‌الهی **ਦਰਗਾਹ-ਏ-ਇਲਾਹੀ** : ਰੱਬ ਦੇ ਹਜ਼ੂਰ।

درگر **ਦੂਰਗਰ** : ਤਰਖਾਣ।

درگذر **ਦਰਗੁਜ਼ਰ** : ਖਿਮਾ; ਵੇਖ ਕੇ ਅਣਡਿੱਠ ਕਰਨਾ, ਛੋਟ; ਭੁਲਾਉਣਾ, ਵਿਸਾਰਨਾ, ਛੱਡਣਾ।

درگذشت **ਦਰਗੁਜ਼ਸ਼ਤ** : ਗੁਜ਼ਰ ਗਿਆ, ਮਰ ਗਿਆ, ਕਾਲਵਸ ਹੋ ਗਿਆ।

درم **ਦਿਰਮ** : (ਦਿਰਹਮ درهم) ਨਕਦੀ ਪੈਸਾ, ਚਾਂਦੀ ਦਾ ਇਕ ਸਿੱਕਾ।

درم‌بردرم‌نهادن **ਦਿਰਮ ਬਰ-ਦਿਰਮ ਨਿਹਾਦਨ** : ਪੈਸਾ ਜੋੜਨਾ, ਰੁਪਈਆ ਜਮ੍ਹਾਂ ਕਰਨਾ।

درم‌ریز **ਦਿਰਮ-ਰੇਜ਼** : ਸਖ਼ੀ, ਧਨਵਾਨ,

ਅਮੀਰ।
درمسرا *ਦਿਰਮ-ਸਰਾ* : ਟਕਸਾਲ।
درمسنگ *ਦਿਰਮ-ਸੰਗ* : ਦਿਰਮ ਦੇ ਬਰਾਬਰ, ਦਿਰਮ ਦੇ ਵਜ਼ਨ ਦਾ।
درما *ਦਰਮਾ* : ਖ਼ਰਗੋਸ਼, ਸਹਿਆ।
درمان *ਦਰਮਾਨ* : ਇਲਾਜ, ਦਵਾਦਾਰੂ।
درماندن *ਦਰਮਾਂਦਨ* : ਲਚਾਰ ਹੋਣਾ।
درماندگی *ਦਰਮਾਂਦਗੀ* : ਮਜ਼ਬੂਰੀ, ਕਮਜ਼ੋਰੀ; ਦੁੱਖ, ਤਕਲੀਫ਼, ਸੰਕਟ।
درمانده *ਦਰਮਾਂਦਦਾ* : ਲਾਚਾਰ, ਕਮਜ਼ੋਰ, ਮੁਸੀਬਤ ਦਾ ਮਾਰਿਆ ਹੋਇਆ।
درماهه *ਦਰਮਾਹਾ* : ਮਾਹਵਾਰੀ ਤਨਖ਼ਾਹ, ਮਾਸਕ ਵੇਤਨ; ਮਹੀਨਾ।
درمکنون *ਦੁੱਰ-ਏ-ਮਕਨੂਨ* : ਲੁਕਾਇਆ ਹੋਇਆ ਮੋਤੀ; ਖ਼ਾਲਸ ਮੋਤੀ; ਬੇਮਿਸਾਲ ਮੋਤੀ।
درمیان *ਦਰਮਿਯਾਨ* : ਵਿਚ, ਸਾਮ੍ਹਣੇ, ਵਿਚਕਾਰ।
درمیانی *ਦਰਮਿਯਾਨੀ* : ਵਿਚਕਾਰਲਾ, ਵਿਚੋਲਾ।
درن *ਦਰਨ* : ਜੋਕ।
درناسفته *ਦੁੱਰ-ਏ-ਨਾ ਸੁਫ਼ਤਾ* : ਅਣਵਿੱਧ ਮੋਤੀ; ਕੁਆਰੀ ਲੜਕੀ।
درنجف *ਦੁੱਰ-ਏ-ਨਜਫ਼* : ਇਕ ਪਰਕਾਰ ਦਾ ਬਲੌਰੀਆ ਪੱਥਰ ਜਿਸ ਵਿਚ ਵਾਲ ਨਜ਼ਰ ਆਉਂਦੇ ਹਨ, ਸ਼ੈਹਰ ਨਜਫ਼ ਵਿਚ ਇਸ ਦੀਆਂ ਤਸਬੀਹਾਂ ਬਣਦੀਆਂ ਹਨ।
درنده *ਦਰਿੰਦਾ/ਦਰੰਦਾ* : ਪਾੜਨ ਵਾਲਾ; ਜੰਗਲੀ ਜਾਨਵਰ, ਵੈਹਸ਼ੀ।
درنگ *ਦਰੰਗ* : ਦੇਰ, ਢਿੱਲ; ਝਿਜਕ; ਰੋਕ, ਠੈਹਰਾ; ਵੇਹਲ; ਮੇਹਨਤ; ਸ਼ੀਸ਼ਾ ਤੋੜਨ ਜਾਂ ਸੰਖ ਆਦਿ ਵਜਾਉਣ ਦੀ ਅਵਾਜ਼।
درنه *ਦਿਰਨਾ* : ਤਲਵਾਰ, ਚਮਕਦਾਰ ਸ਼ਮਸ਼ੀਰ।
دروا *ਦਰਵਾ* : ਜ਼ਰੂਰੀ, ਕੰਮ ਦੀ ਚੀਜ਼; ਪਰੇਸ਼ਾਨ।

دروازه *ਦਰਵਾਜ਼ਾ* : ਬਾਰ, ਬੂਹਾ, ਘਰ ਦਾ ਦਰਵਾਜ਼ਾ, ਫਾਟਕ।
دروازه‌بان *ਦਰਵਾਜ਼ਾ-ਬਾਨ* : ਚੌਕੀਦਾਰ, ਦਰਬਾਨ।
دروازه‌گوش *ਦਰਵਾਜ਼ਾ-ਏ-ਗੋਸ਼* : ਕੰਨ ਦਾ ਛੇਦ।
دروازه‌نوش *ਦਰਵਾਜ਼ਾ-ਏ-ਨੋਸ਼* : ਮਸ਼ਕ ਦਾ ਮੂੰਹ।
دروازهٔ‌هزارگام *ਦਰਵਾਜ਼ਾ-ਏ-ਹਜ਼ਾਰ-ਗਾਮ* : ਮੀਲ-ਪੱਥਰ।
درواقع *ਦਰਵਾਕ਼ਿਅ* : ਵਾਸਤਵ ਵਿਚ।
دروان *ਦਰਵਾਨ* : ਵੇਖੋ دربان ਦਰਬਾਨ।
درواه *ਦਰਵਾਹ* : ਸਿਰ ਹੇਠਾਂ ਲੱਤਾਂ ਉਤਾਂਹ, ਉਲਟਾ, ਮੂਧਾ; ਹੈਰਾਨ, ਪਰੇਸ਼ਾਨ; ਜ਼ਰੂਰੀ, ਠੀਕ, ਉਚਿਤ।
درواى *ਦਰਵਾਯ* : ਮੂਧਾ, ਉਲਟਾ।
درواىست *ਦਰਵਾਏਸਤ* : ਅਵਸ਼ਕ, ਢੁਕਵਾਂ, ਸੈਹਮਤੀ।
دروبست *ਦਰ-ਓ-ਬਸਤ* : ਸਾਰਾ, ਪੂਰਾ, ਸਭ; ਪਰਬੰਧ।
دروبند *ਦਰ-ਓ-ਬੰਦ* : (ਅਸਲ ਵਿਚ 'ਬੰਦਵਰ' بندور ਹੈ) ਬੰਦਰ, ਸਾਗਰ ਜਾਂ ਨਦੀ ਦੇ ਕੰਢੇ ਦਾ ਸ਼ੈਹਰ ਜਿੱਥੇ ਜਹਾਜ਼ ਠੈਹਰਨ, ਬੰਦਰਗਾਹ; ਤਾਲਾ; ਜੰਦਰਾ; ਗੈਹਣਾ; ਸ਼ਿੰਗਾਰ।
درود *ਦੁਰੂਦ* : ਦੁਆ, ਪਰਾਰਥਨਾ, ਅੱਲਾਹ ਤਾਲਾ, ਅੱਲਾ ਤਆਲਾ ਵੱਲੋਂ ਹੋਵੇ ਤਾਂ 'ਰਹਿਮਤ', ਫ਼ਰਿਸ਼ਤਿਆਂ ਵੱਲੋਂ ਹੋਵੇ ਤਾਂ 'ਇਸਤਗ਼ਫ਼ਾਰ', ਇਨਸਾਨਾਂ ਵੱਲੋਂ ਹੋਵੇ ਤਾਂ 'ਦੁਆ', ਹੈਵਾਨਾਂ ਵੱਲੋਂ ਹੋਵੇ ਤਾਂ 'ਤਸਬੀਹ'; ਓਹ ਦੁਆ ਜੇਹੜੀ ਹਜ਼ਰਤ ਮੁਹੰਮਦ ਸਾਹਿਬ ਤੇ ਓਹਨਾਂ ਦੀ ਔਲਾਦ ਦੇ ਹਕ 'ਚ ਕੀਤੀ ਜਾਵੇ।
درودن *ਦੁਰੂਦਨ* : ਫ਼ਸਲ ਕੱਟਣਾ, ਵਾਢੀ ਕਰਨਾ, ਲੱਕੜੀ ਵੱਢਣਾ।
دروغ *ਦਰੋਗ਼* : ਝੂਠ।
دروغپرداز *ਦਰੋਗ਼-ਪਰਦਾਜ਼*, دروغزن *ਦਰੋਗ਼-ਜ਼ਨ*, دروغگو *ਦਰੋਗ਼-ਗੋ* : ਝੂਠ ਬੋਲਣ ਵਾਲਾ, ਝੂਠਾ।

**دروغگوئی** ***ਦੁਰੋਗ ਗੋਈ*** : ਝੂਠ ਬੋਲਣਾ।

**درون** ***ਦਰੂਨ*** : ਵਿਚ, ਅੰਦਰ, ਦਿਲ, ਹਿਰਦਾ, ਘਟ।

**درون‌پرور** ***ਦਰੂਨ-ਪਰਵਰ*** : ਖੁਲ੍ਹੇ ਦਿਲ ਵਾਲਾ, ਜੋਧਾ, ਪੈਗ਼ੰਬਰ, ਰੱਬ।

**دریوزه** ***ਦਰਵੇਜ਼ਾ*** : (ਦਰਯੂਜ਼ਾ دریوره) ਭਿੱਖ ਮੰਗਣਾ, ਗਦਾਗਰੀ।

**درویش** ***ਦਰਵੇਸ਼*** : ਦਰਵਾਜ਼ੇ ਨਾਲ ਚਿਮਟਣ ਵਾਲਾ ਜਾਂ ਦਰਵਾਜ਼ੇ ਨਾਲ ਲਟਕਣ ਵਾਲਾ, ਜੋ ਖ਼ੁਦਾ ਦੇ ਦਰ ਨਾਲ ਚਿਮਟ ਗਿਆ, ਫ਼ਕੀਰ-ਏ-ਕਾਮਿਲ, ਕਿਸੇ ਮਨੁੱਖ ਦੇ ਦਰ ਨਾਲ ਬੱਧਾ ਹੋਇਆ, ਭਿਖ-ਮੰਗਾ; ਗ਼ਰੀਬ, ਮੰਗਤਾ, ਫ਼ਕੀਰ।

**درویشانه** ***ਦਰਵੇਸ਼ਾਨਾ*** : ਦਰਵੇਸ਼ਾਂ ਵਾਂਗ; ਥੋੜ੍ਹਾ ਜੇਹਾ ਖਾਣਾ, ਨਾਸ਼ਤਾ।

**درویشِ سلطان دل** ***ਦਰਵੇਸ਼-ਏ-ਸੁਲਤਾਨ ਦਿਲ*** : ਹਜ਼ਰਤ ਮੁਹੰਮਦ ਸਾਹਿਬ।

**درویشی** ***ਦਰਵੇਸ਼ੀ*** : ਗ਼ਰੀਬੀ; ਧਾਰਮਕ ਜ਼ਿੰਦਗੀ, ਫ਼ਕੀਰਾਂ ਵਾਂਗ ਰੈਹਣਾ।

**دره** ***ਦੱਰਾ*** : ਪਹਾੜਾਂ ਵਿਚਲਾ ਰਸਤਾ, ਜਾਨਵਰਾਂ ਦੀ ਵਿੱਠ, ਭਾਰ।

**درهٔ آسمان** ***ਦੱਰਾ-ਏ-ਆਸਮਾਨ*** : ਅਕਾਸ਼ ਗੰਗਾ।

**دره** ***ਦੁੱਰਾ*** : ਵੱਡਾ ਮੋਤੀ।

**دره** ***ਦਿੱਰਾ*** : ਚਮੜੇ ਦਾ ਕੋਰੜਾ ਜਿਸ ਨਾਲ ਦੋਸ਼ੀ ਨੂੰ ਸਜ਼ਾ ਦਿੱਤੀ ਜਾਂਦੀ ਹੈ, ਕੋਰੜਾ, ਚਾਬਕ, ਛਾਂਟਾ, ਦੁੱਧ।

**درهام** ***ਦਰਹਾਮ*** : ਇਕ ਪਰਸਿੱਧ ਸਿੱਕਾ ਤੇ ਵਜ਼ਨ; ਪਰਚਲਤ ਸਿੱਕਾ।

**درهام** ***ਦਿਰਹਾਮ*** : ਇਕ ਛੋਟਾ ਸਿੱਕਾ।

**درهشته** ***ਦਰਹਸ਼ਤਾ*** : ਦਾਰ, ਖ਼ੈਰ, ਖ਼ੈਰਾਤ, ਸਖ਼ਾਵਤ, ਬਖ਼ਸ਼ਸ਼।

**درهم** ***ਦਿਰਹਮ*** : ਸਾਢੇ ਤਿੰਨ ਮਾਸ਼ੇ ਦਾ ਵਜ਼ਨ।

**درهم** ***ਦਰਹਮ*** : ਗੜਬੜ, ਉਲਟ ਪੁਲਟ, ਮਿਲਿਆ-ਜੁਲਿਆ, ਰਲਿਆ-ਮਿਲਿਆ, ਨਰਾਜ਼, ਉਲਝਿਆ ਹੋਇਆ; ਪਰੇਸ਼ਾਨ।

**درهم‌برهم** ***ਦਰਹਮ ਬਰਹਮ*** : ਉਲਟ-ਪੁਲਟ, ਖਿੰਡਿਆ-ਪੁੰਡਿਆ, ਉਲਝਿਆ, ਅਟਕਿਆ ਹੋਇਆ; ਪਰੇਸ਼ਾਨ।

**درهم‌پیچیده** ***ਦਰਹਮ-ਪੇਚੀਦਾ*** : ਉਲਝਿਆ ਹੋਇਆ, ਫਸਿਆ ਹੋਇਆ।

**درهم‌پیوسته** ***ਦਰਹਮ-ਪੈਵਸਤਾ*** : ਪਰਸਪਰ ਜੁੜਿਆ ਤੇ ਮਿਲਿਆ ਹੋਇਆ।

**درهمی** ***ਦਰਹਮੀ*** : ਉਲਝਣ, ਗੜਬੜ, ਪਰੇਸ਼ਾਨੀ।

**دری** ***ਦਰੀ*** : ਫ਼ਾਰਸੀ ਭਾਸ਼ਾ ਦੀ ਇਕ ਉਪ-ਭਾਸ਼ਾ, ਜੋ 'ਦਰ' ਇੱਲਾਕੇ ਦੀ ਹੈ, ਪਹਾੜੀ ਫ਼ਾਰਸੀ।

**دریا** ***ਦਰਯਾ*** : (ਪੰਜਾਬੀ ਵਿਚ ਪਰਚਲਤ ਰੂਪ ਦਰਿਆ ਹੈ) ਸਮੁੰਦਰ, ਸਾਗਰ, ਨਦੀ।

**دریاب** ***ਦਰਯਾਬ*** : ਸਾਗਰ, ਸੂਝ-ਬੂਝ।

**دریابادی** ***ਦਰਯਾਬਾਦੀ*** : ਇਕ ਪਰਕਾਰ ਦੀ ਚਿਤਰਕਾਰੀ।

**دریابار** ***ਦਰਯਾਬਾਰ*** : ਵੱਡੀ ਨਦੀ, ਸਮੁੰਦਰ, ਤੂਫ਼ਾਨ ਵਰਗਾ ਮੀਂਹ, ਟਾਪੂ, ਦਰਿਆ ਦੇ ਕੰਢੇ ਦਾ ਇਲਾਕਾ।

**دریابرد** ***ਦਰਯਾਬੁਰਦ*** : ਓਹ ਜ਼ਮੀਨ ਜੋ ਦਰਿਆ ਦੇ ਹੜ੍ਹ ਨਾਲ ਰੁੜ੍ਹ ਗਈ ਹੋਵੇ ਜਾਂ ਡੁੱਬ ਗਈ ਹੋਵੇ।

**دریابند** ***ਦਰਯਾਬੰਦ*** : ਦਰਿਆ ਦੀ ਓਹ ਥਾਂ ਜਿੱਥੇ ਪਾਣੀ ਘਟ ਗਿਆ ਹੋਵੇ ਤੇ ਬੇੜੀ ਨਾ ਚਲ ਸਕਦੀ ਹੋਵੇ।

**دریاچه** ***ਦਰਯਾਚਾ*** : ਵੱਡਾ ਹੌਜ਼, ਚਬੱਚਾ, ਤਲਾ।

**دریادل** ***ਦਰਯਾਦਿਲ*** : ਉਚੇ ਹੌਸਲੇ ਵਾਲਾ, ਖੁਲ੍ਹ-ਦਿਲਾ, ਸਖ਼ੀ, ਦਾਨੀ।

**دریادلی** ***ਦਰਯਾਦਿਲੀ*** : ਸਖ਼ਾਵਤ, ਉਦਾਰਤਾ।

**دریاشکوه** ***ਦਰਯਾ-ਸ਼ਿਕੋਹ*** : ਉਚੇ ਮਰਤਬੇ ਵਾਲਾ।

**دریاکش، دریانوش** ***ਦਰਯਾਕਸ਼, ਦਰਯਾ-ਨੋਸ਼*** : ਦੇਰ ਨਾਲ ਮਸਤ ਹੋਣ ਵਾਲਾ

ਸ਼ਰਾਬੀ।

دریائےآب **ਦਰਯਾ-ਏ-ਆਬ** : ਅਸਮਾਨ।

دریائےاعظم **ਦਰਯਾ-ਏ-ਅਅਜ਼ਮ** : ਸਮੁੰਦਰ।

دریائےاول **ਦਰਯਾ-ਏ-ਅੱਵਲ** : ਬਹਿਸ਼ਤ ਦੀਆਂ ਨੈਹਰਾਂ।

دریائےبصرہ **ਦਰਯਾ-ਏ-ਬਸਰਾ** : ਸ਼ਰਾਬ ਦਾ ਵੱਡਾ ਪਿਆਲਾ।

دریائےثالث **ਦਰਯਾ-ਏ-ਸਾਲਿਸ** : ਤੀਜਾ ਦਰਿਆ ਭਾਵ ਮੀਂਹ, (ਕੁਲ ਤਿੰਨ ਕਿਸਮ ਦੇ ਦਰਿਆ ਹਨ, ਪੈਹਲਾ ਬਹਿਸ਼ਤ ਦੀਆਂ ਨੈਹਰਾਂ ਜੋ ਅਸਮਾਨ 'ਤੇ ਹਨ, ਦੂਜਾ ਸਮੁੰਦਰ ਜੋ ਜ਼ਮੀਨ ਨੂੰ ਘੇਰੀ ਬੈਠਾ ਹੈ, ਤੀਜਾ ਬੱਦਲ, ਮੀਂਹ ਜੋ ਜ਼ਮੀਨ ਤੇ ਅਸਮਾਨ ਦੇ ਵਿਚਕਾਰ ਹੈ)।

دریائےثانی **ਦਰਯਾ-ਏ-ਸਾਨੀ** : ਸਮੁੰਦਰ ਆਦਿ।

دریائےحاملہ **ਦਰਯਾ-ਏ-ਹਾਮਿਲਾ,** دریائےساعلہ **ਦਰਯਾ-ਏ-ਸਾਇਲਾ** : ਓਹ ਦਰਿਆ/ਸਮੁੰਦਰ ਜਿਸ 'ਚੋਂ ਮੋਤੀ ਨਿਕਲਦੇ ਹੋਣ; ਸ਼ਰਾਬ।

دریائےخضر **ਦਰਯਾ-ਏ-ਖ਼ਿਜ਼ਰ** : ਸਬਜ਼, ਸਮੁੰਦਰ।

دریائےخون **ਦਰਯਾ-ਏ-ਖ਼ੂਨ** : ਫ਼ੌਜ, ਲਸ਼ਕਰ।

دریائےقیر **ਦਰਯਾ-ਏ-ਕ਼ੀਰ** : ਹੰਨੇਰੀ ਰਾਤ, ਕਾਲਖ ਭਰੀ ਰਾਤ।

دریائےلعل **ਦਰਯਾ-ਏ-ਲਅਲ** : ਸ਼ਰਾਬ ਦਾ ਪਿਆਲਾ, ਸ਼ਰਾਬ ਦੀ ਸੁਰਾਹੀ, ਸ਼ਰਾਬ ਦਾ ਮਟਕਾ।

دریائےمحیط **ਦਰਯਾ-ਏ-ਮੁਹ਼ੀਤ** : ਸਮੁੰਦਰ ਜਿਸ ਨੇ ਧਰਤ ਨੂੰ ਘੇਰ ਰੱਖਿਆ ਹੈ।

دریائےنور **ਦਰਯਾ-ਏ-ਨੂਰ** : ਈਰਾਨ ਦੇ ਬਾਦਸ਼ਾਹਾਂ ਦੇ ਪਰਸਿੱਧ ਹੀਰੇ ਦਾ ਨਾਮ।

دریائےهفت‌اختر **ਦਰਯਾ-ਏ-ਹਫ਼ਤ ਅਖ਼ਤਰ** : ਸੱਤ ਅਸਮਾਨ।

دریتیم **ਦੁਰ-ਏ-ਯਤੀਮ** : ਵੱਡਾ ਚਮਕਦਾਰ ਮੋਤੀ ਜੇਹੜਾ ਸਿੱਪੀ ਵਿਚ ਇੱਕੋ ਇਕ ਹੁੰਦਾ ਹੈ, ਬੇਮਿਸਾਲ ਮੋਤੀ; ਹਜ਼ਰਤ ਮੁਹੰਮਦ ਸਾਹਿਬ ਕਿਉਂਕਿ ਆਪ ਬਚਪਨ ਵਿਚ ਹੀ ਯਤੀਮ ਹੋ ਗਏ ਸਨ।

دریچہ **ਦਰੀਚਾ** : ਛੋਟਾ ਦਰਵਾਜ਼ਾ, ਖਿੜਕੀ, ਬਾਰੀ।

دریچہ‌گوش **ਦਰੀਚਾ-ਏ-ਗੋਸ਼** : ਕੰਨ ਦੀ ਮੋਰੀ, ਛੇਦ।

دریدہ **ਦਰੀਦਾ** : ਪਾਟਿਆ ਹੋਇਆ।

دریدہ‌چشم **ਦਰੀਦਾ-ਚਸ਼ਮ** : ਸ਼ੋਖ਼, ਘਮੰਡੀ।

دریدہ‌دهان(دهن) **ਦਰੀਦਾ ਦਹਾਨ (ਦਹਨ)** : ਮੂੰਹ-ਫਟ, ਬੜਬੋਲਾ, ਬੋਲ-ਵਿਗਾੜ।

دریغ **ਦਰੇਗ਼** : ਅਫ਼ਸੋਸ, ਹਸਰਤ, ਗ਼ਮ, ਦੁੱਖ, ਇਨਕਾਰ, ਝਿੜਕ, ਨਫ਼ਰਤ।

دریغا **ਦਰੇਗ਼ਾ** : ਅਫ਼ਸੋਸ ਹੈ, ਦੁੱਖ ਹੈ।

دریغ‌نیست **ਦਰੇਗ਼ ਨੀਸਤ** : ਕੋਈ ਇਨਕਾਰ ਨਹੀਂ, 'ਜੀ ਆਇਆ ਨੂੰ'।

دریکتہ **ਦੁੱਰ-ਏ-ਯਕਤਾ** : ਲਸਾਨੀ ਮੋਤੀ।

دریکدانہ **ਦੁਰ-ਏ-ਯਕਦਾਨਾ** : ਵੱਡਾ ਆਬਦਾਰ ਮੋਤੀ, ਬੇਮਿਸਾਲ ਮੋਤੀ।

درین **ਦਰੀਨ** : ਇਸ ਵਿਚ, ਇਸ ਦੇ ਵਿਚਕਾਰ, ਆਪਸ ਵਿਚ, ਪਰਸਪਰ।

درواس **ਦਰੇਵਾਸ** : ਦਰਵਾਜ਼ੇ ਦਾ ਚੌਖਟਾ, ਦਰਵਾਜ਼ੇ ਦੇ ਪਿੱਛੇ ਲੱਗਾ ਹੋਇਆ ਹੋੜਾ; ਚਾਰੇ ਦਿਸ਼ਾਵਾਂ।

دریوز **ਦਰਯੂਜ਼,** دریوزہ **ਦਰਯੂਜ਼ਾ** : ਫ਼ਕੀਰੀ, ਭਿੱਖਿਆ।

دریوزگی **ਦਰਯੂਜ਼ਗੀ** : ਭਿੱਖ ਮੰਗਣਾ।

دریوزہ‌گر **ਦਰਯੂਜ਼ਾਗਰ** : ਭਿੱਖਮੰਗਾ, ਮੰਗਤਾ, ਗਦਾਗਰ।

دریوزہ‌گری **ਦਰਯੂਜ਼ਾਗਰੀ** : ਭਿਖ, ਗਦਾਗਰੀ।

دریوش **ਦਰਯੂਸ਼** : ਦੇਖੋ ਦਰਵੇਸ਼।

دز **ਦਜ਼** : ਚੁਬਾਰਾ, ਭਵਨ।

**دز** ***ਦਿਜ਼*** : ਕਿਲ੍ਹਾ, ਗੜ੍ਹ, ਕੋਟ, ਗੜ੍ਹੀ।

**دزِافتا** ***ਦਿਜ਼-ਏ-ਅਫ਼ਤਾ***, **دزِافنا** ***ਦਿਜ਼-ਏ-ਅਫ਼ਨਾ*** : ਸ਼ਾਪੂਰ ਦਾ ਬਣਾਇਆ ਹੋਇਆ ਕਿਲ੍ਹਾ।

**دزدار** ***ਦਿਜ਼ਦਾਰ*** : ਕਿਲ੍ਹੇਦਾਰ, ਕਿਲ੍ਹੇ ਦਾ ਰਾਖਾ।

**دزسفید** ***ਦਿਜ਼-ਏ-ਸਫ਼ੇਦ*** : ਇਕ ਕਿਲ੍ਹਾ ਜਿਸ ਦਾ ਜ਼ਿਕਰ ਫ਼ਿਰਦੌਸੀ ਰਚਿਤ "ਸ਼ਾਹਨਾਮਾ" ਵਿਚ ਆਉਂਦਾ ਹੈ।

**دزِروئین** ***ਦਿਜ਼-ਏ-ਰੋਈਨ*** : ਇਕ ਕਿਲ੍ਹੇ ਦਾ ਨਾਮ ਜਿਸ ਵਿਚ ਗਸਤਾਸਪ ਦੀਆਂ ਬੇਟੀਆਂ ਅਤੇ ਅਸਫ਼ੰਦਯਾਰ ਦੀਆਂ ਭੈਣਾਂ ਕੈਦ ਸਨ; ਅਸਫੰਦਯਾਰ ਨੇ ਹਫ਼ਤਖ਼੍ਵਾਨ ਪਾਰ ਕਰ ਕੇ ਕਿਲ੍ਹੇ ਨੂੰ ਜਿਤਿਆ ਤੇ ਭੈਣਾਂ ਨੂੰ ਛੁਡਾਇਆ; ਅਸਮਾਨ।

**دزد** ***ਦੁਜ਼ਦ*** : ਚੋਰ, ਡਾਕੂ, ਲੁਟੇਰਾ।

**دزدافشار** ***ਦੁਜ਼ਦ-ਅਫ਼ਸ਼ਾਰ*** : ਚੋਰ ਦਾ ਸ਼ਰੀਕ, ਚੋਰ ਦਾ ਰਾਜ਼ਦਾਰ।

**دزدِترازو** ***ਦੁਜ਼ਦ-ਏ-ਤਰਾਜ਼ੂ*** : ਡੰਡੀਮਾਰ।

**دزدِحنا** ***ਦੁਜ਼ਦ-ਏ-ਹਿਨਾ*** : ਓਹ ਸਫ਼ੈਦੀ ਜੋ ਮੈਂਹਦੀ ਲਾਉਣ ਪਿੱਛੋਂ ਹੱਥਾਂ ਪੈਰਾਂ ਤੇ ਰੈਹ ਜਾਂਦੀ ਹੈ।

**دزدِخانه** ***ਦੁਜ਼ਦ-ਏ-ਖ਼ਾਨਾ*** : ਘਰ ਦਾ ਚੋਰ।

**دزدام** ***ਦੁਜ਼ਦਾਮ*** : ਕੈਦਖ਼ਾਨਾ।

**دزدگیر** ***ਦੁਜ਼ਦਗੀਰ*** : ਕੋਤਵਾਲ।

**دزدی** ***ਦੁਜ਼ਦੀ***, **دزدیدگی** ***ਦੁਜ਼ਦੀਦਗੀ*** : ਚੋਰੀ।

**دزدیده** ***ਦੁਜ਼ਦੀਦਾ*** : ਚੁਰਾਇਆ ਹੋਇਆ, ਚੋਰੀ ਵੇਖਣਾ।

**دزغاله** ***ਦਿਜ਼ਗਾਲਾ*** : ਕਿਲ੍ਹਾ, ਕੋਟ, ਬੁਰਜ; ਚਾਰਦੀਵਾਰੀ, ਫ਼ਸੀਲ।

**دزک** ***ਦਿਜ਼ਕ*** : ਛੋਟਾ ਕਿਲ੍ਹਾ, ਗੜ੍ਹੀ, ਰੁਮਾਲ।

**دزکام** ***ਦਿਜ਼ਕਾਮ*** : ਗੁੱਸੇ ਵਿਚ ਭਰਿਆ ਹੋਇਆ, ਭਿਆਨਕ, ਪਰਹੇਜ਼ਗਾਰ, ਭਜਨੀਕ, ਖ਼੍ਵਾਜਾ-ਸਰਾ, ਜ਼ਨਾਨਖ਼ਾਨੇ ਦਾ ਪੈਹਰੇਦਾਰ, ਹੀਜੜਾ।

**دزم** ***ਦਿਜ਼ਮ*** : ਗ਼ਮਗੀਨ, ਮੁਰਝਾਇਆ ਹੋਇਆ; ਬੀਮਾਰ, ਮਸਤ।

**دزمناک** ***ਦਿਜ਼ਮਨਾਕ*** : ਗ਼ਮਗੀਨ, ਦੁਖੀ।

**دزمان** ***ਦਿਜ਼ਮਾਨ*** : ਸ਼ੋਕ, ਅਫ਼ਸੋਸ।

**دزنام** ***ਦੁਜ਼ਨਾਮ*** : (ਦੁਸ਼ਨਾਮ) ਗਾਲ੍ਹੀ ਗਲੋਚ, ਮੰਦਾ ਚੰਗਾ ਬੋਲਣਾ।

**دس** ***ਦਸ***, **دس** ***ਦਿਸ*** : ਚਿੱਤਰ; ਮਿਸਾਲ, ਵਰਗਾ, ਵਾਂਗੂ।

**دس** ***ਦਿਸ*** : ਹਿੰਦਸਾ, ਅੰਕੜਾ।

**دس** ***ਦੁਸ*** : ਸਖ਼ਤ ਮਿੱਟੀ, ਪਕਾਈ ਹੋਈ ਮਿੱਟੀ।

**دساتیر** ***ਦਸਾਤੀਰ*** : (دستور ਦਸਤੂਰ ਦਾ ਬੌਹਵਚਨ) ਨਿਯਮ, ਵਿਧਾਨ।

**دسار** ***ਦੁਸਾਰ*** : ਮੇਖ਼, ਕਿੱਲ।

**دست** ***ਦਸਤ*** : ਹੱਥ, ਲਾਭ; ਵਿਜੈ, ਸ਼ਕਤੀ, ਮਸਨਦ; ਸ਼ਾਹੀ ਗੱਦੀ, ਇਕ ਪੂਰੀ ਚੀਜ਼; ਕਨੂੰਨ; ਢੰਗ, ਤਰਜ਼, ਵਿਧੀ, ਵਾਰ; ਵਜ਼ੀਰ; ਜੂਏ ਦਾ ਦਾਅ; ਮਹਾਰਤ।

**دست آب** ***ਦਸਤ ਆਬ*** : ਵੁਜ਼ੂ, ਪੰਜ ਇਸ਼ਨਾਨਾ।

**دست آس** ***ਦਸਤ ਆਸ*** : ਹੱਥ-ਚੱਕੀ।

**دست آسیا** ***ਦਸਤ-ਏ-ਆਸਯਾ*** : ਚੱਕੀ ਦੀ ਹੱਥੀ।

**دست آشنا** ***ਦਸਤ-ਆਸ਼ਨਾ*** : ਮਾਮਲੇ ਦਾ ਜਾਣਨ ਵਾਲਾ, ਵਾਕਫ਼ਕਾਰ।

**دست آموز** ***ਦਸਤ-ਆਮੋਜ਼*** : ਹਿੱਲਿਆ ਹੋਇਆ ਪੰਛੀ ਜੋ ਉਡ ਜਾਣ ਪਿੱਛੋਂ ਹੱਥ 'ਤੇ ਆ ਬੈਠੇ।

**دست آور** ***ਦਸਤ-ਆਵਰ*** : ਦਸਤ ਲਿਆਉਣ ਦੀ ਦਵਾ, ਜੁਲਾਬ ਆਦਿ।

**دست آویز** ***ਦਸਤ-ਆਵੇਜ਼*** : ਤਮੱਸਕ, ਸਨਦ, ਅਸ਼ਟਾਮ।

**دست ابرنجن** ***ਦਸਤ ਅਬਰੰਜਨ*** : ਹੱਥ ਦਾ ਕੰਙਣ, ਪੌਂਚੀ।

**دستادست** ***ਦਸਤਾਦਸਤ*** : ਹੱਥੋ ਹੱਥੀ, ਰੋਕ, ਨਕਦੋ-ਨਕਦ।

دستاسنگ ***ਦਸਤਾਸੰਗ*** : ਗੋਪੀਆ, ਘੁੰਮਾਣੀ।

دستافراز ***ਦਸਤ-ਅਫ਼ਰਾਜ਼*** : ਕਾਰੀਗਰ ਦਾ ਕੰਮ ਕਰਨ ਵਾਲਾ ਸੰਦ, ਜਿਵੇਂ ਤਰਖ਼ਾਣ ਦਾ ਤੇਸ਼ਾ ਆਦਿ।

دستافشار ***ਦਸਤ-ਅਫ਼ਸ਼ਾਰ*** : ਹੱਥ ਨਾਲ ਨਚੋੜੀ ਜਾਣ ਵਾਲੀ ਨਰਮ ਚੀਜ਼।

دستافشان ***ਦਸਤ ਅਫ਼ਸ਼ਾਨ*** : ਨੱਚਣਾ, ਨਿਰਤ ਕਰਨਾ; ਨੱਚਣ ਵਾਲਾ, ਨਚਾਰ; ਓਹ ਚੀਜ਼ ਜੋ ਹੱਥ ਨਾਲ ਛਿੜਕੀ ਜਾਵੇ।

دستافگن ***ਦਸਤ-ਅਫ਼ਗਨ*** : ਨੌਕਰ, ਚਾਕਰ, ਸੇਵਕ, ਆਤਰ, ਕਮਜ਼ੋਰ।

دستامتحان ***ਦਸਤ-ਏ-ਇਮਤਿਹਾਨ*** : ਹੱਥ ਅਜ਼ਮਾਉਣਾ।

دستانداز ***ਦਸਤ-ਅੰਦਾਜ਼*** : ਦਖ਼ਲ ਦੇਣ ਵਾਲਾ; ਨੱਚਣ ਵਾਲਾ; ਤੈਰਾਕ; ਗੰਢ ਕੱਟਣ ਵਾਲਾ, ਜੇਬ ਕੁਤਰਾ; ਲੁੱਟ ਖਸੁੱਟ; ਮਸਨਦ ਵਿਛਾਉਣ ਵਾਲਾ; ਤੀਰ-ਅੰਦਾਜ਼, ਨਿਸ਼ਾਨੇਬਾਜ਼; ਕਟੈਹਰਾ, ਜੰਗਲਾ।

دستاندازی ***ਦਸਤ-ਅੰਦਾਜ਼ੀ*** : ਦਖ਼ਲ, ਵਿਰੋਧ।

دستبادست ***ਦਸਤ-ਬਾ-ਦਸਤ*** : ਹੱਥ ਵਿਚ ਹੱਥ, ਹੱਥੋ ਹੱਥ, ਬੌਹਤ ਨੇੜੇ; ਬੌਹਤ ਛੇਤੀ; ਛੋਹਲਾ।

دستباز ***ਦਸਤਬਾਜ਼*** : ਫੁਰਤੀਲਾ, ਮੇਹਨਤੀ, ਚਲਾਕ।

دستبازی ***ਦਸਤਬਾਜ਼ੀ*** : ਹੱਥ ਅਜ਼ਮਾਈ; ਮਸ਼ੂਕ ਨਾਲ ਚੋਹਲ; ਦਿਲ ਪਰਚਾਉਣਾ; ਖ਼ੁਸ਼ੀ।

دستباف ***ਦਸਤਬਾਫ਼*** : ਸੌਖਾ, ਅਸਾਨ।

دستبالا ***ਦਸਤ ਬਾਲਾ*** : ਗਾਲਬ, ਵਿਜੇਤਾ।

دستبانه ***ਦਸਤਬਾਨਾ*** : ਦਸਤਾਨਾ।

دستبهدست ***ਦਸਤ-ਬ-ਦਸਤ*** : ਹੱਥੋ-ਹੱਥ, ਝੱਟ-ਪੱਟ।

دستبرد ***ਦਸਤ ਬੁਰਦ*** : ਮਾਲ ਦੌਲਤ, ਧਨ-ਮਾਲ, ਬਾਜ਼ੀ ਜਿਤਣਾ; ਕੋਈ ਵੱਡਾ ਕੰਮ ਕਰਨਾ, ਗਲਬਾ, ਵਿਜੇ, ਫਤੇਹ, ਦਲੇਰੀ, ਸ਼ਕਤੀ, ਖ਼ੁਰਦਬੁਰਦ, ਲੁੱਟਮਾਰ, ਧੱਕੇ ਨਾਲ ਕਬਜ਼ਾ ਕਰਨਾ, ਗਬਨ।

دستبردار ***ਦਸਤਬਰਦਾਰ*** : ਹੱਥ ਚੁੱਕਣ ਵਾਲਾ; ਛੱਡਣ ਵਾਲਾ; ਤਿਆਗ ਕਰ ਦੇਣ ਵਾਲਾ।

دستبردل ***ਦਸਤ-ਬਰ-ਦਿਲ*** : ਬੇਚੈਨ, ਬੇਕਰਾਰ।

دستبردهان ***ਦਸਤ ਬਰ ਦਹਾਨ*** : ਕੁਝ ਖਾਣਾ, ਅਫ਼ਸੋਸ, ਪਸ਼ੇਮਾਨੀ।

دستبرسر ***ਦਸਤ ਬਰ ਸਰ*** : ਹੈਰਾਨੀ, ਅਫ਼ਸੋਸ; ਨਿਮਾਣਾ।

دستبرنجن ***ਦਸਤ ਬਰੰਜਨ*** : ਹੱਥ ਦਾ ਕੰਙਣ।

دستبرهم ***ਦਸਤ ਬਰਹਮ,*** دستبسته ***ਦਸਤ-ਬਸਤਾ*** : ਹੱਥ-ਬੱਧੀ ਪਰਾਰਥਨਾ ਕਰਦਾ, ਕੰਜੂਸ; ਨਮਾਜ਼ ਪੜ੍ਹਨ ਵਾਲਾ, ਚੰਗਾ ਕਾਰਜ।

دستبسر ***ਦਸਤ-ਬ-ਸਰ*** : ਸਲਾਮ ਕਰਨ ਵਾਲਾ; ਹੈਰਾਨ ਪਰੇਸ਼ਾਨ; ਅਫ਼ਸੋਸ ਕਰਨ ਵਾਲਾ।

دستبقچه ***ਦਸਤ ਬੁਕ਼ਚਾ*** : ਕੱਪੜਿਆਂ ਦੀ ਗੰਢ।

دستبند ***ਦਸਤਬੰਦ*** : ਹੀਰੇ ਜਵਾਹਰਾਂ ਦਾ ਲੱਛਾ ਜੋ ਇਸਤਰੀਆਂ ਗੁੱਟ 'ਤੇ ਬੰਨ੍ਹਦੀਆਂ ਹਨ, ਜੜਾਊ ਪੌਂਚੀ; ਇਕ ਪਰਕਾਰ ਦਾ ਨਾਚ ਜਿਸ ਵਿਚ ਕਈ ਨੱਚਣ ਵਾਲੇ ਹੱਥ ਫੜ ਕੇ ਇਕੱਠੇ ਨੱਚਦੇ ਹਨ।

دستبندی ***ਦਸਤਬੰਦੀ*** : ਪਸ਼ੂਆਂ ਨੂੰ ਪੈਖੜ ਪਾਉਣਾ।

دستبوس ***ਦਸਤ-ਬੋਸ*** : ਹੱਥ ਚੁੰਮਣ ਵਾਲਾ।

دستبوسی ***ਦਸਤਬੋਸੀ*** : ਹੱਥ ਚੁੰਮਣਾ।

دستبویه ***ਦਸਤਬੋਯਾ*** : ਇਕ ਪਰਕਾਰ ਦਾ ਤਰਬੂਜ਼।

دستپاک ***ਦਸਤਪਾਕ*** : ਤੌਲੀਆ; ਖਾਲੀ ਹੱਥ; ਪਰਹੇਜ਼ਗਾਰ, ਦੀਨਦਾਰ।

دستپخت ***ਦਸਤਪੁਖ਼ਤ*** : ਆਪਣੇ ਹੱਥ

ਦਾ ਪੱਕਿਆ ਹੋਇਆ।

**دستپرور** ***ਦਸਤ-ਪਰਵਰ*** : ਆਪਣੇ ਹੱਥ ਦਾ ਪਾਲਿਆ ਹੋਇਆ।

**دستپروردہ** ***ਦਸਤ-ਪਰਵਰਦਾ*** : ਲਾਡਾਂ ਨਾਜ਼ਾਂ ਵਿਚ ਪਲਿਆ ਹੋਇਆ।

**دستپناہ** ***ਦਸਤਪਨਾਹ*** : ਚਿਮਟਾ।

**دستپیچ** ***ਦਸਤਪੇਚ*** : ਸਾਧਨ, ਦਸਤਾਵੇਜ਼।

**دستپیرہن** ***ਦਸਤ-ਪੈਰਹਨ*** : ਆਸਤੀਨ।

**دستپیش** ***ਦਸਤਪੇਸ਼*** : ਮੰਗਤਾ, ਭਿਖਾਰੀ।

**دستپیمان** ***ਦਸਤ ਪੈਮਾਨ*** : ਵਰੀ, ਮੁੰਡੇ ਵਾਲਿਆਂ ਵੱਲੋਂ ਵੌਹਟੀ ਨੂੰ ਦਿਤਾ ਜਾਣ ਵਾਲਾ ਸਮਾਨ।

**دستتنگ** ***ਦਸਤ-ਤੰਗ*** : ਗ਼ਰੀਬ।

**دستتہی** ***ਦਸਤ-ਤਿਹੀ*** : ਖ਼ਾਲੀ ਹੱਥ।

**دستچالاک** ***ਦਸਤ-ਚਾਲਾਕ*** : ਚੋਰ।

**دستچرب** ***ਦਸਤਚਰਬ,*** **دستچربی** ***ਦਸਤਚਰਬੀ*** : ਸਹਾਇਤਾ, ਮਦਦ।

**دستچک** ***ਦਸਤਚਕ*** : ਗਲਬਾ, ਜਿਤ, ਦਲੇਰੀ, ਚਲਾਕੀ, ਸ਼ਕਤੀ, ਤਾਕਤ, ਮੁਟਾਪਾ।

**دستِچنار** ***ਦਸਤ-ਏ-ਚਨਾਰ*** : ਚਨਾਰ ਦਾ ਪੰਜਾ, ਚਨਾਰ ਦਾ ਪੱਤਾ।

**دستچوب** ***ਦਸਤ-ਚੋਬ*** : ਲਾਠੀ, ਸੋਟੀ।

**دستچیر** ***ਦਸਤਚੀਰ*** : ਜਿਸ ਦਾ ਹੱਥ ਉੱਤੇ ਹੋਵੇ।

**دستچین** ***ਦਸਤਚੀਨ*** : ਖ਼ਲਾਸਾ, ਚੰਗਾ, ਅੱਛਾ, ਚੁਣਿਆ ਹੋਇਆ।

**دستخر** ***ਦਸਤਖ਼ਰ*** : ਖੋਤਾ, ਇਕ ਗਾਲ੍ਹ।

**دستخط** ***ਦਸਤਖ਼ਤ*** : ਆਪਣੀ ਸਹੀ ਪਾਉਣੀ ਨਾਮ ਲਿੱਖ ਕੇ ਜਾਂ ਅੰਗੂਠਾ ਲਾ ਕੇ।

**دستخوان** ***ਦਸਤ-ਖ਼੍ਵਾਨ*** : ਦੇਖੋ ਦਸਤਰਖ਼੍ਵਾਨ।

**دستخوددہانخود** ***ਦਸਤ-ਏ-ਖ਼ੁਦ ਦਹਾਨ-ਏ-ਖ਼ੁਦ*** : ਆਪਣਾ ਹੱਥ ਆਪਣਾ ਮੂੰਹ, ਭਾਵ ਰੱਜ ਕੇ ਖਾਓ, ਖ਼ੁਦ ਮੁਖਤਾਰੀ, ਸਵਾਧੀਨਤਾ।

**دستخوردہ** ***ਦਸਤਖ਼ੁਰਦਾ*** : ਖ਼ਰਾਬ ਤੇ ਵਰਤੀ ਹੋਈ ਚੀਜ਼।

**دستخوش** ***ਦਸਤਖ਼ੁਸ਼*** : ਕੁਦਰਤ, ਰੁਮਾਲ, ਅਭਿਆਸ, ਮਹਾਰਤ; ਤੁੱਛ, ਪਰਾਜਤ, ਮਸਖ਼ਰਾ; ਕਮਜ਼ੋਰ, ਲਚਾਰ; ਵਰਤੋਂ; ਪਰਜਾ।

**دستخون** ***ਦਸਤਖ਼ੂਨ*** : ਸਭ ਕੁਝ ਹਾਰ ਕੇ ਆਪਣੇ ਸਰੀਰ ਦੀ ਬਾਜ਼ੀ ਲਾਉਣਾ; ਰਾਜ-ਗੱਦੀ, ਜਿੱਥੋਂ ਕਤਲ ਦਾ ਹੁਕਮ ਜਾਰੀ ਹੁੰਦਾ ਹੈ।

**دستدراز** ***ਦਸਤ-ਦਰਾਜ਼*** : ਨਿਡਰ, ਚਲਾਕ, ਜ਼ਾਲਮ, ਬੇਰੈਹਮ, ਲੜਾਕਾ, ਚੋਰ, ਵਧੀਕੀ ਕਰਨ ਵਾਲਾ, ਹਰੇਕ ਨੂੰ ਦੁੱਖ ਦੇਣ ਵਾਲਾ।

**دستدرازی** ***ਦਸਤਦਰਾਜ਼ੀ*** : ਹੱਥ ਚਲਾਕੀ, ਵਧੀਕੀ, ਬਚਨ ਤੋੜਨਾ, ਮਾਰ ਕੁੱਟ, ਲੁੱਟ ਮਾਰ, ਜ਼ੁਲਮ, ਅੱਤਿਆਚਾਰ, ਨਿੱਡਰਤਾ।

**دستدہی** ***ਦਸਤਦਿਹੀ*** : ਸਹਾਇਤਾ, ਪਰਵਾਨਗੀ ਦੇਣਾ।

**دستراست** ***ਦਸਤ-ਏ-ਰਾਸਤ*** : ਸੱਜਾ ਹੱਥ, ਸਹਾਇਕ, ਨਜ਼ਦੀਕੀ, ਪਰਧਾਨ/ਮੁੱਖ ਮੰਤਰੀ।

**دسترس** ***ਦਸਤਰਸ*** : ਜੋ ਕਿਸੇ ਦੀ ਸ਼ਕਤੀ ਵਿਚ ਹੋਵੇ, ਜੋ ਕੋਈ ਕਰ ਸਕਦਾ ਹੋਵੇ, ਸਹਾਇਤਾ, ਪੌਂਹਚ, ਯੋਗਤਾ।

**دسترسی** ***ਦਸਤਰਸੀ*** : ਯੋਗਤਾ।

**دسترنج** ***ਦਸਤ ਰੰਜ*** : ਮਜ਼ਦੂਰੀ, ਹੱਥ ਦੀ ਮੇਹਨਤ, ਕਸਬ, ਪੇਸ਼ਾ; ਕਮਾਈ।

**دستزن/زنان** ***ਦਸਤ-ਜ਼ਨ/ਜ਼ਨਾਨ*** : ਨੱਚਣ ਵਾਲੀ, ਨਾਚੀ, ਪਸ਼ੇਮਾਨ, ਸ਼ਰਮਸਾਰ, ਗਵੱਈਆ, ਮਾਂਘਾ ਮਾਰਨ ਵਾਲਾ।

**دستزور** ***ਦਸਤਜ਼ੋਰ*** : ਗ਼ਲਬਾ।

**دستساز** ***ਦਸਤਸਾਜ਼*** : ਆਪਣੇ ਹੱਥ ਦੀ ਬਣੀ ਹੋਈ ਸ਼ੈ।

دستِشفا **ਦਸਤ-ਏ-ਸ਼ਿਫ਼ਾ** : ਸੇਹਤ ਬਖ਼ਸ਼ਣ ਵਾਲਾ ਹੱਥ, ਚੰਗਾ ਹਕੀਮ।

دستِشکسته **ਦਸਤ-ਏ-ਸ਼ਿਕਸਤਹ** : ਨਿਕੰਮਾ, ਮੱਖਟੂ, ਕਮਜ਼ੋਰ, ਬੇਹੁਨਰ।

دستِغیب **ਦਸਤ-ਏ-ਗ਼ੈਬ** : ਸਾਦਾਤ ਦੇ ਇਕ ਟੋਲੇ ਦਾ ਨਾਮ ਜੇਹੜਾ ਸਬਜ਼ਵਾਰ ਵਿਚ ਰੈਂਹਦਾ ਸੀ, ਅਜੇਹੇ ਨਾਮ ਪੈਣ ਦਾ ਕਾਰਨ ਏਹ ਸੀ ਕਿ ਵਿਰੋਧੀਆਂ ਨੇ ਓਹਨਾਂ ਪਾਸੋਂ ਬੰਸਾਵਲੀਨਾਮੇ ਬਾਰੇ ਪੁਛਿਆ ਸੀ, ਗ਼ੈਬ ਤੋਂ ਇਕ ਹੱਥ ਜ਼ਾਹਰ ਹੋਇਆ, ਜਿਸ ਨੇ ਓਹਨਾਂ ਦਾ ਸ਼ਿਜਰਾ ਨਸਬ ਦੱਸ ਦਿਤਾ; ਰੱਬੀ ਮਦਦ, ਰੱਬ ਵੱਲੋਂ ਸਹਾਇਤਾ।

دستفال **ਦਸਤ-ਫ਼ਾਲ** : ਦੁਕਾਨ 'ਤੇ ਪੈਹਲੀ ਵੱਟਕ, ਬੋਹਣੀ।

دستفروش **ਦਸਤ-ਫ਼ਰੋਸ਼** : ਫੇਰੀ ਲਾਉਣ ਵਾਲਾ।

دستفروشی **ਦਸਤ-ਫ਼ਰੋਸ਼ੀ** : ਗਲੀਆਂ ਬਜ਼ਾਰਾਂ ਵਿਚ ਫਿਰ ਕੇ ਮਾਲ ਵੇਚਣਾ, ਫੇਰੀ।

دستِقلم **ਦਸਤ-ਕ਼ਲਮ** : ਲਿਖ ਕੇ ਦੇਣ ਵਾਲਾ, ਲਿਖਾਰੀ।

دستکار **ਦਸਤਕਾਰ** : ਕਾਰੀਗਰ, ਕਸਬੀ, ਹੱਥ ਦਾ ਸਾਫ਼, ਉਸਤਾਦ; ਹੱਥ ਦੀ ਬਣੀ ਹੋਈ ਚੀਜ਼; ਹੱਥ ਦਾ ਕੰਮ।

دستکاری **ਦਸਤਕਾਰੀ** : ਕਿਸੇ ਚੀਜ਼ ਨੂੰ ਬੜਾ ਸੋਹਣਾ ਤਿਆਰ ਕਰਨਾ, ਹੁਨਰ, ਕਾਰੀਗਰੀ, ਹੱਥ ਦਾ ਕੰਮ।

دستکاله **ਦਸਤਕਾਲਾ** : ਦਾਤਰੀ।

دستکج **ਦਸਤਕਜ** : ਚੋਰ।

دستکش **ਦਸਤਕਸ਼** : ਅੰਨ੍ਹੇ ਦਾ ਡੰਡਾ ਜਾਂ ਉਸ ਦਾ ਹੱਥ ਫੜ ਕੇ ਚਲਾਉਣ ਵਾਲਾ ਸਹਾਇਕ; ਛੱਡਣ ਵਾਲਾ, ਤਿਆਗੀ, ਹੱਥ ਖਿੱਚ ਲੈਣ ਵਾਲਾ, ਮੰਗਤਾ, ਭਿਖਾਰੀ, ਸਵਾਲੀ, ਕੈਦੀ, ਹੱਥ ਦੀ ਮਜ਼ਦੂਰੀ, ਮੇਹਨਤ ਮਜ਼ਦੂਰੀ; ਸੁਗਾਤ, ਹੱਥ ਨਾਲ ਖਿੱਚਣ ਵਾਲੀ ਚੀਜ਼, ਕਮਾਨ ਆਦਿ, ਦਸਤਾਨਾ।

دستکشی **ਦਸਤ-ਕਸ਼ੀ** : ਤਿਆਗ, ਭਿੱਖ ਮੰਗਣਾ।

دستِکلیم **ਦਸਤ-ਏ-ਕਲੀਮ** : ਸੂਰਜ।

دستگاه **ਦਸਤਗਾਹ** : ਕੁਦਰਤ, ਸਮਾਨ, ਮਾਲ, ਸਰਮਾਇਆ, ਕਾਬੂ, ਤਸੱਲੀ, ਇਲਮ, ਅਕਲ, ਸਿਆਣਪ, ਮਸਖ਼ਰਾ, ਦਸਤਕਾਰਾਂ ਦਾ ਕਾਰਖ਼ਾਨਾ, ਕਲ, ਮਸ਼ੀਨ, ਜੁਲਾਹੇ ਦੀ ਖੱਡੀ, ਕਾਰੋਬਾਰ, ਕੰਮ-ਕਾਜ।

دستگردان **ਦਸਤ-ਗਰਦਾਨ** : ਮੰਗ ਕੇ ਲਈ ਹੋਈ ਚੀਜ਼, ਉਧਾਰ।

دستگزار **ਦਸਤ ਗੁਜ਼ਾਰ** : ਸਹਾਇਕ, ਹਮਾਇਤੀ; ਤੋਹਫ਼ਾ, ਸੁਗ਼ਾਤ, ਯਾਦਗਾਰ।

دستگیر **ਦਸਤਗੀਰ** : ਹੱਥ ਫੜਨ ਵਾਲਾ, ਸਹਾਇਕ, ਹਜ਼ਰਤ ਮੀਰਾਂ ਮੁਹੀ-ਉਦ-ਦੀਨ ਗੀਲਾਨੀ ਦੀ ਉਪਾਧੀ ਜਿਨ੍ਹਾਂ ਦਾ ਮਜ਼ਾਰ ਬਗ਼ਦਾਦ ਵਿਖੇ ਹੈ।

دستگیری **ਦਸਤਗੀਰੀ** : ਸਹਾਇਤਾ, ਪਨਾਹ।

دستمال **ਦਸਤਮਾਲ** : ਰੁਮਾਲ, ਸਾਫ਼ੀ, ਕੈਦੀ, ਮੰਦਹਾਲ।

دستمایه **ਦਸਤਮਾਯਾ** : ਪੂੰਜੀ, ਸਾਧਨ।

دستمرد **ਦਸਤਮਰਦ** : ਸਹਾਇਕ, ਯਾਰ, ਸਿਫਾਰਸ਼ ਕਰਨ ਵਾਲਾ।

دستمردی **ਦਸਤਮਰਦੀ** : ਸਹਾਇਤਾ, ਸਿਫਾਰਸ਼।

دستمزد **ਦਸਤਮੁਜ਼ਦ** : ਮਜ਼ਦੂਰੀ, ਉਜਰਤ; ਨੇਕੀ ਜਾਂ ਬਦੀ ਦਾ ਬਦਲਾ।

دستِموسی **ਦਸਤ-ਏ-ਮੂਸਾ** : ਸੂਰਜ।

دستنگر **ਦਸਤ ਨਿਗਰ** : ਮੁਥਾਜ, ਲੋੜਵੰਦ।

دستنوشت **ਦਸਤ-ਨਵਿਸ਼ਤ** : ਦਸਤਖ਼ਤ, ਸਹੀ।

دستِنماز **ਦਸਤਨਮਾਜ਼** : ਨਮਾਜ਼ ਤੋਂ ਪੈਹਲਾਂ ਹੱਥ ਪੈਰ ਧੋਣਾ।

دستوپا **ਦਸਤਾ-ਓ-ਪਾ** : ਹੱਥ ਤੇ ਪੈਰ, ਖੋਜ ਭਾਲ, ਭੱਜ ਦੌੜ।

دستوپازدن *ਦਸਤ-ਉ-ਪਾ-ਜ਼ਦਨ* : ਹੱਥ ਪੈਰ ਮਾਰਨਾ, ਜਤਨ ਕਰਨਾ, ਤਰਨਾ, ਮੌਤ ਵੇਲੇ ਤੜਫਣਾ, ਹੱਥ ਪੈਰ ਟੁੱਟਣੇ।

دستودِل *ਦਸਤ-ਉ-ਦਿਲ* : ਹੌਸਲਾ, ਸ਼ਕਤੀ, ਹੱਥ ਤੇ ਦਿਲ।

دستودهان *ਦਸਤ-ਉ-ਦਹਾਨ* : ਬੌਹਤ ਨੇੜੇ।

دستوگریبان *ਦਸਤ-ਉ-ਗਰੀਬਾਨ* : ਬੌਹਤ ਨੇੜੇ; ਹੱਥੋ ਪਾਈ, ਲੜਾਈ।

دستیاب *ਦਸਤਯਾਬ* : ਮਿਲਣਾ, ਪਰਾਪਤ ਹੋਣਾ।

دستیار *ਦਸਤਯਾਰ* : ਸ਼ਗਿਰਦ, ਸਹਾਇਕ; ਜ਼ਬਰਦਸਤ, ਭਾਰੂ; ਹਥਿਆਰ।

دستیاره *ਦਸਤਯਾਰਾ* : ਕੰਙਣ।

دستیاری *ਦਸਤਯਾਰੀ* : ਸਹਾਇਤਾ, ਸ਼ਕਤੀ, ਵਸੀਲਾ, ਸਾਧਨ।

دسخط *ਦਸਖ਼ਤ* : ਵੇਖੋ ਦਸਤਖਤ।

دستار *ਦਸਤਾਰ* : ਪਗੜੀ, ਪੱਗ, ਰੁਮਾਲ।

دستاربرزمینزدن *ਦਸਤਾਰ ਬਰ ਜ਼ਮੀਨ ਜ਼ਦਨ* : ਪੱਗ ਧਰਤ 'ਤੇ ਮਾਰਨਾ, ਪੁਕਾਰ ਕਰਨਾ, ਨਿਆਂ ਚਾਹੁਣਾ।

دستارِبزرگ *ਦਸਤਾਰ-ਏ-ਬਜ਼ੁਰਗ* : ਬੇਗ਼ੈਰਤ, ਭੜੂਆ।

دستاربند *ਦਸਤਾਰਬੰਦ* : ਪਗੜੀ ਬੰਨ੍ਹਣ ਵਾਲਾ, ਡਿਗਰੀ ਪਰਾਪਤ ਵਿਦਵਾਨ।

دستاربنداں *ਦਸਤਾਰਬੰਦਾਂ* : ਸਾਦਾਤ (ਸੱਯਦ), ਸ਼ੈਖ਼, ਆਲਮ, ਗਿਆਨੀ; ਮੁਫ਼ਤੀ, ਵਜ਼ੀਰ, ਅਮੀਰ, ਮੁਨਸ਼ੀ।

دستارچه *ਦਸਤਾਰਚਾ* : ਤੌਲੀਆ, ਛੋਟੀ ਪੱਗ, ਪਟਕਾ, ਰੁਮਾਲ, ਕਮਰਬੰਦ, ਵਗੈਰਾ।

دستاردرگلوکردن *ਦਸਤਾਰ ਦਰ ਗੁਲੂ ਕਰਦਨ* : ਗਲ ਵਿਚ ਸਾਫ਼ਾ ਪਾਉਣਾ, ਬੇਇਜ਼ਤ ਤੇ ਜ਼ਲੀਲ ਕਰਨਾ।

دستارِسیمابی *ਦਸਤਾਰ-ਏ-ਸੀਮਾਬੀ* : ਚਿੱਟੀ ਸਫ਼ੈਦ ਪਗੜੀ।

دستارِفضیلت *ਦਸਤਾਰ-ਏ-ਫ਼ਜ਼ੀਲਤ* : ਬਜ਼ੁਰਗ ਹੋਣ ਦੀ ਪਗੜੀ, ਓਹ ਪੱਗ ਜੇਹੜੀ ਪੂਰੀ ਵਿੱਦਿਆ ਪਰਾਪਤ ਕਰਨ ਮਗਰੋਂ ਬੰਨ੍ਹੀ ਜਾਂਦੀ ਹੈ।

دستاش *ਦਸਤਾਸ਼* : ਬਾਲਣ ਦਾ ਗੱਠਾ।

دستاق *ਦਸਤਾਕ਼* : ਕੈਦੀ।

دستان *ਦਸਤਾਨ* : (ਦਸਤ دست ਦਾ ਬੌਹਵਚਨ) ਹੱਥ; ਛਲ, ਕਪਟ; ਕਹਾਣੀ, ਕਥਾ, ਗੀਤ, ਨਗ਼ਮਾ, ਬਕਵਾਸ, ਇਕ ਕਸਬੇ ਦਾ ਨਾਮ।

دستانزن *ਦਸਤਾਨ-ਜ਼ਨ* : ਗੀਤ ਗਾਉਣ ਵਾਲਾ, ਰਾਗੀ, ਗਵੱਈਆ।

دسترخوان *ਦਸਤਰਖ਼੍ਵਾਨ* : ਓਹ ਚਾਦਰ ਜਿਸ ਉੱਤੇ ਭੋਜਨ ਰਖਦੇ ਹਨ।

دستک *ਦਸਤਕ* : ਕਿਸੇ ਨੂੰ ਬੁਲਾਉਣ ਲਈ ਹੱਥ ਤੇ ਹੱਥ ਮਾਰਨਾ, ਤਾੜੀ ਵਜਾਉਣਾ, ਕਿਸੇ ਚੀਜ਼ 'ਤੇ ਹੱਥ ਮਾਰਨਾ ਕਿ ਅਵਾਜ਼ ਨਿਕਲੇ; ਤਾੜੀ, ਹਾਕਮ ਦੇ ਹੱਥ ਦਾ ਲਿਖਿਆ ਮੋਹਰਬੰਦ ਕਾਗ਼ਜ਼।

دستکزن *ਦਸਤਕ-ਜ਼ਨ* : ਗਵੱਈਆ, ਰਾਗੀ, ਤਾੜੀ ਵਜਾਉਣ ਵਾਲਾ, ਸ਼ਰਮਿੰਦਾ, ਪਸ਼ੇਮਾਨ।

دستور *ਦਸਤੂਰ* : ਕਨੂੰਨ, ਵਿਧਾਨ, ਤਰਜ਼, ਢੰਗ, ਵਿਧੀ, ਨਿਯਮ; ਮੁਨਸ਼ੀ, ਵਜ਼ੀਰ, ਅਮੀਰ, ਗੱਦੀ ਦਾ ਮਾਲਕ; ਸ਼ਕਤੀਸ਼ਾਲੀ; ਰਸਮ-ਰਿਵਾਜ।

دستورالعمل *ਦਸਤੂਰ-ਉਲ-ਅਮਲ* : ਕੰਮ ਕਰਨ ਦਾ ਢੰਗ, ਹਕੂਮਤ ਦਾ ਤਰੀਕਾ, ਅਸੂਲ, ਕਾਇਦਾ, ਕਨੂੰਨ ਦੀ ਕਿਤਾਬ, ਵਿਧਾਨ, ਗਸ਼ਤੀ ਪਤਰ, ਕਾਰਨਾਮਾ।

دستوری *ਦਸਤੂਰੀ* : ਆਗਿਆ; ਦਲਾਲੀ; ਵਜ਼ਾਰਤ, ਪਾਰਲੀਮੈਂਟਰੀ।

دسته *ਦਸਤਾ* : ਤਲਵਾਰ ਜਾਂ ਛੁਰੀ ਦਾ ਕਬਜ਼ਾ, ਮੁੱਠਾ, ਆਦਮੀਆਂ ਦਾ ਟੋਲਾ, ਸਹਾਇਕ, ਕਾਗ਼ਜ਼ ਦੇ ਚਵ੍ਹੀ ਤਖ਼ਤੇ, ਚਵ੍ਹੀ ਤੀਰਾਂ ਦਾ ਮੁੱਠਾ, ਗੁਲਦਸਤਾ, ਗੁਸਤਾਖ਼, ਮਸਖ਼ਰਾ,

ਰਸਾਲਾ, ਫ਼ੌਜ ਦਾ ਇਕ ਹਿੱਸਾ।

دستہدار ***ਦਸਤਾਦਾਰ*** : ਸੈਨਾਪਤੀ, ਲਸ਼ਕਰ ਦਾ ਸਰਦਾਰ।

دستی ***ਦਸਤੀ*** : ਹੱਥ ਨਾਲ ਚੁੱਕਿਆ ਜਾਣ ਵਾਲਾ ਭਾਂਡਾ, ਸਹਾਇਤਾ, ਸਾਧਨ, ਵਸੀਲਾ, ਹੱਥ ਨਾਲ ਸਬੰਧਤ, ਹੱਥ 'ਚ ਰੱਖਣ ਵਾਲੀ ਚੀਜ਼, ਬਿਨਾ ਵਿਆਜ ਤੇ ਬਿਨਾ ਲਿਖਤ ਦਿੱਤਾ ਗਿਆ ਕਰਜ਼, ਹੱਥ-ਉਧਾਰ।

دستیانہ ***ਦਸਤਯਾਨਾ*** : ਦਸਤਾਨਾ, ਕੰਙਣ, ਚਾਬਕ, ਕੋਰੜਾ।

دستینہ ***ਦਸਤੀਨਾ*** : ਕੰਙਣ; ਛੁਰੀ ਆਦਿ ਦਾ ਕਬਜ਼ਾ, ਮੁੱਠਾ; ਸ਼ਾਹੀ ਫ਼ਰਮਾਨ, ਕਿਤਾਬ ਦੇ ਅਖੀਰ ਤੇ ਲੇਖਕ ਵੱਲੋਂ ਲਿਖਿਆ ਹੋਇਆ ਆਪਣਾ ਨਾਮ; ਹਵਾਲਾ, ਤਰੀਕ ਆਦਿ।

دسر ***ਦਸਰ*** : ਨੇਜ਼ੇ ਨਾਲ ਵਿੰਨ੍ਹਣਾ।

دسر ***ਦੁਸਰ*** : (ਦੁਸਾਰ دسار ਦਾ ਬੌਹਵਚਨ) ਮੇਖਾਂ, ਕਿੱਲ।

دسکرہ ***ਦਸਕਰਾ*** : ਬਸਤੀ, ਪਿੰਡ, ਕਸਬਾ, ਈਸਾਈਆਂ ਦਾ ਪੂਜਾ-ਸਥਾਨ, ਗਿਰਜਾ; ਈਰਾਨੀਆਂ ਦਾ ਸ਼ਰਾਬ-ਖ਼ਾਨਾ; ਪੱਧਰੀ ਧਰਤੀ, ਕਿਲ੍ਹਾ, ਕੋਟ।

دش ***ਦੁਸ਼,*** دشت ***ਦੁਸਤ*** : ਭੈੜਾ, ਭੈੜੀ, ਕੋਝਾ, ਕਰੂਪ; ਮੰਦਾ, ਬੁਰਾ।

دشتیاد ***ਦੁਸ਼ਤਯਾਦ*** : ਪਿੱਠ ਪਿੱਛੇ ਬੁਰਾ ਕੈਹਣਾ, ਨਿੰਦਾ, ਚੁਗਲੀ।

دشت ***ਦਸ਼ਤ*** : ਜੰਗਲ, ਪਾਣੀ ਰੈਹਤ ਮੈਦਾਨ; ਸ਼ਤਰੰਜ ਦੀ ਬਸਾਤ, ਸੁੱਕੀ ਕਸਤੂਰੀ, ਪੈਹਲੀ ਵੱਟਕ; ਖ਼ੁਰਾਸਾਨ ਵਿਚ ਇਕ ਇਲਾਕੇ ਦਾ ਨਾਮ।

دشت افروز ***ਦਸ਼ਤਅਫ਼ਰੋਜ਼*** : ਇਕ ਸੈਰ ਵਾਲੀ ਜਗ੍ਹਾ ਦਾ ਨਾਮ, ਇਕ ਸੈਰਗਾਹ।

دشتبان ***ਦਸ਼ਤਬਾਨ*** : ਜੰਗਲੀ ਆਦਮੀ, ਜੰਗਲ ਵਿਚ ਰੈਹਣ ਵਾਲਾ।

دشت قپچاق ***ਦਸ਼ਤ-ਏ-ਕ਼ਿਪਚਾਕ*** : ਤੁਰਕਿਸਤਾਨ ਦੇ ਇਕ ਜੰਗਲ ਦਾ ਨਾਮ ਜਿੱਥੋਂ ਦੇ ਰੈਹਣ ਵਾਲੇ ਤੁਰਕਾਂ ਨੂੰ ਕਿਪਚਾਕ ਕੈਂਹਦੇ ਹਨ (ਕਿਪਚਾਕ ਦੇ ਅਰਥ ਹਨ ਜ਼ਾਲਮ, ਨਿੱਡਰ)।

دشتِ کربلا ***ਦਸ਼ਤ-ਏ-ਕਰਬਲਾ*** : ਕਰਬਲਾ ਦਾ ਓਹ ਮਾਰੂਥਲ ਜਿਥੇ ਇਮਾਮ ਹੁਸੈਨ ਸ਼ਹੀਦ ਹੋਏ ਸਨ।

دشت نمکزار ***ਦਸ਼ਤ-ਏ-ਨਮਕਜ਼ਾਰ*** : ਕਾਸ਼ਾਨ ਦੇ ਨੇੜੇ ਇਕ ਜੰਗਲ ਦਾ ਨਾਮ।

دشت نورد ***ਦਸ਼ਤ-ਨਵਰਦ,*** دشت پیما ***ਦਸ਼ਤ-ਪੈਮਾ,*** دشت گرد ***ਦਸ਼ਤ-ਗਰਦ*** : ਜੰਗਲਾਂ ਵਿਚ ਫਿਰਨ ਵਾਲਾ, ਦੀਵਾਨਾ।

دشت نوردی ***ਦਸ਼ਤਨਵਰਦੀ,*** دشت پیمائی ***ਦਸ਼ਤ-ਪੈਮਾਈ,*** دشت گردی ***ਦਸ਼ਤ ਗਰਦੀ*** : ਜੰਗਲ ਵਿਚ ਫਿਰਨ ਦੀ ਕਿਰਿਆ, ਪਾਗਲਪਣ, ਝੱਲ।

دشتِ نیزہ داران ***ਦਸ਼ਤ-ਏ-ਨੇਜ਼ਾ-ਦਾਰਾਨ*** : ਯਮਨ ਦੇ ਬਹਾਦਰਾਂ ਦਾ ਜੰਗਲ ਜਿੱਥੇ ਓਹ ਰੈਂਹਦੇ ਹਨ।

دشتیبان ***ਦਸ਼ਤੀਬਾਨ*** : ਆਮ ਬਹਾਦਰਾਂ ਦਾ ਜੰਗਲ, ਖੇਤਾਂ ਵਿਚ ਮਚਾਣ ਪੁਰ ਬੈਠਾ ਰਾਖਾ, ਪਾਹਰੂ।

دشخوار ***ਦੁਸ਼ਖ਼੍ਵਾਰ*** : (ਦੁਸ਼ਵਾਰ دشوار) ਔਖਾ, ਕਠਨ।

دشخوار پسند ***ਦੁਸ਼ਖ਼੍ਵਾਰ ਪਸੰਦ*** : ਕਠਨਾਈਆਂ ਦਾ ਸੁਆਗਤ ਕਰਨ ਵਾਲਾ।

دشخواری ***ਦੁਸ਼ਖ਼੍ਵਾਰੀ*** : ਔਖ, ਮੁਸ਼ਕਲ, ਤਕਲੀਫ਼, ਖ਼ਤਰਾ।

دشخیم ***ਦੁਸ਼ਖੀਯਮ*** : ਭੈੜੇ ਸੁਭਾ ਵਾਲਾ, ਗਾਲ੍ਹ, ਫਿਟਕਾਰ।

دشک ***ਦਸ਼ਕ/ਦਿਸ਼ਕ/ਦੁਸ਼ਕ*** : ਵੱਟਿਆ ਹੋਇਆ ਧਾਗਾ ਜਿਸ ਨਾਲ ਕੱਪੜੇ ਸਿਊਂਤੇ ਜਾਂਦੇ ਹਨ; ਸੂਈ ਵਿਚ ਪਾਇਆ ਹੋਇਆ ਰੇਸ਼ਮੀ ਧਾਗਾ।

دشکی ***ਦੁਸ਼ਕੀ*** : ਕੱਚੇ ਸੂਤਰ ਦੀ ਅੱਟੀ।

دشم ***ਦਿਸ਼ਮ*** : ਮੋਚੀਆਂ ਦਾ ਚਮੜੇ ਵਿਚ ਮੋਰੀ ਕਰਕੇ ਸਿਊਣ ਵਾਲਾ ਸੰਦ, ਆਰ।

دشمن ***ਦੁਸ਼ਮਨ*** : ਬੁਰਾ ਚਾਹੁਣ ਵਾਲਾ,

ਵੈਰੀ।

دشمنِ جانی ***ਦੁਸ਼ਮਨ-ਏ-ਜਾਨੀ*** : ਵੈਰੀ ਜੇਹੜਾ ਮਾਰਨ 'ਤੇ ਤੁਲਿਆ ਹੋਵੇ।

دشمن چه کند چو مهربان باشد دوست ***ਦੁਸ਼ਮਨ ਚਿਹ ਕੁਨਦ ਚੂ ਮਿਹਰਬਾਨ ਬਾਸ਼ਦ ਦੋਸਤ*** : ਯਾਰ ਹੋਵੇ ਮੇਹਰਬਾਨ ਤਾਂ ਕੀ ਕਰੇਗਾ ਵੈਰੀ।

دشمنِ قوی ***ਦੁਸ਼ਮਨ-ਏ-ਕ਼ਵੀ*** : ਸ਼ਕਤੀਸ਼ਾਲੀ ਵੈਰੀ।

دشمن کام ***ਦੁਸ਼ਮਨ-ਕਾਮ*** : ਵੈਰੀਆਂ ਦੀ ਇੱਛਾ ਅਨੁਸਾਰ ਜ਼ਲੀਲ ਤੇ ਖ਼੍ਵਾਰ ਹੋਣਾ, ਮੁਸੀਬਤ, ਬਿਪਤਾ।

دشمن کاه ***ਦੁਸ਼ਮਨਕਾਹ*** : ਅਭਾਗਾ, ਜੋ ਆਦਮੀ ਚੰਗਾ ਖਾਂਦਾ ਪੀਂਦਾ ਹੋਵੇ ਤੇ ਵੈਰੀ ਉਸ ਨੂੰ ਵੇਖ ਕੇ ਸੜਦਾ ਹੋਵੇ।

دشمن کوب ***ਦੁਸ਼ਮਨ-ਕੋਬ***, دشمن گداز ***ਦੁਸ਼ਮਨ-ਗੁਦਾਜ਼*** : ਵੈਰੀ ਨੂੰ ਹਰਾਉਣ ਵਾਲਾ।

دشمانگی ***ਦੁਸ਼ਮਾਨਗੀ***, دشمنی ***ਦੁਸ਼ਮਨੀ*** : ਵੈਰ, ਵਿਰੋਧ, ਈਰਖਾ, ਬੁਗਜ਼, ਘਿਰਨਾ, ਨਫ਼ਰਤ।

دشمیر ***ਦਸ਼ਮੀਰ*** : ਉਲਟ, ਅੰਸ, ਤੰਤ।

دشنام ***ਦੁਸ਼ਨਾਮ*** : ਗਾਲੀ-ਗਲੋਚ, ਬੁਰਾ-ਭਲਾ।

دشنام گیر ***ਦੁਸ਼ਨਾਮਗੀਰ*** : ਗਾਲ੍ਹਾਂ ਖਾ ਕੇ ਵੀ ਚੁੱਪ ਰੈਹਣ ਵਾਲਾ।

دشنگی ***ਦਸ਼ਨਗੀ*** : ਸਮਾਂ, ਸੰਸਾਰ।

دشنه ***ਦਸ਼ਨਾ*** : ਕਟਾਰ, ਖੰਜਰ।

دشنه صبح ***ਦਸ਼ਨਾ-ਏ-ਸੁਬਹ਼*** : ਸਵੇਰ ਦੀ ਲੋ, ਪੌਹ-ਫੁਟਾਲਾ।

دشوار ***ਦੁਸ਼ਵਾਰ*** : ਕਠਨ, ਔਖਾ, ਭਾਰਾ, ਸਖ਼ਤ।

دشوار پسند ***ਦੁਸ਼ਵਾਰ-ਪਸੰਦ*** : ਓਹ ਆਦਮੀ ਜੇਹੜਾ ਕਠਨਾਈਆਂ ਨੂੰ ਪਸੰਦ ਕਰੇ।

دشوارخو ***ਦੁਸ਼ਵਾਰ-ਖ਼ੂ*** : ਮੰਦ-ਸੁਭਾ।

دشوارگزار ***ਦੁਸ਼ਵਾਰ ਗੁਜ਼ਾਰ*** : ਜਿੱਥੋਂ ਲੰਘਣਾ ਔਖਾ ਹੋਵੇ।

دشوارگر ***ਦੁਸ਼ਵਾਰਗਰ*** : ਪਹਾੜੀ ਇਲਾਕਾ।

دشواری ***ਦੁਸ਼ਵਾਰੀ*** : ਔਖ, ਸਖ਼ਤੀ।

دشیشک ***ਦਸ਼ੀਸ਼ਕ***, دشیشگاه ***ਦਸ਼ੀਸ਼ਗਾਹ*** : ਰਾਤ।

دعا ***ਦੁਆ*** : ਰੱਬ ਤੋਂ ਮੰਗਣਾ, ਬੁਲਾਉਣਾ, ਪੁਕਾਰਨਾ, ਇੱਛਾ ਹੋਣਾ, ਮੰਗਣਾ, ਪਰਾਰਥਨਾ, ਅਰਦਾਸ।

دعا کردن ***ਦੁਆ ਕਰਦਨ***, دعا گفتن ***ਦੁਆ ਗੁਫ਼ਤਨ*** : ਦੁਆ ਕਰਨਾ, ਪਰਾਰਥਨਾ ਕਰਨਾ; ਵਿਦਾ ਕਰਨਾ, ਵਿਦਾ ਹੋਣਾ।

دعاگر ***ਦੁਆ ਗਰ***, دعاگو ***ਦੁਆ ਗੋ*** : ਦੁਆ ਕਰਨ ਵਾਲਾ, ਪਰਾਰਥਕ।

دعایِ باران ***ਦੁਆ-ਏ-ਬਾਰਾਂ*** : ਮੀਂਹ ਲਈ ਕੀਤੀ ਅਰਦਾਸ।

دعایِ ترقی ***ਦੁਆ-ਏ-ਤਰੱਕੀ*** : ਕਿਸੇ ਦੇ ਉਜਲ ਭਵਿੱਖ ਲਈ ਅਰਦਾਸ।

دعایِ جوشن ***ਦੁਆ-ਏ-ਜੌਸ਼ਨ*** : ਲੜਾਈ ਵਾਲੇ ਦਿਨ ਆਪਣੀ ਰੱਖਿਆ ਲਈ ਕੀਤੀ ਅਰਦਾਸ।

دعایِ خیر ***ਦੁਆ-ਏ-ਖ਼ੈਰ*** : ਨੇਕ ਦੁਆ, ਚੰਗੀ ਦੁਆ; ਨਿਕਾਹ; ਮੌਤ ਵੇਲੇ ਦੀ ਦੁਆ।

دعایِ دولت ***ਦੁਆ-ਏ-ਦੌਲਤ*** : ਮਾਲ-ਧਨ ਲਈ ਕੀਤੀ ਅਰਦਾਸ।

دعایِ عافیت ***ਦੁਆ-ਏ-ਆਫ਼ੀਯਤ*** : ਕਿਸੇ ਦੀ ਸੇਹਤ, ਸੁੱਖ, ਖ਼ੈਰ ਲਈ ਕੀਤੀ ਗਈ ਅਰਦਾਸ।

دعایِ قدح ***ਦੁਆ-ਏ-ਕ਼ਦਹ਼*** : ਮੀਂਹ ਲਈ ਅਰਦਾਸ।

دعوات ***ਦਅ਼ਵਾਤ*** : (ਦਅ਼ਵਤ دعوت ਦਾ ਬੌਹਵਚਨ) ਦੁਆਵਾਂ; ਨਿਮੰਤਰਨ।

دعوت ***ਦਅ਼ਵਤ*** : ਬੁਲਾਉਣਾ, ਸੱਦਣਾ, ਨਿਮੰਤਰਨ; ਦੁਆ, ਅਰਦਾਸ, ਬੇਨਤੀ, ਅਰਜ਼; ਜਸ਼ਨ, ਭੋਜਨ; ਇਸਮਾਈਲੀਆ ਫ਼ਿਰਕਾ।

دعوتِ شیراز ***ਦਅਵਤ-ਏ-ਸ਼ੀਰਾਜ਼*** : ਬੇਤੱਕਲਫ਼ੀ ਦੀ ਦਾਵਤ ਜਿਸ ਨਾਲ ਉਚੇਚ ਨਾ

ਹੋਵੇ, ਜੋ ਕੁਝ ਬਣਿਆ ਪੱਕਿਆ ਹੋਵੇ ਓਹ ਹੀ ਅੱਗੇ ਰੱਖ ਦੇਣ ਦੀ ਦਾਵਤ।

دعویٰ **ਦਅਵਾ** : ਰੱਬ ਅੱਗੇ ਪੁਕਾਰ, ਅਰਦਾਸ; ਇੱਛਾ, ਮੰਗ, ਕਨੂੰਨੀ ਚਾਰਾਜੋਈ; ਦੋਸ਼।

دعویٰدار **ਦਅਵਾਦਾਰ** : ਦਾਵਾ ਕਰਨ ਵਾਲਾ, ਮੁੱਦਈ, ਕਿਸੇ ਕਲਾ ਜਾਂ ਕਮਾਲ ਦਾ ਦਾਵਾ ਕਰਨ ਵਾਲਾ।

دعواقطع شدن **ਦਅਵਾ ਕ਼ਤ਼ਅ਼ ਸ਼ੁਦਨ** : ਦਾਵੇ ਦਾ ਫ਼ੈਸਲਾ ਹੋ ਜਾਣਾ।

دغا **ਦਗ਼ਾ** : ਧੋਖਾ, ਠੱਗੀ, ਬਹਾਨਾ, ਝੂਠਾ, ਹਰਾਮ ਦਾ, ਖੋਟਾ (ਸਿੱਕਾ), ਘਾਸ ਫੂਸ, ਕੂੜਾ ਕਰਕਟ।

دغاباز **ਦਗ਼ਾਬਾਜ਼,** دغاپیشه **ਦਗ਼ਾ-ਪੇਸ਼ਾ** : ਠੱਗ, ਫ਼ਰੇਬੀ।

دغابازی **ਦਗ਼ਾਬਾਜ਼ੀ** : ਝੂਠ, ਠੱਗੀ, ਫ਼ਰੇਬ, ਧੋਖਾ, ਮੱਕਾਰੀ।

دغدار **ਦਗ਼ਦਾਰ** : (ਦਾਗ਼ਦਾਰ داغدار) ਦਾਗ਼ੀ, ਦੋਸ਼ੀ, ਕਲੰਕੀ।

دغدغه **ਦਗ਼ਦਗ਼ਾ** : ਫ਼ਿਕਰ, ਡਰ, ਭੈ, ਖਟਕਾ, ਚਿੰਤਾ।

دغدغه **ਦਿਗ਼ਦਿਗ਼ਾ** : ਗੁਦਗੁਦੀ, ਕੁਤਕੁਤੀ।

دغل **ਦਗ਼ਲ** : ਫ਼ਰੇਬ, ਠੱਗੀ, ਮਕਰ, ਫ਼ਸਾਦ, ਲੜਾਈ ਝਗੜਾ; ਖੋਟ, ਮਿਲਾਵਟ, ਐਬ, ਦੋਸ਼, ਖੋਟਾ ਸੋਨਾ ਚਾਂਦੀ, ਮੱਕਾਰ, ਠੱਗ, ਫਰੇਬੀ, ਨਿਕੰਮਾ, ਨਾਕਸ।

دغلباز **ਦਗ਼ਲ-ਬਾਜ਼** : ਦੇਖੋ دغاباز ਦਗ਼ਾਬਾਜ਼।

دغلخاکدان **ਦਗ਼ਲ-ਏ-ਖ਼ਾਕਦਾਨ** : ਸੰਸਾਰ, ਮਨੁੱਖ ਦਾ ਸਰੀਰ।

دغلدار **ਦਗ਼ਲਦਾਰ,** دغلزن **ਦਗ਼ਲਜ਼ਨ** : ਫ਼ਰੇਬੀ, ਠੱਗ।

دغول **ਦਗ਼ੂਲ** : ਠੱਗ, ਫ਼ਰੇਬੀ, ਮੱਕਾਰ।

دف **ਦਫ਼** : ਪਰਸਿੱਧ ਸਾਜ਼, ਦਫ਼ਲੀ, ਡਫ਼ਲੀ।

دفاف **ਦਫ਼ਾਫ਼,** دفالی **ਦਫ਼ਾਲੀ,** دفنواز **ਦਫ਼-ਨਵਾਜ਼** : ਡਫਲੀ ਵਜਾਉਣ ਵਾਲਾ, ਸਾਜ਼ ਵਜਾਉਣ ਵਾਲਾ।

دفزدن **ਦਫ਼ ਜ਼ਦਨ** : ਭਿੱਖ ਮੰਗਣਾ।

دفساز **ਦਫ਼-ਸਾਜ਼** : ਡੂਮ।

دفاتر **ਦਫ਼ਾਤਿਰ** : (ਦਫ਼ਤਰ دفتر ਦਾ ਬੌਹਵਚਨ) ਕਾਗ਼ਜ਼ਾਂ ਦਾ ਸਮੂਹ; ਹਿਸਾਬ ਕਿਤਾਬ ਦੇ ਰਜਿਸਟਰ; ਪੁਸਤਕ ਦੇ ਕਾਂਡ, ਪੁਸਤਕਾਂ, ਮੈਹਕਮੇ, ਵਿਭਾਗ।

دفاین **ਦਫ਼ਾਇਨ** : (ਦਫ਼ੀਨਾ دفینه ਦਾ ਬੌਹਵਚਨ) ਖ਼ਜ਼ਾਨੇ, ਜ਼ਮੀਨ ਵਿਚ ਦੱਬੇ ਹੋਏ ਖ਼ਜ਼ਾਨੇ।

دفتر **ਦਫ਼ਤਰ** : ਹਿਸਾਬ ਕਿਤਾਬ ਦੀ ਵਹੀ, ਰਜਿਸਟਰ, ਸੂਚੀ-ਪੱਤਰ; ਰਿਸਾਲਾ, ਪੱਤਰ, ਹਿਸਾਬ ਕਿਤਾਬ ਦੇ ਕਾਗਜ਼; ਹਿਸਾਬ ਕਿਤਾਬ ਦੇ ਕਾਗਜ਼ਾਂ ਦਾ ਸਥਾਨ, ਵਿਭਾਗ, ਕਚੈਹਰੀ।

دفترِ اعمال **ਦਫ਼ਤਰ-ਏ-ਆਅ਼ਮਾਲ** : ਜੀਵਨ-ਪੁਸਤਕ।

دفتربند **ਦਫ਼ਤਰ-ਬੰਦ** : ਮੁਨਸ਼ੀ, ਜਿਲਦਸਾਜ਼।

دفترچه **ਦਫ਼ਤਰਚਾ** : ਛੋਟਾ ਦਫ਼ਤਰ।

دفترخانه **ਦਫ਼ਤਰ-ਖ਼ਾਨਾ** : ਓਹ ਸਥਾਨ ਜਿੱਥੇ ਕਾਗਜ਼ ਪੱਤਰ ਰੱਖੇ ਜਾਣ, ਰੀਕਾਰਡ-ਘਰ।

دفترخرچ **ਦਫ਼ਤਰ ਖ਼ਰਚ** : ਦਫ਼ਤਰ ਦੀ ਫ਼ੀਸ।

دفترفگار **ਦਫ਼ਤਰ ਫ਼ਿਗਾਰ,** دفترنویس **ਦਫ਼ਤਰ ਨਵੀਸ,** دفتری **ਦਫ਼ਤਰੀ** : ਮੁਨਸ਼ੀ।

دفتی **ਦਫ਼ਤੀ** : ਕਿਤਾਬ ਦੀ ਜਿਲਦ ਦੇ ਦੋਵੇਂ ਗੱਤੇ, ਕਿਤਾਬ ਦੇ ਪੱਨੇ।

دفتین **ਦਫ਼ਤੀਨ** : ਜੁਲਾਹੇ ਦਾ ਕੂੱਚ।

دفزک **ਦਫ਼ਜ਼ਕ** : ਮੋਟਾ, ਸੰਘਣਾ, ਗਾੜ੍ਹਾ, ਵੱਡੇ ਅਕਾਰ ਦਾ।

دفع **ਦਫ਼ਅ਼** : ਦੂਰ ਕਰਨਾ, ਪਰ੍ਹਾਂ ਕਰਨਾ, ਹਟਾਉਣਾ, ਰੱਦ ਕਰਨਾ।

دفعِ شر **ਦਫ਼ਅ-ਏ-ਸ਼ਰ** : ਬਦੀ ਨੂੰ ਦੂਰ ਕਰਨਾ।

دفعات **ਦਫ਼ਆ਼ਤ** : (ਦਫ਼ਆ دفعه ਦਾ

ਬੌਹਵਚਨ) ਕਈ ਵਾਰ, ਮੱਦਾਂ (ਕਨੂੰਨ ਦੀਆਂ)।

"دفعتہ ***ਦਫ਼ਅਤਨ*** : ਇਕੋ ਵਾਰ, ਝੱਟ ਹੀ, ਅਚਾਨਕ, ਅਚਿੰਤੇ।

دفعہ ***ਦਫ਼ਆ*** : ਇਕ ਵਾਰ, ਕਨੂੰਨ ਦੀ ਮੱਦ।

دفعہ بدفعہ ***ਦਫ਼ਆ-ਬ-ਦਫ਼ਆ*** : ਸਮੇਂ ਸਮੇਂ, ਵਾਰ-ਵਾਰ, ਕਈ ਵਾਰ।

دفن ***ਦਫ਼ਨ*** : ਕਿਸੇ ਚੀਜ਼ ਨੂੰ ਧਰਤੀ ਵਿਚ ਦੱਬਣਾ।

دفنوک ***ਦਫ਼ਨੂਕ*** : ਜ਼ੀਨ-ਪੋਸ਼।

دفنی ***ਦਫ਼ਨੀ*** : ਇਕ ਪਰਕਾਰ ਦਾ ਫਾਂਟਾਂਦਾਰ ਕੱਪੜਾ, ਡੋਰੀਆ।

دفوف ***ਦਫ਼ੂਫ਼*** : (ਦਫ਼ دف ਦਾ ਬੌਹਵਚਨ) ਡਫ਼ਲੀਆਂ।

دفین/دفینہ ***ਦਫ਼ੀਨ/ਦਫ਼ੀਨਾ*** : ਦੱਬਿਆ ਹੋਇਆ ਧਨ-ਮਾਲ, ਲੁਕਿਆ ਖ਼ਜ਼ਾਨਾ।

دق ***ਦੱਕ਼*** : (ਫ਼ਾਰਸੀ ਦਾ ਸ਼ਬਦ 'ਦਕ' دک ਦਾ ਅਰਬੀ ਰੂਪਾਂਤਰ) ਭਿਖਿਆ ਮੰਗਣਾ, ਓਹ ਪਸ਼ਮੀਨਾ ਜਿਸ ਦੀ ਰੂੰ ਡਿਗ ਪਈ ਹੋਵੇ; ਫ਼ਕੀਰੀ ਲਿਬਾਸ, ਵਾਲ-ਰੈਹਤ ਸਿਰ, ਲੋਕਾਂ ਦੀਆਂ ਗੱਲਾਂ 'ਤੇ ਕਿੰਤੂ ਕਰਨਾ; ਇਕ ਕੀਮਤੀ ਕੱਪੜਾ।

دق ***ਦਿੱਕ਼*** : ਬਰੀਕ, ਥੋੜੀ ਚੀਜ਼, ਟੋਟਾ; ਤਾਪ ਦੀ ਇਕ ਕਿਸਮ ਜਿਸ ਨਾਲ ਆਦਮੀ ਕਮਜ਼ੋਰ ਹੋ ਜਾਂਦਾ ਹੈ।

دقہ ***ਦਿੱਕਾ*** : ਬਰੀਕੀ।

دقاق ***ਦੱਕ਼ਾਕ਼*** : ਆਟਾ ਪੀਹਣ ਤੇ ਵੇਚਣ ਵਾਲਾ, ਸ਼ੈਖ਼ ਅਬੂਅਲੀ ਵਲੀ ਦੀ ਉਪਾਧੀ ਕਿਉਂਕਿ ਏਹ ਆਟਾ ਵੇਚਦੇ ਸਨ, ਕੁੱਟਣ ਵਾਲਾ, ਧੋਬੀ, ਸੂਖਮ ਗੱਲ ਕੈਹਣ ਵਾਲਾ।

دقایق ***ਦਕ਼ਾਇਕ਼*** : (ਦਕ਼ੀਕ਼ਾ دقیقہ ਦਾ ਬੌਹਵਚਨ) ਬਰੀਕ ਚੀਜ਼ਾਂ, ਬਰੀਕੀਆਂ, ਨੁਕਤੇ।

دقت ***ਦਿੱਕ਼ਤ*** : ਬਰੀਕ ਹੋਣਾ, ਬਰੀਕੀ।

دقت پسند ***ਦਿੱਕ਼ਤ-ਪਸੰਦ*** : ਮੁਸ਼ਕਲ ਪਸੰਦ, ਜਿਸ ਨੂੰ ਕਠਨ ਕੰਮ ਪਸੰਦ ਹੋਣ।

دقدقہ ***ਦਕ਼ਦਕਾ*** : ਸ਼ੋਰ ਸ਼ਰਾਬਾ, ਰੌਲਾ ਗੌਲਾ, ਜਾਨਵਰਾਂ ਦੇ ਸੁੰਮਾਂ ਦੀ ਅਵਾਜ਼।

دقولق ***ਦੱਕ਼-ਉ-ਲਕ਼*** : (ਫ਼ਾਰਸੀ ਦੱਕ-ਉ-ਲਕ دکولک ਦਾ ਅਰਬੀ ਰੂਪਾਂਤਰ) ਜੰਗਲ ਜਿਸ ਵਿਚ ਘਾਹ ਰੁੱਖ ਆਦਿ ਨਾ ਹੋਣ, ਸੁੰਨਸਾਨ ਮੈਦਾਨ, ਗੰਜਾ ਆਦਮੀ।

دقیانوس ***ਦਕ਼ਯਾਨੂਸ*** : ਪਰਾਚੀਨ ਸਮੇਂ ਦੇ ਇਕ ਜ਼ਾਲਮ ਬਾਦਸ਼ਾਹ ਦਾ ਨਾਮ ਜਿਸ ਤੋਂ ਡਰਦੇ ਅਸਹਾਬ-ਏ-ਕਹਫ਼ ਪਾਮੀਰ ਜੰਗਲ ਦੀ ਇਕ ਖੁੰਦਰ ਵਿਚ ਜਾ ਲੁਕੇ ਸਨ।

دقیانوسی ***ਦਕ਼ਯਾਨੂਸੀ*** : ਬੜੀ ਪੁਰਾਣੀ ਗੱਲ।

دقیانوسی خیالات ***ਦਕ਼ਯਾਨੂਸੀ ਖਯਾਲਾਤ*** : ਬੌਹਤ ਪੁਰਾਣੇ ਵਿਚਾਰ।

دقیق ***ਦਕ਼ੀਕ਼*** : ਬਰੀਕ, ਕੋਮਲ; ਕਠਨ।

دقیقہ ***ਦਕੀਕਾ*** : ਬਰੀਕ ਚੀਜ਼, ਮਮੂਲੀ ਗੱਲ, ਬਰੀਕੀ, ਨੁਕਤਾ; ਦਰਜੇ ਦਾ ਸੱਠਵਾਂ ਹਿੱਸਾ, ਘੰਟੇ ਦਾ ਸੱਠਵਾਂ ਹਿਸਾ ਭਾਵ ਇੱਕ ਮਿੰਟ।

دقیقہ رس ***ਦਕ਼ੀਕ਼ਾਰਸ,*** دقیقہ شناس ***ਦਕ਼ੀਕ਼ਾ ਸ਼ਨਾਸ,*** دقیقہ یاب ***ਦਕ਼ੀਕ਼ਾ-ਯਾਬ*** : ਦਿਬ ਦ੍ਰਿਸ਼ਟੀ ਵਾਲਾ, ਸਿਆਣਾ।

دقیقی ***ਦਕ਼ੀਕ਼ੀ*** : ਫ਼ਾਰਸੀ ਦੇ ਇਕ ਪਰਸਿੱਧ ਕਵੀ ਦਾ ਨਾਮ, ਜਿਸ ਨੇ ਫ਼ਿਰਦੌਸੀ ਤੋਂ ਪੈਹਲਾਂ ਸ਼ਾਹਨਾਮਾ ਦੇ ਹਜ਼ਾਰ ਸ਼ੇਅਰ ਲਿੱਖੇ ਸਨ ਅਤੇ ਆਪਣੇ ਗੁਲਾਮ ਦੇ ਹੱਥੋਂ ਮਾਰਿਆ ਗਿਆ ਸੀ।

دک ***ਦਕ*** : ਰੱਬ ਦਾ ਭਾਣਾ, ਭਾਗ, ਨਸੀਬ, ਤਕਦੀਰ, ਮੰਗਤਾ, ਫ਼ਕੀਰੀ, ਪੱਕਾ, ਸਦਮਾ, ਸੱਟ, ਗੰਜਾ ਸਿਰ; ਸਬਜ਼ੀ-ਰੈਹਤ ਜੰਗਲ, ਸੁੱਕਾ ਦਰਖ਼ਤ, ਸਖ਼ਤ ਧਰਤੀ ਜੇਹੜੀ ਪੁੱਟੀ ਨਾ ਜਾਵੇ, ਨੀਂਹ, ਮੂੰਹ।

دکاکین ***ਦਕਾਕੀਨ*** : (ਦੂਕਾਨ/ਦੁੱਕਾਨ دکان/دکان ਦਾ ਬੌਹਵਚਨ) ਦੁਕਾਨਾਂ, ਹੱਟੀਆਂ।

دکان ***ਦੁੱਕਾਨ,*** دکان ***ਦੂਕਾਨ*** : ਸੌਦਾ ਵੇਚਣ ਦੀ ਥਾਂ, ਹੱਟੀ, ਕਾਰਖ਼ਾਨਾ।

دکان آرایی ***ਦੂਕਾਨ-ਆਰਾਈ*** : ਘਟੀਆ ਚੀਜ਼ ਨੂੰ ਮੈਂਹਗੇ ਭਾ ਵੇਚਣਾ।

دکان بالاگرفتن ***ਦੂਕਾਨ ਬਾਲਾ ਗਿਰਿਫ਼ਤਨ,*** دکان گرم ساختن

. *ਦੁਕਾਨ ਗਰਮ ਸਾਖ਼ਤਨ* : ਰੌਣਕ ਲਾਉਣਾ।

**دکانچہ** *ਦੁਕਾਨਚਾ* : ਛੋਟੀ ਹੱਟੀ।

**دکاندار** *ਦੁਕਾਨਦਾਰ* : ਦੁਕਾਨ ਵਾਲਾ।

**دکانداری** *ਦੁਕਾਨਦਾਰੀ* : ਦੁਕਾਨ ਚਲਾਉਣਾ, ਸੌਦਾ ਵੇਚਣ ਦਾ ਪੇਸ਼ਾ, ਪਰਸ਼ੰਸਾ ਕਰਨਾ।

**دکچی** *ਦੁਕਚੀ* : ਸੂਤਰ ਦੀ ਅੱਟੀ।

**دکل** *ਦਕਲ* : ਮੋਟੇ ਮੋਟੇ ਹੱਥਾਂ ਪੈਰਾਂ ਵਾਲਾਂ, ਬੇਡੌਲ ਤੇ ਖੋਦਾ।

**دکلان** *ਦੁਕਲਾਨ* : ਪਸ਼ਮ ਤੇ ਰੇਸ਼ਮ ਕੱਤਣ ਦਾ ਸੰਦ।

**دکلہ** *ਦਕਲਾ* : ਇਕ ਪਰਕਾਰ ਦਾ ਕੱਪੜਾ।

**دکن** *ਦਕਨ* : ਪਹਾੜ ਦੀ ਟੀਸੀ, ਹਿੰਦੁਸਤਾਨ ਦੇ ਦੱਖਣੀ ਇਲਾਕੇ ਦਾ ਨਾਮ।

**دکودیم** *ਦੱਕ-ਉ-ਦੀਮ* : ਸਿਰ ਤੇ ਮੂੰਹ।

**دکولک** *ਦੱਕ-ਉ-ਲਕ* : ਵੇਖੋ **دقولق** ਦੱਕ਼-ਉ-ਲਕ਼।

**دگانہ** *ਦੁਗਾਨਾ* : (ਦੋਗਾਨਾ **دوگانہ** ਦਾ ਸੰਖਿਪਤ ਰੂਪ) ਦੋ ਰਿਕਅਤਾਂ ਦੀ ਨਮਾਜ਼, ਸ਼ੁਕਰਾਨੇ ਦੀ ਨਮਾਜ਼, ਦੋਹਰੀ ਚੀਜ਼।

**دگر** *ਦਿਗਰ* : (ਦੀਗਰ **دیگر** ਦਾ ਸੰਖਿਪਤ ਰੂਪ) ਦੂਜਾ, ਹੋਰ, ਹੋਰ ਚੀਜ਼ ਜਾਂ ਵਿਅਕਤੀ।

**دگربار** *ਦਿਗਰਬਾਰ* : ਕਿਸੇ ਹੋਰ ਸਮੇਂ, ਦੂਜੀ ਵਾਰ।

**دگرروز** *ਦਿਗਰ ਰੋਜ਼* : ਕਲ੍ਹ (ਜੋ ਬੀਤ ਚੁੱਕਾ ਹੈ)।

**دگرگون(گونہ)** *ਦਿਗਰ ਗੂਨ (ਗੂਨਾ)* : ਹੋਰ ਤਰ੍ਹਾਂ, ਉਲਟ-ਪੁਲਟ, ਉਲਟਾ।

**دگرنماز** *ਦਿਗਰ ਨਮਾਜ਼* : ਸ਼ਾਮ ਦੀ ਨਮਾਜ਼।

**دگلہ** *ਦਗਲਾ* : ਫ਼ੌਜੀ ਸਿਪਾਹੀਆਂ ਦਾ ਇਕ ਕੋਟ ਜਾਂ ਚੋਗਾ।

**دگمہ** *ਦੁਗਮਾ* : ਤਕਮਾ, ਬਟਨ ਦਾ ਚਾਕ।

**دل** *ਦਿਲ* : ਖੱਬੀ ਛਾਤੀ ਤੋਂ ਦੋ ਉਂਗਲ ਹੇਠ ਪਾਨ ਦੀ ਸ਼ਕਲ ਦੇ ਮਾਸ ਦਾ ਲੋਥੜਾ, ਜਿਸ ਉਤੇ ਜ਼ਿੰਦਗੀ ਦਾ ਅਧਾਰ ਹੈ, ਮਨ, ਜ਼ਮੀਰ, ਇਰਾਦਾ, ਭਾਵ, ਵਿਚਕਾਰ, ਹੌਸਲਾ, ਹਿੰਮਤ, ਸੂਰਮਤਾਈ, ਇੱਛਾ, ਰੁਚੀ, ਧਿਆਨ, ਗੌਹ; ਅੰਦਰਲਾ।

**دلآرای** *ਦਿਲ-ਆਰਾਯ* : ਦਿਲ ਨੂੰ ਸਜਾਉਣ ਵਾਲਾ, ਪਿਆਰਾ, ਮਸ਼ੂਕ।

**دلآرام** *ਦਿਲ-ਆਰਾਮ* : ਦਿਲ ਨੂੰ ਸੁੱਖ ਦੇਣ ਵਾਲਾ, ਮੈਹਬੂਬ, ਮਸ਼ੂਕ।

**دلآزار** *ਦਿਲ-ਆਜ਼ਾਰ* : ਦਿਲ ਨੂੰ ਦੁੱਖ ਦੇਣ ਵਾਲਾ, ਰੰਜ, ਗ਼ਮ।

**دلآزاری** *ਦਿਲ-ਆਜ਼ਾਰੀ* : ਦਿਲ ਨੂੰ ਦੁੱਖ ਦੇਣਾ, ਜ਼ੁਲਮ।

**دلآزردہ** *ਦਿਲ-ਆਜ਼ੁਰਦਾ* : ਦੁਖੀ।

**دلآسمان** *ਦਿਲ-ਏ-ਆਸਮਾਨ* : ਅੱਧ ਅਸਮਾਨੇ; ਧਰਤੀ; ਸਤਾਰਾ।

**دلآشوب** *ਦਿਲ-ਆਸ਼ੋਬ* : ਮਸ਼ੂਕ, ਮੈਹਬੂਬ, ਇਕ ਉਚਾ ਲੰਮਾ ਦਰਖ਼ਤ ਜੋ ਨੈਹਰਾਂ ਦੇ ਕੰਢੇ ਉੱਗਦਾ ਹੈ।

**دلآگاہ** *ਦਿਲ-ਆਗਾਹ* : ਚੇਤੰਨ, ਸਾਵਧਾਨ, ਜਾਗਰੂਕ, ਸਿਆਣਾ।

**دلآویز** *ਦਿਲ-ਆਵੇਜ਼* : ਸੋਹਣਾ, ਦਿਲਚਸਪ, ਦਿਲ ਲੁਭਾਉਣ ਵਾਲਾ।

**دلآویزی** *ਦਿਲ-ਆਵੇਜ਼ੀ* : ਖ਼ੂਬਸੂਰਤੀ, ਸੁੰਦਰਤਾ।

**دلازدستدادن** *ਦਿਲ ਅਜ਼ ਦਸਤ ਦਾਦਨ* : ਮੋਹਤ ਹੋਣਾ, ਆਸ਼ਕ ਹੋਣਾ।

**دلازکفدادہ** *ਦਿਲ ਅਜ਼ ਕਫ਼ ਦਾਦਾ* : ਆਸ਼ਕ, ਪਰੇਮੀ।

**دلافتادن** *ਦਿਲ ਉਫ਼ਤਾਦਨ* : ਆਸ਼ਕ ਹੋਣਾ।

**دلافتادہ** *ਦਿਲ-ਉਫ਼ਤਾਦਾ* : ਆਸ਼ਕ, ਪਰੇਮੀ।

**دلافگار** *ਦਿਲ-ਅਫ਼ਗਾਰ* : ਦੁਖੀ, ਸਤਿਆ ਹੋਇਆ, ਆਸ਼ਕ।

**دلباختہ** *ਦਿਲਬਾਖ਼ਤਾ* : ਆਸ਼ਕ, ਜਿਸ ਨੇ ਦਿਲ ਹਾਰ ਦਿੱਤਾ ਹੋਵੇ।

**دلبازی** *ਦਿਲਬਾਜ਼ੀ* : ਕਾਹਲ, ਬਿਨਾ ਸੋਚੇ ਖ਼ਤਰੇ ਵਿਚ ਪੈਣਾ।

**دلبر** *ਦਿਲਬਰ* : ਦਿਲ ਲੈ ਜਾਣ ਵਾਲਾ,

ਮਸ਼ੂਕ।

دلبرداشته ***ਦਿਲਬਰਦਾਸ਼ਤਾ*** : ਉਚਾਟ-ਦਿਲ, ਨਿਰਾਸ, ਟੁੱਟੇ ਹੋਏ ਦਿਲ ਵਾਲਾ।

دلبری ***ਦਿਲਬਰੀ*** : ਮਸ਼ੂਕਪਣ, ਦਿਲ ਦਾ ਲੱਗਣਾ।

دلبستگی ***ਦਿਲਬਸਤਗੀ*** : ਦਿਲ ਦਾ ਸਬੰਧ, ਦਿਲ ਲੱਗਿਆ ਹੋਇਆ।

دلبسته ***ਦਿਲਬਸਤਾ*** : ਆਸ਼ਕ।

دلبند ***ਦਿਲਬੰਦ*** : ਦਿਲ ਦਾ ਟੁਕੜਾ, ਬੇਟਾ, ਪੁੱਤਰ, ਪਿਆਰਾ।

دلپذیر ***ਦਿਲ-ਪਜ਼ੀਰ*** : ਦਿਲਕਸ਼।

دلپسند ***ਦਿਲ-ਪਸੰਦ*** : ਮਨ ਨੂੰ ਖਿੱਚਣ ਵਾਲਾ, ਮਨ-ਭਾਵਨਾ।

دلپیشه ***ਦਿਲ-ਪੇਸ਼ਾ*** : ਚੁੱਪ, ਖ਼ਮੋਸ਼।

دلتنگ ***ਦਿਲਤੰਗ*** : ਸ਼ੋਕਮਈ; ਨਰਾਜ਼; ਕੰਜੂਸ।

دلجمع ***ਦਿਲਜਮਅ*** : ਨਿਸ਼ਚਿੰਤ।

دلجمعی ***ਦਿਲਜਮਈ*** : ਤਸੱਲੀ, ਨਿਸ਼ਾ।

دلجوئ ***ਦਿਲ ਜੂਯ*** : ਤਸੱਲੀ ਦੇਣ ਵਾਲਾ, ਦੁੱਖ ਵੰਡਣ ਵਾਲਾ, ਮਿੱਤਰ।

دلجوئی ***ਦਿਲਜੂਈ*** : ਤਸੱਲੀ, ਦਿਲਦਾਰੀ।

دلچسپ ***ਦਿਲਚਸਪ*** : ਦਿਲ ਵਿਚ ਖੁਭ ਜਾਣ ਵਾਲਾ, ਆਕਰਸ਼ਕ।

دلِخاک ***ਦਿਲ-ਏ-ਖ਼ਾਕ*** : ਜ਼ਮੀਨ ਦਾ ਕੇਂਦਰ, ਧਰਤੀ ਦੀ ਧੁੰਨੀ; ਕਬਰ, ਬੈਲ ਜਾਂ ਮੱਛੀ ਜਿਸ ਦੀ ਪਿੱਠ ਤੇ ਧਰਤੀ ਖਲੋਤੀ ਹੋਈ ਹੈ; ਵਲੀ 'ਤੇ ਨਬੀ।

دلخراش ***ਦਿਲਖ਼ਰਾਸ਼*** : ਦਿਲ ਨੂੰ ਛਿੱਲਣ ਵਾਲਾ, ਦੁੱਖਦਾਈ, ਹਿਰਦਵੇਧਕ।

دلخسته ***ਦਿਲਖ਼ਸਤਾ*** : ਟੁੱਟੇ ਹੋਏ ਦਿਲ ਵਾਲਾ, ਦੁਖੀ।

دلخواسته ***ਦਲਖ਼ਾਸਤਾ,***

دلخواه ***ਦਿਲਖ਼ਾਹ*** : ਮਨ-ਪਸੰਦ, ਮਨ-ਭਾਉਣਾ।

دلخوش ***ਦਿਲਖ਼ੁਸ਼*** : ਖ਼ੁਸ਼ ਰੈਹਣ ਵਾਲਾ, ਸੰਤੋਖੀ, ਸਿਦਕੀ।

دلخوشی ***ਦਿਲਖ਼ੁਸ਼ੀ*** : ਪਰਸੰਨਤਾ, ਅਨੰਦ।

دلخون ***ਦਿਲਖ਼ੂਨ*** : ਚਾਹੁਣ ਵਾਲਾ, ਵਿਜੋਗੀ।

دلدادن ***ਦਿਲਦਾਦਨ*** : ਦਿਲ ਦੇ ਬੈਠਣਾ, ਆਸ਼ਕ ਹੋਣਾ, ਦਿਲ ਨੂੰ ਤਕੜਾ ਕਰਨਾ, ਵਿਦਾ ਹੋਣਾ ਜਾਂ ਕਰਨਾ।

دلداده ***ਦਿਲਦਾਦਾ*** : ਆਸ਼ਕ, ਪਰੇਮੀ।

دلدار ***ਦਿਲਦਾਰ*** : ਪਿਆਰਾ, ਮਸ਼ੂਕ, ਦੁੱਖ ਵਿਚ ਸ਼ਰੀਕ।

دلداری ***ਦਿਲਦਾਰੀ*** : ਦਿਲਾਸਾ, ਤਸੱਲੀ।

دلدوز ***ਦਿਲਦੋਜ਼*** : ਦਿਲ ਨੂੰ ਫੱਟੜ ਕਰਨ ਵਾਲਾ, ਦਿਲ ਵਿਚ ਖੁਭ ਜਾਣ ਵਾਲਾ।

دلدهی ***ਦਿਲ ਦਿਹੀ*** : ਤਸੱਲੀ, ਆਸ਼ਕ ਹੋਣਾ, ਦਿਲ ਦੇ ਬੈਠਣਾ।

دلربا ***ਦਿਲਰੁਬਾ*** : ਮਸ਼ੂਕ, ਪਿਆਰਾ, ਦਿਲ ਲੈ ਜਾਣ ਵਾਲਾ।

دلربائی ***ਦਿਲਰੁਬਾਈ*** : ਮਸ਼ੂਕਪਣ, ਪਿਆਰ।

دلرفته ***ਦਿਲਰਫ਼ਤਾ*** : ਕਮਜ਼ੋਰ ਦਿਲ ਵਾਲਾ, ਨਰਮ ਦਿਲ, ਆਸ਼ਕ।

دلروز ***ਦਿਲਰੋਜ਼*** : ਸੂਰਜ, ਦੁਪੈਹਰ।

دلریش ***ਦਿਲਰੇਸ਼*** : ਜਿਸ ਦਾ ਦਿਲ ਜ਼ਖ਼ਮੀ ਹੋ ਗਿਆ ਹੋਵੇ, ਆਸ਼ਕ।

دلزمین ***ਦਿਲਜ਼ਮੀਨ*** : ਕਬਰ, ਗੋਰ।

دلزنده ***ਦਿਲਜ਼ਿੰਦਾ*** : ਦਿਲ ਵਾਲਾ, ਜਾਗਰੂਕ, ਸਿਆਣਾ।

دلساده ***ਦਿਲਸਾਦਾ*** : ਸਾਦਾ ਦਿਲ, ਸਾਫ਼ ਦਿਲ ਵਾਲਾ, ਘਿਰਨਾ ਜਾਂ ਈਰਖਾ ਤੋਂ ਰੈਹਤ।

دلساز ***ਦਿਲਸਾਜ਼*** : ਮਨ-ਭਾਉਣਾ।

دلستان ***ਦਿਲ-ਸਿਤਾਨ*** : ਦਿਲ ਲੈਣ ਵਾਲਾ, ਮਸ਼ੂਕ, ਪਿਆਰਾ।

دلسرد ***ਦਿਲਸਰਦ*** : ਬੁਝੇ ਹੋਏ ਦਿਲ ਵਾਲਾ, ਦੁਖੀ, ਨਰਾਜ਼।

**دلسوخته** ***ਦਿਲ-ਸੋਖ਼ਤਾ*** : ਦਿਲਜਲਾ, ਪਰੇਸ਼ਾਨ ਦਿਲ ਵਾਲਾ, ਆਸ਼ਕ, ਦੁਖੀ।

**دلسوز** ***ਦਿਲਸੋਜ਼*** : ਹਮਦਰਦ, ਗ਼ਮ ਵਿਚ ਸ਼ਰੀਕ, ਸ਼ੁਭ ਇੱਛਕ, ਮਿੱਤਰ, ਪਿਆਰਾ; ਦਰਦ-ਭਰਿਆ, ਦਿਲ ਨੂੰ ਪਿਘਲਾ ਦੇਣ ਵਾਲਾ।

**دلسوزی** ***ਦਿਲਸੋਜ਼ੀ*** : ਹਮਦਰਦੀ, ਤਰਸ।

**دلشاد** ***ਦਿਲਸ਼ਾਦ*** : ਖ਼ੁਸ਼, ਮਗਨ, ਮਸਤ, ਸੰਤੋਖੀ, ਸਿਦਕੀ; ਖ਼ੁਸ਼ੀ।

**دلشده** ***ਦਿਲਸ਼ੁਦਾ***: ਆਸ਼ਕ, ਪਰੇਮੀ।

**دلشکسته** ***ਦਿਲ ਸ਼ਿਕਸਤਾ*** : ਟੁੱਟੇ ਹੋਏ ਦਿਲ ਵਾਲਾ, ਸੋਗੀ, ਆਸ਼ਕ।

**دلشکن** ***ਦਿਲਸ਼ਿਕਨ*** : ਦਿਲ ਤੋੜਨ ਵਾਲਾ, ਨਰਾਜ਼ ਤੇ ਦੁਖੀ ਕਰਨ ਵਾਲਾ।

**دلشکنی** ***ਦਿਲਸ਼ਿਕਨੀ*** : ਦਿਲ ਤੋੜਨਾ, ਨਰਾਜ਼ ਤੇ ਦੁਖੀ ਕਰਨਾ।

**دلشگفته** ***ਦਿਲਸ਼ਿਗੁਫ਼ਤਾ*** : ਦਿਲਖ਼ੁਸ਼, ਖ਼ੁਸ਼।

**دلشیری** ***ਦਿਲਸ਼ੀਰੀਂ*** : ਖਿੜੇ ਹੋਏ ਦਿਲ ਵਾਲਾ।

**دلفروز** ***ਦਿਲ-ਫ਼ਰੋਜ਼*** : ਦਿਲ ਨੂੰ ਰੋਸ਼ਨ ਕਰਨ ਵਾਲਾ, ਪਰਸੰਨ ਕਰਨ ਵਾਲਾ, ਉਤਸ਼ਾਹ-ਜਨਕ।

**دلفرُوگیر** ***ਦਿਲ-ਫ਼ਿਰੋਗੀਰ*** : ਦਿਲ ਲੱਗਣ ਦੀ ਥਾਂ।

**دلفریب** ***ਦਿਲ-ਫ਼ਰੇਬ*** : ਦਿਲ ਨੂੰ ਮੋਹ ਲੈਣ ਵਾਲਾ, ਮਨ-ਮੋਹਣਾ, ਮਸ਼ੂਕ, ਪਿਆਰਾ।

**دلفگار** ***ਦਿਲ-ਫ਼ਿਗਾਰ*** : ਫੱਟੜ ਦਿਲ ਵਾਲਾ, ਦੁਖੀ, ਚਿੰਤਾਤੁਰ, ਆਸ਼ਕ, ਪਰੇਮੀ।

**دلکش** ***ਦਿਲਕਸ਼*** : ਦਿਲ ਨੂੰ ਖਿੱਚਣ ਵਾਲਾ, ਮਨਭਾਉਣਾ, ਆਕਰਸ਼ਕ, ਮਹਿਬੂਬ।

**دلکشا** ***ਦਿਲਕੁਸ਼ਾ*** : ਦਿਲ ਨੂੰ ਖੋਲ੍ਹਣ ਵਾਲਾ, ਦਿਲ ਨੂੰ ਅਨੰਦ ਦੇਣ ਵਾਲਾ, ਮਸ਼ੂਕ, ਪਿਆਰਾ।

**دلکور** ***ਦਿਲਕੋਰ*** : ਕਾਲੇ ਦਿਲ ਵਾਲਾ, ਮਾੜੇ ਹਿਰਦੇ ਵਾਲਾ।

**دلگداز** ***ਦਿਲਗੁਦਾਜ਼*** : ਦਿਲ ਨੂੰ ਨਰਮ ਕਰ ਦੇਣ ਵਾਲਾ, ਪਰਭਾਵਸ਼ਾਲੀ।

**دلگراں** ***ਦਿਲਗਿਰਾਂ*** : ਦੁਖੀ, ਨਰਾਜ਼।

**دلگرانی** ***ਦਿਲਗਿਰਾਨੀ*** : ਨਰਾਜ਼ਗੀ।

**دلگرفته** ***ਦਿਲ ਗਿਰਿਫ਼ਤਾ*** : ਚਿੰਤਾਤੁਰ, ਆਸ਼ਕ।

**دلگرم** ***ਦਿਲਗਰਮ*** : ਨਿੱਘੇ ਦਿਲ ਵਾਲਾ; ਸੂਰਮਾ।

**دلگرمی** ***ਦਿਲਗਰਮੀ*** : ਦੋਸਤੀ, ਮਿੱਤਰਤਾ, ਨਿੱਘ, ਮਦਦ।

**دلگیر** ***ਦਿਲਗੀਰ*** : ਨਰਾਜ਼, ਨਾ-ਖ਼ੁਸ਼।

**دلگیری** ***ਦਿਲਗੀਰੀ*** : ਨਿਰਾਸਤਾ, ਗੁੱਸਾ, ਨਰਾਜ਼ਗੀ, ਦੁਖ, ਸ਼ੋਕ।

**دلمردگی** ***ਦਿਲ ਮੁਰਦਗੀ*** : ਮੁਰਦਾ ਦਿਲੀ।

**دلمرده** ***ਦਿਲਮੁਰਦਾ*** : ਮੁਰਦਾ-ਦਿਲ; ਮੂਰਖ, ਮੂੜ੍ਹ, ਬੁਝੇ ਹੋਏ ਦਿਲ ਵਾਲਾ।

**دلنشین** ***ਦਿਲਨਿਸ਼ੀਨ*** : ਮਨ-ਪਸੰਦ, ਰੋਚਕ, ਦਿਲ 'ਚ ਧਸ ਜਾਣ ਵਾਲਾ।

**دلنواز** ***ਦਿਲਨਵਾਜ਼*** : ਮੇਹਰਬਾਨ, ਮਿੱਤਰ, ਪਿਆਰਾ, ਮਸ਼ੂਕ।

**دلور** ***ਦਿਲਵਰ*** : ਬਹਾਦਰ, ਦਲੇਰ, ਦਿਲ ਵਾਲਾ।

**دلی** ***ਦਿਲੀ*** : ਦਿਲ ਨਾਲ ਸਬੰਧਤ; ਸੱਚਾ, ਪਿਆਰਾ, ਜਿਗਰੀ।

**دلاب** ***ਦੁੱਲਾਬ*** : ਕੰਧ ਵਿਚ ਗੱਡੀ ਹੋਈ ਸੰਦੂਕੜੀ।

**دلاد** ***ਦਿਲਾਦ*** : ਦਮਾਦ, ਜਵਾਈ।

**دلاک** ***ਦੱਲਾਕ*** : ਹਮਾਮ ਵਿਚ ਪਿੰਡਾ ਮਲਣ ਵਾਲਾ, ਮਾਲਸ਼ੀਆ, ਨਾਈ।

**دلال** ***ਦੱਲਾਲ*** : ਪੰਜਾਬੀ ਵਿਚ ਪਰਚਲਤ ਰੂਪ "ਦਲਾਲ" ਹੈ, ਪਥ-ਪਰਦਰਸ਼ਕ, ਸੌਦਾ ਦਿਵਾਉਣ ਵਾਲਾ, ਵਿਚੋਲਾ।

**دلاله** ***ਦੱਲਾਲਾ*** : ਰਾਹ ਵਿਖਾਉਣ ਵਾਲੀ; ਵਿਚੋਲਣ, ਫਫੇ ਕੁੱਟਣੀ।

**دلالت** ***ਦਲਾਲਤ*** : ਰਾਹ ਵਿਖਾਉਣਾ, ਪਥ-ਪਰਦਰਸ਼ਕ, ਦਲਾਲੀ ਕਰਨੀ, ਨਿਸ਼ਾਨੀ,

ਥੌਹ-ਪਤਾ, ਸਬੂਤ, ਦਬਦਬਾ।

دلم ***ਦਿਲਮ*** : ਛੋਟਾ ਨੇਜ਼ਾ।

دلاور ***ਦਿਲਾਵਰ*** : ਦਲੇਰ, ਸੂਰਮਾ, ਦਿਲ ਵਾਲਾ।

دلاوری ***ਦਿਲਾਵਰੀ*** : ਬਹਾਦਰੀ, ਦਲੇਰੀ।

دلائل ***ਦਲਾਇਲ*** : (ਦਲੀਲ دلیل ਦਾ ਬੌਹਵਚਨ) ਦਲੀਲਾਂ।

دلب ***ਦੁਲਬ*** : ਚਨਾਰ ਦਾ ਰੁੱਖ।

دل بادل ***ਦਲ ਬਾਦਲ*** : ਇਕ ਵੱਡੇ ਤੰਬੂ ਦਾ ਨਾਮ ਜੇਹੜਾ ਸ਼ਾਹਜਹਾਨ ਬਾਦਸ਼ਾਹ ਨੇ ਬਣਵਾਇਆ ਸੀ, ਵੱਡਾ ਡੇਰਾ, ਵੱਡੀ ਫ਼ੌਜ।

دلدل ***ਦੁਲਦੁਲ*** : ਕਾਲਖ, ਵੱਡਾ ਕਾਰਨਾਮਾ, ਪਿੱਠ ਖੁਰਕਣ ਵਾਲਾ ਵੱਡਾ ਸੰਦ, ਖਰਖਰਾ, ਇਕ ਕਾਲੀ ਭਾਹ ਮਾਰਦੀ ਚਿੱਟੀ ਖੱਚਰ ਦਾ ਨਾਮ ਜੇਹੜੀ ਅਸਕੰਦਰੀਆ ਦੇ ਸ਼ਾਸਕ ਨੇ ਹਜ਼ਰਤ ਮੁਹੰਮਦ ਸਾਹਿਬ ਨੂੰ ਸੁਗਾਤ ਵਜੋਂ ਭੇਟ ਕੀਤੀ ਸੀ, ਏਹ ਖੱਚਰ ਕਰਬਲਾ ਦੇ ਮੈਦਾਨ ਵਿਚ ਹਜ਼ਰਤ ਇਮਾਮ ਹੁਸੈਨ ਦੀ ਸਵਾਰੀ ਵਿਚ ਸੀ।

دلس ***ਦਲਸ*** : ਹਨੇਰਾ, ਫ਼ਰੇਬ, ਮਕਰ।

دلفن ***ਦੁਲਫ਼ਿਨ***, دلفین ***ਦੁਲਫ਼ੀਨ*** : ਮੱਛੀ ਵਰਗਾ ਇਕ ਪੰਜ ਫੁਟ ਲੰਮਾ ਦਰਿਆਈ ਜਾਨਵਰ, ਫ਼ਾਰਸੀ ਲੇਖਕ ਕੈਂਹਦੇ ਹਨ ਕਿ ਏਹ ਡੁੱਬਣ ਵਾਲੇ ਨੂੰ ਬਚਾਉਂਦਾ ਹੈ।

دلق ***ਦਲਕ*** : (ਫ਼ਾਰਸੀ 'ਦਲਹ' دله ਦਾ ਅਰਬੀ ਰੂਪਾਂਤਰ), ਜੰਗਲੀ ਬਿੱਲੀ ਜਿਸ ਦੀ ਖੱਲ ਤੋਂ ਪੋਸਤੀਨ ਬਣਾਉਂਦੇ ਹਨ; ਦਰਵੇਸ਼ ਦੀ ਗੋਦੜੀ।

دلق پوش ***ਦਲਕਪੋਸ਼*** : ਪੋਸਤੀਨ ਪੈਹਨਣ ਵਾਲਾ, ਦਰਵੇਸ਼, ਸੂਫ਼ੀ।

دلم ***ਦਲਮ***, دلم ***ਦੁਲਮ*** : ਛੋਟੇ ਛੋਟੇ ਦਾਣੇ ਜੋ ਗਰਮੀਆਂ ਵਿਚ ਸਰੀਰ 'ਤੇ ਗਰਮੀ ਕਰਕੇ ਨਿਕਲ ਆਉਂਦੇ ਹਨ ਤੇ ਓਹਨਾਂ ਵਿਚ ਜਲਨ ਹੁੰਦੀ ਹੈ, ਪਿੱਤ।

دلمک ***ਦਲਮਕ***, دلمک ***ਦੁਲਮਕ*** : ਮੱਕੜੀ ਵਰਗਾ ਇਕ ਜ਼ੈਹਰੀਲਾ ਜਾਨਵਰ ਜਿਸ ਦੀ ਜ਼ੈਹਰ ਨਾਲ ਆਦਮੀ ਹਲਾਕ ਹੋ ਜਾਂਦਾ ਹੈ, ਰੁਬੀਲਾ।

دلمل ***ਦੁਲਮੁਲ*** : ਕੱਚਾ ਅਨਾਜ, ਭੁੰਨਣਯੋਗ ਕੱਚੇ ਦਾਣੇ, ਛੋਲਿਆਂ ਦੀਆਂ ਟਾਂਟਾਂ।

دلمه ***ਦਲਮਾ*** : ਪਨੀਰ ਪਾ ਕੇ ਸੰਘਣਾ ਕੀਤਾ ਹੋਇਆ ਦੁੱਧ।

دلنگان ***ਦਲਿੰਗਾਨ*** : ਲਟਕਿਆ ਜਾਂ ਟੰਗਿਆ ਹੋਇਆ; ਕੱਪੜੇ ਟੰਗਣ ਦੀ ਰੱਸੀ, ਟੰਗਣਾ।

دلو ***ਦਲਵ*** : ਡੋਲ, ਇਕ ਅਸਮਾਨੀ ਬੁਰਜ ਦਾ ਨਾਮ।

دله ***ਦਲਾ*** : ਇਕ ਪਰਸਿੱਧ ਜਾਨਵਰ ਜਿਸ ਦੀ ਖੱਲ ਬੜੀ ਸੋਹਣੀ ਤੇ ਮੁਲਾਇਮ ਹੁੰਦੀ ਹੈ ਤੇ ਉਸ ਦੇ ਪੋਸਤੀਨ ਬਣਦੇ ਹਨ, ਜੰਗਲੀ ਬਿੱਲੀ, ਚਿੱਟੀ ਲੂੰਬੜੀ, ਗਿਦੜੀ, ਹੀਲੇਬਾਜ਼ ਇਸਤਰੀ, ਦਰਵੇਸ਼ਾਂ ਦੀ ਗੋਦੜੀ।

دله ***ਦਿਲਾ*** : ਦਿਲ ਵਾਲਾ (ਜਿਵੇਂ ਦੋ ਦਿਲਾ ਜਾਂ ਯਕਦਿਲਾ)।

دلیده ***ਦਲੀਦਾ*** : ਦਲਿਆ ਹੋਇਆ, ਦਲੀਆ।

دلیر ***ਦਿਲੇਰ*** : ਮਨਚਲਾ, ਚਲਾਕ; ਸੂਰਮਾ, ਨਿਡਰ।

دلیرانه ***ਦਿਲੇਰਾਨਾ*** : ਬਹਾਦਰਾਂ ਵਾਂਗ, ਜੁਰਤ ਨਾਲ।

دلیری ***ਦਿਲੇਰੀ*** : ਬਹਾਦਰੀ, ਨਿਡਰਤਾ।

دلیل ***ਦਲੀਲ*** : ਦਲੀਲ, ਰਾਹ, ਰਾਹ ਵਿਖਾਉਣ ਵਾਲਾ, ਪਥ-ਪਰਦਰਸ਼ਕ, ਕਾਰਨ, ਸਬੂਤ, ਕਾਰੂਰਾ।

دم ***ਦਮ*** : ਸਾਹ, ਘਮੰਡ, ਅਹੰਕਾਰ, ਧੋਖਾ, ਫ਼ਰੇਬ, ਠੱਗੀ, ਸੁਨਿਆਰਿਆਂ ਦੀ ਫੂਕਣੀ, ਧੌਂਕਣੀ, ਸ਼ੇਅਰ ਦਾ ਵਜ਼ਨ; ਮੰਤਰ, ਜਾਦੂ, ਟੂਣਾ; ਸਮਾਂ, ਕਾਲ, ਪਲ, ਮਿੰਟ, ਮੂੰਹ, ਘੁੱਟ, ਨਿਕਾਸ, ਜ਼ਿੰਦਗੀ, ਲਹੂ, ਗਰਮ, ਤੱਤਾ, ਅੱਗ ਵਰਗਾ; ਅਨੰਦ, ਪਰਸੰਨਤਾ, ਅਫ਼ਸੋਸ, ਹੌਕਾ, ਠੰਢਾ ਸਾਹ, ਤਲਵਾਰ ਆਦਿ ਦੀ ਧਾਰ; ਬਰਾਬਰ, ਸਾਂਵਾਂ, ਹੁੱਕੇ ਦਾ ਸੂਟਾ, ਤਾਕਤ, ਜ਼ੋਰ।

دمِ آب ***ਦਮ-ਏ-ਆਬ*** : ਪਾਣੀ ਦਾ ਘੁੱਟ, ਪਾਣੀ ਦਾ ਕਾਲ, ਥੋੜ੍ਹਾ ਪਾਣੀ।

دمادم ***ਦਮਾਦਮ***, دمبدم ***ਦਮ-ਬ-ਦਮ*** : ਹਰ ਘੜੀ, ਲਗਾਤਾਰ,

نِرੰਤਰ।

**دمِ اسد ਦਮ-ਏ-ਅਸਦ** : ਹਜ਼ਰਤ ਅਲੀ ਦੀ ਮੁਹੱਬਤ ਦਾ ਦਮ ਭਰਨਾ।

**دمباز ਦਮਬਾਜ਼** : ਦਗ਼ਾਬਾਜ਼, ਧੋਖੇਬਾਜ਼, ਫ਼ਰੇਬੀ।

**دمبازی ਦਮਬਾਜ਼ੀ** : ਧੋਖਾ, ਠੱਗੀ, ਫ਼ਰੇਬ, ਮਕਰ।

**دمبسته ਦਮਬਸਤਾ** : ਚੁੱਪ, ਚੁੱਪ-ਚੁਪੀਤਾ।

**دم بی قدم ਦਮ-ਬੇ-ਕ਼ਦਮ** : ਜ਼ਬਾਨੀ ਜਮ੍ਹਾ ਖ਼ਰਚ, ਕਰਨੀ ਬਿਨਾ ਕਥਨੀ।

**دمپخت ਦਮਪੁਖ਼ਤ** : ਇਕ ਪਰਕਾਰ ਦਾ ਪਲਾ।

**دمِ تسلیم ਦਮ-ਏ-ਤਸਲੀਮ** : ਮਰਨ ਦਾ ਸਮਾਂ, ਚੁੱਪ, ਖ਼ਮੋਸ਼, ਦੂਜੇ ਦੀ ਮਰਜ਼ੀ 'ਤੇ ਰਾਜ਼ੀ ਰੈਹਣਾ।

**دمِ تیشه/تیغ ਦਮ-ਏ-ਤੇਸ਼ਾ/ਤੇਗ** : ਤੇਸ਼ੇ ਜਾਂ ਤਲਵਾਰ ਦੀ ਧਾਰ।

**دمِ چند ਦਮ-ਏ-ਚੰਦ** : ਕੁਝ ਪਲ, ਕੁਝ ਛਿਣ।

**دمِ خوردن ਦਮ ਖ਼ੁਰਦਨ** : ਧੋਖਾ ਖਾਣਾ।

**دم دادن ਦਮ ਦਾਦਨ** : ਧੋਖਾ ਜਾਂ ਫਰੇਬ ਦੇਣਾ।

**دم در زدن ਦਮ ਦਰ ਜ਼ਦਨ** : ਮੂੰਹ ਬੰਦ ਕਰ ਲੈਣਾ, ਚੁੱਪ ਰੈਹਣਾ, ਦਾਵਾ ਕਰਨਾ, ਠੈਹਰਨਾ, ਅਟਕਣਾ, ਦਮ ਲੈਣਾ, ਛੱਡ ਦੇਣਾ।

**دم در کشیدن ਦਮ ਦਰ ਕਸ਼ੀਦਨ** : ਸਾਹ ਘੁੱਟ ਲੈਣਾ, ਚੁੱਪ ਰੈਹਣਾ।

**دمساز ਦਮਸਾਜ਼** : ਦੋਸਤ, ਰਾਜ਼ਦਾਰ।

**دمِ سحر ਦਮ-ਏ-ਸਹਰ** : ਸਵੇਰ ਵੇਲੇ।

**دمِ سرد ਦਮ-ਏ-ਸਰਦ** : ਠੰਢਾ ਹੌਕਾ, ਠੰਢਾ ਸਾਹ, ਨਿਰਾਸਤਾ ਦੀ ਆਹ।

**دم شمردن ਦਮ ਸ਼ੁਮੁਰਦਨ** : ਵਕਤ ਕੱਟਣਾ, ਆਯੂ ਬਿਤਾਉਣਾ।

**دمِ شمشیر ਦਮ-ਏ-ਸ਼ਮਸ਼ੀਰ** : ਤਲਵਾਰ ਦੀ ਧਾਰ।

**دمِ شناس ਦਮ ਸ਼ਿਨਾਸ** : ਸਿਆਣਾ; ਹਕੀਮ, ਵੈਦ।

**دمِ صبح ਦਮ-ਏ-ਸੁਬਹ੍** : ਸਵੇਰ ਵੇਲਾ, ਪੌਹ-ਫੁਟਾਲਾ।

**دمِ صور ਦਮ-ਏ-ਸੂਰ** : ਕਿਆਮਤ (ਕਯਾਮਤ) ਦਾ ਦਿਨ।

**دمِ قلم ਦਮ-ਏ-ਕ਼ਲਮ** : ਕਲਮ ਦੀ ਅਵਾਜ਼ ਜੋ ਲਿਖਣ ਲੱਗਿਆਂ ਆਉਂਦੀ ਹੈ।

**دمِ قمری ਦਮ-ਏ-ਕੁਮਰੀ** : ਰਾਗ ਦੀ ਇਕ ਸੁਰ ਦਾ ਨਾਮ।

**دمکش ਦਮ-ਕਸ਼** : ਗਾਉਣ ਵਾਲੇ ਦੇ ਨਾਲ ਸੁਰ ਮਿਲਾ ਕੇ ਸਹਾਇਤਾ ਕਰਨ ਵਾਲਾ ਰਾਗੀ, ਖ਼ਾਮੋਸ਼।

**دمکشی ਦਮਕਸ਼ੀ** : ਰਾਗ ਵਿਚ ਦੂਜੇ ਰਾਗੀ ਦੀ ਅਵਾਜ਼ ਵਿਚ ਮਦਦ ਦੇਣਾ, ਸਾਹ ਖਿੱਚ ਕੇ ਆਉਣਾ, ਖ਼ਾਮੋਸ਼ੀ।

**دمگرفتن ਦਮ ਗਿਰਿਫ਼ਤਨ** : ਸਾਹ ਲੈਣਾ, ਠੈਹਰਨਾ, ਚੁੱਪ ਕਰ ਜਾਣਾ, ਸਾਹ ਘੁੱਟਣਾ, ਛੱਡ ਦੇਣਾ।

**دمگه ਦਮਗਾ** : ਭੱਠੀ, ਭੱਠ।

**دمگیر ਦਮਗੀਰ** : ਪਚਕਾਰੀ।

**دمِ نیمسوز ਦਮ-ਏ-ਨੀਮ ਸੋਜ਼** : ਠੰਢਾ ਹੌਕਾ, ਮਜ਼ਲੂਮ ਦੀ ਆਹ।

**دمِ واپسین ਦਮ-ਏ-ਵਾਪਸੀ** : ਅੰਤਮ ਸਮਾਂ, ਅੰਤਲਾ ਸਾਹ।

**دموباد ਦਮ-ਉ-ਬਾਦ** : ਅਭਮਾਨ, ਅਹੰਕਾਰ।

**دمودود ਦਮ-ਉ-ਦੂਦ** : ਨਿਸ਼ਾਨ, ਸੰਕੇਤ।

**دم ਦੁਮ** : ਜਾਨਵਰ ਦੀ ਪੂਛ, ਪਿੱਛਾ, ਅੰਤ, ਪੈਰੋਕਾਰ।

**دمچه ਦੁਮਚਾ** : (ਦੁਮ دم ਦਾ ਲਘੂਵਾਚੀ) ਛੋਟੀ ਪੂਛ; ਪਿੱਛਾ।

**دمدار ਦੁਮਦਾਰ** : ਦੁਮ ਵਾਲਾ, ਪੂਛ ਵਾਲਾ, ਫ਼ੌਜ ਦਾ ਪਿਛਲਾ ਹਿੱਸਾ।

**دمِ سنجه ਦੁਮ-ਏ-ਸਿੰਜਾ** : ਅਬਾਬੀਲ।

**دمِسیاه** ***ਦੁਮ-ਏ-ਸਯਾਹ*** : ਕਾਲੀ ਪੂਛ ਵਾਲਾ।

**دمِسیجہ** ***ਦੁਮ-ਸੀਜਾ,*** **دمِسیچہ** ***ਦੁਮ-ਏ-ਸੀਚਾ*** : ਇਕ ਪਰਸਿੱਧ ਪੰਛੀ, ਮਮੋਲਾ, ਜੋ ਹਰ ਵੇਲੇ ਪੂਛ ਧਰਤੀ ਤੇ ਮਾਰਦਾ ਰੈਂਹਦਾ ਹੈ।

**دمِطاؤس** ***ਦੁਮ-ਏ-ਤਾਊਸ*** : ਅਸਮਾਨ।

**دمغازہ(غزہ)** ***ਦੁਮ-ਗਾਜ਼ਾ (ਗ਼ਜ਼ਾ)*** : ਪੂਛ ਦੀ ਹੱਡੀ, ਦੁਮ ਦੀ ਜੜ੍ਹ।

**دمگاو** ***ਦੁਮ-ਗਾਊ*** : ਵੱਡਾ ਛਾਂਟਾ, ਕੋਰੜਾ।

**دمگرگ** ***ਦੁਮ-ਏ-ਗੁਰਗ*** : ਝੂਠੀ ਸਵੇਰ।

**دملابہ** ***ਦੁਮ-ਲਾਬਾ*** : ਕੁੱਤੇ ਦਾ ਪੂਛ ਹਿਲਾਉਣਾ; ਖ਼ੁਸ਼ਾਮਦ, ਚਾਪਲੋਸੀ; ਆਜਜ਼ੀ।

**دمار** ***ਦਮਾਰ,*** **دمار** ***ਦਿਮਾਰ*** : ਬਰਬਾਦੀ, ਵਿਨਾਸ਼, ਸੁਆਸ, ਸਾਹ, ਦਮ, ਆਦਮੀ ਨੂੰ ਜਿਸ ਚੀਜ਼ ਦੀ ਲੋੜ ਹੋਵੇ, ਧੂੰਆਂ।

**دمارت** ***ਦਮਾਰਤ*** : ਤਬਾਹ ਹੋਣਾ, ਵਿਨਾਸ਼।

**دماغ** ***ਦਿਮਾਗ*** : ਸਿਰ ਦਾ ਭੇਜਾ, ਸਿਰ ਦਾ ਗੁੱਦਾ, ਮਗ਼ਜ਼, ਅਕਲ, ਤਾਕਤ, ਗ਼ਰੂਰ।

**دماغداری** ***ਦਿਮਾਗ਼ਦਾਰੀ*** : ਪਾਗਲਪਣ।

**دماغِدومغز** ***ਦਿਮਾਗ਼-ਏ-ਦੋ-ਮਗ਼ਜ਼*** : ਦੋ ਭੇਜੇ ਵਾਲਾ ਸਿਰ, ਸ਼ਕਤੀਸ਼ਾਲੀ ਦਿਮਾਗ, ਬੌਹਤ ਸਿਆਣਪ ਵਾਲਾ ਦਿਮਾਗ।

**دماغسوختن** ***ਦਿਮਾਗ਼ ਸੋਖ਼ਤਨ*** : ਬੌਹਤ ਮੇਹਨਤ ਕਰਨਾ, ਬੌਹਤ ਸੋਚਣਾ।

**دماغگرمکردن** ***ਦਿਮਾਗ਼ ਗਰਮ ਕਰਦਨ*** : ਮਸਤ ਹੋਣਾ, ਸ਼ਰਾਬ ਪੀਣਾ।

**دماغی** ***ਦਿਮਾਗ਼ੀ*** : ਦਿਮਾਗ ਨਾਲ ਸਬੰਧਤ; ਮਗ਼ਰੂਰ, ਘਮੰਡੀ।

**دماغہ** ***ਦੁਮਾਗ਼ਾ*** : (ਤਮਾਗ਼ਾ **تماغہ**) ਬਾਜ਼ ਆਦਿ ਸ਼ਿਕਾਰੀ ਪੰਛੀਆਂ ਦੀ ਟੋਪੀ।

**دمامہ** ***ਦਮਾਮਾ*** : ਧੌਂਸਾ, ਨਗਾਰਾ, ਨਫ਼ੀਰੀ; ਸ਼ੋਰ, ਰੌਣਕ, ਚੈਹਲ-ਪੈਹਲ।

**دمان** ***ਦਮਾਨ*** : ਸਮਾਂ, ਜ਼ਮਾਨਾ; ਫੂੰਕਾਰੇ ਮਾਰਨ ਵਾਲਾ; ਗੁੱਸੇ ਜਾਂ ਖ਼ੁਸ਼ੀ ਵਿਚ ਰੌਲਾ ਪਾਉਣ ਵਾਲਾ, ਮਸਤ, ਤੁੰਦ ਤੇ ਤੇਜ਼, ਤਿੱਖਾ; ਹਮਲਾ ਕਰਨ ਵਾਲਾ; ਸ਼ਕਤੀਸ਼ਾਲੀ, ਭਿਆਨਕ।

ਦਮਾਨਕਸ਼ : ਸਮਾਂ, ਕਾਲ, ਅਵਧੀ।

**دمانک** ***ਦਮਾਂਕ,*** **دمانگ** ***ਦਮਾਂਗ*** : ਬੰਦੂਕ ਵਰਗਾ ਇਕ ਹਥਿਆਰ, ਕਰਾਬੀਨ, ਚੌੜੀ ਨਾਲੀ ਦੀ ਬੰਦੂਕ।

**دماوند** ***ਦਮਾਵੰਦ*** : ਮਾਜ਼ੰਦਰਾਨ ਦੇ ਇਕ ਸ਼ੈਹਰ ਦਾ ਨਾਮ ਤੇ ਉਸ ਦੇ ਨੇੜੇ ਇਕ ਪਹਾੜ ਦਾ ਨਾਮ, ਜਿਸ ਨੂੰ 'ਕੋਹ-ਏ-ਦਮਾਵੰਦ' ਕੈਂਹਦੇ ਹਨ, ਫ਼ਰੀਦੂਨ ਨੇ ਜ਼ੁਹਾਕ ਨੂੰ ਇਸੇ ਪਹਾੜ ਦੀ ਇਕ ਖੁੰਦਰ ਵਿਚ ਕੈਦ ਕੀਤਾ ਸੀ।

**دمایہ** ***ਦੁਮਾਯਾ*** : ਦੁੱਧ ਦੀ ਮਲਾਈ।

**دمدمہ** ***ਦਮਦਮਾ*** : ਮੰਤਰ, ਜਾਦੂ, ਟੂਣਾ; ਫ਼ਰੇਬ, ਮਕਰ, ਧੋਖਾ; ਢੋਲ, ਧੌਂਸਾ, ਨਗਾਰਾ, ਨਗਾਰਿਆਂ ਦੀ ਅਵਾਜ਼, ਸ਼ੋਹਰਤ, ਪਰਸਿੱਧੀ, ਅਫ਼ਵਾਹ, ਢੰਡੋਰਾ, ਕਿਲ੍ਹੇ ਦੇ ਆਲੇ-ਦੁਆਲੇ ਦੀ ਦੀਵਾਰ ਜੋ ਪੱਥਰ, ਮਿੱਟੀ ਤੇ ਲੱਕੜ ਨਾਲ ਬਣਾ ਕੇ ਉਸ ਤੋਂ ਦੁਸ਼ਮਣ 'ਤੇ ਗੋਲੇ ਸੁਟਦੇ ਹਨ।

**دمر** ***ਦਮਰ*** : ਮੂਧੇ ਮੂੰਹ ਪਿਆ ਹੋਇਆ, ਉਲਟਾ, ਪੁੱਠਾ, ਮੂਧਾ।

**دمسہ** ***ਦਿਮਸਾ*** : ਚਿੱਟਾ ਰੇਸ਼ਮ।

**دمل** ***ਦੁਮੱਲ*** : ਫੋੜਾ, ਜ਼ਖ਼ਮ, ਫੱਟ।

**دمنہ** ***ਦਮਨਾ*** : ਤੰਦੂਰ ਦੀ ਮੋਰੀ ਜੋ ਹਵਾ ਲਈ ਰੱਖੀ ਜਾਂਦੀ ਹੈ।

**دمنہدانی** ***ਦਮਨਾ ਦਾਨੀ*** : ਤੰਦੂਰ ਦੀ ਮੋਰੀ ਨੂੰ ਬੰਦ ਕਰਨ ਵਾਲੀ ਤਾਕੀ।

**دمنہ** ***ਦਿਮਨਾ*** : ਗਿੱਦੜ, ਲੂੰਬੜੀ; ਇਕ ਖ਼ਾਸ ਗਿੱਦੜ ਦਾ ਨਾਮ ਜੋ ਬੜਾ ਮੱਕਾਰ ਸੀ, ਇਸ ਦੀ ਕਹਾਣੀ, 'ਕਲੀਲਾਦਿਮਨਾ' 'ਤੇ 'ਅਨਵਾਰ-ਏ-ਸੁਹੇਲੀ' ਵਿਚ ਦਰਜ ਹੈ, ਮੱਕਾਰ, ਫ਼ਰੇਬੀ।

**دمور** ***ਦਮੂਰ*** : ਹਲਕੀ ਮਧੁਰ ਅਵਾਜ਼, ਅਫ਼ਰਾਸਿਯਾਬ ਦੇ ਇਕ ਸਬੰਧੀ ਦਾ ਨਾਮ, ਜਿਸ ਨੇ ਸਿਯਾਵਸ਼ ਨੂੰ ਮਰਵਾਉਣ ਵਿਚ ਬੜੀ ਕੋਸ਼ਸ਼ ਕੀਤੀ ਸੀ।

**دموس** ***ਦਮੂਸ*** : ਰਾਤ ਦਾ ਹਨੇਰਾ ਹੋਣਾ।

**دمہ** ***ਦਮਾ*** : ਫੂਕਣੀ, ਧੌਂਕਣੀ, ਸਾਹ ਦੇ ਰੁਕਣ ਦੀ ਬੀਮਾਰੀ, ਦਮਾ।

**دمیاط** ***ਦਿਮਿਯਾੜ*** : ਮਿਸਰ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ।

**دمیاطی** ***ਦਿਮਿਯਾੜੀ*** : ਦਿਮਿਯਾਤ ਸ਼ੈਹਰ ਨਾਲ ਸਬੰਧਤ, ਦਿਮਿਯਾਤ ਦਾ ਨਫ਼ੀਸ ਕੱਪੜਾ।

**دمیدہ** ***ਦਮੀਦਾ*** : ਝੁੱਲ ਰਿਹਾ, ਝੁੱਲਿਆ ਹੋਇਆ; ਫੁੱਟਿਆ ਹੋਇਆ, ਖਿੜਿਆ ਹੋਇਆ, ਨਿਕਲਿਆ ਹੋਇਆ, ਉੱਗਿਆ ਹੋਇਆ; ਸਵੇਰ, ਪੌਹਫੁਟਾਲਾ।

**دن** ***ਦੰਨ*** : ਵੱਡਾ ਮਟਕਾ (ਸ਼ਰਾਬ ਦਾ)।

**دنب** ***ਦੂੰਬ,*** **دنبال** ***ਦੂੰਬਾਲ,*** **دنبالہ** ***ਦੂੰਬਾਲਾ*** : ਪੂਛ; ਪਿੱਛਾ।

**دنبالہدار** ***ਦੂੰਬਾਲਾਦਾਰ*** : ਦੁਮਦਾਰ, ਪੂਛਲਦਾਰ, ਗੁੱਛੇਦਾਰ।

**دنبال** ***ਦੰਬਾਲ*** : ਮਸਖ਼ਰਾ, ਭੰਡ।

**دنبک** ***ਦੂੰਬਕ*** : ਇਕ ਪਰਕਾਰ ਦਾ ਢੋਲ।

**دنبل** ***ਦੂੰਬਲ*** : ਜੜਾਂ ਵਾਲਾ ਫੋੜਾ, ਲਾਹੌਰੀ ਫੋੜਾ, ਜ਼ਖ਼ਮ।

**دنبہ** ***ਦੂੰਬਾ*** : ਚਿੱਤੜ. ਪੂਛ; ਚਕਲੀ, ਜੇਹੜੀ ਭੇਡੂ ਦੀ ਪੂਛ 'ਤੇ ਹੁੰਦੀ ਹੈ, ਚੱਕੀ ਦੀ ਸ਼ਕਲ ਦੀ ਗ਼ੋਲ, ਮੋਟੀ ਅਤੇ ਭਾਰੀ ਪੂਛ ਵਾਲਾ ਮੀਢਾ; ਇਕ ਪਰਕਾਰ ਦੇ ਖਾਣੇ ਦਾ ਨਾਮ, ਮਕਰ, ਫ਼ਰੇਬ।

**دند** ***ਦੰਦ*** : ਦੰਦ; ਨਿਡਰ, ਮੂਰਖ, ਮੰਗਤਾ, ਗਰੀਬ; ਪੱਸਲੀ ਦੀ ਹੱਡੀ; ਕੰਘੀ; ਜੁਲਾਹਿਆਂ ਦਾ ਇਕ ਸੰਦ ਜਿਸ ਦੇ ਹਰ ਦੰਦੇ ਵਿੱਚੋਂ ਤਾਣੇ ਦਾ ਇਕ ਇਕ ਤਾਰ ਕੱਢਦੇ ਹਨ, ਹਰ ਕਸੈਲੀ ਤੇ ਖੁਸ਼ਕ ਚੀਜ਼ ਜੇਹੜੀ ਮੂੰਹ ਨੂੰ ਖੁਸ਼ਕ ਤੇ ਸਾਫ਼ ਕਰੇ; ਇਕ ਪਰਕਾਰ ਦੇ ਮੰਗਤੇ ਜੋ ਇਕ ਹੱਥ ਵਿਚ ਬੱਕਰੀ ਦਾ ਸਿੰਙ ਤੇ ਦੂਜੇ ਵਿਚ ਹੱਡੀ ਲੈ ਕੇ ਹੱਟੀਓ ਹੱਟੀ ਮੰਗਦੇ ਹਨ, ਜੇਕਰ ਦੁਕਾਨਦਾਰ ਕੁਝ ਨਾ ਦੇਵੇ ਤਾਂ ਛੁਰੀ ਨਾਲ ਆਪਣੇ ਸਰੀਰ ਨੂੰ ਜ਼ਖ਼ਮੀ ਕਰ ਲੈਂਦੇ ਹਨ।

**دند** ***ਦੂੰਦ*** : ਇਕ ਪਰਕਾਰ ਦੀ ਧਮੂੜੀ, ਭਰਿੰਡ।

**دندا** ***ਦੰਦਾ*** : ਪੇਟੀ।

**دندان** ***ਦੰਦਾਨ*** : ਦੰਦ; ਆਸ, ਲਾਲਚ, ਹਿਰਸ, ਲੋਭ, ਮੂੰਹ, ਚੁੰਮਣ, ਸ਼ੋਕ, ਚਿੰਤਾ, ਅਫ਼ਸੋਸ।

**دندان آپریز(آفریز)** ***ਦੰਦਾਨ ਆਪਰੀਜ਼ (ਆਫ਼ਰੀਜ਼),*** **دندان آپریش (آفریش)** ***ਦੰਦਾਨ ਆਪਰੀਸ਼ (ਆਫ਼ਰੀਸ਼),*** **دندان کاو** ***ਦੰਦਾਨ-ਕਾਵ*** : ਦੰਦ ਸਾਫ਼ ਕਰਨ ਦਾ ਤੀਲਾ (ਡੱਕਾ)।

**دندان بلند** ***ਦੰਦਾਨ ਬੁਲੰਦ*** : ਬੁੱਢਾ ਘੋੜਾ।

**دندانِ تاسف** ***ਦੰਦਾਨ-ਏ-ਤਅਸੁਫ਼,*** **دندانِ حسرت** ***ਦੰਦਾਨ-ਏ-ਹਸਰਤ*** : ਅਫ਼ਸੋਸ ਸਮੇਂ ਦੰਦਾਂ ਨਾਲ ਹੱਥ ਕੱਟਣਾ।

**دندانِ تیر** ***ਦੰਦਾਨ-ਤੇਜ਼*** : ਤਿਖੇ ਦੰਦਾਂ ਵਾਲਾ, ਲਾਲਚੀ।

**دندانِ دراز** ***ਦੰਦਾਨ-ਦਰਾਜ਼*** : ਈਰਖਾਲੂ, ਵੈਰੀ।

**دندان زن** ***ਦੰਦਾਨ-ਜ਼ਨ*** : ਟੱਬਰ ਦੇ ਜੀ, ਘਰ ਵਿਚ ਖਾਣਾ ਖਾਣ ਵਾਲੇ ਵਿਅਕਤੀ।

**دندان زنی** ***ਦੰਦਾਨ ਜ਼ਨੀ*** : ਵੈਰ ਵਿਰੋਧ, ਦੁਸ਼ਮਣੀ, ਲੜਾਈ।

**دندان ساز** ***ਦੰਦਾਨ-ਸਾਜ਼*** : ਦੰਦ ਬਣਾਉਣ ਵਾਲਾ।

**دندان سازی** ***ਦੰਦਾਨ-ਸਾਜ਼ੀ*** : ਦੰਦ ਬਣਾਉਣ ਦਾ ਕੰਮ।

**دندان سپید(سفید)** ***ਦੰਦਾਨ-ਸੁਪੇਦ (ਸੁਫ਼ੇਦ)*** : ਚਿੱਟੇ ਦੰਦ ਵਿਖਾਉਣ ਵਾਲਾ, ਖਿੜਿਆ ਹੋਇਆ, ਹਸਦਾ ਹੋਇਆ!

**دندان شب** ***ਦੰਦਾਨ-ਏ-ਸ਼ਬ*** : ਸਵੇਰ ਦੀ ਸਫ਼ੈਦੀ।

**دندان صبح** ***ਦੰਦਾਨ-ਏ-ਸੁਬਹ੍*** : ਪੌਹ-ਫੁਟਾਲਾ, ਲੋ।

**دندان شکن** ***ਦੰਦਾਨ-ਸ਼ਿਕਨ*** : ਦੰਦ ਭੰਨਣ ਵਾਲਾ, ਨਿਰੁੱਤਰ ਕਰ ਦੇਣ ਵਾਲਾ।

**دندان فگن** ***ਦੰਦਾਨ-ਫ਼ਿਗਨ*** : ਇਕ ਪਰਕਾਰ ਦੀ ਮੱਛੀ ਜਿਸ ਦਾ ਮਾਸ ਬੌਹਤ ਸੁਆਦੀ ਹੁੰਦਾ ਹੈ।

**دندانکناں** ***ਦੰਦਾਨ-ਕਨਾਂ*** : ਗਿੜਗਿੜਾਉਣ ਵਾਲਾ, ਆਜਜ਼ੀ ਕਰਨ ਵਾਲਾ, ਭੈਭੀਤ, ਸ਼ਰਮਿੰਦਾ।

**دندانِکوہ** ***ਦੰਦਾਨ-ਏ-ਕੋਹ*** : ਲਾਲ, ਯਾਕੂਤ, ਆਦਿ।

**دندانگیر** ***ਦੰਦਾਨ-ਗੀਰ*** : ਵੱਢਣ ਵਾਲਾ ਕੁੱਤਾ ਜਾਂ ਘੋੜਾ।

**دندانِمزد** ***ਦੰਦਾਨ-ਏ-ਮੁਜ਼ਦ*** : ਫ਼ਕੀਰ ਆਦਿ ਨੂੰ ਖਾਣਾ ਖੁਆਉਣ ਪਿਛੋਂ ਦਿੱਤੀ ਰਕਮ, ਦੱਛਣਾ, ਦੰਦ ਘਸਾਈ।

**دندان‌نما** ***ਦੰਦਾਨ-ਨੁਮਾ*** : ਪਰਗਟ, ਪਰਤੱਖ, ਗੁੱਸੇ ਨੂੰ ਜ਼ਾਹਰ ਕਰਨ ਵਾਲਾ; ਆਜਜ਼ੀ ਪਰਗਟ ਕਰਨ ਵਾਲਾ।

**دندانی‌کردن** ***ਦੰਦਾਨੀ ਕਰਦਨ*** : ਸ਼ਰਮਿੰਦਾ ਹੋਣਾ।

**دندانہ** ***ਦੰਦਾਨਾ*** : ਦੰਦ, ਦੰਦ ਵਰਗੀ ਹਰ ਚੀਜ਼ ਦਾ ਕਿੰਗਰਾ।

**دندانہ‌دار** ***ਦੰਦਾਨਾ ਦਾਰ*** : ਦੰਦਾਂ ਵਰਗਾ, ਕਿੰਗਰਿਆਂ ਵਰਗਾ।

**دندش** ***ਦੰਦਿਸ਼*** : ਹੌਲੀ ਹੌਲੀ ਗੱਲ ਕਰਨਾ ਜੋ ਦੂਜਾ ਸਮਝ ਨਾ ਸਕੇ।

**دندنہ** ***ਦੰਨਦਨਾ*** : ਮੱਖੀ ਦੀ ਭਿਣਭਿਣਾਹਟ; ਕਿਧਰੇ ਆਉਣਾ ਜਾਣਾ; ਹੌਲੀ ਹੌਲੀ ਗੱਲ ਕਰਨਾ।

**دنگ** ***ਦੰਗ*** : ਹੈਰਾਨ, ਪਰੇਸ਼ਾਨ, ਹੱਕਾ ਬੱਕਾ, ਪਾਗਲ, ਮੂਰਖ, ਘੋੜੇ ਦਾ ਅੱਧਾ-ਭਾਰ, ਛੱਟ, ਦੋ ਪਥਰਾਂ ਦੀ ਰਗੜ ਦੀ ਅਵਾਜ਼।

**دنگادنگ** ***ਦੰਗਾਦੰਗ*** : ਬਰਾਬਰ, ਇਕ ਸਾਰ।

**دنگ** ***ਦਿੰਗ*** : ਤੁੰਗਲ, ਤੰਗਲੀ।

**دنگی** ***ਦਿੰਗੀ*** : ਫੂਸ ਜਾਂ ਤੂੜੀ ਤੋਂ ਦਾਣੇ ਅੱਡ ਕਰਨ ਵਾਲਾ।

**دنگل** ***ਦੰਗਲ*** : ਗੋਡਿਆਂ ਨਾਲ ਗੋਡੇ ਜੋੜ ਕੇ ਬੈਹਣਾ, ਭੀੜ, ਕੁਸ਼ਤੀ ਲੜਨ ਦੀ ਥਾਂ, ਅਖਾੜਾ, ਲੜਾਈ ਦਾ ਮੈਦਾਨ।

**دنو** ***ਦੂਨੂ,*** **دنی** ***ਦਨੀ*** : ਨੇੜੇ, ਕੋਲ, ਪਾਸ; ਤੁੱਛ, ਨਿਕੰਮਾ, ਕਮੀਨਾ, ਪਾਜੀ।

**دنیا** ***ਦੁਨਯਾ*** : ਪੰਜਾਬੀ ਵਿਚ ਪਰਚਲਤ ਰੂਪ "ਦੁਨੀਆ" ਹੈ, ਸੰਸਾਰ; ਨੇੜੇ ਦੀ ਚੀਜ਼; ਕਮੀਨਾ, ਨਾਕਸ।

**دنیاپرست** ***ਦੁਨਯਾਪ੍ਰਸਤ,*** **دنیادوست** ***ਦੁਨਯਾ ਦੋਸਤ*** : ਕੰਜੂਸ, ਬਖ਼ੀਲ।

**دنیادار** ***ਦੁਨਯਾਦਾਰ*** : ਸੰਸਾਰੀ ਵਿਅਕਤੀ।

**دنیاداری** ***ਦੁਨਯਾਦਾਰੀ*** : ਜ਼ਿੰਦਗੀ ਦੇ ਧੰਦਿਆਂ 'ਚ ਉਲਝਣਾ।

**دنیاوی** ***ਦੁਨਯਾਵੀ,*** **دنیوی** ***ਦੁਨਯਵੀ*** : ਦੁਨੀਆ (ਦੁਨਯਾ) ਨਾਲ ਸਬੰਧਤ, ਦੁਨੀਆ (ਦੁਨਯਾ) ਦਾ।

**دو** ***ਦੋ*** : ਇਕ ਦਾ ਦੂਣਾ, ਦੋ, (੨), ਇੱਕ + ਇੱਕ = ਦੋ।

**دوآب** ***ਦੋ ਆਬ,*** **دوآبہ** ***ਦੋ ਆਬਾ*** : ਦੋ ਨਦੀਆਂ ਦੇ ਵਿਚਲਾ ਇਲਾਕਾ।

**دوآتش** ***ਦੋ ਆਤਿਸ਼*** : ਮਸ਼ੂਕ ਦੇ ਦੋ ਬੁਲ੍ਹ।

**دوآتشہ** ***ਦੋ-ਆਤਿਸ਼ਾ*** : ਦੋ ਵਾਰੀ ਖਿੱਚੀ (ਕੱਢੀ) ਹੋਈ ਸ਼ਰਾਬ, ਤੇਜ਼ ਸ਼ਰਾਬ ਜਾਂ ਅਰਕ।

**دوآشیانہ** ***ਦੋ ਆਸ਼ਯਾਨਾ*** : ਇਕ ਪਰਕਾਰ ਦਾ ਤੰਬੂ ਜਿਸ ਵਿਚ ਦੋ ਕਮਰੇ ਹੁੰਦੇ ਹਨ।

**دوات** ***ਦਵਾਤ*** : ਸਿਆਹੀ ਰੱਖਣ ਦਾ ਭਾਂਡਾ, ਦਵਾਤ।

**دواتآر** ***ਦਵਾਤ ਆਰ,*** **دواتدار** ***ਦਵਾਤ ਦਾਰ*** : ਮੋਹਰ ਰੱਖਣ ਵਾਲਾ, ਮੀਰ ਮੁਨਸ਼ੀ।

**دواتخانہ** ***ਦਵਾਤ-ਖ਼ਾਨਾ*** : ਮੁਨਸ਼ੀਖ਼ਾਨਾ, ਦਫ਼ਤਰ।

**دواج** ***ਦਵਾਜ,*** **دواج** ***ਦੁਵਾਜ,*** **دواج** ***ਦੁੱਵਾਜ*** : ਰਜਾਈ, ਲੇਫ਼, ਉਪਰ ਲੈਣ ਵਾਲਾ ਕੱਪੜਾ, ਬਿਸਤਰੇ ਦੀ ਚਾਦਰ।

**دوار** ***ਦੱਵਾਰ*** : ਫਿਰਨ ਘੁੰਮਣ ਵਾਲਾ, ਚੱਕਰ ਕੱਟਣ ਵਾਲਾ।

**دوازدہ** ***ਦਵਾਜ਼ਦਹ*** : ਬਾਰਾਂ (੧੨)।

**دوازدہامام** ***ਦਵਾਜ਼ਦਹ ਇਮਾਮ*** :

ਬਾਰਾਂ ਇਮਾਮ ਅਰਥਾਤ ਹਜ਼ਰਤ ਅਲੀ; ਇਮਾਮ ਹਸਨ, ਇਮਾਮ ਹੁਸੈਨ, ਇਮਾਮ ਜ਼ੈਨੁਲਆਬੇਦੀਨ, ਇਮਾਮ ਬਾਕ਼ਿਰ, ਇਮਾਮ ਜਅਫ਼ਰ, ਇਮਾਮ ਮੂਸਾ ਕਾਜ਼ਮ, ਇਮਾਮ ਰਜ਼ਾ,, ਇਮਾਮ ਤਕ਼ੀ, ਇਮਾਮ ਨਕ਼ੀ, ਇਮਾਮ ਹਸਨ ਅਸਕਰੀ, ਅਤੇ ਇਮਾਮ ਮਹਦੀ (ਸਭ ਤੇ ਰੱਬ ਰਾਜ਼ੀ ਹੋਵੇ)।

**دوازدہجوسق** ***ਦਵਾਜ਼ਦਹ ਜੌਸਕ਼***, **دوازدہمیل** ***ਦਵਾਜ਼ਦਹ ਮੀਲ*** : ਅਸਮਾਨ ਦੇ ਬਾਰਾਂ ਬੁਰਜ।

**دوازدہمقام** ***ਦਵਾਜ਼ਦਹ ਮਕਾਮ*** : ਸੰਗੀਤ ਦੇ ਬਾਰਾਂ ਸਥਾਨ, ਘਰ।

**دوازدہم** ***ਦਵਾਜ਼ਦਹੁਮ*** : ਬਾਰ੍ਹਵਾਂ (੧/੧੨)।

**دوازدہی** ***ਦਵਾਜ਼ਦਹੀ*** : ਦਰਜਨ।

**دواسپہ** ***ਦੋ-ਅਸਪਾ*** : ਤੇਜ਼ ਦੌੜਨ ਵਾਲਾ, ਦੂਤ; ਕਾਹਲੀ, ਤੇਜ਼ੀ।

**دواصطرلاب** ***ਦੋ-ਉਸਤ਼ਰਲਾਬ*** : ਸੂਰਜ ਤੇ ਚੰਦ।

**دواعی** ***ਦਵਾਈ*** : (ਦਾਈਯਾ **داعیہ** ਦਾ ਬੌਹਵਚਨ) ਇੱਛਾਵਾਂ, ਖ਼ਾਹਸ਼ਾਂ; ਕਾਰਨ; ਕਿਸਮਤ ਦੇ ਗੇੜ; ਬਹਾਨੇ।

**دوال** ***ਦੁਵਾਲ*** : ਚਮੜੇ ਦਾ ਤਸਮਾ; ਮਕਰ, ਹੀਲਾ, ਬਹਾਨਾ; ਚਮਕਦਾਰ ਤਲਵਾਰ।

**دوالباز** ***ਦੁਵਾਲਬਾਜ਼*** : ਦਗ਼ਾਬਾਜ਼, ਫ਼ਰੇਬੀ।

**دوالبازی** ***ਦੁਵਾਲਬਾਜ਼ੀ*** : ਇਕ ਪਰਕਾਰ ਦਾ ਜੂਆ ਜੋ ਬਰੀਕ ਤਸਮੇ ਨਾਲ ਖੇਡਿਆ ਜਾਂਦਾ ਹੈ।

**دوالقصب** ***ਦੁਵਾਲ ਕਸਬ*** : ਗਲਮਾ।

**دوالک** ***ਦੁਵਾਲਕ*** : (ਦੁਵਾਲ **دوال** ਦਾ ਸੰਖਿਪਤ ਰੂਪ) ਛੋਟਾ ਤਸਮਾ।

**دوالکبازی** ***ਦੁਵਾਲਕ-ਬਾਜ਼ੀ*** : ਮੱਕਾਰੀ, ਫ਼ਰੇਬ; ਬੇਸ਼ਰਮੀ।

**دوالی** ***ਦੁਵਾਲੀ*** : ਮੱਕਾਰ, ਜਾਦੂਗਰ; ਚਮੜੇ ਦੀ ਪੇਟੀ।

**دوام** ***ਦਵਾਮ*** : ਹਮੇਸ਼ਗੀ, ਨਿਰੰਤਰਤਾ, ਸਦੀਵਤਾ।

**دواوین** ***ਦਵਾਵੀਨ*** : (ਦੀਵਾਨ **دیوان** ਦਾ ਬੌਹਵਚਨ) ਦਫ਼ਤਰ; ਕਾਵਿ-ਸੰਗਰੈਹ।

**دوائر** ***ਦਵਾਇਰ*** : (ਦਾਇਰਾ **دائرہ** ਦਾ ਬੌਹਵਚਨ) ਗੋਲ ਚੱਕਰ, ਸਖ਼ਤੀਆਂ, ਘਟਨਾਵਾਂ, ਦੁਰਘਟਨਾਵਾਂ; ਫਿਰਨ ਵਾਲੇ।

**دوائرفلکی/فلکیہ** ***ਦਵਾਇਰਫ਼ਲਕੀ/ ਫ਼ੁਲਕੀਯਾ*** : ਅਸਮਾਨ ਦੇ ਚੱਕਰ।

**دوبادشاہقہار** ***ਦੋ ਬਾਦਸ਼ਾਹ-ਏ-ਕੱਹਾਰ***, **دوپروانہ** ***ਦੋ ਪਰਵਾਨਾ*** : ਰਾਤ ਤੇ ਦਿਨ।

**دوبارہ** ***ਦੋਬਾਰਾ*** : ਦੂਜੀ ਵਾਰ, ਫੇਰ।

**دوباز** ***ਦੋ ਬਾਜ਼*** : ਦੋ ਰੰਗੇ ਖੰਭਾਂ ਵਾਲਾ ਕਬੂਤਰ; ਗੁੱਡੀ, ਪਤੰਗ ਜਿਸ ਦੇ ਕੁੰਦੇ ਰੰਗਦਾਰ ਹੋਣ; ਇਕ ਪਰਕਾਰ ਦਾ ਬਾਜ਼।

**دوبال** ***ਦੋ ਬਾਲ*** : ਸਾਜ਼ ਨੂੰ ਕੱਸਣ ਵਾਲਾ ਫੀਤਾ, ਤੰਗ।

**دوبالا** ***ਦੋਬਾਲਾ*** : ਦੂਣਾ, ਦੂਣ ਸਵਾਇਆ।

**دوبامہ** ***ਦੋਬਾਮਾ***, **دوبرجی** ***ਦੋ ਬੁਰਜੀ*** : ਹਰ ਥਾਂ ਬੈਹਣ ਵਾਲਾ ਕਬੂਤਰ, ਫ਼ਜ਼ੂਲ ਉੱਡਣ ਵਾਲਾ ਕਬੂਤਰ, ਹਰਜਾਈ।

**دوبدو** ***ਦੂ-ਬ-ਦੂ*** : ਰੂ-ਬ-ਰੂ, ਆਮ੍ਹਣੇ-ਸਾਮ੍ਹਣੇ।

**دوبعد** ***ਦੋਬੁਅਦ*** : ਚੁੜਾਈ ਤੇ ਲੰਬਾਈ।

**دوبل** ***ਦੂਬਲ*** : ਦਗ਼ਾ ਦੇ ਜਾਣ-ਵਾਲਾ, ਬੇਵਫ਼ਾ।

**دوبند** ***ਦੋਬੰਦ*** : ਇਕ ਪਰਕਾਰ ਦਾ ਕੱਪੜਾ, ਦੋਪੂਦ।

**دوبیتی** ***ਦੋਬੈਤੀ*** : ਚਾਰ ਮਿਸਰਿਆਂ ਦੀ ਕਵਿਤਾ; ਰੁਬਾਈ, ਇਕ ਪਦਵੀ ਦਾ ਨਾਮ, ਇਸ ਪਦ ਵਾਲੇ ਨੂੰ ਅੱਸੀ ਹਜ਼ਾਰ ਰੁਪਏ ਮਿਲਦੇ ਹਨ।

**دوبیتیخواندن** ***ਦੋ ਬੈਤੀ ਖ਼੍ਵਾਂਦਨ*** : ਗੀਤ ਗਾਉਣਾ, ਅਲਾਪਣਾ।

**دوپا** ***ਦੋ ਪਾ*** : ਇਕ ਪਰਕਾਰ ਦਾ ਕੀੜਾ।

**دوپرویزنی** ***ਦੋ ਪਰਵੀਜ਼ਨੀ*** : ਦੋ ਵਾਰ ਛਾਣਿਆ ਹੋਇਆ ਆਟਾ, ਮੈਦਾ।

**دوپیازه** ***ਦੋ ਪਯਾਜ਼ਾ*** : ਇਕ ਪਰਕਾਰ ਦਾ ਸਾਲਨ ਜੋ ਮਾਸ ਵਿਚ ਪਿਆਜ਼ ਪਾ ਕੇ ਪਕਾਇਆ ਜਾਂਦਾ ਹੈ, ਪਿਆਜ਼ ਵਾਲਾ ਗੋਸ਼ਤ।

**دوپیکر** ***ਦੋ ਪੈਕਰ*** : ਬੁਰਜ ਜੋੜਾ, ਜੌੜਾ ਰਾਸ਼ੀ; ਦੋ ਧਾਰੀ ਤੇਸ਼ਾ; ਦੋ ਰੰਗ।

**دوتا** ***ਦੋ ਤਾ***, **دوتاه** ***ਦੋ ਤਾਹ*** : ਦੋਹਰਾ, ਕੁੱਬਾ, ਝੁਕਿਆ ਹੋਇਆ, ਟੇਢਾ, ਦੋ ਅੰਕੜੇ, ਦੋ ਹਿੰਦਸੇ, ਦੂਣਾ।

**دوتاره** ***ਦੋ ਤਾਰਾ*** : ਦੋਤਾਰੀ ਸਤਾਰ, ਛੋਟੀ ਸਾਰੰਗੀ।

**دوتخمه** ***ਦੋ ਤੁਖ਼ਮਾ*** : ਦੋਗਲਾ, ਹਰਾਮ ਦਾ।

**دوتن** ***ਦੋ ਤਨ*** : ਦੋ ਆਦਮੀ।

**دوتهی** ***ਦੋ ਤਹੀ*** : ਧਾਰੀਦਾਰ ਕਪੜਾ ਜੇਹੜਾ ਬਿਸਤਰੇ ਦੀ ਥਾਂ ਦੋਹਰਾ ਕਰਕੇ ਵਿਛਾਇਆ ਜਾਂਦਾ ਹੈ।

**دوتیغ** ***ਦੋ ਤੇਗ਼*** : ਦੋਧਾਰੀ ਤਲਵਾਰ।

**دوتیغه‌باز** ***ਦੋ-ਤੇਗ਼ਾਬਾਜ਼*** : ਦੋਹਾਂ ਹੱਥਾਂ ਵਿਚ ਤਲਵਾਰ ਲੈ ਕੇ ਲੜਨ ਵਾਲਾ, ਪੱਟੇਬਾਜ਼, ਜੁਗਤੀ।

**دوتیغه‌بازی** ***ਦੋ ਤੇਗ਼ਾਬਾਜ਼ੀ*** : ਪੱਟੇਬਾਜ਼ੀ, ਤਲਵਾਰ ਚਲਾਉਣ ਦਾ ਕਮਾਲ ਹੁਨਰ।

**دوجهاں** ***ਦੋ ਜਹਾਂ*** : ਦੋਵੇਂ ਸੰਸਾਰ, ਲੋਕ-ਪਰਲੋਕ।

**دوجهانی** ***ਦੋ ਜਹਾਨੀ*** : ਦੋਹਾਂ ਸੰਸਾਰਾਂ ਵਾਲਾ, ਅਮਰ, ਸਦੀਵੀ।

**دوچار** ***ਦੋ ਚਾਰ*** : ਸਾਮ੍ਹਣੇ; ਮੁਲਾਕਾਤ (ਅਚਾਨਕ), ਦੋ-ਬਾਰਾ।

**دوچارشدن** ***ਦੋ ਚਾਰ ਸ਼ੁਦਨ*** : ਅਚਾਨਕ ਮੁਲਾਕਾਤ ਹੋਣਾ, ਸਾਮ੍ਹਣੇ ਆਉਣਾ, ਮਿਲਣਾ, ਦੋ ਆਦਮੀਆਂ ਦਾ ਮਿਲਣਾ।

**دوچشم‌چارشدن** ***ਦੋ ਚਸ਼ਮ ਚਾਰ ਸ਼ੁਦਨ*** : ਦੋ ਵਿਅਕਤੀਆਂ ਦਾ ਪਰਸਪਰ ਮਿਲਣਾ।

**دوچشمه** ***ਦੋ ਚਸ਼ਮਾ*** : ਸੂਰਜ ਤੇ ਚੰਦ, ਰਾਤ ਤੇ ਦਿਨ।

**دوچند** ***ਦੋ ਚੰਦ***, **دوچنده** ***ਦੋ ਚੰਦਾ*** : ਦੂਣਾ, ਦੁੱਗਣਾ।

**دوچوبه** ***ਦੋ ਚੋਬਾ*** : ਦੋ ਚੋਬਾਂ ਵਾਲਾ, ਇਕ ਪਰਕਾਰ ਦਾ ਤੰਬੂ ਜਿਸ ਵਿਚ ਦੋ ਡੰਡੇ ਹੋਣ।

**دوحرف** ***ਦੋ ਹਰਫ਼***, **دوحرف‌بینوا** ***ਦੋ ਹਰਫ਼-ਏ-ਬੇਨਵਾ*** : ਦੋ ਅੱਖਰ, ਸੰਖੇਪ, ਥੋੜਾ ਜੇਹਾ, ਅਰਬੀ ਦੇ ਸ਼ਬਦ 'ਕੁਨ' ਤੋਂ ਭਾਵ,ਕਾਫ਼ ਤੇ ਨੂਨ ਅਰਥਾਤ 'ਹੋ ਜਾ', ਰੱਬ ਨੇ ਆਦਿ ਦਿਵਸ ਨੂੰ ਸ੍ਰਿਸ਼ਟੀ ਪੈਦਾ ਕਰਨ ਵੇਲੇ ਏਹ ਦੋ ਅੱਖਰ 'ਕੁਨ' ਕਹੇ ਸਨ ਤੇ ਉਸੇ ਵੇਲੇ ਸ੍ਰਿਸ਼ਟੀ ਰਚੀ ਗਈ ਸੀ।

**دوحرف‌بی‌هوا** ***ਦੋ ਹਰਫ਼-ਏ-ਬੇ ਹਵਾ*** : ਇਸਮ 'ਹੂ' ਤੋਂ ਭਾਵ ਹੈ।

**دوخاتون** ***ਦੋ ਖ਼ਾਤੂਨ***, **دوخاتون‌بینش** ***ਦੋ ਖ਼ਾਤੂਨ-ਏ-ਬੀਨਿਸ਼*** : ਅੱਖਾਂ ਦੀਆਂ ਪੁਤਲੀਆਂ; ਸੂਰਜ ਤੇ ਚੰਦ।

**دوخادم‌حبشی‌ورومی** ***ਦੋ ਖ਼ਾਦਿਮ-ਏ-ਹਬਸ਼ੀ-ਉ-ਰੂਮੀ*** : ਰਾਤ ਤੇ ਦਿਨ।

**دوخت** ***ਦੋਖ਼ਤ*** : ਸਿਊਂਤਾ, ਸਿਲਾਈ, ਸਿਊਣ, ਦੁੱਧ ਚੋਣਾ, ਫ਼ਰਜ਼ ਅਦਾ ਕਰਨਾ।

**دوختن** ***ਦੋਖ਼ਤਨ*** : ਸਿਊਣਾ, ਦੁੱਧ ਚੋਣਾ, ਮਾਲ ਇਕੱਠਾ ਕਰਨਾ।

**دوخمه/دوخما** ***ਦੋਖ਼ਮਾ*** : ਹੁੱਕੇ ਦੀ ਕੁੱਬੀ ਨੜੀ।

**دوخواهر** ***ਦੋ ਖ਼੍ਵਾਹਰ*** : ਦੋ ਸਤਾਰਿਆਂ ਦੇ ਨਾਮ।

**دوخیط‌ملون** ***ਦੋ ਖ਼ੈਤ-ਏ-ਮੁਲਵੱਨ*** : ਝੂਠੀ ਤੇ ਸੱਚੀ ਸਵੇਰ।

**دود** ***ਦੂਦ*** : ਧੂਆਂ, ਧੁੰਦ, ਗੁਬਾਰ, ਸਾਹ, ਸਵਾਸ, ਹੌਕਾ, ਆਹ, ਰੰਜ, ਗ਼ਮ, ਦੁੱਖ, ਸ਼ੋਕ, ਭਾਫ਼, ਕਾਲਖ, ਫ਼ੌਜ।

**دودِآه** ***ਦੂਦ-ਏ-ਆਹ*** : ਹੌਕਾ ਭਰਨਾ, ਹੌਕਾ।

**دودِآهنج** ***ਦੂਦ-ਏ-ਆਹੰਜ*** : ਮਿੱਟੀ ਦਾ ਪਿਆਲਾ ਜਿਸ ਨੂੰ ਦੀਵੇ ਦੇ ਉਤੇ ਲਟਕਾ ਕੇ ਦੀਵੇ ਦੀ ਕਾਲਖ ਇੱਕਠੀ ਕਰਦੇ ਹਨ ਅਤੇ

ਜੋ ਲਿਖਣ ਦੇ ਕੰਮ ਆਉਂਦੀ ਹੈ।

**دودآهنج ਦੂਦ-ਆਹੰਜ,**
**دودآهنگ ਦੂਦ-ਆਹੰਗ** : ਧੂਆਂ ਬਾਹਰ ਕੱਢਣ ਦੀ ਮੋਰੀ; ਚਿਮਨੀ।

**دودبرآوردن ਦੂਦ ਬਰ-ਆਵਰਦਨ** : ਤਬਾਹ ਤੇ ਬਰਬਾਦ ਕਰਨਾ, ਉਜਾੜਨਾ, ਨਾਸ ਕਰਨਾ, ਹਲਾਕ ਕਰਨਾ, ਮਾਰ ਦੇਣਾ।

**دودجگر ਦੂਦ-ਏ-ਜਿਗਰ** : ਆਹ, ਹੌਕਾ।

**دودچراغ ਦੂਦ-ਏ-ਚਿਰਾਗ਼** : ਕਾਲਾ ਰੰਗ; ਅਸਮਾਨੀ ਭਾਹ ਮਾਰਦਾ ; ਦੀਵੇ ਦੀ ਕਾਲਖ; ਇਕ ਕਿਸਮ ਦਾ ਖ਼ਰਬੂਜ਼ਾ।

**دوددل ਦੂਦ-ਏ-ਦਿਲ, دوددم ਦੂਦ-ਏ-ਦਮ** : ਆਹ, ਹੌਕਾ।

**دوددماغ ਦੂਦ-ਏ-ਦਿਮਾਗ਼** : ਘਮੰਡ, ਅਹੰਕਾਰ, ਸ਼ੇਖ਼ੀ।

**دودمشعل ਦੂਦ-ਏ-ਮਸ਼ਅਲ** : ਸਮਾਨ, ਮਾਲ-ਅਸਬਾਬ; ਸ਼ਾਨ-ਸ਼ੌਕਤ; ਦਰਜਾ, ਇਕ ਪਰਕਾਰ ਦਾ ਖ਼ਰਬੂਜ਼ਾ; ਦੀਵੇ ਦੀ ਕਾਲਖ।

**دوده ਦੂਦਾ** : ਸਾਕ ਸਬੰਧੀ; ਵੱਡਾ ਪੁੱਤਰ; ਖ਼ਾਨਦਾਨ; ਕਬੀਲਾ; ਦੀਵੇ ਦਾ ਕੱਜਲ; ਚਿਮਨੀ; ਕੀੜਾ।

**دودی ਦੂਦੀ** : ਫ਼ਕੀਰਾ ਦਾ ਧੂਆਂ; ਅਲਾਵ।

**دودخانه ਦੂਦਖ਼ਾਨਾ, دودمان ਦੂਦਮਾਨ** : ਖ਼ਾਨਦਾਨ, ਘਰਾਣਾ; ਨਸਲ, ਕੌਮ; ਖ਼ੁਸ਼ਬੂ।

**دودله ਦੋ ਦਿਲਾ** : ਪਰੇਸ਼ਾਨ ਦਿਲ, ਦੋ ਚਿੱਤਾ; ਵੈਰੀ, ਦੁਸ਼ਮਣ।

**دور ਦੌਰ** : ਗੋਲ ਹੋਣਾ; ਚੱਕਰ ਕੱਟਣਾ,ਫੇਰਨਾ,ਚੱਕਰ; ਗੇੜ; ਸਮਾਂ, ਵਕਤ; ਬੀਤਿਆ ਹੋਇਆ ਸਮਾਂ; ਸੰਥਿਆ ਦਾ ਘੜੀ ਮੁੜੀ ਪੜ੍ਹਨਾ ਤਾਂ ਜੋ ਭੁੱਲ ਨਾ ਜਾਵੇ; ਇਕ ਚੀਜ਼ ਦਾ ਆਪਣੀ ਜ਼ਾਤ ਤੇ ਆ ਖਲੋਣਾ ਤੇ ਦੂਜੀ ਦਾ ਫਿਰ ਉਸੇ ਪੈਹਲੀ ਚੀਜ਼ ਤੇ ਆ ਟਿਕਣਾ ਜਿਵੇਂ ਮੁਰਗੀ ਦਾ ਵਜੂਦ ਆਂਡੇ ਤੇ ਨਿਰਭਰ ਹੈ ਤੇ ਆਂਡੇ ਦਾ ਮੁਰਗੀ ਉਪਰ; ਘੇਰਾ; ਜ਼ਮਾਨੇ ਦਾ ਚੱਕਰ; ਗੇੜ; ਚਾਰੇ ਪਾਸੇ; ਸ਼ਰਾਬ ਦੇ ਪਿਆਲੇ ਦਾ ਗੇੜ।

**دورانی ਦੌਰਾਨੀ** : ਲੌਕਿਕ।

**دورزمان ਦੌਰ-ਏ-ਜ਼ਮਾਨ** : ਸਮੇਂ ਦਾ ਚੱਕਰ।

**دورگوشمال ਦੌਰ-ਏ-ਗੋਸ਼ਮਾਲ** : ਜ਼ੁਲਮ ਤੇ ਜਬਰ ਦਾ ਜ਼ਮਾਨਾ; ਔਖ ਤੇ ਦੁਰਘਟਨਾਵਾਂ ਦਾ ਸਮਾਂ।

**دورگیر ਦੌਰ-ਏ-ਗੀਰ** : ਬਾਦਸ਼ਾਹ।

**دورمدام ਦੌਰ-ਏ-ਮੁਦਾਮ** : ਨਿਰੰਤਰ ਗਤੀ।

**دور ਦੂਰ** : ਨਜ਼ਦੀਕ ਦੇ ਉਲਟ, ਪਰਾਂ, ਦੂਰ।

**دورادور ਦੂਰਾ ਦੂਰ** : ਬੌਹਤ ਦੂਰ।

**دوراندیش ਦੂਰ-ਅੰਦੇਸ਼** : ਦੂਰ ਦੀ ਸੋਚਣ ਵਾਲਾ।

**دوراندیشی ਦੂਰ-ਅੰਦੇਸ਼ੀ** : ਦਿਬ-ਦ੍ਰਿਸ਼ਟੀ, ਸਿਆਣਪ।

**دوربین ਦੂਰਬੀਨ** : ਸਿਆਣਾ, ਦਿਬ-ਦ੍ਰਿਸ਼ਟੀ ਵਾਲਾ।

**دوربینی ਦੂਰਬੀਨੀ** : ਸਿਆਣਪ।

**دورترک ਦੂਰ-ਤਰਕ** : ਥੋੜਾ ਜੇਹਾ ਦੂਰ।

**دوردست ਦੂਰਦਸਤ** : ਅਪੌਹਚ ਸਥਾਨ, ਓਹ ਚੀਜ਼ ਜਿਸ ਦਾ ਮਿਲਣਾ ਕਠਨ ਹੋਵੇ।

**دوری ਦੂਰੀ** : ਫ਼ਾਸਲਾ; ਅੰਤਰ।

**دوران ਦੌਰਾਨ** : ਅਸਮਾਨ ਦੀ ਗਰਦਸ਼, ਜ਼ਮਾਨਾ; ਸਮਾਂ, ਵਕਤ; ਸਿਰ ਦੇ ਚੱਕਰ।

**دوربار ਦੂਰਬਾਰ** : ਓਹ ਨੇਜ਼ਾ ਜੋ ਪਿਛਲੇ ਸਮਿਆਂ ਵਿਚ ਬਾਦਸ਼ਾਹਾਂ ਦੀ ਸਵਾਰੀ ਦੇ ਦੋਹਾਂ ਪਾਸਿਆਂ ਤੇ ਲੈ ਕੇ ਚਲਦੇ ਸਨ।

**دورباش ਦੂਰਬਾਸ਼** : ਓਹ ਦੋ ਸ਼ਾਖ਼ਾ ਨੇਜ਼ਾ ਜਿਸ ਦੀ ਚੋਬ ਹੀਰੇ ਜਵਾਹਰਾਂ ਨਾਲ ਜੜੀ ਹੁੰਦੀ ਹੈ, ਏਹ ਬਾਦਸ਼ਾਹਾਂ ਦੀ ਸਵਾਰੀ ਦੇ ਅੱਗੇ ਅੱਗੇ ਰੈਂਹਦਾ ਹੈ ਤਾਂ ਜੋ ਲੋਕ ਵੇਖ ਕੇ ਪਰ੍ਹੇ ਹੋ ਜਾਣ; ਦੂਰ ਰੈਹ।

**دورق ਦੌਰਕ** : ਸ਼ਰਾਬ ਦਾ ਪਿਆਲਾ; ਪਾਣੀ ਨਾਲ ਭਰਿਆ ਹੋਇਆ ਹੌਜ਼; ਗੁੱਠਾਂ ਵਾਲਾ ਘੜਾ।

**دورنگ ਦੋ ਰੰਗ, دورو ਦੋ ਰੂ** : ਦੋਰੁਖਾ; ਬੇਵਫ਼ਾ, ਮੱਕਾਰ, ਫ਼ਰੇਬੀ; ਸੰਸਾਰ।

دورنگی **ਦੋਰੰਗੀ**, دوروئی **ਦੋ ਰੂਈ** : ਲਾਲਚ, ਲੋਭ; ਦੂਈ; ਗ਼ੈਰਪਣ; ਫ਼ਰੇਬ, ਮਕਰ; ਚਾਲਬਾਜ਼ੀ; ਵੈਰ।

دوروزه **ਦੋ ਰੋਜ਼ਾ**, دو روزی **ਦੋ ਰੋਜ਼ੀ** : ਥੋੜਾ ਸਮਾਂ; ਥੋੜੇ ਸਮੇਂ ਦਾ; ਝੱਟ ਰੈਹਣੀ ਵਸਤੂ; ਉਮਰ; ਸੇਹਤ।

دورویه **ਦੋ–ਰੂਯਾ** : ਦੋਹਾਂ ਪਾਸਿਆਂ ਤੋਂ; ਦੋਵੇਂ ਪਾਸੇ; ਕਾਫ਼ਰ, ਪਖੰਡੀ।

دوره **ਦੌਰਾ** : ਛੋਟਾ ਮਰਤਬਾਨ, ਗਰਦਸ਼, ਚੱਕਰ, ਗੇੜ; ਆਲੇ-ਦੁਆਲੇ ਫਿਰਨਾ; ਗੋਲ ਚੱਕਰ; ਸ਼ਰਾਬ ਦਾ ਪਿਆਲਾ; ਸ਼ਰਾਬ ਦਾ ਦੌਰ; ਜ਼ੁਲਫ਼।

دوزای **ਦੂਜ਼ਾਯ** : ਗਾਉਣ ਵਾਲੀ, ਬੰਸਰੀ; ਅਲਗੋਜ਼ਾ।

دو زبان **ਦੋ–ਜ਼ਬਾਨ** : ਦਗਾ ਦੇਣ ਵਾਲਾ, ਫ਼ਰੇਬੀ; ਕਲਮ; ਮੂੰਹ ਤੇ ਕੁਝ ਦਿਲੋਂ ਕੁਝ।

دو زبانی **ਦੋ–ਜ਼ਬਾਨੀ** : ਮਕਰ, ਫ਼ਰੇਬ।

دوزخ **ਦੋਜ਼ਖ਼** : ਨਰਕ; ਹਸਦ; ਈਰਖਾ; ਭੈੜੀ ਸੰਗਤ, ਢਿੱਡ।

دوزخی **ਦੋਜ਼ਖ਼ੀ** : ਦੋਜ਼ਖ ਨਾਲ ਸਬੰਧਤ, ਨਰਕੀ; ਪਾਪੀ; ਪੇਟੂ।

دوزندگی **ਦੋਜ਼ੰਦਗੀ** : ਕੱਪੜੇ ਸਿਊਣਾ, ਦਰਜ਼ੀਪੁਣਾ।

دوزنه **ਦੋਜ਼ਨਾ** : ਸੂਈ ਦਾ ਨੱਕਾ, ਸੂਈ ਦੀ ਨੋਕ; ਧਮੂੜੀ ਜਾਂ ਡੇਮੂੰ ਦਾ ਡੰਗ।

دوزیره **ਦੋਜ਼ੀਰਾ** : ਇਕ ਪਰਕਾਰ ਦੇ ਚੌਲ।

دوست **ਦੋਸਤ** : ਯਾਰ, ਪਿਆਰਾ, ਸਾਥੀ, ਸੰਗੀ; ਖ਼ੈਰਖਾਹ।

دوستار **ਦੋਸਤਾਰ** : ਪਿਆਰਾ, ਮੈਹਬੂਬ।

دوستدار **ਦੋਸਤਦਾਰ** : ਯਾਰ, ਮਿੱਤਰ।

دوستکام **ਦੋਸਤਕਾਮ** : ਓਹ ਆਦਮੀ ਜਿਸ ਦਾ ਮੰਤਵ ਦੋਸਤਾਂ ਦੀ ਮੁਰਾਦ ਮੁਤਾਬਕ ਹੋਵੇ।

دوستکامی **ਦੋਸਤਕਾਮੀ** : ਆਪਣੇ ਹਿੱਸੇ ਦਾ ਸ਼ਰਾਬ ਪਿਆਲਾ ਦੂਜੇ ਨੂੰ ਦੇ ਦੇਣਾ; ਸ਼ਰਾਬ ਦੇ ਪਿਆਲੇ ਜੋ ਦੋਸਤ ਪਰਸਪਰ ਇਕ ਦੂਜੇ ਨੂੰ ਦਿੰਦੇ ਹਨ ਕਿ ਫ਼ਲਾਣੇ ਆਦਮੀ ਦੀ ਯਾਦ ਵਿਚ ਪੀਓ; ਦੂਜੇ ਦੀ ਆਉਭਗਤ ਕਰਨਾ।

دوستی **ਦੋਸਤੀ**, دوستداری **ਦੋਸਤਦਾਰੀ** : ਯਾਰੀ, ਮਿੱਤਰਤਾ।

دوسر **ਦੋਸਰ** : ਫ਼ਰੇਬੀ, ਜਿਸ ਦਾ ਅੰਦਰ ਬਾਹਰ ਇਕ ਨਾ ਹੋਵੇ।

دوسری **ਦੋਸਰੀ** : ਫ਼ਰੇਬ, ਮਕਰ, ਧੋਖਾ; ਇਕ ਪਰਕਾਰ ਦਾ ਤੰਬੂ; ਕਜਾਵਾ, ਢਕਣ ਦਾ ਕੱਪੜਾ।

دو سرای **ਦੋ ਸਰਾਯ** : ਦੋ ਜਹਾਨ, ਲੋਕ-ਪਰਲੋਕ।

دو سنگ **ਦੋ ਸੰਗ** : ਦੋ ਪੱਥਰ ਭਾਵ ਦੋ ਪਹਾੜ 'ਸਫ਼ਾ' ਤੇ 'ਮਰਵਾਹ' ਜੋ ਮੱਕੇ ਦੇ ਨੇੜੇ ਹਨ।

دوسیدن **ਦੋਸੀਦਨ** : ਚਿਪਕਣਾ।

دوش **ਦੋਸ਼** : ਮੋਢਾ; ਬੀਤ ਚੁੱਕੀ ਰਾਤ; ਸੁਫਨਾ; ਇਕ ਪਰਕਾਰ ਦੀ ਲਾਖ; ਮੂਰਖ, ਮੂੜ੍ਹ, ਦੂਧ (ਚੋ)।

دوشا **ਦੋਸ਼ਾ** : ਦੁੱਧ ਦੇਣ ਵਾਲਾ ਪਸ਼ੂ; ਗਾਂ, ਮੱਝ ਆਦਿ; ਦੁੱਧ ਵਾਲਾ ਭਾਂਡਾ।

دوشاب **ਦੋਸ਼ਾਬ** : ਅੰਗੂਰ ਜਾਂ ਛੁਹਾਰੇ ਦਾ ਰਸ; ਬੇਹਾ ਪਾਣੀ।

دوشاب دل **ਦੋਸ਼ਾਬ ਦਿਲ** : ਮਿਲਣਸਾਰ, ਮਿਲਾਪੜਾ; ਜਿਸ ਦਾ ਦਿਲ ਹਰ ਵੇਲੇ ਕਿਸੇ ਚੀਜ਼ ਦੀ ਇੱਛਾ ਕਰੇ।

دوشاب دلی **ਦੋਸ਼ਾਬ ਦਿਲੀ** : ਹਰ ਵੇਲੇ ਕਿਸੇ ਚੀਜ਼ ਦੀ ਇੱਛਾ ਕਰਨਾ, ਜਿਵੇਂ ਗਰਭਵਤੀ ਇਸਤਰੀਆਂ ਨੂੰ ਕਿਸੇ ਖ਼ਾਸ ਚੀਜ਼ ਲਈ ਹੁੰਦੀ ਹੈ।

دوشابگر **ਦੋਸ਼ਾਬਗਰ** : ਰਸ ਬਣਾਉਣ ਵਾਲਾ।

دوشاخه **ਦੋ ਸ਼ਾਖ਼ਾ** : ਦੋ ਸ਼ਾਖਾਂ ਵਾਲੀ ਲੱਕੜ ਜਿਸ ਨੂੰ ਸਜ਼ਾ ਦੇ ਤੌਰ ਤੇ ਦੋਸ਼ੀਆਂ ਦੀ ਧੌਣ 'ਤੇ ਰੱਖਦੇ ਹਨ, ਮੁਜਰਮ ਦੀ ਧੌਣ ਨੂੰ ਫਸਾਉਣ ਵਾਲਾ ਸ਼ਿਕੰਜਾ।

دوشال **ਦੋਸ਼ਾਲ**, دوشاله **ਦੋਸ਼ਾਲਾ** : ਪਸ਼ਮੀਨੇ ਦੀ ਕੱਢੀ ਹੋਈ ਦੋਹਰੀ ਚਾਦਰ; ਫ਼ਰਦ।

دوشاهین **ਦੋ ਸ਼ਾਹੀਨ** : ਦੋ ਸਤਾਰੇ; ਤਰਾਜ਼ੂ

دا ਦਸਤਾ; ਇਕ ਪਰਕਾਰ ਦਾ ਤੀਰ।

**دوشک** ***ਦੌਸ਼ਕ*** : ਤੋਸ਼ਕ; ਬਿਸਤਰੇ 'ਤੇ ਵਿਛਾਉਣ ਵਾਲਾ ਰੂੰ-ਦਾਰ ਕੱਪੜਾ; ਤਲਾਈ; ਨਿਹਾਲੀ।

**دوشنبه** ***ਦੋਸ਼ੰਬਾ*** : ਸੋਮਵਾਰ; ਪੀਰ ਦਾ ਦਿਨ।

**دوشنده** ***ਦੋਸ਼ੰਦਾ*** : ਦੁੱਧ ਚੋਣ ਵਾਲਾ।

**دوشنه** ***ਦੋਸ਼ਨਾ***, **دوشه** ***ਦੋਸ਼ਾ*** : ਦੁੱਧ ਚੋਣ ਦਾ ਭਾਂਡਾ, ਦੋਹਣਾ।

**دوشیزه** ***ਦੋਸ਼ੀਜ਼ਾ*** : ਕੁਆਰੀ ਲੜਕੀ।

**دوشیزگانِ جنت** ***ਦੋਸ਼ੀਜ਼ਗਾਨ-ਏ-ਜੰਨਤ*** : ਬਹਿਸ਼ਤ ਦੀਆਂ ਹੂਰਾਂ।

**دوشیزگی** ***ਦੋਸ਼ੀਜ਼ਗੀ*** : ਕੁਆਰਾਪਣ।

**دوصاد** ***ਦੋ ਸਾਦ*** : ਦੋਵੇਂ ਅੱਖਾਂ।

**دوصحن** ***ਦੋ ਸਿਹਨ*** : ਜ਼ਮੀਨ ਤੇ ਅਸਮਾਨ।

**دوطفلِ پسندیده** ***ਦੋ ਤਿਫ਼ਲ-ਏ-ਪਸੰਦੀਦਾ***, **دوطفلِ نور** ***ਦੋ ਤਿਫ਼ਲ-ਏ-ਨੂਰ***, **دوطفلِ هنود** ***ਦੋ ਤਿਫ਼ਲ-ਏ-ਹੁਨੂਦ*** : ਅੱਖਾਂ ਦੀਆਂ ਪੁਤਲੀਆਂ।

**دوطوطی** ***ਦੋ ਤੂਤ਼ੀ*** : ਮਸ਼ੂਕ ਦੇ ਦੋਵੇਂ ਹੋਠ।

**دوعلوی** ***ਦੋ ਉਲਵੀ*** : ਸਤਾਰਾ ਸੱ ਨਿਚਰ ਦੇ ਬਿਸ੍ਰਪਸਤ।

**دوعملی** ***ਦੋ ਅਮਲੀ*** : ਭੈੜਾ ਪਰਬੰਧ।

**دوغ** ***ਦੂਗ਼***, **دوغِ آبه** ***ਦੂਗ਼-ਏ-ਆਬਾ*** : ਲੱਸੀ, ਛਾਛ, ਦੁੱਧ ਦੀ ਲੱਸੀ; ਕੱਚੀ ਲੱਸੀ।

**دوغبا** ***ਦੂਗ਼ਬਾ*** : ਲੱਸੀ ਨਾਲ ਬਣਿਆ ਸਾਲਨ, ਕੜ੍ਹੀ।

**دوغو** ***ਦੂਗ਼ੂ*** : ਗਰਮ ਕੀਤੇ ਘਿਓ ਉੱਪਰ ਆਈ ਮੈਲ ਜਾਂ ਛਾਛ।

**دوغه/دوغینه** ***ਦੂਗ਼ਾ/ਦੂਗ਼ੀਨਾ*** : ਘਿਓ ਸਾਫ਼ ਕਰਨ ਦਾ ਸੰਦ।

**دوقول** ***ਦੋ ਕ਼ੌਲ*** : ਦੋ ਵਚਨ; ਝੂਠੀ ਗੱਲ।

**دوک** ***ਦੂਕ*** : ਤੱਕਲਾ।

**دوکدان** ***ਦੂਕਦਾਨ*** : ਚਰਖ਼ਾ।

**دوک ریسه** ***ਦੂਕ-ਏ-ਰੀਸਾ*** : ਰੱਸੀ ਵੱਟਣ ਦੀ ਚਰਖ਼ੀ।

**دوکعبتین** ***ਦੋ ਕਅ੍ਬਤੈਨ*** : ਸੂਰਜ ਤੇ ਚੰਦ।

**دوکون** ***ਦੋ ਕੌਨ*** : ਦੋ ਸੰਸਾਰ, ਏਹ ਜਗਤ ਤੇ ਅਗਲਾ ਜਹਾਨ, ਲੋਕ-ਪਰਲੋਕ।

**دوگان** ***ਦੋ ਗਾਨ*** : ਦੂੱਗਣਾ।

**دوگانه** ***ਦੋ ਗਾਨਾ*** : ਦੋ ਨਾਲ ਸਬੰਧਤ, ਨਮਾਜ਼ ਦੀਆਂ ਦੋ ਰਕਅਤਾਂ ; ਸ਼ੁਕਰਾਨੇ ਦੀ ਨਮਾਜ਼; ਜੁੜਵਾਂ।

**دول** ***ਦਵਲ***, **دول** ***ਦਿਵਲ*** : (ਦੌਲਤ ***دولت ਦਾ ਬੌਹਵਚਨ) ਦੌਲਤਾਂ, ਧਨ ਮਾਲ; ਚੰਗੀ ਕਿਸਮਤ।***

**دول** ***ਦੋਲ*** : ਡੋਲ; ਬਾਲਟੀ; ਮਟਕਾ; ਇਕ ਰਾਸ਼ੀ ਦਾ ਨਾਮ ; 'ਦਲਵ' ਇਕ ਹਾਲ ਤੋਂ ਦੂਜੇ ਹਾਲ ਵਿਚ ਬਦਲਣਾ; ਜਹਾਜ਼ ਦਾ ਮਸਤੂਲ; ਬਟੂਆ; ਖੀਸਾ; ਥੈਲੀ; ਕਮੀਨਾ; ਨਿਕੰਮਾ।

**دولا** ***ਦੋ ਲਾ*** : ਦੂਣਾ; ਦੋਹਰਾ।

**دولا** ***ਦੂਲਾ*** : ਪਾਣੀ ਜਾਂ ਸ਼ਰਾਬ ਦਾ ਮੱਟ।

**دولاب** ***ਦੂਲਾਬ***, **دولاب** ***ਦੋਲਾਬ*** : ਖ਼ੂਹ ਦੀ ਚਰਖੀ; ਰੈਹਟ।

**دولاب گردانی** ***ਦੋਲਾਬ ਗਰਦਾਨੀ*** : ਦੂਜਿਆਂ ਦੇ ਮਾਲ 'ਤੇ ਕੰਮ ਚਲਾਉਣਾ; ਬੇਸਰਮਾਇਆ ਹੋਣਾ।

**دولابِ مینا** ***ਦੋਲਾਬ-ਏ-ਮੀਨਾ*** : ਅਸਮਾਨ।

**دولابی** ***ਦੋਲਾਬੀ*** : ਹਲਟ ਨਾਲ ਸਬੰਧਤ।

**دولابه** ***ਦੋਲਾਬਾ*** : ਗਰਾਰੀ; ਹਲਟੀ; ਅਲਮਾਰੀ।

**دولایی** ***ਦੋਲਾਈ*** : ਤੈਹ ਵਾਲਾ ਕੱਪੜਾ ਜਿਸ ਵਿਚ ਅਸਤਰ ਤੇ ਅਬਰਾ ਦੋਵੇਂ ਹੋਣ।

**دولبند** ***ਦੋਲਬੰਦ*** : ਪਗੜੀ, ਦਸਤਾਰ; ਕਮਰਬੰਦ; ਪਟਕਾ।

**دولت** ***ਦੌਲਤ*** : ਧਨ, ਮਾਲ; ਸਮੇਂ ਦਾ ਅਨੁਕੂਲ ਹੋਣਾ; ਚੜ੍ਹਤ; ਕਿਸਮਤ ਦੇ ਚੰਗੇ ਗੇੜ; ਸ਼ਕਤੀ; ਜਿਤ; ਰਾਜ; ਸ਼ਾਹੀ ਖ਼ਾਨਦਾਨ; ਨੌਬਤ; ਗ਼ਲਬਾ।

**دولت اندیش** ***ਦੌਲਤ-ਅੰਦੇਸ਼*** : ਰਾਜ ਦਾ ਫ਼ਿਕਰ ਕਰਨ ਵਾਲਾ।

**دولتِ بیدار** ***ਦੌਲਤ-ਏ-ਬੇਦਾਰ*** :

ਓਹ ਮਾਲ ਜਿਸ ਤੋਂ ਫ਼ਾਇਦਾ ਉਠਾਇਆ ਜਾਵੇ।

**دولتِتيز** ***ਦੌਲਤ-ਏ-ਤੇਜ਼*** : ਓਹ ਦੌਲਤ ਜੋ ਕਿਸੇ ਨੂੰ ਉਸ ਦੀ ਯੋਗਤਾ ਤੋਂ ਵਧ ਕੇ ਝੱਟ-ਪੱਟ ਮਿਲ ਜਾਵੇ।

**دولتخانه** ***ਦੌਲਤ-ਖ਼ਾਨਾ*** : ਘਰ, ਮਕਾਨ।

**دولتخدا** ***ਦੌਲਤ-ਖ਼ੁਦਾ*** : ਦੌਲਤ ਦਾ ਮਾਲਕ; ਦੌਲਤਮੰਦ।

**دولتخدائی** ***ਦੌਲਤ-ਖ਼ੁਦਾਈ*** : ਦੌਲਤਮੰਦੀ; ਅਮੀਰੀ।

**دولتِخوابيده** ***ਦੌਲਤ-ਏ-ਖ਼ਾਬੀਦਾ,*** **دولتِخفته** ***ਦੌਲਤ-ਏ-ਖ਼ੁਫ਼ਤਾ*** : ਓਹ ਦੌਲਤ ਜਿਸ ਤੋਂ ਲਾਭ ਨਾ ਉਠਾਇਆ ਜਾ ਸਕੇ।

**دولتخواه** ***ਦੌਲਤ-ਖ਼ਾਹ*** : ਸ਼ੁਭਚਿੰਤਕ।

**دولتخواهی** ***ਦੌਲਤ-ਖ਼ਾਹੀ*** : ਸ਼ੁਭ ਇਛਾਵਾਂ।

**دولتسرا** ***ਦੌਲਤ-ਸਰਾ*** : ਦੌਲਤ ਜਾਂ ਰਾਜ ਦਾ ਜਸ ਕਰਨ ਵਾਲਾ; ਪਰਸ਼ੰਸਕ।

**دولتعثمانی(عثمانيه)** ***ਦੌਲਤ-ਏ-ਉਸਮਾਨੀ (ਉਸਮਾਨੀਯਾ)*** : ਭਾਵ ਤੁਰਕੀ ਦੀ ਸਲਤਨਤ ਕਿਉਂਕਿ ਤੁਰਕ ਦੇ ਬਾਦਸ਼ਾਹ ਸੁਲਤਾਨ ਉਸਮਾਨ-ਅਵੱਲ ਦੀ ਔਲਾਦ ਵਿਚੋਂ ਸਨ, ਜਿਨ੍ਹਾਂ ਦਾ ਖ਼ਾਨਦਾਨ ਲਗਭਗ ਛੇ ਸੌ ਸਾਲ ਤੱਕ ਰਾਜ ਕਰਦਾ ਰਿਹਾ, ਉਸ ਸਮੇਂ ਤੁਰਕੀ ਦੀ ਰਾਜਧਾਨੀ ਕੁਸਤੁਨਤੁਨੀਆ ਸੀ, ੧੯੧੪ ਵਾਲੇ ਪੈਹਲੇ ਵਿਸ਼ਵ ਯੁਧ ਤੋਂ ਕੁਝ ਚਿਰ ਪਿਛੋਂ ਉਥੇ ਲੋਕ-ਰਾਜ ਹੋ ਗਿਆ; ਤੇ ਸਾਮਰਾਜਕਤਾ ਖ਼ਤਮ ਹੋ ਗਈ, ਇਸ ਲੋਕ ਰਾਜ ਦਾ ਪੈਹਲਾ ਪਰਧਾਨ ਮੁਸਤਫ਼ਾ ਕਮਾਲ ਪਾਸ਼ਾ ਬਣਿਆ ਅਤੇ ਰਾਜਧਾਨੀ ਕੁਸਤੁਨਤੁਨੀਆ ਤੋਂ ਅਨਕਾਰਾ ਆ ਗਈ।

**دولتمند** ***ਦੌਲਤਮੰਦ*** : ਧਨਵਾਨ, ਧਨਾਢ।

**دولتی** ***ਦੌਲਤੀ*** : ਸਰਕਾਰੀ।

**دولتياب** ***ਦੌਲਤਯਾਬ*** : ਭਾਗਾਂ ਵਾਲਾ; ਰੱਜਿਆ-ਪੁੱਜਿਆ।

**دولخارجه** ***ਦਿਵਲ-ਏ-ਖ਼ਾਰਿਜਾ*** : ਦੂਜੇ ਰਾਜ, ਬਾਹਰਲੀਆਂ ਹਕੂਮਤਾਂ।

**دوله** ***ਦੌਲਾ*** : ਗੋਲ ਦਾਇਰਾ, ਚੱਕਰ; ਵਾਵਰੋਲਾ; ਸ਼ਰਾਬ ਦਾ ਪਿਆਲਾ; ਮਸ਼ੂਕ ਦੀ ਜ਼ੁਲਫ਼।

**دوليه** ***ਦੌਲੀਯਾ*** : 'ਦਿਵਲ' (ਹਕੂਮਤਾਂ) ਨਾਲ ਸਬੰਧਤ; ਅੰਤਰ-ਰਾਸ਼ਟਰੀ।

**دوم** ***ਦੂਵਮ*** : ਦੂਜਾ; ਅੰਗੂਠੀ ਵਾਲੀ ਉਂਗਲ।

**دومار** ***ਦੋ ਮਾਰ*** : ਜ਼ੁੱਹਾਕ ਬਾਦਸ਼ਾਹ, ਕਿਉਂਕਿ ਉਸ ਦੇ ਦੋਹਾਂ ਮੋਢਿਆਂ ਤੇ ਦੋ ਸੱਪ ਦੱਸੇ ਜਾਂਦੇ ਸਨ ਜੋ ਮਾਸਖ਼ੋਰੇ ਵਰਗੇ ਦੋ ਫੋੜੇ ਸਨ।

**دومرجان** ***ਦੋ ਮਰਜਾਨ*** : ਮਸ਼ੂਕ ਦੇ ਦੋਵੇਂ ਹੋਂਠ।

**دومرغ** ***ਦੋ ਮੁਰਗ਼*** : ਰੂਹ ਤੇ ਬੋਲਣ ਦੀ ਸ਼ਕਤੀ।

**دومستآهو** ***ਦੋ ਮਸਤ ਆਹੂ*** : ਮਸ਼ੂਕ ਦੀਆਂ ਦੋਵੇਂ ਅੱਖਾਂ।

**دومغز** ***ਦੋ ਮਗ਼ਜ਼*** : ਬਦਾਮ।

**دومغزه** ***ਦੋ ਮਗ਼ਜ਼ਾ*** : ਮੋਟਾ ਤਾਜ਼ਾ, ਭਰਿਆ ਹੋਇਆ।

**دومو** ***ਦੋ ਮੂ*** : ਕਾਲੇ ਚਿੱਟੇ ਵਾਲਾਂ ਵਾਲਾ; ਅੱਧਖੜ ਆਦਮੀ; ਕਰੜ-ਬਰੜੇ ਵਾਲਾਂ ਵਾਲਾ।

**دوميخ** ***ਦੋ ਮੇਖ਼*** : ਉੱਤਰੀ ਤੇ ਦੱਖਣੀ ਧਰੂ ਤਾਰੇ।

**دون** ***ਦੂਨ*** : ਕਮੀਨਾ, ਘਟੀਆ, ਗਿਆ ਗੁਜ਼ਰਿਆ, ਨਕਾਰਾ, ਸੁਸਤ; ਬਦਨਾਮ; ਕੰਜੂਸ; ਹੇਠਾਂ, ਥੱਲੇ; ਥੋੜਾ; ਦੂਜਾ; ਨੇੜੇ, ਕੋਲ।

**دونان** ***ਦੂਨਾਨ*** : ਕਮੀਨੇ।

**دونانگرموسرد** ***ਦੂਨਾਨ-ਏ-ਗਰਮ-ਓ-ਸਰਦ*** : ਸੂਰਜ ਤੇ ਚੰਦ।

**دونهمت** ***ਦੂਨ ਹਿੰਮਤ*** : ਨਕਾਰਾ; ਸਾਹਸਹੀਣ।

**دونيم** ***ਦੋ ਨੀਮ*** : ਇਕ ਚੀਜ਼ ਦੇ ਬਰਾਬਰ ਦੇ ਦੋ ਹਿੱਸੇ; ਅੱਧੋ ਅੱਧ।

**دوهاروتِکافر** ***ਦੋ ਹਾਰੂਤ-ਏ-ਕਾਫ਼ਿਰ***

: ਜਾਦੂਗਰ ਦੀਆਂ ਅੱਖਾਂ; ਮਸ਼ੂਕ ਦੀਆਂ ਅੱਖਾਂ; ਮਸ਼ੂਕ ਦੀਆਂ ਜ਼ੁਲਫ਼ਾਂ।

**دوہمزاد** ***ਦੋ ਹਮਜ਼ਾਦ*** : ਜੁੜਵੇਂ ਬੱਚੇ, ਜੌੜੇ।

**دوہندوئےطفل** ***ਦੋ ਹਿੰਦੂ-ਏ-ਤਿਫ਼ਲ*** : ਅੱਖਾਂ ਦੀਆਂ ਪੁਤਲੀਆਂ।

**دوئی** ***ਦੂਈ*** : ਦਵੈਤ।

**دویت** ***ਦਵੈਤ*** : (ਦਵਾਤ **دوات** ਵਿਚ ਰੂਪਾਂਤਰ) ਸਿਆਹੀ ਰੱਖਣ ਦਾ ਪਾਤਰ।

**دویت آشور** ***ਦਵੈਤ-ਆਸ਼ੂਰ*** : ਦਵਾਤ ਵਿੱਚ ਸਿਆਹੀ ਹਿਲਾਉਣ ਦਾ ਡੱਕਾ।

**دویدن** ***ਦਵੀਦਨ*** : ਦੌੜਨਾ, ਭੱਜਣਾ, ਨੱਸਣਾ।

**دویدنِ چشم** ***ਦਵੀਦਨ-ਏ-ਚਸ਼ਮ*** : ਕਿਸੇ ਚੀਜ਼ ਦੀ ਭਾਲ ਵਿਚ ਨਜ਼ਰ ਦੁੜਾਉਣਾ।

**دویدگی** ***ਦਵੀਦਗੀ*** : ਦੌੜ, ਨੱਸ-ਭੱਜ।

**دویدہ** ***ਦਵੀਦਾ*** : ਪਰਸਿੱਧੀ ਵਾਲਾ; ਦੌੜਿਆ ਹੋਇਆ; ਭੱਜਿਆ ਹੋਇਆ, ਮਸ਼ਹੂਰ।

**دویر** ***ਦੁਵੀਰ*** : (ਦੁਬੀਰ **دبیر**) ਮੁਨਸ਼ੀ; ਸ਼ਾਇਰ; ਕਵੀ।

**دویرہ** ***ਦਵੀਰਾ*** : ਜੂਆ ਖੇਡਣ ਦਾ ਤਸਮਾ।

**دویست** ***ਦੁਵੀਸਤ*** : ਦੋ ਸੌ (੨੦੦)।

**دویک** ***ਦੋ ਯਕ*** : ਆਖ਼ਰੀ ਸਾਹ, ਅੰਤਿਮ ਸਵਾਸ।

**دویل** ***ਦੁਵੀਲ*** : ਮੋਟਾ ਰੇਸ਼ਮ; ਮਕਰ; ਹੀਲਾ, ਫ਼ਰੇਬ।

**دویم** ***ਦੁਯੁਮ,*** **دویمین** ***ਦੁਯੁਮੀਨ*** : ਦੂਜਾ, ਦੂਸਰਾ।

**دہ** ***ਦਹ*** : ਦਸ (੧੦)।

**دہ چند** ***ਦਹ-ਚੰਦ*** : ਦਸ ਗੁਣਾ।

**دہ** ***ਦਿਹ*** : ਪਿੰਡ; ਦੂਰ ਹੋ, ਹਟ ਪਰੇ; (ਘਿਰਨਾ ਵਾਚੀ ਸ਼ਬਦ) ਤੂੰ ਦੇ।

**دہات** ***ਦਿਹਾਤ*** : (ਦਿਹ **دہ** ਦਾ ਬੌਹਵਚਨ) ਪਿੰਡ।

**دہا** ***ਦਹਾ*** : ਮੁਹੱਰਮ ਦੇ ਦਸ ਦਿਨ, ਅਕਲਮੰਦੀ।

**دہار** ***ਦਹਾਰ*** : ਖੋਹ, ਖੱਡ, ਖੁੰਦਰ।

**دہاقین** ***ਦਹਾਕੀਨ*** : (ਦਿਹਕ਼ਾਨ **دہقان** ਦਾ ਬੌਹਵਚਨ) ਪਿੰਡਾਂ ਦੇ ਵਸਨੀਕ, ਕਿਸਾਨ।

**دہالیز** ***ਦਹਾਲੀਜ਼*** : (ਦਿਹਲੀਜ਼ **دہلیز** ਦਾ ਬੌਹਵਚਨ), ਦੈਹਲੀਜਾਂ; ਪਾਣੀ ਠੈਹਰਨ ਦੀ ਥਾਂ; ਦਿਲ ਦੇ ਅੰਦਰਲੀ ਖਾਲੀ ਥਾਂ।

**دہان** ***ਦਹਾਨ*** : ਮੂੰਹ, ਵਾਤ।

**دہان بند** ***ਦਹਾਨ-ਬੰਦ*** : ਬੱਕਰੀਆਂ ਦੇ ਗਲ ਵਿਚ ਪਾਇਆ ਹੋਇਆ ਤਵੀਤ, ਜੋ ਬਘਿਆੜ ਤੋਂ ਸੁਰੱਖਿਅਤ ਰੱਖਣ ਲਈ ਪਾਉਂਦੇ ਹਨ, ਜ਼ਬਾਨਬੰਦੀ ਦਾ ਤਵੀਤ।

**دہان درا** ***ਦਹਾਨ-ਦਰਾ*** : ਉਬਾਸੀ।

**دہان دریدہ** ***ਦਹਾਨ-ਦਰੀਦਾ*** : ਮੂੰਹ-ਫੱਟ।

**دہان گیر** ***ਦਹਾਨਗੀਰ*** : ਬਕਵਾਸ ਕਰਨ ਤੋਂ ਲੋਕਾਂ ਦਾ ਮੂੰਹ ਬੰਦ ਕਰਨ ਵਾਲਾ।

**دہانہ** ***ਦਹਾਨਾ*** : ਲਗਾਮ; ਜ਼ੰਗ, ਮੂੰਹ ਵਰਗੀਆਂ ਚੀਜ਼ਾਂ ਜਿਵੇਂ ਮਸ਼ੂਕ ਦਾ ਮੂੰਹ; ਨਦੀ, ਚਸ਼ਮੇ, ਆਦਿ ਦੇ ਨਿਕਲਣ ਦਾ ਸਰੋਤ, ਸੋਮਾ; ਮੂੰਹ, ਮੋਰੀ ਦੇ ਪਾਸੇ, ਮੋਰੀ ਦਾ ਮੂੰਹ।

**دہاودہش** ***ਦਹਾ-ਉ-ਦਿਹਸ਼*** : ਬਖਸ਼ਸ਼, ਇਨਾਮ।

**دہ پانزدہ** ***ਦਹ ਪਾਂਜ਼ਦਹ*** : ਸਜਾਵਟ, ਹਾਰ ਸ਼ਿੰਗਾਰ।

**دہ پنجی** ***ਦਹ ਪੰਜੀ*** : ਖੋਟਾ ਸਿੱਕਾ।

**دہچہ** ***ਦਿਹਚਾ*** : ਜ਼ਮੀਂਦਾਰ, ਦੇਹਾਤੀ, ਪੇਂਡੂ, ਪਰਜਾ ਦੇ ਲੋਕ, ਪਰਜਾ।

**دہ حواس** ***ਦਹ ਹਵਾਸ*** : ਪੰਜ ਅੰਤਰਮੁਖੀ ਤੇ ਪੰਜ ਬਾਹਰਮੁਖੀ ਇੰਦਰੇ।

**دہخدا** ***ਦਿਹਖ਼ੁਦਾ,*** **دہخدای** ***ਦਿਹਖ਼ੁਦਾਯ*** : ਪਿੰਡ ਦਾ ਮਾਲਕ, ਪਿੰਡ ਦਾ ਰਈਸ, ਮੁਖੀਆ।

**دہ دلہ** ***ਦਹ ਦਿਲਾ*** : ਬਹਾਦਰ, ਦਲੇਰ; ਬੇਵਫ਼ਾ, ਵੈਰੀ, ਪਰੇਸ਼ਾਨ,ਧਰਮਹੀਣ।

**دہدہ** ***ਦਹ ਦਿਹ,*** **دہدہی** ***ਦਹ ਦਿਹੀ*** : ਖਰਾ ਸੋਨਾ, ਇਸ ਸਮੇਂ 'ਚ ਚੱਲਣ ਵਾਲਾ ਸਿੱਕਾ।

**دهر** ***ਦਹਰ*** : ਸਮਾਂ, ਕਾਲ, ਜ਼ਮਾਨਾ, ਸਮੇਂ ਦਾ ਉਤਰਾ-ਚੜ੍ਹਾ; ਆਫ਼ਤ, ਬਿਪਤਾ, ਨਿਰੰਤਰਤਾ, ਭਾਗ, ਨਸੀਬ।

**دهری** ***ਦਹਰੀ*** : ਲੌਕਿਕ।

**دہ رگ** ***ਦਹ ਰਗ,*** **دہ رگہ** ***ਦਹ ਰਗਾ*** : ਬੜਾ ਬਹਾਦਰ, ਅਣਖੀਲਾ, ਤਜਰਬੇਕਾਰ, ਹਰਾਮਜ਼ਾਦਾ।

**دہ روز** ***ਦਹ ਰੋਜ਼*** : ਦਸ ਦਿਨ, ਥੋੜਾ ਸਮਾਂ, ਘੱਟ ਮੁੱਦਤ।

**دہریش** ***ਦਹਰੀਸ਼*** : ਸੰਘਣੀ ਦਾੜ੍ਹੀ।

**دہزبان** ***ਦਹ-ਜ਼ਬਾਨ*** : ਇਕ ਗੱਲ 'ਤੇ ਕਾਇਮ ਨਾ ਰੈਹਣ ਵਾਲਾ, ਗੱਲ ਤੋਂ ਫਿਰ ਜਾਣ ਵਾਲਾ।

**دہزبانی** ***ਦਹ-ਜ਼ਬਾਨੀ*** : ਗੱਲ ਤੋਂ ਫਿਰ ਜਾਣਾ।

**دهستان** ***ਦਿਹਸਤਾਨ*** : ਪਿੰਡ।

**دهش** ***ਦਿਹਸ਼*** : ਬਖਸ਼ਸ਼, ਦਾਨ, ਇਨਾਮ।

**دهشت** ***ਦਹਸ਼ਤ*** : ਡਰ, ਭੈ, ਪਰੇਸ਼ਾਨੀ, ਹੈਰਾਨੀ।

**دهشت‌انگیز** ***ਦਹਸ਼ਤ-ਅੰਗੇਜ਼,*** **دهشت ناک** ***ਦਹਸ਼ਤਨਾਕ*** : ਡਰਾਉਣਾ, ਭਿਆਨਕ।

**دهشت‌زده** ***ਦਹਸ਼ਤ-ਜ਼ਦਾ*** : ਭੈਭੀਤ, ਸੈਹਮਿਆ ਹੋਇਆ।

**دهقان** ***ਦਿਹਕਾਨ*** : (ਦਿਹਗਾਨ **دهگان** ਦਾ ਅਰਬੀ ਰੂਪਾਂਤਰ) ਪਿੰਡ ਵਾਲਾ, ਪੇਂਡੂ, ਗੰਵਾਰ, ਜ਼ਮੀਂਦਾਰ, ਕਿਸਾਨ।

**دهقانِ‌پیر** ***ਦਿਹਕ਼ਾਨ-ਏ-ਪੀਰ*** : ਇਤਹਾਸ ਦਾ ਵਿਸ਼ੇਸ਼ਗ; ਪੁਰਾਣੀ ਸ਼ਰਾਬ, ਅੰਗੂਰੀ ਸ਼ਰਾਬ।

**دهقانِ‌خلد** ***ਦਿਹਕਾਨ-ਏ-ਖ਼ੁਲਦ*** : ਜੰਨਤ ਦਾ ਦਰਬਾਨ, ਰਿਜ਼ਵਾਨ।

**دهقانی** ***ਦਿਹਕਾਨੀ*** : ਦਿਹਕਾਨ ਨਾਲ ਸਬੰਧਤ।

**دهقانیت** ***ਦਿਹਕਾਨੀਯਤ*** : ...ਤੀ ਕਰਨਾ, ਗੰਵਾਰਪੁਣਾ।

**دهکده** ***ਦਿਹਕਦਾ*** : ਦੇਹਾਤੀ ਮਕਾਨ, ਪਿੰਡ ਦਾ ਘਰ।

**دهکیا** ***ਦਿਹਕਿਯਾ*** : ਪਿੰਡ ਦਾ ਮੁਖੀਆ, ਚੌਧਰੀ।

**دهگان** ***ਦਿਹਗਾਨ*** : (ਦੇਖੋ **دهقان** ਦਿਹਕਾਨ) ਕਿਸਾਨ, ਮਾਮਲਾ ਲੈਣ ਵਾਲਾ, ਇਤਿਹਾਸਕਾਰ।

**دهگانی** ***ਦਿਹਗਾਨੀ*** : ਇਕ ਪੁਰਾਣਾ ਸਿੱਕਾ, ਕਿਰਸਾਣੀ।

**دهل** ***ਦੁਹੁਲ*** : ਢੋਲ, ਨਗਾਰਾ।

**دهل‌باز** ***ਦੁਹੁਲਬਾਜ਼,*** **دهل‌زن** ***ਦੁਹੁਲ-ਜ਼ਨ*** : ਢੋਲ ਵਜਾਉਣ ਵਾਲਾ, ਢੋਲਚੀ।

**دهلیز** ***ਦਹਿਲੀਜ਼/ਦਿਹਲੀਜ਼*** : ਚੌਖਟ।

**دهم** ***ਦਹੁਮ*** : ਦਸਵਾਂ ਹਿੱਸਾ (੧/੧੦)।

**دہ مرد** ***ਦਹ ਮਰਦ*** : ਓਹ ਚੀਜ਼ ਜੋ ਦਸ ਮਰਦਾਂ ਨਾਲ ਸਬੰਧਤ ਹੋਵੇ, ਬੌਹਤ ਜ਼ਿਆਦਾ।

**دہمردہ** ***ਦਹਮਰਦਾ,*** **دہمردہ‌گو** ***ਦਹਮਰਦਾ-ਗੋ*** : ਗੱਪੀ, ਝੂਠਾ, ਬਕਵਾਸੀ।

**دهن** ***ਦਹਨ*** : (ਦਹਾਨ **دهان** ਦਾ ਸੰਖਿਪਤ ਰੂਪ) ਮੂੰਹ।

**دهن‌بسته** ***ਦਹਨਬਸਤਾ,*** **دهن‌بند** ***ਦਹਨਬੰਦ*** : ਨਕਾਬ, ਛਿੱਕਲੀ।

**دهن‌تیغ** ***ਦਹਨ-ਤੇਗ਼*** : ਤਲਵਾਰ ਦੀ ਧਾਰ।

**دهن‌زوئی** ***ਦਹਨ-ਜ਼ੂਈ*** : ਕਿਸੇ ਦੀ ਕੰਨ ਵਿਚ ਕਹੀ ਹੋਈ ਗੱਲ ਦਾ ਪਤਾ ਕਰਨਾ।

**دهن‌خوانی** ***ਦਹਨ-ਖ਼੍ਵਾਨੀ*** : ਦੋਸ਼ ਧਰਨਾ, ਇਲਜ਼ਾਮ ਦੇਣਾ, ਮਜ਼ਾਕ ਵਜੋਂ ਕਿਸੇ ਗੱਲ ਦੀ ਨਕਲ ਕਰਨਾ।

**دهن‌دریده** ***ਦਹਨਦਰੀਦਾ*** : ਮੂੰਹ ਫਟ, ਬੋਲ-ਵਿਗਾੜ।

**دهنده** ***ਦਿਹਿੰਦਾ*** : ਦੇਣ ਵਾਲਾ, ਅਦਾ ਕਰਨ ਵਾਲਾ।

**دهنه** ***ਦਹਨਾ*** : ਨਦੀ ਦੇ ਨਿਕਲਣ ਦੀ ਜਗ੍ਹਾ, ਮੁਲਕ ਦੀ ਸਰਹੱਦ, ਸੀਮਾ।

**دهونه/دهنه** ***ਦਹਨੂਹ*** : ਸਜਾਵਟ,

ਜ਼ੇਵਰ, ਸ਼ਿੰਗਾਰ (ਕਿਉਂਕਿ ਜ਼ੇਬ ਦੇ ਅੰਕੜੇ 19 ਹਨ)।

دهودار ***ਦਿਹੋਦਾਰ, ਦਿਹ-ਉ-ਦਾਰ*** : ਦੇ ਤੇ ਲੈ, ਦੇ ਤੇ ਰੱਖ; ਲੜਾਈ ਝਗੜਾ, ਸ਼ੋਰ ਸ਼ਰਾਬਾ, ਸ਼ੇਖੀ, ਅਭਮਾਨ; ਪਿੰਡ ਤੇ ਘਰ।

دهور ***ਦੁਹੂਰ*** : (ਦਹਰ دهر ਦਾ ਬੌਹਵਚਨ) ਜ਼ਮਾਨੇ, ਸਮੇਂ।

دههزار(هزاراں) ***ਦਹ ਹਜ਼ਾਰ (ਹਜ਼ਾਰਾਂ)*** : ਦਸ ਹਜ਼ਾਰ, ਨਰਦ ਦੀ ਚੌਥੀ ਬਾਜ਼ੀ।

دههفت ***ਦਹ ਹਫ਼ਤ*** : ਇਕ ਪਰਕਾਰ ਦਾ ਪੁਰਾਣਾ ਸਿੱਕਾ, ਖੋਟਾ ਸੋਨਾ ਜਿਸ ਦੇ ਦਸ ਮਿਸਕਾਲ ਵਿਚ ਤਿੰਨ ਮਿਸਕਾਲ ਦੀ ਖੋਟ ਹੁੰਦੀ ਹੈ।

دههلال ***ਦਹ ਹਿਲਾਲ*** : ਦਸਾਂ ਉਂਗਲਾਂ ਦੇ ਨਹੁੰਆਂ ਦੇ ਸਿਰੇ, ਦਸਾਂ ਉਂਗਲਾਂ ਦੇ ਤਰਾਸ਼ੇ ਹੋਏ ਨਹੁੰ।

دهی ***ਦਿਹੀ*** : 'ਦਿਹ' ਭਾਵ ਪਿੰਡ ਨਾਲ ਸਬੰਧਤ, ਪੇਂਡੂ ਜ਼ਮੀਂਦਾਰ, ਕਿਸਾਨ।

دهیک ***ਦਹਯਕ*** : ਦਸਵਾਂ ਹਿੱਸਾ (੧/੧੦) ਜ਼ਮੀਨ ਦਾ ਲਗਾਨ ਜੋ ਦਸਵੇਂ ਹਿੱਸੇ ਦੇ ਬਰਾਬਰ ਹੁੰਦਾ ਹੈ, ਮਸੂਲ, ਖ਼ਰਾਜ।

دهیکستاں ***ਦਹਯਕ-ਸਤਾਂ***, دهیکگیرنده ***ਦਹਯਕ-ਗੀਰਿੰਦਾ***: ਖ਼ਰਾਜ ਜਾਂ ਲਗਾਨ ਵਸੂਲ ਕਰਨ ਵਾਲਾ, ਮਸੂਲ ਲੈਣ ਵਾਲਾ।

دی ***ਦੀ***, دیروز ***ਦੀਰੋਜ਼/ਦੀਰੋਜ਼***, دیشب ***ਦੀ ਸ਼ਬ*** : ਕਲ੍ਹ ਜੋ ਬੀਤ ਚੁੱਕਾ ਹੈ, ਬੀਤਿਆ ਹੋਇਆ ਕਲ੍ਹ, ਬੀਤੀ ਹੋਈ ਰਾਤ।

دی ***ਦੈ*** : ਦਸਵੇਂ ਸ਼ਮਸੀ (ਸੂਰਜ ਦੇ) ਮਹੀਨੇ ਦਾ ਨਾਮ ਜੋ ਮਾਘ ਦੇ ਲੱਗਪੱਗ ਹੁੰਦਾ ਹੈ, ਹਰ ਸੂਰਜੀ ਮਹੀਨੇ ਦੀ ਨੌਵੀਂ ਮਿਤੀ, ਸਖ਼ਤ ਸਰਦੀ ਦੀ ਰੁੱਤ।

دیانت ***ਦਿਯਾਨਤ*** : ਸਚਾਈ, ਈਮਾਨਦਾਰੀ, ਜ਼ਮੀਰ, ਅੰਤਹਰਣ, ਨੇਕੀ।

دیانتدار ***ਦਿਯਾਨਤਦਾਰ***, دیانتگر ***ਦਿਯਾਨਤਗਰ*** : ਈਮਾਨਦਾਰ, ਸੱਚਾ।

دیانتداری ***ਦਿਯਾਨਤਦਾਰੀ***, دیانتگری ***ਦਿਯਾਨਤਗਰੀ*** : ਸਚਾਈ, ਰਾਸਤੀ, ਈਮਾਨਦਾਰੀ।

دیار ***ਦਿਯਾਰ*** : (ਦਾਰ دار ਦਾ ਬੌਹਵਚਨ) ਘਰ, ਮਕਾਨ, ਸ਼ੈਹਰ, ਕਸਬੇ, ਮੁਲਕ, ਇਲਾਕੇ।

دیار ***ਦੱਯਾਰ*** : ਘਰ ਦਾ ਮਾਲਕ, ਵਾਸੀ, ਵਸਨੀਕ।

دیاربکر ***ਦਿਯਾਰ-ਏ-ਬਕਰ*** : ਸ਼ਾਮ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ।

دیارِمغرب ***ਦਿਯਾਰ-ਏ-ਮਗ਼ਰਿਬ*** : ਪੱਛਮੀ ਮੁਲਕ।

دیبا ***ਦੀਬਾ*** : ਇਕ ਪਰਕਾਰ ਦਾ ਬਰੀਕ ਰੇਸ਼ਮੀ ਕੱਪੜਾ; ਮਹੀਨੇ ਦੀ ਦਸਵੀਂ ਮਿਤੀ।

دیباباف ***ਦੀਬਾ-ਬਾਫ਼*** : ਰੇਸ਼ਮੀ ਕੱਪੜਾ ਬੁਣਨ ਵਾਲਾ।

دیباجی ***ਦੀਬਾਜੀ*** : ਦੀਬਾ ਬਣਾਉਣ ਵਾਲਾ, ਦੀਬਾ ਪੈਹਨਣ ਵਾਲਾ, ਰੇਸ਼ਮੀ ਕਪੜਾ।

دیبارو ***ਦੀਬਾ-ਰੂ*** : ਮਸ਼ੂਕ।

دیباگری ***ਦੀਬਾ-ਗਰੀ*** : ਕਢਾਈ ਦਾ ਕੰਮ, ਰੇਸ਼ਮੀ ਕੱਪੜੇ ਨੂੰ ਤਿਆਰ ਕਰਨ ਦਾ ਧੰਦਾ।

دیبائےچینی ***ਦੀਬਾ-ਏ-ਚੀਨੀ*** : ਚੀਨ ਦਾ ਰੇਸ਼ਮੀ ਕੱਪੜਾ।

دیبائےرومی ***ਦੀਬਾ-ਏ-ਰੂਮੀ*** : ਰੂਮ ਦਾ ਰੇਸ਼ਮੀ ਕੱਪੜਾ।

دیبائےشب اندر روز ***ਦੀਬਾ-ਏ-ਸ਼ਬ ਅੰਦਰ ਰੋਜ਼*** : ਇਕ ਪਰਕਾਰ ਦਾ ਕਾਲਾ ਚਿੱਟਾ ਰੇਸ਼ਮੀ ਕੱਪੜਾ।

دیبائےمعلم ***ਦੀਬਾ-ਏ-ਮੁਅੱਲਮ*** : ਕੱਢਿਆ ਹੋਇਆ ਬੇਲ ਬੂਟੇਦਾਰ ਰੇਸ਼ਮੀ ਕੱਪੜਾ।

دیبق ***ਦੀਬਕ਼***, دیباج ***ਦੀਬਾਜ*** : ਦੀਬਾ ਦਾ ਅਰਬੀ ਰੂਪਾਂਤਰ, ਦੇਖੋ ਦੀਬਾ।

دیباجه ***ਦੀਬਾਜਾ*** : (ਦੀਬਾਚਾ دیباچه ਦਾ ਅਰਬੀ ਰੂਪਾਂਤਰ) ਕਿਤਾਬ ਦਾ ਪਰਾਰੰਭ, ਮੁੱਖਬੰਧ, ਭੂਮਿਕਾ; ਮੁੱਖ, ਮੁਖੜਾ, ਗਲ੍ਹ।

**دیباچہ** ***ਦੀਬਾਚਾ*** : ਕਿਤਾਬ ਦਾ ਪਰਾਰੰਭ, ਮੁੱਖ ਬੰਧ, ਚੇਹਰਾ, ਭੂਮਿਕਾ ਮੁਖੜਾ, ਗਲ੍ਹ।

**دیباچہ بند** ***ਦੀਬਾਚਾ-ਬੰਦ*** : ਮੁੱਖ-ਬੰਧ ਲਿਖਣ ਵਾਲਾ।

**دیت** ***ਦੀਯਤ*** : ਖ਼ੂਨ ਦਾ ਮੁੱਲ, ਖ਼ੂਨ ਦੇ ਬਦਲੇ ਲਈ ਹੋਈ ਰਕਮ, ਜੁਰਮਾਨਾ।

**دیجور** ***ਦੈਜੂਰ*** : ਹਨੇਰਾ, ਹਨੇਰੀ ਰਾਤ।

**دیدن** ***ਦੀਦਨ*** : ਵੇਖਣਾ, ਆਦਤ, ਸੁਭਾ।

**دید** ***ਦੀਦ*** : ਦਰਸ਼ਨ, ਨਿਰੀਖਣ।

**دیدبان** ***ਦੀਦਬਾਨ*** : ਨਿਸ਼ਾਨਾ ਤੱਕਣ ਦੀ ਮੋਰੀ; ਮਚਾਨ ਉਤੇ ਬੈਠਾ ਪਾਹਰੂ, ਟਾਂਗੂ, ਜਸੂਸ, ਨਿਗਾਹ ਰੱਖਣ ਵਾਲਾ।

**دیدگاہ** ***ਦੀਦਗਾਹ*** : ਪੈਹਰੇਦਾਰ ਦੇ ਬੈਠਣ ਦੀ ਥਾਂ।

**دیدار** ***ਦੀਦਾਰ*** : ਚੇਹਰਾ, ਮੁਖੜਾ, ਮੂੰਹ; ਅੱਖ ਦੀ ਰੋਸ਼ਨੀ ਵੇਖਣਾ, ਅੱਖ; ਦਰਸ਼ਨ, ਮੁਲਾਕਾਤ।

**دیدہ** ***ਦੀਦਾ*** : ਅੱਖ, ਨੇਤਰ, ਦਲੇਰੀ, ਜੁਰਤ; ਜਿਸ ਨੇ ਬੌਹਤ ਕੁਝ ਵੇਖਿਆ ਹੋਵੇ।

**دیدہ باز** ***ਦੀਦਾ-ਬਾਜ਼*** : ਅੱਖ ਖੋਲ੍ਹ ਕੇ ਵੇਖਣ ਵਾਲਾ।

**دیدہ براہ** ***ਦੀਦਾ-ਬਰਾਹ*** : ਉਡੀਕਵਾਨ।

**دیدہ برداشتن** ***ਦੀਦਾ-ਬਰਦਾਸ਼ਤਨ*** : ਉਡੀਕਣਾ।

**دیدہ بردوختن** ***ਦੀਦਾ-ਬਰਦੋਖ਼ਤਨ*** : ਵੇਖ ਕੇ ਅਣਡਿੱਠ ਕਰਨਾ, ਗ਼ਰੂਰ ਕਰਨਾ।

**دیدہ پریدن** ***ਦੀਦਾ ਪਰੀਦਨ*** : ਅੱਖ ਫਰਕਣਾ।

**دیدہ دوز** ***ਦੀਦਾ ਦੋਜ਼*** : ਵੇਖਣ ਵਾਲਾ।

**دیدہ میزان** ***ਦੀਦਾ-ਏ-ਮੀਜ਼ਾਨ*** : ਤਰਾਜ਼ੂ ਦਾ ਪਲੜਾ।

**دیدہ ودانستہ** ***ਦੀਦਾ-ਉ-ਦਾਨਿਸਤਾ*** : ਜਾਣਦੇ ਬੁੱਝਦੇ ਹੋਏ, ਜਾਣ ਬੁਝ ਕੇ, ਕਿਸੇ ਖ਼ਾਸ ਮੰਤਵ ਨਾਲ।

**دیدہ ور** ***ਦੀਦਾਵਰ*** : ਗੌਹ ਨਾਲ, ਧਿਆਨ ਦੇਣ ਵਾਲਾ, ਸਿਆਣਾ, ਦਿਬ ਦ੍ਰਿਸ਼ਟੀ ਵਾਲਾ, ਸੱਚ ਨੂੰ ਵੇਖਣ ਵਾਲਾ।

**دیدہ وری** ***ਦੀਦਾਵਰੀ*** : ਸਿਆਣਪ, ਸੱਚ ਦੀ ਪਰਖ ਕਰਨਾ।

**دیر** ***ਦੇਰ*** : ਵਕਫ਼ਾ, ਅਰਸਾ, ਢਿੱਲ, ਚਿਰ, ਢਿੱਲ-ਮੱਠ, ਹੌਲੀ, ਕੁਝ ਚਿਰ।

**دیرا** ***ਦੇਰਾ*** : ਦੇਰ ਨਾਲ ਆਉਣ ਵਾਲਾ।

**دیرباز** ***ਦੇਰਬਾਜ਼*** : ਲੰਮੀ ਮੁੱਦਤ, ਲੰਮਾ ਸਮਾਂ।

**دیربزی** ***ਦੇਰ-ਬ-ਜ਼ੀ*** : ਕਾਫ਼ੀ ਚਿਰ ਜਿਊਂਦਾ ਰੌਹ (ਅਸੀਸ, ਦੁਆ)।

**دیرگاہ/گاہان** ***ਦੇਰ-ਗਾਹ/ਗਾਹਾਨ*** : ਚਿਰ ਤਕ, ਦੇਰ ਤਕ, ਹਮੇਸ਼ਾ।

**دیرمان** ***ਦੇਰਮਾਨ*** : ਕਾਫ਼ੀ ਚਿਰ ਰੈਹਣ ਵਾਲਾ, ਪੱਕਾ।

**دیریاب** ***ਦੇਰਯਾਬ*** : ਚਿਰ ਪਿੱਛੋਂ ਸਮਝਣ ਵਾਲਾ।

**دیرین** ***ਦੇਰੀਨ***, **دیرینہ** ***ਦੇਰੀਨਾ*** : ਪੁਰਾਣਾ, ਪਰਾਚੀਨ।

**دیرینہ دور(روز)** ***ਦੇਰੀਨਾ ਦੌਰ (ਰੋਜ਼)*** : ਵੱਡੀ ਉਮਰ ਵਾਲਾ, ਪੁਰਾਣਾ।

**دیر** ***ਦੈਰ*** : ਮੰਦਰ, ਪੂਜਾ-ਘਰ, ਗਿਰਜਾ।

**دیرِتنگ** ***ਦੈਰ-ਏ-ਤੰਗ***, **دیرِسپنجی** ***ਦੈਰ-ਏ-ਸਿਪੰਜੀ***, **دیرِرندسوز** ***ਦੈਰ-ਏ-ਰਿੰਦਸੋਜ਼***, **دیرِکہن** ***ਦੈਰ-ਏ-ਕੁਹਨ***, **دیرِمکافات** ***ਦੈਰ-ਏ-ਮਕਾਫ਼ਾਤ*** : ਸੰਸਾਰ।

**دیرِمینہ** ***ਦੈਰ-ਏ-ਮੀਨਾ*** : ਅਸਮਾਨ।

**دیگ** ***ਦੇਗ*** : ਤਾਂਬੇ ਦਾ ਵੱਡਾ ਪਤੀਲਾ।

**دیگانداز** ***ਦੇਗ-ਅੰਦਾਜ਼*** : ਬਾਵਰਚੀ, ਰਸੋਈਆ।

**دیگجوش** ***ਦੇਗ ਜੋਸ਼*** : ਨਜ਼ਰਾਨੇ ਦਾ ਖਾਣਾ, ਜੋ ਮੁਰਾਦ ਪੂਰੀ ਹੋਣ ਤੋਂ ਪੈਹਲਾਂ ਜਾਂ ਪਿੱਛੋਂ ਦਿੱਤਾ ਜਾਂਦਾ ਹੈ।

**دیگسفالین** ***ਦੇਗ-ਏ-ਸਿਫ਼ਾਲੀਨ*** : ਮਿੱਟੀ ਦਾ ਭਾਂਡਾ।

**دیگمسین** ***ਦੇਗ-ਏ-ਮਿਸੀਨ*** : ਤ੍ਰਾਂਬੇ

ਦੀ ਦੇਗ।

**دیگچه** *ਦੇਗਚਾ* : ਛੋਟੀ ਦੇਗ।

**دیگدان** *ਦੇਗਦਾਨ* : ਚੁੱਲ੍ਹਾ।

**دیگدان سرد** *ਦੇਗਦਾਨ-ਏ-ਸਰਦ* : ਕੰਜੂਸ, ਬਖ਼ੀਲ।

**دیگگیر** *ਦੇਗਗੀਰ* : ਦੇਗ ਫੜਨ ਦਾ ਕੱਪੜਾ, ਸਾਫ਼ੀ, ਪੋਣਾ।

**دیگر** *ਦੀਗਰ* : ਦੂਜਾ, ਹੋਰ, ਬਾਕੀ, ਫੇਰ, ਛੁੱਟ, ਹੁਣ ਤੱਕ, ਸ਼ਾਮ।

**دیگربار** *ਦੀਗਰਬਾਰ* : ਇਕ ਵਾਰ ਹੋਰ, ਫੇਰ।

**دیگرروز** *ਦੀਗਰ ਰੋਜ਼* : ਉਸ ਦਿਨ, ਕੱਲ੍ਹ (ਬੀਤ ਚੁੱਕਾ), ਪਰਸੋਂ (ਆਉਣ ਵਾਲਾ)।

**دیگرراه** *ਦੀਗਰਰਾਹ* : ਫੇਰ, ਇਕ ਵਾਰੀ ਹੋਰ।

**دیگرسال** *ਦੀਗਰਸਾਲ* : ਅਗਲੇ ਸਾਲ, ਅਗੋਂ।

**دیگرگون** *ਦੀਗਰਗੂਨ* : ਹੋਰ ਤਰ੍ਹਾਂ, ਬਦਲਿਆ ਹੋਇਆ।

**دیگرگونی** *ਦੀਗਰਗੂਨੀ* : ਤਬਦੀਲੀ, ਪਰਵਰਤਨ।

**دیگری** *ਦੀਗਰੀ* : ਰੁੱਖਾਂ ਆਦਿ ਤੇ ਮਸੂਲ।

**دیگینه** *ਦੀਗੀਨਾ* : ਕੱਲ, ਜੋ ਬੀਤ ਚੁੱਕਾ ਹੈ।

**دیلم** *ਦੈਲਮ* : ਓਹ ਦੇਲਮ ਵਿਅਕਤੀ ਜਿਸ ਦੇ ਮਾਪਿਆਂ ਵਿਚੋਂ ਇਕ ਹਬਸ਼ੀ ਹੋਵੇ ਤੇ ਦੂਜਾ ਤੁਰਕ, ਦੋਗਲਾ, ਸਖ਼ਤੀ, ਬਲਾ, ਨਰ ਤਿੱਤਰ।

**دیلم، دیلمن** *ਦੈਲਮ, ਦੈਲਮਨ* : ਗੀਲਾਨ ਵਿਚ ਇਕ ਸ਼ੈਹਰ ਦਾ ਨਾਮ, ਜਿਥੋਂ ਦੇ ਵਸਨੀਕਾਂ ਦੇ ਵਾਲ ਘੁੰਗਰਾਲੇ ਹੁੰਦੇ ਹਨ, ਏਹਨਾਂ ਨੂੰ ਦੈਲਮ ਕੈਂਹਦੇ ਹਨ; ਲੱਕੜ ਜਾਂ ਲੋਹੇ ਦਾ ਵੇਲਣਾ।

**دیلمی** *ਦੈਲਮੀ* : ਦੈਲਮ ਦਾ ਰੈਹਣ ਵਾਲਾ।

**دیلمک** *ਦੈਲਮਕ* : ਮੱਕੜੀ ਵਰਗਾ, ਇਕ ਜ਼ੈਹਰੀਲਾ ਜਾਨਵਰ; ਰਤੀਲਾ।

**دیم** *ਦੀਮ* : ਗੱਲ੍ਹ, ਮੁਖੜਾ, ਇਕ ਪਰਕਾਰ ਦਾ ਚਮੜਾ।

**دیماس** *ਦੀਮਾਸ* : ਹਮਾਮ, ਭੱਠ।

**دیماه** *ਦੈ ਮਾਹ* : ਦੈ ਦਾ ਮਹੀਨਾ, ਸਰਦੀ ਦਾ ਪੈਹਲਾ ਮਹੀਨਾ।

**دیمک** *ਦੀਮਕ* : ਲੱਕੜ ਆਦਿ ਨੂੰ ਖਾ ਜਾਣ ਵਾਲੀ ਚਿੱਟੀ ਕੀੜੀ, ਸਿਉਂਕ।

**دیمه** *ਦੀਮਾ, ਦੈਮਾ* : ਸਦਾ ਵਰ੍ਹਨ ਵਾਲਾ ਮੀਂਹ, ਝੜੀ; ਸਦਾ, ਹਮੇਸ਼ਾ।

**دیمی** *ਦੀਮੀ, ਦੈਮੀ* : ਬਰਾਨੀ ਜ਼ਮੀਨ।

**دین** *ਦੀਨ* : ਮਜ਼ਹਬ, ਪੰਥ; ਮੁਸਲਮਾਨੀ ਧਰਮ, ਹਿਸਾਬ, ਬਦਲਾ ਦੇਣਾ।

**دین‌پرست** *ਦੀਨ-ਪ੍ਰਸਤ* : ਧਰਮੀ, ਅੱਗ-ਪੂਜ।

**دین‌پرور** *ਦੀਨ-ਪਰਵਰ* : ਬਾਦਸ਼ਾਹ, ਹਾਕਮ।

**دینِ حنیفی** *ਦੀਨ-ਏ-ਹਨੀਫ਼ੀ* : ਹਜ਼ਰਤ ਇਬਰਾਹੀਮ ਦਾ ਮਜ਼ਹਬ।

**دینِ درست** *ਦੀਨ-ਏ-ਦਰੁਸਤ* : ਇਸਲਾਮ, ਮੁਸਲਮਾਨੀ ਧਰਮ।

**دینِ دهقان** *ਦੀਨ-ਏ-ਦਿਹਕਾਨ* : ਸਿਕੰਦਰਨਾਮਾ ਵਿਚ ਜ਼ਰਦੁਸ਼ਤ ਦੇ ਧਰਮ ਤੋਂ ਭਾਵ ਹੈ।

**دین و دنیا** *ਦੀਨ-ਉ-ਦੁਨਯਾ* : ਧਰਮ ਤੇ ਸੰਸਾਰ।

**دینهای آلوده** *ਦੀਨ-ਹਾ-ਏ-ਆਲੂਦਾ* : ਅੱਗ ਪੂਜਾ ਦਾ ਧਰਮ।

**دین** *ਦੀਨ* : ਇਕ ਫਰਿਸ਼ਤੇ ਦਾ ਨਾਮ, ਹਰ ਸੂਰਜੀ ਮਹੀਨੇ ਦੀ ਚੌਦ੍ਹਵੀਂ ਮਿਤੀ।

**دین** *ਦੈਨ* : ਉਧਾਰ, ਓਹ ਕਰਜ਼ਾ ਜਿਸ ਦਾ ਵਾਪਸ ਕਰਨ ਦਾ ਸਮਾਂ ਨਿਸਚਤ ਕੀਤਾ ਜਾਵੇ।

**دینار** *ਦੀਨਾਰ* : ਸੋਨੇ ਦਾ ਅਰਬੀ ਸਿੱਕਾ ਜੇਹੜਾ ਤਕਰੀਬਨ ਤਿੰਨ ਰੁਪਏ ਦੇ ਬਰਾਬਰ ਹੁੰਦਾ ਹੈ।

**دینارِ سرخ** *ਦੀਨਾਰ-ਏ-ਸੁਰਖ਼* : ਅਸ਼ਰਫ਼ੀ, ਚੰਗਾ ਸੋਨਾ।

**دیناری** *ਦੀਨਾਰੀ* : ਇਕ ਪਰਕਾਰ ਦਾ ਰੇਸ਼ਮੀ ਕਪੜਾ, ਲਾਲ ਸ਼ਰਾਬ।

**دینہ** ***ਦੀਨਾ*** : ਬੀਤਿਆ ਹੋਇਆ ਕਲ੍ਹ।

**دیو** ***ਦੇਵ*** : ਜਿੰਨ, ਭੂਤ, ਪਰੇਤ, ਸ਼ਤਾਨ, ਇਕ ਪਰਕਾਰ ਦਾ ਉਨੀ ਕੱਪੜਾ ਜੋ ਜੰਗ ਵੇਲੇ ਪਾਇਆ ਜਾਂਦਾ ਹੈ।

**دیوآباد** ***ਦੇਵਆਬਾਦ*** : ਜਿਥੇ ਬੌਹਤ ਭੂਤ ਪਰੇਤ ਹੋਣ।

**دیوان** ***ਦੇਵਾਨ*** : (ਦੇਵ **دیو** ਦਾ ਬੌਹਵਚਨ) ਭੂਤ, ਸ਼ਤਾਨ।

**دیوسپید** ***ਦੇਵ-ਏ-ਸਪੇਦ*** : ਇਕ ਪਰਸਿੱਧ ਦੇਵ ਜਿਸ ਨੂੰ ਰੁਸਤਮ ਨੇ ਮਾਰਿਆ ਸੀ।

**دیوار** ***ਦੀਵਾਰ*** : ਕੰਧ, ਓਟ, ਪੱਕਾ ਪਰਦਾ, ਓਹਲਾ, ਹੱਦ, ਰੁਕਾਵਟ।

**دیوارِبلند** ***ਦੀਵਾਰ-ਏ-ਬਲੰਦ*** : ਧਨਾਢ, ਧਨਵਾਨ, ਵੱਡੇ ਮਰਤਬੇ ਵਾਲਾ।

**دیوارِبینی** ***ਦੀਵਾਰ-ਏ-ਬੀਨੀ*** : ਨੱਕ ਦੀ ਘੋੜੀ।

**دیوارچہ** ***ਦੀਵਾਰਚਾ*** : ਛੋਟੀ ਕੰਧ।

**دیوارحصار** ***ਦੀਵਾਰ-ਏ-ਹਿਸਾਰ*** : ਕਿਲ੍ਹੇ ਦੀ ਫ਼ਸੀਲ।

**دیوارکوب** ***ਦੀਵਾਰ-ਕੋਬ*** : ਓਹ ਚੀਜ਼ ਜੋ ਕੰਧ 'ਤੇ ਲਾਈ ਜਾਵੇ ਜਿਵੇਂ ਕਲਾਕ ਆਦਿ।

**دیوارگر** ***ਦੀਵਾਰ-ਗਰ*** : ਦੀਵਾਰ ਬਣਾਉਣ ਵਾਲਾ ਰਾਜ।

**دیوارگوش دارد** ***ਦੀਵਾਰ ਗੋਸ਼ ਦਾਰਦ*** : ਕੰਧ ਦੇ ਵੀ ਕੰਨ ਹੁੰਦੇ ਹਨ।

**دیوارنہادن** ***ਦੀਵਾਰ ਨਿਹਾਦਨ*** : ਕੰਧ ਕਰਨਾ।

**دیوال** ***ਦੀਵਾਲ*** : ਦੇਖੋ ਦੀਵਾਰ।

**دیوالہ** ***ਦੀਵਾਲਾ*** : ਦੀਵਾਲੀਆ, ਗ਼ਰੀਬ, ਕੰਗਾਲ।

**دیوان** ***ਦੀਵਾਨ*** : ਆਦਮੀਆਂ ਦੇ ਜਮ੍ਹਾ ਹੋਣ ਦਾ ਸਥਾਨ, ਕਚੈਹਰੀ, ਅਦਾਲਤ, ਸ਼ਾਹੀ ਦਰਬਾਰ, ਵਜ਼ੀਰ, ਹਾਕਮ, ਹਕੂਮਤ ਦਾ ਥੰਮ੍ਹ, ਦਫ਼ਤਰ, ਕਿਸੇ ਕਵੀ ਦੀਆਂ ਗ਼ਜ਼ਲਾਂ ਦਾ ਸੰਗਰੈਹ, ਜਮ੍ਹਾ ਖ਼ਰਚ ਦਾ ਖਾਤਾ।

**دیوانِاعلیٰ** ***ਦੀਵਾਨ-ਏ-ਆਲਾ*** : ਪਰਧਾਨ ਮੰਤਰੀ।

**دیوان بیگی** ***ਦੀਵਾਨ ਬੇਗੀ*** : ਰਾਜ ਦਾ ਅਧਕਾਰੀ।

**دیوانِخاص** ***ਦੀਵਾਨ-ਏ-ਖ਼ਾਸ*** : ਪਰੀਵੀ ਕੌਂਸਲ-ਘਰ।

**دیوانِخالصہ** ***ਦੀਵਾਨ-ਏ-ਖ਼ਾਲਿਸਾ*** : ਬਾਦਸ਼ਾਹ ਦੇ ਮਾਮਲੇ ਦਾ ਮੁਖ ਲੇਖਾਕਾਰ।

**دیوانخانہ** ***ਦੀਵਾਨਖ਼ਾਨਾ*** : ਦਫ਼ਤਰ, ਪਬਲਿਕ ਅਦਾਲਤ, ਘਰ ਦੀ ਬੈਠਕ।

**دیوانِعام** ***ਦੀਵਾਨ-ਏ-ਆਮ*** : ਆਮ ਲੋਕਾਂ ਦੀ ਸੁਣਵਾਈ ਦੀ ਅਦਾਲਤ।

**دیوانِقیامت(محشر)** ***ਦੀਵਾਨ- ਏ-ਕਿਯਾਮਤ (ਮਹਸ਼ਰ)*** : ਕਿਆਮਤ (ਕਿਯਾਮਤ) ਦਾ ਦਿਨ।

**دیوانگاہ** ***ਦੀਵਾਨਗਾਹ*** : ਦੀਵਾਨਖ਼ਾਨਾ, ਕਚੈਹਰੀ।

**دیوانی** ***ਦੀਵਾਨੀ*** : ਕਰਜ਼ੇ ਤੇ ਪੈਸੇ ਆਦਿ ਬਾਰੇ ਫ਼ੈਸਲਾ ਕਰਨ ਵਾਲੀ ਕਚੈਹਰੀ, ਦੀਵਾਨ ਦਾ ਔਹਦਾ।

**دیوانہ** ***ਦੀਵਾਨਾ*** : ਪਾਗਲ, ਸਿਰੜੀ, ਖ਼ਬਤੀ ਆਸ਼ਕ।

**دیوانہ دو** ***ਦੀਵਾਨਾ ਦਵ*** : ਪਾਗਲਾਂ ਵਰਗੀ ਚਾਲ-ਢਾਲ ਵਾਲਾ।

**دیوانہ سگ** ***ਦੀਵਾਨਾ ਸਗ*** : ਪਾਗ਼ਲ ਕੁੱਤਾ, ਹਲਕਿਆ ਕੁੱਤਾ।

**دیوباد** ***ਦੇਵ ਬਾਦ*** : ਹਨੇਰੀ, ਵਾ-ਵਰੋਲਾ।

**دیوبند** ***ਦੇਵ-ਬੰਦ*** : ਤਹਮੁਰਸ ਜਮਸ਼ੀਦ ਤੇ ਕਾਰੂਨ ਦੀ ਉਪਾਧੀ।

**دیوپا** ***ਦੇਵ ਪਾ*** : ਮੱਕੜੀ, ਇਕ ਪਰਕਾਰ ਦਾ ਘਾਹ।

**دیوث** ***ਦੈਯੂਸ*** : ਭੜੂਆ, ਬੇਅਣਖਾ, ਬੇਗ਼ੈਰਤ, ਬੇਸ਼ਰਮ।

**دیوجامہ** ***ਦੇਵ-ਜਾਮਾ*** : ਚਮੜੇ ਦਾ ਚੋਗਾ ਜਿਸ ਦੇ ਬਾਹਰ ਵਾਲ ਹੋਣ, ਸ਼ੇਰ ਦੀ ਖਲ ਜੋ ਆਮ ਤੌਰ ਤੇ ਸੂਰਮੇ ਜਾਂ ਪੈਹਲਵਾਨ ਪੈਹਨਦੇ ਸਨ।

**دیوجان** ***ਦੇਵ ਜਾਨ*** : ਬੁਢਾ, ਸ਼ਤਾਨ ਸੁਭਾ.

ਵਿਭਚਾਰੀ, ਬੇਰੈਹਮ, ਬਹਾਦਰ।

دیوجانس کلبی ***ਦੇਵ ਜਾਨਸ ਕਲਬੀ*** : ਇਕ ਯੂਨਾਨੀ ਹਕੀਮ ਦਾ ਨਾਮ ਜੋ ਸਿਕੰਦਰ ਦਾ ਸਮਕਾਲੀ ਸੀ।

دیوچه ***ਦੇਵਚਾ*** : ਜੋਕ, ਊਨੀ ਕੱਪੜਾ ਖਾਣ ਵਾਲਾ ਕੀੜਾ, ਦੀਮਕ, ਸਿਊਂਕ।

دیودار ***ਦੇਵਦਾਰ*** : ਦਿਆਰ, ਇਕ ਪਹਾੜੀ ਦਰਖ਼ਤ ਜਿਸ ਦੇ ਜਹਾਜ਼ਾਂ ਲਈ ਮਸਤੂਲ ਬਣਦੇ ਹਨ।

دیودل ***ਦੇਵ-ਦਿਲ*** : ਕਾਲੇ ਦਿਲ ਵਾਲਾ, ਸਖ਼ਤ-ਦਿਲ, ਪੱਥਰ-ਦਿਲ, ਬੇਰੈਹਮ; ਬਹਾਦਰ, ਦਲੇਰ।

دیودید(دیده) ***ਦੇਵਦੀਦ (ਦੀਦਾ)*** : ਪਾਗ਼ਲ, ਦੀਵਾਨਾ।

دیودین ***ਦੇਵਦੀਨ*** : ਸ਼ਤਾਨ।

دیوزاد ***ਦੇਵਜ਼ਾਦ*** : ਹੱਟਾ ਕੱਟਾ, ਮਜ਼ਬੂਤ, ਤੇਜ਼ ਚਾਲ ਵਾਲਾ ਘੋੜਾ।

دیوزده ***ਦੇਵਜ਼ਦਾ*** : ਜਿਸ ਨੂੰ ਭੂਤ ਪਰੇਤ ਚੰਬੜੇ ਹੋਣ।

دیوسار ***ਦੇਵਸਾਰ*** : ਭੂਤਾਂ ਵਰਗਾ, ਭੈੜੀਆਂ ਕਰਤੂਤਾਂ ਕਰਨ ਵਾਲਾ।

دیوسفید ***ਦੇਵ-ਏ-ਸਫ਼ੇਦ*** : ਮਾਜ਼ਦਰਾਨ ਦੇ ਇਕ ਬੌਹਤ ਤਾਕਤਵਰ ਪੈਹਲਵਾਨ ਦਾ ਨਾਮ ਜਿਸ ਨੂੰ ਰੁਸਤਮ ਨੇ ਮਾਰਿਆ ਸੀ।

دیوگیر ***ਦੇਵਗੀਰ*** : ਭੂਤਾਂ ਪਰੇਤਾਂ ਨੂੰ ਕਾਬੂ ਕਰਨ ਵਾਲਾ।

دیولاخ ***ਦੇਵਲਾਖ*** : ਭੂਤਾਂ ਪਰੇਤਾਂ ਦੀ ਜਗ੍ਹਾ, ਜੰਗਲ, ਸੰਸਾਰ।

دیومار ***ਦੇਵਮਾਰ*** : ਵੱਡਾ ਸੱਪ।

دیومردم ***ਦੇਵ ਮਰਦੁਮ*** : ਬਣ-ਮਾਣਸ, ਫ਼ਸਾਦੀ, ਮੂਜ਼ੀ।

دیومرید ***ਦੇਵ ਮੁਰੀਦ*** : ਦੇਵ, ਸ਼ਤਾਨ, ਸਰਕਸ਼, ਬਾਗ਼ੀ।

دیوه ***ਦੀਵਾ*** : ਰੇਸ਼ਮ ਦਾ ਕੀੜਾ।

دیوهفتدر ***ਦੇਵ-ਏ-ਹਫ਼ਤ ਦਰ*** : ਸੱਤ ਵਲਾਇਤਾਂ।

دیوهفتسر ***ਦੇਵ-ਏ-ਹਫ਼ਤ ਸਰ*** : ਰਾਤ, ਸਾਰੀ ਧਰਤ।

دیهور ***ਦੀਹੂਰ*** : ਅਸਮਾਨ।

دیهول ***ਦੀਹੂਲ*** : ਜੜਾਊ ਤਾਜ।

دیهم ***ਦੈਹਿਮ***, دیهیم ***ਦੈਹੀਮ*** : ਤਾਜ।

دیهم‌دار ***ਦੈਹਿਮਦਾਰ***, دیهیم‌دار ***ਦੈਹੀਮਦਾਰ*** : ਤਾਜਦਾਰ, ਬਾਦਸ਼ਾਹ।

# ذ(ਜ਼ਾਲ)

ذ ***ਜ਼ਾਲ*** : ਅਰਬੀ ਵਰਨਮਾਲਾ ਦਾ ਨੌਵਾਂ ਅਤੇ ਫ਼ਾਰਸੀ ਵਰਨਮਾਲਾ ਦਾ ਗਿਆਰਵਾਂ ਅੱਖਰ, ਅਬਜਦ ਅਨੁਸਾਰ ਇਸ ਦੇ ਅੰਕ ਸਤ ਸੌ (੭੦੦) ਨਿਸ਼ਚਤ ਹਨ।

ذا ***ਜ਼ਾ*** : ਏਹ (ਆਦਮੀ)।

ذاء ***ਜ਼ਾ*** : ਸਾਹਿਬ, ਸੁਆਮੀ, ਮਾਲਕ।

ذابح ***ਜ਼ਾਬਿਹ*** : ਜ਼ਿਬ੍ਹਾ ਕਰਨ ਵਾਲਾ, ਬੱਕਰੇ ਦੀ ਕੁਰਬਾਨੀ ਦੇਣ ਵਾਲਾ।

ذات ***ਜ਼ਾਤ*** : ਹਕੀਕਤ, ਸੱਚਾਈ, ਸਾਹਿਬ, ਮਾਲਕ, ਸੁਆਮੀ, ਖ਼ਾਨਦਾਨ, ਜ਼ਮੀਰ, ਰੂਹ, ਕਿਸਮ, ਵਰਗ, ਸ਼ਰੇਣੀ, ਕੌਮ।

ذات البروج ***ਜ਼ਾਤ-ਉਲ-ਬੁਰੂਜ*** : ਬੁਰਜਾਂ ਵਾਲਾ ਅਸਮਾਨ।

ذات البین ***ਜ਼ਾਤ-ਉਲ-ਬੈਨ*** : ਦੋ ਵਿਅਕਤੀਆਂ ਦੇ ਵਿਚਕਾਰ ਮਾਮਲਾ, ਦੋਸਤੀ, ਮਿੱਤਰਤਾ, ਸਮਝੌਤਾ।

ذات الجنب ***ਜ਼ਾਤ-ਉਲ-ਜਨਬ*** : ਇਕ ਘਾਤਕ ਰੋਗ ਜਿਸ ਵਿਚ ਦਿਲ ਤੇ ਮਿਅਦੇ ਵਿਚਕਾਰਲੇ ਪਰਦੇ ਵਿਚ ਵਰਮ ਜਾਂ ਸੋਜ ਪੈਦਾ ਹੋ ਜਾਂਦੀ ਹੈ, ਪੱਸਲੀ ਦਾ ਦਰਦ, ਵੱਖੀ ਦਾ ਦਰਦ।

ذات الریه ***ਜ਼ਾਤ-ਉਰ-ਰੀਹ*** : ਫੇਫੜੇ ਦੀ ਸੋਜ, ਨਮੂਨੀਆ।

ذات الشی ***ਜ਼ਾਤ-ਉਸ਼-ਸ਼ੈ*** : ਚੀਜ਼ ਦੀ ਹਕੀਕਤ, ਅਸਲਾ।

ذات الصدور ***ਜ਼ਾਤ-ਉਸ-ਸਦੂਰ*** : ਦਿਲ ਦੇ ਭੇਤ, ਮਨ ਦੀਆਂ ਗੱਲਾਂ, ਛਾਤੀ ਦੀ ਸੋਜ।

ذات العین ***ਜ਼ਾਤੁ-ਉਲ-ਐਨ*** : ਅੱਖਾਂ ਦਾ ਦਰਦ, ਅੱਖ-ਪੀੜ।

ذات بحق ***ਜ਼ਾਤ-ਬ-ਹ਼ਕ*** : ਖ਼ੁਦਾ ਦੀ ਜ਼ਾਤ।

ذاتی ***ਜ਼ਾਤੀ*** : ਨਿੱਜੀ।

ذاخر ***ਜ਼ਾਖ਼ਿਰ*** : ਤਕੜਾ ਜ਼ਖੀਰਾ (ਭੰਡਾਰ) ਜਮ੍ਹਾ ਕਰਨ ਵਾਲਾ।

ذاکر ***ਜ਼ਾਕਿਰ*** : ਜ਼ਿਕਰ ਕਰਨ ਵਾਲਾ, ਯਾਦ ਕਰਨ ਵਾਲਾ, ਸਿਮਰਨ ਕਰਨ ਵਾਲਾ, ਜਪ ਜਾਪ ਕਰਨ ਵਾਲਾ।

ذالک ***ਜ਼ਾਲਿਕ*** : ਓਹ (ਆਦਮੀ)।

ذالکن ***ਜ਼ਾਲਿਕੁਨ*** : ਏਹ ਸਾਰੀਆਂ ਇਸਤਰੀਆਂ।

ذاهب ***ਜ਼ਾਹਿਬ*** : ਜਾਣ ਵਾਲਾ, ਜੇਹੜਾ ਲੰਘ ਜਾਵੇ ਜਾਂ ਅਲੋਪ ਹੋ ਜਾਵੇ।

ذائقه ***ਜ਼ਾਇਕ਼ਾ*** : ਚੱਖਣ ਦੀ ਸ਼ਕਤੀ ਜੋ ਜੀਭ ਵਿਚ ਹੈ, ਚੱਖਣਾ, ਸੁਆਦ।

ذائقه دار ***ਜ਼ਾਇਕ਼ਾਦਾਰ*** : ਸੁਆਦੀ, ਲਜ਼ੀਜ਼।

ذبح ***ਜ਼ਬਹ*** : ਸ਼ਰ੍ਹਾ ਅਨੁਸਾਰ ਜਾਨਵਰ ਨੂੰ ਹਲਾਲ ਕਰਨਾ।

ذِبح ***ਜ਼ਿਬਹ*** : ਕੁਰਬਾਨੀ ਲਈ ਹਲਾਲ ਕੀਤਾ ਗਿਆ (ਜਾਂ ਕੀਤਾ ਜਾਣ ਵਾਲਾ) ਜਾਨਵਰ।

ذبر ***ਜ਼ਬਰ*** : ਲਿਖਣਾ, ਅੱਖਰਾਂ 'ਤੇ ਨੁਕਤੇ ਲਾਉਣਾ; ਤੇਜ਼ ਤੇਜ਼ ਪੜ੍ਹਨਾ, ਸਿਆਣਪ, ਗ੍ਰਿਆਨ, ਪੁਸਤਕ।

ذبیح الله ***ਜ਼ਬੀਹ-ਉਲ-ਲਾਹ*** : ਅੱਲਾਹ ਦੇ ਨਾਮ ਤੇ ਜ਼ਿਬਹ ਕੀਤਾ ਹੋਇਆ, ਹਜ਼ਰਤ ਇਸਮਾਈਲ ਦੀ ਉਪਾਧੀ।

ذخیره ***ਜ਼ਖ਼ੀਰਾ*** : ਓਹ ਵਸਤਾਂ ਜੋ ਕਿਸੇ ਸਮੇਂ ਕੰਮ ਆਉਣ ਲਈ ਜਮ੍ਹਾਂ ਕਰ ਰੱਖੀਆਂ ਹੋਣ, ਭੰਡਾਰ, ਗੁਦਾਮ।

ذخیرہخانہ ***ਜ਼ਖ਼ੀਰਾ-ਖ਼ਾਨਾ*** : ਅੰਨ-ਭੰਡਾਰ, ਮਾਲ ਗੁਦਾਮ।

ذرائع ***ਜ਼ਰਾਇਅ*** : (ਜ਼ਰੀਆ ذریعہ ਦਾ ਬੌਹਵਚਨ) ਵਸੀਲੇ, ਸਾਧਨ।

ذرع ***ਜ਼ੱਰਅ*** : ਲੋਭ, ਲਾਲਚ, ਕਿਨਾਰਾ, ਗੋਸ਼ਾ, ਰਾਜ਼।

ذرہ ***ਜ਼ੱਰਾ*** : ਪਦਾਰਥ ਦਾ ਅਤਅੰਤ ਛੋਟਾ ਟੁਕੜਾ, ਕਿਣਕਾ, ਕਣ, ਥੋੜਾ, ਰੋਸ਼ਨਦਾਨ ਦੀ ਧੁੱਪ ਵਿੱਚ ਚਮਕਣ ਵਾਲਾ ਜ਼ੱਰਾ, ਓਹ ਬਰੀਕ ਕਿਰਨ ਜੋ ਸੂਰਜ ਦੀ ਰੋਸ਼ਨੀ ਵਿਚੋ ਨਿਕਲਦੀ ਦਿਸਦੀ ਹੈ ਤੇ ਏਹ ਬੌਹਤ ਸਾਰੀਆਂ ਨਜ਼ਰ ਆਉਂਦੀਆਂ ਹਨ।

ذرہبین ***ਜ਼ੱਰਾ-ਬੀਨ*** : ਖ਼ੁਰਦਬੀਨ।

ذریعہ ***ਜ਼ਰੀਆ*** : ਵਾਸਤਾ, ਵਸੀਲਾ, ਸਬੰਧ, ਕਾਗਜ਼, ਮਾਧਿਅਮ, ਪੁੱਜਣ ਦਾ ਤਰੀਕਾ, ਓਹ ਘੋੜਾ ਜਾਂ ਊਠ ਜਿਸ ਦੀ ਆੜ ਲੈ ਕੇ ਸ਼ਿਕਾਰ ਖੇਡਿਆ ਜਾਵੇ, ਸਬੱਬ, ਕਾਰਨ।

ذقن ***ਜ਼ਕਨ*** : ਠੋਡੀ।

ذکاء ***ਜ਼ਕਾ*** : ਅਕਲ, ਸਿਆਣਪ, ਤਬੀਅਤ ਦੀ ਤੇਜ਼ੀ, ਲਾਟ ਦਾ ਭੜਕਣਾ, ਸੁਗੰਧੀ ਦੇਣਾ।

ذکر ***ਜ਼ਿਕਰ*** : ਚਰਚਾ, ਵਰਣਨ, ਯਾਦ ਕਰਨਾ ਜੀਭ ਜਾਂ ਦਿਲ ਨਾਲ, ਰੱਬ ਦੀ ਯਾਦ, ਸਿਮਰਨ, ਦੁਆ, ਪਰਾਰਥਨਾ, ਗੀਤ, ਭਜਨ।

ذکرِخدا ***ਜ਼ਿਕਰ-ਏ-ਖ਼ੁਦਾ*** : ਰੱਬ ਦਾ ਸਿਮਰਨ।

ذکرِجمیل ***ਜ਼ਿਕਰ-ਏ-ਜਮੀਲ*** : ਸਤਕਾਰ ਨਾਲ ਕੀਤਾ ਜ਼ਿਕਰ।

ذکرِخیر(بالخیر) ***ਜ਼ਿਕਰ-ਏ-ਖ਼ੈਰ (ਬਿਲਖ਼ੈਰ)*** : ਨੇਕ ਯਾਦ, ਚੰਗੀ ਸਫ਼ਾਰਸ਼।

ذکر ***ਜ਼ਕਰ*** : ਆਦਮੀ ਦਾ ਗੁਪਤ ਅੰਗ, ਲਿੰਗ; ਨਰ, ਮਰਦ; ਫ਼ੌਲਾਦ, ਫ਼ੌਲਾਦੀ ਤਲਵਾਰ।

ذکور ***ਜ਼ੁਕੂਰ*** : ਬੌਹਤ ਮਰਦ।

ذکی ***ਜ਼ਕੀ*** : ਤੇਜ਼ ਤੇ ਤੀਖਣ ਬੁੱਧੀ ਵਾਲਾ, ਸਿਆਣਾ, ਬੁੱਧੀਮਾਨ।

ذلالت ***ਜ਼ਲਾਲਤ***, ذلالت ***ਜ਼ੁਲਾਲਤ*** : ਜ਼ਲੀਲ ਹੋਣਾ, ਬਦਨਾਮੀ, ਹੱਤਕ, ਤੌਹੀਨ, ਬੇਇੱਜ਼ਤੀ, ਕਮੀਨਾਪਣ।

ذلت ***ਜ਼ਿੱਲਤ*** : ਖ਼ੁਆਰੀ, ਬਦਨਾਮੀ, ਬੇਇੱਜ਼ਤੀ, ਕਮੀਨਗੀ।

ذلیل ***ਜ਼ਲੀਲ*** : ਬੇਇੱਜ਼ਤ, ਬਦਨਾਮ, ਕਮੀਨਾ, ਪਾਜੀ, ਘਿਰਨਾਯੋਗ।

ذم ***ਜ਼ੰਮ*** : ਬੁਰਾਈ, ਨਿੰਦਾ, ਨਿੰਦਾ ਕਰਨਾ, ਬੁਰਾਈ ਕਰਨਾ।

ذمائم ***ਜ਼ਮਾਇਮ*** : (ਜ਼ਮੀਮਾ ذمیمہ ਦਾ ਬੌਹਵਚਨ) ਬੁਰਾਈਆਂ, ਭੈੜਾਂ, ਬਦੀਆਂ, ਸ਼ਰਾਰਤਾਂ, ਭੈੜੀਆਂ ਚੀਜ਼ਾਂ।

ذمہ ***ਜ਼ਿੰਮਾ*** : ਪਨਾਹ, ਸ਼ਰਨ, ਅਮਾਨ, ਇਕਰਾਰ, ਜ਼ਮਾਨਤ।

ذمہدار ***ਜ਼ਿੰਮਾਦਾਰ*** : ਜ਼ਮਾਨਤੀ, ਸ਼ਰੀਫ਼ ਪੁਰਸ਼।

ذمہداری ***ਜ਼ਿੰਮਾਦਾਰੀ*** : ਸੌਂਪਿਆ ਗਿਆ ਕੰਮ, ਜ਼ਮਾਨਤ, ਫ਼ਰਜ਼ ਸ਼ਨਾਸੀ, ਜਵਾਬ ਦੇਹੀ।

ذمیم ***ਜ਼ਮੀਮ***, ذمیمہ ***ਜ਼ਮੀਮਾ*** : ਘਿਰਨਾਯੋਗ, ਬੁਰੀ ਚੀਜ਼, ਬੁਰਾਈ, ਭੈੜ।

ذنب ***ਜ਼ਨਬ, ਜ਼ਿਨਬ*** : ਪੂਛ, ਇਕ ਸਤਾਰੇ ਦਾ ਨਾਮ, ਬੋਦੀ ਵਾਲਾ ਤਾਰਾ।

ذنب ***ਜ਼ੰਬ*** : ਪਾਪ, ਜੁਰਮ, ਬੁਰਾ ਕੰਮ, ਦੋਸ਼, ਗ਼ਲਤੀ, ਕਸੂਰ।

ذنوب ***ਜ਼ੁਨੂਬ*** : (ਜ਼ੰਬ ذنب ਦਾ ਬੌਹਵਚਨ) ਪਾਪ, ਖ਼ਤਾਵਾਂ, ਗ਼ਲਤੀਆਂ।

ذو ***ਜ਼ੂ*** : ਮਾਲਕ, ਸਾਹਿਬ, ਸੁਆਮੀ, ਵਾਲਾ ਦੇ ਅਰਥਾਂ ਵਾਲਾ ਅਗੇਤਰ, ਜਿਵੇਂ ਜ਼ੁਲਫ਼ਜ਼ਲ=ਫ਼ਜ਼ਲਵਾਲਾ।

ذواضعاف ***ਜ਼ੂਅਜ਼ਆਫ਼*** : ਜਦੋਂ ਇਕ ਅੰਕ ਕਈ ਅੰਕਾਂ 'ਤੇ ਪੂਰਾ ਤਕਸੀਮ ਹੋ ਸਕੇ ਤਾਂ ਉਸ ਨੂੰ ਓਹਨਾਂ ਅੰਕਾਂ ਦਾ ''ਜ਼ੂਅਜ਼ਆਫ਼'' ਸਮਾਪਵਰਤੀ ਗੁਣਜ ਕੈਂਹਦੇ ਹਨ।

ذواضعافِاقل ***ਜ਼ੂ ਅਜ਼ਆਫ਼-ਏ-ਅਕ਼ਲ*** : ਸਭ ਤੋਂ ਛੋਟਾ ਸਮਾਪਵਰਤੀ ਗੁਣਜ, ਓਹ ਅੰਕ ਜੇਹੜਾ ਕਈ ਅੰਕਾ 'ਤੇ ਪੂਰਾ ਤਕਸੀਮ ਹੋ ਸਕੇ ਅਤੇ ਉਸ ਤੋਂ ਕੋਈ ਛੋਟਾ ਅੰਕ ਅਜੇਹਾ ਨਾ ਹੋਵੇ ਜੇਹੜਾ ਓਹਨਾਂ ਅੰਕਾਂ 'ਤੇ ਪੂਰਾ ਤਕਸੀਮ ਹੁੰਦਾ ਹੋਵੇ, ਇਸ ਅੰਕ ਨੂੰ ਓਹਨਾਂ ਅੰਕਾਂ ਦਾ ''ਜ਼ੂਅਜ਼ਆਫ਼ੇ ਅਕਲ'' (L.C.M.) ਭਾਵ

ਲੱਘੁਤਮ ਕੌਂਹਦੇ ਹਨ।

**ذوالبحرين** ***ਜ਼ੁਲਬਹਰੈਨ*** : ਓਹ ਸ਼ੇਅਰ ਜਿਸ ਨੂੰ ਦੋ ਬੈਹਰਾਂ ਵਿਚ ਪੜ੍ਹਿਆ ਜਾ ਸਕੇ।

**ذوالجلال** ***ਜ਼ੁਲਜਲਾਲ*** : ਜਲਾਲ ਵਾਲਾ, ਸ਼ਾਨੋ-ਸ਼ੌਕਤ ਵਾਲਾ, ਦਬਦਬੇ ਵਾਲਾ, ਰੱਬ।

**ذوالفقار** ***ਜ਼ੁਲਫ਼ਿਕਾਰ*** : ਹਜ਼ਰਤ ਅਲੀ ਦੀ ਤਲਵਾਰ ਦਾ ਨਾਮ।

**ذوالقرنين** ***ਜ਼ੁਲਕਰਨੈਨ*** : ਸਿਕੰਦਰ ਦੀ ਉਪਾਧੀ, ਦੋ ਸਿੰਗਾਂ ਵਾਲਾ; ਦੋ ਜ਼ੁਲਫਾਂ ਵਾਲਾ।

**ذوالقعد** ***ਜ਼ੁਲਕਅਦ,*** **ذوالقعده** ***ਜ਼ੁਲਕਅਦਾ*** : ਅਰਬੀ ਦਾ ਗਿਆਰਵਾਂ ਮਹੀਨਾ।

**ذوالكفل** ***ਜ਼ੁਲਕਫ਼ਲ*** : ਇਕ ਪੈਗ਼ੰਬਰ ਦਾ ਨਾਮ।

**ذوالمنن** ***ਜ਼ੁਲਮਿਨਨ*** : ਬਖ਼ਸ਼ਸ਼ਾਂ ਕਰਨ ਵਾਲਾ, ਰੱਬ।

**ذوالنون مصرى** ***ਜ਼ੁੰਨੂਨ ਮਿਸਰੀ*** : ਸਾਅਬਾਨ-ਬਿਨ-ਇਬਰਾਹੀਮ ਨੋਬਾ ਦੇ ਰੈਹਣ ਵਾਲੇ ਇਕ ਪਰਸਿੱਧ ਸੂਫ਼ੀ ਤੇ ਵਲੀ ਦਾ ਨਾਮ, ਜਿਨ੍ਹਾਂ ਨੇ ੭੫ ਸਾਲ ਆਯੂ ਭੋਗ ਕੇ ੨੪੦ ਹਿਜਰੀ ਵਿਚ ਵਫ਼ਾਤ ਪਾਈ।

**ذوفنون** ***ਜ਼ੂ-ਫ਼ੁਨੂਨ*** : ਕਈਆਂ ਹੁਨਰਾਂ ਅਤੇ ਇਲਮਾਂ ਦਾ ਗਿਆਤਾ।

**ذوق** ***ਜ਼ੌਕ*** : ਸ਼ੌਕ, ਚੱਖਣਾ, ਸੁਆਦ ਵੇਖਣਾ, ਚਾਸ਼ਨੀ, ਮਿਠਾਸ, ਲੱਜ਼ਤ, ਮਜ਼ਾ, ਖ਼ੁਸ਼ੀ, ਸਰੂਰ।

**ذوناب** ***ਜ਼ੂਨਾਬ*** : ਦਰਿੰਦਾ, ਵੈਹਸ਼ੀ (ਜਾਨਵਰ), ਤਿੱਖੇ ਤੇ ਨੋਕੀਲੇ ਦੰਦਾਂ ਵਾਲਾ।

**ذهب** ***ਜ਼ਹਬ*** : ਸੋਨਾ, ਕੁੰਦਨ, ਆਂਡੇ ਦੀ ਜ਼ਰਦੀ।

**ذهن** ***ਜ਼ਹਨ, ਜ਼ਿਹਨ*** : ਅਕਲ ਅਤੇ ਸੂਝ-ਬੂਝ ਦੀ ਸ਼ਕਤੀ, ਸਿਆਣਪ, ਯਾਦ ਸ਼ਕਤੀ।

**ذهن نشين** ***ਜ਼ਹਨ-ਨਸ਼ੀਨ, ਜ਼ਿਹਨ ਨਸ਼ੀਨ*** : ਯਾਦ ਕੀਤਾ ਹੋਇਆ, ਯਾਦ ਰੱਖਿਆ ਹੋਇਆ, ਸਮਝ 'ਚ ਆਇਆ ਹੋਇਆ, ਸਮਝ ਆ ਗਿਆ, ਦਿਮਾਗ਼ ਵਿਚ ਬੈਠ ਗਿਆ।

**ذهنى** ***ਜ਼ਹਨੀ, ਜ਼ਿਹਨੀ*** : ਦਿਮਾਗ਼ੀ, ਮਾਨਸਕ।

**ذهين** ***ਜ਼ਿਹੀਨ, ਜ਼ਹੀਨ*** : ਸਮਝਦਾਰ, ਸਿਆਣਾ, ਤੀਖਣ ਬੁੱਧੀ ਵਾਲਾ।

**ذى** ***ਜ਼ੀ*** : ਮਾਲਕ, ਵਾਲਾ (ਅਗੇਤਰ)।

**ذى اختيار** ***ਜ਼ੀ-ਇਖ਼ਤਿਯਾਰ,*** **ذى اقتدار** ***ਜ਼ੀ-ਇਕਤਦਾਰ*** : ਅਧਕਾਰ ਵਾਲਾ, ਹਕੂਮਤ ਵਾਲਾ।

**ذى استعداد** ***ਜ਼ੀ-ਇਸਤਿਅਦਾਦ*** : ਯੋਗਤਾ ਵਾਲਾ, ਯੋਗ।

**ذى الحجه** ***ਜ਼ਿਲ ਹਿੱਜਾ*** : ਬਾਰ੍ਹਵਾਂ ਅਰਬੀ ਮਹੀਨਾ।

**ذى القعد** ***ਜ਼ਿਲਕਅਦ*** : ਯਾਰ੍ਹਵਾਂ ਅਰਬੀ ਮਹੀਨਾ।

**ذيل** ***ਜ਼ੈਲ*** : ਪੱਲਾ, ਝੋਲੀ, ਆਂਚਲ, ਅੰਤਕਾ, ਹੇਠਲਾ ਹਿੱਸਾ।

# ر (ਰੇ)

ر **ਰੇ (ਰਾ)** : (ਰਾ-ਏ ਗ਼ੈਰ ਮਨਕੂਤਾ) (ਬਿਨਾ ਨੁਕਤੇ ਵਾਲੀ ਰੇ), ਜਾਂ (ਰਾ-ਏ-ਮੁਹਮਲਾ) ਅਰਬੀ ਵਰਨਮਾਲਾ ਦਾ ਦਸਵਾਂ ਤੇ ਫ਼ਾਰਸੀ ਲਿਪੀ ਦਾ ਬਾਰ੍ਹਵਾਂ ਅੱਖਰ, ਅਬਜਦ ਅਨੁਸਾਰ ਇਸ ਦੇ ਦੋ ਸੌ (੨੦੦) ਅੰਕ ਨਿਸ਼ਚਤ ਹਨ, (ਇਹ ਅੱਖਰ 'ਦ' 'ਜ਼' 'ਲ' ਤੇ 'ਨ' ਨਾਲ਼ ਬਦਲ ਜਾਂਦਾ ਹੈ)।

را **ਰਾ** : ਕਰਮਵਾਚੀ ਨਾਂਵਾਂ ਦਾ ਚਿੰਨ੍ਹ, ਕਈ ਵਾਰ 'ਵਾਸਤੇ' 'ਲਈ' ਦੇ ਅਰਥਾਂ ਵਿਚ ਵੀ ਆਉਂਦਾ ਹੈ ਜਿਵੇਂ 'ਖ਼ੁਦਾ ਰਾ' 'ਖ਼ੁਦਾ ਵਾਸਤੇ', ਏਹ ਕਾਰਕ ਸੰਪਰਦਾਨ ਕਾਰਕ ਲਈ ਵੀ ਆਉਂਦਾ ਹੈ ਤੇ ਕਈ ਵਾਰ ਕਾਰਨ, ਸਬੱਬ ਦੇ ਅਰਥਾਂ ਵਿਚ ਵੀ ਆਉਂਦਾ ਹੈ, ਜਿਵੇਂ ਨੂੰ, ਪਿੱਛੋਂ, ਸਮੇਂ।

رابض **ਰਾਬਿਜ਼** : ਕਿਲ੍ਹੇਦਾਰ।

رابضه **ਰਾਬਿਜ਼ਾ** : ਫ਼ਰਿਸ਼ਤੇ ਜੇਹੜੇ ਹਜ਼ਰਤ ਆਦਮ ਦੇ ਨਾਲ ਧਰਤੀ ਤੇ ਆਏ ਸਨ, ਏਹ ਭੁੱਲੜਾਂ ਨੂੰ ਰਾਹ ਸਿਰ ਲੈ ਆਉਂਦੇ ਹਨ, ਤੁੱਛ ਮਨੁੱਖ, ਜੋ ਕੋਈ ਮਾਅਰਕੇ ਦਾ ਕੰਮ ਕਰਨ ਤੋਂ ਅਸਮਰੱਥ ਹੋਵੇ।

رابطه **ਰਾਬਿਤ਼ਾ** : ਸਬੰਧ, ਲਗਾ, ਵਾਸਤਾ, ਜੋੜ, ਨਜ਼ਦੀਕੀ ਰਿਸ਼ਤਾ, ਦੋ ਚੀਜ਼ਾਂ ਨੂੰ ਬੰਨ੍ਹਣ ਵਾਲਾ, ਦੁਸ਼ਮਣ ਦੇ ਅੱਗੋਂ ਭੱਜਣ ਵਾਲਾ, ਵੱਡਾ ਭਾਰੀ ਲਸ਼ਕਰ।

رابطهٔ آشنای **ਰਾਬਿਤਾ-ਏ-ਆਸ਼ਨਾਈ** : ਦੋਸਤੀ ਨੂੰ ਪੱਕਿਆਂ ਕਰਨ ਵਾਲਾ ਜੋੜ।

رابطه گسستن **ਰਾਬਿਤਾ ਗੁਸਸਤਨ** : ਸਬੰਧ ਤੋੜਨਾ।

رابع **ਰਾਬਿਅ** : ਚੌਥਾ, ਚੌਥਾ ਬਣਾਉਣਾ।

رابعه **ਰਾਬਿਆ** : ਚੌਥੀ, ਚੌਥੀ ਇਸਤਰੀ ਜਾਂ ਕੋਈ ਚੀਜ਼।

رابعه بصری **ਰਾਬਿਆ ਬਸਰੀ** : ਇਕ ਪਰਸਿੱਧ, ਪਾਕੀਜ਼ਾ ਤੇ ਸੂਫ਼ੀ ਇਸਤਰੀ ਜੋ ਆਪਣੇ ਪਿਤਾ ਦੀ ਚੌਥੀ ਲੜਕੀ ਤੇ ਬਸਰੇ ਦੀ ਰੈਹਣ ਵਾਲੀ ਸੀ, ਉਸ ਦਾ ਸਮਾਂ ਦੂਜੀ ਸਦੀ ਹਿਜਰੀ ਸੀ।

رابو **ਰਾਬੂ** : ਇਕ ਖ਼ੁਸ਼ਬੂਦਾਰ ਫੁੱਲ ਦਾ ਨਾਮ, ਬਹਾਰੀ ਫੁੱਲ।

راتب **ਰਾਤਿਬ** : ਪੱਕਾ, ਬੱਝਿਆ ਹੋਇਆ, ਰੋਜ਼ਾਨਾ ਨੇਮ, ਰੋਜ਼ਾਨਾ ਖ਼ੁਰਾਕ, ਤਨਖ਼ਾਹ, ਵਜ਼ੀਫ਼ਾ।

راتب خور **ਰਾਤਿਬ ਖ਼ੋਰ**,
راتب خوار **ਰਾਤਿਬ ਖ਼੍ਵਾਰ** : ਜਿਸ ਦਾ ਰੋਜ਼ੀਨਾ ਬੱਝਾ ਹੋਵੇ, ਪਿੰਨਸ਼ਨੀਆ।

راتبه **ਰਾਤਿਬਾ** : ਵਜ਼ੀਫ਼ਾ, ਤਨਖ਼ਾਹ ਨਿਸ਼ਚਤ ਰੋਜ਼ਾਨਾ ਖ਼ੁਰਾਕ, ਨਿਤ ਨੇਮ।

راجع **ਰਾਜਿਅ** : ਰੁਜੂਅ ਕਰਨ ਵਾਲਾ, ਪਰਤਣ ਵਾਲਾ, ਓਹ ਔਰਤ ਜੋ ਆਪਣੇ ਪਤੀ ਦੇ ਮਰਨ ਉਪਰੰਤ ਆਪਣੇ ਪਰੇਮੀ ਕੋਲ ਚਲੀ ਜਾਵੇ ਜਾਂ ਮਾਪਿਆਂ ਦੇ ਘਰ ਵਾਪਸ ਆ ਜਾਵੇ, ਓਹ ਊਂਠਣੀ ਜੇਹੜੀ ਹਾਮਿਲਾ ਨਾ ਹੋਵੇ ਪਰ ਹਾਮਿਲਾ ਲੱਗੇ।

راجفه **ਰਾਜਿਫ਼ਾ** : ਕਿਆਮਤ (ਕਿਯਾਮਤ) ਵਾਲੇ ਦਿਨ ਵਜਾਏ ਜਾਣ ਵਾਲੇ ਬਿਗਲ (ਕਰੱਨਾ) ਦੀ ਪੈਹਲੀ ਫੂਕ ਜਾਂ ਅਵਾਜ਼ ਜਿਸ ਨਾਲ ਸਾਰੀ ਸ੍ਰਿਸ਼ਟੀ ਤਬਾਹ ਹੋ ਜਾਵੇਗੀ।

راحت **ਰਾਹਤ** : ਅਰਾਮ, ਸੁੱਖ, ਚੈਨ, ਖ਼ੁਸ਼ੀ, ਸੌਖ, ਹੱਥ ਦੀ ਤਲੀ।

راحت افزا **ਰਾਹਤ-ਅਫ਼ਜ਼ਾ** : ਸੁਖਦਾਇਕ।

راحت طلب **ਰਾਹਤ-ਤਲਬ** : ਸੁਖ ਰੈਹਣਾ।

**راحتگاه** *ਰਾਹਤਗਾਹ* : ਸੁਖ-ਸਥਾਨ।

**راحل** *ਰਾਹਿਲ* : ਕੂਚ ਕਰਨ ਵਾਲਾ, ਪਾਂਧੀ।

**راحله** *ਰਾਹਿਲਾ* : ਸਵਾਰੀ ਦਾ ਜਾਨਵਰ, ਊਠ ਆਦਿ ਜਿਸ 'ਤੇ ਸਵਾਰੀ ਕੀਤੀ ਜਾਵੇ ਤੇ ਭਾਰ ਵੀ ਲੱਦਿਆ ਜਾ ਸਕੇ, ਊਠ ਦਾ ਪਲਾਨ; ਕਾਫ਼ਲਾ (ਕਾਫ਼ਿਲਾ)।

**راحيل** *ਰਾਹੀਲ* : ਹਜ਼ਰਤ ਯਕੂਬ ਦੀ ਬੀਵੀ।

**راد** *ਰਾਦ* : ਬਹਾਦਰ, ਦਲੇਰ, ਸਖ਼ੀ, ਦਾਨੀ, ਖ਼ੁਲ੍ਹ-ਦਿਲਾ।

**رادمرد** *ਰਾਦ ਮਰਦ,* **رادمنش** *ਰਾਦ-ਮਨਿਸ਼* : ਸਖੀ, ਦਾਨੀ।

**رادى** *ਰਾਦੀ* : ਸਖ਼ਾਵਤ, ਦਾਨ ਪੁੰਨ; ਸਿਆਣਪ, ਜੁਗਤ; ਬਹਾਦਰੀ।

**راديه** *ਰਾਦੀਯਾ* : ਬਲਦ ਦੀ ਖੱਲ ਦੀ ਮਸ਼ਕ, ਪਖਾਲ।

**راز** *ਰਾਜ਼* : ਛੁਪੀ ਹੋਈ ਗੱਲ, ਭੇਤ, ਰੰਗ, ਝਾੜ ਚੂਹਾ, ਭੂੰਡ, ਡੇਹਮੂੰ।

**رازبان** *ਰਾਜ਼ਬਾਨ* : ਭੇਦੀ, ਬਾਦਸ਼ਾਹ ਦੇ ਹਜ਼ੂਰ ਬਿਨੈਕਾਰਾਂ ਦੀਆਂ ਅਰਜ਼ਾਂ ਪੇਸ਼ ਕਰਨ ਵਾਲਾ।

**رازپنهانى** *ਰਾਜ਼-ਏ-ਪਿਨਹਾਨੀ,* **رازنهان/نهفته** *ਰਾਜ਼-ਏ-ਨਿਹਾਨ /ਨਿਹਫ਼ਤਾ* : ਭੇਦ ਭਰੀ ਗੱਲ।

**رازجو** *ਰਾਜ਼-ਜੂ* : ਭੇਦ ਲੱਭਣ ਵਾਲਾ।

**رازدار** *ਰਾਜ਼ਦਾਰ,* **رازدان** *ਰਾਜ਼ਦਾਨ* : ਭੇਦ ਜਾਣਨ ਵਾਲਾ, ਮੈਹਰਮ, ਭੇਦੀ।

**رازدارى** *ਰਾਜ਼ਦਾਰੀ* : ਭੇਦ ਛੁਪਾਉਣਾ।

**رازِدلِآب** *ਰਾਜ਼-ਏ-ਦਿਲ-ਏ-ਆਬ* : ਨਮੀ, ਤਰੀ, ਪਾਣੀ ਵਿਚ ਪੈਂਦਾ ਪਰਛਾਵਾਂ।

**رازدلزمانه** *ਰਾਜ਼-ਏ-ਦਿਲ-ਏ-ਜ਼ਮਾਨਾ* : ਸੂਰਜ।

**رازِزمين** *ਰਾਜ਼-ਏ-ਜ਼ਮੀਨ* : ਹਜ਼ਰਤ ਆਦਮ, ਸਬਜ਼ਾ, ਫੁੱਲ।

**رازكش** *ਰਾਜ਼ਕਸ਼* : ਭੇਦ ਖੋਲ੍ਹਣ ਵਾਲਾ।

**رازونياز** *ਰਾਜ਼-ਓ-ਨਿਯਾਜ਼* : ਪਰੇਮੀਆਂ ਦੇ ਭੇਦ।

**راز** *ਰਾਜ਼* : ਰਾਜ ਮਿਸਤਰੀ, ਮਿਅਮਾਰ।

**رازق** *ਰਾਜ਼ਿਕ* : ਰਿਜ਼ਕ ਦੇਣ ਵਾਲਾ, ਰੋਜ਼ੀ-ਦਾਤਾ, ਰੱਬ, ਈਸ਼ਵਰ।

**رازقِمطلق** *ਰਾਜ਼ਿਕ-ਏ-ਮੁਤਲਕ਼* : ਰੱਬ, ਰਿਜ਼ਕ-ਦਾਤਾ, ਈਸ਼ਵਰ, ਭਗਵਾਨ।

**رازه** *ਰਾਜ਼ਾ* : (ਰਾਜ਼) ਭੇਦ।

**رازى** *ਰਾਜ਼ੀ* : 'ਰੇ' (ਹਰਾਤ) ਸ਼ੈਹਰ ਦਾ ਰੈਹਣ ਵਾਲਾ, ਸ਼ੈਹਰ ਦਾ ਨਾਮ ਰਾਜ਼ ਬਾਦਸ਼ਾਹ ਦੇ ਨਾਮ ਤੇ ਪਿਆ ਸੀ, ਇਮਾਮ ਫ਼ਖ਼ਰੁੱਦੀਨ ਰਾਜ਼ੀ ਜੋ 'ਤਫ਼ਸੀਰ-ਏ-ਕਬੀਰ' ਦਾ ਕਰਤਾ ਸੀ ਤੇ 'ਰੇ' ਸ਼ੈਹਰ ਦਾ ਰੈਹਣ ਵਾਲਾ ਸੀ।

**رازيام** *ਰਾਜ਼ਯਾਮ,* **رازيان** *ਰਾਜ਼ਯਾਨ,* **رازيانج** *ਰਾਜ਼ਯਾਂਜ,* **رازيانه** *ਰਾਜ਼ਯਾਨਾ* : ਸੌਂਫ।

**راس** *ਰਾਸ* : (ਰਾਸਤ **راست** ਦਾ ਸੰਖਿਪਤ ਰੂਪ) ਸੱਜਾ, ਠੀਕ; ਰਾਹ, ਰਸਤਾ, ਭੂਗੋਲ ਵਿਚ ਖ਼ੁਸ਼ਕੀ (ਧਰਤ) ਦਾ ਓਹ ਟੁਕੜਾ ਜੋ ਦੂਰ ਤਕ ਪਾਣੀ ਵਿਚ ਚਲਾ ਗਿਆ ਹੋਵੇ।

**راس** *ਰਅਸ* : ਸਿਰ ਵਿਚ ਜ਼ਖ਼ਮ ਕਰਨਾ, ਸਿਰ, ਸਰਦਾਰ, ਮੁਖੀ, ਸਿਰਾ, ਟੀਸੀ, ਚੀਜ਼ ਦਾ ਆਦਿ, ਅੰਤਮ ਭਾਗ, ਇਕ ਪਸ਼ੂ; ਅਸਮਾਨੀ ਬੁਰਜ।

**راس المال** *ਰਅਸ-ਉਲ-ਮਾਲ* : ਪੂੰਜੀ।

**راست** *ਰਾਸਤ* : ਠੀਕ, ਸਹੀ, ਸੱਚ, ਸੱਜਾ ਹੱਥ, ਰਾਗ ਦੇ ਬਾਰਾਂ ਸਥਾਨਾਂ (ਘਰਾਂ) ਵਿਚੋਂ ਇਕ; ਸਿੱਧਾ, ਪੱਧਰਾ, ਰਾਹ, ਰਸਤਾ, ਪੂਰਾ, ਬਿਲਕੁਲ ਠੀਕ, ਵਾਸਤਵ ਵਿਚ।

**راستا** *ਰਾਸਤਾ* : (ਰਾਸਤ **راست**) ਠੀਕ, ਸਹੀ, ਸੱਚ, ਰਾਹ, ਰਸਤਾ।

**راستباز** *ਰਾਸਤਬਾਜ਼* : ਸੱਚਾ, ਈਮਾਨਦਾਰ।

**راستبازى** *ਰਾਸਤਬਾਜ਼ੀ* : ਸੱਚਾਈ।

**راستبالا** *ਰਾਸਤ ਬਾਲਾ* : ਸਰੂ ਦਾ ਬੂਟਾ।

**راستبود** *ਰਾਸਤ ਬੂਦ* : ਦਿਆਨਤਦਾਰੀ।

**راستبین** ***ਰਾਸਤ ਬੀਨ*** : ਨਿਰਪਖ।
**راستپوش** ***ਰਾਸਤ–ਪੋਸ਼*** : ਨਾਸਤਕ, ਸੱਚ ਨੂੰ ਛੁਪਾਉਣ ਵਾਲਾ।
**راستخانه** ***ਰਾਸਤ–ਖ਼ਾਨਾ*** : ਸਭ ਨਾਲ ਸਫ਼ਾਈ ਤੇ ਦੋਸਤੀ ਭਾਵ ਰਖਣ ਵਾਲਾ।
**راستخدیو** ***ਰਾਸਤ ਖ਼ਿਦੇਵ*** : ਰੱਬ ਸੱਚਾ।
**راستدست** ***ਰਾਸਤ ਦਸਤ*** : ਦਿਆਨਤਦਾਰ (ਦਿਯਾਨਤਦਾਰ)।
**راسترو** ***ਰਾਸਤ–ਰੌ*** : ਸਿੱਧੇ ਰਾਹ ਚੱਲਣ ਵਾਲਾ।
**راستسخن** ***ਰਾਸਤ–ਸੁਖ਼ਨ,***
**راستگو** ***ਰਾਸਤ–ਗੋ*** : ਸੱਚਾ, ਗੱਲ ਦਾ ਪੱਕਾ; ਸੱਚੀ ਗੱਲ ਕੈਹਣ ਵਾਲਾ।
**راستقلم** ***ਰਾਸਤ–ਕ਼ਲਮ*** : ਮੇਹਨਤੀ, ਈਮਾਨਦਾਰ।
**راستمزاج** ***ਰਾਸਤ–ਮਿਜ਼ਾਜ*** : ਨਰਮ ਸੁਭਾ ਵਾਲਾ।
**راستمزه** ***ਰਾਸਤ–ਮਜ਼ਾ*** : ਚੰਗੇ ਸੁਆਦ ਵਾਲੀ (ਚੀਜ਼), ਸਵਾਦਿਸ਼ਟ।
**راستین** ***ਰਾਸਤੀਨ,*** **راستینه** ***ਰਾਸਤੀਨਾ*** : ਸੱਚਾ, ਅਸਲ, ਸਿੱਧਾ, ਸਪਸ਼ਟ, ਵਾਸਤਵਕ।
**راسته** ***ਰਾਸਤਾ*** : ਸੱਜੂ, ਸੱਜੇ ਹੱਥ ਨਾਲ ਕੰਮ ਕਰਨ ਵਾਲਾ, ਸੱਚਾ, ਸਿੱਧਾ, ਮੰਡੀ, ਬਜ਼ਾਰ, ਸਿੱਧੀ ਪੱਧਰੀ ਸੜਕ (ਰਾਹ)।
**راستهبندی** ***ਰਾਸਤਾ ਬੰਦੀ*** : ਸੜਕ ਦੀ ਉਸਾਰੀ ਜਾਂ ਮੁਰੰਮਤ।
**راستی** ***ਰਾਸਤੀ*** : ਸਿੱਧਾ ਹੋਣ ਦਾ ਭਾਵ; ਸਚਾਈ, ਹਾਂ ਸੱਚ! ਸੱਚੀਂ! ਵਾਸਤਵ ਵਿਚ।
**راستیایاست** ***ਰਾਸਤੀ ਈਂ ਅਸਤ, ਰਾਸਤੀ ਈਂ ਕਿਹ*** : ਸੱਚੀ ਗਲ ਤਾਂ ਏਹ ਹੈ! ਸੱਚ ਤਾਂ ਏਹ ਹੈ।
**راستیودرستی** ***ਰਾਸਤੀ–ਉ–ਦੁਰੁਸਤੀ*** : ਈਮਾਨਦਾਰੀ ਤੇ ਵਫ਼ਾਦਾਰੀ।
**راستیور** ***ਰਾਸਤੀਵਰ*** : ਸੱਚਾ, ਅਸਲ, ਸਹੀ।
**راسخ** ***ਰਾਸਿਖ਼*** : ਪੱਕਾ, ਪੁਖ਼ਤਾ, ਦ੍ਰਿੜ, ਜੰਮਿਆ ਹੋਇਆ।
**راسخدم** ***ਰਾਸਿਖ਼ਦਮ*** : ਮਨ ਦਾ ਪੱਕਾ, ਪੱਕੇ ਨਿਸ਼ਚੇ ਵਾਲਾ।
**راسن** ***ਰਾਸਨ*** : ਫੋੜੇ ਤੇ ਛਾਲੇ ਨੂੰ ਠੀਕ ਕਰਨ ਵਾਲੀ ਇਕ ਦਵਾਈ ਦਾ ਨਾਮ।
**راسو** ***ਰਾਸੂ*** : ਨਿਓਲਾ।
**راسی** ***ਰਾਸੀ*** : ਦਰਮਿਆਨੀ; ਪੱਕਾ, ਦ੍ਰਿੜ, ਸਾਬਤ, (ਪਹਾੜ ਆਦਿ)।
**راسیات** ***ਰਾਸੀਯਾਤ*** : (ਰਾਸੀਯਹ ਦਾ ਬੌਹਵਚਨ) ਪੱਕੇ ਅਹਿੱਲ ਪਹਾੜ।
**راسیه** ***ਰਾਸੀਯਾ*** : ਮਜ਼ਬੂਤ, ਅਹਿੱਲ, ਅਚਲ (ਪਹਾੜ ਆਦਿ)।
**راش** ***ਰਾਸ਼*** : ਅੰਨ ਦਾ ਢੇਰ, ਬੋਹਲ।
**راش** ***ਰਾਸ਼*** : ਖੰਭ।
**راشد** ***ਰਾਸ਼ਿਦ*** : ਜਿਸ ਨੂੰ ਅਗਵਾਈ ਪਰਾਪਤ ਹੋਵੇ, ਜਿਸ ਨੂੰ ਸਿੱਧਾ ਰਸਤਾ ਮਿਲ ਜਾਵੇ, ਸਨਾਤਨੀ, ਨੇਕ, ਧਰਮੀ।
**راشی** ***ਰਾਸ਼ੀ*** : ਵੱਢੀ ਦੇਣ ਵਾਲਾ।
**راصد** ***ਰਾਸਿਦ*** : ਨਜੂਮੀ, ਤਾਰਾ-ਵਿਗਿਆਨੀ, ਚੌਕੀਦਾਰ।
**راضی** ***ਰਾਜ਼ੀ*** : ਖ਼ੁਸ਼, ਪਰਸੰਨ, ਸੰਤੋਖੀ, ਮੰਨਣ ਵਾਲਾ।
**راضیبرضا** ***ਰਾਜ਼ੀ–ਬ–ਰਿਜ਼ਾ*** : ਜੋ ਰੱਬ ਨੂੰ ਮਨਜ਼ੂਰ, ਰੱਬ ਦੀ ਰਜ਼ਾ ਵਿਚ ਰੈਹਣ ਵਾਲਾ।
**راضینامه** ***ਰਾਜ਼ੀ–ਨਾਮਾ*** : ਕਿਸੇ ਮਾਮਲੇ ਵਿਚ ਸੰਤੁਸ਼ਟ ਹੋਣ ਦੀ ਲਿਖਤ, ਇਕਰਾਰਨਾਮਾ, ਲਿਖਤੀ ਮਨਜ਼ੂਰੀ।
**راضیه** ***ਰਾਜ਼ੀਯਾ*** : ਪਸੰਦੀਦਾ, ਪਰਵਾਨ।
**راعیل** ***ਰਾਈਲ*** : ਜ਼ੁਲੈਖ਼ਾ ਦਾ ਨਾਮ ਜੋ ਮਿਸਰ ਦੇ ਸ਼ਾਸਕ ਦੀ ਬੀਵੀ ਤੇ ਪਿੱਛੋਂ ਹਜ਼ਰਤ ਯੂਸੁਫ਼ ਦੇ ਨਿਕਾਹ ਵਿਚ ਆਈ।
**راغ** ***ਰਾਗ*** : ਸਰਸਬਜ਼ ਮੈਦਾਨ, ਪਹਾੜ ਦੀ ਸਬਜ਼ ਤਰਾਈ, ਜੰਗਲ; ਸਰਦ-ਘਰ।
**راغی** ***ਰਾਗ਼ੀ*** : ਤਰਾਈ ਦਾ ਰੈਹਣ ਵਾਲਾ।

راغب ***ਰਾਗ਼ਿਬ*** : ਰੁਚੀ ਰੱਖਣ ਵਾਲਾ, ਇੱਛਕ, ਚਾਹੁਣ ਵਾਲਾ।

رافضه ***ਰਾਫ਼ਿਜ਼ਾ*** : ਆਪਣੇ ਸਰਦਾਰ ਤੋਂ ਬਾਗ਼ੀ ਹੋ ਕੇ ਉਸ ਨੂੰ ਛੱਡ ਦੇਣ ਵਾਲਾ ਟੋਲਾ, ਸ਼ੀਆ ਮੁਸਲਮਾਨਾਂ ਦੇ ਪਰਸਿੱਧ ਟੋਲੇ ਦਾ ਨਾਮ, ਏਹਨਾਂ ਲੋਕਾਂ ਨੇ ਭਾਵੇਂ ਹਜ਼ਰਤ ਜ਼ੈਦ-ਬਿਨ-ਅਲੀ-ਬਿਨ ਇਮਾਮ ਹੁਸੈਨ ਦੇ ਹੱਥ 'ਤੇ ਬੈਅਤ ਕਰ ਲਈ ਸੀ ਤੇ ਉਸ ਦੇ ਅਨੁਯਾਈ ਹੋ ਗਏ ਸਨ, ਪਰ ਓਹਨਾਂ ਨੂੰ ਕਿਹਾ ਕਿ ਤੁਸੀਂ ਹਜ਼ਰਤ ਅਬੂਬੱਕਰ ਸਿਦੀਕ ਤੇ ਹਜ਼ਰਤ ਉਮਰ ਫ਼ਾਰੂਕ ਆਦਿ ਨੂੰ ਘਿਰਨਾ ਕਰੋ, ਪਰ ਹਜ਼ਰਤ ਜ਼ੈਦ ਨੇ ਇਨਕਾਰ ਕਰ ਦਿਤਾ, ਜਿਸ ਪੁਰ ਇਸ ਟੋਲੇ ਦੇ ਲੋਕਾਂ ਨੇ ਨਾ ਕੇਵਲ ਹਜ਼ਰਤ ਜ਼ੈਦ ਨੂੰ ਛੱਡ ਹੀ ਦਿੱਤਾ ਸਗੋਂ ਬੇਵਫ਼ਾਈ ਵੀ ਕੀਤੀ, ਨਤੀਜਾ ਏਹ ਹੋਇਆ ਕਿ ਹਜ਼ਰਤ ਜ਼ੈਦ ਹਜਾਜ-ਬਿਨ-ਯੂਸੁਫ਼ ਦੇ ਹੱਥੋਂ ਸ਼ਹੀਦ ਹੋ ਗਏ।

رافضی ***ਰਾਫ਼ਿਜ਼ੀ*** : ਰਾਫ਼ਿਜ਼ਾ ਨਾਲ ਸਬੰਧਤ, ਇਸ ਟੋਲੇ ਦਾ ਇਕ ਅਨੁਯਾਈ।

راقص ***ਰਾਕਿਸ*** : ਰਕਸ ਕਰਨ ਵਾਲਾ, ਨੱਚਣ ਵਾਲਾ, ਨੱਚਾਰ, ਇਕ ਸਤਾਰਾ।

راقم ***ਰਾਕ਼ਿਮ*** : ਲਿਖਣ ਵਾਲਾ, ਲੇਖਕ।

راقم‌الحروف ***ਰਾਕਿਮ-ਉਲ-ਹੁਰੂਫ਼*** : ਏਹਨਾਂ ਸ਼ਬਦਾਂ ਦਾ ਲਿਖਣ ਵਾਲਾ।

راکاره ***ਰਾਕਾਰਾ*** : ਬਦਕਾਰ ਔਰਤ, ਵੇਸਵਾ।

راکب ***ਰਾਕਿਬ*** : ਸਵਾਰ, ਊਠ-ਸਵਾਰ, ਘੋੜ-ਸਵਾਰ।

راکع ***ਰਾਕਿਅ*** : ਰਕੂਅ ਕਰਨ ਵਾਲਾ, ਝੁਕਣ ਵਾਲਾ, ਨਮਾਜ਼ ਵਿਚ ਗੋਡਿਆਂ 'ਤੇ ਹੱਥ ਰੱਖ ਕੇ ਝੁਕਣ ਵਾਲਾ, ਨਿਮਰਤਾ ਦਰਸਾਉਣ ਵਾਲਾ।

راله ***ਰਾਲਾ*** : ਮਸ਼ਕ।

رام ***ਰਾਮ*** : (ਆਰਾਮ آرام ਦਾ ਸੰਖਿਪਤ ਰੂਪ) ਅਧੀਨ, ਆਗਿਆਕਾਰ, ਚੱਲਣ ਵਾਲਾ, ਸ਼ਕਤੀ, ਹਰ ਸੂਰਜੀ ਮਹੀਨੇ ਦੀ ਇੱਕੀਵੀਂ ਮਿਤੀ, ਇਕ ਫ਼ਰਿਸ਼ਤੇ ਦਾ ਨਾਮ, ਇਕ ਪਰਸਿੱਧ ਸੰਗੀਤ-ਸਾਜ਼ ਚੰਗ; ਇਸ ਸਾਜ਼ ਦੀ ਕਾਢ ਕੱਢਣ ਵਾਲੇ ਦਾ ਨਾਮ।

رام‌کردن ***ਰਾਮ ਕਰਦਨ*** : ਸਿਖਾ ਲੈਣਾ, ਅਧੀਨ ਕਰ ਲੈਣਾ।

رامش ***ਰਾਮਿਸ਼*** : ਪਰਸੰਨਤਾ, ਅਨੰਦ, ਅਰਾਮ, ਸੌਖ; ਰਾਗ, ਨਸੀਹਤ, ਨੇਕ ਸਲਾਹ।

رامشِ‌جان ***ਰਾਮਿਸ਼-ਏ-ਜਾਨ*** : ਰਾਗ ਦੀ ਇਕ ਸੁਰ।

رامش‌گاه ***ਰਾਮਿਸ਼ਗਾਹ*** : ਰਾਗ ਰੰਗ ਦੀ ਸਭਾ।

رامشگر ***ਰਾਮਿਸ਼ਗਰ***, رامشی ***ਰਾਮਿਸ਼ੀ*** : ਗਵੱਈਆ, ਰਾਗੀ।

رامشگری ***ਰਾਮਿਸ਼ਗਰੀ*** : ਸਾਜ਼-ਸੰਗੀਤ, ਗਾਉਣਾ ਵਜਾਉਣਾ, ਰਾਗ ਵਿੱਦਿਆ, ਗੱਲਬਾਤ।

رامی ***ਰਾਮੀ***, رامین ***ਰਾਮੀਨ***, رامینه ***ਰਾਮੀਨਾ*** : ''ਵੀਸ'' ਦੇ ਆਸ਼ਕ ਦਾ ਨਾਮ।

رامی ***ਰਾਮੀ*** : ਨਿਸ਼ਾਨਚੀ, ਤੀਰ-ਅੰਦਾਜ਼।

رامی ***ਰਾਮੀ*** : ਰਾਮ ਅਰਦਸ਼ੀਰ (ਸ਼ੈਹਰ) ਦਾ ਰੈਹਣ ਵਾਲਾ, ਰਾਮ-ਹੁਰਮੁਜ਼ (ਸ਼ੈਹਰ) ਦਾ ਰੈਹਣ ਵਾਲਾ।

ران ***ਰਾਨ*** : ਲੱਤ ਦਾ ਗੋਡਿਆਂ ਤੋਂ ਉਪਰਲਾ ਭਾਗ, ਪੱਟ।

ران‌افشردن ***ਰਾਨ ਅਫ਼ਸੁਰਦਨ*** : ਘੋੜੇ ਉੱਤੇ ਰਾਨ (ਪੱਟ) ਜਮਾਉਣਾ, ਘੋੜੇ ਨੂੰ ਤੇਜ਼ ਕਰਨਾ।

ران‌کشادن ***ਰਾਨ ਕੁਸ਼ਾਦਨ*** : ਸਵਾਰ ਹੋਣਾ, ਚੱਲਣਾ, ਟੁਰਨਾ, ਦੋਸ਼ ਪਰਗਟ ਕਰਨਾ, ਨੰਗਾ ਹੋਣਾ, ਘੋੜੇ ਤੋਂ ਉਤਰਨਾ।

رانگی ***ਰਾਨਗੀ*** : ਜ਼ੀਨ (ਕਾਠੀ) ਦੀ ਦੁਮਚੀ।

رانین ***ਰਾਨੀਨ*** : ਸਲਵਾਰ, ਪਜਾਮਾ।

رانه ***ਰਾਨਾ*** : ਅਨਾਰ।

راندن ***ਰਾਂਦਨ*** : ਹੱਕਣਾ, ਭਜਾਉਣਾ, ਦੂਰ ਕਰਨਾ, ਤੋਰਨਾ, ਚਲਾਉਣਾ, ਰਵਾਨਾ ਹੋਣਾ।

رانده ***ਰਾਂਦਾ*** : ਕੱਢਿਆ ਗਿਆ, ਦੁਰਕਾਰਿਆ ਗਿਆ, ਦੇਸੋਂ ਬਾਹਰ ਕੱਢਿਆ ਗਿਆ, ਰੱਦ ਕੀਤਾ ਗਿਆ, ਛੇਕਿਆ ਗਿਆ।

راورا ***ਰਾਵਰਾ*** : ਝਾੜ ਚੂਹਾ।

راوق ***ਰਾਵੂਕ਼, ਰਾਵਕ*** : ਸ਼ਰਾਬ ਸਾਫ਼ ਕਰਨ

ਦਾ ਕੱਪੜਾ, ਪੋਣਾ, ਸਾਫ਼ੀ, (ਫ਼ਾਰਸੀ ਵਿਚ ਸ਼ਰਾਬ ਦੇ ਅਰਥਾਂ ਵਿਚ ਵੀ ਆਉਂਦਾ ਹੈ), ਖਾਲਸ ਸ਼ਰਾਬ।

**راوک** ***ਰਾਵਕ*** : ਸਾਫ਼, ਖ਼ਾਲਸ ਤੇ ਸਰਬੋਤਮ (ਕਿਸੇ ਚੀਜ਼ ਦਾ)।

**راوی** ***ਰਾਵੀ*** : ਕਿੱਸਾ ਕਹਾਣੀ ਕੈਹਣ ਵਾਲਾ, ਇਤਹਾਸਕਾਰ, ਸਿੰਜਣ ਵਾਲਾ।

**راویان** ***ਰਾਵੀਯਾਨ*** : (ਉਪਰੋਕਤ ਦਾ ਬੌਹਵਚਨ) ਇਤਹਾਸਕਾਰ।

**راویہ** ***ਰਾਵੀਯਾ*** : ਬੌਹਤ ਵਾਰਤਾਵਾਂ ਕੈਹਣ ਵਾਲਾ; ਪਾਣੀ ਢੋਣ ਵਾਲਾ ਉਠ; ਜਿਸ ਦੀ ਪਿਠ ਤੇ ਪਖਾਲਾਂ (ਮਸ਼ਕਾਂ) ਲੱਦੀਆਂ ਹੋਣ; ਪਾਣੀ ਦੀ ਮਸ਼ਕ।

**راہ** ***ਰਾਹ,*** **رہ** ***ਰਹ*** : ਰਸਤਾ, ਡੰਡੀ, ਰੌਹ-ਰੀਤੀ, ਰਸਮ, ਤਰੀਕਾ, ਨੇਮ, ਮਰਯਾਦਾ, ਸਰੋਦ ਦਾ ਪਰਦਾ (ਸੁਰ), ਸੁਰ, ਧੁਨ, ਉਡੀਕ, ਵਾਰ।

**راہآموز** ***ਰਾਹ-ਆਮੋਜ਼*** : ਪੱਥ-ਪਰਦਰਸ਼ਕ, ਉਸਤਾਦ।

**(راہآور(آورد** ***ਰਾਹ-ਆਵਰ (ਆਵਰਦ),*** **راہوارہ** ***ਰਾਹਵਾਰਾ*** : ਸਫ਼ਰ ਦਾ ਤੋਹਫ਼ਾ ਜੋ ਕਿਸੇ ਬਾਦਸ਼ਾਹ ਨੂੰ ਦੂਤ ਰਾਹੀਂ ਭੇਜਿਆ ਜਾਵੇ, ਸੁਗ਼ਾਤ।

**راہِآهن** ***ਰਾਹ-ਏ-ਆਹਨ*** : ਰੇਲ ਦੀ ਪਟੜੀ।

**راہانجام** ***ਰਾਹ-ਅੰਜਾਮ*** : ਸਫ਼ਰ ਦਾ ਸਮਾਨ, ਸਵਾਰੀ ਦਾ ਘੋੜਾ, ਖੱਚਰ, ਦੂਤ, ਹਰਕਾਰਾ ਡਾਕ।

**راہِباریک** ***ਰਾਹ-ਏ-ਬਾਰੀਕ*** : ਤੰਗ ਰਸਤਾ।

**راہبان** ***ਰਾਹ ਬਾਨ*** : ਸੜਕ ਦਾ ਰਾਖਾ, ਪਾਂਧੀ, ਡਾਕੂ, ਰਾਹਮਾਰ, ਲੁਟੇਰਾ।

**راہبر** ***ਰਾਹ ਬਰ*** : ਰਾਹ ਵਿਖਾਉਣ ਵਾਲਾ, ਪੱਥ-ਪਰਦਰਸ਼ਕ।

**راہبراہ** ***ਰਾਹ-ਬ-ਰਾਹ*** : ਧਾਰੀਦਾਰ, ਫਾਂਟਾਂ ਵਾਲਾ।

**راہبرداشتن** ***ਰਾਹ ਬਰਦਾਸ਼ਤਨ*** : ਸਫ਼ਰ ਕਰਨਾ।

**راہبردن** ***ਰਾਹ ਬੁਰਦਨ*** : ਰਸਤਾ ਲੱਭਣਾ, ਰਾਹ ਲੱਭ ਲੈਣਾ।

**راہبری** ***ਰਾਹ ਬਰੀ*** : ਰਾਹ ਵਿਖਾਉਣ ਦੀ ਕਿਰਿਆ।

**راہبریدہ** ***ਰਾਹ-ਏ-ਬੁਰੀਦਾ*** : ਓਹ ਰਾਹ ਜੋ ਡਾਕੂਆਂ ਦੇ ਡਰ ਤੋਂ ਬੰਦ ਹੋ ਗਿਆ ਹੋਵੇ।

**راہبند** ***ਰਾਹਬੰਦ*** : ਰਾਹ ਮਾਰ, ਡਾਕੂ, ਮਸੂਲ ਲੈਣ ਵਾਲਾ, ਰਾਹ ਦਾ ਰਾਖਾ।

**راہپیما** ***ਰਾਹ-ਪੈਮਾ*** : ਪੰਧ ਨਿਬੇੜਨ ਵਾਲਾ, ਪਾਂਧੀ।

**راہخرچ** ***ਰਾਹ ਖ਼ਰਚ*** : ਭਾੜਾ, ਮਸੂਲ ਆਦਿ।

**راہخلوت** ***ਰਾਹ-ਏ-ਖ਼ਲਵਤ*** : ਖਾਲੀ ਰਸਤਾ।

**راہدار** ***ਰਾਹਦਾਰ*** : ਰਸਤੇ ਦਾ ਨਿਗਾਹਬਾਨ, ਸੜਕ ਦਾ ਚੌਕੀਦਾਰ, ਗਸ਼ਤੀ ਦਸਤਾ, ਪਾਂਧੀ, ਚੋਰ, ਡਾਕੂ, ਮਸੂਲ ਲੈਣ ਵਾਲਾ; ਧਾਰੀਦਾਰ।

**راہداری** ***ਰਾਹਦਾਰੀ*** : ਮਸੂਲ ਚੂੰਗੀ, ਪਾਸਪੋਰਟ, ਰਸਤੇ 'ਤੇ ਚੱਲਣ ਦਾ ਆਗਿਆ ਪੱਤਰ, ਰਸਤੇ ਤੇ ਲਿਆ ਜਾਣ ਵਾਲਾ ਰਾਖੀ-ਕਰ।

**راہِدراز** ***ਰਾਹ-ਏ-ਦਰਾਜ਼*** : ਲੰਮਾਂ ਪੰਧ।

**راہِراست** ***ਰਾਹ-ਏ-ਰਾਸਤ*** : ਸਿੱਧਾ ਰਸਤਾ।

**راہراہ** ***ਰਾਹ ਰਾਹ*** : ਧਾਰੀਦਾਰ, ਫਾਂਟਾਂਵਾਲਾ (ਕੱਪੜਾ)।

**راہرو** ***ਰਾਹ ਰੌ*** : ਚਲਦਾ ਰਸਤਾ, ਲਾਂਘਾ, ਮਕਾਨ ਦੇ ਆਲੇ-ਦੁਆਲੇ ਦਾ ਬਰਾਂਡਾ, ਰਾਹ ਚੱਲਣ ਵਾਲਾ, ਪਾਂਧੀ।

**راہروش** ***ਰਾਹ ਰਵਿਸ਼*** : ਤੌਰ ਤਰੀਕਾ, ਚਾਲ-ਚਲਣ, ਸਲੀਕਾ, ਰਸਮ ਰਵਾਜ।

**راہروی** ***ਰਾਹਰਵੀ*** : ਸਫ਼ਰ।

**راہزن** ***ਰਾਹਜ਼ਨ*** : ਲੁਟੇਰਾ, ਚੋਰ, ਡਾਕੂ; ਗਵੱਈਆ, ਰਾਗੀ।

**راہزنی** ***ਰਾਹ ਜ਼ਨੀ*** : ਰਾਹ ਵਿਚ ਲੁੱਟਣ

ਦੀ ਕਿਰਿਆ, ਡਾਕਾ ਮਾਰਨ ਦੀ ਕਿਰਿਆ, ਕੁਰਾਹੇ ਪਾਉਣ ਦੀ ਕਿਰਿਆ।

**راهسنج** *ਰਾਹਸੰਜ* : ਰਸਤਾ ਚੱਲਣ ਵਾਲਾ, ਪਾਂਧੀ (ਜੋ ਰਾਹ ਤੋਂ ਵਾਕਫ਼ ਹੋਵੇ)।

**راهشاه** *ਰਾਹ ਸ਼ਾਹ* : ਸ਼ਾਹ ਰਾਹ, ਮਹਾਨ ਪਾਂਧੀ।

**راهِغول** *ਰਾਹ-ਏ-ਗ਼ੂਲ* : ਸੰਸਾਰ।

**راهگان** *ਰਾਹਗਾਨ* : ਸੜਕ ਤੋਂ ਲੱਭੀ ਸ਼ੈ, ਮੁਫ਼ਤ ਪਰਾਪਤ ਹੋਈ ਚੀਜ਼।

**راهگرای** *ਰਾਹ ਗਿਰਾਯ* : ਪਾਂਧੀ।

**راهگرفتن** *ਰਾਹ ਗਿਰਿਫ਼ਤਨ* : ਰਸਤਾ ਫੜਨਾ, ਚਲਦੇ ਹੋਣਾ।

**راهگزر** *ਰਾਹ ਗੁਜ਼ਰ* : ਰਸਤਾ, ਰਾਹ, ਲਾਂਘਾ।

**راهگستر** *ਰਾਹ ਗੁਸਤਰ* : ਸਵਾਰੀ ਦਾ ਜਾਨਵਰ, ਚੰਗੀ ਚਾਲ ਵਾਲਾ ਜਾਨਵਰ।

**راهگیر** *ਰਾਹਗੀਰ* : ਪਾਂਧੀ।

**راهنامه** *ਰਾਹਨਾਮਹ* : ਰਸਤੇ ਦਾ ਨਕਸ਼ਾ।

**راهنشین** *ਰਾਹ ਨਸ਼ੀਨ* : ਭਿੱਖ-ਮੰਗਾ, ਹਰਕਾਰਾ, ਦੂਤ, ਅਜਨਬੀ, ਓਪਰਾ।

**راهنما** *ਰਾਹਨੁਮਾ,* **راهنمون** *ਰਾਹ ਨਮੂਨ* : ਰਸਤਾ ਵਿਖਾਉਣ ਵਾਲਾ, ਪੱਥ ਪਰਦਰਸ਼ਕ।

**راهنمائی** *ਰਾਹਨੁਮਾਈ,*
**راهنمونی** *ਰਾਹ ਨਮੂਨੀ* : ਰਸਤਾ ਵਿਖਾਉਣ ਦੀ ਕਿਰਿਆ, ਪਥ ਪਰਦਰਸ਼ਨ।

**راهنورد** *ਰਾਹ-ਨਵਰਦ* : ਰਸਤਾ ਚਲਣ ਵਾਲਾ, ਪਾਂਧੀ, ਦੂਤ, ਕਾਸਦ, ਪਿਆਦਾ, ਭਿੱਖ-ਮੰਗਾ।

**راهنوردی** *ਰਾਹਨਵਰਦੀ* : ਸਫ਼ਰ, ਰਸਤਾ ਚੱਲਣ ਦੀ ਕਿਰਿਆ।

**راهوار** *ਰਾਹਵਾਰ* : (ਰਾਹ ਪੋਯਾਨ (**راهپویان**) ਤੇਜ਼ ਰਫ਼ਤਾਰ ਘੋੜਾ।

**راهواری** *ਰਾਹਵਾਰੀ* : ਤੇਜ਼ ਚਾਲ।

**راهوان** *ਰਾਹਵਾਨ* : ਵੇਖੋ **راهبان** ਰਾਹਬਾਨ।

**راهوربط** *ਰਾਹ-ਉ-ਰਬਤ* : ਮੇਲ-ਜੋਲ, ਸਬੰਧ।

**راهورسم** *ਰਾਹ-ਉ-ਰਸਮ* : ਆਉਣ-ਜਾਣ, ਮੇਲ-ਜੋਲ, ਬੋਲ-ਚਾਲ, ਮੁਲਾਕਾਤ।

**راهها** *ਰਾਹ ਹਾ* : (ਰਾਹ **راه** ਦਾ ਬੌਹਵਚਨ) ਰਸਤੇ।

**راهی** *ਰਾਹੀ* : ਰਾਹ ਚੱਲਣ ਵਾਲਾ, ਪਾਂਧੀ।

**راهب** *ਰਾਹਿਬ* : ਡਰਨ ਵਾਲਾ, ਨੇਕ ਬੰਦਾ, ਸੰਸਾਰ ਛੱਡਣ ਵਾਲਾ, ਤਿਆਗੀ, ਈਸਾਈਆਂ ਦਾ ਪਾਦਰੀ।

**راهبان** *ਰਾਹਿਬਾਨ* : (ਰਾਹਿਬ **راهب** ਦਾ ਬੌਹਵਚਨ) ਈਸਾਈਆਂ ਦੇ ਪਾਦਰੀ।

**راهبِعسلی** *ਰਾਹਿਬ-ਏ-ਅਸਲੀ* : ਲੋਕ ਪ੍ਰਿਯ ਪਾਦਰੀ, ਯਹੂਦੀਆਂ ਦਾ ਪਾਦਰੀ ਜੋ ਪੀਲੇ ਕੱਪੜੇ ਪੈਹਨਦਾ ਹੈ।

**راهن** *ਰਾਹਿਨ* : ਪੱਕਾ, ਸਥਿਰ ਰੈਹਣ/ਰੱਖਣ ਵਾਲਾ, ਗੈਹਣੇ (ਗਿਰਵੀ) ਰੱਖਣ ਵਾਲਾ।

**رای** *ਰਾਯ* : ਰਾਹ, ਰਸਤਾ, ਰਾਜਾ, ਰਈਸ।

**رایان** *ਰਾਯਾਨ* : (ਰਾਯ **رای** ਦਾ ਬੌਹਵਚਨ) ਰਾਜੇ।

**رای** *ਰਾਯ* : ਤਜਵੀਜ਼, ਭਾਵ, ਵਿਚਾਰ, ਧਿਆਨ, ਤਦਬੀਰ, ਅਕਲ, ਸਿਆਣਪ।

**رایالعین** *ਰਾਯ-ਉਲ-ਐਨ* : ਅੱਖੀਂ ਡਿੱਠੀ ਗੱਲ।

**رایزن** *ਰਾਯਜ਼ਨ* : ਜਿਸ ਦੀ ਸਲਾਹ ਲਈ ਜਾਵੇ, ਸਲਾਹਕਾਰ।

**رایزنی** *ਰਾਯਜ਼ਨੀ* : ਪਰਸਪਰ ਸਲਾਹ, ਤਜਵੀਜ਼ ਕਰਨਾ।

**رایات** *ਰਾਯਾਤ* : (ਰਾਯਤ **رایت** ਦਾ ਬੌਹਵਚਨ) ਝੰਡੇ।

**رایت** *ਰਾਯਤ* : ਝੰਡਾ, ਨੇਜ਼ਾ।

**رایتبیضه** *ਰਾਯਤ-ਏ-ਬੈਜ਼ਾ* : ਸਫਲਤਾ ਤੇ ਸੁਲਾਹ ਦਾ ਚਿੱਟਾ ਝੰਡਾ।

**رایتفریدون**
*ਰਾਯਤ-ਏ-ਫ਼ਰੀਦੂਨ,* **رایتکاویان**
*ਰਾਯਤ-ਏ-ਕਾਵਿਯਾਨ* : ਬਗਾਵਤ ਦਾ

ਝੰਡਾ।

**رائج** ***ਰਾਇਜ*** : ਜਿਸ ਦਾ ਰਵਾਜ ਹੋਵੇ, ਪਰਚਲਤ, ਜਾਰੀ, ਚੱਲਣ ਵਾਲੀ (ਸ਼ੈ), ਰਸਮੀ।

**رائج الوقت** ***ਰਾਇਜ-ਉਲ-ਵਕ਼ਤ*** : ਵਰਤਮਾਨ ਸਮੇਂ, ਜੋ ਪਰਚਲਤ ਹੋਵੇ।

**رائس** ***ਰਾਇਸ*** : ਹਾਕਮ, ਰਈਸ, ਮੁਖੀਆ।

**رایگان** ***ਰਾਯਗਾਨ*** : (ਵਾਸਤਵ ਵਿਚ ਰਾਹਗਾਂ **راهگان** ਸੀ) ਓਹ ਚੀਜ਼ ਜੋ ਰਾਹ ਵਿਚ ਪਈ ਮਿਲ ਜਾਵੇ; ਬਿਨਾ ਮੁੱਲ ਦੀ, ਮੁਫ਼ਤ, ਨਿਕੰਮੀ।

**رایگان خوار** ***ਰਾਯਗਾਨ-ਖ਼੍ਵਾਰ*** : ਮੁਫ਼ਤਖੋਰਾ, ਭਿਖ-ਮੰਗਾ।

**رایه** ***ਰਾਯਾ*** : ਬੱਚਿਆਂ ਦੇ ਸਿਰ ਵਿਚ ਨਿਕਲਣ ਵਾਲੀਆਂ ਫਿਨਸੀਆਂ; ਗੰਜ।

**رب** ***ਰੱਬ*** : ਪਾਲਣ ਵਾਲਾ, ਪਾਲਣਹਾਰ, ਖ਼ੁਦਾ, ਅੱਲਾਹ, ਪਰਮਾਤਮਾ, ਈਸ਼ਵਰ; ਵੱਡਾ ਭਰਾ; ਦੋਸਤ।

**رب الارباب** ***ਰੱਬ-ਉਲ-ਅਰਬਾਬ*** : ਸਾਰੇ ਪਾਲਣ ਵਾਲਿਆਂ ਦਾ ਪਾਲਣਹਾਰ।

**رب العالمین** ***ਰੱਬ-ਉਲ-ਆਲਮੀਨ*** : ਸੰਸਾਰ ਨੂੰ ਪਾਲਣ ਵਾਲਾ, ਸਰਬ-ਸ੍ਰਿਸ਼ਟੀ ਦਾ ਪਾਲਣਹਾਰ, ਪਰਮਾਤਮਾ।

**ربانی** ***ਰੱਬਾਨੀ*** : ਰੱਬ ਨਾਲ ਸਬੰਧਤ, ਰੱਬ ਵਾਲਾ, ਅਲਾਹ ਵਾਲਾ।

**ربنا** ***ਰੱਬੁਨਾ*** : ਹੇ ਸਾਡੇ ਰੱਬ।

**ربوبیت** ***ਰੱਬੂਬੀਯਤ*** : ਪਰਵਰਦਗਾਰੀ, ਖ਼ੁਦਾਵੰਦੀ।

**ربی** ***ਰੱਬੀ*** : ਹੇ ਮੇਰੇ ਰੱਬ, ਅਧਿਆਤਮਵਾਦ ਦਾ ਵਿਸ਼ੇਸ਼ੱਗ।

**رب** ***ਰੁੱਬ*** : ਅੰਗੂਰ, ਅਨਾਰ ਆਦਿ ਦਾ ਪਾਣੀ (ਰਸ) ਜੋ ਅੱਗ ਵਿਚ ਪਕਾ ਕੇ ਕੱਢਿਆ ਹੋਵੇ, ਅਰਕ, ਸਤ।

**ربا** ***ਰਿਬਾ*** : ਵਧਣਾ, ਜ਼ਿਆਦਾ ਹੋਣਾ; ਸੂਦ, ਲਾਭ।

**رباخوار** ***ਰਿਬਾ-ਖ਼੍ਵਾਰ*** : ਸੂਦ ਲੈਣ ਜਾਂ ਖਾਣ ਵਾਲਾ।

**ربا** ***ਰੁਬਾ*** : (ਰਬੂਦਨ **ربودن** ਭਾਵ ਲੈ ਜਾਣਾ) ਤੂੰ ਲੈ ਜਾ, ਲੈ ਜਾਣ ਵਾਲਾ, ਧੱਕੇ ਨਾਲ ਖੋਹ ਕੇ ਲੈ ਜਾਣ ਵਾਲਾ; ਦੂਜੇ ਨਾਂਵ ਨਾਲ ਮਿਲ ਕੇ ਕਰਤਾਵਾਚੀ ਅਥਵਾ, 'ਲੈ ਜਾਣ ਵਾਲਾ' ਦੇ ਅਰਥ ਦਿੰਦਾ ਹੈ, ਜਿਵੇਂ ਦਿਲ + ਰੁਬਾ = ਦਿਲ ਲੈ ਜਾਣ ਵਾਲਾ, ਮਸ਼ੂਕ।

**ربایی** ***ਰੁਬਾਈ*** : ਲੁੱਟ ਮਾਰ।

**ربا** ***ਰੁੱਬਾ*** : (ਜ਼ੰਦ ਪਾਜ਼ੰਦ) ਮਹਾਨ, ਵੱਡਾ।

**رباب** ***ਰੁਬਾਬ*** : ਇਕ ਪਰਸਿੱਧ ਸਾਜ਼ ਦਾ ਨਾਮ, ਸਾਰੰਗੀ (ਚਾਰ-ਤਾਰਾ)।

**ربابی** ***ਰੁਬਾਬੀ*** : ਰਬਾਬ ਵਜਾਉਣ ਵਾਲਾ, ਰਾਗੀ।

**رباب** ***ਰਬਾਬ*** : (ਫ਼ਾਰਸੀ ਰੁਬਾਬਾ **ربابا** ਦਾ ਅਰਬੀ ਰੂਪਾਂਤਰ) ਚਿੱਟਾ ਬੱਦਲ, ਇਕ ਸੁੰਦਰ ਯੁਵਤੀ ਜੋ ਰੁਅਦ **رعد** ਦੀ ਮਸ਼ੂਕਾ ਸੀ; ਮੱਕਾ ਸ਼ਰੀਫ਼ ਦੇ ਨੇੜੇ ਇਕ ਪਹਾੜ ਤੇ ਪਿੰਡ ਦਾ ਨਾਮ।

**رباب** ***ਰਿਬਾਬ*** : ਇਕਰਾਰਨਾਮਾ, ਸੰਧੀ, ਪੰਜ ਅਰਬੀ ਕਬੀਲਿਆਂ ਦਾ ਸੰਗ।

**ربات** ***ਰਿਬਾਤ*** : ਸਰਾਂ।

**رباط** ***ਰਿਬਾਤ਼*** : ਸਰਾਂ, ਮੁਸਾਫ਼ਰਖਾਨਾ, ਮੱਠ, ਓਹ ਚੀਜ਼ ਜਿਸ ਨਾਲ ਦੂਜੀ ਨੂੰ ਖ਼ੂਬ ਕੱਸ ਕੇ ਬੰਨ੍ਹਿਆ ਜਾਵੇ, ਰੱਸਾ; ਦਿਲ; ਸਰਹੱਦੀ ਚੌਕੀਂ; ਘੋੜਿਆਂ (ਪੰਜ ਜਾਂ ਵੱਧ) ਦਾ ਦਸਤਾ; ਘੋੜੇ ਨੂੰ ਧਰਮ-ਯੁੱਧ ਲਈ ਹਥਿਆਰਬੰਦ ਕਰਨਾ।

**رباع** ***ਰੁਬਾਅ*** : ਚਾਰ (੪), ਚਾਰ ਚਾਰ।

**رباعی** ***ਰੁਬਾਈ*** : ਓਹ ਵਾਕ ਜਿਸ ਦੇ ਅਸਲੀ ਹਰਫ਼ ਚਾਰ ਹੋਣ; ਚਾਰ ਤੁਕਾਂ ਦੇ ਦੋ ਸ਼ੇਅਰ ਜਿਨ੍ਹਾਂ ਦੀ ਪੈਹਲੀ, ਦੂਜੀ ਤੇ ਚੌਥੀ ਤੁਕ ਦਾ ਇਕ ਸਮਾਨ ਤੁਕਾਂਤ ਮਿਲਦਾ ਹੋਵੇ, ਜੇਕਰ ਤੀਜੀ ਤੁਕ ਦਾ ਵੀ ਤੁਕਾਂਤ ਮਿਲਦਾ ਹੋਵੇ, ਤਾਂ ਉਸ ਨੂੰ ਦੋ-ਬੈਂਤੀ ਜਾਂ ਤਰਾਨਾ ਕੈਂਹਦੇ ਹਨ, ਰੁਬਾਈ ਕੇਵਲ ਬਹਰ-ਏ-ਹਜ਼ਜ ਵਿਚ ਕਹੀ ਜਾਂਦੀ ਹੈ।

**رباعیات** ***ਰੁਬਾਈਯਾਤ*** : (ਰੁਬਾਈ **رباعی** ਦਾ ਬੌਹਵਚਨ) ਰੁਬਾਈਆਂ।

**رباه** ***ਰੁਬਾਹ*** : (ਰੁਬਾਹ **روباه**) ਲੂੰਬੜੀ।

**ربط** ***ਰਬਤ਼*** : ਸਬੰਧ, ਲਗਾ; ਬੰਨ੍ਹਣਾ, ਜੋੜਨਾ,

**رجب** ***ਰਜਬ*** : ਚੰਦ ਦਾ ਸਤਵਾਂ ਮਹੀਨਾ; ਡਰਨਾ; ਸਤਕਾਰ ਕਰਨਾ; ਪੂਜਣਾ।

**رجحان** ***ਰੁਜਹਾਨ*** : ਤੱਕੜੀ ਦੇ ਇਕ ਪੱਲੜੇ ਦਾ ਝੁਕ ਜਾਣਾ, ਇਕ ਪਾਸੇ ਝੁਕਣਾ; ਵਡਿਆਈ, ਜ਼ਿਆਦਤੀ, ਵਧੀਕੀ; ਰੁਚੀ, ਝੁਕਾ।

**رجز** ***ਰਜਜ਼*** : ਅਰੂਜ਼ (ਅਰਬੀ/ਫ਼ਾਰਸੀ ਛੰਦ ਸ਼ਾਸਤਰ) ਅਨੁਸਾਰ, ਸ਼ੇਅਰ ਦੀਆਂ ਉਨੀਂ ਬੈਹਰਾਂ ਵਿਚੋਂ ਇਕ ਬੈਹਰ ਦਾ ਨਾਮ; ਓਹ ਸ਼ੇਅਰ ਜੋ ਅਰਬ ਦੇ ਲੋਕ ਜੰਗ ਵਿਚ ਦੁਸ਼ਮਣ ਦੇ ਮੁਕਾਬਲੇ 'ਤੇ ਆਪਣੀ ਬਹਾਦਰੀ ਦੱਸਣ ਲਈ ਪੜ੍ਹਦੇ ਹਨ।

**رجع** ***ਰਜਅ*** : ਪਰਤਣਾ, ਮੁੜਨਾ, ਵਾਪਸ ਹੋਣਾ, ਪਰਤਾਉਣਾ, ਮੋੜਨਾ, ਵਾਪਸ ਕਰਨਾ, ਦੁਹਰਾਉਣਾ; ਇਕ ਊਠ ਵੇਚ ਕੇ ਉਸ ਰਕਮ ਨਾਲ ਦੂਜਾ ਖ਼ਰੀਦਣਾ; ਮੀਂਹ ਪਿਛੋਂ ਮੀਂਹ ਪੈਣਾ; ਨਫ਼ਾ, ਖੱਟੀ; ਬਸੰਤ ਰੁੱਤ ਦੀ ਹਰਿਆਵਲ।

**رجعت** ***ਰਜਅਤ, ਰਿਜਅਤ*** : ਵਾਪਸ ਆਉਣਾ, ਵਾਪਸੀ, ਮੁੜ ਕੇ ਓਹੀ ਕੰਮ ਕਰਨਾ, ਤਲਾਕ ਦਿਤੀ ਹੋਈ ਇਸਤਰੀ ਵੱਲ ਖ਼ਾਵੰਦ ਦਾ ਪਰਤਣਾ; ਖ਼ਤ ਦਾ ਜਵਾਬ।

**رجعی** ***ਰੁਜਆ*** : ਖ਼ਤ ਦਾ ਜਵਾਬ।

**رجل** ***ਰਜਲ*** : ਪਿਆਦਾ ਹੋਣਾ, ਪੈਦਲ; ਘੋੜੀ ਨੂੰ ਸਮੇਤ ਵਛੇਰੇ ਦੇ ਚਰਨ ਲਈ ਖੁੱਲ੍ਹਾ ਛੱਡਣਾ, ਵਿਰਲੇ ਵਾਲ (ਘੁੰਗਰਾਲੇ ਦੇ ਉਲਟ)।

**رجل** ***ਰਜੁਲ*** : ਪੂਰਾ (ਬਾਲਗ) ਆਦਮੀ, ਮਰਦ।

**رجل** ***ਰਿਜਲ*** : ਪੈਰ; ਸਮਾਂ, ਉਮਰ ਭਰ ਦਾ ਸਮਾਂ; ਟਿੱਡੀ ਦਲ; ਫ਼ੌਜ।

**رجم** ***ਰਜਮ*** : ਪੱਥਰ ਮਾਰਨਾ, ਸੰਗਸਾਰ ਕਰਨਾ; ਘਿਰਨਾ ਕਰਨੀ, ਗਾਲ੍ਹਾਂ ਦੇਣਾ; ਵਗਾਹ ਕੇ ਮਾਰੀ ਹੋਈ ਚੀਜ਼।

**رجمِ شیاطین** ***ਰਜਮ-ਏ-ਸ਼ਯਾਤੀਨ*** : ਸ਼ਤਾਨਾਂ ਨੂੰ ਦੂਰ ਕਰਨਾ।

**رجیم** ***ਰਜੀਮ*** : ਸੰਗਸਾਰ ਕੀਤਾ ਗਿਆ, ਜਿਸ ਨੂੰ ਪੱਥਰ ਮਾਰ ਮਾਰ ਕੇ ਮਾਰ ਦਿਤਾ ਹੋਵੇ, ਰਦ ਕੀਤਾ ਗਿਆ, ਦੁਰਕਾਰਿਆ ਗਿਆ।

**رجوع** ***ਰੁਜੂਅ*** : ਪਰਤਣਾ, ਮੁੜਨਾ, ਵਾਪਸੀ, ਧਿਆਨ ਦੇਣਾ; ਵਾਪਸ ਕਰਨਾ, ਸੰਕੇਤ, ਖ਼ਤ ਦਾ

ਦੋਸਤੀ, ਮੇਲ-ਮਿਲਾਪ; ਜੋੜ; ਆਦਤ, ਨਿਤਕਰਮ, ਵਰਤੋਂ।

**ربع** ***ਰਬਅ*** : ਰਸੀ ਨੂੰ ਚਾਰ ਵਟ ਦੇਣਾ; ਚੌਥੇ ਦਿਨ ਪਾਣੀ ਪੀਣਾ (ਊਠ ਦਾ), ਊਠ ਨੂੰ ਲੱਦਣਾ (ਵੰਝ ਦੀ ਸਹਾਇਤਾ ਨਾਲ); ਘਰ, ਮਕਾਨ, ਸਰਾਂ ਮਹੱਲਾ; ਥੰਮ੍ਹਾ।

**ربعِ شدّاد** ***ਰਬਅ-ਏ-ਸ਼ੱਦਾਦ*** : ਲੁਟ ਮਾਰ ਦਾ ਚੌਥਾ ਹਿਸਾ ਪਰਾਪਤ ਕਰਨਾ; ਸ਼ੱਦਾਦ ਦੀ ਬਹਿਸ਼ਤ ਜੋ ਅਸਲ ਬਹਿਸ਼ਤ ਦੀ ਨਕਲ ਸੀ।

**ربع** ***ਰੁਬਅ*** : ਚੌਥਾ ਹਿੱਸਾ (੧/੪); ਤਾਰਿਆਂ ਦੀ ਬਲੰਦੀ ਜਾਣਨ ਵਾਲਾ ਇਕ ਸੰਦ।

**ربوسه** ***ਰੁਬੂਸਾ*** : (= ਰੂ + ਪੋਸ਼ਾ)।

**ربوشه** ***ਰੁਬੂਸ਼ਾ*** : ਸਿਰ ਤੇ ਲੈਣ ਵਾਲੀ ਚਾਦਰ, ਦੁਪੱਟਾ, ਬੁਰਕਾ।

**ربیع** ***ਰਬੀਅ*** : ਬਹਾਰ ਦੀ ਰੁੱਤ, ਭਾਰਤ ਵਿਚ ਫੱਗਣ ਚੇਤ ਦੀ ਮਿਠੀ ਰੁਤ, ਦੂਜੇ ਦੇਸ਼ਾਂ ਵਿਚ ਵਿਸਾਖ ਜੇਠ ਦੇ ਮਹੀਨੇ, ਅਰਬ ਦੇ ਇਕ ਸਖੀ ਦਾ ਨਾਮ; ਹਾੜੀ ਦੀ ਫ਼ਸਲ।

**ربیع الآخر** ***ਰਬੀਅ-ਉਲ-ਆਖ਼ਿਰ*** : ਚੰਦ ਦਾ ਚੌਥਾ ਮਹੀਨਾ।

**ربیع الاول** ***ਰਬੀਅ-ਉਲ-ਅੱਵਲ*** : ਚੰਦ ਦਾ ਤੀਜਾ ਮਹੀਨਾ।

**رتبه** ***ਰੁਤਬਾ*** : ਮਰਤਬਾ, ਦਰਜਾ, ਪਦਵੀ।

**رته** ***ਰਤਾ*** : ਰੀਠਾ।

**رجا** ***ਰਜਾ/ਰਜਾ'*** : ਭਰੋਸਾ, ਆਸ, ਉਮੀਦ; ਆਸ ਰੱਖਣਾ; ਡਰਨਾ, ਡਰ।

**رجاف** ***ਰਜਾਫ਼*** : ਨਗਾਰੇ ਦੀ ਅਵਾਜ਼।

**رجّاف** ***ਰਜੱਫ਼*** : ਹਸ਼ਰ ਦਾ ਦਿਨ, ਕਿਆਮਤ, ਪਰਲੋ; ਸਾਗਰ, ਸਮੁੰਦਰ; ਆਕੜ ਭਰੀ ਚਾਲ।

**رجال** ***ਰਿਜਾਲ*** : (ਰਜੁਲ رجل ਦਾ ਬੌਹਵਚਨ) ਮਰਦ, ਪੈਦਲ ਚੱਲਣ ਵਾਲੇ, ਪਿਆਦਾ ਫ਼ੌਜ।

**رجالِ دولت** ***ਰਿਜਾਲ-ਏ-ਦੌਲਤ*** : ਸਲਤਨਤ ਦੇ ਅਮੀਰ ਵਜ਼ੀਰ, ਦਰਬਾਰ ਦੇ ਰੁਕਨ।

ਜਵਾਬ, ਝਕਾ।

**رحل ਰਹ਼ਲ** : ਘਰ, ਮਕਾਨ, ਰੈਹਣ ਦੀ ਥਾਂ, ਸਮਾਨ; ਕੂਚ ਕਰਨਾ, ਕੂਚ, ਊਠ ਦਾ ਪਲਾਣ; ਖ਼ਾਸ ਸ਼ਕਲ ਦੇ ਦੋ ਤਖਤੇ ਜਿਨ੍ਹਾਂ ਉਤੇ ਕੁਰਾਨ ਸ਼ਰੀਫ਼ ਰੱਖ ਕੇ ਪੜ੍ਹਦੇ ਹਨ।

**رحيل ਰਹ਼ੀਲ** : ਸਫ਼ਰ, ਕੂਚ, ਕੂਚ ਕਰਨਾ, ਪਲਾਣਾ ਪਿਆ ਊਠ, ਸਫ਼ਰ ਦੇ ਯੋਗ ਊਠ।

**رحيلگاه ਰਹ਼ੀਲਗਾਹ** : ਪੜਾ।

**رحلت ਰਿਹ਼ਲਤ** : ਸਫ਼ਰ ਕਰਨਾ, ਕੂਚ ਕਰਨਾ, ਕੂਚ, ਮੌਤ।

**رحم ਰਹ਼ਮ** : ਮੇਹਰਬਾਨੀ ਕਰਨਾ, ਮੇਹਰ, ਕਿਰਪਾ, ਤਰਸ, ਹਮਦਰਦੀ।

**رحمدل ਰਹ਼ਮਦਿਲ** : ਤਰਸ ਜਾਂ ਮੇਹਰ ਕਰਨ ਵਾਲਾ, ਨਰਮ ਦਿਲ ਵਾਲਾ।

**رحم ਰਹ਼ਿਮ** : ਬੱਚੇਦਾਨੀ।

**رحمان ਰਹ਼ਮਾਨ** : ਅਤਿਅੰਤ ਕਿਰਪਾਸ਼ੀਲ, ਅੱਲਾਹ ਤਆਲਾ ਦਾ ਇਕ ਨਾਮ।

**رحمانی ਰਹ਼ਮਾਨੀ** : ਰੱਬੀ, ਦੈਵੀ।

**رحمت ਰਹ਼ਮਤ** : ਕਿਰਪਾ, ਮੇਹਰ, ਦਇਆ।

**رحيم ਰਹ਼ੀਮ** : ਬੌਹਤ ਮੇਹਰ ਕਰਨ ਵਾਲਾ, ਅਤਿ ਰੈਹਮ ਕਰਨ ਵਾਲਾ, ਨਰਮ ਦਿਲ; ਰੱਬ ਦਾ ਇਕ ਗੁਣਵਾਚੀ ਨਾਮ।

**رخ ਰੁਖ਼** : ਮੂੰਹ, ਚੇਹਰਾ, ਤਾਜ, (ਜੋ ਈਰਾਨੀ ਬਾਦਸ਼ਾਹ ਪੈਹਨਦੇ ਸਨ); ਲਗਾਮ; ਪਾਸਾ; ਸ਼ਤਰੰਜ ਦੇ ਇਕ ਮੋਹਰੇ ਦਾ ਨਾਮ; ਊਠ ਵਰਗਾ ਇਕ ਫ਼ਰਜ਼ੀ ਜਾਨਵਰ; ਕਾਹੀ, ਸਰਕੜਾ।

**رخ ਰਖ਼** : ਸੋਗ, ਸ਼ੋਕ, ਦੁੱਖ, ਰੋਗ, ਜ਼ਖ਼ਮ; ਪਾੜ, ਡੂੰਘ; ਇਕ ਸੰਗੀਤ-ਸਾਜ਼।

**رخت ਰਖ਼ਤ** : ਸਮਾਨ, ਅਸਬਾਬ; ਲਿਬਾਸ, ਸਿੱਧਾ, ਸਹੀ, ਠੀਕ, ਘੋੜਾ, ਘੋੜੇ ਦਾ ਸਾਜ਼ (ਕਾਠੀ ਆਦਿ), ਇਕ ਆਦਮੀ ਦੀ ਖ਼ੁਰਾਕ; ਰੰਜ, ਤਕਲੀਫ਼, ਸ਼ੋਕ, ਗ਼ਮ, ਗੁੱਸਾ, ਚੰਦ ਦੀ ਰਿਸ਼ਮ ਜਾਂ ਸੂਰਜ ਦੀ ਕਿਰਨ।

**رخت از جہان بردن ਰਖ਼ਤ ਅਜ਼ ਜਹਾਨ ਬੁਰਦਨ** : ਮਰ ਜਾਣਾ।

**رخت بربستن ਰਖ਼ਤ-ਬਰ-ਬਸਤਨ** : ਸਫ਼ਰ ਕਰਨਾ।

**رخت بستن ਰਖ਼ਤ ਬਸਤਨ,** **رخت بيرون بردن ਰਖ਼ਤ ਬੈਰੂਨ ਬੁਰਦਨ** : ਮਰ ਜਾਣਾ, ਚੱਲ ਬੱਸਣਾ।

**رختخواب ਰਖ਼ਤ ਖ਼੍ਵਾਬ** : ਬਿਸਤਰਾ।

**رختشو/شور ਰਖ਼ਤ-ਸ਼ੂ/ਸ਼ੂਰ** : ਧੋਬੀ।

**رختشورخانه ਰਖ਼ਤ-ਸ਼ੂਰਖ਼ਾਨਾ** : ਧੋਬੀ-ਘਾਟ।

**رختکش ਰਖ਼ਤ-ਕਸ਼** : ਪਾਂਧੀ; ਭਾਰ ਢੋਣ ਵਾਲਾ ਜਾਨਵਰ।

**رختکنخانه ਰਖ਼ਤ-ਕਨ-ਖ਼ਾਨਾ** : ਹਮਾਮ ਵਿਚ ਕੱਪੜੇ ਲਾਹੁਣ ਦੀ ਥਾਂ।

**رختِنظامی ਰਖ਼ਤ-ਏ-ਨਿਜ਼ਾਮੀ** : ਫ਼ੌਜੀ ਲਿਬਾਸ, ਵਰਦੀ।

**رختومتاع ਰਖ਼ਤ-ਓ-ਮਤਾਅ਼** : ਨਿਜੀ ਮਾਲ ਅਸਬਾਬ।

**رختهستی ਰਖ਼ਤ-ਏ-ਹਸਤੀ** : ਦਲੀਲ, ਤਰਕ; ਸਮਝ-ਬੂਝ।

**رخسار ਰੁਖ਼ਸਾਰ, رخساره ਰੁਖ਼ਸਾਰਹ** : ਗੱਲ੍ਹ, ਚੇਹਰਾ।

**رخسارگان ਰੁਖ਼ਸਾਰਗਾਨ** : (ਉਪਰੋਕਤ ਦਾ ਬੌਹਵਚਨ) ਗੱਲ੍ਹਾਂ, ਚੇਹਰੇ।

**رخش ਰਖ਼ਸ਼** : ਸਫ਼ੈਦੀ ਤੇ ਲਾਲੀ ਮਿਲੇ ਰੰਗ ਦਾ ਘੋੜਾ, ਚਿਟਾ ਲਾਲ ਘੋੜਾ, ਘੋੜਾ, ਰੁਸਤਮ ਦੇ ਘੋੜੇ ਦਾ ਨਾਮ; ਸ਼ੁਰੂ ਕਰਨ ਦੀ ਕਿਰਿਆ ਆਦਿ, ਅਰੰਭ; ਅਸਮਾਨੀ ਪੀਂਘ, ਸ਼ੁਭ; ਬਿਜਲੀ, ਪਰਤੀਬਿੰਬ, ਖ਼ੁਸ਼, ਪਰਸੰਨ; ਖ਼ੁਸ਼ੀ, ਖ਼ੁਸ਼ਹਾਲੀ, ਕਿਰਨ, ਚਮਕ।

**رخشِ بهار ਰਖ਼ਸ-ਏ-ਬਹਾਰ** : ਬਹਾਰ ਦੀ ਹਵਾ; ਸਾਵਣ ਮਹੀਨੇ ਦਾ ਬੱਦਲ।

**رخش ਰੁਖ਼ਸ਼** : ਕਿਰਨ, ਚਮਕਾਰਾ; ਸੂਰਜ ਦਾ ਨਾਮ,

**رخشا ਰਖ਼ਸ਼ਾ, رخشان ਰਖ਼ਸ਼ਾਨ** : ਚਮਕਦਾ ਹੋਇਆ, ਰੌਸ਼ਨ, ਚਮਕੀਲਾ।

**رخشندگی ਰਖ਼ਸ਼ਦਗੀ** : ਚਮਕ, ਚਮਕਾਰਾ।

**رخصت ਰੁਖ਼ਸਤ** : ਬੌਹਲਤਾ, ਸਸਤਾਪਣ,

ਆਗਿਆ, ਇਜਾਜ਼ਤ, ਛੁੱਟੀ।

رخصت‌خواستن ***ਰੁਖ਼ਸਤ ਖ਼੍ਵਾਸਤਨ***: ਆਗਿਆ ਮੰਗਣਾ।

رخصت‌دادن ***ਰੁਖ਼ਸਤ ਦਾਦਨ*** : ਆਗਿਆ ਦੇਣਾ।

رخصتی ***ਰੁਖ਼ਸਤੀ*** : ਵਿਦਾ ਹੋਣ ਲਗਿਆਂ ਦਿੱਤੀ ਗਈ ਚੀਜ਼।

رخنه ***ਰਖ਼ਨਾ*** : ਕੰਧ ਵਿਚਲੀ ਤੇੜ, ਮੋਰੀ, ਬਾਰੀ, ਖਿੜਕੀ; ਐਬ, ਦੋਸ਼।

رخنهٔ‌شمشیر ***ਰਖ਼ਨਾ-ਏ-ਸ਼ਮਸ਼ੀਰ*** : ਤਲਵਾਰ ਦੀ ਸੱਟ, ਤਲਵਾਰ ਦੀ ਧਾਰ।

رخنه ***ਰੁਖ਼ਨਾ*** : ਕਾਗਜ਼।

رخوگر ***ਰਖ਼ੂਗਰ*** : ਕਪੜੇ ਰਫ਼ੂ ਕਰਨ ਵਾਲਾ।

رد ***ਰੱਦ*** : ਪਰਤਾਉਣਾ, ਮੋੜਨਾ, ਫੇਰ ਦੇਣਾ, ਵਾਪਸ ਕਰਨਾ, ਪਰਤਣਾ, ਮੁੜਨਾ; ਨਾ ਮੰਨਣਾ, ਇਨਕਾਰ ਕਰਨਾ, ਰੱਦ ਕਰਨਾ, ਵਾਪਸ ਲਿਆਉਣਾ, ਨਾਕਸ ਤੇ ਰੱਦੀ ਚੀਜ਼, ਕੰਧ ਦਾ ਰਦਾ।

ردپا ***ਰੱਦ-ਏ-ਪਾ*** : ਪਗ-ਚਿੰਨ੍ਹ।

ردجواب ***ਰੱਦ-ਏ-ਜਵਾਬ*** : ਉੱਤਰ, ਮੋੜਵਾਂ ਜਵਾਬ।

ردزده ***ਰੱਦ-ਜ਼ਦਾ*** : ਮਰਦੂਦ।

ردسلام ***ਰੱਦ-ਏ-ਸਲਾਮ*** : ਸਲਾਮ ਦਾ ਜਵਾਬ।

ردکردن ***ਰੱਦ-ਕਰਦਨ*** : ਮੋੜ ਦੇਣਾ, ਵਾਪਸ ਕਰਨਾ।

ردکلام ***ਰੱਦ-ਏ-ਕਲਾਮ*** : ਤਰਦੀਦ; ਜਵਾਬ।

ردوطعن ***ਰੱਦ-ਉ-ਤਅ਼ਨ*** : ਰਦ ਕਰਨਾ, ਤਾਹਨਾ ਮੇਹਣਾ ਦੇਣਾ।

ردوکد ***ਰੱਦ-ਉ-ਕਦ*** : ਤੂੰ ਤੂੰ, ਮੈਂ ਮੈਂ; ਬੈਹਸ ਜਾਂ ਲੜਾਈ ਵੇਲੇ ਉਲਟੀ ਸਿੱਧੀ ਗੱਲ ਕਰਨਾ।

ردی ***ਰੱਦੀ*** : ਨਿਕੰਮਾ, ਨਾਕਸ, ਵਿਗੜਿਆ ਹੋਇਆ, ਕਮਜ਼ੋਰ, ਮਾੜਾ।

رد ***ਰਦ*** : ਸਿਆਣਾ; ਬੁੱਧੀਮਾਨ ਪਾਰਸੀ ਪੰਡਤ।

ردا ***ਰਿਦਾ*** : ਚਾਦਰ।

رداپوش ***ਰਿਦਾ-ਪੋਸ਼*** : ਦਰਵੇਸ਼, ਫ਼ਕੀਰ, ਭਗਤ।

ردانیل ***ਰਿਦਾ-ਏ-ਨੀਲ*** : ਰਾਤ, ਅਸਮਾਨ।

ردف ***ਰਿਦਫ਼*** : ਸਵਾਰ ਦੇ ਪਿਛੇ ਸਵਾਰ ਹੋਣ ਵਾਲਾ ਵਿਅਕਤੀ, ਚਿਤੜ (ਘੋੜੇ ਦੇ); ਪਿਛੇ ਪਿਛੇ ਆਉਣਾ, ਇਕ ਪਿੱਛੇ ਦੂਜੀ ਆਉਣ ਵਾਲੀ ਚੀਜ਼, ਬਾਦਸ਼ਾਹ ਦੇ ਸੱਜੇ ਹਥ ਬੈਹਣ ਵਾਲਾ ਜੋ ਉਸ ਦੇ ਨਾਲ ਹੀ ਖਾਂਦਾ ਪੀਂਦਾ ਹੈ ਅਤੇ ਜੰਗ ਵਿਚ ਉਸ ਦੇ ਪਿੱਛੇ ਪਿੱਛੇ ਹੁੰਦਾ ਹੈ।

ردف ***ਰਦਫ਼*** : ਪਿੱਛੇ ਆਉਣਾ, ਉਤਰ-ਅਧਕਾਰੀ ਹੋਣਾ।

ردا ***ਰਦਾ, ਰੱਦਾ*** : ਇਟਾਂ ਜਾਂ ਪੱਥਰਾਂ ਦੀ ਚਿਣੀ ਹੋਈ ਪੰਗਤੀ, ਕਤਾਰ, ਸਫ਼, ਪੰਗਤ; ਝਾੜਨ ਝੰਬਣ ਵਾਲਾ ਸੰਦ।

ردیف ***ਰਦੀਫ਼*** : ਇਕੋ ਘੋੜੇ 'ਤੇ ਸਵਾਰ ਦੇ ਪਿੱਛੇ ਸਵਾਰ ਹੋਣ ਵਾਲਾ ਵਿਅਕਤੀ; ਓਹ ਸ਼ਬਦ ਜੋ ਤੁਕ ਦੇ ਅਖ਼ੀਰ ਤੁਕਾਂਤ ਪਿਛੋਂ ਵਾਰ ਵਾਰ ਆਵੇ।

رذالت ***ਰਜ਼ਾਲਤ*** : ਕਮੀਨਾ ਹੋਣ ਦਾ ਭਾਵ, ਹੋਛਾਪਣ।

رذاله ***ਰਜ਼ਾਲਾ, ਰੁਜ਼ਾਲਾ*** : ਕਮੀਨਾ, ਥੋੜ੍ਹ-ਵਿਤਾ, ਹੋਛਾ; ਫੋਕ, ਨਾਕਸ, ਰੱਦੀ।

رذائل ***ਰਜ਼ਾਇਲ*** : (ਰਜ਼ੀਲਤ رذیلت ਦਾ ਬੌਹਵਚਨ) ਕਮੀਨੀਆਂ ਗੱਲਾਂ ਜਾਂ ਤੁਛ ਚੀਜ਼ਾਂ।

رذل ***ਰਜ਼ਲ*** : ਕਮੀਨਾ, ਥੋੜ੍ਹ-ਵਿਤਾ, ਹੋਛਾ।

رذیل ***ਰਜ਼ੀਲ*** : ਕਮੀਨਾ, ਪਾਜੀ, ਤੁੱਛ, ਨਿਕੰਮਾ, ਰੱਦੀ।

رذیلت ***ਰਜ਼ੀਲਤ*** : ਕਮੀਨਾਪਣ, ਕਮੀਨਗੀ, ਕਮੀਨਾ ਹੋਣਾ।

رز ***ਰਜ਼*** : ਅੰਗੂਰ; ਅੰਗੂਰ ਦੀ ਵੇਲ, ਅੰਗੂਰਾਂ ਦਾ ਬਾਗ਼, ਬਾਗ਼; ਵਿਸ਼, ਰੰਗ।

رزبان ***ਰਜ਼ਬਾਨ*** : ਬਾਗ਼ਬਾਨ।

رزاق ***ਰੱਜ਼ਾਕ*** : ਰਿਜ਼ਕ ਦੇਣ ਵਾਲਾ, ਰੱਬ, ਈਸ਼ਵਰ।

**رزاقی** ***ਰੱਜ਼ਾਕ਼ੀ*** : ਰਿਜ਼ਕ ਪੌਹਚਾਉਣਾ, ਰਿਜ਼ਕ ਦੇਣਾ; ਸ਼ਰਾਬ।

**رزق** ***ਰਿਜ਼ਕ਼*** : ਰੋਜ਼ੀ, ਖ਼ੁਰਾਕ, ਖਾਣਾ; ਸੁਭਾਗ; ਵਜ਼ੀਫਾ; ਮੀਂਹ, ਵਰਖਾ।

**ررقجو** ***ਰਿਜ਼ਕ਼-ਜੂ*** : ਰੋਜ਼ੀ ਜਾਂ ਦੌਲਤ ਦੀ ਭਾਲ ਕਰਨ ਵਾਲਾ।

**رزم** ***ਰਜ਼ਮ*** : ਲੜਾਈ, ਮੁਠ-ਭੇੜ; ਲੱਕੜ (ਖਾਣ ਪਕਾਉਣ ਲਈ)।

**رزم‌افگن** ***ਰਜ਼ਮ-ਅਫ਼ਗਨ,*** **رزم‌خواه** ***ਰਜ਼ਮ-ਖ਼੍ਵਾਹ,*** **رزم‌زن** ***ਰਜ਼ਮ-ਜ਼ਨ,*** **رزم‌سار** ***ਰਜ਼ਮ-ਸਾਜ਼*** : ਬਹਾਦਰ, ਜੋਧਾ, ਲੜਾਕਾ।

**رزم‌کار** ***ਰਜ਼ਮਕਾਰ*** : ਜੰਗ, ਜੁਧ, ਲੜਾਈ।

**رزمگاه** ***ਰਜ਼ਮਗਾਹ*** : ਜੰਗ ਦਾ ਮੈਦਾਨ, ਰਣ-ਭੂਮੀ।

**رزم‌یوز** ***ਰਜ਼ਮ-ਯੂਜ਼,*** **رزم‌یوش** ***ਰਜ਼ਮ-ਯੂਸ਼*** : ਰੋਹਬ-ਦਾਬ ਵਾਲਾ, ਬਹਾਦਰ ਜੋਧਾ।

**رزمیه** ***ਰਜ਼ਮੀਜਾ*** : ਰਜ਼ਮ ਨਾਲ ਸਬੰਧਤ।

**رزا** ***ਰਜ਼ਾ*** : ਟੰਗਣੀ, ਟੰਗਣਾ, (ਜਿਸ ਉਤੇ ਕਪੜੇ ਟੰਗੇ ਜਾਂਦੇ ਹਨ)।

**رس** ***ਰਸ*** : ਪੌਹਚ, ਪੌਹਚਣ ਵਾਲਾ ਜਿਵੇਂ ਦਾਦਰਸ, ਪੱਕਾ, ਕਿਸੇ ਧਾਤ ਦਾ ਕੁਸ਼ਤਾ; ਔਰਤਾਂ ਦਾ ਗੁਲੂਬੰਦ, ਸ਼ੀਰਾ, ਲਾਲਚੀ, ਲੋਭੀ, ਫ਼ਸਾਦੀ, ਸ਼ਰਾਰਤੀ।

**رسا** ***ਰਸਾ*** : ਪੌਹਚਣ ਵਾਲਾ, ਪੂਰਨ, ਯੋਗ, ਚਤਰ, ਬੌਹਤ, ਬੌਹਤ ਸਾਰੇ।

**رسالت** ***ਰਸਾਲਤ,*** **رسالت** ***ਰਿਸਾਲਤ*** : ਪੈਗ਼ਾਮ, ਸੰਦੇਸ਼, ਪੈਗ਼ੰਬਰੀ ਦੀ ਪਦਵੀ, ਸਨੇਹਾ ਪੌਹਚਾਉਣਾ, ਕਿਤਾਬ, ਰਸਾਲਾ, ਖ਼ਤ।

**رسالت‌پناه** ***ਰਿਸਾਲਤ-ਪਨਾਹ,*** **رسالت‌مآب** ***ਰਿਸਾਲਤ ਮਆਬ*** : ਹਜ਼ਰਤ ਮੁਹੰਮਦ ਸਾਹਿਬ।

**رسالتگری** ***ਰਿਸਾਲਤਗਰੀ*** : ਏਲਚੀ ਦਾ ਕੰਮ, ਦੂਤਪੁਣਾ, ਪੈਗ਼ੰਬਰੀ।

**رساله** ***ਰਿਸਾਲਾ*** : ਛੋਟੀ ਕਿਤਾਬ, ਖ਼ਤ; ਸੰਦੇਸ਼; ਘੋੜ-ਸਵਾਰਾਂ ਦਾ ਟੋਲਾ।

**رساله‌دار** ***ਰਿਸਾਲਾਦਾਰ*** : ਰਸਾਲੇ ਦਾ ਮੁਖੀ।

**رساله‌داری** ***ਰਿਸਾਲਾਦਾਰੀ*** : ਰਸਾਲੇ ਦੀ ਕਮਾਨਦਾਰੀ।

**رسائل** ***ਰਸਾਇਲ*** : (ਰਿਸਾਲਾ رساله ਦਾ ਬੌਹਵਚਨ) ਬੌਹਤ ਸਾਰੇ ਖ਼ਤ, ਕਿਤਾਬਾਂ।

**رسائی** ***ਰਸਾਈ*** : ਪੌਹਚ; ਦਖ਼ਲ; ਸਮਝਣ ਦੀ ਚਲਾਕੀ, ਫੁਰਤੀ; ਯੋਗਤਾ, ਪੂਰਨਤਾ।

**رست** ***ਰਸਤ*** : (ਰਸਤਨ رستن ਤੋਂ) ਛੁਟਿਆ ਹੋਇਆ, ਛੋਟ, ਵਿਸ਼ੇ ਵਿਕਾਰਾਂ ਤੋਂ ਮੁਕਤ, ਸੁਤੰਤਰ; ਪੱਕਾ, ਸਥਿਰ, ਜ਼ਮੀਨ, ਦਲਾਨ, ਦੀਵਾਨਖ਼ਾਨਾ, ਰਸਤਾ, ਰਾਹ; ਪਦਵੀ।

**رستاخیز** ***ਰਸਤਾਖ਼ੇਜ਼,*** **رستخیز** ***ਰਸਤਖ਼ੇਜ਼*** : ਕਿਆਮਤ, (ਕਿਯਾਮਤ) ਪਰਲੋਂ, ਸ਼ੋਰ-ਸ਼ਰਾਬਾ।

**رستار** ***ਰਸਤਾਰ*** : ਸੁਰੱਖਿਆ, ਮੁਕਤੀ, ਨਜਾਤ।

**رستگار** ***ਰਸਤਗਾਰ*** : ਸੁਰਖਿਅਤ, ਅਜ਼ਾਦ, ਮੁਕਤ।

**رستگاری** ***ਰਸਤਗਾਰੀ*** : ਨਜਾਤ, ਮੁਕਤੀ, ਛੁਟਕਾਰਾ।

**رستگان** ***ਰਸਤਗਾਨ*** : ਸੁੰਤਤਰ; ਜੋ ਬਚ ਗਏ ਹੋਣ।

**رست** ***ਰੁਸਤ*** : (ਰਸਤਨ رستن ਤੋਂ) ਉਗਿਆ, ਫਲਣਾ ਫੁੱਲਣਾ, ਵਾਧਾ; ਮਿੱਟੀ, ਸਖ਼ਤ ਜ਼ਮੀਨ, ਪਕਾ, ਠੋਸ; ਦਲੇਰ।

**رستنی** ***ਰੁਸਤਨੀ*** : ਧਰਤ 'ਚੋਂ ਉਗਣ ਵਾਲੀਆਂ ਚੀਜ਼ਾਂ, ਬਨਸਪਤੀ।

**رستا** ***ਰੁਸਤਾ*** : (ਰੋਸਤਾ روستا ਦਾ ਸੰਖਿਪਤ ਰੂਪ) ਬਸਤੀ, ਪਿੰਡ, ਮੰਡੀ।

**رستاق** ***ਰੁਸਤਾਕ਼*** : (ਰੁਸਤਾ رستا ਦਾ ਅਰਬੀ ਰੁਪਾਂਤਰ) ਬਸਤੀ, ਪਿੰਡ, ਸ਼ੈਹਰ ਦੇ ਆਲੇ-ਦੁਆਲੇ ਦੀ ਬਸਤੀ, ਮੰਡੀ।

**رستک** ***ਰੁਸਤਕ*** : (ਰੁਸਤਾ رستا ਦਾ ਲਘੂਵਾਚੀ) ਛੋਟੀ ਬਸਤੀ ਜਾਂ ਮੰਡੀ।

**رُستم** ***ਰੁਸਤਮ,*** **روستم** ***ਰੂਸਤਮ*** : ਈਰਾਨ ਦੇ ਪਰਸਿੱਧ ਪੈਹਲਵਾਨ ਜੋ ਜ਼ਾਲ-ਬਿਨ-ਸਾਮ ਦਾ ਪੁਤਰ ਸੀ ਅਤੇ ਸੀਸਤਾਨ (ਜ਼ਾਬਲਿਸਤਾਨ) ਦਾ ਹਾਕਮ ਤੇ ਈਰਾਨੀ ਫ਼ੌਜਾਂ ਦਾ ਸੈਨਾਪਤੀ ਸੀ, ਓਹ ਲਗਪਗ ੫੫੦ ਈ. ਵਿਚ ਹੋਇਆ, ਜਨਮ ਵੇਲੇ ਮਾਂ ਨੂੰ ਜਣੇਪੇ ਦਾ ਸਖ਼ਤ ਦਰਦ ਹੋਇਆ ਤੇ ਜਦ ਏਹ ਜੰਮਿਆ ਤਾਂ ਮਾਂ ਦੇ ਮੂੰਹੋਂ ਅਵਾਜ਼ ਨਿਕਲੀ 'ਰਸਤਮ' ਭਾਵ ਮੈਂ ਛੁੱਟ ਗਈ; ਮੈਨੂੰ ਰਿਹਾਈ ਮਿਲੀ, ਇਸੇ ਕਰਕੇ ਬੱਚੇ ਦਾ ਨਾਮ 'ਰੁਸਤਮ' ਹੋ ਗਿਆ, ਏਹ ਹਕੀਮ ਫ਼ੀਸਾਗ਼ੋਰਸ ਤੇ ਜ਼ਰਤੁਸ਼ਤ ਦਾ ਸਮਕਾਲੀ ਸੀ, ਫ਼ਿਰਦੋਸੀ ਨੇ 'ਸ਼ਾਹਨਾਮਾ' ਵਿਚ ਇਸ ਦੇ ਵਿਸਤਾਰਪੂਰਵਕ ਹਾਲਾਤ ਲਿਖੇ ਹਨ।

**رستمِ داستان** ***ਰੁਸਤਮ-ਏ-ਦਾਸਤਾਨ,*** **رستمِ دستان** ***ਰੁਸਤਮ-ਏ-ਦਸਤਾਨ*** : 'ਰੁਸਤਮ' ਪੈਹਲਵਾਨ।

**رستمِ رکاب** ***ਰੁਸਤਮ-ਏ-ਰਕਾਬ,*** **رستمِ عنان** ***ਰੁਸਤਮ-ਏ-ਇਨਾਨ*** : ਦਲੇਰ, ਬਹਾਦਰ।

**رستن** ***ਰਸਤਨ*** : ਛੁਟਣਾ, ਰਿਹਾ ਹੋਣਾ।

**رسته** ***ਰਸਤਾ*** : (ਰਾਸਤਾ **راسته** ਦਾ ਸੰਖਿਪਤ ਰੂਪ) ਮੁਕਤ, ਬਚਾਇਆ ਗਿਆ, ਛੁਟਿਆ ਹੋਇਆ, ਅਜ਼ਾਦ; ਰਾਹ, ਸੜਕ, ਬਜ਼ਾਰ; ਕਤਾਰ, ਪੰਗਤੀ, ਲੜੀ; ਕਨੂੰਨ; ਖ਼ਾਲਸ (ਅੰਦਰ ਬਾਹਰ ਹੈ)।

**رُستن** ***ਰੁਸਤਨ*** : ਉਗਣਾ।

**رسته** ***ਰੁਸਤਾ*** : ਉਗਿਆ ਹੋਇਆ, ਮਜ਼ਬੂਤ, ਪਕਾ, ਇਕ ਪਰਕਾਰ ਦੀ ਮਿਠਿਆਈ; ਮੰਡੀ।

**رستهٔ خاک** ***ਰੁਸਤਾ-ਏ-ਖ਼ਾਕ*** : ਜੀਵ ਜੰਤੂ, ਸ਼ਰਿਸ਼ਟੀ।

**رِستن** ***ਰਿਸਤਨ*** : ਕਤਣਾ।

**رِسته** ***ਰਿਸਤਾ*** : ਕਤਿਆ ਹੋਇਆ।

**رَستی** ***ਰਸਤੀ*** : ਨਜਾਤ, ਮੁਕਤੀ, ਰਿਹਾਈ।

**رُستی** ***ਰੁਸਤੀ*** : ਰਾਹਤ, ਵੇਹਲ, ਦਲੇਰੀ, ਬਹਾਦਰੀ, ਸਾਹਸ; ਗ਼ਲਬਾ, ਰਿਜ਼ਕ, ਰੋਜ਼ੀ; ਮਿਠਿਆਈਆਂ, ਗੋਸ਼ਤ (ਜੋ ਹਾਲੀ ਸਾਫ਼ ਨਾ ਕੀਤਾ ਹੋਵੇ)।

**رسد** ***ਰਸਦ*** : ਭਾਗ, ਹਿਸਾ, ਫ਼ੌਜ ਲਈ ਜਮ੍ਹਾ ਕੀਤਾ ਅੰਨ-ਭੰਡਾਰ, ਰਾਸ਼ਨ; ਧਿਆਨ ਦੇਣਾ, ਗ਼ੌਰ ਕਰਨਾ, ਪੁਜੇ, ਰਸੀਦਨ ਪੌਹਚਣਾ।

**رسل** ***ਰੁਸੁਲ*** : (ਰਸੂਲ **رسول** ਦਾ ਬੌਹਵਚਨ) ਦੂਤ, ਕਾਸਦ, ਫ਼ਰਿਸ਼ਤੇ, ਸਨੇਹਾ ਲੈ ਜਾਣ ਵਾਲੇ, ਪੈਗ਼ੰਬਰ।

**رسم** ***ਰਸਮ*** : ਕਨੂੰਨ, ਨਿਯਮ, ਆਦਤ, ਰਿਵਾਜ, ਰੌਹ-ਰੀਤੀ; ਨਿਸ਼ਾਨ, ਦਾਗ਼; ਵਜ਼ੀਫ਼ਾ, ਵੇਤਨ; ਲਿਖਣਾ, ਅੰਕਤ ਕਰਨਾ।

**رسمِ آبا** ***ਰਸਮ-ਏ-ਆਬਾ*** : (ਸਿਕੰਦਰਨਾਮਾ ਵਿਚ) ਹਜ਼ਰਤ ਇਬਰਾਹੀਮ ਤੋਂ ਭਾਵ।

**رسم الخط** ***ਰਸਮ-ਉਲ-ਖ਼ਤ*** : ਲਿਖਣ ਦਾ ਤਰੀਕਾ, ਲਿਪੀ।

**رسمی** ***ਰਸਮੀ*** : ਰਿਵਾਜੀ, ਦਸਤੂਰ ਅਨੁਸਾਰ, ਟੈਕਸ ਦੇਣ ਵਾਲਾ, ਵਜ਼ੀਫ਼ਾਖ਼੍ਵਾਰ; ਨੌਕਰ, ਦਿਹਾੜੀਦਾਰ; ਪਰੀਚਿਤ, ਪਰਸਿੱਧ।

**رسمیات** ***ਰਸਮੀਯਾਤ*** : (ਰਸਮੀ ਦਾ ਬੌਹਵਚਨ), ਸ਼ਾਹੀ ਕਾਇਦੇ ਕਨੂੰਨ।

**رسن** ***ਰਸਨ*** : ਰੱਸੀ, ਰੱਸਾ, ਪੈੜਾ, ਧਾਗਾ, ਡੋਰੀ।

**رسنِ آفتاب** ***ਰਸਨ-ਏ-ਆਫ਼ਤਾਬ*** : ਕਿਰਨ।

**رسن باز** ***ਰਸਨਬਾਜ਼*** : ਨਟ, ਬਾਜ਼ੀਗਰ।

**رسن پیچ** ***ਰਸਨਪੇਚ*** : ਵਾਣ ਵਟਣ ਦੀ ਚਰਖੀ।

**رسن تاب** ***ਰਸਨਤਾਬ,*** **رسن گر** ***ਰਸਨਗਰ*** : ਵਾਣਵੱਟ।

**رسوا** ***ਰੁਸਵਾ*** : ਜ਼ਲੀਲ, ਬਦਨਾਮ, ਬੇਇਜ਼ਤ।

**رسوائی** ***ਰੁਸਵਾਈ*** : ਜ਼ਿੱਲਤ, ਬਦਨਾਮੀ, ਬੇਇਜ਼ਤੀ।

**رسوخ** ***ਰੁਸੂਖ਼*** : ਪੱਕਾ, ਠੋਸ ਤੇ ਸਥਿਰ ਹੋਣਾ, ਛੱਪੜ ਦਾ ਸੁੱਕ ਜਾਣਾ; ਮਜ਼ਬੂਤੀ, ਪਕਿਆਈ; ਸਥਿਰਤਾ।

**رسول** ***ਰਸੂਲ*** : ਦੂਤ, ਏਲਚੀ, ਪੈਗ਼ੰਬਰ।

**رسولدار** ***ਰਸੂਲਦਾਰ*** : ਪਰਾਚੀਨ ਈਰਾਨੀ ਦਰਬਾਰ ਦਾ ਇਕ ਐਹਲਕਾਰ ਜੋ

ਰਾਜਦੂਤਾਂ ਦੀ ਖ਼ਾਤਰਦਾਰੀ ਕਰਦਾ, ਮੇਹਮਾਨਦਾਰ।

رسولی ***ਰਸੂਲੀ*** : (ਮਿਸ਼ਨ) ਦੂਤਪੁਣਾ।

رسوم ***ਰੁਸੂਮ*** : (ਰਸਮ رسم ਦਾ ਬੌਹਵਚਨ) ਰਸਮਾਂ, ਕਨੂੰਨ, ਨਿਯਮ, ਕਰ, ਮਸੂਲ।

رسومات ***ਰਸੂਮਾਤ*** : ਰਸਮ رسم ਦਾ ਬੌਹਵਚਨ।

رسیدن ***ਰਸੀਦਨ*** : ਪੌਂਹਚਣਾ, ਉਚੇ ਰੁਤਬੇ ਤੇ ਪੌਹਚਣਾ, ਫਲ ਦਾ ਪੱਕਣਾ।

رسید ***ਰਸੀਦ*** : ਓਹ ਪਰਚਾ ਜਾਂ ਲਿਖਤ ਜੋ ਕਿਸੇ ਚੀਜ਼ ਦੇ ਵਸੂਲ ਕਰ ਲੈਣ ਪੁਰ ਲਿਖ ਦਿੰਦੇ ਹਨ, ਪੌਹਚ; ਯੁਵਕ।

رسیدگی ***ਰਸੀਦਗੀ*** : ਪੌਹਚ, ਬਾਲਗ ਹੋਣਾ, ਜਵਾਨ ਹੋਣਾ।

رسیده ***ਰਸੀਦਾ*** : ਪੌਹਚਿਆ ਹੋਇਆ, ਪੱਕਿਆ ਹੋਇਆ, ਬਾਲਗ।

رسیل ***ਰਸੀਲ*** : ਭੇਜਣ ਵਾਲਾ ਜਾਂ ਭੇਜਿਆ ਗਿਆ (ਪੈਗੰਬਰ), ਖ਼ਤ, ਪੱਤਰ, ਖ਼ਬਰ, ਸੰਦੇਸ਼।

رسیله ***ਰਸੀਲਾ*** : ਖ਼ਤ, ਪੱਤਰ; ਸੰਧੀ।

رشاد ***ਰਸ਼ਾਦ*** : ਸਿਧੇ ਰਸਤੇ ਤੇ ਆਉਣਾ, ਸਿੱਧਾ ਰਾਹ, ਅਗਵਾਈ ਪਰਾਪਤ ਕਰਨਾ; ਇਕ ਪਰਸਿੱਧ ਦਵਾ ਰਾਈ।

رشادت ***ਰਸ਼ਾਦਤ*** : ਸਿਧੇ ਰਸਤੇ 'ਤੇ ਰੈਹਣਾ; ਅਗਵਾਈ; ਨੇਕ ਰਾਹ ਤੇ ਚੱਲਣਾ; ਪਕਿਆਈ; ਦਲੇਰੀ, ਜੁਰਤ।

رشت ***ਰਸ਼ਤ*** : ਨਗਰ ਦਾ ਵਸਨੀਕ।

رِشتن ***ਰਿਸ਼ਤਨ*** : ਕਤਣਾ, ਮਰੋੜਨਾ, ਵਟਣਾ।

رُشتن ***ਰੁਸ਼ਤਨ*** : ਰੰਗਣਾ, ਵਸਮਾ ਲਾਉਣਾ।

رِشته ***ਰਿਸ਼ਤਾ*** : ਧਾਗਾ, ਤਾਰ, ਡੋਰੀ, ਮੋਤੀਆਂ ਦੀ ਲੜੀ, ਕਤਾਰ, ਕੱਤਿਆ ਹੋਇਆ, ਇਕ ਬੀਮਾਰੀ ਜਿਸ ਵਿਚ ਪਿੰਡਲੀ 'ਤੇ ਜ਼ਖ਼ਮ ਹੋ ਜਾਂਦਾ ਹੈ ਤੇ ਅੰਦਰੋਂ ਧਾਗੇ ਵਰਗਾ ਤਾਰ ਨਿਕਲਦਾ ਰੈਂਹਦਾ ਹੈ; ਨਾਤਾ, ਸਬੰਧ; ਇਕ ਮਿਠਿਆਈ; ਸੇਵੀਆਂ, ਲੜੀ।

رشتهٔ الماس ***ਰਿਸ਼ਤਾ-ਏ-ਅਲਮਾਸ*** : ਫੌਲਾਦ ਦਾ ਤਾਰ।

رشتهٔ باراں ***ਰਿਸ਼ਤਾ-ਏ-ਬਾਰਾਨ*** : ਮੀਂਹ ਦੀ ਝੜੀ।

رشتهٔ بیجان ***ਰਿਸ਼ਤਾ-ਏ-ਬੇਜਾਨ*** : ਕੱਚਾ ਧਾਗਾ; ਬਰੀਕ ਸੂਤਰ।

رشتهٔ پیچان ***ਰਿਸ਼ਤਾ-ਏ-ਪੇਚਾਨ*** : ਕੁੰਡਲੀ ਮਾਰਨ ਵਾਲਾ ਸੱਪ।

رشتهٔ تاب ***ਰਿਸ਼ਤਾ-ਏ-ਤਾਬ*** : ਬੌਹਤ ਥੋੜ੍ਹੀ ਮਾਤਰਾ।

رشتهٔ تپ ***ਰਿਸ਼ਤਾ-ਏ-ਤਪ*** : ਨਾਬਾਲਗ ਲੜਕੀ ਦੇ ਹੱਥ ਦਾ ਕੱਤਿਆ ਹੋਇਆ ਸੂਤ ਜੋ ਬੁਖ਼ਾਰ ਨੂੰ ਦੂਰ ਕਰਨ ਲਈ ਵਰਤਿਆ ਜਾਂਦਾ ਹੈ, ਗੰਢਾ।

رشته زدن ***ਰਿਸ਼ਤਾ-ਜ਼ਦਨ*** : ਮਾਪਣਾ, ਮਿਣਨਾ, ਪੈਮਾਇਸ਼ ਕਰਨਾ।

رشتهٔ شمع ***ਰਿਸ਼ਤਾ-ਏ-ਸ਼ਮਅ*** : ਮੋਮਬੱਤੀ ਦਾ ਧਾਗਾ।

رشتهٔ صبح ***ਰਿਸ਼ਤਾ-ਏ-ਸੁਬਹ*** : ਝੂਠੀ ਸਵੇਰ।

رشتهٔ عمر ***ਰਿਸ਼ਤਾ-ਏ-ਉਮਰ*** : ਸਾਲਗਿਰ੍ਹਾ ਦਾ ਡੋਰਾ ਜਿਸ ਦੀਆਂ ਗੰਢਾਂ ਤੋਂ ਸਾਲਾਂ ਦਾ ਹਿਸਾਬ ਲਾਉਂਦੇ ਹਨ।

رشتهٔ کوه ***ਰਿਸ਼ਤਾ-ਏ-ਕੋਹ*** : ਪਹਾੜਾਂ ਦਾ ਸਿਲਸਿਲਾ।

رشتهٔ مریم ***ਰਿਸ਼ਤਾ-ਏ-ਮਰਯਮ*** : ਹਜ਼ਰਤ ਮਰਯਮ ਦੇ ਹੱਥਾਂ ਦਾ ਕਤਿਆ ਹੋਇਆ ਅਤ ਬਰੀਕ ਸੂਤਰ।

رشته نگنده ***ਰਿਸ਼ਤਾ-ਨਿਗੰਦਾ*** : ਮੋਟਾ ਧਾਗਾ ਜਿਸ ਨਾਲ ਰਜ਼ਾਈ ਤੁਲਾਈ ਦੇ ਨਗੰਦੇ ਪਾਉਂਦੇ ਹਨ।

رشته دار ***ਰਿਸ਼ਤਾ-ਦਾਰ*** : ਸਬੰਧੀ, ਸਾਕ-ਅੰਗ।

رشتی ***ਰਸ਼ਤੀ*** : ਕੂੜਾ ਕਰਕਟ, ਨਿਮਰਤਾ, ਝਾੜੂ ਦੇਣ ਵਾਲਾ, ਭੰਗੀ, ਫ਼ਰਾਸ਼ ਨੀਚਤਾ, ਕਮੀਨਾਪਣ।

رشته ***ਰਸ਼ਤਾ*** : ਪਾਣੀ ਸਿੰਮਣਾ, ਰਿਸਣਾ, ਟਪਕਣਾ, ਪਸੀਨਾ ਆਉਣਾ; ਬਖ਼ਸ਼ਸ਼ ਕਰਨਾ; ਜ਼ੁਕਾਮ।

رشحه ***ਰਸ਼ਹਾ*** : ਪਾਣੀ ਜੋ ਕਿਧਰੋਂ ਟਪਕੇ, ਟਪਕਣ, ਕਤਰਾ।

رشد ***ਰਸ਼ਦ*** : ਸਿਧਾ ਰਸਤਾ, ਨੇਕ ਰਾਹ ਮਿਲਣਾ।

رشده ***ਰਸ਼ਦਾ, ਰਿਸ਼ਦਾ*** : ਹਲਾਲਜ਼ਾਦਾ।

رشد ***ਰੁਸ਼ਦ*** : ਅਗਵਾਈ; ਨੇਕ ਰਸਤੇ ਚਲਣਾ, ਸਿਧੇ ਰਾਹ ਤੁਰਨਾ; ਹੋਸ਼ ਸੰਭਾਲਣਾ, ਜਵਾਨ ਹੋਣਾ, ਸਚਾਈ।

رشک ***ਰਸ਼ਕ*** : ਮੈਹਬੂਬ ਦੇ ਬਰਾਬਰ ਹੋਣ ਦੀ ਇੱਛਾ, ਸਾੜਾ, ਡਾਹ, ਜਲਣ, ਗ਼ੈਰਤ, ਅਣਖ; ਹਸਦ, ਈਰਖਾ।

رشکآور ***ਰਸ਼ਕ ਆਵਰ,*** رشکن ***ਰਸ਼ਕਿਨ,*** رشکناک ***ਰਸ਼ਕਨਾਕ,*** رشکین ***ਰਸ਼ਕੀਨ*** : ਹਸਦ ਕਰਨ ਵਾਲਾ, ਈਰਖਾਲੂ, ਕਿਸੇ ਦੇ ਬਰਾਬਰ ਬਣਨ ਦੀ ਇਛਾ ਰਖਣ ਵਾਲਾ।

رشک ***ਰਿਸ਼ਕ*** : ਜੂਆਂ ਦੇ ਆਂਡੇ ਜਾਂ ਬੱਚੇ, ਲੀਖਾਂ; ਲੰਮੀ ਦਾੜ੍ਹੀ ਵਾਲਾ, ਸਿਧਾ, ਉਚਾ, ਲੰਮਾ, ਮੈਲ, ਪੀਪ, ਪੀਕ।

رشک ***ਰੁਸ਼ਕ*** : ਠੂੰਹਾਂ, ਬਿਛੂ।

رشمیز ***ਰਸ਼ਮੀਜ਼*** : ਦੀਮਕ, ਸਿਓਂਕ।

رشنی ***ਰਸ਼ਨੀ*** : ਕੂੜਾ ਚੁਕਣ ਵਾਲਾ, ਝਾੜੂ ਦੇਣ ਵਾਲਾ, ਸਫ਼ਾਈ ਕਰਨ ਵਾਲਾ, ਫ਼ਰਾਸ਼।

رشوت ***ਰਿਸ਼ਵਤ,*** رشوت ***ਰਸ਼ਵਤ,*** رشوت ***ਰੁਸ਼ਵਤ*** : ਨਜਾਇਜ਼ ਨਜ਼ਰਾਨਾ, ਕਿਸੇ ਮੁਕਦਮੇ ਜਾਂ ਕੰਮ ਲਈ ਅਯੋਗ ਪੈਸਾ ਲੈਣਾਂ, ਵਢੀ।

رشوتخواری ***ਰਿਸ਼ਵਤਖ਼੍ਵਾਰੀ*** : ਵਢੀ ਲੈਣਾ।

رشوتی، رشوتخور ***ਰਿਸ਼ਵਤ-ਖ਼ੋਰ,*** ***ਰਿਸ਼ਵਤੀ*** : ਵਢੀ ਲੈਣ ਜਾਂ ਖਾਣ ਵਾਲਾ।

رشید ***ਰਸ਼ੀਦ*** : ਸਿਧਾ ਰਸਤਾ ਪਰਾਪਤ ਕਰਨ ਵਾਲਾ, ਜਿਸ ਨੂੰ ਠੀਕ ਅਗਵਾਈ ਮਿਲੀ ਹੋਵੇ; ਸਿੱਧਾ ਰਾਹ ਵਿਖਾਉਣ ਵਾਲਾ, ਪਥ-ਪਰਦਰਸ਼ਕ, ਰੱਬ ਦਾ ਇਕ ਗੁਣਵਾਚੀ ਨਾਮ, ਦਲੇਰ, ਬਹਾਦਰ।

رصد ***ਰਸਦ*** : ਦੇਰ ਤਕ ਵੇਖਦੇ ਰੈਹਣਾ, ਤਾਕ, ਝਾਕ, ਦੇਖਭਾਲ ਦੀ ਥਾਂ, ਕਿਸੇ ਤੋਂ ਆਸ ਰੱਖਣਾ; ਓਹ ਉਚਾ ਮੁਨਾਰਾ ਜੋ ਪਹਾੜ ਦੀ ਟੀਸੀ ਤੇ ਸਤ ਸੌ ਗਜ਼ ਉਚਾ ਬਣਾਉਂਦੇ ਹਨ ਤੇ ਉਸ 'ਤੇ ਬੈਠ ਕੇ ਸਤਾਰਿਆਂ ਦਾ ਹਾਲ ਪਤਾ ਕਰਦੇ ਹਨ।

رصدبند ***ਰਸਦਬੰਦ,*** رصددان ***ਰਸਦਦਾਨ*** : ਸਤਾਰਿਆਂ ਦਾ ਹਾਲ ਮਲੂਮ ਕਰਨ ਵਾਲਾ, ਨਜੂਮੀ।

رصدگاه ***ਰਸਦਗਾਹ*** : ਉਚਾ ਮਨਾਰਾ, ਸਤਾਰਿਆਂ ਦਾ ਹਾਲ ਮਲੂਮ ਕਰਨ ਵਾਲੀ ਥਾਂ, ਦਰਗਾਹ, ਦਰਬਾਰ; ਚੁੰਗੀਖ਼ਾਨਾ; ਜੰਤਰ-ਮੰਤਰ।

رصدمند ***ਰਸਦਮੰਦ*** : ਉਚਾ ਥੜਾ ਬਣਾਉਣ ਵਾਲਾ, ਰਸਦ ਬਣਾਉਣ ਵਾਲਾ।

رضا ***ਰਿਜ਼ਾ*** : ਖ਼ੁਸ਼ ਕਰਨ ਦਾ ਜਤਨ, ਮਰਜ਼ੀ, ਸੂਫ਼ੀਆਂ ਦੀ ਪਰਭਾਸ਼ਾ ਵਿਚ ਚਾਹੇ ਦੁਖ ਹੋਵੇ ਚਾਹੇ ਸੁਖ, ਬੰਦੇ ਦਾ ਹਮੇਸ਼ਾਂ ਰੱਬ ਦੀ ਮਰਜ਼ੀ ਵਿਚ ਰਾਜ਼ੀ ਰੈਹਣਾ; ਏਹ ਵਿਚਕਾਰਲਾ ਮਰਤਬਾ ਹੈ, ਇਸ ਤੋਂ ਹੇਠਲਾ 'ਸਬਰ' ਤੇ ਉਪਰਲਾ 'ਤਸਲੀਮ' ਹੈ; ਇਮਾਮ ਮੂਸਾ ਕਾਜ਼ਿਮ ਦੇ ਪੁਤਰ ਇਮਾਮ ਅਲੀ ਦੀ ਉਪਾਧੀ, ਆਪ ਮਦੀਨੇ ਵਿਖੇ ਪੈਦਾ ਹੋਏ ਅਤੇ ਇਕਾਨਵੇਂ ਸਾਲ ਦੀ ਉਮਰ ਵਿਚ ਖ਼ਲੀਫ਼ਾ ਮਾਮੂੰ (੨੦੩) ਹਿਜਰੀ ਦੇ ਸਮੇਂ ਤੂਸ ਵਿਖੇ ਸ਼ਹੀਦ ਹੋਏ, ਇਸ ਲਈ ਤੂਸ ਦਾ ਨਾਮ 'ਮਸ਼ਹਦ' ਹੋ ਗਿਆ, ਉਥੇ ਹੀ ਆਪ ਦਾ ਮਕਬਰਾ ਹੈ।

رضائےخدا ***ਰਿਜ਼ਾ-ਏ-ਖ਼ੁਦਾ*** : ਰੱਬ ਦੀ ਖ਼ੁਸ਼ੀ ਲਈ, ਰੱਬ ਵਾਸਤੇ।

رضائےکل ***ਰਿਜ਼ਾ-ਏ-ਕੁਲ*** : ਹਰ ਹਾਲਤ ਵਿਚ ਖ਼ੁਦਾ ਦੀ ਮਰਜ਼ੀ ਵਿਚ ਰਾਜ਼ੀ ਰੈਂਹਦਾ ਹੈ।

رضامند ***ਰਿਜ਼ਾਮੰਦ*** : ਮੰਨਣ ਵਾਲਾ, ਰਾਜ਼ੀ।

رضامندی ***ਰਿਜ਼ਾਮੰਦੀ*** : ਮਰਜ਼ੀ, ਸਲਾਹ, ਖ਼ੁਸ਼ੀ, ਸੰਮਤੀ, ਅਨੁਮਤੀ।

رضا ***ਰਜ਼ਾ*** : ਰਾਜ਼ੀ ਹੋਣਾ, ਖ਼ੁਸ਼ ਹੋਣਾ।

رضاجوئی ***ਰਿਜ਼ਾ-ਜੂਈ*** : ਖ਼ੁਸ਼ ਕਰਨ ਦਾ ਜਤਨ।

رضاجوی ***ਰਿਜ਼ਾ-ਜੂਯ*** : ਖ਼ੁਸ਼ ਕਰਨ ਦਾ ਜਤਨ ਕਰਨ ਵਾਲਾ।

**رضاخاں پہلوی** ***ਰਿਜ਼ਾ ਖ਼ਾਂ ਪਹਲਵੀ*** : ਈਰਾਨ ਦੀ ਅਜ਼ਾਦੀ ਦੇ ਝੰਡਾ ਬਰਦਾਰ ਆਕਾ ਰਿਜ਼ਾ ਖਾਂ ਪੈਹਲਵੀ ਦਾ ਨਾਮ ਜਿਸ ਨੇ ੧੯੧੪ ਈ. ਦੀ ਪੈਹਲੀ ਵਿਸ਼ਵ ਜੰਗ ਦੇ ਪਿਛੋਂ ਈਰਾਨ ਨੂੰ ਵਿਦੇਸ਼ੀ ਤਾਕਤਾਂ ਤੋਂ ਅਜ਼ਾਦ ਕਰਵਾਇਆ ਅਤੇ ਬਾਦਸ਼ਾਹਤ ਦੀ ਥਾਂ ਲੋਕ-ਤੰਤਰੀ ਸ਼ਾਸਨ ਸਥਾਪਤ ਕੀਤਾ ਤੇ ਪੈਹਲਾ ਪਰਧਾਨ ਨਿਯੁਕਤ ਹੋਇਆ।

**رضائی** ***ਰਜ਼ਾਈ*** : ਮਸ਼ਹੂਰ ਕੱਪੜਾ ਜੋ ਸਰਦੀਆਂ ਵਿਚ ਉਤੇ ਲੈਂਦੇ ਹਨ, ਲੇਫ।

**رضوان** ***ਰਿਜ਼ਵਾਨ*** : ਰਜ਼ਾਮੰਦੀ, ਖ਼ੁਸ਼ੀ; ਬਹਿਸ਼ਤ ਦੇ ਦਰਬਾਨ, ਫ਼ਰਿਸ਼ਤੇ ਦਾ ਨਾਮ।

**رضوان کدہ** ***ਰਿਜ਼ਵਾਨ-ਕਦਾ*** : ਜੰਨਤ।

**رضوانی** ***ਰਿਜ਼ਾਵਾਨੀ*** : ਬਹਿਸ਼ਤ ਦਾ ਵਾਸੀ।

**رضوی** ***ਰਿਜ਼ਵੀ,*** **رضویہ** ***ਰਿਜ਼ਵੀਯਾ*** : ਇਮਾਮ ਅਲੀ ਮੂਸਾ ਰਿਜ਼ਾ ਨਾਲ ਸਬੰਧਤ।

**رضی** ***ਰਜ਼ੀ*** : ਖ਼ੁਸ਼, ਰਾਜ਼ੀ, ਸੰਤੋਖੀ, ਪਸੰਦੀਦਾ।

**رضی اللہ عنہ** ***ਰਜ਼ੀ-ਅੱਲਾਹ-ਅਨਹੁ*** : ਖ਼ੁਦਾ ਉਸ ਨਾਲ ਖ਼ੁਸ਼ ਹੋਵੇ, ਰੱਬ ਉਸ ਨਾਲ ਰਾਜ਼ੀ ਰਹੇ, (ਮਰਦ ਲਈ)।

**رضی اللہ عنہا** ***ਰਜ਼ੀ-ਅੱਲਾਹ-ਅਨਹਾ*** : ਰੱਬ ਉਸ ਨਾਲ ਖ਼ੁਸ਼ ਹੋਵੇ! (ਇਸਤਰੀ ਲਈ)।

**رضیہ** ***ਰਜ਼ੀਯਾ*** : (ਰਜ਼ੀ **رضی** ਦਾ ਇਸਤਰੀ ਲਿੰਗ) ਰਾਜ਼ੀ ਕੀਤੀ ਗਈ।

**رطب** ***ਰਤ਼ਬ*** : ਤਰ, ਨਮੀ ਵਾਲਾ; ਤਾਜ਼ਾ (ਮੇਵਾ), ਓਹ ਸ਼ੈ ਜੋ ਆਪਣੀ ਮੂਲ ਰਤੂਬਤ ਜਾਂ ਵਿਸ਼ੇਸ਼ਤਾ ਕਰਕੇ ਤਰ ਹੋਵੇ; ਨਾਜ਼ਕ ਮਲੂਕ ਮੁੰਡਾ ਜੋ ਨਜ਼ਾਕਤ ਕਰਕੇ ਕੁੜੀਆਂ ਵਰਗਾ ਲਗਦਾ ਹੋਵੇ, ਕੁੜੀਆਂ ਵਰਗਾ ਮੁੰਡਾ।

**رطب اللسان** ***ਰਤ਼ਬ-ਉਲ-ਲਿਸਾਨ*** : ਤਰ ਜ਼ਬਾਨ (ਵਕਤਾ) ਪਰਭਾਵਸ਼ਾਲੀ ਬੁਲਾਰਾ।

**رطب و یابس** ***ਰਤ਼ਬ-ਉ-ਯਾਬਸ*** : ਤਰ ਤੇ ਖ਼ੁਸ਼ਕ, ਬੁਰਾ ਭਲਾ, ਚੰਗਾ ਮੰਦਾ।

**رطل** ***ਰਤ਼ਲ,*** **رطل** ***ਰਿਤ਼ਲ*** : ਅੱਧ ਸੇਰ ਦਾ ਵਜ਼ਨ; ਸ਼ਰਾਬ ਦਾ ਪਿਆਲਾ ਜਿਸ ਵਿਚ ਅੱਧ ਸੇਰ ਸ਼ਰਾਬ ਸਮਾ ਸਕੇ।

**رطلِ گراں** ***ਰਤ਼ਲ-ਏ-ਗਿਰਾਨ*** : ਸ਼ਰਾਬ ਦਾ ਵੱਡਾ ਪਿਆਲਾ।

**رطوبت** ***ਰਤੂਬਤ*** : ਨਮੀ, ਤਰੀ, ਸਿੱਲ੍ਹ, ਤਰ, ਨਰਮ, ਤਾਜ਼ਾ ਜਾਂ ਮਲੂਕ ਹੋਣਾ, ਨਰਮੀ, ਤਾਜ਼ਗੀ।

**رطوبی** ***ਰਤੂਬੀ*** : ਭਿਜਿਆ ਹੋਇਆ, ਤਰ।

**رعایا** ***ਰਆਯਾ*** : (ਰਈਯਤ **رعیت** ਦਾ ਬੈਹੁਵਚਨ) ਅਧੀਨ ਜਮਾਤਾਂ, ਪਰਜਾ।

**رعایت** ***ਰਿਆਯਤ*** : ਨਿਗਰਾਨੀ; ਤਰਫ਼ਦਾਰੀ, ਪੱਖਪਾਤ; ਪੱਖਪਾਤ ਕਰਨਾ, ਧੜੇਬੰਦੀ ਕਰਨਾ, ਖਿਆਲ ਕਰਨਾ, ਲਿਹਾਜ਼, ਮਾਣ, ਸਤਕਾਰ, ਮੇਹਰਬਾਨੀ।

**رعب** ***ਰੁਅਬ*** : ਡਰ, ਖ਼ੌਫ਼, ਭੈ।

**رعد** ***ਰਅਦ*** : ਬੱਦਲ ਦੀ ਗਰਜ, ਬਿਜਲੀ ਦੀ ਕੜਕ, ਬੰਦੂਕ, ਪਰਸਿੱਧ ਪਰੇਮਕਾ ਰਬਾਬ ਦੇ ਪਰੇਮੀ ਦਾ ਨਾਮ।

**رعد انداز** ***ਰਅਦ-ਅੰਦਾਜ਼*** : ਤੋਪ ਚਲਾਉਣ ਵਾਲਾ, ਤੋਪਚੀ।

**رعدہ** ***ਰਅਦਾ*** : ਕਪਕਪੀ, ਕੰਬਣੀ।

**رعشہ** ***ਰਅਸ਼ਾ*** : ਕਪਕਪੀ, ਕੰਬਣੀ; ਇਕ ਬੀਮਾਰੀ ਦਾ ਨਾਮ, ਜਿਸ ਵਿਚ ਹੱਥ ਪੈਰ ਤੇ ਸਰੀਰ ਦੇ ਦੂਜੇ ਅੰਗ ਆਪਣੇ ਆਪ ਹਿਲਦੇ ਰੈਂਹਦੇ ਹਨ।

**رعنا** ***ਰਅਨਾ*** : ਸੁਸਤ (ਇਸਤਰੀ), ਬੇਵਕੂਫ਼ (ਔਰਤ), ਓਹ ਇਸਤਰੀ ਜੋ ਨਜ਼ਾਕਤ ਕਰਕੇ ਸੁਸਤ ਰੈਂਹਦੀ ਹੋਵੇ, ਹਰ ਵੇਲੇ ਹਾਰ-ਸ਼ਿੰਗਾਰ ਕਰਨ ਵਿਚ ਰੁਝੀ ਰਹੇ; ਸੁੰਦਰ, ਨਾਜ਼ਕ, ਚਲਾਕ, ਚੰਗਾ, ਅਭਮਾਨੀ, ਇਕ ਫੁੱਲ ਦਾ ਨਾਮ ਜੋ ਅੰਦਰੋਂ ਲਾਲ ਤੇ ਬਾਹਰੋਂ ਪੀਲਾ ਹੁੰਦਾ ਹੈ; ਹਰ ਦੋ-ਰੰਗੀ ਸ਼ੈ।

**رعنائی** ***ਰਅਨਾਈ*** : ਸੁੰਦਰਤਾ, ਸੁਹੱਪਣ, ਰੂਪ, ਨਿਜ-ਸਜਾਵਟ।

**رعیت** ***ਰਈਯਤ*** : ਓਹ ਚੀਜ਼ ਜਿਸ ਦੀ ਆਜੜੀ ਹਿਫ਼ਾਜਤ ਕਰੇ, ਇੱਜੜ, ਪਰਜਾ, ਸੰਸਾਰ ਦੇ ਲੋਕ ਜੋ ਕਿਸੇ ਹਾਕਮ ਦੇ ਅਧੀਨ ਹੋਣ।

**رعیت پرور** ***ਰਈਯਤ-ਪਰਵਰ*** : ਪਰਜਾ-ਪਾਲਕ।

**رعیت دار** ***ਰਈਯਤਦਾਰ*** : ਸ਼ਾਸ਼ਕ।

**رعیت‌داری** ***ਰਈਯਤਦਾਰੀ*** : ਰਾਜ, ਹਕੂਮਤ ਕਰਨਾ।

**رغبت** ***ਰਗ਼ਬਤ*** : ਇੱਛਾ, ਰੁਚੀ, ਝੁਕਾ, ਧਿਆਨ, ਹਮਦਰਦੀ, ਤਰਜੀਹ, ਪਿਆਰ।

**رغیبہ** ***ਰਗ਼ੀਬਾ*** : ਪਸੰਦ ਤੇ ਮਨ ਭਾਉਂਦੀ ਸ਼ੈ।

**رفاغت** ***ਰਫ਼ਾਗ਼ਤ*** : ਐਸ਼ ਦੀ ਬੌਹਲਤਾ।

**رفاقت** ***ਰਫ਼ਾਕ਼ਤ*** : ਰਫ਼ੀਕ ਹੋਣਾ, ਸਾਥੀ ਹੋਣਾ, ਸਾਥ ਹੋਣਾ, ਦੋਸਤੀ, ਸੰਗਤ, ਇੱਕਠੇ ਸਫ਼ਰ ਕਰਨਾ।

**رفاہ** ***ਰਿਫ਼ਾਹ,*** **رفاهیت** ***ਰਿਫ਼ਾਹੀਯਤ*** : ਤਨ ਦਾ ਸੌਖ, ਅਰਾਮ, ਚੈਨ, ਸੁੱਖ, ਐਸ਼, ਧਨ ਦੀ ਬੌਹਲਤਾ।

**رفت** ***ਰਫ਼ਤ*** : ਜੋ ਹੋਇਆ ਸੋ ਹੋਇਆ, ਰਫ਼ਤਾਰ, ਚਾਲ।

**رفت‌آمد** ***ਰਫ਼ਤ-ਆਮਦ*** : ਆਉਣਾ ਜਾਣਾ।

**رفتگی** ***ਰਫ਼ਤਗੀ*** : ਰਵਾਨਗੀ; ਨੁਕਸਾਨ, ਹਾਨੀ।

**رفت‌وگزشت** ***ਰਫ਼ਤ-ਓ-ਗੁਜ਼ਸ਼ਤ*** : ਭੂਤ ਕਾਲ, ਬੀਤ ਚੁਕਾ, ਗਈ ਗੁਜ਼ਰੀ।

**رفتن** ***ਰਫ਼ਤਨ*** : ਜਾਣਾ, ਚਲਣਾ।

**رفتنِ‌چراغ** ***ਰਫ਼ਤਨ-ਏ-ਚਿਰਾਗ਼*** : ਦੀਵਾ ਬੁਝ ਜਾਣਾ, ਦੀਵਾ ਗੁਲ ਹੋਣਾ।

**رفتہ** ***ਰਫ਼ਤਾ*** : ਚਲਾ ਗਿਆ, ਗੁਜ਼ਰਿਆ ਹੋਇਆ, ਖ਼ਤਮ ਹੋ ਚੁਕਾ; ਹੈਰਾਨ, ਪਾਗਲ, ਪਿਆਰ ਵਿਚ ਦੀਵਾਨਾ।

**رفتہ‌رفتہ** ***ਰਫ਼ਤਾ-ਰਫ਼ਤਾ*** : ਹੌਲੀ ਹੌਲੀ, ਸੈਹਜੇ ਸੈਹਜੇ।

**رُفتن** ***ਰੁਫ਼ਤਨ*** : ਝਾੜਨਾ, ਪੂੰਝਣਾ।

**رُفتہ** ***ਰੁਫ਼ਤਾ*** : ਹੂੰਝਿਆ ਹੋਇਆ, ਸਾਫ਼ ਕੀਤਾ ਹੋਇਆ, ਝਾੜੂ ਦਿਤਾ ਹੋਇਆ।

**رُفتہ‌روب** ***ਰੁਫ਼ਤਾ-ਰੋਬ*** : ਝਾੜੂ ਦੇਣਾ।

**رفراف** ***ਰਫ਼ਰਾਫ਼*** : ਸ਼ੁਤਰ ਮੁਰਗ, ਲੰਮਢੀਂਗ।

**رفرف** ***ਰਫ਼ਰਫ਼*** : ਹਰਾ ਕਪੜਾ; ਸਬਜ਼ ਕੱਪੜੇ ਦਾ ਤਕੀਆ, ਸਰਹਾਣਾ; ਤੰਬੂ, ਖ਼ੈਮਾ; ਪੰਛੀ ਦਾ ਉਤਰਨ ਸਮੇਂ ਪਰ ਫੜਫੜਾਉਣਾ; ਹਜ਼ਰਤ ਇਸਰਾਫ਼ੀਲ ਦਾ ਘਰ; ਇਕ ਖ਼ਾਸ ਕਿਸਮ ਦੀ ਸਵਾਰੀ ਜਿਸ ਉੱਤੇ ਹਜ਼ਰਤ ਮੁਹੰਮਦ ਸਾਹਿਬ ਮਿਅਰਾਜ ਦੀ ਰਾਤ ਨੂੰ ਸਵਾਰੇ ਹੋਏ ਸਨ; ਲੈਹਰਾਂ ਦੀ ਤੇਜ਼ ਹਰਕਤ।

**رفع** ***ਰਫ਼ਅ*** : ਉਠਾਉਣਾ, ਚੁੱਕਣਾ, ਉਚਾ ਕਰਨਾ, ਬਲੰਦੀ, ਅੰਨ ਚੁਕਣਾ, ਮਾਮਲਾ ਹਾਕਮ ਕੋਲ ਲੈ ਜਾਣਾ; ਬਰਤਰਫ਼ੀ, ਬਰਦਾਸ਼ਤ, ਪੇਸ਼ ਦਾ ਨਿਸ਼ਾਨ (ʼ)।

**رفعِ‌شر** ***ਰਫ਼-ਏ-ਸ਼ੱਰ*** : ਝਗੜਾ ਤੈ ਕਰਨਾ।

**رفعت** ***ਰਿਫ਼ਅਤ*** : ਉਚਾਈ, ਉੱਚ-ਪਦਵੀ।

**رفقا** ***ਰੁਫ਼ਕ਼ਾ*** : (ਰਫ਼ੀਕ਼ **رفیق** ਦਾ ਬੌਹਵਚਨ) ਸਾਥੀ, ਦੋਸਤ, ਯਾਰ।

**رفقہ** ***ਰਫ਼ਕ਼ਾ*** : ਯਾਤਰੀਆਂ ਦੀ ਟੋਲੀ, ਸਾਥੀ, ਸੰਗੀ।

**رفو** ***ਰਫ਼ੂ*** : ਪਾਟੇ ਹੋਏ ਕਪੜੇ ਨੂੰ ਇਸ ਤਰ੍ਹਾਂ ਸਿਊਣਾ ਜਾਂ ਜੋੜ ਲਾਉਣਾ ਕਿ ਪਤਾ ਨਾ ਲਗੇ, ਰਫ਼ੂ ਕਰਨਾ; ਕਿਸੇ ਨੂੰ ਤਸੱਲੀ ਦੇਣਾ।

**رفوکاری** ***ਰਫ਼ੂਕਾਰੀ,*** **رفوگری** ***ਰਫ਼ੂਗਰੀ*** : ਰਫ਼ੂ ਕਰਨਾ, ਰਫ਼ੂ ਕਰਨ ਦਾ ਪੇਸ਼ਾ।

**رفوگر** ***ਰਫ਼ੂਗਰ*** : ਰਫ਼ੂ ਕਰਨ ਵਾਲਾ।

**رفیع** ***ਰਫ਼ੀਅ*** : ਉਚਾ, ਉਚੇ ਮਰਤਬੇ ਵਾਲਾ, ਸ਼ਰੀਫ਼, ਸਾਊ; ਉਚੀ ਅਵਾਜ਼ ਵਾਲਾ।

**رفیع‌الشان** ***ਰਫ਼ੀਅ-ਉਸ਼-ਸ਼ਾਨ*** : ਉਚੀ ਸ਼ਾਨ ਵਾਲਾ, ਵਡੇ ਮਰਤਬੇ ਵਾਲਾ।

**رفیق** ***ਰਫ਼ੀਕ਼*** : ਹਮਸਫ਼ਰ, ਸਾਥੀ, ਦੋਸਤ, ਯਾਰ, ਮਿੱਤਰ।

**رقابت** ***ਰਕ਼ਾਬਤ*** : ਉਡੀਕ, ਨਿਗਾਹਬਾਨੀ।

**رقابت** ***ਰਿਕ਼ਾਬਤ*** : ਰਕੀਬ ਹੋਣਾ, ਹਸਦ, ਈਰਖਾ; ਮੁਕਾਬਲਾ।

**رقاص** ***ਰੱਕ਼ਾਸ*** : ਨੱਚਣ ਵਾਲਾ, ਨਚਾਰ, ਨਿਰਤਕਾਰ।

**رقاصہ** ***ਰੱਕ਼ਾਸਾ*** : ਨੱਚਣ ਵਾਲੀ, ਨਾਚੀ, ਨਰਤਕੀ।

**رقبہ** ***ਰਕ਼ਬਾ*** : ਨਦੀ ਕੰਢੇ ਦੀ ਜ਼ਮੀਨ, ਪਿੰਡ ਦੀ ਜ਼ਮੀਨ।

**رقت** ***ਰਿੱਕ਼ਤ*** : ਪਤਲਾ, ਬਰੀਕ ਹੋਣਾ; ਪਤਲਾਪਣ, ਬਰੀਕੀ; ਨਰਮੀ; ਰੋਣਾ, ਪਿਆਰ, ਹਮਦਰਦੀ।

**رقت انگیز** ***ਰਿੱਕ਼ਤ-ਅੰਗੇਜ਼*** : ਤਰਸ ਤੇ ਹਮਦਰਦੀ ਪੈਦਾ ਕਰਨ ਵਾਲਾ।

**رقص** ***ਰਕ਼ਸ*** : ਨਚਣਾ, ਨਾਚ, ਖੇਡਣਾ, ਹਿਲਣਾ, ਹਰਕਤ ਕਰਨਾ, ਕੁਦਣਾ, ਹਰਕਤ ਕਰਨਾ, ਉਛਲਨਾ।

**رقصِ اصول** ***ਰਕ਼ਸ-ਏ-ਉਸੂਲ*** : ਨਾਚ ਦੀ ਇਕ ਕਿਸਮ, ਬਾਰਾਂ ਤਾਲ ਨਾਚ।

**رقصِ بسمل** ***ਰਕ਼ਸ-ਏ-ਬਿਸਮਿਲ*** : ਜ਼ਿਬ੍ਹਾ ਕੀਤੇ ਹੋਏ ਜਾਨਵਰ ਦਾ ਤੜਫਣਾ।

**رقصِ چارپاره** ***ਰਕਸ-ਏ-ਚਾਰ ਪਾਰਾ,*** **رقصِ روانی** ***ਰਕਸ-ਏ-ਰਵਾਨੀ*** : ਨਾਚ ਦੀ ਕਿਸਮ।

**رقصِ کنان** ***ਰਕ਼ਸ-ਕੁਨਾਨ*** : ਨਚਦੇ ਹੋਏ।

**رقصِ ملتی** ***ਰਕਸ-ਏ-ਮਿੱਲਤੀ*** : ਕੌਮੀ ਨਾਚ, ਰੂਸੀ ਕੌਮ ਦਾ ਨਾਚ।

**رقصِ مولوی** ***ਰਕਸ-ਏ-ਮੌਲਵੀ*** : ਨਾਚ ਦੀ ਇਕ ਕਿਸਮ, ਦਰਵੇਸ਼ ਦਾ ਨਾਚ।

**رقعات** ***ਰੁਕ਼ਆਤ*** : (ਰੁਕ਼ਆ **رقعه** ਦਾ ਬੌਹਵਚਨ) ਪਤਰ, ਖ਼ਤ; ਚਿਠੀਆਂ; ਲੀਰਾਂ; ਜੋੜ।

**رقعاتِ عالمگیری** ***ਰੁਕ਼ਆਤ-ਏ-ਆਲਮਗੀਰੀ*** : ਇਕ ਕਿਤਾਬ ਦਾ ਨਾਮ, ਜਿਸ ਨੂੰ **کلمات طیبات** ਕਲਮਾਤ-ਏ-ਤੱਯਬਾਤ ਕੈਂਹਦੇ ਹਨ, ਇਸ ਵਿਚ ਔਰੰਗਜ਼ੇਬ ਦੇ ਓਹ ਫ਼ਾਰਸੀ ਪਤਰ ਹਨ ਜੋ ਉਸ ਨੇ ਸਮੇਂ ਸਮੇਂ ਲਿਖੇ।

**رقعه** ***ਰੁਕ਼ਆ*** : ਚਿਠੀ, ਪੱਤਰ, ਖ਼ਤ; ਲੀਰ, ਟਾਕੀ, ਜੋੜ।

**رقعهٔ بلند نیلگون** ***ਰੁਕ਼ਆ-ਏ-ਬਲੰਦ ਨੀਲਗੂਨ,*** **رقعهٔ پست نیلگون** ***ਰੁਕਾ-ਏ-ਪਸਤ ਨੀਲਗੂਨ*** : ਅਸਮਾਨ।

**رقعهٔ شطرنج** ***ਰੁਕ਼ਆ-ਏ-ਸ਼ਤਰੰਜ*** : ਸ਼ਤਰੰਜ ਦਾ ਤਖ਼ਤਾ।

**رقعهٔ غبرا** ***ਰੁਕ਼ਆ-ਏ-ਗ਼ਬਰਾ*** : ਜ਼ਮੀਨ।

**رقم** ***ਰਕ਼ਮ*** : ਲਿਖਣਾ, ਮੋਹਰ ਕਰਨਾ; ਅਖਰਾਂ ਉਤੇ ਨੁਕਤੇ ਲਾਉਣਾ; ਕਪੜੇ ਨੂੰ ਧਾਰੀਦਾਰ ਬੁਣਨਾ, ਰੁਪਈਏ ਲਿਖਣ ਦਾ ਅੰਕੜਾ; ਸ਼ਾਹੀ ਫ਼ਰਮਾਨ; ਚਿੰਨ੍ਹ; ਤਰੀਕਾ, ਵਿਧੀ, ਢੰਗ; ਨਾਟਕ ਦਾ ਇਕ ਦ੍ਰਿਸ਼; ਖ਼ਤ, ਪਰਚਾ।

**رقمِ اول** ***ਰਕ਼ਮ-ਏ-ਅੱਵਲ*** : ਅਰਸ਼, ਰੱਬ ਦਾ ਤਖ਼ਤ, ਕੁਰਸੀ, ਨੂਰ-ਏ- ਮੁਹੰਮਦੀ।

**رقم پرور** ***ਰਕਮ-ਪਰਵਰ,*** **رقم زن** ***ਰਕਮ-ਜ਼ਨ,*** **رقم طراز** ***ਰਕਮ ਤਰਾਜ਼*** : ਲਿਖਣ ਵਾਲਾ, ਲਿਖਾਰੀ।

**رقم کش** ***ਰਕ਼ਮਕਸ਼*** : ਮੁਨਸ਼ੀ, ਕਾਤਬ

**رقم طرازی** ***ਰਕਮ-ਤਰਾਜ਼ੀ*** : ਲਿਖਣਾ।

**رقوم** ***ਰੁਕੂਮ*** : (ਰਕਮ **رقم** ਦਾ ਬੌਹਵਚਨ) ਰੁਪਈਏ, ਰਕਮਾਂ।

**رقومات** ***ਰੁਕੂਮਾਤ*** : ਰੁਪਈਏ ਦੇ ਅੰਕੜੇ।

**رقیب** ***ਰਕ਼ੀਬ*** : ਨਿਗਰਾਨ, ਦਰਬਾਨ, ਅੱਲਾਹ ਦਾ ਇਕ ਗੁਣਵਾਚੀ ਨਾਮ, ਓਹ ਦੋ ਵਿਅਕਤੀ ਜੇਹੜੇ ਇਕੋ ਮਸ਼ੂਕ ਉਤੇ ਆਸ਼ਕ ਹੋਣ, ਹਰ ਇਕ ਦੂਜੇ ਦਾ ਰਕੀਬ ਅਖਵਾਉਂਦਾ ਹੈ, ਇਸ ਲਈ ਹਰ ਇਕ ਦੂਜੇ ਤੋਂ ਮਸ਼ੂਕ ਦੀ ਨਿਗਾਹਬਾਨੀ ਤੇ ਸੁਰਖਿਆ ਕਰਦਾ ਹੈ; ਹਮ-ਪੇਸ਼ਾ।

**رقیبِ راز** ***ਰਕ਼ੀਬ-ਏ-ਰਾਜ਼*** : ਆਰਿਫ਼, ਸੂਫ਼ੀ।

**رقیبانِ راز** ***ਰਕ਼ੀਬਾਨ-ਏ-ਰਾਜ਼*** : ਰੱਬ ਦੇ ਆਰਿਫ਼ ਜੋ ਕਿਸੇ ਨੂੰ ਆਪਣਾ ਭੇਤ ਨਹੀਂ ਦਿੰਦੇ, ਵਲੀ।

**رقیبانِ شب** ***ਰਕ਼ੀਬਾਨ-ਏ-ਸ਼ਬ*** : ਪੈਹਰੇਦਾਰ, ਚੌਕੀਦਾਰ (ਬੌਹਤੇ)।

**رقیبانِ هفت بام** ***ਰਕੀਬਾਨ-ਏ-ਹਫ਼ਤਬਾਮ*** : ਸੱਤ ਸਤਾਰੇ।

**رقیق** ***ਰਕ਼ੀਕ਼*** : ਪਤਲਾ, ਨਰਮ, ਨਾਜ਼ਕ, ਬਰੀਕ; ਗੁਲਾਮ।

**رقیقه** ***ਰਕ਼ੀਕ਼ਾ*** : ਲੌਂਡੀ, ਬਾਂਦੀ।

**رقیم** ***ਰਕ਼ੀਮ*** : ਲਿਖਿਆ ਹੋਇਆ, ਲਿਖਤ, ਕਿਤਾਬ; ਦਵਾਤ, ਤਖ਼ਤੀ।

رقیمه ***ਰਕ਼ੀਮਾ*** : ਲਿਖਤ, ਖ਼ਤ, ਚਿੱਠੀ।

رقیمه ***ਰਕ਼ੀਮਾ*** : ਸਿਆਣੀ, ਪਾਕ ਤੇ ਪਰਹੇਜ਼ਗਾਰ ਇਸਤਰੀ, ਨੇਕ ਔਰਤ।

رکاب ***ਰਿਕਾਬ*** : ਸਵਾਰੀ ਦੇ ਊਠ; ਕਾਠੀ ਵਿਚ ਲੱਗਾ ਹੋਇਆ ਲੋਹੇ ਦਾ ਚੱਕਰ ਜਿਸ ਵਿਚ ਸਵਾਰ ਦੇ ਪੈਰ ਰੈਂਹਦੇ ਹਨ; ਰਕਾਬੀ, ਥਾਲੀ।

رکابدار ***ਰਿਕਾਬਦਾਰ*** : ਸਵਾਰ ਦੇ ਨਾਲ ਨਾਲ ਦੌੜਨ ਵਾਲਾ, ਰਕਾਬ ਨੂੰ ਫੜ ਕੇ ਮਾਲਕ ਨੂੰ ਸਵਾਰੀ ਕਰਵਾਉਣ ਵਾਲਾ ਨੌਕਰ; ਭਾਂਤ ਭਾਂਤ ਦੇ ਖਾਣੇ, ਹਲਵੇ ਆਦਿ ਬਣਾਉਣ ਵਾਲਾ, ਖ਼ਾਨਸਾਮਾ।

رکاب ***ਰਿਕਾਬ*** : ਅਠਾਂ ਗੁਠਾਂ ਵਾਲਾ ਲੰਮਾ ਪਿਆਲਾ; ਛੋਟੀ ਬੇੜੀ, ਕਿਸ਼ਤੀ; ਅਰਦਲੀ, ਹਮਰਾਹ, ਸਾਥੀ।

رکابی ***ਰਿਕਾਬੀ*** : ਰਿਕਾਬ ਨਾਲ ਸਬੰਧਤ, ਸਾਕੀ; ਥਾਲੀ; ਸ਼ਰਾਬ ਦਾ ਪਿਆਲਾ।

رکب ***ਰਕਬ*** : ਘੋੜੇ ਤੇ ਊਠ ਦੇ ਸਵਾਰ (ਨੌਂ ਤੋਂ ਵਧ); ਕਾਫ਼ਲੇ; ਔਰਤ ਦਾ ਗੁਪਤ ਅੰਗ, ਪੇਡੂ, ਧੁੰਨੀ ਤੋਂ ਹੇਠਲਾ ਹਿੱਸਾ।

رکبان ***ਰੁਕਬਾਨ*** : (ਰਾਕਿਬ رکب ਦਾ ਬੌਹਵਚਨ) ਬੌਹਤੇ ਊਠ ਸਵਾਰ।

رکعت ***ਰਕਅਤ*** : ਨਮਾਜ਼ ਦਾ ਓਹ ਭਾਗ ਜਿਸ ਵਿਚ ਖੜ੍ਹੇ ਹੋਣ ਤੋਂ ਲੈ ਕੇ ਬੈਠਣ ਤਕ, ਇਕ ਰਕੂਅ (ਗੋਡਿਆਂ ਪਰਨੇ ਝੁਕਣਾ) ਆ ਜਾਵੇ; ਝੁਕਾ।

رکن ***ਰੁਕਨ*** : ਕਿਸੇ ਚੀਜ਼ ਦਾ ਵਡਾ ਤੇ ਪੱਕਾ ਪਾਸਾ; ਮਜ਼ਬੂਤ, ਤਕੜਾ ਆਪਣਾ ਨਜ਼ਦੀਕੀ ਰਿਸ਼ਤੇਦਾਰ; ਨੇੜੇ, ਹਰ ਚੀਜ਼ ਦਾ ਮੁਖ ਭਾਗ, ਸ਼ਕਤੀ; ਪਹਾੜ ਦਾ ਕੰਢਾ; ਦੀਵਾਰ ਦਾ ਕੋਨਾ, ਗੁੱਠ; ਖੰਭਾ, ਥੰਮ੍ਹ; ਨੀਂਹ-ਪੱਥਰ।

رکنِ رکین ***ਰੁਕਨ-ਏ-ਰਕੀਨ*** : ਪੱਕਾ ਥੰਮ, ਬੌਹਤ ਭਰੋਸੇਯੋਗ ਵਜ਼ੀਰ ਜਾਂ ਦਰਬਾਰੀ।

رکنِ سلطنت ***ਰੁਕਨ-ਏ-ਸਲਤਨਤ*** : ਰਾਜ ਦੇ ਭਰੋਸੇਯੋਗ ਅਮੀਰ ਵਜ਼ੀਰ।

رکنِ عظیم ***ਰੁਕਨ-ਏ-ਅਜ਼ੀਮ*** : ਕਅਬਾ ਸ਼ਰੀਫ਼ ਦੀ ਓਹ ਨੁਕਰ ਜਿਸ ਪਾਸਿਓਂ ਉਸਾਰੀ ਇਮਾਰਤ ਇਬਰਾਹੀਮੀ ਬੁਨਿਆਦ ਨਾਲੋਂ ਛੋਟੀ ਰਹੀ ਹੈ।

رکنِ یمانی ***ਰੁਕਨ-ਏ-ਯਮਾਨੀ*** : ਕਅਬਾ ਸ਼ਰੀਫ਼ ਦੀ ਓਹ ਨੁਕਰ ਜੋ ਯਮਨ ਮੁਲਕ ਵੱਲ ਹੈ।

رکن آباد ***ਰੁਕਨਾਬਾਦ*** : ਸ਼ੀਰਾਜ਼ ਦੀ ਇਕ ਸੈਰਗਾਹ ਦਾ ਨਾਮ; ਸ਼ੀਰਾਜ਼ ਨੇੜੇ ਵਗਦੀ ਹੋਈ ਇਕ ਨਦੀ ਜਿਸ ਦੇ ਅਕਸਰ ਸੰਕੇਤ ਹਾਫ਼ਿਜ਼ ਦੀਆਂ ਗ਼ਜ਼ਲਾਂ ਵਿਚ ਮਿਲਦੇ ਹਨ।

رکنی ***ਰੁਕਨੀ*** : ਖਰਾ ਸੋਨਾ (ਇਸ ਦਾ ਸਬੰਧ ਰੁਕਨੁੱਦੀਨ ਕੀਮੀਯਾਗਰ ਨਾਲ ਹੈ)।

رکوع ***ਰੁਕੂਅ*** : ਝੁਕਣਾ, ਨੀਵਾਂ ਹੋਣਾ, ਨਮਾਜ਼ ਵਿਚ ਗੋਡਿਆਂ ਤੇ ਹੱਥ ਰਖ ਕੇ ਨਿਊਣਾ; ਪਿਠ ਝੁਕਾਉਣਾ, ਮੂੰਹ ਦੇ ਭਾਰ ਡਿਗਣਾ।

رکوک ***ਰਕੂਕ*** : ਪੁਰਾਣੀਆਂ ਲੀਰਾਂ, ਟਾਕੀਆਂ; ਤੰਬੂ ਜਿਸ ਨੂੰ ਕੋਈ ਟਾਕੀ, ਆਦਿ ਨਾ ਲਗੀ ਹੋਵੇ; ਕਪੜਾ।

رکیک ***ਰਕੀਕ*** : ਸੁਸਤ, ਢਿਲਾ, ਕਮਜ਼ੋਰ, ਨਿਰਬਲ, ਪਤਲਾ; ਤੁਛ, ਮਮੂਲੀ, ਨਾਚੀਜ਼, ਬੇਇਜ਼ਤ, ਬੇਸ਼ਰਮ, ਘਟੀਆ, ਬੇਅਣਖਾ।

رکیکالعلم ***ਰਕੀਕ-ਉਲ-ਇਲਮ*** : ਬੌਹਤ ਮਮੂਲੀ ਵਿਦਵਾਨ, ਤੁਛ ਵਿਦਿਆ ਵਾਲਾ।

رگ ***ਰਗ*** : ਨਸ, ਨਾੜ; ਅਸਲ, ਗੈਰਤ, ਅਣਖ।

رگبند ***ਰਗਬੰਦ*** : ਪੱਟੀ।

رگِجان ***ਰਗ-ਏ-ਜਾਨ*** : ਸ਼ਾਹ ਰਗ, ਓਹ ਵੱਡੀ ਰਗ ਜਿਸ ਰਾਹੀਂ ਸਾਰੀਆਂ ਰਗਾਂ ਨੂੰ ਖ਼ੂਨ ਪੌਂਹਚਦਾ ਹੈ।

رگخفتن ***ਰਗ-ਖ਼ੁਫ਼ਤਨ*** : ਸੁਸਤ ਹੋਣਾ।

رگِ رستنی ***ਰਗ-ਏ-ਰੁਸਤਨੀ*** : ਪੈਦਾ ਹੋਣ ਜਾਂ ਪਨਪਣ ਦੀ ਤਾਕਤ।

رگزدن ***ਰਗ-ਜ਼ਦਨ*** : ਫ਼ਸਦ ਖੋਲ੍ਹਣਾ।

رگزن ***ਰਗ ਜ਼ਨ***: ਫਸਦ ਖੋਲ੍ਹਣ ਵਾਲਾ, ਜੱਰਾਹ।

رگِسنگ ***ਰਗ-ਏ-ਸੰਗ*** : ਪੱਥਰ ਦੀ ਚਟਾਨ।

رگِکشادن ***ਰਗ ਕੁਸ਼ਾਦਨ***: ਨਸ਼ਤਰ ਨਾਲ ਲਹੂ ਕਢਣਾ।

رگِگردن ***ਰਗ-ਏ-ਗਰਦਨ*** : ਗ਼ਰੂਰ,

ਘਮੰਡ।

**رگو** ***ਰਿਗੋ,*** **رگو** ***ਰੁਗੋ,*** **رگوک** ***ਰੁਗੋਕ*** : ਪਾਟੇ ਪੁਰਾਣੇ ਕਪੜੇ, ਟਾਕੀਆਂ, ਲੀਰਾਂ, ਰਾਤੀਂ ਸੌਣ ਲਈ ਇਕ-ਪਾਟ ਦੀ ਚਾਦਰ।

**رم** ***ਰਮ*** : ਭੱਜਣਾ, ਦੌੜਨਾ, ਇਜੜ, ਵੱਗ; ਫ਼ੌਜ, ਸੈਨਾ; ਡਰ, ਭੈ।

**رمیدہ** ***ਰਮਦੀਦਾ*** : ਭੱਜਿਆ ਹੋਇਆ।

**رمزدہ** ***ਰਮ-ਜ਼ਦਾ*** : ਭਗੌੜਾ।

**رمش** ***ਰਮਸ਼*** : ਭੱਜਣਾ, ਭਾਂਜ।

**رماح** ***ਰਮਾਹ,*** **رماح** ***ਰਿਮਾਹ*** : (ਰਮਹ **رمح** ਦਾ ਬੌਹਵਚਨ) ਨੇਜ਼ੇ, ਭਾਲੇ।

**رماح** ***ਰੱਮਾਹ*** : ਨੇਜ਼ੇ ਬਣਾਉਣ ਵਾਲਾ।

**رمال** ***ਰੱਮਾਲ*** : ਰਮਲ ਜਾਣਨ ਵਾਲਾ, ਰਾਵਲ, ਨਜੂਮੀ, ਜੋਤਸ਼ੀ।

**رمح** ***ਰਮਹ*** : ਨੇਜ਼ਾ, ਭਾਲਾ।

**رمز** ***ਰਮਜ਼*** : ਅਖ, ਭਰਵਟੇ ਜਾਂ ਹੋਠਾਂ ਦਾ ਇਸ਼ਾਰਾ; ਛੁਪਾਉਣ ਵਾਲੀ ਗੱਲ, ਭੇਤ।

**رمضان** ***ਰਮਜ਼ਾਨ*** : ਸਾੜਨ ਵਾਲਾ; ਨੌਵਾਂ ਚੰਦ ਮਹੀਨਾ ਜਿਸ ਵਿਚ ਮੁਸਲਮਾਨ ਰੋਜ਼ੇ ਰੱਖਦੇ ਹਨ।

**رمضانی** ***ਰਮਜ਼ਾਨੀ*** : ਰਮਜ਼ਾਨ ਮਹੀਨੇ ਨਾਲ ਸਬੰਧਤ।

**رمق** ***ਰੁਮਕ,*** **رمق** ***ਰਮਕ*** : ਥੋੜ੍ਹੀ ਜੇਹੀ ਜਾਨ, ਸਿਸਕਦੀ ਜਾਨ; ਬਾਕੀ ਜਾਨ।

**رمل** ***ਰਮਲ*** : ਰੇਤ; ਇਕ ਇਲਮ (ਵਿਦਿਆ) ਜਿਸ ਦੁਆਰਾ ਭੂਤ ਤੇ ਭਵਿਖਤ ਦੇ ਹਾਲ ਮਲੂਮ ਕੀਤੇ ਜਾਂਦੇ ਹਨ, ਨਜੂਮ, ਜੋਤਸ਼।

**رمل** ***ਰਮਲ*** : ਅਰੂਜ਼ (ਅਰਬੀ/ਫ਼ਾਰਸੀ ਛੰਦ -ਸ਼ਾਸਤਰ ਅਨੁਸਾਰ ਇਕ ਬਹਰ ਦਾ ਨਾਮ ਜਿਸ ਦਾ ਵਜ਼ਨ ਅੱਠ ਵਾਰ 'ਫਾਇਲਾਤੁਨ' ਹੈ) 'ਰਮਲ' ਦੇ ਅਰਥ ਹਨ ਬੋਰੀਆਂ ਬੁਣਨਾ।

**رملہ** ***ਰਮਲਾ*** : ਫ਼ਲਸਤੀਨ ਵਿਚ ਇਕ ਸ਼ੈਹਰ ਦਾ ਨਾਮ।

**رموز** ***ਰੁਮੂਜ਼*** : (ਰਮਜ਼ **رمز** ਦਾ ਬੌਹਵਚਨ) ਇਸ਼ਾਰੇ, ਸੰਕੇਤ; ਭੇਤ, ਰਮਜ਼ਾਂ, ਗੁਝੀਆਂ ਗੱਲਾਂ।

**رمہ** ***ਰਮਾ*** : ਬਕਰੀਆਂ ਦਾ ਇਜੜ; ਜਾਨਵਰਾਂ ਦਾ ਵਗ; ਆਦਮੀਆਂ ਦਾ ਟੋਲਾ; ਲਸ਼ਕਰ, ਫ਼ੌਜ; ਜਮਾਤ; ਸਤ ਸਤਾਰੇ, ਸਤ ਸਹੇਲੀਆਂ ਦਾ ਝੁਮਕਾ।

**رمہبان** ***ਰਮਾਬਾਨ,*** **رمہدار** ***ਰਮਾਦਾਰ,*** **رمہوان** ***ਰਮਾਵਾਨ,*** **رمہیار** ***ਰਮਾਯਾਰ*** : ਆਜੜੀ, ਅਯਾਲੀ।

**رمیدگی** ***ਰਮੀਦਗੀ*** : ਡਰ ਕਰਕੇ ਨੱਸ ਜਾਣਾ, ਡਰ, ਪਰੇਸ਼ਾਨੀ।

**رمیدن** ***ਰਮੀਦਨ*** : ਭੱਜਣਾ; ਡਰ ਕੇ ਨੱਸ ਜਾਣਾ।

**رمیدہ** ***ਰਮੀਦਾ*** : ਨਸਿਆ ਹੋਇਆ, ਭਗੌੜਾ।

**رنج** ***ਰੰਜ*** : ਦੁਖ, ਤਕਲੀਫ਼, ਬੀਮਾਰੀ, ਕਰੋਧ, ਗੁੱਸਾ, ਗ਼ਮ।

**رنجباریک** ***ਰੰਜ-ਏ-ਬਾਰੀਕ*** : ਤਪਦਿਕ।

**رنجش** ***ਰੰਜਿਸ਼*** : ਦੁਖ, ਤਕਲੀਫ਼।

**رنجور** ***ਰੰਜੂਰ*** : ਦੁਖੀਆ, ਬੀਮਾਰ, ਉਦਾਸ।

**رنجوردار** ***ਰੰਜੂਰਦਾਰ*** : ਬੀਮਾਰ ਦੀ ਸੇਵਾ ਕਰਨ ਵਾਲਾ।

**رنجوری** ***ਰੰਜੂਰੀ*** : ਦੁਖ, ਤਾਪ, ਰੋਗ, ਤਕਲੀਫ਼।

**رنجیدہ** ***ਰੰਜੀਦਾ*** : ਦੁਖੀਆ, ਦੁਖੀ, ਨਰਾਜ਼, ਉਦਾਸ।

**رند** ***ਰਿੰਦ*** : ਬੇਕੈਦ; ਅਜ਼ਾਦ, ਮਲੰਗ, ਬੇਪਰਵਾਹ; ਸ਼ਰਾਬੀ, ਓਹ ਆਦਮੀ ਜੋ ਸਿਆਣਪ ਨਾਲ ਮੁਨਕਰ ਹੋਵੇ ਬੇਵਕੂਫ਼ੀ ਕਰਕੇ ਨਹੀਂ; ਓਹ ਵਿਅਕਤੀ ਜੋ ਬਾਹਰੋਂ ਮਲਾਮਤਯੋਗ ਹੋਵੇ ਪਰ ਦਿਲ ਦਾ ਚੰਗਾ ਹੋਵੇ; ਓਹ ਆਦਮੀ ਜੋ ਸ਼ਰ੍ਹਾ ਦਾ ਪਾਬੰਦ ਨਾ ਹੋਵੇ; ਸ਼ੁਰੂ ਤੋਂ ਹੀ ਅਜ਼ਾਦ ਮਨੁੱਖ, ਸੂਫ਼ੀ।

**رندانِ خاکبیز**
***ਰਿੰਦਾਨ-ਏ-ਖ਼ਾਕਬੇਜ਼*** : ਬਰੀਕਬੀਨ, ਗੱਲ ਦੀ ਤੈਹ ਤੱਕ ਜਾਣ ਵਾਲੇ, ਘੁੰਤਰੀ।

**رندک** ***ਰਿੰਦਕ*** : (ਰਿੰਦ **رند** ਦਾ ਲਘੂਵਾਚੀ) ਜੁਗਤੀ, ਅਜ਼ਾਦ।

رنده *ਰੰਦਾ* : ਤਰਖ਼ਾਣਾਂ ਦਾ ਓਹ ਸੰਦ ਜਿਸ ਨਾਲ ਲਕੜ ਨੂੰ ਛਿੱਲ ਕੇ ਸਾਫ਼ ਪਧਰਾ ਕਰਦੇ ਹਨ, ਰੰਦਾ।

رنگ *ਰੰਗ* : ਰੰਗ, (ਊਦਾ, ਨੀਲਾ, ਅਸਮਾਨੀ, ਹਰਾ, ਪੀਲਾ, ਨਾਰੰਗੀ, ਲਾਲ) ਰੰਗਤ, ਰੂਪ, ਭਾਗ, ਕਿਸਮਤ; ਪਹਾੜੀ ਬਕਰਾ, ਪਹਾੜੀ ਬਲਦ, ਪਹਾੜੀ ਗਾਂ; ਧਰਤੀ 'ਚੋਂ ਉੱਗਣਾ; ਜੂਏਬਾਜ਼ੀ; ਜੂਏਬਾਜ਼ੀ ਦਾ ਧਨ; ਪਟ; ਦੋਸ਼, ਸ਼ਰਮ, ਸ਼ਕਤੀ, ਧਨ, ਸੋਨਾ; ਚਾਂਦੀ; ਲਾਭ; ਰੂਹ, ਜਾਨ; ਤਕੜਾ ਊਠ, ਗੋਦੜੀ; ਢੰਗ, ਮਿਸਲ, ਕਨੂੰਨ, ਦਸਤੂਰ; ਹੀਲਾ, ਫ਼ਰੇਬ; ਖ਼ੂਬੀ, ਗੁਣ, ਸੋਹਜ, ਖ਼ੁਸ਼ੀ; ਅਨੰਦ, ਸਰੂਰ, ਨਸ਼ਾ, ਐਸ਼, ਸੌਖ; ਅਰੋਗਤਾ, ਦਮ; ਖ਼ੂਨ; ਰੌਣਕ; ਰਿਵਾਜ; ਦਸ਼ਾ; ਉਗਣਾ; ਫੁਟਣਾ; ਤੁਛ ਰਾਸ, ਹਾਕਮ, ਵਾਲੀ, ਮਾਲਕ; ਬਾਪ, ਪਿਤਾ, ਭੈੜਾ, ਭੈੜੇ ਹਾਲ; ਗ਼ੈਰਤ, ਅਣਖ, ਗੁਸਾ, ਤੈਸ਼, ਝੂਠ, ਕੁਸਤ; ਖ਼ਿਆਨਤ; ਮਾਲ, ਸਮਾਨ; ਚੰਗਾ ਕੰਮ ਕਰਨਾ; ਸੋਨੇ ਚਾਂਦੀ ਦੀ ਚੋਰੀ, ਅਰਬੀ ਢੋਲ ਉਦਾਲੇ ਲਟਕਾਏ ਹੋਏ ਗੋਲ ਘੁੰਗਰੂ।

رنگِ آزادان *ਰੰਗ-ਏ-ਆਜ਼ਾਦਾਨ* : ਸੂਰਮਿਆਂ ਦਾ ਢੰਗ।

رنگِ آفتابی *ਰੰਗ-ਏ-ਆਫਤਾਬੀ* : ਸਫ਼ੈਦ ਜ਼ਰਦੀ, ਮਾਇਲ ਰੰਗ; ਚਿਟੀ ਪੀਲੀ ਭਾ ਮਾਰਦਾ ਰੰਗ।

رنگِ آمیختن *ਰੰਗ-ਆਮੇਖ਼ਤਨ* : ਫ਼ਰੇਬ ਕਰਨਾ, ਧੋਖਾ ਦੇਣਾ।

رنگ آمیز *ਰੰਗ-ਆਮੇਜ਼* : ਚਿਤਰਕਾਰ, ਨਕਾਸ਼।

رنگ آورد *ਰੰਗ-ਆਵਰਦ* : ਬੌਹ-ਰੂਪੀਆ।

رنگ باختن *ਰੰਗ-ਬਾਖ਼ਤਨ*
رنگ برجستن *ਰੰਗ-ਬਰਜਸਤਨ,*
رنگ برخاستن *ਰੰਗ ਬਰਖ਼ਾਸਤਨ,*
رنگ پریدن *ਰੰਗ-ਪਰੀਦਨ* : ਰੰਗ ਫ਼ਕ ਹੋਣਾ, ਰੰਗ ਉਡ ਜਾਣਾ।

رنگ برنگ *ਰੰਗ-ਬ-ਰੰਗ* : ਜੋ ਕਿਸੇ ਪਕੇ ਨਿਸਚੇ ਵਾਲਾ ਨਾ ਹੋਵੇ।

رنگ بست *ਰੰਗ-ਬਸਤ* : ਪਕਾ ਰੰਗ।

رنگ دادن *ਰੰਗ-ਦਾਦਨ* : ਬਦਲ ਜਾਣਾ।

رنگِ ربیع *ਰੰਗ-ਏ-ਰਬੀਅ* : ਹਰਿਆ ਹੋਣਾ, ਬਹਾਰ ਦੀ ਰੌਣਕ।

رنگرز *ਰੰਗ-ਰਜ਼* : ਕਪੜੇ ਰੰਗਣ ਵਾਲਾ, ਲਲਾਰੀ।

رنگرزان *ਰੰਗ-ਰਜ਼ਾਨ* : (ਰੰਗ ਰਜ਼ رنگ رز ਦਾ ਬੌਹਵਚਨ) ਰੰਗਰੇਜ਼, ਲਲਾਰੀ (ਬੌਹਤੇ); ਪਤਝੜ ਦੀ ਰੁਤ।

رنگرزگلگون *ਰੰਗ-ਰਜ਼-ਗੁਲਗੂਨ* : ਸ਼ਰਾਬ ਵੇਚਣ ਵਾਲਾ।

رنگریز *ਰੰਗ-ਰੇਜ਼* : ਕਪੜੇ ਰੰਗਣ ਵਾਲਾ, ਲਲਾਰੀ; ਚਿਤਰਕਾਰ, ਰਾਜ, ਮੇਮਾਰ।

رنگزده *ਰੰਗਜ਼ਦਾ* : ਰੰਗਿਆ ਹੋਇਆ, ਵਸਮਾ ਲਗਾ ਹੋਇਆ।

رنگساز *ਰੰਗਸਾਜ਼* : ਚਿਤਰਕਾਰ, ਰੰਗਣ ਵਾਲਾ, ਲਲਾਰੀ।

رنگِ شکری *ਰੰਗ-ਏ-ਸ਼ੱਕਰੀ* : ਥੋੜਾ ਪੀਲਾ ਰੰਗ।

رنگِ طلائی *ਰੰਗ-ਏ-ਤਿਲਾਈ* : ਆਸ਼ਕਾਂ ਦਾ ਰੰਗ (ਪੀਲਾ)।

رنگِ عروس *ਰੰਗ-ਏ-ਅਰੂਸ* : ਨਵਾਂ ਰੰਗ ਢੰਗ, ਨਵੀਨ ਤਰਜ਼।

رنگفروش *ਰੰਗ-ਫ਼ਰੋਸ਼* : ਰੇਸ਼ਮ ਵੇਚਣ ਵਾਲਾ, ਪਟੋਲੀ, ਧੋਖੇਬਾਜ਼; ਲਲਾਰੀ, ਰੰਗਰੇਜ਼।

رنگ کردن *ਰੰਗ-ਕਰਦਨ* : ਫ਼ਰੇਬ ਦੇਣਾ।

رنگِ لکا *ਰੰਗ-ਏ-ਲੁਕਾ* : ਲਾਖ ਦਾ ਰੰਗ।

رنگِ لیمونی *ਰੰਗ-ਏ-ਲੈਮੂਨੀ* : ਪੀਲੀ ਭਾਹ ਮਾਰਦਾ ਚਿਟਾ ਰੰਗ।

رنگمحل *ਰੰਗਮਹਲ* : ਐਸ਼ ਕਰਨ ਦੀ ਹਵੇਲੀ।

رنگوآب *ਰੰਗ-ਉ-ਆਬ,* رنگوبو *ਰੰਗ-ਉ-ਬੂ* : ਸ਼ਾਨ-ਬਾਨ, ਠਾਠ, ਰੌਣਕ।

رنگِ هوا *ਰੰਗ-ਏ-ਹਵਾ* : ਹਨੇਰਾ।

رنگی *ਰੰਗੀ* : ਲਲਾਰੀ; ਛੀਂਟ ਜਿਸ ਦਾ ਰੰਗ ਧੋਣ ਨਾਲ ਉੱਡ ਜਾਵੇ, ਇਕ ਕਿਸਮ ਦਾ

ਕਪੜਾ।

رنگین **ਰੰਗੀਨ** : ਰੰਗਿਆ ਹੋਇਆ, ਖ਼ੁਸ਼।

رنگین‌کمان **ਰੰਗੀਨ-ਕਮਾਨ** : ਸਤਰੰਗੀ ਪੀਂਘ।

رنود **ਰੁਨੂਦ** : (ਰਿੰਦ رند ਦਾ ਬੌਹਵਚਨ) ਬੌਹਤੇ ਰਿੰਦ।

رو **ਰੌ** : (ਰਫ਼ਤਨ رفتن =ਜਾਣਾ ਤੋਂ) ਰਵਸ਼, ਰਾਹ; ਜਾਣਾ; ਤੂੰ ਜਾ; ਪੰਧ, ਪੈਂਡਾ।

رو **ਰੂ** : ਮੂੰਹ, ਚੇਹਰਾ, ਸ਼ਕਲ, ਸੂਰਤ, ਸਬਬ, ਕਾਰਨ; ਪਖੰਡ, ਬਹਾਨਾ; ਭਾਲ, ਖੋਜ; ਸ਼ਰਮ, ਹਯਾ।

روآوردن **ਰੂ ਆਵਰਦਨ** : ਧਿਆਨ ਦੇਣਾ, ਗੌਹ ਕਰਨਾ।

روباز **ਰੂਬਾਜ਼** : ਸਾਮ੍ਹਣਿਓਂ ਖੁਲ੍ਹਾ, ਬਿਨਾ ਪਰਦੇ ਦੇ।

روبدیوار **ਰੂ-ਬ-ਦੀਵਾਰ** : ਹੈਰਾਨ ਪਰੇਸ਼ਾਨ।

روبراه **ਰੂ-ਬ-ਰਾਹ** : ਕੰਮ ਯੋਗ, ਸੋਧਿਆ ਹੋਇਆ, ਸਿਧੇ ਰਾਹ ਲਿਆਂਦਾ ਹੋਇਆ।

روبرو **ਰੂ-ਬ-ਰੂ** : ਆਮ੍ਹਣੇ-ਸਾਮ੍ਹਣੇ।

روبکار **ਰੂ-ਬ-ਕਾਰ** : ਸਾਮ੍ਹਣੇ, ਓਹ ਕਾਗਜ਼ ਜਿਸ ਉਤੇ ਹਾਕਮ ਦੇ ਸਾਮ੍ਹਣੇ ਫ਼ੈਸਲਾ ਲਿਖਿਆ ਜਾਵੇ, ਅਦਾਲਤੀ ਹੁਕਮ, ਪਰਵਾਨਾ; ਹੋਣ ਵਾਲਾ, ਵਾਪਰਨ ਵਾਲਾ।

روبکاری **ਰੂ-ਬ-ਕਾਰੀ** : ਸਾਮ੍ਹਣੇ ਹੋਣਾ, ਸਾਮ੍ਹਣੇ ਕਰਨਾ।

روبند **ਰੂਬੰਦ** : ਘੁੰਡ, ਬੁਰਕਾ।

روپاک **ਰੂਪਾਕ** : ਰੁਮਾਲ, ਤੋਲੀਆ।

روپست **ਰੂਪਸਤ** : ਮੂੰਹ ਨੀਵਾਂ, ਘੁੰਡ।

روپوش **ਰੂ-ਪੋਸ਼** : ਛੁਪਿਆ ਹੋਇਆ; ਮੁਲੰਮਾ; ਪਰਦਾ, ਘੁੰਡ, ਬੁਰਕਾ; ਜੇਹੜੀ ਚੀਜ਼ ਅੰਦਰੋਂ ਭੈੜੀ ਤੇ ਬਾਹਰੋਂ ਚੰਗੀ ਦਿਸੇ।

روتازگی **ਰੂ-ਤਾਜ਼ਗੀ** : ਚੇਹਰੇ ਦੀ ਤਾਜ਼ਗੀ, ਨਿਖਾਰ।

روسفید **ਰੂ-ਸਫ਼ੈਦ** : ਸੁਰਖਰੂ; ਇਜ਼ਤ ਮਾਣ ਵਾਲਾ।

روسیاه **ਰੂ-ਸਯਾਹ** : ਦੋਸ਼ੀ; ਬਦਨਾਮ; ਹਬਸ਼ੀ।

روسیاهی **ਰੂ-ਸਯਾਹੀ** : ਬਦਨਾਮੀ, ਜ਼ਿੱਲਤ।

روشناس **ਰੂਸ਼ਿਨਾਸ** : ਜਾਣ-ਪਛਾਣ ਵਾਲਾ; ਪਰਸਿੱਧ, ਮਸ਼ਹੂਰ; ਚੰਗੀ ਡੀਲ ਵਾਲਾ।

روشناسی **ਰੂ-ਸ਼ਿਨਾਸੀ** : ਜਾਣ-ਪਛਾਣ, ਮੁਲਾਕਾਤ।

روفراخ **ਰੂ-ਫ਼ਰਾਖ਼** : ਖਿੜੇ ਮੁਖ ਵਾਲਾ, ਖੁਸ਼ ਖੁਸ਼।

روفگندن **ਰੂਫ਼ਿਗੰਦਨ** : ਗਿੜਗਿੜਾਉਣਾ, ਮਿੰਨਤਾਂ ਕਰਨਾ।

روکردن **ਰੂਕਰਦਨ** : ਰੂ-ਬ-ਰੂ ਕਰਨਾ, ਪਰਗਟ ਕਰਨਾ, ਧਿਆਨ ਦੇਣਾ।

روکش **ਰੂਕਸ਼** : ਮੁਕਾਬਲੇ ਤੇ ਆਉਣ ਵਾਲਾ; ਸ਼ਰਮਿੰਦਾ ਕਰਨ ਵਾਲਾ; ਮੁਲੰਮਾ, ਦਲਾਲ।

روگاه **ਰੂਗਾਹ** : ਭੂਮਿਕਾ, ਉਮਤ ਦਾ ਪੇਸ਼ਵਾ।

روگردان **ਰੂ-ਗਰਦਾਨ** : ਮੂੰਹ ਫੇਰਨ ਵਾਲਾ, ਬਦ-ਦਿਮਾਗ਼।

روگردانی **ਰੂਗਰਦਾਨੀ** : ਮੂੰਹ ਫੇਰਨਾ, ਨਰਾਜ਼ਗੀ; ਆਕੀਪੁਣਾ।

روگرفتن **ਰੂਗਿਰਿਫ਼ਤਨ** : ਮੂੰਹ ਛਿਪਾਉਣਾ, ਸ਼ਰਮਿੰਦਾ ਹੋਣਾ।

روا **ਰਵਾ** : ਉਚਿਤ, ਯੋਗ, ਠੀਕ, ਸਹੀਂ, ਜਾਰੀ, ਚੰਗਾ, ਮਨ ਮਰਜ਼ੀ ਦਾ।

رواست **ਰਵਾਸਤ** : ਇਕ ਠੀਕ ਹੈ, ਇਵੇਂ ਹੀ ਹੋਣਾ ਚਾਹੀਦਾ ਹੈ।

رواحال **ਰਵਾ ਹਾਲ** : ਝੱਟ-ਪੱਟ, ਹੁਣੇ ਹੀ, ਤੇਜ਼ ਰਫ਼ਤਾਰ (ਸਵਾਰੀ), ਤੇਜ਼, ਤਿਖਾ।

روادار **ਰਵਾਦਾਰ** : ਠੀਕ, ਯੋਗ ਚੁਣਨਵਾਲਾ, ਜਾਇਜ਼ ਰੱਖਣ ਵਾਲਾ, ਪਰਵਾਨ ਕਰਨ ਵਾਲਾ।

رواداشتن **ਰਵਾ ਦਾਸ਼ਤਨ** : ਯੋਗ

ਸਮਝਣਾ, ਆਗਿਆ ਦੇਣਾ।

**روارو** ***ਰਵਾ ਰੌ*** : ਲੋਕਾਂ ਦਾ ਕਾਫ਼ੀ ਸੰਖਿਆ ਵਿਚ ਆਉਣਾ ਜਾਣਾ, ਆਵਾਜਾਈ, ਕਿਸੇ ਦੇ ਪਿਛੇ ਤੇਜ਼ੀ ਨਾਲ ਜਾਣਾ।

**رواشدن امید** ***ਰਵਾ ਸ਼ੁਦਨ-ਏ-ਉਮੀਦ,*** **رواشدن تمنا** ***ਰਵਾ ਸ਼ੁਦਨ-ਏ-ਤਮੰਨਾ*** : ਆਸ ਪੂਰੀ ਹੋਣਾ, ਉਮੀਦ ਪੂਰੀ ਹੋਣਾ।

**رواشدن حاجت** ***ਰਵਾ ਸ਼ੁਦਨ-ਏ-ਹਾਜਤ*** : ਲੋੜ ਪੂਰੀ ਹੋਣਾ।

**روابط** ***ਰਵਾਬਿਤ*** : (ਰਾਬਿਤਾ **رابطہ** ਦਾ ਬੌਹਵਚਨ) ਬੰਨ੍ਹਣ ਵਾਲੀਆਂ ਚੀਜ਼ਾਂ, ਅਸਬਾਬ, ਸਬੰਧ, ਮੇਲ-ਜੋਲ।

**روات** ***ਰੁਵਾਤ*** : (ਰਾਵੀ **راوی** ਦਾ ਬੌਹਵਚਨ) ਕਥਨ ਕਰਨ ਵਾਲੇ, ਇਤਹਾਸਕਾਰ, ਕਹਾਣੀ ਜਾਂ ਘਟਨਾ ਦੱਸਣ ਵਾਲੇ; ਪਾਣੀ ਭਰਨ ਵਾਲੇ, ਪਿਆਸ ਬੁਝਾਉਣ ਵਾਲੇ, ਸਾਕੀ।

**رواج** ***ਰਵਾਜ,*** **رِواج** ***ਰਿਵਾਜ*** : ਆਮ ਦਸਤੂਰ, ਰੀਤ, ਰਸਮ, ਨੇਮ, ਪਰਥਾ, ਚਲਨ ਲੋਕ-ਪਿਰਯਾ ਬਜ਼ਾਰ, ਜਿਸ ਦੀ ਮੰਗ ਬੌਹਤ ਹੋਵੇ, ਪਰਵਾਨ।

**رواح** ***ਰਵਾਹ*** : ਦੋ ਘੜੀ ਦਿਨ ਰੈਂਹਦਾ ਸਮਾਂ, ਦਿਨ ਢਲਣ ਦਾ ਸਮਾਂ, ਸ਼ਾਮ; ਰਾਤ ਦਾ ਵਕਤ; ਸ਼ਾਮ ਵੇਲੇ ਸਫ਼ਰ ਕਰਨਾ।

**روان** ***ਰਵਾਨ*** : ਰੂਹ, ਜਾਨ, ਆਤਮਾ, ਦਿਲ, ਵਗਦਾ ਹੋਇਆ, ਜਾਣਾ, ਲੰਘਣਾ, ਸਵਾਰ ਹੋ ਕੇ,ਝੱਟ ਪੱਟ, ਜਲਦੀ, ਹੁਣੇ ਹੀ।

**روانگی** ***ਰਵਾਨਗੀ*** : ਜਾਣਾ, ਭੱਜਣਾ, ਰਵਾਨਾ ਹੋਣਾ, ਦੌੜ।

**روانہ** ***ਰਵਾਨਾ*** : ਜਾਰੀ, ਜਾਣਾ, ਸਫ਼ਰ; ਲੰਘਣਾ, ਦੌੜਨਾ, ਭੇਜਿਆ ਹੋਇਆ, ਚਲਿਆ ਹੋਇਆ, ਪਰਵਾਨਾ, ਰਾਹਦਾਰੀ, ਬੌਹਲਤਾ।

**روانی** ***ਰਵਾਨੀ*** : ਮੰਡੀ (ਬਜ਼ਾਰ) ਦੀ ਤੇਜ਼ੀ; ਲਾਂਘਾ, ਰਾਹ; ਪਰਚਲਤ ਹੋਣਾ; ਤੇਜ਼ੀ, ਵੈਹਣ, ਚਲਣਾ, ਜਾਣਾ।

**رواق** ***ਰਿਵਾਕ਼, ਰੁਵਾਕ਼*** : ਮਕਾਨ ਦਾ ਛੱਜਾ, ਛੱਤ, ਸੁਫ਼ਾ, ਗੈਲਰੀ।

**رواقِ بیستون** ***ਰੁਵਾਕ-ਏ-ਬੇਸਤੂਨ,*** **رواقِ صبح** ***ਰੁਵਾਕ-ਏ-ਸੁਬਹ,*** **رواقِ مسیح** ***ਰੁਵਾਕ-ਏ-ਮਸੀਹ*** : ਅਸਮਾਨ, ਚੌਥਾ ਅਸਮਾਨ।

**رواقِ منظرچشم** ***ਰਵਾਕ-ਏ-ਮੰਜ਼ਰ-ਏ-ਚਸ਼ਮ*** : ਅੱਖ ਦੀ ਪੁਤਲੀ, ਧੀਰੀ।

**رواقیان** ***ਰੁਵਾਕ਼ੀਯਾਨ*** : ਸਿਆਣੇ ਹਕੀਮ, ਏਹ ਲੋਕ ਛਤ ਉਤੇ ਵਰਾਂਡੇ ਵਿਚ ਬੈਠ ਕੇ ਲੋਕਾਂ ਦੀ ਨਬਜ਼ ਵੇਖਦੇ ਸਨ, ਇਸ ਲਈ 'ਰੁਵਾਕੀ' ਅਖਵਾਏ।

**روائی** ***ਰਵਾਈ*** : (ਹਾਜਤ ਜਾਂ ਲੋੜ ਦਾ) ਪੂਰਾ ਹੋਣਾ, ਪੂਰਾ ਕਰਨਾ; ਰੌਣਕ।

**روایت** ***ਰਿਵਾਯਤ*** : ਕਿਸੇ ਦੀ ਗੱਲ ਦੀ ਨਕਲ, ਕਿਸੇ ਦੀ ਗੱਲ ਨੂੰ ਦੁਹਰਾਉਣਾ, ਕਹਾਵਤ, ਕਿਸੇ ਦੀ ਗੱਲ ਬਿਆਨ ਕਰਨਾ, ਕਥਾ, ਕਹਾਣੀ, ਨਾਵਲ।

**روایات** ***ਰਿਵਾਯਾਤ*** : (ਰਿਵਾਯਤ **روایت** ਦਾ ਬੌਹਵਚਨ) ਕਹਾਣੀਆਂ, ਪਰਸੰਗ।

**روب** ***ਰੋਬ*** : ਝਾੜ ਝੰਬ, ਸਾਫ਼ ਕਰਨਾ, ਝਾੜੂ ਦੇਣਾ, ਤੂੰ ਝਾੜੂ ਦੇਹ।

**روبان** ***ਰੋਬਾਨ*** : ਫ਼ਰਾਸ਼, ਝਾੜੂ ਦੇਣ ਵਾਲਾ, ਝਾੜੂ ਦਿੰਦੇ ਹੋਏ।

**روباہ** ***ਰੂਬਾਹ*** : ਲੂੰਬੜੀ।

**روباہ بازی** ***ਰੂਬਾਹ-ਬਾਜ਼ੀ*** : ਮਕਰ, ਚਾਲ ਚਲਾਕੀ, ਦਗਾਬਾਜ਼ੀ, ਧੋਖਾ।

**روباہی** ***ਰੂਬਾਹੀ*** : ਲੂੰਬੜਪੁਣਾ; ਮਕਰ, ਫ਼ਰੇਬ।

**روج** ***ਰੋਜ*** : (=ਰੋਜ਼ **روز**) ਦਿਨ; ਕੱਚੇ ਅੰਗੂਰ।

**روح** ***ਰੂਹ*** : ਜਾਨ, ਆਤਮਾ; ਸੱਤ, ਬੋਲਣਾ, ਮੇਹਰ, ਬਖਸ਼ਸ਼; ਕੁਰਾਨ ਸ਼ਰੀਫ਼; ਹਜ਼ਰਤ ਈਸਾ; ਹਜ਼ਰਤ ਜਿਬਰੀਲ।

**روح اعظم** ***ਰੂਹ-ਏ-ਆਅਜ਼ਮ*** **روح الامین** ***ਰੂਹ-ਉਲ-ਅਮੀਨ,*** **روح القدس** ***ਰੂਹ-ਉਲਕੁਦਸ*** : ਹਜ਼ਰਤ ਜਿਬਰੀਲ।

**روح‌افزا** ***ਰੂਹ-ਅਫ਼ਜ਼ਾ*** : ਜੀਵਨ-ਦਾਇੱਕ।

**روح‌الله** ***ਰੂਹ-ਉਲ-ਲੱਾਹ*** : ਹਜ਼ਰਤ ਈਸਾ।

**روحانی** ***ਰੂਹਾਨੀ*** : ਰੂਹ ਨਾਲ ਸਬੰਧਤ ਰੂਹ ਵਾਲੀ ਚੀਜ਼, ਦਿਲੀ, ਅਕਲੀ, ਪਾਕ।

**روحانیان** ***ਰੂਹਾਨੀਯਾਨ*** : ਫ਼ਰਿਸ਼ਤੇ।

**روح‌پرور** ***ਰੂਹ-ਪਰਵਰ*** : ਮਨ ਆਤਮਾ ਨੂੰ ਸ਼ਕਤੀ ਦੇਣ ਵਾਲਾ।

**روحِ‌توتیا** ***ਰੂਹ-ਏ-ਤੂਤੀਆ*** : ਪਾਰਾ; ਸ਼ਰਾਬ।

**روح‌حیوانی** ***ਰੂਹ-ਏ-ਹੈਵਾਨੀ*** : ਓਹ ਰੂਹ ਜਿਸ 'ਤੇ ਸਾਰੇ ਜਾਨਦਾਰਾਂ ਦੀ ਜ਼ਿੰਦਗੀ ਨਿਰਭਰ ਹੈ, ਏਹ ਦਿਲ ਤੋਂ ਸਾਰੇ ਸਰੀਰ ਵਿਚ ਫੈਲਦੀ ਹੈ।

**روحِ‌طبعی** ***ਰੂਹ-ਏ-ਤ਼ਬਈ*** : ਓਹ ਰੂਹ ਜੋ ਜਿਗਰ ਵਿਚ ਜਾ ਕੇ ਅਡਰੀ ਹਾਲਤ ਪਰਾਪਤ ਕਰਦੀ ਹੈ, ਇਸ ਦੇ ਨਾਲ ਹੀ ਕੁਦਰਤੀ ਸ਼ਕਤੀ ਸਥਿਰ ਰੈਂਹਦੀ ਹੈ ਅਤੇ ਸਰੀਰ ਦਾ ਸੁਆਸਥ ਇਸ ਪੁਰ ਨਿਰਭਰ ਹੈ।

**روح‌فرسا** ***ਰੂਹ-ਫ਼ਰਸਾ*** : ਮਾਰੂ, ਘਾਤਕ।

**روح‌مجرد** ***ਰੂਹ-ਏ-ਮੁਜੱਰਦ*** : ਨਿਰਪੇਖ ਆਤਮਾ, ਹਜ਼ਰਤ ਈਸਾ, ਹਜ਼ਰਤ ਜਿਬਰੀਲ।

**روح‌مکرم** ***ਰੂਹ-ਏ-ਮੁਕੱਰਮ*** : ਜਿਬਰੀਲ।

**روحِ‌نباتی(نباتاتی)** ***ਰੂਹ-ਏ-ਨਬਾਤੀ*** (ਨਬਾਤਾਤੀ) : ਬਨਸਪਤੀ ਦੀ ਰੂਹ ਜਿਸ ਨਾਲ ਓਹ ਪਰਫੁਲਤ ਹੁੰਦੀ ਹੈ।

**روحِ‌نفسانی** ***ਰੂਹ-ਏ-ਨਫ਼ਸਾਨੀ*** : ਓਹ ਰੂਹ ਜੋ ਦਿਮਾਗ ਵਿਚ ਜਾ ਕੇ ਅਡਰੀ ਹਾਲਤ ਧਾਰਨ ਕਰਦੀ ਹੈ, ਇਸ ਨਾਲ ਹਿਲੱਣ ਜੁੱਲਣ ਦੀ ਸ਼ਕਤੀ ਕਾਇਮ ਰੈਂਹਦੀ ਹੈ ਤੇ ਮੱਨੁਖ ਬੋਲਦਾ ਹੈ; ਬੋਲਣ ਦੀ ਸ਼ਕਤੀ।

**رود** ***ਰੂਦ*** : ਨੈਹਰ, ਨਦੀ; ਆਂਦਰ; ਤੰਦ, ਕਮਾਨ ਦੀ ਤੰਦ, ਬੱਕਰੀ ਦੀ ਆਂਦਰ, ਇਕ ਸਾਜ਼ ਦਾ ਨਾਮ; ਗੀਤ; ਅਨੰਦ; ਪੁਤਰ, ਬੇਟਾ।

**رودآور** ***ਰੂਦ-ਆਵਰ*** : ਨਦੀ ਦਾ ਲਾਂਘਾ, ਪੱਤਣ, ਇਕ ਨਦੀ ਦਾ ਨਾਮ, ਵਡੀ ਨੈਹਰ ਜਾਂ ਨਦੀ; ਕਜ਼ਵੀਨ ਤੇ ਗੀਲਾਨ ਦੇ ਵਿਚਕਾਰ ਇਕ ਸ਼ੈਹਰ ਦਾ ਨਾਮ; ਕਿਸੇ ਘਾਟੀ ਵਿਚਲੀ ਨਦੀ।

**رودبار** ***ਰੂਦਬਾਰ*** : ਓਹ ਥਾਂ ਜਿਥੋਂ ਬੌਹਤ ਸਾਰੀਆਂ ਨਦੀਆਂ ਨਿਕਲਦੀਆਂ ਹੋਣ।

**رودِتر** ***ਰੂਦ-ਏ-ਤਰ*** : ਅਥਰੂ, ਹੰਝੂ।

**رودخانه** ***ਰੂਦ-ਖ਼ਾਨਾ*** : ਨਦੀ ਨਾਲੇ ਦਾ ਲਾਂਘਾ, ਪੱਤਣ।

**رودخشک** ***ਰੂਦ-ਏ-ਖ਼ੁਸ਼ਕ*** : ਸਾਜ਼ ਦੀ ਤਾਰ, ਸਾਰੰਗੀ ਦੀ ਤਾਰ; ਆਂਦਰ।

**رودخیر** ***ਰੂਦ-ਖ਼ੇਜ਼*** : ਪਾਣੀ ਦੀ ਰੌ; ਵੈਹਣ, ਵੇਗ, ਹੜ੍ਹ।

**رودخیران** ***ਰੂਦ ਖ਼ੇਜ਼ਾਨ*** : ਹੜ੍ਹ, ਤੂਫ਼ਾਨ।

**رودزن** ***ਰੂਦ-ਜ਼ਨ*** : ਗਵੱਈਆ।

**رودساز** ***ਰੂਦ ਸਾਜ਼, ਰੂਦ ਗਾਰ*** : ਰਾਗੀ।

**رودک** ***ਰੂਦਕ*** : ਛੋਟੀ ਨਦੀ।

**رودلاخ** ***ਰੂਦ ਲਾਖ਼*** : ਓਹ ਸਥਾਨ ਜਿੱਥੇ ਬੌਹਤ ਸਾਰੇ ਨਦੀ ਨਾਲੇ ਵੈਂਹਦੇ ਹੋਣ।

**رودابه** ***ਰੂਦਾਬਾ*** : ਰੁਸਤਮ ਦੀ ਮਾਂ ਦਾ ਨਾਮ ਜੋ ਕਾਬੁਲ ਦੇ ਹਾਕਮ ਦੀ ਬੇਟੀ ਸੀ; ਇਕ ਕਿਲ੍ਹੇ ਦਾ ਨਾਮ।

**روداد** ***ਰੂਦਾਦ*** : ਹਾਲ, ਬਿਆਨ, ਕਿਸੇ ਘਟਨਾ ਦਾ ਬਿਆਨ (ਬਯਾਨ)।

**رودادن** ***ਰੂਦਾਦਨ*** : ਵਾਪਰਨਾ, ਜ਼ਾਹਰ ਹੋਣਾ, ਪਰਾਪਤ ਹੋਣਾ; ਧਿਆਨ ਦੇਣਾ, ਗੌਹ ਕਰਨਾ।

**روداری** ***ਰੂਦਾਰੀ*** : ਮਾਣ ਸਤਕਾਰ ਕਰਨਾ, ਸ਼ਰਮ-ਹਯਾ।

**رودکی** ***ਰੂਦਕੀ*** : ਪਰਸਿੱਧ ਫ਼ਾਰਸੀ ਸ਼ਾਇਰ ਅਬੁਲਹਸਨ ਦਾ ਉਪਨਾਮ, ਉਸ ਨੇ ਸਤ ਸਾਲ ਦੀ ਆਯੂ ਵਿਚ ਕੁਰਾਨ ਸ਼ਰੀਫ਼ ਜ਼ਬਾਨੀ ਯਾਦ ਕਰ ਲਿਆ ਸੀ ਤੇ ਸ਼ੇਅਰ ਕੈਹਣ ਲਗ ਪਿਆ ਸੀ, ਓਹ ਰੂਦਕ (ਰਬਾਬ) ਬੜੀ ਸੋਹਣੀ ਵਜਾਉਂਦਾ ਸੀ, ਨਸਰ-ਬਿਨ-ਅਹਮਦ ਸਾਮਾਨੀ ਨੇ ਉਸ ਨੂੰ

ਆਪਣੇ ਪਾਸ ਰਖ ਲਿਆ।

**روڈگان** ***ਰੂਦਗਾਨ,*** **روڈگانی** ***ਰੂਦਗਾਨੀ,*** **روڈہ** ***ਰੂਦਾ*** : ਅੰਤੜੀ, ਆਂਦਰ, ਤਾਰ।

**روڈگر** ***ਰੂਦਗਰ*** : ਸਾਜ਼ਾਂ ਦੇ ਤਾਰ ਬਣਾਉਣ ਵਾਲਾ।

**روڈہ‌تنگ** ***ਰੂਦਾ-ਏ-ਤੰਗ*** : ਅੰਤੜੀਆਂ, ਆਂਦਰਾਂ।

**رورعایت** ***ਰੁ-ਰਿਆਯਤ*** : ਤਰਫ਼ਦਾਰੀ, ਲਿਹਾਜ਼, ਸਹਾਇਤਾ, ਰਖਿਆ।

**روز** ***ਰੋਜ਼, ਰੂਜ਼*** : ਦਿਨ; ਦਿਨ ਦਾ ਕੋਈ ਭਾਗ; ਸੂਰਜ; ਰੋਸ਼ਨ, ਚਮਕਦਾ, ਪਰਗਟ, ਪਰਤੱਖ; ਵੇਹਲ।

**روزاستفتاح** ***ਰੋਜ਼-ਏ-ਇਸਤਫ਼ਤਾਹ*** **روزِافتتاح** ***ਰੋਜ਼-ਏ-ਇਫ਼ਤਿਤਾਹ*** : ਇਕ ਖੁਸ਼ੀ ਦਾ ਦਿਨ, ਰਜਬ ਮਹੀਨੇ ਦੀ ਪੰਦ੍ਰਵੀਂ ਮਿਤੀ, ਕੈਂਹਦੇ ਹਨ ਕਿ ਉਸੇ ਦਿਨ ਬਹਿਸ਼ਤ ਦੇ ਦਰਵਾਜ਼ੇ ਖੁਲ੍ਹਦੇ ਹਨ ਅਤੇ ਇਸੇ ਦਿਨ ਕਾਅਬੇ ਦਾ ਦਰਵਾਜ਼ਾ ਖੋਲ੍ਹਿਆ ਜਾਂਦਾ ਹੈ।

**رورافزون** ***ਰੋਜ਼-ਅਫ਼ਜ਼ੂਨ*** : ਦਿਨ ਦਿਨ ਵਧਣ-ਫੁਲਣ ਵਾਲਾ; ਸ਼ੁਭ ਦਿਨ।

**روزافگن** ***ਰੋਜ਼-ਅਫ਼ਗਨ*** : ਤੇਈਏ ਦਾ ਤਾਪ, ਵਾਰੀ ਨਾਲ ਚੜ੍ਹਨ ਵਾਲਾ ਤਾਪ।

**روزِالست** ***ਰੋਜ਼-ਏ-ਅਲਸਤ*** : ਰੱਬ ਤੇ ਮਨੁੱਖ ਦੇ ਵਿਚਕਾਰ ਹੋਏ ਮੂਲ ਵਾਦੇ ਦਾ ਦਿਨ।

**روزامیدوبیم** ***ਰੋਜ਼-ਏ-ਉਮੀਦ-ਉ-ਬੀਮ*** : ਕਿਆਮਤ ਦਾ ਦਿਨ।

**روزبارخواست** ***ਰੋਜ਼-ਏ-ਬਾਜ਼ਖ਼ਾਸਤ*** : ਪਰਲੋ ਦਾ ਦਿਨ।

**روزان** ***ਰੋਜ਼ਾਨ*** : (ਰੋਜ਼ **روز** ਦਾ ਬੌਹਵਚਨ) ਬੌਹਤੇ ਦਿਨ, ਦਿਨ ਵੇਲੇ।

**روزان‌وشبان** ***ਰੋਜ਼ਾਨ-ਉ-ਸ਼ਬਾਨ*** : ਦਿਨ ਰਾਤ (ਬੌਹਤੇ)।

**روزِبار** ***ਰੋਜ਼-ਏ-ਬਾਰ*** : ਆਮ ਦਰਬਾਰ ਦਾ ਦਿਨ।

**روزِبازار** ***ਰੋਜ਼-ਏ-ਬਾਜ਼ਾਰ*** : ਗਰਮ ਬਜ਼ਾਰੀ, ਰੌਣਕ; ਮੰਡੀ ਵਿਚ ਲੈਣ ਦੇਣ ਦਾ ਨਿਸ਼ਚਤ ਦਿਨ।

**روزبازی** ***ਰੋਜ਼ਬਾਜ਼ੀ*** : ਸਮਾਂ, ਵਕਤ, ਭਾਗ, ਦਿਨਾਂ ਦਾ ਉਤਰਾ ਚੜ੍ਹਾ।

**روزبان** ***ਰੋਜ਼ਬਾਨ*** : ਜੱਲਾਦ, ਦਰਬਾਨ, ਫ਼ੱਰਾਸ਼; ਦਰਬਾਰੀ ਲੋਕ, ਸ਼ਾਹੀ ਅਮਲਾ।

**روزبخش** ***ਰੋਜ਼ਬਖ਼ਸ਼*** : ਆਦਿ-ਦਿਵਸ।

**روزبروز** ***ਰੋਜ਼-ਬ-ਰੋਜ਼*** : ਲਗਾਤਾਰ, ਦਿਨ-ਬ-ਦਿਨ, ਨਿਤ, ਆਏ ਦਿਨ।

**روزپسین** ***ਰੋਜ਼-ਏ-ਪਸੀਨ*** : ਅੰਤਮ ਦਿਨ, ਉਮਰ ਦਾ ਅਖ਼ਰੀਲਾ ਦਿਨ, ਮੌਤ ਦਾ ਦਿਨ; ਕਿਆਮਤ/ਪਰਲੋ ਦਾ ਦਿਨ।

**روزِپلہ** ***ਰੋਜ਼-ਏ-ਪੱਲਾ*** : ਜੰਗ ਦਾ ਦਿਨ, ਰੋਸ਼ਨ-ਦਿਲ ਆਦਮੀ।

**روزپیکر** ***ਰੋਜ਼ ਪੈਕਰ*** : ਰੋਸ਼ਨ ਦਿਲ (ਆਦਮੀ)।

**روزتاریک** ***ਰੋਜ਼-ਏ-ਤਾਰੀਕ,*** **روزِتنگ** ***ਰੋਜ਼-ਏ-ਤੰਗ*** : ਭੈੜਾ ਦਿਨ, ਮਨਹੂਸ ਦਿਨ, ਮੁਸੀਬਤ ਦਾ ਦਿਨ, ਮੀਂਹ ਚਿਕੜ ਦਾ ਦਿਨ।

**روزجزا** ***ਰੋਜ਼-ਏ-ਜਜ਼ਾ,*** **روزحساب** ***ਰੋਜ਼-ਏ-ਹਿਸਾਬ,*** **روزداد** ***ਰੋਜ਼-ਏ-ਦਾਦ*** : ਕਿਆਮਤ (ਪਰਲੋ) ਦਾ ਦਿਨ।

**روزخسپ** ***ਰੋਜ਼-ਖ਼ਸਪ*** : ਸੁਸਤ, ਢਿਲੜ, ਨਿਕੰਮਾ, ਬੇਧਿਆਨਾ।

**روزخسپ‌وشب‌خیز** ***ਰੋਜ਼ ਖ਼ਸਪ-ਉ-ਸ਼ਬ ਖ਼ੇਜ਼*** : ਦਿਨੇ ਸੌਣ ਤੇ ਰਾਤੀਂ ਜਾਗਣ ਵਾਲਾ (ਆਦਮੀ) ਭਗਤ, ਬੰਦਗੀ ਵਾਲਾ, ਚੋਰ ਚਕਾਰ, ਮਕਰਾ, ਠਗ।

**روزدار** ***ਰੋਜ਼ਦਾਰ*** : ਉਹ ਨੌਕਰ ਜੇਹੜਾ ਸਵੇਰ ਤੋਂ ਸ਼ਾਮ ਤਕ ਮਾਲਕ ਦੀ ਸੇਵਾ ਵਿਚ ਰਹੇ।

**روزدرمحنت‌گزار** ***ਰੋਜ਼ ਦਰ ਮਿਹਨਤਗੁਜ਼ਾਰ*** : ਪਾਂਧੀ, ਮਜ਼ਦੂਰ।

**روزدرنگ** ***ਰੋਜ਼-ਏ-ਦਰੰਗ,*** **روزِدگر** ***ਰੋਜ਼-ਏ-ਦਿਗਰ,*** **روزشمار** ***ਰੋਜ਼-ਏ-ਸ਼ੁਮਾਰ,*** **روزِعذرآوری** ***ਰੋਜ਼-ਏ-***

**ਓਜ਼ਰਆਵਰੀ** : ਕਿਆਮਤ (ਪਰਲੋ) ਦਾ ਦਿਨ।

**روزدیده ਰੋਜ਼-ਦੀਦਾ** : ਵਡੇਰੀ ਉਮਰ ਦਾ ਬੁਢਾ।

**روزرخ ਰੋਜ਼ ਰੁਖ਼** : ਰੋਸ਼ਨੀ, ਤਾਜ਼ਗੀ, ਇਜ਼ਤ, ਮਾਣ ਸਤਕਾਰ।

**روزرسمی ਰੋਜ਼-ਏ-ਰਸਮੀ** : ਸ਼ਾਹੀ ਜਲੂਸ ਦਾ ਦਿਨ।

**روزروشن ਰੋਜ਼-ਏ-ਰੋਸ਼ਨ** : ਸ਼ੁਭ ਦਿਨ।

**روزسپید ਰੋਜ਼-ਏ-ਸਪੈਦ** : ਮੁਬਾਰਕ ਦਿਨ।

**روزسیاه ਰੋਜ਼-ਸਿਯਾਹ** : ਮਨਹੂਸ ਦਿਨ, ਭੈੜਾ ਦਿਨ।

**روزشیرینی ਰੋਜ਼-ਏ-ਸ਼ੀਰੀਨੀ** : ਮੰਗਣੀ ਦਾ ਦਿਨ।

**روزعید ਰੋਜ਼-ਏ-ਈਦ** : ਖੁਸ਼ੀ ਦਾ ਦਿਨ।

**روزغدیر ਰੋਜ਼-ਏ-ਗ਼ਦੀਰ** : ਓਹ ਦਿਨ ਜਦ ਹਜ਼ਰਤ ਮੁਹੰਮਦ ਸਾਹਿਬ ਨੇ 'ਗਦੀਰਖੁਮ' ਵਿਖੇ ਖ਼ੁਤਬਾ ਪੜ੍ਹਿਆ ਸੀ ਤੇ ਕਿਹਾ ਸੀ ਕਿ ਜਿਸ ਦਾ ਮੈਂ ਦੋਸਤ ਹਾਂ ਹਜ਼ਰਤ ਅਲੀ ਵੀ ਉਸ ਦੇ ਦੋਸਤ ਹਨ।

**روزفراخ ਰੋਜ਼-ਏ-ਫ਼ਰਾਖ਼** : ਸਵੇਰ।

**روزفراق ਰੋਜ਼-ਏ-ਫ਼ਿਰਾਕ** : ਜੁਦਾਈ ਦਾ ਦਿਨ।

**روزفرو شدن ਰੋਜ਼-ਫ਼ਿਰੋ ਸ਼ੁਦਨ** : ਉਮਰ ਦਾ ਖ਼ਤਮ ਹੋਣਾ।

**روزک ਰੋਜ਼ਕ** : ਛੋਟਾ ਦਿਨ।

**روزکلان ਰੋਜ਼-ਏ-ਕਲਾਨ** : ਵੱਡਾ ਦਿਨ, ਕ੍ਰਿਸਮਿਸ।

**روزکوشش ਰੋਜ਼-ਏ-ਕੋਸ਼ਿਸ਼** : ਲੜਾਈ ਦਾ ਦਿਨ।

**روزگانه ਰੋਜ਼ਗਾਨਾ** : ਤਨਖ਼ਾਹ, ਪੈਨਸ਼ਨ; ਸਿਰ ਦਾ ਅਗਲਾ ਹਿੱਸਾ।

**روزگذرانیدن ਰੋਜ਼-ਗੁਜ਼ਰਾਨੀਦਨ** : ਟਾਲਣਾ।

**روزگرد ਰੋਜ਼ਗਰਦ** : ਸੂਰਜ।

**روزگردک ਰੋਜ਼ਗਰਦਕ** : ਸੂਰਜਮੁਖੀ ਦਾ ਫੁਲ।

**روزگون ਰੋਜ਼-ਗੂਨ** : ਦਿਨ ਵਰਗਾ, ਰੋਸ਼ਨ, ਚਮਕਦਾ।

**روزماه ਰੋਜ਼ਮਾਹ, روزمه ਰੋਜ਼ਮਹ** : ਮਿਤੀ।

**روزمرّه ਰੋਜ਼ ਮੱਰਾ** : ਹਰ ਰੋਜ਼, ਨਿਤਾਪ੍ਰਤੀ ਸਦਾ; ਓਹ ਸ਼ਬਦ ਜੋ ਨਿਤ ਬੋਲੇ ਜਾਂਦੇ ਹਨ; ਓਹ ਚੀਜ਼ ਜੋ ਹਰ ਰੋਜ਼ ਮਿਲੇ।

**روزمیان ਰੋਜ਼ ਮਿਯਾਨ** : ਹਰ ਦੂਜਾ ਦਿਨ, ਤੀਜਾ ਦਿਨ।

**روزنامچه ਰੋਜ਼-ਨਾਮਚਾ, روزنامه ਰੋਜ਼-ਨਾਮਾ** : ਅਖ਼ਬਾਰ, ਦੈਨਕ ਪੱਤਰ, ਓਹ ਕਿਤਾਬ ਜਿਸ ਵਿਚ ਰੋਜ਼ ਦਾ ਹਾਲ ਲਿਖਿਆ ਜਾਵੇ।

**روزنامه‌چی ਰੋਜ਼-ਨਾਮਾਚੀ, روزنامه‌نویس ਰੋਜ਼ਨਾਮਾ-ਨਵੀਸ** : ਅਖ਼ਬਾਰ ਨਵੀਸ, ਪਤਰਕਾਰ।

**روزنامه‌نویسی ਰੋਜ਼ਨਾਮਾ-ਨਵੀਸੀ** : ਪਤਰਕਾਰੀ, ਅਖ਼ਬਾਰ-ਨਵੀਸੀ।

**روزنبرد ਰੋਜ਼-ਏ-ਨਬਰਦ, روزننگ ਰੋਜ਼-ਨੰਗ, روزننگونام ਰੋਜ਼-ਏ-ਨੰਗ-ਉ-ਨਾਮ** : ਲੜਾਈ ਦਾ ਦਿਨ, ਜੰਗ ਦਾ ਦਿਨ।

**روزوشب ਰੋਜ਼-ਉ-ਸ਼ਬ** : ਦਿਨ ਰਾਤ; ਚਵ੍ਹੀ ਘੰਟਿਆਂ ਦਾ ਸਮਾਂ।

**روزهرمزد ਰੋਜ਼-ਏ-ਹੁਰਮੁਜ਼ਦ** : ਵੀਰਵਾਰ।

**روزیانه ਰੋਜ਼ਿਯਾਨਾ** : ਰੋਜ਼ੀਨਾ, ਰੋਜ਼ਾਨਾ, ਹਰ ਰੋਜ਼।

**روزگار ਰੋਜ਼ਗਾਰ, روزگاران ਰੋਜ਼ਗਾਰਾਨ** : ਵਕਤ, ਸਮਾਂ, ਉਮਰ, ਮੋਹਲਤ, ਨੌਕਰੀ, ਪੇਸ਼ਾ, ਕਿਤਾ, ਕਾਰੋਬਾਰ, ਮੇਹਨਤ, ਮਜ਼ਦੂਰੀ, ਅਵਸਰ।

روزگارآفرین **ਰੋਜ਼ਗਾਰ-ਆਫ਼ਰੀਨ** : ਸੰਸਾਰ ਦਾ ਰਚਨਹਾਰ, ਕਰਤਾਪੁਰਖ

روزگاراست **ਰੋਜ਼ਗਾਰ-ਅਸਤ** : ਆਸ, ਉਮੀਦ ਵਿਚ ਮੁਦਤਾਂ ਗੁਜ਼ਰ ਗਈਆਂ।

روزگاربرآوردن **ਰੋਜ਼ਗਾਰ-ਬਰ-ਆਵਰਦਨ** : ਆਯੂ ਬਤੀਤ ਕਰਨਾ।

روزگاربردن **ਰੋਜ਼ਗਾਰ-ਬੁਰਦਨ** : ਸਮਾਂ ਨਸ਼ਟ ਕਰਨਾ।

روزگاردیده **ਰੋਜ਼ਗਾਰ-ਦੀਦਾ** : ਜਿਸ ਨੇ ਹਰ ਪਰਕਾਰ ਦੇ ਦਿਨ ਵੇਖੇ ਹੋਣ, ਤਜਰਬੇਕਾਰ।

روزگاررفتگان **ਰੋਜ਼ਗਾਰ-ਰਫ਼ਤਗਾਨ** : ਗ਼ਰੀਬ ਲੋਕ; ਬਦਕਿਸਮਤ ਲੋਕ।

روزگاری **ਰੋਜ਼ਗਾਰੀ** : ਸੰਸਾਰਕ, ਫ਼ਜ਼ੂਲ, ਹਵਾਈ; ਕਮਾਈ ਕਰਨ ਵਾਲਾ।

روزگاری **ਰੋਜ਼ਗਾਰੇ** : ਕੁਝ ਸਮਾਂ।

روزگاریشمردن **ਰੋਜ਼ਗਾਰ-ਏ-ਸ਼ੁਮੁਰਦਨ** : ਕੁਝ ਦਿਨ ਜ਼ਿੰਦਾ ਰੈਹਣਾ।

روزنه **ਰੋਜ਼ਨਾ** : ਮੋਰੀ; ਖਿੜਕੀ, ਬਾਰੀ, ਰੋਸ਼ਨਦਾਨ।

روزه **ਰੋਜ਼ਾ** : ਧਰਮ ਅਨੁਸਾਰ ਸਾਰਾ ਦਿਨ ਭੁਖਿਆਂ ਤਿਹਾਇਆ ਰੈਹਣਾ, ਵਰਤ।

روزۂتنفس **ਰੋਜ਼ਾ-ਏ-ਤਨੱਫ਼ੁਸ** : ਰਾਤ ਨੂੰ ਇਰਾਦਾ ਕਰਕੇ ਦਿਨ ਭਰ ਕਿਸੇ ਨਾਲ ਨਾ ਬੋਲਣਾ, ਮੋਨ-ਵਰਤ, (ਇਹ ਫ਼ਕੀਰਾਂ ਦਾ ਇਕ ਅਭਿਆਸ ਹੈ)।

روزهخوار **ਰੋਜ਼ਾ-ਖ਼ੁਾਰ** : ਰੋਜ਼ਾ ਤੋੜਨ ਵਾਲਾ।

روزهخواری **ਰੋਜ਼ਾ-ਖ਼ੁਾਰੀ** : ਰੋਜ਼ਾ ਤੋੜਨਾ।

روزهدار **ਰੋਜ਼ਾਦਾਰ** : ਰੋਜ਼ਾ ਰਖਣ ਵਾਲਾ।

روزهداشتن **ਰੋਜ਼ਾ-ਦਾਸ਼ਤਨ** : ਰੋਜ਼ਾ ਰਖਣਾ, ਵਰਤ ਰਖਣਾ।

روزهکشا **ਰੋਜ਼ਾ-ਕੁਸ਼ਾ** : ਰੋਜ਼ਾ ਖੋਲ੍ਹਣਾ।

روزهکشادن **ਰੋਜ਼ਾ-ਕੁਸ਼ਾਦਨ** : ਰੋਜ਼ਾ-ਖੋਲ੍ਹਣਾ, ਇਫ਼ਤਾਰ ਕਰਨਾ।

روزهکشائی **ਰੋਜ਼ਾ-ਕੁਸ਼ਾਈ** : ਇਫ਼ਤਾਰੀ, ਰੋਜ਼ਾ ਖੋਲ੍ਹਣ ਦੀ ਰਸਮ।

روزۂمریم **ਰੋਜ਼ਾ-ਏ-ਮਰੀਯਮ** : ਚੁਪ ਰੈਹਣ ਦਾ ਰੋਜ਼ਾ, ਕਿਉਂਕਿ ਹਜ਼ਰਤ ਮਰੀਯਮ ਨੂੰ ਹਜ਼ਰਤ ਈਸਾ ਦੇ ਜਨਮ ਪੁਰ ਰਬੀ ਹੁਕਮ ਹੋਇਆ ਸੀ ਕਿ ਕਿਸੇ ਆਦਮੀ ਨਾਲ ਗੱਲ ਨਾ ਕਰੇ।

روزهٔواکردن **ਰੋਜ਼ਾ-ਵਾ-ਕਰਦਨ** : ਰੋਜ਼ਾ ਖੋਲ੍ਹਣਾ।

روزی **ਰੋਜ਼ੀ** : ਰੋਜ਼ਾਨਾ ਖ਼ੁਰਾਕ, ਮਾਸਕ ਮਜ਼ਦੂਰੀ, ਰਾਸ਼ਨ, ਰਿਜ਼ਕ; ਭਾਗ, ਹਿਸਾ।

روزیده **ਰੋਜ਼ੀ-ਦਿਹ** : ਰੋਜ਼ੀ ਦੇਣ ਵਾਲਾ, ਰਿਜ਼ਕ ਦੇਣ ਵਾਲਾ, ਰੱਬ।

روزینه **ਰੋਜ਼ੀਨਾ** : ਹਰ ਰੋਜ਼ ਦਾ ਖ਼ਰਚ ਜੋ ਰੋਜ਼ ਬਰੋਜ਼ ਕਿਧਰੋਂ ਮਿਲੇ, ਵਜ਼ੀਫ਼ਾ, ਰੋਜ਼ਾਨਾ ਖ਼ੁਰਾਕ, ਰੋਜ਼ਾਨਾ ਤਨਖ਼ਾਹ, ਰੋਜ਼ਾਨਾ ਮਜ਼ਦੂਰੀ।

روس **ਰੂਸ** : ਏਸ਼ੀਆ ਦੇ ਉਤਰ ਤੇ ਯੂਰਪ ਦੇ ਉੱਤਰ ਪੂਰਬ ਵੱਲ ਦੇ ਮੁਲਕ ਦਾ ਨਾਮ, ਏਹ ਸਾਰੇ ਦੇਸ਼ਾਂ ਨਾਲੋਂ ਵਧੇਰੇ ਵਿਸ਼ਾਲ ਹੈ।

روسی **ਰੂਸੀ** : ਰੂਸ ਨਾਲ ਸਬੰਧਤ, ਰੂਸ ਦਾ ਰੈਹਣ ਵਾਲਾ, ਰੂਸ ਦੀ ਕੋਈ ਚੀਜ਼; ਇਕ ਤੂਰਾਨੀ ਪੈਹਲਵਾਨ ਦਾ ਨਾਮ।

رو سا **ਰੁਅਸਾ** : (ਰਈਸ رئیس ਦਾ ਬੌਹਵਚਨ) ਅਮੀਰ, ਸ਼ੈਹਜ਼ਾਦੇ, ਸਰਦਾਰ।

روسپی **ਰੂਸਪੀ** : ਬਦਕਾਰ ਔਰਤ, ਵਿਭਚਾਰਨ, ('ਰੁ+ਸਪੇਦ روسپید ਦਾ ਸੰਖਿਪਤ ਰੂਪ) ਤਾਹਨੇ ਨਾਲ ਬਦਕਾਰ ਇਸਤਰੀ ਨੂੰ ਕੈਂਹਦੇ ਹਨ।

روسپیزاده **ਰੂਸਪੀ-ਜ਼ਾਦਾ** : ਹਰਾਮਜ਼ਾਦਾ, ਹਰਾਮੀ।

روستا **ਰੋਸਤਾ, ਰੂਸਤਾ** : ਪਿੰਡ, ਗਰਾਮ।

روستار **ਰੋਸਤਾਰ** : ਪੇਂਡੂ, ਗੰਵਾਰ।

روستازادگان **ਰੋਸਤਾ-ਜ਼ਾਦਗਾਨ** : ਕਿਸਾਨਾਂ ਦੇ ਬੱਚੇ, ਗੰਵਾਰਾਂ ਦੇ ਪੁੱਤਰ।

روستائی **ਰੋਸਤਾਈ** : ਪੇਂਡੂਪੁਣਾ, ਗੰਵਾਰਪਣ।

**روستخیز روستاخیز** *ਰੁਸਤਾਖ਼ੇਜ਼, ਰੁਸਤਖ਼ੇਜ਼* : ਕਿਆਮਤ (ਕਿਯਾਮਤ) ਦਾ ਦਿਨ।

**روش** *ਰਵਿਸ਼* : ਤੌਰ ਤਰੀਕਾ, ਗਤੀ, ਚਾਲ, ਢੰਗ, ਵਿਧੀ, ਨੇਮ, ਰਸਮ; ਪਗਡੰਡੀ, ਕਿਆਰੀਆਂ ਵਿਚਲਾ ਲਾਂਘਾ।

**روشِ راست** *ਰਵਿਸ਼-ਏ-ਰਾਸਤ* : ਸਿਧੀ ਚਾਲ; ਰਸਤਾ, ਬੰਨਾ, ਕਿੰਗਰਾ, ਮੁੰਡੇਰ।

**روشان** *ਰੋਸ਼ਾਨ* : ਰੋਸ਼ਨ, ਪਰਤੱਖ, ਸਾਫ਼।

**روشن** *ਰੌਸ਼ਨ* : ਚਮਕਦਾ ਹੋਇਆ, ਲਿਸ਼ਕਦਾ, ਪਰਸਿੱਧ, ਪਰਗਟ, ਜਾਣਿਆ ਪਛਾਣਿਆ, ਵਾਕਫ਼ਕਾਰ।

**روشنانِ فلک** *ਰੋਸ਼ਨਾਨ-ਏ-ਫ਼ਲਕ* : ਸਤਾਰੇ।

**روشن بصر** *ਰੋਸ਼ਨ-ਬਸਰ*, **روشن بین** *ਰੋਸ਼ਨ-ਬੀਨ* : ਸਾਫ਼ ਵੇਖਣ ਵਾਲਾ।

**روشن تاب** *ਰੋਸ਼ਨ-ਤਾਬ* : ਚਮਕਦਾ, ਲਿਸ਼ਕਦਾ, ਸੂਰਜ।

**روشن چراغ** *ਰੋਸ਼ਨ-ਚਿਰਾਗ* : ਸੰਗੀਤ ਵਿਚ ਇਕ ਧੁਨੀ/ਸੁਰ।

**روشن دل/ضمیر** *ਰੋਸ਼ਨ-ਦਿਲ/ਜ਼ਮੀਰ* : ਨਿਰਮਲ-ਬੁਧੀ।

**روشن دماغ** *ਰੋਸ਼ਨ-ਦਿਮਾਗ*, **روشن رائے** *ਰੋਸ਼ਨ-ਰਾਜ*, **روشن قیاس** *ਰੋਸ਼ਨ-ਕਿਯਾਸ* : ਸਿਆਣਾ, ਬੁਧੀਵਾਨ।

**روشن کتاب** *ਰੋਸ਼ਨ-ਕਿਤਾਬ* : ਕੁਰਾਨ ਸ਼ਰੀਫ਼।

**روشن کردنِ سبق** *ਰੋਸ਼ਨ-ਕਰਦਨ-ਏ-ਸਬਕ* : ਸਬਕ ਯਾਦ ਕਰਨਾ।

**روشن کردنِ سخن** *ਰੋਸ਼ਨ-ਕਰਦਨ-ਏ-ਸੁਖ਼ਨ* : ਵਿਸਤਾਰ ਸੈਹਤ ਵਰਣਨ ਕਰਨਾ।

**روشن گر** *ਰੋਸ਼ਨਗਰ* : ਪਾਲਸ਼ ਕਰਨ ਵਾਲਾ।

**روشن گہر** *ਰੋਸ਼ਨ-ਗੁਹਰ* : ਨੇਕ ਅਸਲੇ ਦਾ, ਰੋਸ਼ਨ ਰੂਹ ਵਾਲਾ।

**روشنی** *ਰੋਸ਼ਨੀ* : ਚਮਕ, ਚਾਨਣ।

**روشنی گاہ** *ਰੋਸ਼ਨੀਗਾਹ* : ਚਾਨਣ ਵਾਲਾ ਸਥਾਨ।

**روشناس** *ਰੂਸ਼ਿਨਾਸ* : ਜਾਣ ਪਛਾਣ ਵਾਲਾ, ਪਰਸਿੱਧੀ, ਮਸ਼ਹੂਰ; ਖ਼ੂਬਸੂਰਤ, ਸੁੰਦਰ; ਚੰਗੇ ਸੁਭਾ ਵਾਲਾ।

**روشناسی** *ਰੂਸ਼ਿਨਾਸੀ* : ਜਾਣ-ਪਛਾਣ, ਮੁਲਾਕਾਤ, ਪਰਸਿੱਧੀ, ਖ਼ੂਬਸੂਰਤੀ।

**روشی** *ਰੌਸ਼ੀ* : ਇਕ ਕਿਸਮ ਦਾ ਕਪੜਾ।

**روض** *ਰੌਜ਼*, **روضات** *ਰੌਜ਼ਾਤ* : (ਰੌਜ਼ਾ **روضہ** ਦਾ ਬੌਹਵਚਨ), ਬਾਗ਼ਾਤ, ਹਰੇ ਭਰੇ ਥਾਂ, ਘਾਹ ਦੇ ਪਲਾਟ।

**روضہ** *ਰੌਜ਼ਾ* : ਬਾਗ਼, ਹਰਾ ਭਰਾ ਥਾਂ, ਬਹਿਸ਼ਤ; ਸਮਾਧ।

**روضۂ باغِ رفیع** *ਰੌਜ਼ਾ-ਏ-ਬਾਗ-ਏ-ਰਫ਼ੀਅ*, **روضۂ جاوید** *ਰੌਜ਼ਾ-ਏ-ਜਾਵੇਦ*, **روضۂ رضوان** *ਰੌਜ਼ਾ-ਏ-ਰਿਜ਼ਵਾਨ* : ਜੰਨਤ, ਬਹਿਸ਼ਤ।

**روضۂ دوزخ بار** *ਰੌਜ਼ਾ-ਏ-ਦੋਜ਼ਖ਼ਬਾਰ* : ਚੁਮਕਦਾਰ ਤਲਵਾਰ।

**روضہ فیروزا رنگ** *ਰੌਜ਼ਾ-ਏ-ਫ਼ੀਰੋਜ਼ਾ-ਰੰਗ* : ਅਸਮਾਨ।

**روع** *ਰੂਅ* : ਬੁਧੀ, ਦਿਲ।

**روغن** *ਰੌਗਨ* : ਤੇਲ, ਘਿਓ, ਮਖਣ, ਚਰਬੀ।

**روغن از خاک کشیدن** *ਰੌਗਨ ਅਜ਼ ਖ਼ਾਕ ਕਸ਼ੀਦਨ*, **روغن از رنگ کشیدن** *ਰੌਗਨ ਅਜ਼ ਰੰਗ ਕਸ਼ੀਦਨ*, **روغن از ریگ گرفتن** *ਰੌਗਨ ਅਜ਼ ਰੇਗ ਗਰਿਫ਼ਤਨ*, **روغن از سنگ کشیدن** *ਰੌਗਨ ਅਜ਼ ਸੰਗ ਕਸ਼ੀਦਨ* : ਅਜੀਬ ਕੰਮ ਕਰਨਾ, ਅਸੰਭਵ ਕੰਮ ਕਰਨਾ।

**روغن خود** *ਰੌਗਨ-ਏ-ਖ਼ੁਦ* : ਆਪਣਾ ਦੀਨ ਈਮਾਨ।

**روغن داغ** *ਰੌਗਨ-ਦਾਗ*, **روغن جوش** *ਰੌਗਨ-ਜੋਸ਼* : ਘਿਓ

ਵਿਚ ਤਲੀ ਹੋਈ ਚੀਜ਼।

روغن‌داغ *ਰੋਗਨ-ਏ-ਦਾਗ਼* : ਮੱਖਣ (ਪਿਘਲਿਆ ਹੋਇਆ)।

روغن‌رفته *ਰੌਗਨ-ਰਫ਼ਤਾ* : ਉਮਰ ਤੇ ਮਾਲ-ਧਨ ਤੋਂ ਰੱਜ ਚੁਕਾ ਵਿਅਕਤੀ।

روغن‌زبان *ਰੌਗਨ-ਜ਼ਬਾਨ* : ਚੋਪੜੀ ਹੋਈ ਜ਼ਬਾਨ ਵਾਲਾ, ਫ਼ਰੇਬੀ।

روغن‌زبانی *ਰੌਗਨ ਜ਼ਬਾਨੀ* : ਲਲੋ ਪਚੋ; ਖ਼ੁਸ਼ਾਮਦ।

روغنِ‌زرد(گاو) *ਰੌਗਨ-ਏ-ਜ਼ਰਦ (ਗਾਵ)* : ਘਿਓ।

روغنِ‌سیاه *ਰੌਗਨ-ਏ-ਸਿਯਾਹ* : ਤੇਲ।

روغن‌فروش *ਰੋਗਨ-ਫ਼ਰੋਸ਼* : ਘਿਓ ਵੇਚਣ ਵਾਲਾ।

روغنِ‌قارمالیدان *ਰੋਗਨ-ਏ-ਕਾਜ਼ ਮਾਲੀਦਨ* : ਖ਼ੁਸ਼ਾਮਦ ਕਰਨਾ, ਫ਼ਰੇਬ।

روغنِ‌گلاب *ਰੋਗਨ-ਏ-ਗੁਲਾਬ* : ਗੁਲਾਬ ਦਾ ਤੇਲ, ਇਤਰ।

روغنِ‌گوشت *ਰੋਗਨ-ਏ-ਗੋਸ਼ਤ* : ਚਰਬੀ।

روغنِ‌مغز *ਰੋਗਨ-ਏ-ਮਗ਼ਜ਼* : ਅਕਲ, ਸਿਆਣਪ।

روغنی *ਰੋਗ਼ਨੀ* : ਘਿਓ ਦੀ ਚੀਜ਼।

روغنین *ਰੋਗ਼ਨੀਨ* : ਘਿਓ ਜਾਂ ਤੇਲ ਦੀ ਚੋਪੜੀ ਹੋਈ ਚੀਜ਼।

رؤف *ਰਊਫ਼* : ਬੌਹਤ ਮੇਹਰਬਾਨ।

روفیس *ਰੂਫ਼ੀਸ* : ਇਕ ਯੂਨਾਨੀ ਰਿਸ਼ੀ ਦਾ ਨਾਮ, ਓਰਫੀਅਸ।

روم *ਰੂਮ* : ਇਸਹਾਕ ਦੇ ਪੁਤਰ ਈਸ ਦਾ ਨਾਮ; ਉਸ ਦੇ ਉਤਰਾਧਿਕਾਰੀਆਂ ਦਾ ਨਾਮ; ਇਕ ਪਰਸਿੱਧ ਮੁਲਕ ਦਾ ਨਾਮ ਜਿਸ ਦਾ ਕੁਛ ਭਾਗ ਏਸ਼ੀਆ ਵਿਚ ਹੈ, ਜਿਸ ਨੂੰ ਏਸ਼ੀਆਈ ਰੂਮ ਕੈਂਹਦੇ ਹਨ ਅਤੇ ਕੁਝ ਹਿਸਾ ਯੂਰਪ ਵਿਚ ਹੈ ਜਿਸ ਨੂੰ ਯੂਰਪੀ ਰੂਮ ਆਖਦੇ ਹਨ, ਰੋਮਾ, ਜੋ ਇਟਲੀ ਦੀ ਰਾਜਧਾਨੀ ਹੈ ਕਿਸੇ ਸਮੇਂ ਉਥੋਂ ਦੀ ਹਕੂਮਤ ਸਾਰੇ ਸੰਸਾਰ ਉਤੇ ਰਾਜ ਕਰਦੀ ਸੀ।

رومی *ਰੂਮੀ* : ਰੂਮ ਨਾਲ ਸਬੰਧਤ, ਰੂਮ ਦੇ ਮੁਲਕ ਦਾ, ਰੂਮ ਦੀ ਕੋਈ ਚੀਜ਼।

رومی‌بچگان *ਰੂਮੀ-ਬੱਚਗਾਨ* : ਖ਼ਾਲੀ ਜਹਾਜ਼ ਦਾ ਬਾਦਬਾਨ।

رومی‌بچگان‌رواں *ਰੂਮੀ-ਬੱਚਗਾਨ- ਏ-ਰਵਾਂ* : ਅੱਥਰੂ, ਹੰਝੂ, ਖ਼ੂਨ ਦੇ ਅਥਰੂ।

رومی‌خوی *ਰੂਮੀ-ਖ਼ੂਯ* : ਯੂਨਾਨੀ ਵਰਗਾ, ਝਟ ਫਿਰ ਜਾਣ ਵਾਲਾ।

رومی‌ورنگی *ਰੂਮੀ-ਉ-ਜ਼ੰਗੀ*, رومی‌وهندی(هندو) *ਰੂਮੀ-ਉ-ਹਿੰਦੀ (ਹਿੰਦੂ)* : ਦਿਨ ਰਾਤ।

رومال *ਰੂਮਾਲ* : (ਪੰਜਾਬੀ ਵਿਚ ਪਰਚਲਤ ਰੂਪ 'ਰੁਮਾਲ' ਹੈ।) ਮੂੰਹ ਸਾਫ਼ ਕਰਨ ਦਾ ਕਪੜਾ, ਤੌਲੀਆ।

رومالی *ਰੂਮਾਲੀ* : ਇਕ ਪਰਕਾਰ ਦਾ ਕਬੂਤਰ; ਮੁੰਗਲੀਆਂ ਫੇਰਨਾ; ਇਕ ਮੁਲਕ ਦਾ ਨਾਮ; ਰੁਮੇਲੀਆਂ, ਸਾਫੀ; ਮੁੰਡੇਬਾਜ਼।

رومان *ਰੂਮਾਨ* : ਤਬਰਿਸਤਾਨ ਵਿਚ ਇਕ ਸ਼ੈਹਰ ਦਾ ਨਾਮ; ਕਬਰਾਂ ਦੀ ਰਾਖੀ ਕਰਨ ਵਾਲੇ ਫ਼ਰਿਸ਼ਤੇ ਦਾ ਨਾਮ।

رومانی *ਰੂਮਾਨੀ* : ਯਾਕੂਤੀ ਰੰਗ ਵਾਲਾ, ਰੁਮਾਨ ਨਾਲ ਸਬੰਧਤ।

رومینیا *ਰੂਮੀਨੀਯਾ* : ਇਕ ਪਰਸਿੱਧ ਮੁਲਕ ਦਾ ਨਾਮ, ਰੋਮਾਨੀਆ।

روناس *ਰੋਨਾਸ* : ਮਜੀਠ।

روندگان *ਰਵੰਦਗਾਨ* : (ਰਵੰਦਾ روندہ ਦਾ ਬੌਹਵਚਨ) ਚਲਣ ਵਾਲੇ, ਪਾਂਧੀ।

روندگان‌عالم *ਰਵੰਦ-ਗਾਨ-ਏ-ਆਲਮ* : ਸਤ ਸਤਾਰੇ।

روندہ *ਰਵੰਦਾ* : ਚਲਣ ਵਾਲਾ, ਦੂਤ ਪਰਵਾਨਾ; ਰਾਹਦਾਰੀ।

رونق *ਰੌਨਕ* : ਸਜਾਵਟ, ਸ਼ਿੰਗਾਰ; ਸੁੰਦਰਤਾ; ਖ਼ੂਬੀ, ਗੁਣ; ਚਮਕ-ਦਮਕ।

رونق‌بخش *ਰੌਨਕ-ਬਖ਼ਸ਼* : ਚਮਕ ਦੇਣ ਵਾਲਾ।

رونق‌گری *ਰੌਨਕ-ਗਰੀ* : ਸੁੰਦਰਤਾ,

ਸ਼ਾਨ-ਬਾਨ, ਚਮਕ-ਦਮਕ।

**رونما** ***ਰੂਨੁਮਾ*** : ਮੂੰਹ ਵਿਖਾਉਣ ਵਾਲਾ, ਪਰਗਟ ਹੋਣ ਵਾਲਾ।

**رونمائی** ***ਰੂਨੁਮਾਈ*** : ਮੂੰਹ ਵਿਖਾਈ (ਨਕਦੀ ਜਾਂ ਭੇਟਾ) ਸਲਾਮੀ।

**روهینا** ***ਰੂਹੀਨਾ,*** **روهنی** ***ਰੋਹਿਨੀ*** : (=ਰੋਹਨ **روهن**) ਇਕ ਪਰਕਾਰ ਦਾ ਫ਼ੋਲਾਦ।

**روی** ***ਰੂਯ*** : ਮੂੰਹ, ਚੇਹਰਾ, ਮੂੰਹ ਮਥਾ, ਆਸ, ਉਮੀਦ, ਗੱਲ੍ਹ, ਸ਼ਕਲ; ਮੁਹਾਂਦਰਾ; ਸਿਰਾ, ਨੋਕ (ਤਲਵਾਰ ਦੀ) ; ਸ਼ਕ, ਰਾਹ, ਕਾਰਨ, ਧਿਆਨ, ਗੌਹ; ਸ਼ਕਤੀ।

**روی‌آهن(آهنی)** ***ਰੂਯ-ਆਹਨ (ਆਹਨੀ)*** : ਲੋਹੇ ਦੀ ਟੋਪੀ, ਲੋਹ-ਟੋਪ।

**روی‌افگندن** ***ਰੂਯ-ਅਫ਼ਗੰਦਨ*** : ਰੋਣਾ।

**روی‌انداختن** ***ਰੂਯ ਅੰਦਾਖ਼ਤਨ*** : ਵੈਣ ਪਾਉਣਾ।

**روی‌بارکردن** ***ਰੂਯ-ਬਾਜ਼ ਕਰਦਨ*** : ਮੂੰਹ ਤੋਂ ਪਰਦਾ ਹਟਾਉਣਾ।

**روی‌بدیوارکردن** ***ਰੂਯ ਬ-ਦੀਵਾਰ ਕਰਦਨ*** : ਮੂੰਹ ਫੇਰ ਲੈਣਾ।

**روی‌بند** ***ਰੂਯ-ਬੰਦ,*** **روی‌پوش** ***ਰੂਯ-ਪੋਸ਼*** : ਬੁਰਕਾ।

**روی‌تافتن** ***ਰੂਯ ਤਾਫ਼ਤਨ*** : ਮੱਥੇ 'ਤੇ ਤਿਊੜੀ ਪਾਉਣਾ।

**روی‌ترش‌کردن** ***ਰੂਯ-ਤੁਰਸ਼ ਕਰਦਨ,*** **روی‌تلخ‌کردن** ***ਰੂਯ ਤਲਖ਼ ਕਰਦਨ*** : ਨਰਾਜ਼ ਹੋਣਾ।

**روی‌تیغ** ***ਰੂਯ-ਤੇਗ਼*** : ਤਲਵਾਰ ਦੀ ਧਾਰ।

**روی‌خاک** ***ਰੂਯ-ਏ-ਖ਼ਾਕ*** : ਮਿਟੀ ਘਟੇ ਨਾਲ ਲਿਬੜਿਆ ਮੂੰਹ।

**روی‌خاندان** ***ਰੂਯ-ਏ-ਖ਼ਾਨਦਾਨ*** : ਘਰਾਣੇ ਦਾ ਮਾਣ, ਗੌਰਵ।

**رویِ‌داد** ***ਰੂਯ-ਦਾਦ*** : ਹਕੀਕਤ, ਵਿਥਿਆ।

**روی‌داری** ***ਰੂਯ-ਦਾਰੀ*** : ਲਿਹਾਜ਼, ਵਜ਼ਅਦਾਰੀ, ਚੇਹਰਾ।

**رویِ‌دست** ***ਰੂਯ-ਏ-ਦਸਤ*** : ਕੁਸ਼ਤੀ ਦੇ ਇਕ ਦਾਅ ਦਾ ਨਾਮ; ਥਪੜ, ਫ਼ਰੇਬ, ਮਕਰ।

**رویِ‌دستی‌خوردن** ***ਰੂਯ-ਏ-ਦਸਤੀ ਖ਼ੁਰਦਨ*** : ਥਪੜ ਖਾਣਾ; ਧੋਖੇ ਵਿਚ ਆਉਣਾ।

**رویِ‌دل** ***ਰੂਯ-ਏ-ਦਿਲ*** : ਹਸਮੁਖ, ਖ਼ੁਸ਼-ਖ਼ੁਸ਼।

**روی‌روشن** ***ਰੋਯ-ਰੌਸ਼ਨ*** : ਪਰਗਟ, ਪਰਤੱਖ।

**رویُ‌زرد** ***ਰੂਯ-ਜ਼ਰਦ*** : ਬੀਮਾਰ, ਗ਼ਰੀਬ; ਭੈਭੀਤ; ਸ਼ਰਮਿੰਦਾ।

**روی‌سخت** ***ਰੂਯ ਸੁਖ਼ਤ*** : ਵਾਲ ਜਾਂ ਭਰਵੱਟੇ ਕਾਲੇ ਕਰਨ ਦਾ ਲੇਖ।

**روی‌سخته** ***ਰੂਯ-ਸੁਖ਼ਤਾ*** : ਸੁਰਮਾ, ਕੱਜਲ, ਅੰਜਨ।

**روی‌سخن** ***ਰੂਯ-ਸੁਖ਼ਨ*** : ਗਲ ਦਾ ਰੁਖ, ਸੰਬੋਧਨ।

**روی‌شستۀ‌ترنج** ***ਰੂਯ-ਸ਼ੁਸਤਾ ਤਰੰਜ*** : ਸੂਰਜ।

**روی‌نسلِ‌آدم** ***ਰੂਯ-ਏ-ਨਸਲ-ਏ-ਆਦਮ*** : ਪੈਗ਼ੰਬਰ; ਸਾਊ ਲੋਕ।

**روی‌نهادن** ***ਰੂਯ-ਏ-ਨਿਹਾਦਨ*** : ਧਿਆਨ ਦੇਣਾ, ਗੌਹ ਕਰਨਾ।

**رویِ‌وره** ***ਰੂਯ-ਏ-ਵਰਾ*** : ਤੌਰ ਤਰੀਕਾ, ਰੰਗ-ਢੰਗ।

**روی** ***ਰੋਯ*** : ਕਾਂਸੀ, ਤਾਂਬਾ।

**روی‌گر** ***ਰੋਯਗਰ*** : ਠਠੇਰਾ।

**روی‌گری** ***ਰੋਯਗਰੀ*** : ਠਠੇਰੇ ਦਾ ਕਿਤਾ।

**روئیل** ***ਰੂਈਲ*** : ਯਾਕੂਬ ਦੇ ਪੁਤਰ ਦਾ ਨਾਮ, ਜੋ ਯੂਸਫ਼ ਦੀ ਮਾਂ ਦੀ ਕੁਖ ਤੋਂ ਜਨਮਿਆ।

**روئین** ***ਰੂਯੀਨ*** : ਕਾਂਸੀ ਦਾ, ਲਾਲ, ਲਾਲ-ਰੰਗਾ; ਫ਼ਰੀਦੂਨ ਦਾ ਨਾਮ; ਈਰਾਨ ਦੇ ਪਰਸਿੱਧ ਪੈਹਲਵਾਨ ਦਾ ਨਾਮ; ਅਫ਼ਰਾਸਿਯਾਬ ਦੇ ਪੁਤਰ ਦਾ ਨਾਮ; ਪੀਰਾਨ ਵੀਸਾ ਦੇ ਪੁਤਰ ਦਾ ਨਾਮ।

**روئین‌تن** *ਰੂਈਨ-ਤਨ,*
**روئینه‌تن** *ਰੂਈਨਾ-ਤਨ* :
ਇਸਫੰਦਯਾਰ ਦਾ ਨਾਮ।

**روئین‌چنگ** *ਰੂਈਨ-ਚੰਗ* : ਫੌਲਾਦੀ ਪੰਜੇ ਵਾਲਾ।

**روئین‌خم** *ਰੂਈਨ-ਖ਼ੁਮ* : ਕਾਂਸੀ ਦੀ ਢੋਲ।

**روئین‌دژ** *ਰੂਈਨ ਦਿਜ਼* : ਇਕ ਕਿਲ੍ਹੇ ਦਾ ਨਾਮ।

**روئین‌ساز** *ਰੂਈਨ-ਸਾਜ਼* : ਠਠੇਰਾ।

**روئینه** *ਰੂਈਨਾ* : ਕਾਂਸੀ ਦਾ।

**روئینه‌سم** *ਰੂਈਨਾ-ਸੁਮ* : ਕਾਂਸੀ ਦੇ ਸੁੰਮਾਂ ਵਾਲਾ।

**روئینه‌نای** *ਰੂਈਨਾ-ਨਾਯ* : ਕਾਂਸੀ ਦਾ ਬਿਗ਼ਲ।

**رویه** *ਰਵਈਯਾ* : ਤੌਰ ਤਰੀਕਾ, ਵਰਤਾ, ਦਸਤੂਰ, ਨੇਮ, ਦਿਸ਼ਾ, ਨਿਯਮ, ਵਿਧਾਨ।

**ره** *ਰਹ* : 'ਰਾਹ' **راه** ਦਾ ਸੰਖਿਪਤ ਰੂਪ।

**رها** *ਰਹਾ* : (ਪੰਜਾਬੀ ਵਿਚ ਪਰਚਲਤ ਰੂਪ "ਰਿਹਾ" ਹੈ), ਅਜ਼ਾਦ, ਛੁਟਿਆ ਹੋਇਆ, ਬੰਦ-ਖ਼ਲਾਸ।

**رهام** *ਰੁਹਾਮ* : ਗੋਦਰਜ਼ ਦੇ ਪੁਤਰ ਦਾ ਨਾਮ।

**رهان** *ਰਿਹਾਨ* : ਘੋੜ-ਦੌੜ ਵਿਚ ਸ਼ਰਤ ਲਾਉਣਾ, ਸ਼ਰਤ ਲਾ ਕੇ ਘੋੜਾ ਦੁੜਾਉਣਾ।

**رهائی** *ਰਹਾਈ* : (ਪੰਜਾਬੀ ਵਿਚ ਪਰਚਲਤ ਰੂਪ "ਰਿਹਾਈ" ਹੈ), ਨਜਾਤ, ਖ਼ਲਾਸੀ, ਛੁਟਕਾਰਾ।

**رهائی‌بخش** *ਰਹਾਈ-ਬਖ਼ਸ਼* : ਰਿਹਾਈ ਦੇਣ ਵਾਲਾ, ਬੰਦ-ਖ਼ਲਾਸ ਕਰਨ ਵਾਲਾ।

**رهبان** *ਰੁਹਬਾਨ* : (ਰਾਹਿਬ **راهب** ਦਾ ਬੌਹਵਚਨ) ਈਸਾਈ ਪਾਦਰੀ, ਸੰਸਾਰ ਤੋਂ ਉਪਰਾਮ-ਚਿਤ, ਵਰਾਗੀ।

**رهبان‌خانه** *ਰੁਹਬਾਨ-ਖ਼ਾਨਾ* : ਈਸਾਈਆਂ ਦਾ ਮੱਠ।

**رهبانیت** *ਰਹਬਾਨੀਯਤ,*
*ਰੁਹਬਾਨੀਯਤ* : ਸੰਸਾਰ ਤਿਆਗਣਾ, ਈਸਾਈ ਪਾਦਰੀ ਦਾ ਸੰਸਾਰਕ ਰਸਾਂ ਤੋਂ ਪਰਹੇਜ਼ ਕਰਨਾ।

**رهن** *ਰਹਨ, ਰਿਹਨ* : ਗਿਰਵੀ ਕਰਨਾ, ਗਿਰਵੀ ਰਖਣਾ, ਗੈਹਣੇ ਕਰਨਾ, ਸ਼ਰਤ।

**رهین** *ਰਹੀਨ,* **رهینه** *ਰਹੀਨਾ* : ਗਿਰਵੀ ਰਖੀ ਹੋਈ ਚੀਜ਼।

**رهین منت** *ਰਹੀਨ-ਏ-ਮਿੰਨਤ* : ਧੰਨਵਾਦੀ।

**رهی** *ਰਹੀ* : ਨੌਕਰ, ਚਾਕਰ, ਗੁਲਾਮ, ਪਾਂਧੀ।

**رهی‌زاده** *ਰਹੀਜ਼ਾਦਾ* : ਗੁਲਾਮਜ਼ਾਦਾ, ਗੁਲਾਮ ਦਾ ਪੁਤਰ।

**ری** *ਰੇ* : ਇਰਾਕ ਅਜਮ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ, ਹਰਾਤ; ਇਸ ਸ਼ੈਹਰ ਦੇ ਦੋ ਬਾਨੀਆਂ ਵਿਚੋਂ ਇਕ ਦਾ ਨਾਮ।

**ریا** *ਰਿਯਾ* : ਫੋਕਾ ਵਿਖਾਵਾ, ਜ਼ਾਹਰਦਾਰੀ।

**ریاکار** *ਰਿਯਾਕਾਰ* : ਭੜ-ਭਾੜਾ, ਪਖੰਡ, ਮਕਰ, ਧੋਖੇਬਾਜ਼, ਫ਼ਰੇਬੀ, ਮਕਾਰ।

**ریاکاری** *ਰਿਯਾਕਾਰੀ* : ਫ਼ਰੇਬ, ਧੋਖਾ, ਮਕਰ।

**ریا** *ਰਯਾ* : ਸੁਗੰਧੀ।

**ریاح** *ਰਯਾਹ* : ਸ਼ਰਾਬ, ਦਿਨ ਦਾ ਪਿਛਲਾ ਪੈਹਰ, ਲੌਢਾ ਵੇਲਾ।

**ریاح** *ਰਿਯਾਹ* : (ਰੀਹ **ریح** ਦਾ ਬੌਹਵਚਨ) ਹਵਾਵਾਂ, ਸੁਗੰਧੀਆਂ, ਹਨੇਰੀਆਂ।

**ریاحین** *ਰਿਯਾਹੀਨ* : (ਰੇਹਾਨ **ریحان** ਦਾ ਬੌਹਵਚਨ) ਰੇਹਾਨ ਦੇ ਫੁਲ, ਨਾਜ਼ਬੂ, ਖ਼ੁਸ਼ਬੂਦਾਰ ਫੁਲ, ਹਰੇ ਘਾਹ ਦੇ ਮੈਦਾਨ, ਬਾਗ਼, ਬਗ਼ੀਚੇ, ਰੈਹਮਤ; ਬੇਟੇ, ਪੁਤਰ।

**ریاست** *ਰਯਾਸਤ* : ਸਰਦਾਰੀ, ਅਫ਼ਸਰੀ, ਹਕੂਮਤ, ਰਾਜ।

**ریاض** *ਰਯਾਜ਼* : (ਰੋਜ਼ਾ **روضه** ਦਾ ਬੌਹਵਚਨ) ਬਾਗ਼ ਬਗ਼ੀਚੇ, ਹਰਿਆਲੇ ਮੈਦਾਨ, ਮਕਬਰੇ, ਸਮਾਧਾਂ।

**ریاضات** *ਰਯਾਜ਼ਾਤ* : (ਰਿਯਾਜ਼ਤ **ریاضت** ਦਾ ਬੌਹਵਚਨ) ਮੇਹਨਤ, ਤਪੱਸਿਆਵਾਂ, ਕਸਰਤਾਂ।

**ریاضت** *ਰਿਯਾਜ਼ਤ* : ਮੇਹਨਤ, ਸਖ਼ਤੀ, ਦੁਖ

ਤਕਲੀਫ ਉਠਾਉਣਾ, ਤਪ, ਬੰਦਗੀ, ਆਗਿਆਕਾਰੀ, ਆਪਾ-ਮਾਰਨਾ; ਅਭਿਆਸ; ਵਰਜਸ਼, ਕਸਰਤ, ਘੋੜਿਆਂ ਨੂੰ ਸਿਧਾਉਣਾ।

ریاضتکش ***ਰਿਯਾਜ਼ਤ ਕਸ਼*** : ਮੇਹਨਤੀ, ਅਭਿਆਸ ਕਰਨ ਵਾਲਾ, ਤਪੀ।

ریاضتی ***ਰਿਯਾਜ਼ਤੀ*** : ਤਪੀ, ਅਭਿਆਸੀ, ਮੇਹਨਤੀ।

ریاضی ***ਰਿਯਾਜ਼ੀ*** : ਹਿਕਮਤ ਦੀ ਤੀਜੀ ਕਿਸਮ, ਅੰਕੜਾ-ਵਿਗਿਆਨ, ਗਣਿਤ-ਵਿਗਿਆਨ, ਹਿਸਾਬ।

ریاضیدان ***ਰਿਯਾਜ਼ੀ-ਦਾਨ*** : ਗਣਿਤ-ਵਿਦਿਆ ਦਾ ਜਾਣਨ ਵਾਲਾ।

ریال ***ਰਯਾਲ*** : (ਰਾਲ رال ਦਾ ਬੌਹਵਚਨ) ਸ਼ੁਤਰ ਮੁਰਗ ਦਾ ਬੱਚਾ; ਪਰਸਿੱਧ ਸਿੱਕਾ, ਡਾਲਰ (ਅਰਬੀ)।

ریب ***ਰੈਬ*** : ਸ਼ਕ, ਲੋੜ, ਦੁਰਘਟਨਾ, ਖ਼ਤਰਾ।

ریبت/ریبہ ***ਰੀਬਤ, ਰੀਬਾ*** : ਤੋਹਮਤ, ਦੋਸ਼, ਸ਼ੱਕ ਵਿਚ ਪਾਉਣ ਵਾਲੀ ਚੀਜ਼।

ریباری ***ਰੈਬਾਰੀ*** : ਊਠ ਸਵਾਰ।

ریتہ ***ਰੀਤਾ*** : ਰੀਠਾ ਜੋ ਊਨੀ ਤੇ ਰੇਸ਼ਮੀ ਕਪੜੇ ਧੋਣ ਦੇ ਕੰਮ ਆਉਂਦਾ ਹੈ।

ریح ***ਰੀਹ਼*** : ਖ਼ੁਸ਼ਬੂ, ਬਦਬੂ, ਹਵਾ, ਪੇਟ ਅੰਦਰਲੀ ਹਵਾ ਜਿਸ ਕਾਰਨ ਸਰੀਰ ਦੇ ਅੰਗਾਂ ਵਿਚ ਦਰਦ ਹੁੰਦਾ ਹੈ; ਵਿਜੈ, ਖ਼ੁਸ਼ਹਾਲੀ, ਖ਼ੁਸ਼ੀ; ਹਮਦਰਦੀ, ਤਰਸ, ਖ਼ਾਲਸ ਸ਼ੈ, ਹਵਾਦਾਰ ਦਿਨ; ਹਨੇਰੀ।

ریحان ***ਰੈਹਾਨ*** : ਗ਼ਲਬਾ, ਸ਼ਕਤੀ, ਜ਼ੋਰ, ਪਵਿੱਤਰ ਸ਼ੈ; ਦੌਲਤ, ਧਨ; ਮੇਹਰਬਾਨੀ; ਹਰਿਆਵਲ; ਨਾਜ਼ਬੋ, ਇਕ ਖ਼ੁਸ਼ਬੂਦਾਰ ਬੂਟਾ, ਹਰ ਸੁਗੰਧਮਈ ਘਾਹ, ਹਰ ਫੁਲ (ਸਿਵਾ ਗੁਲਾਬ ਦੇ) ਇਕ ਪਰਸਿੱਧ ਲਿਪੀ ਦਾ ਨਾਮ; ਰੋਜ਼ੀ; ਰੈਹਮਤ; ਅਰਾਮ, ਚੈਨ; ਬੇਟਾ,ਔਲਾਦ; ਸ਼ਰਾਬ।

ریحانہ ***ਰੈਹਾਨਾ*** : ਓਹ ਚ਼ੀਜ਼ ਜਿਸ ਵਿਚ ਰੈਹਾਨ ਉਗਾਇਆ ਜਾਵੇ, ਰੈਹਾਨ ਦਾ ਗੁਲਦਸਤਾ, ਖ਼ੁਸ਼ਬੂਦਾਰ ਘਾਹ।

ریحانی ***ਰੈਹਾਨੀ*** : (ਰੇਹਾਨ ਨਾਲ ਸਬੰਧਤ) ਇਕ ਪਰਕਾਰ ਦਾ ਖ਼ੁਸ਼ਬੂਦਾਰ ਤਮਾਕੂ, ਇਕ ਪਰਕਾਰ ਦੀ ਬੜੀ ਖ਼ੁਸ਼ਬੂਦਾਰ ਸ਼ਰਾਬ; ਕੂਫ਼ਿਕ ਵਰਗੀ ਇਕ ਲਿਪੀ।

ریخ ***ਰੀਖ਼*** : ਪਤਲਾ ਪਖ਼ਾਨਾ, ਦਸਤ, ਪਤਲਾ ਗੋਹਾ।

ریختن ***ਰੇਖ਼ਤਨ*** : ਸੁਟਣਾ, ਖਿਲਾਰਨਾ, ਖਿੰਡਣਾ, ਢਾਲਣਾ।

ریختنی ***ਰੇਖ਼ਤਨੀ*** : ਸਿਰ ਤੋਂ ਵਾਰ ਕੇ ਸੁਟੀ ਹੋਈ ਸ਼ੈ, ਸੋਟ, ਸਦਕਾ, ਸੁਟਣ ਦੇ ਯੋਗ; ਵਾਰਨ ਦੇ ਯੋਗ।

ریختہ ***ਰੇਖ਼ਤਾ*** : ਸਚੇ ਵਿਚ ਢਾਲ ਕੇ ਬਣਾਈ ਹੋਈ (ਚੀਜ਼), ਦੋ ਜਾਂ ਵੱਧ ਜ਼ਬਾਨਾਂ ਦਾ ਰਲਿਆ ਹੋਇਆ ਕਲਾਮ, ਖੰਡ, ਆਦਿ ਤੋਂ ਬਣਾਇਆ ਸ਼ਰਬਤ, ਅਜੇਹੇ ਭਾਵ ਜੋ ਬਿਨਾ ਸੰਕੋਚ ਸਮਝ ਵਿਚ ਆ ਜਾਣ; ਫੈਂਟਿਆਂ ਜਾਂ ਫਰਾਈ ਕੀਤਾ ਆਂਡਾ।

ریختہپا ***ਰੇਖ਼ਤਾ-ਪਾ*** : ਤੇਜ਼ ਕਦਮ, ਸੁੰਦਰ ਘੋੜਾ ਜਿਸ ਦੇ ਅੰਗ ਅਜੇਹੀ ਡੌਲ ਦੇ ਹੋਣ ਕਿ ਜਾਪੇ ਜਿਵੇਂ ਇਸ ਨੂੰ ਕਿਸੇ ਸਾਂਚੇ ਵਿਚ ਢਾਲਿਆ ਗਿਆ ਹੈ।

ریختہدم ***ਰੇਖ਼ਤਾ-ਦਮ*** : ਓਹ ਹਥਿਆਰ ਜਿਸ ਦੀ ਧਾਰ ਤੇ ਆਭਾ ਜਾਂਦੀ ਰਹੀ ਹੋਵੇ।

ریختہگر ***ਰੇਖ਼ਤਾਗਰ*** : ਧਾਤ ਦੇ ਸ਼ੀਸ਼ੇ ਆਦਿ ਨੂੰ ਸੰਚੇ ਵਿਚ ਢਾਲ ਕੇ ਬਰਤਨ ਬਣਾਉਣ ਵਾਲਾ, ਸ਼ੀਸ਼ਾਗਰ।

ریختہگری ***ਰੇਖ਼ਤਾਗਰੀ*** : ਧਾਤ ਢਾਲ ਕੇ ਬਰਤਨ ਬਣਾਉਣ ਦੀ ਕਾਰੀਗਰੀ।

ریدک ***ਰੈਦਕ,*** ریدک ***ਰੀਦਕ*** : ਨਾਬਾਲਗ ਮੁੰਡਾ,ਅਨਦਾੜ੍ਹੀਆ ਮੁੰਡਾ।

ریز ***ਰੇਜ਼*** : (ਕਿਸੇ ਦੂਜੇ ਸ਼ਬਦ ਨਾਲ ਮਿਲ ਕੇ ਕਰਤਾਵਾਚੀ ਨਾਂਵ ਬਣਦਾ ਹੈ ਜਿਵੇਂ ਖ਼ੂਨ-ਰੇਜ਼) ਕਿਸੇ ਚੀਜ਼ ਦਾ ਟੁਕੜਾ, ਆਂਡੇ ਦੀ ਫੈਂਟ; ਬਰੀਕ; ਛੋਟਾ ਲੜਕਾ; ਫਰਾਈ ਕਰਨਯੋਗ ਚੀਜ਼, ਖ਼ੁਸ਼ਹਾਲੀ, ਬੌਹਲਤਾ, ਮਰਜ਼ੀ, ਤਲਛਟ।

ریزاب ***ਰੇਜ਼ਾਬ*** : ਗੁਸਲਖ਼ਾਨੇ 'ਚੋਂ ਨਿਕਲਣ ਵਾਲਾ ਗੰਦਾ ਪਾਣੀ।

ریزان ***ਰੇਜ਼ਾਨ*** : ਡੇਗਦਾ ਹੋਇਆ, ਪਾਉਂਦਾ, ਸੁਟਦਾ ਹੋਇਆ।

ریزریز *ਰੇਜ਼ ਰੇਜ਼* : ਟੋਟੇ ਟੋਟੇ, ਕਤਰਾ ਕਤਰਾ।

ریزش *ਰੇਜ਼ਿਸ਼* : ਡੇਗਣਾ, ਪਾਉਣਾ, ਸੁਟਣਾ, ਝੜਨਾ, ਨਜ਼ਲਾ, ਜ਼ੁਕਾਮ; ਬਖਸ਼ਸ਼, ਇਨਾਮ।

ریزگی *ਰੇਜ਼ਗੀ* : ਟੋਟਾ; ਛੋਟੇ ਸਿਕੇ, ਰੇਜ਼ਗਾਰੀ।

ریزمریز *ਰੇਜ਼-ਮ-ਰੇਜ਼* : ਕਮਜ਼ੋਰ (ਆਦਮੀ)।

ریزوبیز *ਰੇਜ਼-ਉ-ਬੇਜ਼* : ਨਿਕ-ਸੁਕ।

ریزوپاش *ਰੇਜ਼-ਉ-ਪਾਸ਼* : ਵਿਛੌਣਾ, ਮਨਿਆਰੀ ਦਾ ਸਮਾਨ।

ریزہ *ਰੇਜ਼ਾ* : ਟੋਟਾ, ਟੁਕੜਾ, ਨਿਕ-ਸੁਕ, ਟੁੱਟ-ਭੱਜ; ਛੋਟੇ ਮੁੰਡੇ ਰਾਜਗੀਰੀ ਦੇ ਕੰਮ ਵਿਚ ਲਾਏ ਹੋਏ ਜਿਨ੍ਹਾਂ ਨੂੰ ਪੂਰੇ ਮਜ਼ਦੂਰ ਨਾਲੋਂ ਅੱਧੀ ਜਾਂ ਤਿਹਾਈ ਮਜ਼ਦੂਰੀ ਮਿਲਦੀ ਹੋਵੇ।

ریزہ‌خط *ਰੇਜ਼ਾ-ਖ਼ਤ* : ਬਰੀਕ ਧਾਰੀਦਾਰ।

ریزہ‌خوانی *ਰੇਜ਼ਾ-ਖ਼੍ਵਾਨੀ* : ਸੁੰਦਰ ਭਾਸ਼ਣ, ਗੁੰਝਲਦਾਰ ਅਵਾਜ਼ ਨਾਲ ਗਾਉਣਾ, ਅਵਾਜ਼ ਦਾ ਉਤਰਾ-ਚੜ੍ਹਾ।

ریزہ‌خور *ਰੇਜ਼ਾ-ਖ਼ੋਰ* : ਟੁਕੜ-ਬੋਚ।

ریزہ‌ریزہ *ਰੇਜ਼ਾ-ਰੇਜ਼ਾ* : ਫ਼ੀਤੀ-ਫ਼ੀਤੀ, ਟੋਟੇ-ਟੋਟੇ।

ریزہ‌سرا *ਰੇਜ਼ਾ-ਸਰਾ* : ਨਗ਼ਮੇ ਗਾਉਣ ਵਾਲਾ।

ریزہ‌سرائی *ਰੇਜ਼ਾ-ਸਰਾਈ* : ਗੁਣਗੁਣਾਉਣਾ, ਹੌਲੀ ਹੌਲੀ ਗਾਉਣਾ।

ریزۂ‌سیمین *ਰੇਜ਼ਾ-ਏ-ਸੀਮੀਨ* : ਸਤਾਰੇ।

ریزۂ‌قلم *ਰੇਜ਼ਾ-ਏ-ਕਲਮ* : ਕਲਮ ਦਾ ਤਰਾਸ਼ਾ।

ریزہ‌کاری *ਰੇਜ਼ਾ-ਕਾਰੀ* : ਬਰੀਕ ਕੰਮ ਕਰਨਾ।

ریز *ਰੇਜ਼, ਰੀਜ਼* : ਮੁਰਾਦ, ਇਛਾ, ਟਿੱਲਾ, ਟਿਬਾ।

ریس *ਰੀਸ/ਰੇਸ* : ਕਤਣਾ, ਖਿਲਾਰਨਾ, ਸੂਤ ਦੀ ਅਟੀ, ਨਮੂਨਾ, ਗੁਸਾ।

ریسمان *ਰੀਸਮਾਨ* : ਰਸੀ, ਡੋਰੀ, ਸੂਤ, ਧਾਗਾ।

ریسمان‌باز *ਰੀਸਮਾਨ ਬਾਜ਼* : ਨਟ, ਬਾਜ਼ੀਗਰ।

ریسمان‌بازی *ਰੀਸਮਾਨ ਬਾਜ਼ੀ* : ਬਾਜ਼ੀਗਰੀ, ਨਟਾਂ ਦਾ ਤਮਾਸ਼ਾ।

ریسمان‌باف *ਰੀਸਮਾਨ-ਬਾਫ਼* : ਰੱਸੇ, ਰੱਸੀਆਂ ਵੱਟਣ ਵਾਲਾ, ਵਾਣ-ਵੱਟ।

ریسمان‌فروش *ਰੀਸਮਾਨ-ਫ਼ਰੋਸ਼* : ਵਾਣਗਰ, ਰੂੰ ਵੇਚਣ ਵਾਲਾ, ਰੱਸੇ ਵੇਚਣ ਵਾਲਾ।

ریسمانی *ਰੀਸਮਾਨੀ* : ਰੂੰ ਨਾਲ ਸਬੰਧਤ।

ریش *ਰੀਸ਼* : ਦਾੜ੍ਹੀ; ਪੰਛੀਆਂ ਦੇ ਪਰ; ਕਲਗੀ; ਗੁੱਸਾ।

ریشائیل *ਰੀਸ਼ਾਈਲ* : ਲੰਮ-ਦਾੜ੍ਹੀਆ।

ریش‌بابا *ਰੀਸ਼ਬਾਬਾ* : ਇਕ ਪਰਕਾਰ ਦਾ ਅੰਗੂਰ।

ریش‌بچہ *ਰੀਸ਼-ਬੱਚਾ* : ਠੋਡੀ ਹੇਠ ਮਮੂਲੀ ਦਾੜ੍ਹੀ, ਥੋੜ੍ਹੀ ਦਾੜ੍ਹੀ।

ریش‌بز *ਰੀਸ਼ ਬੁਜ਼* : ਬਕਰ-ਦਾੜ੍ਹੀ, ਬਕਰ-ਦਾੜ੍ਹੀਆ।

ریشِ‌پرباد *ਰੀਸ਼-ਏ-ਪੁਰਬਾਦ* : ਅਹੰਕਾਰ, ਗ਼ਰੂਰ।

ریشِ‌توپی *ਰੀਸ਼-ਏ-ਤੋਪੀ* : ਸੰਘਣੀ ਦਾੜ੍ਹੀ।

ریشِ‌جوگندم *ਰੀਸ਼-ਏ-ਜੌ ਗੰਦੁਮ* : ਜਿਸ ਦਾੜ੍ਹੀ ਵਿਚ ਕਾਲੇ ਚਿਟੇ ਰਲੇ ਮਿਲੇ ਵਾਲ ਹੋਣ, ਕਰੜ ਬਰੜੀ ਦਾੜ੍ਹੀ।

ریشِ‌چرباف *ਰੀਸ਼-ਏ-ਚਪਰ ਬਾਫ਼* : ਜੁਲਾਹਿਆਂ ਦੇ ਕੁੱਚ ਵਰਗੀ ਦਾੜ੍ਹੀ।

ریشِ‌خند *ਰੀਸ਼ਖ਼ੰਦ* : ਦਿਲ-ਲਗੀ, ਮਜ਼ਾਕ, ਮਖੌਲ।

ریش‌دار *ਰੀਸ਼ਦਾਰ* : ਦਾੜ੍ਹੀ ਰੱਖਣ ਵਾਲਾ।

ریش‌ساز ***ਰੀਸ਼ ਸਾਜ਼,***
ریش‌سفید ***ਰੀਸ਼-ਸਫ਼ੈਦ*** : ਨਾਈ, ਜੱਰਾਹ; ਚੌਧਰੀ; ਬਜ਼ੁਰਗ, ਸਤਕਾਰਯੋਗ।
ریش‌سیاہ ***ਰੀਸ਼-ਸਿਯਾਹ*** : ਕਾਲੀ ਦਾੜ੍ਹੀ ਵਾਲਾ, ਜਵਾਨ, ਗਭਰੂ।
ریش‌گاوٗ ***ਰੀਸ਼-ਗਾਵ*** : ਮੂਰਖ, ਉਜੱਡ, ਗੰਵਾਰ, ਲਾਲਚੀ, ਲੋਭੀ।
ریش‌گاوی ***ਰੀਸ਼-ਗਾਵੀ*** : ਬੇਵਕੂਫ਼ੀ, ਹਮਾਕਤ।
ریش‌مال ***ਰੀਸ਼ਮਾਲ,*** ریش‌مالی ***ਰੀਸ਼ਮਾਲੀ*** : ਬੇਅਣਖਾ।
ریش‌مورچہ‌پی ***ਰੀਸ਼-ਏ-ਮੂਰਚਾ ਪੈ*** : ਖ਼ਸਖ਼ਸੀ ਦਾੜ੍ਹੀ।
ریشو/ریشور ***ਰੀਸ਼ੂ/ਰੀਸ਼ਵਰ*** : ਦਾੜ੍ਹੀ ਵਾਲਾ।

ریش ***ਰੇਸ਼*** : ਘਾਉ, ਫੱਟ, ਦਾਗ਼, ਫੋੜਾ, ਘਾਇਲ, ਫੱਟੜ, ਸੰਘਣਾ, ਸ਼ੋਰਬਾ; ਹਲੀਮ, ਆਜਜ਼।
ریشان ***ਰੇਸ਼ਾਂ*** : ਜ਼ਖ਼ਮੀ, ਘਾਇਲ।
ریش‌خوک ***ਰੇਸ਼ ਖ਼ੂਕ*** : ਖ਼ੰਜ਼ੀਰਾਂ, ਹਰਨੀਆਂ (ਬੀਮਾਰੀ)।
ریش‌ساز ***ਰੇਸ਼-ਸਾਜ਼*** : ਜੱਰਾਹ, ਸਰਜਨ।
ریش‌کن ***ਰੇਸ਼-ਕਨ*** : ਫ਼ਜ਼ੂਲ ਮੇਹਨਤ ਕਰਨ ਵਾਲਾ।
ریشم ***ਰੀਸ਼ਮ/ਰੇਸ਼ਮ*** : (ਅਬਰੀਸ਼ਮ ابریشم ਦਾ ਸੰਖਿਪਤ ਰੂਪ) ਪਟ, ਸਿਲਕ।

ریشہ ***ਰੇਸ਼ਾ*** : ਸੂਤ ਦਾ ਧਾਗਾ, ਤਾਰ, ਬਿਰਛ ਦੀਆਂ ਨਸਾਂ, ਰਗਾਂ ਜ਼ੁਲਫ਼, ਲਿੱਟ।
ریشہ‌دواندن ***ਰੇਸ਼ਾ-ਦਵਾਂਦਨ*** : ਰੇਸ਼ਾ ਦਵਾਨੀ ਕਰਨਾ, ਘੁੰਣਤਰਾਂ ਕੱਢਣਾ।
ریشہ‌رواندن ***ਰੇਸ਼ਾ-ਰਵਾਂਦਨ*** : ਕਿਸੇ ਦੇ ਵਿਰੁਧ ਅੰਦਰਖ਼ਾਨੇ ਭੈੜੀਆਂ ਵਿਓਂਤਾ ਬਣਾਉਣੀਆਂ।
ریشہ‌ریشہ‌شدن ***ਰੇਸ਼ਾ-ਰੇਸ਼ਾ-ਸ਼ੁਦਨ*** : ਫ਼ੀਤੀ ਫ਼ੀਤੀ ਹੋ ਜਾਣਾ, ਟੋਟੇ ਟੋਟੇ ਹੋ ਜਾਣਾ।
ریشہ‌کن ***ਰੇਸ਼ਾ-ਕਨ*** : ਜੜ੍ਹਾਂ ਪੁੱਟਣ ਵਾਲਾ।

ریغال ***ਰੀਗ਼ਾਲ*** : ਪਿਆਲਾ, ਠੂਠਾ।

ریکا ***ਰੇਕਾ*** : ਮਸ਼ੂਕ, ਮੈਹਬੂਬਾ।

ریگ ***ਰੇਗ*** : ਰੇਤ, ਬਾਲੂ; ਕਿਸਮਤ, ਭਾਗ।
ریگبوم ***ਰੇਗ ਬੂਮ*** : ਰੇਗਿਸਤਾਨ।
ریگِروان ***ਰੇਗ-ਏ-ਰਵਾਨ*** : ਪਾਣੀ ਵਾਂਗ ਚਮਕਦੀ ਰੇਤ ਜੋ ਸਰਕਦੀ ਰੈਂਹਦੀ ਹੈ।
ریگریگ ***ਰੇਗ-ਰੇਗ*** : ਜ਼ੱਰਾ-ਜ਼ੱਰਾ।
ریگزادہ ***ਰੇਗ-ਜ਼ਾਦਾ*** : ਇਕ ਪਰਕਾਰ ਦੀ ਮੱਛੀ।
ریگماہی ***ਰੇਗ ਮਾਹੀ*** : ਜੋ ਰੇਤ ਵਿਚ ਪਾਣੀ ਵਾਂਗ ਤੁਰਦੀ ਹੈ।
ریگِزرگری ***ਰੇਗ-ਏ-ਜ਼ਰਗਰੀ*** : ਸੁਨਿਆਰ ਦੀ ਭੱਠੀ ਤੇ ਹੱਟੀ ਦੀ ਸਵਾਹ ਜਿਸ ਨੂੰ ਧੋ ਕੇ ਵਿਚੋਂ ਸੋਨੇ ਦੇ ਜ਼ੱਰੇ ਕਢਦੇ ਹਨ।
ریگستان ***ਰੇਗਿਸਤਾਨ*** : ਰੇਤ-ਥਲ।
ریگناک ***ਰੇਗਨਾਕ*** : ਰੇਤਲਾ।

ریم ***ਰੀਮ*** : ਪੀਕ; ਪਸ, ਮੈਲ, ਗੰਦਗੀ।
ریمِ‌آهن ***ਰੀਮ-ਏ-ਆਹਨ*** : ਲੋਹੇ ਦੀ ਮੈਲ, ਜੰਗਾਲ।
ریمگین ***ਰੀਮਗੀਨ*** : ਮੈਲਾ, ਕੁਚੈਲਾ, ਗੰਦਾ।

ریمن ***ਰੀਮਨ/ਰੇਮਨ*** : ਮੈਲਾ, ਗੰਦਾ, ਖ਼ਰਾਬ, ਭੈੜਾ, ਆਕੀ, ਸਰਕਸ਼, ਧੋਖੇਬਾਜ਼, ਮੱਕਾਰ।

ریمناک ***ਰੀਮਨਾਕ*** : ਗੰਦਾ, ਮੈਲਾ।

ریمہ ***ਰੀਮਾ*** : ਅਖ ਦੀ ਮੈਲ, ਗਿਡ।

ریو ***ਰੇਵ*** : ਫ਼ਰੇਬ, ਧੋਖਾ, ਮਕਰ।

رئیس ***ਰਈਸ*** : ਸਰਦਾਰ, ਮੁਖੀ, ਰਿਆਸਤ (ਇਲਾਕਾ) ਵਾਲਾ।
رئیسِ‌احتساب ***ਰਈਸ-ਏ-ਇਹਤਿਸਾਬ*** : ਕੋਤਵਾਲ।
رئیسِ‌بحری ***ਰਈਸ-ਏ-ਬਹਰੀ*** : ਬੇੜੇ ਦਾ ਮਾਲਕ, ਕਪਤਾਨ।
رئیسِ‌ضابطہ ***ਰਈਸ-ਏ-ਜ਼ਾਬਿਤਾ*** : ਕੋਤਵਾਲ।

# ز ਜ਼ਾ(ਜ਼ੇ)

**ز** ***ਜ਼ਾ (ਜ਼ੇ)*** : ਇਸ ਨੂੰ ਜ਼ਾਏ ਹੱਵਜ਼ ਜਾਂ ਜ਼ਾਏ ਮੁਅੱਜਮਾ ਜਾਂ ਜ਼ਾਏ ਮਨਕੂਤਾਂ ਵੀ ਆਖਿਆ ਜਾਂਦਾ ਹੈ। ਏਹ ਫ਼ਾਰਸੀ ਵਰਨਮਾਲਾ ਦਾ ਤੇਰ੍ਹਵਾਂ ਅੱਖਰ ਹੈ। ਅਬਜਦ ਦੀ ਗਿਣਤੀ ਅਨੁਸਾਰ ਇਸ ਦਾ ਮੁੱਲ ੭ ਹੈ, ਏਹ ਕਦੀ ਜੀਮ ج ਨਾਲ ਜਿਵੇਂ ਕਿ ਸਾਜ਼ ساز ਦੀ ਥਾਂ ساج ਜਾਂ ਪਿਜ਼ਿਸ਼ਕ پزشک ਦੀ ਥਾਂ ਪਿਜਿਸ਼ਕ پجشک ਕਦੀ ਗ਼ੈਨ غ ਨਾਲ ਜਿਵੇਂ ਕਿ ਗੁਰੇਜ਼ گریز ਦੀ ਥਾਂ ਗੁਰੇਗ਼ گریغ ਤੇ ਕਦੀ ਸੀਨ س ਨਾਲ ਜਿਵੇਂ ਕਿ ਅਯਾਜ਼ ایاز ਦੀ ਥਾਂ ਅਯਾਸ ایاس ਨਾਲ ਬਦਲਿਆ ਜਾਂਦਾ ਹੈ, ਬੋਲਣ ਵਿਚ ਏਹ ਅੰਗਰੇਜ਼ੀ ਅੱਖਰ Z ਵਾਂਗ ਹੈ ਜਿਵੇਂ ਕਿ زا (za) ਕਈ ਵਾਰ ਏਹ ਅਜ਼ از ਦੀ ਥਾਂ ਜ਼ੇਰ ਨਾਲ ਜ਼ਿ ز, (ਤੋਂ) ਲਈ ਵੀ ਵਰਤਿਆ ਜਾਂਦਾ ਹੈ।

**زابل** ***ਜ਼ਾਬੁਲ*** : ਸੀਸਤਾਨ ਦੇ ਇਕ ਸ਼ੈਹਰ ਦਾ ਨਾਮ, ਇਥੋਂ ਦੇ ਵਸਨੀਕਾਂ ਨੂੰ 'ਜ਼ਾਬੁਲੀ' ਜਾਂ ਜ਼ਾਬੁਲਿਸਤਾਨੀ ਕੈਂਹਦੇ ਹਨ; ਰਾਗ ਵਿਚ ਇਕ ਘਰ ਦਾ ਨਾਮ।

**زابلستان** ***ਜ਼ਾਬੁਲਿਸਤਾਨ*** : ਸੀਸਤਾਨ ਦਾ ਨਾਮ ਜੋ ਈਰਾਨ ਵਿਚ ਹੈ।

**زاج** ***ਜ਼ਾਜ*** : ਜ਼ਾਕ ਦਾ ਅਰਬੀ ਰੂਪ, ਫਟਕੜੀ।

**زاج** ***ਜ਼ਾਜ,*** **زاجه** ***ਜ਼ਾਜਾ,*** **زاچه** ***ਜ਼ਾਚਾ,*** **زجه** ***ਜ਼ਜਾ,*** **زچه** ***ਜ਼ਚਾ*** : ਓਹ ਔਰਤ ਜਿਸ ਨੇ ਨਵੇਂ ਬੱਚੇ ਨੂੰ ਜਨਮ ਦਿਤਾ ਹੋਵੇ।

**زاجسور** ***ਜ਼ਾਜ ਸੂਰ*** : ਬੱਚੇ ਦੇ ਜਨਮ ਤੇ ਕੀਤਾ ਗਿਆ ਜਸ਼ਨ।

**زاد** ***ਜ਼ਾਦ*** : ਰਸਤੇ ਦਾ ਖਰਚ, ਤੋਸ਼ਾ।

**زادِراه** ***ਜ਼ਾਦ-ਏ ਰਾਹ*** : ਸਫ਼ਰ ਖਰਚ; ਰਸਤੇ ਲਈ ਖਾਣਾ।

**زاد** ***ਜ਼ਾਦ,*** **زاده** ***ਜ਼ਾਦਾ*** : ਜਨੀਮਿਆ ਹੋਇਆ, ਜਣਿਆ ਹੋਇਆ, ਪੈਦਾ ਕੀਤਾ, ਬੇਟਾ, ਪੁਤਰ, ਉਮਰ ਤੇ ਸਾਲ; ਨਸਲ, ਪੀੜ੍ਹੀ, ਪੁਸ਼ਤ।

**زادبرزاد** ***ਜ਼ਾਦ-ਬਰ-ਜ਼ਾਦ*** : ਪੁਸ਼ਤ ਦਰ ਪੁਸ਼ਤ, ਪੀੜ੍ਹਿਓਂ-ਪੀੜ੍ਹੀ।

**زادبود** ***ਜ਼ਾਦ ਬੂਦ*** : ਸਾਜ਼-ਸਮਾਨ।

**زادبوم** ***ਜ਼ਾਦ ਬੂਮ*** : ਜਨਮ-ਭੂਮੀ, ਜਨਮ ਸਥਾਨ, ਵਤਨ।

**زادغر** ***ਜ਼ਾਦ ਗ਼ਰ*** : ਹਰਾਮਜ਼ਾਦਾ।

**زادۂتاک** ***ਜ਼ਾਦਾ-ਏ-ਤਾਕ*** : ਅੰਗਰੇਜ਼ੀ ਸ਼ਰਾਬ।

**زادۂخاطر** ***ਜ਼ਾਦਾ-ਏ-ਖਾਤਿਰ*** : ਮੌਲਕ ਰਚਨਾ।

**زادۂخاک** ***ਜ਼ਾਦਾ-ਏ-ਖਾਕ*** : ਸੋਨਾ, ਚਾਂਦੀ।

**زادۂششروز/روزه** ***ਜ਼ਾਦਾ-ਏ-ਸ਼ਸ਼ ਰੋਜ਼ / ਰੋਜ਼ਾ*** : ਸਾਰੀ ਸ੍ਰਿਸ਼ਟੀ, ਜੋ ਰਬ ਨੇ ਛੇ ਦਿਨਾਂ ਵਿਚ ਪੈਦਾ ਕੀਤੀ।

**زادۂمریخ** ***ਜ਼ਾਦਾ-ਏ-ਮਰੀਖ*** : ਲੋਹਾ; ਕੰਜੂਸ; ਬਖੀਲ, ਲੜਾਕਾ ਲੜਕਾ, ਲਹੂ ਵੀਟਣ ਵਾਲਾ।

**زار** ***ਜ਼ਾਰ*** : ਰੂਸ ਦੇ ਬਾਦਸ਼ਾਹਾਂ ਦੀ ਉਪਾਧੀ, 1914 ਦੀ ਪੈਹਲੀ ਵਿਸ਼ਵ ਜੰਗ ਪਿਛੋਂ ਬਾਦਸ਼ਾਹਤ ਦੀ ਥਾਂ ਲੋਕ-ਤੰਤਰ ਨੇ ਲੈ ਲਈ, ਰੋਣ ਵਾਲਾ, ਰੌਂਦਾ ਹੋਇਆ; ਰੋਣਾ; ਖ਼ਵਾਰ, ਕਮਜ਼ੋਰ, ਆਜਜ਼; ਰੰਜ, ਗ਼ਮ, ਤਕਲੀਫ਼, ਚੀਕ-ਪੁਕਾਰ।

**زارزار(گریستن)** ***ਜ਼ਾਰ ਜ਼ਾਰ (ਗਰੀਸਤਨ)*** : ਬੌਹਤ ਰੌਣਾ, ਰੋ-ਰੋ ਕੇ ਬੇਹਾਲ ਹੋਣਾ।

**زارنالی** ***ਜ਼ਾਰਨਾਲੀ*** : ਬੇਕਰਾਰੀ ਨਾਲ

ਰੋਣਾ।

**زاره** ***ਜ਼ਾਰਾ*** : ਆਜਜ਼ੀ ਕਰਨਾ, ਜ਼ਾਰ ਜ਼ਾਰ ਰੋਣਾ; ਨਿਮਰਤਾ ਸੈਹਤ ਫ਼ਰਿਆਦ ਕਰਨਾ।

**زاری** ***ਜ਼ਾਰੀ*** : ਰੋਣਾ, ਬੌਹਤ ਰੋਣਾ, ਆਜਜ਼ੀ ਕਰਨਾ, ਕਮਜ਼ੋਰੀ, ਆਜਜ਼ੀ।

**زاریانه** ***ਜ਼ਾਰਿਯਾਨਾ*** : ਦੁਆ ਕਰਨਾ, ਪਰਾਰਥਨਾ ਕਰਨਾ, ਰੋਣ ਦਾ ਕਾਰਨ।

**زارع** ***ਜ਼ਾਰਿਅ*** : ਬੀਜਣ ਵਾਲਾ, ਖੇਤੀ ਕਰਨ ਵਾਲਾ, ਵਾਹਕ।

**زارغنگ** ***ਜ਼ਾਰਗ਼ੰਗ*** : ਸਖ਼ਤ ਤੇ ਰੇਤਲੀ ਜ਼ਮੀਨ।

**زاردشت** ***ਜ਼ਾਰਦੁਸ਼ਤ,*** **زارهشت** ***ਜ਼ਾਰਹੁਸ਼ਤ*** : ਦੇਖੋ ਜ਼ਰਦੁਸ਼ਤ।

**زازل** ***ਜ਼ਾਜ਼ਿਲ*** : ਘਿਓ ਸਾਫ਼ ਕਰਨ ਜਾਂ ਘਿਓ ਵਿਚ ਚੀਜ਼ਾਂ ਤਲਣ ਵਾਲੀ ਛਾਣਨੀ, ਪੋਣੀ, ਝਾਰਨਾ।

**زاغ** ***ਜ਼ਾਗ਼*** : ਪਰਸਿੱਧ ਪੰਛੀ ਕਾਂ,ਕਮਾਨ ਦੇ ਗੋਸ਼ੇ ਦੀ ਨੋਕ ਜੋ ਕਮਾਨ ਦੇ ਦੋਹਾਂ ਕੋਨਿਆਂ ਤੇ ਲਾਉਂਦੇ ਹਨ; ਸੰਗੀਤ ਵਿਚ ਇਕ ਰਾਗ, ਇਕ ਪਰਕਾਰ ਦਾ ਕਬੂਤਰ, ਫ਼ਸਾਦ, ਗ਼ਦਰ।

**زاغپا** ***ਜ਼ਾਗ਼ਪਾ*** : ਤਾਹਨਾ, ਮੇਹਣਾ, ਤਾੜਨਾ।

**زاغج** ***ਜ਼ਾਗ਼ਿਜ*** : ਲਾਲ ਚੁੰਝ ਵਾਲਾ ਕਾਂ।

**زاغچشم** ***ਜ਼ਾਗ਼-ਚਸ਼ਮ*** : ਭੈਂਗਾ, ਕੈਰਾ, ਨੀਲੀ ਅੱਖ ਵਾਲਾ, ਬਿੱਲੀਆਂ ਅੱਖਾਂ।

**زاغدل** ***ਜ਼ਾਗ਼-ਦਿਲ*** : ਕਾਲੇ ਦਿਲ ਵਾਲਾ, ਪਥਰ-ਦਿਲ।

**زاغزبان** ***ਜ਼ਾਗ਼-ਜ਼ਬਾਨ*** : ਕਾਲੀ ਜੀਭ ਵਾਲਾ, ਜਿਸ ਦੀ ਬਦ-ਦੁਆ ਲਗ ਜਾਵੇ।

**زاغِسپهر** ***ਜ਼ਾਗ਼-ਏ-ਸਿਪਿਹਰ*** : ਤੀਰ।

**زاغِکمان** ***ਜ਼ਾਗ਼-ਏ-ਕਮਾਨ*** : ਕਮਾਨ ਦੇ ਗੋਸ਼ੇ ਦੀ ਨੋਕ।

**زاغر** ***ਜ਼ਾਗ਼ਰ*** : ਪੰਛੀ ਦਾ ਪੋਟਾ।

**زاغنول** ***ਜ਼ਾਗ਼ਨੋਲ*** : ਕਾਂ ਦੀ ਚੁੰਝ ਵਰਗਾ ਧਰਤ ਪੁੱਟਣ ਦਾ ਸੰਦ, ਕੁਦਾਲ, ਗੈਂਤੀ।

**زاک** ***ਜ਼ਾਕ,*** **زاگ** ***ਜ਼ਾਗ*** : ਫਟਕੜੀ।

**زاگاب** ***ਜ਼ਾਗਾਬ*** : ਲਿਖਣ ਦੀ ਸਿਆਹੀ, ਗੰਧਕੀ ਤੇਜ਼ਾਬ ਦਾ ਪਾਣੀ।

**زال** ***ਜ਼ਾਲ*** : ਚਿਟੇ ਵਾਲਾਂ ਵਾਲੀ ਇਸਤਰੀ, ਚਿਟੇ ਵਾਲਾਂ ਵਾਲਾ ਆਦਮੀ, ਬੁੱਢਾ; ਰੁਸਤਮ ਦੇ ਪਿਤਾ, ਤਥਾ ਸਾਮ ਦੇ ਪੁੱਤਰ ਤੇ ਨਰੀਮਾਨ ਦੇ ਪੋਤਰੇ ਦਾ ਨਾਮ, ਜੋ ਚਿਟੇ ਵਾਲਾਂ ਨਾਲ ਹੀ ਜੰਮਿਆ ਸੀ।

**زالابرو** ***ਜ਼ਾਲ-ਅਬਰੂ,*** **زالِبدافعال** ***ਜ਼ਾਲ-ਏ-ਬਦਅਫ਼ਆਲ*** : ਮੱਕਾਰ ਬੁੱਢਾ।

**زالِپیر** ***ਜ਼ਾਲ-ਏ-ਪੀਰ,*** **زالِسرسپیدسیاهدل** ***ਜ਼ਾਲ-ਏ-ਸਰਸਪੇਦ ਸਿਯਾਹ-ਦਿਲ,*** **زالِ سرسفیدسیاهدل** ***ਜ਼ਾਲ-ਏ-ਸਰ ਸਫ਼ੇਦ ਸਿਯਾਹ-ਦਿਲ,*** **زالِسپیدرو** ***ਜ਼ਾਲ-ਏ- ਸਪੇਦ-ਰੂ,*** **زالِسفیدرو** ***ਜ਼ਾਲ-ਏ- ਸਫ਼ੇਦ-ਰੂ,*** **زالِعقیم** ***ਜ਼ਾਲ-ਏ-ਅਕੀਮ*** : ਸੰਸਾਰ।

**زالِدستان** ***ਜ਼ਾਲ-ਏ-ਦਸਤਾਨ,*** **زالِزر** ***ਜ਼ਾਲ-ਏ-ਜ਼ਰ*** : ਰੁਸਤਮ ਦੇ ਪਿਤਾ ਦਾ ਨਾਮ।

**زالِکوزپشت** ***ਜ਼ਾਲ-ਏ-ਕੂਜ਼ਪੁਸ਼ਤ*** : ਗਗਨ, ਅਸਮਾਨ।

**زالِکوفه** ***ਜ਼ਾਲ-ਏ-ਕੂਫ਼ਾ*** : ਕੂਫ਼ਾ ਦੀ ਓਹ ਬੁਢੀ ਜਿਸ ਦੇ ਤੰਦੂਰ ਵਿਚੋਂ ਹਜ਼ਰਤ ਨੂਹ ਦੇ ਵੇਲੇ ਦਾ ਤੂਫ਼ਾਨ ਸ਼ੁਰੂ ਹੋਇਆ ਸੀ, ਤੇ ਓਹ ਆਪ ਸੁਰਖਿਅਤ ਰਹੀ।

**زالِمداین** ***ਜ਼ਾਲ-ਏ-ਮਦਾਯਿਨ*** : ਸ਼ੈਹਰ ਮਦਾਯਿਨ ਦੀ ਓਹ ਬੁੱਢੀ ਜਿਸ ਦਾ ਘਰ ਨੌਸ਼ੀਰਵਾਨ ਦੀ ਬੈਠਕ ਹੇਠ ਸੀ। ਉਸ ਨੂੰ ਧੂੰਏਂ ਤੋਂ ਔਖ ਸੀ, ਨੌਸ਼ੀਰਵਾਨ ਨੇ ਓਹ ਖਰੀਦਣਾ ਚਾਹਿਆ ਪਰ ਬੁੱਢੀ ਨੇ ਨਾ ਦਿਤਾ।

**زالِموسیاه** ***ਜ਼ਾਲ-ਏ-ਮੂਸਿਯਾਹ*** : ਦੁਨੀਆ, ਅਸਮਾਨ।

**زالو** ***ਜ਼ਾਲੂ*** : ਜੋਕ, ਸਿੰਗੀ।

**زاں** ***ਜ਼ਾਂ*** : (ਅਜ਼ ਆਂ ਦਾ ਸੰਖਿਪਤ ਰੂਪ) ਉਸ ਤੋਂ, ਉਸ ਕਰਕੇ, ਇਸ ਲਈ।

**زان‌پس** *ਜ਼ਾਂ ਪਸ,* **زان‌سپس** *ਜ਼ਾਂ ਸਿਪਸ* : ਉਸ ਪਿਛੋਂ, ਫੇਰ।

**زانکه** *ਜ਼ਾਂਕਿ* : ਇਸ ਕਰਕੇ, ਕਾਰਨ ਏਹ।

**زانگه** *ਜ਼ਾਂਗਹ* : ਉਸ ਸਮੇਂ ਤੋਂ, ਉਸ ਵਕਤ ਤੋਂ।

**زانو** *ਜ਼ਾਨੂ* : ਗੋਡਾ, ਪਿੰਨੀ, ਜੰਘ, ਪੱਟ, ਪੂਜਾ, ਨਮਸਕਾਰ।

**زانوته کردن** *ਜ਼ਾਨੂ ਤਹ ਕਰਦਨ* : ਅਦਬ ਸਤਕਾਰ ਨਾਲ ਬੈਹਣਾ, ਸਿੱਖਣਾ।

**زانی** *ਜ਼ਾਨੀ* : ਜ਼ਨਾ ਕਰਨ ਵਾਲਾ, ਵਿਭਚਾਰੀ, ਹਰਾਮਕਾਰ।

**زانیا** *ਜ਼ਾਨੀਯਾ* : ਜ਼ਨਾ ਕਰਨ ਵਾਲੀ, ਜ਼ਨਾ ਕਰਵਾਉਣ ਵਾਲੀ, ਵਿਭਚਾਰਨ।

**زانیج** *ਜ਼ਾਨੀਜ* : ਵਤਨ, ਆਪਣਾ ਦੇਸ਼।

**زاو** *ਜ਼ਾਵ* : ਸ਼ਕਤੀਸ਼ਾਲੀ, ਤਾਕਤਵਰ, ਤਕੜਾ, ਉਸਰੱਈਆ, ਕਾਰੀਗਰ, ਤਰੇੜ, ਦਰਜ਼, ਤੰਗ ਪਹਾੜੀ ਦੱਰਾ, ਇਟ, ਰੋੜਾ।

**زاویل** *ਜ਼ਾਵੀਲ* : ਰਾਜ, ਮਿਸਤਰੀ, ਕਾਰੀਗਰ।

**زاول** *ਜ਼ਾਵੁਲ* : ਦੇਖੋ **زابول** ਜ਼ਾਬੁਲ।

**زاویه** *ਜ਼ਾਵੀਯਾ* : ਪੰਜਾਬੀ ਵਿਚ ਪਰਚਲਤ ਰੂਪ "ਜ਼ਾਵੀਆ" ਹੈ, ਕੋਨਾ; ਗੋਸ਼ਾ; ਗੁੱਠ, ਕੁੰਜ, ਕੁਟੀਆ, ਮੁਸਾਫ਼ਰਖ਼ਾਨਾ, ਖ਼ਾਨਗਾਹ, ਦੋ ਸਿੱਧੀਆਂ ਲਕੀਰਾਂ ਦਾ ਇਕ ਥਾਂ ਮਿਲਣ ਤੇ ਜੋ ਕੋਨਾ ਪੈਦਾ ਹੁੰਦਾ ਹੈ ਉਸ ਨੂੰ ਪੰਜਾਬੀ ਉਚਾਰਨ ਅਨੁਸਾਰ ਜ਼ਾਵੀ (ਕੋਨ) ਕੈਂਹਦੇ ਹਨ।

**زاهد** *ਜ਼ਾਹਿਦ* : ਪਰਹੇਜ਼ਗਾਰ, ਭਗਤੀ ਕਰਨ ਵਾਲਾ, ਭਗਤ, ਤਪੱਸਵੀ, ਧਾਰਮਕ ਆਦਮੀ, ਸੰਤੋਖੀ, ਸਬਰ ਵਾਲਾ, ਬੇਜ਼ਾਰ, ਜਿਸ ਦੀ ਰੁਚੀ ਦੁਨੀਆਂ ਵਿਚ ਨਾ ਹੋਵੇ, ਉਪਰਾਮ-ਚਿਤ, ਤਿਆਗੀ।

**زاهدانه** *ਜ਼ਾਹਿਦਾਨਾ* : ਧਰਮੀ ਵਾਂਗ।

**زاهدِخشک(خونک)** *ਜ਼ਾਹਿਦ-ਏ-ਖ਼ੁਸ਼ਕ (ਖ਼ੁਨਕ),* **زاهدِساحل** *ਜ਼ਾਹਿਦ-ਏ-ਸਾਹਿਲ* : ਪੱਕਾ ਭਜਨੀਕ, ਧਰਮ ਕਰਮ ਵਿਚ ਪੱਕਾ, ਦਰਦ-ਏ-ਇਸ਼ਕ ਤੋਂ ਨਵਾਕਫ਼।

**زاهدِکوه** *ਜ਼ਾਹਿਦ-ਏ-ਕੋਹ* : ਸੂਰਜ।

**زاهر** *ਜ਼ਾਹਿਰ* : ਚਮਕੀਲਾ, ਰੋਸ਼ਨ, ਬੁਲੰਦ, ਖਿੜਿਆ ਹੋਇਆ (ਫੁੱਲ)।

**زابچه** *ਜ਼ਾਇਚਾ* : ਟੇਵਾ, ਜਨਮ ਪਤਰੀ, ਕੁੰਡਲੀ।

**زائد** *ਜ਼ਾਇਦ* : ਵਧਿਆ ਹੋਇਆ, ਫਾਲਤੂ, ਵਾਧੂ, ਵਧੀਕ।

**زایر** *ਜ਼ਾਇਰ* : ਯਾਤਰਾ ਕਰਨ ਵਾਲਾ, ਤੀਰਥ-ਯਾਤਰੀ, ਮੁਲਾਕਾਤ ਲਈ ਆਉਣ ਵਾਲਾ, ਮੁਲਾਕਾਤੀ।

**زایل** *ਜ਼ਾਇਲ* : ਮਿਟਣ ਵਾਲਾ, ਦੂਰ ਹੋਣ ਵਾਲਾ, ਝੱਟ-ਰੈਹਣਾ, ਜਿਸ ਦੀ ਹੋਂਦ ਨਾਂ ਹੋਵੇ।

**زاینده** *ਜ਼ਾਯੰਦਾ* : ਜਨਮ ਦੇਣ ਵਾਲੀ।

**زائیدگی** *ਜ਼ਾਈਦਗੀ* : ਪੈਦਾ ਹੋਣਾ, ਜੰਮਣਾ, ਬੱਚੇ ਦਾ ਜਨਮ।

**رائیده** *ਜ਼ਾਈਦਾ* : ਜਨਮਿਆ ਹੋਇਆ, ਪੈਦਾ ਕੀਤਾ ਹੋਇਆ।

**زبان** *ਜ਼ਬਾਨ,* **زُبان** *ਜ਼ੁਬਾਨ* : ਜੀਭ, ਬੋਲੀ, ਭਾਸ਼ਾ, ਉਪ-ਬੋਲੀ, ਬੋਲ ਚਾਲ, ਗੁਫ਼ਤਗੂ, ਮੁਹਾਵਰਾ।

**زبان‌آور** *ਜ਼ਬਾਨਆਵਰ* : ਜ਼ਬਾਨ ਵਾਲਾ, ਖੁਸ਼ਬਿਆਨ, ਮਿਠ ਬੋਲਾ, ਸ਼ਾਇਰ, ਕਵੀ, ਭਾਸ਼ਣ-ਕਲਾ ਵਿਚ ਨਿਪੁੰਨ।

**زبان‌آوری** *ਜ਼ਬਾਨ-ਆਵਰੀ* : ਜ਼ਬਾਨ ਦੀ ਤੇਜ਼ੀ, ਜ਼ਬਾਨਦਾਨੀ।

**زبان‌بازی** *ਜ਼ਬਾਨ-ਬਾਜ਼ੀ* : ਪਰਸਪਰ ਗੱਲ-ਬਾਤ ਕਰਨਾ, ਜੀਭ ਮਾਰਨਾ, ਬਰਾਬਰੀ ਕਰਨਾ, ਦੁਸ਼ਮਣੀ ਕਰਨਾ, ਤਾਹਨੇ ਦੇਣਾ।

**زبان‌برزبان** *ਜ਼ਬਾਨ-ਬਰ-ਜ਼ਬਾਨ* : ਲਗਾਤਾਰ ਬੋਲਣ ਵਾਲਾ, ਬਾਤੂਨੀ, ਕੁਝ ਦਾ ਕੁਝ ਕੈਹਣ ਵਾਲਾ।

**زبان‌بستگی** *ਜ਼ਬਾਨ ਬਸਤਗੀ* : ਜ਼ਬਾਨਬੰਦੀ, ਬੋਲਣ ਤੇ ਪਾਬੰਦੀ, ਚੁੱਪ।

**زبان‌بند** *ਜ਼ਬਾਨ ਬੰਦ* : ਓਹ ਮੰਤਰ ਜਾਂ ਤਾਵੀਜ਼ ਜੋ ਈਰਖਾਲੂਆਂ ਤੇ ਬੜਬੋਲਿਆਂ ਦੀ ਜ਼ਬਾਨ-ਬੰਦੀ ਲਈ ਲਿਖਦੇ ਹਨ।

**زبانبندِخرد** ***ਜ਼ਬਾਨ-ਬੰਦ-ਏ-ਖ਼ਿਰਦ*** : ਸ਼ਰਾਬ, ਅਕਲ ਨੂੰ ਜੰਦਰਾ ਲਾਉਣ ਵਾਲੀ।

**زبانِبیسر** ***ਜ਼ਬਾਨ-ਏ-ਬੇਸਰ*** : ਬੇਹੂਦਾ ਗੱਲ, ਬੇਥਵੀ ਗੱਲਬਾਤ, ਜਿਸ ਗੱਲ ਦਾ ਸਿਰ ਪੈਰ ਨਾ ਹੋਵੇ।

**زبانِترازو** ***ਜ਼ਬਾਨ-ਏ-ਤਰਾਜ਼ੂ*** : ਤਕੜੀ ਦੀ ਸੂਈ।

**زباندادن** ***ਜ਼ਬਾਨ ਦਾਦਨ*** : ਖ਼ੁਸ਼ਾਮਦ ਕਰਨਾ, ਇਕਰਾਰ ਕਰਨਾ, ਬਚਨ ਦੇਣਾ, ਸ਼ਰਤ ਲਾਉਣਾ, ਗੱਲ ਕਰਨ ਦੀ ਆਗਿਆ ਦੇਣਾ।

**زباندان** ***ਜ਼ਬਾਨ-ਦਾਨ*** : ਚੰਗਾ ਭਾਸ਼ਣਕਾਰ, ਕਿਸੇ ਬੋਲੀ ਦਾ ਮਾਹਰ, ਕਵੀ, ਸ਼ਾਇਰ, ਵਿਦਵਾਨ।

**زباندراز** ***ਜ਼ਬਾਨ-ਦਰਾਜ਼*** : ਮੂੰਹ-ਫੱਟ, ਬਕਵਾਸੀ, ਫ਼ਜ਼ੂਲ ਗੱਲਾਂ ਕਰਨ ਵਾਲਾ, ਬੜਬੋਲਾ।

**زبانزد** ***ਜ਼ਬਾਨ-ਜ਼ਦ,*** **زبانزده** ***ਜ਼ਬਾਨ ਜ਼ਦਾ*** : ਮੂੰਹ ਤੇ ਕਹੀ ਹੋਈ ਗੱਲ; ਮਸ਼ਹੂਰ, ਪਰਸਿੱਧ।

**زبانزدن** ***ਜ਼ਬਾਨ ਜ਼ਦਨ*** : ਬੋਲਣਾ, ਗੱਲ ਕਰਨਾ, ਜੀਭ ਮਾਰਨੀ।

**زبانِسنگین** ***ਜ਼ਬਾਨ-ਏ-ਸੰਗੀਨ*** : ਤੋਤਲੀ ਜ਼ਬਾਨ।

**زبانِسوختن** ***ਜ਼ਬਾਨ ਸੋਖਤਨ*** : ਚੁੱਪ ਹੋਣਾ, ਗੱਲ-ਬਾਤ ਨਾ ਕਰਨਾ।

**زبانفروش** ***ਜ਼ਬਾਨ-ਫ਼ਰੋਸ਼*** : ਫ਼ਜ਼ੂਲ ਤੇ ਬੇਮੌਕਾ ਬੋਲਣ ਵਾਲਾ, ਬਾਤੂਨੀ ।

**زبانقلم** ***ਜ਼ਬਾਨ-ਏ-ਕਲਮ*** : ਕਲਮ ਦਾ ਟੱਕ।

**زبانگرفتن** ***ਜ਼ਬਾਨ ਗਿਰਿਫਤਨ*** : ਤੋਤਲਾ ਹੋਣਾ, ਤੁਤਲਾਉਣਾ, ਥਥਿਆਣਾ।

**زبانگرفته** ***ਜ਼ਬਾਨ ਗਿਰਿਫ਼ਤਾ*** : ਥਥਾ, ਤੋਤਲਾ।

**زبانگویا** ***ਜ਼ਬਾਨ-ਗੋਯਾ*** : ਕਲਾਤਮਕ ਭਾਸ਼ਣਕਾਰ।

**زبانگیر** ***ਜ਼ਬਾਨਗੀਰ*** : ਜਸੂਸ, ਸੂਹੀਆ।

**زبانی** ***ਜ਼ਬਾਨੀ*** : (ਜ਼ਿਬਨੀ **زبنی** ਦਾ ਬੌਹਵਚਨ) ਜ਼ਬਾਨ ਨਾਲ ਸਬੰਧਤ, ਜ਼ਬਾਨ ਦੀ, ਆਕੀ, ਬਾਗੀ।

**زبانه** ***ਜ਼ਬਾਨਾ*** : ਅੱਗ ਦੀ ਲਾਟ, ਸ਼ੋਲਾ।

**زبانیا** ***ਜ਼ਬਾਨੀਯਾ*** : ਦੋਜ਼ਖ਼ ਦੇ ਦਰਬਾਨ, ਸਰਕਸ਼ ਦਿਉ।

**زبده** ***ਜ਼ੁਬਦਾ*** : ਮੱਖਣ, ਹਰ ਚੀਜ਼ ਦਾ ਖੁਲਾਸਾ, ਹਰ ਚੀਜ਼ ਦਾ ਉਤਮ ਭਾਗ, ਚੁਣਿਆ ਹੋਇਆ।

**زبر** ***ਜ਼ਬਰ*** : ਸ਼ਕਤੀਸ਼ਾਲੀ, ਉਪਰ, ਉੱਚਾ, ਜ਼ਿਆਦਾ ਵੱਡਾ, ਭਾਰੀ, ਅੱਖਰ ਉਤੇ ਖਿਚੀ ਛੋਟੀ ਲਕੀਰ ਜਿਸ ਨੂੰ 'ਫਤੇਹ' ਕੈਂਹਦੇ ਹਨ।

**زبر** ***ਜ਼ਬਰ*** : ਲਿਖਣਾ, ਤਕੜਾ, ਮਜ਼ਬੂਤ, ਸਖ਼ਤ, ਹੌਲਾ, ਸਿਆਣਪ, ਚੀਕ ਕੇ ਬੋਲਣਾ, ਡਾਂਟਣਾ।

**زبر** ***ਜ਼ਿਬਰ*** : ਯਾਦ, ਮੂੰਹ ਜ਼ਬਾਨੀ ਯਾਦ; ਕਿਤਾਬ, ਲਿਖਿਆ ਹੋਇਆ।

**زبرپوش** ***ਜ਼ਬਰਪੋਸ਼*** : ਰਜ਼ਾਈ, ਲੇਫ਼।

**زبرتنگ** ***ਜ਼ਬਰ ਤੰਗ*** : ਘੋੜੇ ਦਾ ਦੂਜਾ ਤੰਗ ਜੋ ਇਕ ਤੰਗ ਦੇ ਉਤੇ ਬੰਨ੍ਹਿਆ ਜਾਂਦਾ ਹੈ।

**زبرج** ***ਜ਼ਿਬਰਿਜ*** : ਸੋਨਾ, ਸਜਾਵਟ, ਸ਼ਿੰਗਾਰ।

**زبرجد** ***ਜ਼ਬਰਜਦ*** : ਇਕ ਖਣਜ ਪਦਾਰਥ ਜੋ ਮਿਸਰ ਤੇ ਸ਼ਾਮ ਵਿਚ ਮਿਲਦਾ ਹੈ, ਇਸ ਦਾ ਰੰਗ ਪੀਲੀ ਸਾਵੀ ਭਾਹ ਮਾਰਦਾ ਹੁੰਦਾ ਹੈ।

**زبردست** ***ਜ਼ਬਰਦਸਤ*** : ਸ਼ਕਤੀਸ਼ਾਲੀ, ਗਾਲਿਬ, ਹਾਵੀ, ਧਿੰਗੋਜ਼ੋਰੀ ਕਰਨ ਵਾਲਾ, ਡਾਢਾ।

**زبردستی** ***ਜ਼ਬਰਦਸਤੀ*** : ਜ਼ਿਆਦਤੀ, ਵਧੀਕੀ, ਧਿੰਗੋਜ਼ੋਰੀ, ਜ਼ੁਲਮ।

**زبرقان** ***ਜ਼ਿਬਰਿਕਾਨ*** : ਚੌਧਵੀਂ ਦਾ ਚੰਦ, ਪੂਰਨਮਾਸ਼ੀ ਦਾ ਚੰਦਰਮਾ, ਇਕ ਸਹਾਬੀ ਦਾ ਨਾਮ; ਖੋਦਾ; ਚਿੱਟਾ ਕਾਗਜ਼।

**زبور** ***ਜ਼ਬੂਰ*** : ਲਿਖੀ ਹੋਈ ਚੀਜ਼, ਲਿਖਤ, ਕਿਤਾਬ, ਓਹ ਅਸਮਾਨੀ ਪੁਸਤਕ ਜੇਹੜੀ ਹਜ਼ਰਤ ਦਾਊਦ 'ਤੇ ਉਤਰੀ ਸੀ, ਰਾਗ, ਗੀਤ।

**زبون ਜ਼ਬੂਨ** : ਆਜਜ਼, ਵਿਚਾਰਾ, ਕਮਜ਼ੋਰ, ਮਾੜਾ; ਕੈਦੀ, ਬੰਦੀ; ਭੈੜਾ, ਬੁਰਾ।

**زبونی ਜ਼ਬੂਨੀ** : ਆਜਜ਼ੀ, ਕਮਜ਼ੋਰੀ।

**زبیب ਜ਼ਬੀਬ** : ਸੁਕੇ ਅੰਗੂਰ, ਕਿਸ਼ਮਿਸ਼, ਸੌਗੀ, ਸੁੱਕੀ ਅੰਜੀਰ, ਪਾਣੀ ਦੀ ਝੱਗ, ਸਪ ਦੇ ਮੂੰਹ ਦਾ ਵਿਸ਼।

**زبیدہ ਜ਼ੁਬੈਦਾ** : ਹਾਰੂਨ-ਰਸ਼ੀਦ ਦੀ ਮਲਕਾ ਦਾ ਨਾਮ ਜੋ ਬੜੀ ਨੇਕ ਤੇ ਪਾਕ ਇਸਤਰੀ ਸੀ।

**زبیل ਜ਼ਬੀਲ** : ਗੋਹਾ।

**زبیل ਜ਼ਿਬੀਲ** : ਅੰਦਰੋਂ ਖਾਲੀ ਕੀਤਾ ਹੋਇਆ ਕੱਦੂ, ਤੂੰਬਾ, ਤੂੰਬੀ, ਥੈਲੀ।

**زجاج ਜ਼ਜਾਜ, زجاج ਜ਼ੁਜਾਜ, زجاج ਜ਼ਿਜਾਜ, زجاجہ ਜ਼ੁਜਾਜਾ** : ਸ਼ੀਸ਼ਾ, ਕੱਚ, ਕੰਦੀਲ ਵਰਗਾ ਸ਼ੀਸ਼ੇ ਦਾ ਬਰਤਨ, ਅਰਕ ਭਰਨ ਦਾ ਸ਼ੀਸ਼ੇ ਦਾ ਬਰਤਨ।

**زجاج ਜ਼ਜੱਾਜ** : ਕੱਚ ਦੇ ਬਰਤਨ ਬਣਾਉਣ ਵਾਲਾ, ਸ਼ੀਸ਼ਾਗਰ।

**زجاجی ਜ਼ੁਜਾਜੀ** : ਸ਼ੀਸ਼ੇ ਦਾ ਬਣਿਆ ਹੋਇਆ।

**زجال ਜ਼ਜਾਲ** : ਮੱਕੜੀ।

**زجر ਜ਼ਜਰ** : ਰੋਕਣਾ, ਹੋੜਨਾ, ਵਰਜਣਾ; ਰੋਕ, ਘੁਰਕੀ, ਝਿੜਕੀ, ਧਮਕੀ; ਊਠ ਆਦਿ ਨੂੰ ਪਿਛੋਂ ਦੀ ਹਿੱਕਣਾ।

**زجرہ ਜ਼ਜਰਾ** : ਬੌਹੁਤ ਸਖ਼ਤ ਅਵਾਜ਼, ਖੱਪ ਖੇਡ, ਰੌਲਾ-ਗੌਲਾ, ਕਿਆਮਤ (ਕਿਯਾਮਤ) ਵਾਲੇ ਦਿਨ ਵਜਾਏ ਜਾਣ ਵਾਲੇ ਬਿਗਲ ਦੀ ਅਵਾਜ਼।

**زجیر ਜ਼ਜੀਰ** : ਰੋਕਣ ਵਾਲਾ, ਵਰਜਣ ਵਾਲਾ।

**زچہ ਜ਼ਚਾ, زچّہ ਜ਼ੱਚਾ** : ਓਹ ਇਸਤਰੀ ਜਿਸ ਨੇ ਹੁਣੇ-ਹੁਣੇ ਬੱਚਾ ਜੰਮਿਆ ਹੋਵੇ।

**زچہخانہ ਜ਼ੱਚਾ ਖ਼ਾਨਾ** : ਜ਼ੱਚਾ-ਘਰ, ਜਿਥੇ ਓਹ ਬਚੇ ਨੂੰ ਜਨਮ ਦੇਵੇ ਤੇ ਇਲਾਜ ਆਦਿ ਕਰਵਾਏ।

**زحاف ਜ਼ਿਹਾਫ਼** : ਗਿਰਾਵਟ, ਕਮੀ, ਸ਼ੇਅਰ ਵਿਚ ਦੋ ਹਰਫ਼ਾਂ ਦੇ ਵਿਚੋਂ ਇਕ ਹਰਫ਼ ਦਾ ਡਿਗ ਪੈਣਾ, ਅਜੇਹੇ ਸ਼ੇਅਰ ਨੂੰ 'ਮੁਜ਼ਾਹਫ਼' ਕੈਂਹਦੇ ਹਨ।

**زحل ਜ਼ੁਹਲ** : ਇਕ ਪਰਸਿੱਧ ਸਤਾਰਾ ਜੋ ਸਤਵੇਂ ਅਸਮਾਨ ਤੇ ਹੈ, ਇਸ ਨੂੰ 'ਨਹਸ-ਏ-ਅਕਬਰ' (ਅਤਿਅੰਤ ਅਸ਼ੁਭ) ਸਮਝਦੇ ਹਨ, ਏਹ ਸਤਾਰਾ ਤੀਹਾਂ ਸਾਲਾਂ ਵਿਚ ਸੂਰਜ ਦੁਆਲੇ ਆਪਣਾ ਇਕ ਗੇੜਾ ਪੂਰਾ ਕਰਦਾ ਹੈ, ਸੂਰਜ ਤੋਂ ਏਹ ੮੮ ਕਰੋੜ ਮੀਲ ਤੋਂ ਵੱਧ ਦੂਰੀ ਤੇ ਹੈ ਇਸ ਨੂੰ ਹਿੰਦੂ-ਏ-ਫਲਕ ਵੀ ਕੈਂਹਦੇ ਹਨ, ਸਨਿੱਚਰ ਸਤਾਰਾ।

**زحمت ਜ਼ਹਮਤ** : ਦੁੱਖ, ਤਕਲੀਫ, ਤੰਗੀ, ਸਖ਼ਤੀ, ਖੇਚਲ, ਲੋਕਾਂ ਦਾ ਇਕੱਠ, ਭੀੜ।

**زحمات ਜ਼ਹਮਾਤ** : ਜ਼ੈਹਮਤ ਦੀ ਜਗ੍ਹਾ, ਦੁੱਖ ਦਾ ਘਰ।

**زخ ਜ਼ਖ਼** : ਸ਼ੋਰ ਸ਼ਰਾਬਾ, ਰੌਲਾ, ਘੰਟੇ ਜਾਂ ਘੰਟੀ ਦੀ ਅਵਾਜ਼।

**زخّار ਜ਼ੱਖ਼ਾਰ** : ਰੌਲਾ ਪਾਉਣ ਵਾਲਾ, ਨਾਅਰਾ ਮਾਰਨ ਵਾਲਾ, ਨੱਕੋ ਨੱਕ ਭਰਿਆ ਹੋਇਆ, ਹੜ੍ਹ ਆਇਆ (ਦਰਿਆ), ਮੌਜਾਂ ਮਾਰਦਾ ਹੋਇਆ, ਲੈਹਰਾਂ ਲੈਂਦਾ ਹੋਇਆ, ਠਾਠਾਂ ਮਾਰਦਾ ਹੋਇਆ।

**زخم ਜ਼ਖ਼ਮ** : ਫੱਟ, ਦਾਗ, ਝਰੀਟ, ਸੱਟ, ਬੀਮਾਰੀ।

**زخمآزما ਜ਼ਖ਼ਮ-ਆਜ਼ਮਾ** : ਬੌਹਤ ਘਾਇਲ ਤੇ ਜ਼ਖ਼ਮੀ।

**زخمچشیدن ਜ਼ਖ਼ਮ ਚਸ਼ੀਦਨ , زخمخوردن ਜ਼ਖ਼ਮ ਖ਼ੁਰਦਨ** : ਜ਼ਖ਼ਮੀ ਹੋਣਾ।

**زخمخوردہ ਜ਼ਖ਼ਮ ਖ਼ੁਰਦਾ** : ਜ਼ਖ਼ਮੀ, ਘਾਇਲ।

**زخمدار ਜ਼ਖ਼ਮਦਾਰ** : ਜ਼ਖ਼ਮੀ, ਘਾਇਲ।

**زخمِدامندار ਜ਼ਖ਼ਮ-ਏ-ਦਾਮਨਦਾਰ** : ਗੈਹਰਾ ਜ਼ਖ਼ਮ, ਖੁਲ੍ਹੇ ਮੂੰਹ ਵਾਲਾ ਜ਼ਖ਼ਮ।

**زخمِدرست ਜ਼ਖ਼ਮ-ਏ- ਦੁਰੁਸਤ** : ਮੌਤ।

**زخمِرکاب ਜ਼ਖ਼ਮ-ਏ-ਰਕਾਬ** :

ਪੁਰਾਣੇ ਸਮਿਆਂ ਵਿਚ ਘੋੜਸਵਾਰ ਜੰਗ ਸਮੇਂ ਜ਼ੀਨ ਵਿਚ ਕੰਡਿਆਲੀ ਰਕਾਬ ਲਗਾਉਂਦੇ ਸਨ ਤੇ ਕੰਡਿਆਲੀ ਹੀ ਜੁੱਤੀ ਪਾਉਂਦੇ ਸਨ ਜਿਸ ਨਾਲ ਦੁਸ਼ਮਣ ਨੂੰ ਜ਼ਖਮ ਲਗਾਉਂਦੇ ਸਨ, ਇਸ ਜ਼ਖਮ ਨੂੰ ਜ਼ਖਮ-ਏ-ਰਕਾਬ ਕੈਂਹਦੇ ਸਨ।

**زخمریز** ***ਜ਼ਖਮ-ਰੇਜ਼*** : ਜ਼ਖਮ ਕਰਨ ਵਾਲਾ।

**زخمِ‌کاری** ***ਜ਼ਖਮ-ਏ-ਕਾਰੀ*** : ਮਾਰੂ ਫੱਟ, ਮਾਰੂ ਘਾਓ।

**زخمِ‌کوس** ***ਜ਼ਖਮ-ਏ-ਕੂਸ*** : ਨਕਾਰੇ ਦੀ ਚੋਟ।

**زخمِ‌منکر** ***ਜ਼ਖਮ-ਏ-ਮੁਨਕਿਰ*** : ਗੈਹਰਾ ਘਾਓ।

**زخمناک** ***ਜ਼ਖਮ-ਨਾਕ*** : ਜ਼ਖਮੀ, ਘਾਇਲ।

**زخمِ‌نمکبند** ***ਜ਼ਖਮ-ਏ-ਨਮਕਬੰਦ*** : ਅਜੇਹਾ ਜ਼ਖਮ, ਜਿਸ ਦਾ ਖ਼ੂਨ ਬੰਦ ਕਰਨ ਲਈ ਉਸ ਉਤੇ ਲੂਣ ਬੰਨ੍ਹ ਦਿੰਦੇ ਹਨ।

**زخمہ** ***ਜ਼ਖਮਾ*** : ਸਾਜ਼ ਵਜਾਉਣ ਦਾ ਸੰਦ, ਮਿਜ਼ਰਾਬ, ਨਗਾਰੇ ਦੀ ਚੋਟ, ਡੱਗਾ।

**زخمہ‌ور** ***ਜ਼ਖਮਾਵਰ*** : ਸਾਜ਼ ਵਜਾਉਣ ਵਾਲਾ, ਵਜੰਤਰੀ, ਗਵੱਈਆ, ਰਾਗੀ।

**زخمی** ***ਜ਼ਖਮੀ*** : ਜ਼ਖਮੀ, ਘਾਇਲ, ਜਿਸ ਨੂੰ ਫੱਟ ਪਵੇ।

**زد** ***ਜ਼ਦ*** : ਮਾਰ, ਮਾਰਿਆ, ਕੁਟਿਆ, ਚੋਟ, ਨਿਸ਼ਾਨਾ, ਨਿਸ਼ਾਨੇ ਦਾ ਸਾਮ੍ਹਣਾ, ਨੁਕਸਾਨ।

**زدن** ***ਜ਼ਦਨ*** : ਮਾਰਨਾ, ਕੁਟਣਾ, ਏਹ ਸ਼ਬਦ ਨਾਵਾਂ ਨਾਲ ਆ ਕੇ ਹੇਠ ਲਿਖੇ ਅਨੁਸਾਰ ਵੱਖ-ਵੱਖ ਅਰਥ ਦਿੰਦਾ ਹੈ:

**آبلہ‌زدن** ***ਆਬਲਾ-ਜ਼ਦਨ*** : ਛਾਲੇ ਨਿਕਲਣਾ।

**آتش‌زدن** ***ਆਤਿਸ਼-ਜ਼ਦਨ*** : ਅੱਗ ਲਾਉਣਾ, ਸਾੜਨਾ।

**پازدن** ***ਪਾ-ਜ਼ਦਨ*** : ਪੰਧ ਨਿਬੇੜਨਾ।

**تیغ‌زدن** ***ਤੇਗ਼-ਜ਼ਦਨ*** : ਤਲਵਾਰ ਮਾਰਨਾ, ਤਲਵਾਰ ਚਲਾਉਣਾ।

**چشم‌براہ‌زدن** ***ਚਸ਼ਮ-ਬ-ਰਾਹ ਜ਼ਦਨ*** : ਅਖ ਰਾਹ ਤੇ ਰਖਣਾ, ਉਡੀਕਣਾ।

**حرف‌زدن** ***ਹਰਫ਼-ਜ਼ਦਨ*** : ਆਖਣਾ, ਗੱਲ ਕਰਨਾ।

**خیمہ‌زدن** ***ਖ਼ੈਮਾ-ਜ਼ਦਨ*** : ਖ਼ੈਮਾ ਗਡਣਾ, ਖੜ੍ਹਾ ਕਰਨਾ।

**راہ‌زدن** ***ਰਾਹ-ਜ਼ਦਨ*** : ਲੁੱਟਣਾ।

**رگ‌زدن** ***ਰਗ-ਜ਼ਦਨ*** : ਰਗ ਖੋਲ੍ਹਣਾ।

**روغن‌زدن** ***ਰੋਗ਼ਨ-ਜ਼ਦਨ*** : ਤੇਲ ਮਲਣਾ।

**سکہ‌زدن** ***ਸਿੱਕਾ-ਜ਼ਦਨ*** : ਸਿੱਕਾ ਚਲਾਉਣਾ, ਮਾਰਨਾ।

**سیراب‌زدن** ***ਸੈਰਾਬ-ਜ਼ਦਨ*** : ਭਰ ਦੇਣਾ।

**شراب‌زدن** ***ਸ਼ਰਾਬ-ਜ਼ਦਨ*** : ਸ਼ਰਾਬ ਪੀਣਾ।

**شعلہ‌زدن** ***ਸ਼ੁਅਲਾ-ਜ਼ਦਨ*** : ਸ਼ੋਲਾ ਭੜਕਣਾ, ਮੱਚਣਾ।

**صدمہ‌زدن** ***ਸਦਮਾ-ਜ਼ਦਨ*** : ਸਦਮਾ ਪੌਂਹਚਾਉਣਾ।

**طبل‌زدن** ***ਤਬਲ-ਜ਼ਦਨ*** : ਢੋਲ ਵਜਾਉਣਾ।

**عنان‌زدن** ***ਇਨਾਨ-ਜ਼ਦਨ*** : ਵਾਗ ਫ਼ੇਰਨਾ।

**فرش‌زدن** ***ਫ਼ਰਸ਼-ਜ਼ਦਨ*** : ਦਰੀ ਵਿਛਾਉਣਾ।

**قرعہ‌زدن** ***ਕੁਰਆ-ਜ਼ਦਨ*** : ਫ਼ਾਲ ਪਾਉਣਾ।

**قفل‌زدن** ***ਕੁਫ਼ਲ-ਜ਼ਦਨ*** : ਬੰਦ ਕਰਨਾ, ਜੰਦਰਾ ਮਾਰਨਾ।

**قلم‌زدن** ***ਕਲਮ-ਜ਼ਦਨ*** : ਮਨਸੂਖ ਕਰਨਾ।

**کباب‌زدن** ***ਕਬਾਬ-ਜ਼ਦਨ*** : ਕਬਾਬ ਖਾਣਾ।

**مشق‌زدن** ***ਮਸ਼ਕ-ਜ਼ਦਨ*** : ਅਭਿਆਸ ਕਰਨਾ।

**نقش‌زدن** ***ਨਕਸ਼-ਜ਼ਦਨ*** : ਲਿਖਣਾ।

**نمک‌زدن** ***ਨਮਕ-ਜ਼ਦਨ*** : ਨਮਕ ਛਿੜਕਣਾ।

زرخرید **ਜ਼ਰ ਖ਼ਰੀਦ** : ਖ਼ਰੀਦਿਆ ਹੋਇਆ (ਗ਼ੁਲਾਮ)।

زرخیز **ਜ਼ਰਖ਼ੇਜ਼** : ਉਪਜਾਊ (ਧਰਤ)।

زردست افشار **ਜ਼ਰ-ਏ-ਦਸਤ ਅਫ਼ਸ਼ਾਰ** : ਖ਼ੁਸਰੋ ਪਰਵੇਜ਼ ਦੇ ਖ਼ਜ਼ਾਨੇ ਦੇ ਸੋਨੇ ਦਾ ਨਾਮ ਜੋ ਮੋਮ ਵਾਂਗ ਨਰਮ ਸੀ।

زردوزی **ਜ਼ਰਦੋਜ਼ੀ** : ਸਿਲਮੇ ਸਤਾਰੇ ਦਾ ਕੰਮ।

زردہمهی **ਜ਼ਰ-ਏ-ਦਹਮਹੀ,** زررومی **ਜ਼ਰ-ਏ-ਰੂਮੀ,** زرسارا **ਜ਼ਰ-ਏ-ਸਾਰਾ,** زرمصری **ਜ਼ਰ-ਏ-ਮਿਸਰੀ** : ਖ਼ਾਲਸ ਸੋਨਾ।

زرساده **ਜ਼ਰ-ਏ-ਸਾਦਾ** : ਖਾਣ 'ਚੋਂ ਤਾਜ਼ਾ ਨਿਕਲਿਆ ਸੋਨਾ।

زرسرخ **ਜ਼ਰ-ਏ-ਸੁਰਖ** : ਸੋਨਾ, ਅਸ਼ਰਫ਼ੀ।

زرسفید **ਜ਼ਰ-ਏ-ਸਫ਼ੇਦ** : ਚਾਂਦੀ, ਰੁਪਈਆ।

زرشناس **ਜ਼ਰ-ਸ਼ਿਨਾਸ** : ਸੋਨਾ ਚਾਂਦੀ ਪਰਖਣ ਵਾਲਾ, ਸਰਾਫ਼।

زرصامت **ਜ਼ਰ-ਏ-ਸਾਮਤ** : ਸੋਨਾ, ਅਸ਼ਰਫ਼ੀ, ਚਾਂਦੀ, ਰੁਪਈਆ ਤੇ ਮਾਲ ਆਦਿ।

زرطلا **ਜ਼ਰ-ਏ-ਤਿਲਾ** : ਖਾਲਸ ਸੋਨਾ।

زرقلب **ਜ਼ਰ-ਏ-ਕਲਬ** : ਖੋਟਾ ਸੋਨਾ।

زرک **ਜ਼ਰਕ** : ਸੋਨੇ ਦੇ ਵਰਕ ਦੇ ਟੁਕੜੇ।

زرگل **ਜ਼ਰ-ਏ-ਗੁਲ** : ਗੁਲਾਬ ਦਾ ਰੇਜ਼ਾ।

زراب **ਜ਼ਿਰਾਬ** : ਬਗਦਾਦ ਦੇ ਨੇੜੇ ਇਕ ਪਹਾੜ ਦਾ ਨਾਮ।

زراتشت **ਜ਼ਰਾਤੁਸ਼ਤ,** زرتشت **ਜ਼ਰਤੁਸ਼ਤ,** زردشت **ਜ਼ਰਦੁਸ਼ਤ** : ਯੂਨਾਨ ਦੇ ਪ੍ਰਸਿੱਧ ਹਕੀਮ ਫ਼ੀਸ਼ਾਗੌਰਸ ਦੇ ਸ਼ਗਿਰਦ ਦਾ ਨਾਮ ਜੋ ਈਰਾਨ ਦੇ ਬਾਦਸ਼ਾਹ ਮਨੂਚਿਹਰ ਦੀ ਨਸਲ ਵਿਚੋਂ ਸੀ, ਜ਼ਰਦੁਸ਼ਤ ਨੇ ਗੁਸ਼ਤਾਸਪ ਦੇ ਰਾਜ ਸਮੇਂ ਨਬੀ ਹੋਣ ਦਾ ਦਾਅਵਾ ਕੀਤਾ ਤੇ ਅੱਗ-ਪੂਜਾ ਦਾ ਮਜ਼ਹਬ ਜਾਰੀ ਕੀਤਾ, ਉਸ ਦੇ ਗਰੰਥ 'ਜ਼ੰਦ ਅਵਸਤਾ' ਨੂੰ ਇਲਹਾਮੀ ਪੁਸਤਕ ਮੰਨਿਆ ਜਾਂਦਾ ਹੈ।

زدوکوب **ਜ਼ਦ-ਉ-ਕੋਬ** : ਮਾਰ ਕੁਟਾਈ, ਲੜਾਈ।

زده **ਜ਼ਦਾ** : ਮਾਰਿਆ ਹੋਇਆ, ਸੱਟ ਖਾਧਾ ਹੋਇਆ; ਸਜਾਇਆ ਹੋਇਆ।

زر **ਜ਼ਰ** : ('ਜ਼ਰਦ' ਦਾ ਸੰਖਿਪਤ ਰੂਪ), ਸੋਨਾ, ਅਸ਼ਰਫ਼ੀ, ਰੁਪਈਆ, ਪੈਸਾ, ਮਾਲ-ਧਨ, ਬੁੱਢਾ ਜਾਂ ਬੁੱਢੀ, ਜ਼ਾਲ ਜੋ ਰੁਸਤਮ ਦਾ ਪਿਤਾ ਸੀ, ਪੀਲਾ।

زرآب **ਜ਼ਰਆਬ,** زراب **ਜ਼ਰਾਬ** : ਹਲ ਕੀਤਾ ਹੋਇਆ ਸੋਨਾ, ਸੋਨੇ ਦੀ ਝਾਲ; ਪੀਲੇ ਰੰਗ ਦੀ ਸ਼ਰਾਬ, ਸੋਨੇ ਦਾ ਪਾਣੀ।

زراصل **ਜ਼ਰ-ਏ-ਅਸਲ** : ਅਸਲ ਰਕਮ, ਅਸਲ ਜ਼ਰ, ਮੂਲਧਨ।

زرافشان **ਜ਼ਰ-ਅਫ਼ਸ਼ਾਨ** : ਸੋਨੇ ਦੀ ਸੋਟ ਕਰਨਾ।

زراندود **ਜ਼ਰ-ਅੰਦੂਦ** : ਸੋਨੇ ਦਾ ਮੁਲੱਮਾ ਕੀਤੀ ਹੋਈ ਚੀਜ਼।

زرباف **ਜ਼ਰਬਾਫ਼** : ਬੁਣਨ ਵਾਲਾ।

زربافت **ਜ਼ਰਬਾਫ਼ਤ,** زربفت **ਜ਼ਰਬਫ਼ਤ** : ਸੋਨੇ ਤੇ ਰੇਸ਼ਮ ਦੀਆਂ ਤਾਰਾਂ ਨਾਲ ਬੁਣਿਆ ਹੋਇਆ ਕੱਪੜਾ।

زربنده **ਜ਼ਰ-ਬੰਦਾ** : ਬੰਦਾ-ਏ-ਜ਼ਰ, ਪੈਸੇ ਦਾ ਪੁੱਤ।

زربهاداده **ਜ਼ਰ ਬਹਾ ਦਾਦਾ** : ਜ਼ਰਖਰੀਦ ਗ਼ੁਲਾਮ।

زرپرست **ਜ਼ਰ-ਪ੍ਰਸਤ,** زردوست **ਜ਼ਰ-ਦੋਸਤ** : ਪੈਸੇ ਦਾ ਪੁਜਾਰੀ, ਲਾਲਚੀ, ਲੋਭੀ।

زرپاک عیار **ਜ਼ਰ-ਏ-ਪਾਕ ਅੱਯਾਰ,** زرتمام عیار **ਜ਼ਰ-ਏ-ਤਮਾਮ ਅੱਯਾਰ,** زرخشک **ਜ਼ਰ-ਏ-ਖ਼ੁਸ਼ਕ,** زرخلاص **ਜ਼ਰ-ਏ-ਖ਼ਲਾਸ** : ਖਾਲਸ ਸੋਨਾ।

زرپزی **ਜ਼ਰ-ਪਜ਼ੀ** : ਸੋਨਾ ਢਾਲਣਾ।

زرتار **ਜ਼ਰ ਤਾਰ** : ਸੋਨੇ ਦੀਆਂ ਤਾਰਾਂ ਦਾ ਬੁਣਿਆ ਹੋਇਆ।

زرچوبه **ਜ਼ਰ ਚੋਬਾ** : ਹਲਦੀ।

**زراف ਜ਼ੁਰਾਫ਼, زرافه ਜ਼ੁਰਾਫ਼ਾ** : ਸ਼ੁਤਰ ਗਾਉ ਪਲੰਗ, ਲੰਮੀ ਗਰਦਨ ਵਾਲਾ ਇਕ ਅਫ਼ਰੀਕੀ ਚੁਪਾਇਆ ਜਿਸ ਦਾ ਸਿਰ ਤੇ ਕੰਨ ਊਠ ਵਰਗੇ, ਅੱਖਾਂ ਹਰਨ ਵਾਂਗ ਉਭਰੀਆਂ ਹੋਈਆਂ, ਖੁਰ ਗਾਂ ਵਰਗੇ, ਧੌਣ ਊਠ ਵਰਗੀ, ਜੀਭ ਬੌਹਤੀ ਬਾਹਰ ਨਿਕਲੀ ਹੋਈ, ਰੰਗ ਸ਼ੇਰ ਤੇ ਚੀਤੇ ਵਰਗਾ ਅਤੇ ਊਠ ਵਰਗੀਆਂ ਚਾਰ ਟੰਗਾਂ ਹੁੰਦੀਆਂ ਹਨ।

**زراق ਜ਼ਰਾਕ** : ਦੋ ਦਿਲਾ ਜਿਸ ਦੇ ਦਿਲ ਵਿਚ ਕੁਝ ਹੋਰ 'ਤੇ ਜ਼ਬਾਨ 'ਤੇ ਕੁਝ ਹੋਰ ਹੋਵੇ, ਫ਼ਰੇਬੀ, ਵਿਤਕਰੇ ਪਾਉਣ ਵਾਲਾ।

**زراق‌خانه ਜ਼ਰਾਕਖ਼ਾਨਾ** : ਓਹ ਘਰ ਜਿਸ ਦੇ ਰੈਹਣ ਵਾਲੇ ਫ਼ਰੇਬੀ ਤੇ ਮੱਕਾਰ ਹੋਣ।

**زراوند ਜ਼ਰਾਵੰਦ** : ਇਕ ਦਵਾਈ ਦਾ ਨਾਮ।

**زرد ਜ਼ਰਦ** : ਪੀਲਾ, ਖੱਟਾ, ਬਸੰਤੀ।

**زردآب ਜ਼ਰਦ ਆਬ** : ਪੀਲਾ ਪਾਣੀ, ਪੀਕ, ਪੀਪ, ਸੁਫ਼ਰਾ, ਪਿਠ।

**زردآلو ਜ਼ਰਦ ਆਲੂ** : ਇਕ ਪਰਸਿੱਧ ਮੇਵਾ ਜਿਸ ਨੂੰ ਸੁਕਣ ਪਿਛੋਂ ਖ਼ੁਰਮਾਨੀ ਕੈਂਹਦੇ ਹਨ, ਇਕ ਪਰਕਾਰ ਦਾ ਪੀਲਾ ਆਲੂ।

**زردچشم ਜ਼ਰਦ-ਚਸ਼ਮ** : ਸ਼ਿਕਾਰੀ ਪੰਛੀ, ਜਿਵੇਂ ਸ਼ਾਹੀਨ, ਬਾਜ਼, ਜ਼ੁੱਰਾ ਆਦਿ।

**زردرخ ਜ਼ਰਦ-ਰੁੱਖ਼, زردرو ਜ਼ਰਦ-ਰੂ** : ਪੀਲੇ ਚੇਹਰੇ ਵਾਲਾ, ਆਸ਼ਕ, ਡਰਿਆ ਹੋਇਆ; ਸ਼ਰਮਿੰਦਾ।

**زردروئی ਜ਼ਰਦ-ਰੂਈ** : ਸ਼ਰਮਿੰਦਗੀ, ਜ਼ਿੱਲਤ, ਦੈਹਸ਼ਤ, ਇਸ਼ਕ।

**زردکف ਜ਼ਰਦ-ਕਫ਼** : ਸੂਰਜ।

**زردگوش ਜ਼ਰਦ-ਗੋਸ਼** : ਵਿਰੋਧੀ; ਆਲਸੀ, ਨਿਕੰਮਾ; ਡਰਿਆ ਹੋਇਆ, ਡਰਪੋਕ; ਬੇਗ਼ੈਰਤ, ਮੱਕਾਰ, ਫ਼ਰੇਬੀ।

**زردک ਜ਼ਰਦਕ** : ਗਾਜਰ।

**زررود ਜ਼ਰਜ਼ੂਦ** : ਹਰਾ ਰੰਗ, ਸਬਜ਼ ਰੰਗ।

**زرزودیت ਜ਼ਰਜ਼ੂਦੀਯਤ** : ਸਬਜ਼ ਰੰਗ ਵਾਲੀ ਚੀਜ।

**زرع ਜ਼ਰਅ** : ਖੇਤ, ਖੇਤੀ, ਖੇਤੀ ਕਰਨਾ, ਬੀਜਣਾ।

**زرعه ਜ਼ੁਰਆ** : ਤੁਖ਼ਮ, ਬੀਜ।

**زرغونی ਜ਼ਰਗੂਨੀ** : (ਜ਼ਰਗੂਨੀ زرگونی ਦਾ ਅਰਬੀ ਰੂਪਾਂਤਰ) ਇਕ ਦਵਾਈ ਦਾ ਨਾਮ ਜੋ ਗੁਰਦੇ ਤੇ ਪਿੱਠ ਨੂੰ ਤਕੜਾ ਕਰਦੀ ਹੈ।

**زرق ਜ਼ਰਕ** : ਨੀਲੀ ਅੱਖ ਵਾਲਾ ਹੋਣਾ, ਬਿੱਲੀ ਅੱਖ ਵਰਗਾ ਹੋਣਾ, ਬਿੱਲਾ, ਨੀਲੀ ਅੱਖ; ਮਕਰ, ਝੂਠ, ਨਿਫ਼ਾਕ, ਵੈਰ।

**زرق ਜ਼ੁੱਰਕ** : ਜ਼ੁੱਰਾ, ਚਿਟਾ ਬਾਜ਼।

**زرق‌وبرق ਜ਼ਰਕ-ਉ-ਬਰਕ** : ਟੀਪ-ਟਾਪ, ਸ਼ਾਨ-ਸ਼ੌਕਤ, ਰੋਹਬ-ਦਾਬ, ਸਜ-ਧਜ।

**زرکار ਜ਼ਰਕਾਰ** : ਜਿਸ ਉਤੇ ਮੁਲੰਮਾ ਹੋਇਆ ਹੋਵੇ, ਜ਼ਰੀ ਦੇ ਕੰਮ ਵਾਲੀ (ਚੀਜ਼)।

**زرکش ਜ਼ਰਕਸ਼** : ਸੋਨੇ ਚਾਂਦੀ ਦੇ ਤਾਰ ਕੱਢਣ ਵਾਲਾ, ਕਲਾਬਤੂਨ ਬਣਾਉਣ ਵਾਲਾ; ਸੋਨੇ ਚਾਂਦੀ ਦੇ ਤਾਰਾਂ ਦਾ ਬੁਣਿਆ ਹੋਇਆ ਕਪੜਾ।

**زرکوب ਜ਼ਰਕੋਬ** : ਸੋਨੇ ਚਾਂਦੀ ਦੇ ਵਰਕ ਬਣਾਉਣ ਵਾਲਾ।

**زرگر ਜ਼ਰਗਰ** : ਸੁਨਿਆਰਾ।

**زرگارِچرخ ਜ਼ਰਗਾਰ-ਏ-ਚਰਖ਼** : ਸੂਰਜ।

**زرگری ਜ਼ਰਗਰੀ** : ਸੁਨਿਆਰ ਦਾ ਪੇਸ਼ਾ।

**زرگونی ਜ਼ਰਗੂਨੀ** : ਇਕ ਦਵਾਈ ਦਾ ਨਾਮ ਜੋ ਗੁਰਦੇ ਤੇ ਪਿੱਠ ਨੂੰ ਤਕੜਾ ਕਰਦੀ ਹੈ।

**زرنب ਜ਼ਰਨਬ** : ਬਰਹਮੀ ਬੂਟੀ।

**زرنگ ਜ਼ਰੰਗ** : ਨਵਾਂ; ਇਕ ਬਿਰਛ ਦਾ ਨਾਮ ਜਿਸ ਦੀ ਲੱਕੜ ਦੇ ਜ਼ੀਨ ਤੇ ਬੱਲੇ ਬਣਦੇ ਹਨ; ਹਲਦੀ; ਹੁਸ਼ਿਆਰ; ਸਮਝਦਾਰ; ਘੋੜਿਆਂ ਦਾ ਗੱਲਾ।

**زرنگار ਜ਼ਰਨਿਗਾਰ** : ਓਹ ਚੀਜ਼ ਜਿਸ ਉਤੇ ਸੋਨੇ ਦੇ ਨਕਸ਼ ਬਣੇ ਹੋਣ, ਸੋਨੇ ਨਾਲ ਲਿਖਿਆ ਹੋਇਆ।

**زرنی ਜ਼ਰਨੀ, زرنیخ ਜ਼ਰਨੀਖ** : ਹੜਤਾਲ।

**زر ورق ਜ਼ਰ ਵਰਕ** : ਅਬਰਕ।

زروغ *ਜ਼ਰੂਗ਼* : ਡਕਾਰ।

زره *ਜ਼ਿਰਹ* : ਫੌਲਾਦ ਦੀਆਂ ਬਰੀਕ ਕੜੀਆਂ ਦਾ ਬਣਿਆ ਹੋਇਆ ਕੁਰਤਾ ਜੋ ਜੰਗ ਵੇਲੇ ਪੈਹਨਦੇ ਹਨ; ਚਿਲਤਾ।

زره‌پوشدین *ਜ਼ਿਰਹ ਪੋਸ਼ਦੀਨ* : ਜੰਗ ਲਈ ਤਿਆਰ ਹੋਣਾ।

زری *ਜ਼ਰੀ* : ਜ਼ਰ ਨਾਲ ਸਬੰਧਤ; ਜ਼ਰਬਫ਼ਤ, ਕਲਾਬਤੂਨ ਦਾ ਬਣਿਆ ਕੱਪੜਾ, ਸੁਨੈਹਰੀ ਤਾਰ, ਸੋਨੇ ਦੀ ਤਾਰ।

زرین *ਜ਼ੱਰੀਨ* : ਸੋਨੇ ਦਾ ਬਣਿਆ ਹੋਇਆ, ਸੋਨੇ ਦਾ ਕੰਮ ਕੀਤਾ ਹੋਇਆ।

زرین‌بیضهٔ‌خر *ਜ਼ੱਰੀਨ ਬੈਜ਼ਾ-ਏ-ਖ਼ੁਰ* : ਸਿਲਮੇ-ਸਤਾਰੇ ਵਾਲੀ ਸ਼ੈ, 'ਯੂਸੁਫ਼ ਜ਼ੁਲੈਖਾ' ਵਿਚ ਹਜ਼ਰਤ ਯੂਸਫ ਦੀ ਟੋਪੀ।

زرین‌ترنج *ਜ਼ੱਰੀਨ ਤੁਰੁੰਜ* : ਸੂਰਜ।

زرین‌درخت *ਜ਼ਰੀਨ ਦਰਖ਼ਤ* : ਨਿੰਬੂ ਦਾ ਪੇੜ।

زرین‌درفش *ਜ਼ੱਰੀਨ ਦਿਰਫ਼ਸ਼* : ਸੁਨੈਹਰੀ ਝੰਡਾ।

زرین‌ستون *ਜ਼ੱਰੀਨ ਸਤੂਨ* : ਸੁਨੈਹਰੀ ਪੇਟੀ ਵਾਲਾ ਗੁਲਾਮ।

زرین‌صدف/زرین‌کاسه *ਜ਼ੱਰੀਨ ਕਾਸਾ/ਜ਼ੱਰੀਨ ਸਦਫ਼,* زرین‌کلاه *ਜ਼ੱਰੀਨ ਕੁਲਾਹ* : ਸੂਰਜ।

زرین‌کلید *ਜ਼ਰੀਨ ਕਲੀਦ* : ਸਿਕੰਦਰਨਾਮਾ ਵਿਚ ਸਜਾਈ ਹੋਈ ਲਿਖਤ ਤੋਂ ਭਾਵ ਹੈ।

زرین‌گیاه *ਜ਼ੱਰੀਨ ਗਿਯਾਹ* : ਇਕ ਪਰਕਾਰ ਦਾ ਘਾਹ ਜੋ ਅਕਸੀਰ ਦੇ ਕੰਮ ਆਉਂਦਾ ਹੈ।

زرین‌نرگسه *ਜ਼ੱਰੀਨ ਨਰਗਸਾ* : ਸਤਾਰੇ।

زرین‌هما *ਜ਼ੱਰੀਨ ਹੁਮਾ* : ਸੂਰਜ।

زشت *ਜ਼ਿਸ਼ਤ* : ਭੈੜਾ, ਬੁਰਾ, ਕੋਝਾ, ਬਦਸ਼ਕਲ, ਕਰੂਪ, ਖੁਰਦਰਾ; ਗੰਦਾ, ਅਸ਼ਲੀਲ।

زشتار *ਜ਼ਿਸ਼ਤਾਰ,* زشت‌گو *ਜ਼ਿਸ਼ਤ ਗੋ* : ਮੰਦੇ ਬੋਲ ਬੋਲਣ ਵਾਲਾ।

زشتخو *ਜ਼ਿਸ਼ਤਖ਼ੂ,* زشت‌سیرت *ਜ਼ਿਸਤ-ਸੀਰਤ* : ਭੈੜੀ ਖ਼ਸਲਤ ਵਾਲਾ, ਭੈੜੇ ਸੁਭਾ ਵਾਲਾ।

زشت‌رو *ਜ਼ਿਸ਼ਤ-ਰੂ* : ਕੋਝਾ, ਕਰੂਪ, ਬਦਸ਼ਕਲ।

زشتی *ਜ਼ਿਸ਼ਤੀ* : ਬਦਸੂਰਤੀ, ਕੋਝਾਪਨ।

زشت‌یاد *ਜ਼ਿਸ਼ਤ-ਯਾਦ* : ਬਦਖੋਈ, ਨਿੰਦਾ, ਚੁਗਲੀ।

زعاف *ਜ਼ੁਆਫ਼* : ਅਚਾਨਕ ਮੌਤ, ਝੱਟ ਮਾਰ ਦੇਣ ਵਾਲੀ ਚੀਜ਼, ਜ਼ੈਹਰ ਆਦਿ।

زعفران *ਜ਼ਅਫ਼ਰਾਨ* : ਅਤਅੰਤ ਸੁਗੰਧਦਾਰ ਪੀਲੇ ਰੰਗ ਦਾ ਫੁੱਲ, ਕੇਸਰ।

زعفران‌ریز *ਜ਼ਅਫ਼ਰਾਨ-ਰੇਜ਼* : ਕੇਸਰ ਖਿਲਾਰਨ ਵਾਲਾ; ਅਤ ਪੀਲਾ।

زعفران‌زار *ਜ਼ਅਫ਼ਰਾਨ-ਜ਼ਾਰ* : ਕੇਸਰ ਦਾ ਖੇਤ, ਕੇਸਰ ਉਗਾਉਣ ਵਾਲੀ ਧਰਤੀ।

زعفرانی‌خنده *ਜ਼ਅਫ਼ਰਾਨੀ ਖ਼ੰਦਾ* : ਬੇਮੁਹਾਰਾ ਹੱਸਣਾ, ਬੇਮੁਹਾਰਾ ਹਾਸਾ, ਮਸ਼ਹੂਰ ਹੈ ਕਿ ਕੇਸਰ ਦੇ ਖੇਤ ਵਿਚ ਜਾਣ ਨਾਲ ਆਦਮੀ ਹੱਸਣ ਲੱਗ ਜਾਂਦਾ ਹੈ।

زعم *ਜ਼ਅਮ,* زعم *ਜ਼ਿਅਮ,* زعم *ਜ਼ੁਅਮ* : ਗੁਮਾਨ, ਅਨੁਭਵ, ਸੋਚ, ਅਨੁਮਾਨ, ਸੱਚ, ਬੋਲਣ ਦਾ ਗੁਮਾਨ।

زغاره *ਜ਼ਗ਼ਾਰਾ* : ਕੰਗਣੀ ਜਾਂ ਬਾਜਰਾ।

زغال *ਜ਼ੁਗ਼ਾਲ* : ਕੋਲਾ।

زغن *ਜ਼ਗ਼ਨ* : ਇੱਲ੍ਹ।

زغنار *ਜ਼ੁਗ਼ਨਾਰ* : ਇਕ ਪਰਕਾਰ ਦਾ ਘਾਹ ਜਿਸ ਤੋਂ ਲਾਲ ਰੰਗ ਮਿਲਦਾ ਹੈ।

زغند *ਜ਼ਗ਼ੰਦ* : ਛਾਲ, ਟਪ ਭੱਜ, ਹਿਰਨ ਦੀ ਚੌਕੜੀ, ਉੱਚੀ ਤਿਖੀ ਅਵਾਜ਼, ਚੀਤੇ ਦੀ ਅਵਾਜ਼, ਚੀਤਾ।

زغنگ *ਜ਼ਗ਼ੰਗ* : ਹਿਚਕੀ।

زغوته *ਜ਼ਗ਼ੂਤਾ* : ਸੂਤਰ ਦੀ ਅੱਟੀ।

زغیر *ਜ਼ਗ਼ੀਰ* : ਅਲਸੀ।

زف *ਜ਼ੱਫ਼* : ਹਵਾ ਦਾ ਚਲਣਾ, ਕਿਸੇ ਚੀਜ਼ ਦਾ ਤੇਜ਼ ਚਲਣਾ; ਵੌਹਟੀ ਨੂੰ ਪਤੀ ਦੇ ਘਰ (ਸੌਹਰੇ)

ਭੇਜਣਾ।

**زفان** ***ਜ਼ੁਫ਼ਾਨ*** : (= ਜ਼ਬਾਨ **زبان**) ਜ਼ਬਾਨ, ਜੀਭ।

**زفانه** ***ਜ਼ੁਫ਼ਾਨਾ*** : ਜ਼ਬਾਨਾ, ਅੱਗ ਦਾ ਸ਼ੋਹਲਾ, ਅੱਗ ਦੀ ਲਾਟ।

**زفت** ***ਜ਼ਫ਼ਤ*** : ਮੋਟਾ, ਮਜ਼ਬੂਤ, ਪੱਕਾ, ਸਖ਼ਤ; ਤੇਜ਼ ਮਜ਼ੇ ਵਾਲਾ; ਕੁਸੈਲੀ (ਚੀਜ਼)।

**زفت** ***ਜ਼ੁਫ਼ਤ*** : ਕੰਜੂਸ, ਬਦਖ਼ੂ, ਭੈੜੇ ਸੁਭਾ ਵਾਲਾ, ਬਦਮਿਜ਼ਾਜ, ਭੈੜੇ ਸੁਆਦ ਵਾਲਾ।

**زفو** ***ਜ਼ੁਫ਼ੂ*** : ਮੂੰਹ, ਜੀਭ।

**زفیف** ***ਜ਼ਫ਼ੀਫ਼*** : ਬੌਹਤ ਦੌੜਨ ਵਾਲਾ, (ਨਰ ਸ਼ੁਤਰਮੁਰਗ ਜਾਂ ਆਦਮੀ)।

**زق** ***ਜ਼ਿੱਕ*** : ਚਮੜੇ ਦੀ ਬਣੀ ਮਸ਼ਕ।

**زقاق** ***ਜ਼ਿਕਾਕ*** : (ਜ਼ਿੱਕ **زق** ਦਾ ਬੌਹਵਚਨ) ਮਸ਼ਕਾਂ।

**زقاق** ***ਜ਼ੁਕਾਕ*** : ਗਲੀ, ਕੂੱਚਾ।

**زقوم** ***ਜ਼ਕੂਮ,*** **زقوم** ***ਜ਼ੱਕੂਮ*** : ਥੋਹਰ।

**زک** ***ਜ਼ਕ*** : (ਜ਼ਾਕ **زاک** ਦਾ ਸੰਖਿਪਤ ਰੂਪ) ਫਟਕੜੀ, ਹਾਰ, ਭਾਂਜ, ਦੋਸ਼, ਕਮਜ਼ੋਰ ਚਾਲ।

**زکاسه** ***ਜ਼ੁਕਾਸਾ,*** **زکاشه** ***ਜ਼ੁਕਾਸ਼ਾ*** : ਝਾੜ ਚੂਹਾ।

**زکام** ***ਜ਼ੁਕਾਮ*** : ਇਕ ਬੀਮਾਰੀ ਜਿਸ ਨਾਲ ਨੱਕ ਅਤੇ ਗਲੇ ਵਿਚ ਖਰਾਸ਼ ਪੈਦਾ ਹੋ ਜਾਂਦੀ ਹੈ ਅਤੇ ਨੱਕ ਵਿਚੋਂ ਰੇਸ਼ਾ ਡਿਗਦਾ ਰੈਂਹਦਾ ਹੈ, ਨੱਕ ਰਾਹੀਂ ਦਿਮਾਗ਼ 'ਚੋਂ ਪਾਣੀ ਡਿਗਣਾ।

**زکان** ***ਜ਼ਕਾਨ, ਜ਼ੁਕਾਨ*** : ਆਪਣੇ ਆਪ ਗੱਲਾਂ ਕਰਨ ਵਾਲਾ।

**زکاوت** ***ਜ਼ਕਾਵਤ*** : ਜ਼ਿਹਨ ਦੀ ਤੇਜ਼ੀ, ਤੀਖਣ ਬੁੱਧੀ, ਜ਼ਿਹਾਨਤ; ਅਗ ਦਾ ਭੜਕਣਾ।

**زکریا** ***ਜ਼ਕਰਿਯਾ*** : (ਪੰਜਾਬੀ ਵਿਚ ਪਰਚਲਤ ਰੂਪ ਜ਼ਕਰੀਆ ਹੈ) ਇਕ ਪਰਸਿੱਧ ਪੈਗ਼ੰਬਰ ਜੇਹੜੇ ਆਰੇ ਨਾਲ ਚੀਰੇ ਗਏ ਸਨ, ਹਜ਼ਰਤ ਈਸਾ ਓਹਨਾਂ ਦੇ ਸਮੇਂ ਹੀ ਪੈਦਾ ਹੋਏ ਸਨ।

**زکواة** ***ਜ਼ਕਾਤ*** : ਮਾਲ ਦਾ ਚਾਲ੍ਹੀਵਾਂ ਹਿੱਸਾ ਜੋ ਮੁਸਲਮਾਨਾਂ ਲਈ ਹਰ ਸਾਲ ਰਬ ਲੇਖੇ ਦੇਣਾ ਆਵਸ਼ਕ ਹੈ।

**زکی** ***ਜ਼ਕੀ*** : ਪਾਕ, ਪਵਿੱਤਰ, ਸਾਫ਼, ਸਿਆਣਾ; ਜ਼ਕਾਤ ਦੇਣ ਵਾਲਾ।

**زگالاب** ***ਜ਼ੁਗਾਲਾਬ*** : ਲਿਖਣ ਦੀ ਸਿਆਹੀ।

**زلازل** ***ਜ਼ਲਾਜ਼ਿਲ*** : (ਜ਼ਲਜ਼ਲਾ **زلزله** ਦਾ ਬੌਹਵਚਨ) ਭੁਚਾਲ।

**زلال** ***ਜ਼ੁਲਾਲ*** : ਸਾਫ਼ ਤੇ ਮਿੱਠਾ ਪਾਣੀ; ਬਰਫ਼ ਦਾ ਕੀੜਾ; ਸ਼ਰਾਬ।

**زلالِ‌خضر** ***ਜ਼ੁਲਾਲ-ਏ-ਖ਼ਿਜ਼ਰ*** : ਅੰਮ੍ਰਿਤ।

**زلزله** ***ਜ਼ਲਜ਼ਲਾ*** : ਚੰਗੀ ਤਰ੍ਹਾਂ ਹਿਲਾਉਣਾ; ਧਰਤੀ ਦਾ ਹਿਲਣਾ, ਭੁਚਾਲ।

**زلف** ***ਜ਼ੁਲਫ਼*** : ( ਜ਼ੁਲਫ਼ਾ ਦਾ ਬੌਹਵਚਨ) ਰਾਤ ਦਾ ਇਕ ਹਿੱਸਾ, ਰਾਤ ਕਾਲੀ ਹੋਣ ਕਾਰਣ ਇਸ ਤੋਂ ਜਟਾ ਜਾਂ 'ਲਿਟ' ਤੋਂ ਭਾਵ ਲਿਆ ਜਾਂਦਾ ਹੈ।

**زلفِ‌عروس** ***ਜ਼ੁਲਫ਼-ਏ-ਅਰੂਸ*** : ਜ਼ੁਲਫ਼ ਵਰਗਾ ਇਕ ਫੁੱਲ, ਜੋ ਕਸ਼ਮੀਰ ਵਿਚ ਹੁੰਦਾ ਹੈ।

**زلیبا** ***ਜ਼ਲੇਬਾ*** : ਪਰਸਿੱਧ ਮਿਠਿਆਈ, ਜਲੇਬੀ।

**زلیخا** ***ਜ਼ੁਲੈਖ਼ਾ*** : ਮਿਸਰ ਦੇ ਅਜ਼ੀਜ਼ ਦੀ ਬੀਵੀ ਜੋ ਸ਼ਾਦੀ ਤੋਂ ਪੈਹਲਾਂ ਹਜ਼ਰਤ ਯੂਸੁਫ਼ ਨੂੰ ਸੁਫਨੇ ਵਿਚ ਵੇਖ ਕੇ ਓਹਨਾਂ 'ਤੇ ਮੋਹਤ ਹੋ ਗਈ ਸੀ, ਪਿਛੋਂ ਓਹਨਾਂ ਦੇ ਨਿਕਾਹ ਵਿਚ ਆਈ।

**زم** ***ਜ਼ਮ*** : ਮਮੂਲੀ ਸਰਦੀ; ਸਖ਼ਤ ਤੇ ਤੇਜ਼ ਹਵਾ।

**زمام** ***ਜ਼ਿਮਾਮ*** : ਊਠ ਦੀ ਨਕੇਲ, ਮੁਹਾਰ।

**زمان** ***ਜ਼ਮਾਨ*** : ਵਕਤ, ਸਮਾਂ, ਘੜੀ; ਰਾਜ-ਕਾਲ, ਵੇਹਲ, ਮੋਹਲਤ; ਮੌਤ; ਜਦ ਏਹ ਜ਼ਮੀਨ ਦੇ ਮੁਕਾਬਲੇ ਤੇ ਆਵੇ ਤਾਂ ਇਸ ਦਾ ਅਰਥ ਅਸਮਾਨ ਹੁੰਦਾ ਹੈ।

**زمانه** ***ਜ਼ਮਾਨਾ*** : ਵਕਤ, ਸਮਾਂ, ਅਰਸਾ, ਮੁੱਦਤ, ਵਕਫ਼ਾ; ਰੁੱਤ; ਜੁੱਗ, ਸਦੀ; ਦੁਨੀਆਂ, ਦੁਨੀਆਂ ਦੇ ਲੋਕ।

**زمانه‌ساز** ***ਜ਼ਮਾਨਾਸਾਜ਼*** : ਜ਼ਮਾਨੇ ਅਨੁਸਾਰ ਚਾਲ ਢਾਲ ਵਾਲਾ, ਜ਼ਮਾਨੇ ਦੇ ਰੁਖ ਵੇਖਣ ਵਾਲਾ; ਮਤਲਬ ਦਾ ਯਾਰ, ਸਵਾਰਥੀ।

**زمانه‌سازی** ***ਜ਼ਮਾਨਾਸਾਜ਼ੀ*** : ਜ਼ਾਹਰਦਾਰੀ, ਬਣਾਵਟ, ਖ਼ੁਸ਼ਾਮਦ, ਦੁਨੀਆਦਾਰੀ; ਮੱਕਾਰੀ।

**زمانیان** ***ਜ਼ਮਾਨੀਯਾਨ*** : ਨਵੇਂ ਜ਼ਮਾਨੇ ਦੇ ਲੋਕ।

**زمر** ***ਜ਼ੁਮਰ*** : ਜਮਾਤਾਂ, ਟੋਲੇ, ਕੁਰਾਨ ਸ਼ਰੀਫ਼ ਦੇ ਇਕ ਸੂਰੇ ਦਾ ਨਾਮ।

**زمرد** ***ਜ਼ਮੁੱਰੁਦ***, **زمرذ** ***ਜ਼ਮੁੱਰੁਜ਼*** : ਇਕ ਹਰੇ ਰੰਗ ਦੇ ਕੀਮਤੀ ਜਵਾਹਰ ਦਾ ਨਾਮ, ਕਈ ਕੈਂਹਦੇ ਹਨ ਕਿ ਇਸ ਦੇ ਸਾਮ੍ਹਣੇ ਸੱਪ ਅੰਨ੍ਹਾ ਹੋ ਜਾਂਦਾ ਹੈ।

**زمردگیا** ***ਜ਼ਮੁੱਰੁਦ-ਗਿਯਾ*** : ਭੰਗ, ਹਸ਼ੀਸ਼, ਸੁੱਖਾ।

**زمردی/زمردین** ***ਜ਼ਮੁੱਰਦੀ/ ਜ਼ਮੁੱਰਦੀਨ*** : ਜ਼ਮੁੱਰਦ ਦੇ ਰੰਗ ਵਰਗੀ ਚੀਜ਼, ਹਰੇ ਰੰਗ ਦੀ।

**زمره** ***ਜ਼ੁਮਰਾ*** : ਆਦਮੀਆਂ ਦਾ ਟੋਲਾ, ਜਮਾਤ, ਸ਼੍ਰੇਣੀ।

**زمزم** ***ਜ਼ਮਜ਼ਮ*** : ਬੌਹਤ ਪਾਣੀ; ਮੱਕਾ ਸ਼ਰੀਫ਼ ਦਾ ਪਰਸਿਧ ਖੂਹ ਜਿਹੜਾ ਹਜ਼ਰਤ ਇਸਮਾਈਲ ਦੇ ਪੈਰ ਦੀ ਰਗੜ ਨਾਲ ਪਰਗਟ ਹੋਇਆ ਸੀ।

**زمزم آتش فشاں** ***ਜ਼ਮਜ਼ਮ-ਆਤਿਸ਼-ਫ਼ਿਸ਼ਾਂ*** : ਸੂਰਜ।

**زمزمه** ***ਜ਼ਮਜ਼ਮਾ*** : ਦੂਰੋਂ ਆਉਣ ਵਾਲੀ ਅਵਾਜ਼ ਜੋ ਮੱਖੀਆਂ ਦੀ ਭਿਣ-ਭਿਣਾਹਟ ਵਰਗੀ ਜਾਪਦੀ ਹੈ, ਗੀਤ, ਨਗ਼ਮਾਂ, ਗਾਣਾਂ; ਓਹ ਸ਼ਬਦ ਜੋ ਅਗਨੀ-ਪੂਜ ਖਾਣਾ ਖਾਣ ਸਮੇਂ ਬੋਲਦੇ ਹਨ ਇਸ ਵਿਚ ਹੋਂਠ ਤੇ ਜੀਭ ਨਹੀਂ ਹਿਲਦੇ, ਸਗੋਂ ਅਵਾਜ਼ ਨੱਕ ਤੇ ਸੰਘ 'ਚੋ ਨਿਕਲਦੀ ਹੈ; ਓਹ ਪਰਸਪਰ ਆਪਣਾ ਮਤਲਬ ਕੈਂਹਦੇ ਹਨ; ਹਰ ਹੌਲੀ ਅਵਾਜ਼ ਜੇਹੜੀ ਸਮਝੀ ਨਾ ਜਾਵੇ; ਸ਼ੇਰ ਦੀ ਅਵਾਜ਼।

**زمزمه‌پرداز** ***ਜ਼ਮਜ਼ਮਾ-ਪਰਦਾਜ਼*** : ਗਵੱਈਆ, ਗੀਤ ਗਾਉਣ ਵਾਲਾ, ਰਾਗੀ।

**زمزمی** ***ਜ਼ਮਜ਼ਮੀ*** : ਜ਼ਮਜ਼ਮ ਦਾ ਪਵਿੱਤਰ ਜਲ ਰਖਣ ਦਾ ਪਾਤਰ, ਹਾਜੀਆਂ ਨੂੰ ਜ਼ਮਜ਼ਮ ਦਾ ਪਾਣੀ ਦੇਣ ਵਾਲਾ, ਆਦਮੀ।

**زمستان** ***ਜ਼ਮਿਸਤਾਨ*** : ਸਰਦੀ ਦੀ ਰੁਤ, ਸਿਆਲ।

**زمن** ***ਜ਼ਮਨ*** : ਸਮਾਂ, ਵਕਤ।

**زمهریر** ***ਜ਼ਮਹਰੀਰ*** : ਸਖ਼ਤ ਸਰਦੀ, ਬੇਹੱਦ ਪਾਲਾ, ਦੋਜ਼ਖ ਦਾ ਓਹ ਥਾਂ ਜਿਥੇ ਦੋਜ਼ਖ਼ੀਆਂ ਨੂੰ ਸਖ਼ਤ ਸਰਦੀ ਦਾ ਦੁਖ ਦਿਤਾ ਜਾਵੇਗਾ, ਚੰਦ।

**زمی** ***ਜ਼ਮੀ*** : (ਜ਼ਮੀਨ **زمین** ਦਾ ਸੰਖਿਪਤ ਰੂਪ) ਧਰਤੀ।

**زمیاد** ***ਜ਼ਮੀਯਾਦ/ਜ਼ਮਯਾਦ*** : ਹਰ ਸੂਰਜੀ ਮਹੀਨੇ ਦੀ ਸਤਾਈਵੀਂ ਮਿਤੀ।

**زمین** ***ਜ਼ਮੀਨ*** : ਧਰਤੀ, ਪ੍ਰਿਥਵੀ, ਭੂਮੰਡਲ।

**زمین‌بوس** ***ਜ਼ਮੀਨਬੋਸ*** : ਧਰਤੀ ਚੁੰਮਣ ਵਾਲਾ, ਨਮਸਕਾਰ ਕਰਨ ਵਾਲਾ।

**زمین‌پیما** ***ਜ਼ਮੀਨ-ਪੈਮਾ*** : ਸੈਲਾਨੀ।

**زمین حسن خیز** ***ਜ਼ਮੀਨ-ਏ-ਹੁਸਨਖ਼ੇਜ਼*** : ਓਹ ਥਾਂ ਜਿਥੋਂ ਦੇ ਵਾਸੀ ਆਮ ਤੌਰ ਤੇ ਸੋਹਣੇ ਹੋਣ।

**زمین خسته** ***ਜ਼ਮੀਨ-ਏ-ਖ਼ਸਤਾ*** : ਓਹ ਧਰਤੀ ਜਿਸ 'ਤੇ ਹਲ ਚਲਾਇਆ ਗਿਆ ਹੋਵੇ ਤੇ ਓਹ ਬੌਹਤ ਨਰਮ ਹੋ ਗਈ ਹੋਵੇ।

**زمیندار** ***ਜ਼ਮੀਂਦਾਰ*** : ਜ਼ਮੀਨ ਦਾ ਮਾਲਕ, ਕਿਸਾਨ।

**زمین در زمین** ***ਜ਼ਮੀਨ ਦਰ ਜ਼ਮੀਨ*** : ਸਾਰੀ ਜ਼ਮੀਨ।

**زمین‌دوز** ***ਜ਼ਮੀਨਦੋਜ਼*** : ਪੱਕਾ, ਮਜ਼ਬੂਤ ਇਕ ਪਰਕਾਰ ਦਾ ਤੰਬੂ, ਜ਼ਮੀਨ ਹੇਠ ਦੱਬੀ ਹੋਈ ਚੀਜ਼।

**زمین‌زاد/زاده** ***ਜ਼ਮੀਨ-ਜ਼ਾਦ/ ਜ਼ਾਦਾ*** : ਮਿਟੀ ਤੋਂ ਪੈਦਾ ਹੋਇਆ।

**زمین‌سنبه** ***ਜ਼ਮੀਨ-ਸੁੰਬਾ*** : ਜ਼ਮੀਨ ਨੂੰ ਛੇਦ ਕਰਨ ਵਾਲਾ ਸੰਦ।

**زمین سوخته** ***ਜ਼ਮੀਨ-ਏ-ਸੋਖ਼ਤਾ*** : ਓਹ ਧਰਤੀ ਜੋ ਵਾਹੁਣਯੋਗ ਨਾ ਹੋਵੇ।

**زمین‌کینه** ***ਜ਼ਮੀਨ ਕੀਨਾ*** : ਸਖ਼ਤ ਕੀਨੇ ਵਾਲਾ ਆਦਮੀ।

**زمین‌گل** ***ਜ਼ਮੀਨ ਗਿਲ*** : ਚਿਕੜ।

**زمین‌گیر** ***ਜ਼ਮੀਨ-ਗੀਰ*** : ਆਪਣੀ ਥਾਂ ਤੋਂ ਨਾ ਹਿਲਣ ਵਾਲੀ (ਚੀਜ਼), ਅਹਿਲ।

**زمین‌لرزش** ***ਜ਼ਮੀਨ-ਲਰਜ਼ਿਸ਼***, **زمین‌لرزه** ***ਜ਼ਮੀਨ-ਲਰਜ਼ਾ*** : ਭੂਚਾਲ।

**زمین مرده** ***ਜ਼ਮੀਨ-ਏ-ਮੁਰਦਾ*** :

ਬੰਜਰ, ਜ਼ਮੀਨ, ਕੱਲਰ ਜ਼ਮੀਨ।

زمینه ***ਜ਼ਮੀਨਾ*** : ਜ਼ਮੀਨ।

زن ***ਜ਼ਨ*** : ਇਸਤਰੀ, ਔਰਤ, ਨਾਰੀ, ਨਾਜ਼ਕ, ਕੋਮਲ; ਭਰਾਕਲ, ਕਿਸੇ ਸ਼ਬਦ ਦੇ ਪਿਛੇ ਆ ਕੇ ਕਰਤਾਵਾਚੀ ਅਰਥ ਦਿੰਦਾ ਹੈ, ਜਿਵੇਂ 'ਸ਼ੈਮਾ ਜ਼ਨ' (ਸ਼ੈਮਾ ਲਾਉਣ ਵਾਲਾ) ਤੂੰ ਮਾਰ ('ਜ਼ਦਨ' ਤੋਂ)।

زن‌باردار ***ਜ਼ਨ-ਏ-ਬਾਰਦਾਰ*** : ਗਰਭਵਤੀ ਇਸਤਰੀ।

زن‌باره ***ਜ਼ਨ ਬਾਰਾ*** : ਇਸਤਰੀਆਂ ਨਾਲ ਬੌਹਤ ਰਲਣ-ਮਿਲਣ ਵਾਲਾ।

زن‌بختی ***ਜ਼ਨ ਬਖ਼ਤੀ*** : ਨੰਗੀ ਇਸਤਰੀ।

زن‌بمرد ***ਜ਼ਨ-ਬ-ਮੁਜ਼ਦ*** : ਭੜੂਆ, ਦੱਲਾ।

زن‌پسر ***ਜ਼ਨ-ਏ-ਪਿਸਰ*** : ਪੁਤਰ ਦੀ ਵੌਹਟੀ, ਨੂੰਹ।

زن‌بردن ***ਜ਼ਨ ਬੁਰਦਨ,***

زن‌خواستن ***ਜ਼ਨ-ਖ਼੍ਵਾਸਤਨ,***

زن‌کردن ***ਜ਼ਨ ਕਰਦਨ*** : ਵਿਆਹ ਕਰਨਾ।

زن‌رسمی ***ਜ਼ਨ-ਏ-ਰਸਮੀ*** : ਵਿਆਹੁਤਾ ਇਸਤਰੀ।

زنک ***ਜ਼ਨਕ*** : ਨਿਕੰਮੀ ਔਰਤ।

زنکه ***ਜ਼ਨਕਾ*** : ਕਮੀਨੀ ਇਸਤਰੀ।

زن‌مرید ***ਜ਼ਨਮੁਰੀਦ*** : ਜੋਰੂ ਦਾ ਗ਼ੁਲਾਮ।

زنا ***ਜ਼ਿਨਾ*** : ਮਰਦ ਦਾ ਪਰਾਈ ਇਸਤਰੀ ਨਾਲ ਅਤੇ ਇਸਤਰੀ ਦਾ ਪਰਾਏ ਮਰਦ ਨਾਲ ਸੋਹਬਤ ਕਰਨਾ, ਹਰਾਮਕਾਰੀ, ਵਿਭਚਾਰ।

زناکار ***ਜ਼ਿਨਾ ਕਾਰ*** : ਵਿਭਚਾਰੀ, ਬਦਕਾਰ।

زناکاری ***ਜ਼ਿਨਾਕਾਰੀ*** : ਵਿਭਚਾਰ, ਬਦਕਾਰੀ।

زنار ***ਜ਼ੁੰਨਾਰ*** : ਇਕ ਪੇਟੀ ਜਾਂ ਧਾਗਾ ਜੋ ਪੂਰਬੀ ਈਸਾਈ, ਮਜੂਸੀ ਯਹੂਦੀ ਲਕ ਦੁਆਲੇ ਬੰਨ੍ਹਦੇ ਹਨ; ਹਿੰਦੂਆਂ ਦਾ ਪਵਿਤਰ ਧਾਗਾ, ਜੰਞੂ।

زناربستن ***ਜ਼ੁੰਨਾਰ ਬਸਤਨ*** : ਜੰਞੂ ਬੰਨ੍ਹਣਾ।

زناربند ***ਜ਼ੁੰਨਾਰ-ਬੰਦ*** : ਜੰਞੂ ਬੰਨ੍ਹਣ ਵਾਲਾ, ਬਾਹਮਣ।

زناردار ***ਜ਼ੁੰਨਾਰਦਾਰ*** : ਜੰਞੂ ਵਾਲਾ; ਬਾਹਮਣ।

زنانیر ***ਜ਼ੰਨਾਨੀਰ*** : (ਜ਼ੁੰਨਾਰ ਦਾ ਬੌਹਵਚਨ) ਜੰਞੂ (ਬੌਹਤੇ)।

زنبور ***ਜ਼ੰਬੂਰ*** : ਸ਼ੈਹਦ ਦੀ ਮਖੀ, ਮਖਿਆਲ; ਧਮੂੜੀ, ਡੇਹਮੂ।

زنبورخانه ***ਜ਼ੰਬੂਰਖ਼ਾਨਾ*** : ਸ਼ੈਹਦ ਦੀਆਂ ਮੱਖੀਆਂ ਦਾ ਛੱਤਾ।

زنبورزرد ***ਜ਼ੰਬੂਰ-ਏ-ਜ਼ਰਦ*** : ਧਮੂੜੀ, ਖੱਖਰ, ਭਰਿੰਡ।

زنبورسرخ ***ਜ਼ੰਬੂਰ-ਏ-ਸੁਰਖ਼*** : ਅੰਗਿਆਰ, ਧੁਖਦਾ ਹੋਇਆ ਕੋਲਾ।

زنبورعسل ***ਜ਼ੰਬੂਰ-ਏ-ਅਸਲ*** : ਸ਼ੈਹਦ ਦੀ ਮੱਖੀ।

زنبورگیلی ***ਜ਼ੰਬਰ-ਏ-ਗੀਲੀ*** : ਗੀਲਾਨ ਦੀ ਮਖੀ ਜੋ ਬੌਹਤ ਵਡੀ ਹੁੰਦੀ ਹੈ।

زنبورک ***ਜ਼ੰਬੂਰਕ*** : ਛੋਟੀ ਤੋਪ ਜੇਹੜੀ ਊਠ ਤੇ ਲਦੀ ਜਾਂਦੀ ਹੈ।

زنبوره ***ਜ਼ੰਬੂਰਾ*** : ਕਾਲੀ ਮੱਖੀ, ਭਰਿੰਡ, ਛੱਤਾ; ਛੋਟੀ ਤੋਪ; ਇਕ ਖਾਸ ਕਿਸਮ ਦੀ ਤੀਰ ਦੀ ਨੋਕ; ਇਕ ਸਾਜ਼ ਦਾ ਨਾਮ, ਬੀਨ; ਲੋਕਾਂ ਦੀ ਭੀੜ।

زنبوری ***ਜ਼ੰਬੂਰੀ*** : ਜਾਲੀਦਾਰ।

زنبیل ***ਜ਼ੰਬੀਲ*** : ਫ਼ਕੀਰਾਂ ਦੀ ਬਗਲੀ; ਝੋਲੀ, ਥੈਲਾ।

زنبیل‌باف/زنبیل‌ساز ***ਜ਼ੰਬੀਲ-ਬਾਫ਼/ਜ਼ੰਬੀਲ ਸਾਜ਼*** : ਜ਼ੰਬੀਲ ਬਣਾਉਣ ਵਾਲਾ।

زنبیل‌سلیمان ***ਜ਼ੰਬੀਲ-ਏ-ਸੁਲੇਮਾਨ*** : ਸੁਲੇਮਾਨ ਪਾਸ ਇਕ ਬਗਲੀ ਸੀ, ਜਿਸ ਵਿਚੋਂ ਓਹ ਜੋ ਚਾਹੁੰਦਾ ਕੱਢ ਲੈਂਦਾ ਸੀ।

زن‌پدره ***ਜ਼ਨ-ਪਿਦਰ*** : ਮਤੇਈ ਮਾਂ।

زنجار ***ਜ਼ੰਜਾਰ*** : (ਜ਼ੰਗਾਰ زنگار ਦਾ ਅਰਬੀ ਰੂਪਾਂਤਰ) ਜ਼ੰਗ, ਜੰਗਾਲ।

زنجان ***ਜ਼ੰਜਾਨ*** : ਕਜ਼ਵੀਨ ਤੇ ਤਬਰੇਜ਼ ਦੇ ਵਿਚਕਾਰ ਅਰਦਸ਼ੀਰ ਬਾਬਕਾਨ ਬਾਦਸ਼ਾਹ ਦਾ ਵਸਾਇਆ ਹੋਇਆ ਇਕ ਸ਼ੈਹਰ।

**زنجب** ***ਜ਼ੰਜਬ***, **زنجبان** ***ਜ਼ੰਜਬਾਨ*** : ਕਮਰਬੰਦ, ਪੇਟੀ।

**زنجبار** ***ਜ਼ੰਜਬਾਰ***, **زنگبار** ***ਜ਼ੰਗਬਾਰ*** : (ਜ਼ੰਗਬਾਰ **زنگبار** ਦਾ ਅਰਬੀ ਰੂਪਾਂਤਰ) ਅਫ਼ਰੀਕਾ ਦੇ ਪੂਰਬ ਵਿਚ ਇਕ ਟਾਪੂ।

**زنجستان** ***ਜ਼ੰਜਿਸਤਾਨ*** : ਹਬਸ਼ੀਆਂ ਦਾ ਮੁਲਕ, ਦੁਆਤ ਦੀ ਸਿਆਹੀ।

**زنجبیل** ***ਜ਼ੰਜਬੀਲ*** : ਸੁੰਢ।

**زنجلب** ***ਜ਼ਨਜਲਬ*** : ਭੜੂਆ, ਦੱਲਾ।

**زنجی** ***ਜ਼ੰਜੀ*** : (ਜ਼ੰਗੀ **زنگی** ਦਾ ਅਰਬੀ ਰੂਪਾਂਤਰ) ਹਬਸ਼ੀ।

**زنجیر** ***ਜ਼ੰਜੀਰ*** : ਲੋਹੇ ਦੀਆਂ ਕੜੀਆਂ ਜੋ ਪਰਸਪਰ ਗੰਢੀਆਂ ਹੋਣ।

**زنجیردر** ***ਜ਼ੰਜੀਰ-ਏ-ਦਰ*** : ਦਰਵਾਜ਼ੇ ਦੀ ਕੁੰਡੀ।

**زنجیرساز** ***ਜ਼ੰਜੀਰ-ਸਾਜ਼*** : ਜ਼ੰਜੀਰਾਂ ਬਣਾਉਣ ਵਾਲਾ।

**زنجیرفیل** ***ਜ਼ੰਜੀਰ ਫ਼ੀਲ*** : ਹਾਥੀਆਂ ਦੀ ਗਿਣਤੀ ਲਈ ਆਉਂਦਾ ਹੈ, ਪੰਜ ਜ਼ੰਜੀਰ ਫ਼ੀਲ ਭਾਵ ਪੰਜ ਹਾਥੀ, ਇਸੇ ਤਰਾਂ ਰੁਪਈਏ ਦੇ ਨਾਲ 'ਮੁਬਲਗ' ਘੋੜੇ ਨਾਲ 'ਲਗਾਮ' ਊਠ ਨਾਲ 'ਮੁਹਾਰ' ਅਤੇ ਹੋਰ ਪਸ਼ੂਆਂ ਨਾਲ ਰਾਸ ਲਿਖਦੇ ਹਨ।

**زنجیرمو** ***ਜ਼ੰਜੀਰ-ਮੂ*** : ਘੁੰਗਰਾਲੇ ਵਾਲਾਂ ਵਾਲਾ।

**زنجیره** ***ਜ਼ੰਜੀਰਾ*** : ਜ਼ੰਜੀਰ ਵਰਗੀ ਚੀਜ਼, ਲਿਟਾਂ, ਲੈਹਰ, ਲੈਹਰੀਆ।

**زنجیری** ***ਜ਼ੰਜੀਰੀ*** : ਪਾਗਲ ਕੈਦੀ।

**زنچک** ***ਜ਼ਨਚਕ***, **زنچه** ***ਜ਼ਨਚਾ*** : ਔਰਤਾਂ ਦੀ ਖ਼ਸਲਤ ਵਾਲਾ, ਬਦਕਾਰ, ਵਿਭਚਾਰਨ।

**زنخ** ***ਜ਼ਨਖ਼***, **زنخدان** ***ਜ਼ਨਖ਼ਦਾਨ*** : ਠੋਡੀ।

**زنخواسته** ***ਜ਼ਨ-ਖ਼ਾਸਤਾ*** : ਵਿਆਹਿਆ ਹੋਇਆ।

**زند** ***ਜ਼ੰਦ*** : ਜ਼ਰਤੁਸ਼ਤ ਦੀ ਧਰਮ-ਪੁਸਤਕ, ਜਿਸ ਨੂੰ ਪਾਰਸੀ ਇਲਹਾਮੀ ਗਰੰਥ ਮੰਨਦੇ ਹਨ, ਪੁਰਾਤਨ ਫ਼ਾਰਸੀ; ਬੜਾ, ਬਜ਼ੁਰਗ; ਪੌਚਾ; ਕਲਾਈ।

**زندباف** ***ਜ਼ੰਦ-ਬਾਫ਼***, **زندخوان** ***ਜ਼ੰਦ-ਖ਼ਾਨ***, **زنددان** ***ਜ਼ੰਦ-ਦਾਨ***, **زندلاف** ***ਜ਼ੰਦ ਲਾਫ਼*** : ਜ਼ੰਦ ਪੜ੍ਹਨ ਵਾਲਾ; ਪਾਰਸੀਆਂ ਦਾ ਧਾਰਮਕ ਆਗੂ; ਮੋਗੀ, ਬੁਲਬੁਲ, ਘੁੱਗੀ।

**زندپیچی** ***ਜ਼ੰਦ ਪੇਚੀ*** : ਗਾੜ੍ਹਾ ਖਦਰ ਜੋ ਬੁਖ਼ਾਰਾ ਨੇੜੇ ਜ਼ੰਦ ਵਿਚ ਬਣਦਾ ਹੈ।

**زندرخی** ***ਜ਼ੰਦ ਰੁਖ਼ੀ*** : ਕੋਰਾ ਕਪੜਾ ਜੋ ਜ਼ੰਦ ਪੜ੍ਹਨ ਵਾਲੇ ਸਿਰ 'ਤੇ ਪਗੜੀ ਵਾਂਗ ਬੰਨ੍ਹਦੇ ਹਨ।

**زندستا** ***ਜ਼ੰਦਸਤਾ*** : ਜ਼ੰਦ ਅਵਸਤਾ।

**زندی** ***ਜ਼ੰਦੀ*** : ਜ਼ੰਦ ਦਾ ਪੈਰੋਕਾਰ।

**زندان** ***ਜ਼ਿੰਦਾਨ*** : ਕੈਦਖ਼ਾਨਾ, ਬੰਦੀ-ਖ਼ਾਨਾ।

**زندانچی** ***ਜ਼ਿੰਦਾਨਚੀ*** : ਓਹ ਹਨੇਰਾ ਜੇਹੜਾ ਆਬ-ਏ-ਹਯਾਤ ਦੇ ਚਸ਼ਮੇ ਦੇ ਆਲੇ-ਦੁਆਲੇ ਚਾਲੀ ਚਾਲੀ ਮੀਲ ਤਕ ਹੈ; ਕੈਦਖ਼ਾਨੇ ਦਾ ਦਰੋਗ਼ਾ।

**زندانِ‌خاموش(خاموشان)** ***ਜ਼ਿੰਦਾਨ-ਏ-ਖ਼ਾਮੋਸ਼ (ਖ਼ਾਮੋਸ਼ਾਂ)*** : ਕਬਰਸਤਾਨ।

**زندانخانه** ***ਜ਼ਿੰਦਾਨ ਖ਼ਾਨਾ***, **زندان سرا** ***ਜ਼ਿੰਦਾਨ-ਸਰਾ*** : ਕੈਦ-ਖ਼ਾਨਾ।

**زندانِ‌سکندر** ***ਜ਼ਿੰਦਾਨ-ਏ-ਸਿਕੰਦਰ*** : ਸ਼ੈਹਰ ਯਜ਼ਦ ਦੇ ਉਸ ਤੈਹਖ਼ਾਨੇ ਦਾ ਨਾਮ ਜਿਸ ਵਿਚ ਸਿਕੰਦਰ ਦਾ ਤਾਬੂਤ ਪਿਆ ਹੈ ਜਾਂ ਜਿਥੇ ਸਿਕੰਦਰ ਨੇ ਈਰਾਨ ਦੇ ਬਾਦਸ਼ਾਹ ਨੂੰ ਕੈਦ ਕੀਤਾ ਸੀ।

**زندانیان** ***ਜ਼ਿੰਦਾਨੀਯਾਨ*** : ਕੈਦੀ ਲੋਕ।

**زندپیل** ***ਜ਼ੰਦ ਪੀਲ***, **زندفیل** ***ਜ਼ੰਦ ਫ਼ੀਲ*** : ਬੌਹਤ ਵੱਡਾ ਹਾਥੀ।

**زندق** ***ਜ਼ੰਦਕ*** : ਬੌਹਤ ਕੰਜੂਸ ਆਦਮੀ, ਬਖ਼ੀਲ।

**زندقه** ***ਜ਼ੰਦਕਾ*** : ਬੇਦੀਨ ਹੋਣਾ, ਕੁਫ਼ਰ।

**زندگانی** ***ਜ਼ਿੰਦਗਾਨੀ***, **زندگی** ***ਜ਼ਿੰਦਗੀ*** : ਜੀਵਨ, ਉਮਰ।

**زنده** ***ਜ਼ਿੰਦਾ*** : ਜਿਉਂਦਾ, ਜਾਨਦਾਰ, ਜਿਉਂਦਾ

ਹੋਇਆ; ਵਡਾ।

زندهدار ***ਜ਼ਿੰਦਾਦਾਰ*** : ਬੌਹਤ ਜਾਗਣ ਵਾਲਾ, ਅਬਾਦ ਰਖਣ ਵਾਲਾ।

زندهدل ***ਜ਼ਿੰਦਾ-ਦਿਲ*** : ਮਖ਼ੌਲੀਆਂ, ਸਾਫ਼ ਦਿਲ, ਹੌਸਲੇ ਵਾਲਾ, ਸੂਫ਼ੀ, ਆਰਿਫ਼।

زنگ ***ਜ਼ੰਗ*** : ਘੰਟੀ, ਕਲੰਦਰਾਂ ਦੀ ਟੱਲੀ, ਸੰਖ, ਝਾਂਜਰ, ਲੋਹੇ ਦੀ ਮੈਲ, ਜ਼ੰਗਾਲ; ਧੁੱਪ, ਚਾਨਣੀ; ਤੇਜ਼; ਪਾਣੀ; ਖ਼ੂਨ; ਕਦੂਰਤ, ਮਨ ਦੀ ਮੈਲ; ਸ਼ਰਾਬ; ਚਿਕੜ; ਅੱਖ ਦੀ ਮੈਲ, ਗਿਡ; ਹਬਸ਼ੀਆਂ ਦਾ ਮੁਲਕ, ਜ਼ੰਗਬਾਰ (ਅਫ਼ਰੀਕਾ)।

زنگِاخبار ***ਜ਼ੰਗ-ਏ-ਅਖ਼ਬਾਰ*** : ਨੌਕਰ ਨੂੰ ਬੁਲਾਉਣ ਵਾਲੀ ਘੰਟੀ।

زنگِحیدری ***ਜ਼ੰਗ-ਏ-ਹੈਦਰੀ*** : ਨਾ ਛੋਟਾ ਨਾ ਵਡਾ ਘੜਿਆਲ ਜੇਹੜਾ ਸੁਰੀਲਾ ਹੋਵੇ।

زنگِدل ***ਜ਼ੰਗ-ਏ-ਦਿਲ***, زنگِسینه ***ਜ਼ੰਗ-ਏ-ਸੀਨਾ*** : ਰੰਜ, ਗ਼ਮ।

زنگار ***ਜ਼ੰਗਾਰ*** : ਲੋਹੇ ਆਦਿ ਦੀ ਮੈਲ, ਜ਼ੰਗ, ਜ਼ੰਗਾਲ।

زنگل ***ਜ਼ੰਗਲ*** , زنگوله ***ਜ਼ੰਗੂਲਾ*** : ਘੰਟਾ; ਝਾਂਜਰ; ਰਾਗ ਦਾ ਇਕ ਘਰ, ਇਕ ਸੁਰ; ਘੁੰਗਰੂ।

زنگه ***ਜ਼ੰਗਾ*** : ਤੁਰਕਿਸਤਾਨ ਦੇ ਇਕ ਸ਼ੈਹਰ ਦਾ ਨਾਮ, ਜ਼ੰਗਾ ਪੈਹਲਵਾਨ ਜੋ ਇਸੇ ਸ਼ੈਹਰ ਦਾ ਸੀ।

زنگهشادران ***ਜ਼ੰਗਾ-ਏ-ਸ਼ਾਦਰਾਨ*** : ਈਰਾਨ ਦੇ ਇਕ ਪੈਹਲਵਾਨ ਦਾ ਨਾਮ ਜ਼ੰਗਾ, ਜੋ ਸ਼ਾਦਰਾਨ ਦਾ ਪੁਤਰ ਸੀ।

زنگی ***ਜ਼ੰਗੀ*** : ਹਬਸ਼ੀ, ਮੁਲਕ ਜ਼ੰਜਬਾਰ ਦਾ ਰੈਹਣ ਵਾਲਾ।

زنو ***ਜ਼ਨੂ*** : ਦੀਮਕ, ਸਿਓਂਕ।

زنهار ***ਜ਼ਿਨਹਾਰ*** : ਅਮਾਨ, ਹਿਫ਼ਾਜ਼ਤ, ਬਚਾ, ਸ਼ਰਨ; ਮੋਹਲਤ, ਇਕਰਾਰ, ਬਚਨ, ਅਮਾਨਤ, ਡਰ, ਭੈ, ਖ਼ੌਫ਼; ਸ਼ਿਕਾਇਤ, ਸ਼ਿਕਵਾ, ਨਹੋਰਾ, ਅਫ਼ਸੋਸ, ਹਸਰਤ; ਪਰਹੇਜ਼; ਖ਼ਬਰ, ਵਾਕਫ਼ੀਅਤ, ਹੋਸ਼; ਅਸਲੋਂ, ਹਰਗਿਜ਼, ਕਦੇ ਨਹੀਂ, ਖ਼ਿਆਲ ਰਖੀਂ, ਸਾਵਧਾਨ।

زنهارخوار ***ਜ਼ਿਨਹਾਰ ਖ਼੍ਵਾਰ*** : ਬਚਨ ਤੋੜਨ ਵਾਲਾ।

زنهارخواه ***ਜ਼ਿਨਹਾਰ ਖ਼੍ਵਾਹ*** : ਮੋਹਲਤ ਮੰਗਣ ਵਾਲਾ; ਸ਼ਰਨ ਚਾਹੁਣ ਵਾਲਾ।

زنهار داده ***ਜ਼ਿਨਹਾਰ ਦਾਦਾ*** : ਜਿਸ ਨੂੰ ਸ਼ਰਨ ਦਿੱਤੀ ਗਈ ਹੋਵੇ, ਸ਼ਰਨਾਰਥੀ।

زنهارگیر ***ਜ਼ਿਨਹਾਰਗੀਰ*** : ਸ਼ਰਨ ਦੇਣ ਵਾਲਾ।

زنهاری ***ਜ਼ਿਨਹਾਰੀ*** : ਸ਼ਰਨ ਚਾਹੁਣ ਵਾਲਾ, ਸ਼ਰਨਾਰਥੀ, ਦੂਜੇ ਧਰਮ ਦਾ ਜੋ ਮੁਸਲਮਾਨਾਂ ਦੀ ਸ਼ਰਨ ਵਿਚ ਆ ਜਾਵੇ, ਇਕਰਾਰ ਕਰਨ ਵਾਲਾ।

زو ***ਜ਼ਵ*** : ਨਦੀ, ਸਾਗਰ; ਤੈਹਮਾਸਪ ਦੇ ਪੁਤਰ ਦਾ ਨਾਮ।

زو ***ਜ਼ੂ*** : (ਜ਼ੂਦ زود ਦਾ ਸੰਖਿਪਤ ਰੂਪ) ਜਲਦ, ਸ਼ਤਾਬ, ਛੇਤੀ; (ਅਜ਼ ਉ ازاو ਦਾ ਸੰਖਿਪਤ ਰੂਪ) ਉਸ ਤੋਂ।

زواجر ***ਜ਼ਵਾਜਿਰ*** : (ਜ਼ਾਜਿਰ زاجر ਦਾ ਬੌਹਵਚਨ) ਰੋਕਣ ਵਾਲੇ, ਵਰਜਣ ਵਾਲੇ, ਝਿੜਕਣ ਵਾਲੇ।

زوار ***ਜ਼ੱਵਾਰ*** : ਬੌਹਤ ਯਾਤਰਾ ਕਰਨ ਵਾਲਾ, ਤੀਰਥ-ਯਾਤਰੀ।

زوار ***ਜ਼ੁਵਾਰ, ਜ਼ੁੱਵਾਰ*** : (ਜ਼ਾਇਰ زائر ਦਾ ਬੌਹਵਚਨ) ਜ਼ਿਆਰਤ (ਜ਼ਿਯਾਰਤ) ਕਰਨ ਵਾਲੇ, ਯਾਤਰੀ-ਲੋਕ, ਤੀਰਥ-ਯਾਤਰੀ।

زواره ***ਜ਼ਵਾਰਾ*** : ਨੌਕਰ, ਰੁਸਤਮ ਦੇ ਭਰਾ ਦਾ ਨਾਮ; ਈਰਾਨੀ ਇਰਾਕ ਵਿਚ ਇਕ ਸ਼ੈਹਰ ਜੇਹੜਾ ਉਸ ਨੇ ਵਸਾਇਆ ਸੀ।

زوال ***ਜ਼ਵਾਲ*** : ਚੰਗੀ ਸਥਿਤੀ ਤੋਂ ਮਾੜੀ ਸਥਿਤੀ ਵਿਚ ਜਾਣਾ, ਟਲਣਾ, ਕਿਸੇ ਥਾਂ ਤੋਂ ਦੂਰ ਹੋ ਜਾਣਾ, ਮਿਟ ਜਾਣਾ; ਪਤਨ, ਅਧੋਗਤੀ, ਕਮੀ, ਘਾਟਾ।

زواله ***ਜ਼ਵਾਲਾ*** : ਆਟੇ ਦਾ ਵਡਾ ਪੇੜਾ।

زوایا ***ਜ਼ਵਾਯਾ*** : (ਜ਼ਾਵੀਯਾ زاویه ਦਾ ਬੌਹਵਚਨ) ਕੋਨੇ, ਗੁੱਠਾਂ, ਗੋਸ਼ੇ।

زوائد ***ਜ਼ਵਾਇਦ*** : (ਜ਼ਾਇਦਾ ਦਾ ਬੌਹਵਚਨ) ਵਧੀਆਂ ਹੋਈਆਂ ਚੀਜ਼ਾਂ, ਫਾਲਤੂ ਵਸਤਾਂ।

زوباشی ***ਜ਼ੂਬਾਸ਼ੀ*** : ਪਰਧਾਨ, ਮੁਖੀ।

**زوپین** ***ਜ਼ੂਪੀਨ*** : ਇਕ ਪਰਕਾਰ ਦਾ ਛੋਟਾ ਨੇਜ਼ਾ; ਕਾਊਸ ਦੇ ਪੁਤਰ ਦਾ ਨਾਮ।

**زوج** ***ਜ਼ੌਜ*** : ਜੋੜਾ, ਜੋੜੀ, ਪਤੀ, ਪਤਨੀ, ਪੁਰਸ਼, ਤਰੀਮਤ, ਮਰਦ ਤੇ ਉਸ ਦੀ ਪਤਨੀ ਵਿਚੋਂ ਕੋਈ ਇਕ; ਓਹ ਅੰਕ ਜੋ ਦੋ ਉਤੇ ਪੂਰਾ ਤਕਸੀਮ ਹੋ ਜਾਵੇ ਜਿਵੇਂ ਅੱਠ, ਬਾਰਾਂ, ਛੇ ਆਦਿ।

**زوجان** ***ਜ਼ੌਜਾਨ,*** **زوجین** ***ਜ਼ੌਜੈਨ*** : ਜੋੜਾ, ਮਰਦ ਤੇ ਔਰਤ।

**زوجه** ***ਜ਼ੌਜਾ*** : ਓਹ ਇਸਤਰੀ ਜਿਸ ਨਾਲ ਨਿਕਾਹ ਹੋਇਆ ਹੋਵੇ, ਬੀਵੀ, ਵੌਹਟੀ।

**زوجی** ***ਜ਼ੌਜੀ*** : ਵਿਆਹੁਤਾ।

**زوجیت** ***ਜ਼ੌਜੀਯਤ*** : ਬੀਵੀ ਬਣਨ ਦਾ ਹੱਕ; ਨਿਕਾਹ, ਸ਼ਾਦੀ, ਵਿਆਹ।

**زود** ***ਜ਼ੌਦ*** : (= ਜ਼ਾਦ زاد) ਸਫ਼ਰ ਲਈ ਖਾਣ-ਪੀਣ ਦੀ ਸਮਗਰੀ, ਤੋਸ਼ਾ।

**زود** ***ਜ਼ੂਦ*** : ਜਲਦੀ, ਛੇਤੀ, ਝਟ-ਪਟ, ਫ਼ੌਰਨ, ਹੁਣੇ।

**زودا** ***ਜ਼ੂਦਾ*** : ਛੇਤੀ ਹੀ।

**زودازود** ***ਜ਼ੂਦਾਜ਼ੂਦ*** : ਬੌਹਤ ਜਲਦੀ।

**زودبود** ***ਜ਼ੂਦ ਬੂਦ*** : ਬੇਜਾ, ਬੇਦਲੀਲ।

**زودپشیمان** ***ਜ਼ੂਦ-ਪਸ਼ੇਮਾਨ*** : ਛੇਤੀ ਸ਼ਰਮਿੰਦਾ ਹੋਣ ਵਾਲਾ, ਛੇਤੀ ਪਛਤਾਉਣ ਵਾਲਾ।

**زودخیز** ***ਜ਼ੂਦ-ਖ਼ੇਜ਼*** : ਚੁਸਤ, ਚਲਾਕ, ਸਵੇਰੇ ਛੇਤੀ ਉਠਣ ਵਾਲਾ।

**زودرام** ***ਜ਼ੂਦ-ਰਾਮ*** : ਜਲਦੀ ਆਗਿਆਕਾਰੀ ਬਣ ਜਾਣ ਵਾਲਾ।

**زودرس** ***ਜ਼ੂਦ-ਰਸ,*** **زودفهم** ***ਜ਼ੂਦ-ਫ਼ਹਮ*** : ਝਟ ਗੱਲ ਸਮਝ ਜਾਣ ਵਾਲਾ, ਤੀਖਣ-ਬੁਧੀ ਵਾਲਾ।

**زودسیر** ***ਜ਼ੂਦ-ਸੇਰ*** : ਛੇਤੀ ਰਜ ਜਾਣ ਵਾਲਾ, ਦੋਸਤਾਂ ਦੀ ਮੁਹੱਬਤ ਤੋਂ ਛੇਤੀ ਨਰਾਜ਼ ਹੋ ਜਾਣ ਵਾਲਾ; ਅਸਥਿਰ; ਫ਼ਜ਼ੂਲ, ਬੇਫ਼ਾਇਦਾ; ਬਦ-ਮਿਜ਼ਾਜ।

**زودی** ***ਜ਼ੂਦੀ,*** **زودگی** ***ਜ਼ੂਦਗੀ*** : ਜਲਦੀ, ਸ਼ਤਾਬੀ, ਕਾਹਲ।

**زور** ***ਜ਼ੋਰ*** : ਸ਼ਕਤੀ, ਬਲ, ਯਤਨ।

**زورآزما** ***ਜ਼ੋਰ-ਆਜ਼ਮਾ,*** **زورآور** ***ਜ਼ੋਰ-ਆਵਰ,*** **زورگر** ***ਜ਼ੋਰ-ਗਰ*** : ਪੈਹਲਵਾਨ, ਤਾਕਤਵਰ, ਸ਼ਕਤੀਸ਼ਾਲੀ।

**زورآوری** ***ਜ਼ੋਰ-ਆਵਰੀ*** : ਜ਼ਬਰ, ਤਾਕਤ ਦੀ ਦੁਰ ਵਰਤੋਂ।

**زوربازو** ***ਜ਼ੋਰ-ਬਾਜ਼ੂ*** : ਤਕੜੀਆਂ ਬਾਹਾਂ ਵਾਲਾ।

**زورخانه** ***ਜ਼ੋਰ-ਖ਼ਾਨਾ*** : ਅਖਾੜਾ।

**زوردار** ***ਜ਼ੋਰਦਾਰ*** : ਸ਼ਕਤੀਸ਼ਾਲੀ, ਸਖ਼ਤ।

**زورگری** ***ਜ਼ੋਰ-ਗਰੀ*** : ਪੈਹਲਵਾਨੀ।

**زورمند** ***ਜ਼ੋਰਮੰਦ,*** **زورناک** ***ਜ਼ੋਰਨਾਕ,*** **زوروَر** ***ਜ਼ੋਰਵਰ*** : ਤਕੜਾ, ਜ਼ੋਰ ਵਾਲਾ, ਸ਼ਕਤੀਸ਼ਾਲੀ।

**زوری** ***ਜ਼ੋਰੀ*** : ਸ਼ਕਤੀ।

**زورق** ***ਜ਼ੌਰਕ਼*** : ਛੋਟੀ ਬੇੜੀ, ਛੋਟੀ ਕਿਸ਼ਤੀ; ਡੌਂਗਾ।

**زورقِ‌زرین** ***ਜ਼ੌਰਕ-ਏ-ਜ਼ੱਰੀਨ*** : ਸੂਰਜ।

**زورقِ‌سیمین** ***ਜ਼ੌਰਕ-ਏ-ਸੀਮੀਨ*** : ਚੰਨ ਏਕਮ ਦਾ, ਨਵਾਂ ਚੰਦਰਮਾ, ਈਦ ਦਾ ਚੰਨ।

**زورقی** ***ਜ਼ੌਰਕੀ*** : ਫ਼ਕੀਰਾਂ ਦੀ ਬੇੜੀ ਵਰਗੀ ਟੋਪੀ।

**زوز** ***ਜ਼ੂਜ਼ਾ,*** **زوزه** ***ਜ਼ੂਜ਼ਾ*** : ਰੋਣਾ-ਧੋਣਾ, ਵਿਰਲਾਪ, ਸ਼ੋਰ-ਸ਼ਰਾਬਾ, ਰੌਲਾ-ਗੌਲਾ, ਮਾਤਮ, ਸੋਗ।

**زوزن** ***ਜ਼ੌਜ਼ਨ*** : ਖ਼ੁਰਾਸਾਨ ਵਿਚ ਹਰਾਤ ਦੇ ਨੇੜੇ ਇਕ ਸ਼ੈਹਰ ਦਾ ਨਾਮ; ਇਕ ਬਾਦਸ਼ਾਹ ਦਾ ਨਾਮ।

**زوش** ***ਜ਼ੌਸ਼*** : ਦਲੇਰ, ਨਿਡਰ; ਤਕੜਾ, ਤੇਜ਼-ਮਿਜ਼ਾਜ, ਬਦਮਾਸ਼।

**زوغال** ***ਜ਼ੁਗਾਲ*** : ਕੋਲਾ।

**زه** ***ਜ਼ਹ*** : ਮਰਦ ਦਾ ਗੁਪਤ ਅੰਗ; ਓਹ ਥਾਂ ਜਿਥੇ ਪਾਣੀ ਉਬਲ ਕੇ ਬਾਹਰ ਨਿਕਲੇ।

**زِه** ***ਜ਼ਿਹ*** : ਜਣਨਾ, ਜੰਮਣਾ, ਪੈਦਾ ਕਰਨਾ; ਨੁਤਫ਼ਾ, ਬੀਜ, ਵੀਰਜ, ਬੱਚਾ; ਬੇਟਾ, ਸ਼ਾਬਾਸ਼!

ਵਾਹ ਵਾਹ, ਕਮਾਨ ਦਾ ਚਿੱਲਾ; ਹਰ ਚੀਜ਼ ਦਾ ਕੰਢਾ; ਇਨਾਮ, ਮੇਹਨਤਾਨਾ।

**زهاد** ***ਜ਼ੁਹਾਦ*** : (ਜ਼ਾਹਿਦ **زاهد** ਦਾ ਬੌਹਵਚਨ) ਬੰਦਗੀ ਕਰਨ ਵਾਲੇ, ਪਰਹੇਜ਼ਗਾਰ, ਤਪੱਸਵੀ, ਭਗਤ।

**زهار** ***ਜ਼ਹਾਰ*** : ਇਸਤਰੀ ਦਾ ਗੁਪਤ ਅੰਗ, ਪੇਡੂ, ਪੱਥਰ, ਆਦਿ ਦੀ ਮੋਰੀ ਜਿਸ ਵਿਚੋਂ ਪਾਣੀ ਨਿਕਲੇ।

**زهاز** ***ਜ਼ਹਾਜ਼*** : ਸ਼ੋਰ, ਰੌਲਾ, ਨਾਅਰਾ, ਬਾਂਗ; ਚੀਕ-ਪੁਕਾਰ।

**زهد** ***ਜ਼ੁਹਦ*** : ਵਿਸ਼ੈ ਵਿਕਾਰਾਂ ਤੋਂ ਉਦਾਸੀਨਤਾ ਕਰਨਾ, ਸੰਸਾਰਕ ਪਦਾਰਥਾਂ ਤੋਂ ਲਾਂਭੇ ਰੈਹਣਾ, ਤਿਆਗ, ਗੁਨਾਹਾਂ ਤੋਂ ਬਚਣਾ।

**زهدان** ***ਜ਼ਹਦਾਨ, ਜ਼ਿਹਦਾਨ*** : ਔਰਤ ਦੀ ਬੱਚੇ-ਦਾਨੀ।

**زەدیدە** ***ਜ਼ਿਹ ਦੀਦਾ*** : ਬੇਸ਼ਰਮ, ਸ਼ੋਖ਼ ਚਸ਼ਮ।

**زهر** ***ਜ਼ਹਰ*** : (ਪੰਜਾਬੀ ਵਿਚ ਪਰਚਲਤ ਰੂਪ "ਜ਼ੈਹਰ" ਹੈ) ਵਿਸ਼; ਗੁੱਸਾ, ਤੈਸ਼, ਗ਼ਜ਼ਬ, ਜ਼ੈਹਰੀਲੇ ਜਾਨਵਰ ਦਾ ਡੰਗ।

**زهرآشام** ***ਜ਼ਹਰ-ਆਸ਼ਾਮ*** : ਜਿਸ ਨੇ ਜ਼ੈਹਰ ਪੀਤਾ ਹੋਵੇ।

**زهرآگین** ***ਜ਼ਹਰ-ਆਗੀਨ*** : ਜ਼ੈਹਰੀਲਾ, ਜ਼ੈਹਰ-ਭਰਿਆ।

**زهرآلود** ***ਜ਼ਹਰ-ਆਲੂਦ*** : ਜ਼ੈਹਰ ਦਿੱਤਾ ਹੋਇਆ।

**زهرآمیز** ***ਜ਼ਹਰ-ਆਮੇਜ਼*** : ਜ਼ੈਹਰ-ਮਿਲਿਆ, ਜ਼ੈਹਰੀਲਾ।

**زهربا** ***ਜ਼ਹਰਬਾ*** : ਜ਼ੈਹਰ ਮਿਲਿਆ ਹੋਇਆ ਖਾਣਾ।

**زهرباد** ***ਜ਼ਹਰਬਾਦ*** : ਇਕ ਰੋਗ ਜਿਸ ਨਾਲ ਫੋੜੇ ਫਿਨਸੀਆਂ ਦਾ ਜ਼ੈਹਰ ਸਾਰੇ ਸਰੀਰ 'ਚ ਫੈਲ ਜਾਂਦਾ ਹੈ, ਕੰਠ-ਰੋਗ।

**زهرچشم** ***ਜ਼ਹਰ-ਚਸ਼ਮ*** : ਗੁੱਸੇ ਨਾਲ ਘੂਰ ਕੇ ਵੇਖਣਾ।

**زهرخند** ***ਜ਼ਹਰਖ਼ੰਦ*** : ਸ਼ਰਮਿੰਦਗੀ ਵਿਚ ਹੱਸਣਾ, ਰੰਜ, ਮੁਸੀਬਤ ਵੇਲੇ ਦਾ ਹਾਸਾ।

**زهردارو** ***ਜ਼ਹਰਦਾਰੂ*** : ਜ਼ੈਹਰ ਦੂਰ ਕਰਨ ਵਾਲੀ ਚੀਜ਼, ਤਰਯਾਕ।

**زهرگیا** ***ਜ਼ਹਰ ਗਿਯਾ*** : ਇਕ ਜ਼ੈਹਰੀਲੀ ਘਾਹ ਜਿਸ ਨੂੰ ਖਾ ਕੇ ਪਸ਼ੂ ਮਰ ਜਾਂਦਾ ਹੈ।

**زهرمارکردن** ***ਜ਼ਹਰ ਮਾਰ ਕਰਦਨ*** : ਰੁਚੀ ਨਾ ਹੋਣ ਤੇ ਵੀ ਖਾਣਾ, ਮਜਬੂਰੀ ਖਾਣਾ।

**زهرمهره** ***ਜ਼ਹਰ ਮੁਹਰਾ*** : ਇਕ ਪਰਸਿੱਧ ਮਣਕਾ ਜੋ ਜ਼ੈਹਰ ਨੂੰ ਦੂਰ ਕਰ ਦਿੰਦਾ ਹੈ।

**زهرمینا** ***ਜ਼ਹਰ ਮੀਨਾ*** : ਤਲਖ਼ ਸ਼ਰਾਬ।

**زهرناب** ***ਜ਼ਹਰਨਾਬ*** : ਖਾਲਸ ਜ਼ੈਹਰ, ਕੌੜਾ ਪਾਣੀ।

**زهرنوشیدن** ***ਜ਼ਹਰ ਨੋਸ਼ੀਦਨ*** : ਕਿਸੇ ਦੇ ਤਾਹਨੇ ਮਿਹਣੇ ਝੱਲਣਾ, ਕੌੜਾ ਘੁੱਟ ਭਰਨਾ।

**زهرا** ***ਜ਼ਹਰਾ*** : ਚਿੱਟਾ, ਸਾਫ਼, ਸੁੰਦਰ; ਚਮਕੀਲਾ, ਬੀਬੀ ਫ਼ਾਤਿਮਾ ਦੀ ਉਪਾਧੀ, ਕਿਉਂ ਜੋ ਆਪ ਚਿਟੇ ਰੰਗ ਦੇ ਸਨ।

**زهره** ***ਜ਼ਹਰਾ*** : ਕਲੀ, ਕਰੂੰਬਲ, ਤਾਜ਼ਗੀ, ਹਰਿਆਵਲ, ਖ਼ੂਬੀ, ਗੁਣ; ਸਜਾਵਟ, ਸਜ-ਧਜ; ਪਿਤਾ, ਇਕ ਅੰਦਰੂਨੀ ਅੰਗ ਜਿਸ ਵਿਚ ਪੀਲੇ ਤੇ ਨੀਲੇ ਰੰਗ ਦਾ ਪਾਣੀ ਭਰਿਆ ਹੁੰਦਾ ਹੈ; ਸ਼ਕਤੀ, ਜ਼ੋਰ, ਦਲੇਰੀ, ਸਾਹਸ।

**زهره‌باختن** ***ਜ਼ਹਰਾ ਬਾਖ਼ਤਨ*** : ਦਿਲ ਹਾਰ ਜਾਣਾ।

**زهره** ***ਜ਼ੁਹਰਾ*** : ਸ਼ੁੱਕਰ ਸਤਾਰਾ; ਸੁੰਦਰਤਾ, ਚਿੱਟਾ ਰੰਗ, ਕੁਰੈਸ਼ ਦੇ ਇਕ ਕਬੀਲੇ ਦਾ ਨਾਮ।

**زهره‌بناگوش** ***ਜ਼ੁਹਰਾ ਬੁਨਾਗੋਸ਼*** : ਸੁੰਦਰ ਕੰਨਾਂ ਵਾਲਾ, ਸੁੰਦਰ।

**زهره‌جبین** ***ਜ਼ੁਹਰਾ-ਜਬੀਨ*** : ਅਤਿ ਸੋਹਣਾ ਮਸ਼ੂਕ ਜਿਸ ਦਾ ਮੱਥਾ ਸ਼ੁੱਕਰ ਸਤਾਰੇ ਵਰਗਾ ਚਮਕਦਾਰ ਹੋਵੇ।

**زهره‌رخ** ***ਜ਼ੁਹਰਾ ਰੁਖ਼*** : ਸੁੰਦਰ, ਸੋਹਣਾ।

**زهرهٔ‌شب** ***ਜ਼ੁਹਰਾ-ਏ-ਸ਼ਬ*** : ਰਾਤ ਦੀ ਰੋਸ਼ਨੀ।

**زهره‌طبع** ***ਜ਼ੁਹਰਾ-ਤਬਅ*** : ਚੰਗੀ

ਤਬੀਅਤ ਵਾਲਾ, ਦਿਲ-ਪਸੰਦ।

**زهرەمیغ** ***ਜ਼ੁਹਰਾ-ਏ-ਮੇਗ*** : ਮੀਂਹ ਦੀਆਂ ਕਣੀਆਂ।

**زهرەنوا** ***ਜ਼ੁਹਰਾ-ਨਵਾ,*** **زهرەسار** ***ਜ਼ੁਹਰਾ-ਸਾਜ਼*** : ਮਧੁਰ ਅਵਾਜ਼ ਵਾਲੀ; ਸੰਗੀਤ ਪਰਵੀਨ।

**زهراد** ***ਜ਼ਿਹਜ਼ਾਦ,*** **زه و زاد** ***ਜ਼ਿਹ-ਉ-ਜ਼ਾਦ*** : ਨਸਲ, ਪੀੜ੍ਹੀ, ਬਾਲ ਬੱਚੇ।

**زهگیر** ***ਜ਼ਿਹਗੀਰ*** : ਤੀਰ ਚਲਾਉਣ ਸਮੇਂ ਅੰਗੂਠੇ ਤੇ ਪਾਈ ਹੋਈ ਹੱਡੀ, ਚੰਮ ਜਾਂ ਸਿੰਗ ਦੀ ਟੋਪੀ।

**زهو** ***ਜ਼ਹੂ*** : ਕੰਨ ਦੀ ਮੈਲ।

**زهی** ***ਜ਼ਿਹੇ/ਜ਼ਹੇ*** : ਸ਼ਾਬਾਸ਼! ਵਾਹ! ਵਾਹ ਵਾਹ!।

**زهیرو** ***ਜ਼ਹੇ-ਰੂ*** : ਵਾਹ, ਕਿਡਾ ਸੋਹਣਾ ਮੁਖੜਾ।

**زهیر** ***ਜ਼ਹੀਰ*** : ਖੁਲ੍ਹਿਆ ਹੋਇਆ, ਚਮਕਦਾ, ਰੋਸ਼ਨ, ਕਰੂੰਬਲਾਂ ਨਾਲ ਲਦਿਆ ਹੋਇਆ (ਦਰਖ਼ਤ), ਗ਼ਮਗੀਨ, ਉਦਾਸ, ਦੁਬਲਾ, ਕਮਜ਼ੋਰ (ਬੀਮਾਰੀ ਕਾਰਨ)।

**زی** ***ਜ਼ੇ*** : ਉਮਰ, ਆਯੂ।

**زیاد** ***ਜ਼ਿਯਾਦ,*** **زیادە** ***ਜ਼ਿਯਾਦਾ*** : (ਪੰਜਾਬੀ ਵਿਚ ਪਰਚਲਤ ਰੂਪ 'ਜ਼ਿਆਦਾ' ਹੈ।) ਜ਼ਿਆਦਾ, ਬੌਹਤਾ, ਫ਼ਾਲਤੂ, ਬੌਹਤਾ ਹੋਣਾ; ਨਰਦਾਂ ਦੀ ਇਕ ਖੇਡ।

**زیادت** ***ਜ਼ਿਯਾਦਤ*** : ਬੌਹਤਾਤ, ਬੌਹਤ ਕੁਝ, ਵਾਫ਼ਰ, ਵਾਧੂ।

**زیادتی** ***ਜ਼ਿਯਾਦਤੀ*** : ਬੌਹਤ ਕੁਝ ਹੋਣਾ, ਵਧੀਕੀ।

**زیادتی‌طلب** ***ਜ਼ਿਯਾਦਤੀ ਤਲਬ*** : ਕਿਸਮਤ ਜਾਂ ਨਸੀਬੇ ਨਾਲੋਂ ਵਧ ਚਾਹੁਣ ਵਾਲਾ।

**زیادەتر** ***ਜ਼ਿਯਾਦਾ-ਤਰ*** : ਵਧੇਰੇ ਕਰਕੇ, ਬੌਹਤਾ।

**زیادەسر** ***ਜ਼ਿਯਾਦਾ-ਸਰ*** : ਆਪਣੇ ਆਪ ਨੂੰ ਬੌਹਤ ਕੁਝ ਸਮਝਣ ਵਾਲਾ, ਮਗ਼ਰੂਰ, ਬਾਗ਼ੀ।

**زیادەسری** ***ਜ਼ਿਯਾਦਾ-ਸਰੀ*** : ਖ਼ੁਦ ਪਸੰਦੀ, ਗ਼ਰੂਰ, ਅਭਮਾਨ, ਆਕੀਪੁਣਾ।

**زیادەکردن** ***ਜ਼ਿਯਾਦਾ ਕਰਦਨ*** : ਖ਼ਤਮ ਕਰਨਾ।

**زیادەگو** ***ਜ਼ਿਯਾਦਾ ਗੋ*** : ਬੜ-ਬੋਲਾ, ਬੌਹਤਾ ਬੋਲਣ ਵਾਲਾ।

**زیارت** ***ਜ਼ਿਯਾਰਤ*** : (ਪੰਜਾਬੀ ਵਿਚ ਪਰਚਲਤ ਰੂਪ "ਜ਼ਿਆਰਤ" ਹੈ) ਮਿਲਣਾ, ਕਿਸੇ ਪਵਿੱਤਰ ਸਥਾਨ, ਚੀਜ਼ ਜਾਂ ਆਦਮੀ ਦੇ ਦਰਸ਼ਨ ਕਰਨਾ; ਤੀਰਥ ਯਾਤਰਾ; ਦਰਸ਼ਨ, ਮੁਲਾਕਾਤ।

**زیارتگاە** ***ਜ਼ਿਯਾਰਤ-ਗਾਹ*** : ਯਾਤਰਾ-ਯੋਗ ਸਥਾਨ।

**زیارتی** ***ਜ਼ਿਯਾਰਤੀ*** : ਜ਼ਿਯਾਰਤ ਨਾਲ ਸਬੰਧਤ; ਯਾਤਰੀ।

**زیافت** ***ਜ਼ਿਯਾਫ਼ਤ*** : (ਪੰਜਾਬੀ ਵਿਚ ਪਰਚਲਤ ਰੂਪ "ਜ਼ਿਆਫ਼ਤ" ਹੈ।) ਖੋਟਾਪਣ, ਖੋਟ, ਮਿਲਾਵਟ, ਖੋਟਾ ਹੋਣਾ।

**زیان** ***ਜ਼ਿਯਾਨ*** : ਨੁਕਸਾਨ, ਹਰਜ, ਘਾਟਾ; ਧੋਖਾ, ਫ਼ਰੇਬ।

**زیان‌آور** ***ਜ਼ਿਯਾਨ-ਆਵਰ*** : ਹਾਨੀਕਾਰਕ।

**زیان‌دار** ***ਜ਼ਿਯਾਨਦਾਰ*** : ਨੁਕਸਾਨ ਪੌਹਚਾਉਣ ਵਾਲਾ, ਘਾਟੇਵੰਦਾ; ਤਕਲੀਫ਼ ਦੇਣ ਵਾਲਾ।

**زیان‌دیدە** ***ਜ਼ਿਯਾਨਦੀਦਾ,*** **زیان‌رسیدە** ***ਜ਼ਿਯਾਨਰਸੀਦਾ*** : ਜਿਸ ਨੂੰ ਨੁਕਸਾਨ ਪੁਜਾ ਹੋਵੇ, ਜਿਸ ਨੂੰ ਘਾਟਾ ਪਿਆ ਹੋਵੇ, ਦੁਖੀ।

**زیان‌کار** ***ਜ਼ਿਯਾਨਕਾਰ,*** **زیان‌نگر** ***ਜ਼ਿਯਾਨਗਰ*** : ਤਕਲੀਫ਼ ਦੇਣ ਵਾਲਾ, ਦੁਖੀ ਕਰਨ ਵਾਲਾ।

**زیان‌کاری** ***ਜ਼ਿਯਾਨਕਾਰੀ*** : ਨੁਕਸਾਨ, ਨੁਕਸਾਨ ਪੌਹਚਾਉਣਾ, ਦੁੱਖ, ਤਕਲੀਫ਼, ਗੁਨਾਹ, ਪਾਪ।

**زیانی** ***ਜ਼ਿਯਾਨੀ*** : ਨੁਕਸਾਨ, ਦੁਖ,

ਤਕਲੀਫ਼; ਘਾਟ; ਨੁਕਸਾਨ ਪੌਹਚਾਉਣ ਵਾਲਾ।

**زیب** ***ਜ਼ੀਬ/ਜ਼ੇਬ*** : ਸਜਾਵਟ, ਸ਼ਿੰਗਾਰ, ਸੁੰਦਰਤਾ, ਖ਼ੂਬਸੂਰਤੀ; ਗੈਹਣਾ, ਭੂਸ਼ਨ, ਜ਼ੇਵਰ।

**زیب‌وزینت** ***ਜ਼ੇਬ-ਉ-ਜ਼ੀਨਤ*** : ਸ਼ਿੰਗਾਰ ਤੇ ਸਜਾਵਟ, ਸਜ-ਧਜ, ਹਾਰ-ਸ਼ਿੰਗਾਰ।

**زیبا** ***ਜ਼ੀਬਾ*** : ਸੋਹਣਾ, ਸੁੰਦਰ; ਯੋਗ, ਲਾਇਕ।

**زیباسرشت‌زیباخو** ***ਜ਼ੀਬਾ-ਸਿਰਿਸ਼ਤ-ਜ਼ੇਬਾ-ਖ਼ੂ*** : ਨੇਕ-ਖਸਲਤ, ਚੰਗੇ ਸੁਭਾ ਵਾਲਾ।

**زیبارو** ***ਜ਼ੀਬਾਰੂ*** : ਸੋਹਣੇ ਮੁਖੜੇ ਵਾਲਾ।

**زیبان** ***ਜ਼ੀਬਾਨ*** : ਸਜਿਆ ਹੋਇਆ।

**زیبال** ***ਜ਼ੀਬਾਲ*** : ਤੇਜ਼ ਰਫ਼ਤਾਰ (ਘੋੜਾ, ਜਾਨਵਰ, ਆਦਿ)।

**زیبائش** ***ਜ਼ੀਬਾਇਸ਼,*** **زیبائی** ***ਜ਼ੀਬਾਈ*** : ਸਜਾਵਟ, ਸ਼ਿੰਗਾਰ, ਸੁੰਦਰਤਾ, ਸੁਹੱਪਣ।

**زیبق** ***ਜ਼ੀਬਕ*** : ਪਾਰਾ।

**زیبق‌بگوش‌ریختن** ***ਜ਼ੀਬਕ ਬ-ਗੋਸ਼ ਰੇਖ਼ਤਨ*** : ਕੰਨਾਂ ਨੂੰ ਬੋਲਿਆਂ ਕਰ ਦੇਣਾ।

**زیبق‌کردن** ***ਜ਼ੀਬਕ ਕਰਦਨ*** : ਨਾਸ ਕਰ ਦੇਣਾ।

**زیبن** ***ਜ਼ੀਬਨ/ਜ਼ੈਬਨ*** : ਸੰਸਾਰ ਛਡ ਦੇਣ ਵਾਲਾ, ਸੰਨਿਆਸੀ, ਤਿਆਗੀ।

**زیبندگی** ***ਜ਼ੇਬੰਦਗੀ*** : ਸਜਾਵਟ, ਸਜ-ਧਜ।

**زیبندگی‌بخش** ***ਜ਼ੇਬੰਦਗੀ-ਬਖ਼ਸ਼*** : ਸਜਾਉਣ ਵਾਲਾ, ਸੁੰਦਰਤਾ ਬਖ਼ਸ਼ਣ ਵਾਲਾ।

**زیبنده** ***ਜ਼ੇਬੰਦਾ*** : ਸੁੰਦਰ, ਸੋਹਣਾ।

**زیتون** ***ਜ਼ੈਤੂਨ*** : ਇਕ ਪਰਸਿੱਧ ਰੁਖ ਦਾ ਨਾਮ ਜਿਸ ਦਾ ਤੇਲ ਖਾਣ, ਦਵਾਈਆਂ ਵਿਚ ਤੇ ਦੀਵਾ ਜਗਾਉਣ ਵਿਚ ਕੰਮ ਆਉਂਦਾ ਹੈ।

**زیتونی** ***ਜ਼ੈਤੂਨੀ*** : ਸੁਰਖ਼ ਪੀਲੀ ਭਾਹ ਮਾਰਦਾ ਰੰਗ; ਜ਼ੈਤੂਨ ਦੇ ਰੰਗ ਵਰਗਾ।

**زیج** ***ਜ਼ੀਜ*** : (ਜ਼ੀਕ **ریک** ਦਾ ਅਰਬੀ ਰੂਪਾਂਤਰ) ਨਜੂਮ ਦੀ ਓਹ ਕਿਤਾਬ ਜਿਸ ਵਿਚ ਤਾਰਿਆਂ ਦੀ ਚਾਲ ਆਦਿ ਚਿੰਨ੍ਹਾਂ ਵਿਚ ਦਿਤੀ ਹੁੰਦੀ ਹੈ।

**زیچ** ***ਜ਼ੀਚ*** : ਮਖੌਲ, ਸਿਠ, ਟਿਚਕਰ; ਅੰਗੂਰਾਂ ਦੀ ਇਕ ਵਧੀਆ ਕਿਸਮ।

**زید** ***ਜ਼ੈਦ*** : ਇਕ ਫ਼ਰਜ਼ੀ ਨਾਮ; ਕਈਆਂ ਦਾ ਨਾਮ ਵੀ ਹੁੰਦਾ ਹੈ ਜਿਵੇਂ ਇਕ ਪਰਸਿੱਧ ਸਹਾਬੀ ਦਾ ਨਾਮ।

**زیر** ***ਜ਼ੀਰ/ਜ਼ੇਰ*** : ਬਰੀਕ ਅਵਾਜ਼, ਨਰਮ, ਧੀਮੀ ਸੁਰ ਜੋ 'ਬਮ' (ਮੋਟੀ ਉਚੀ ਅਵਾਜ਼) ਦਾ ਵਿਪਰਿਆਏ ਹੈ; ਸੰਗੀਤ ਵਿਚ ਇਕ ਸੁਰ ਦਾ ਨਾਮ; ਸਿਹਾਰੀ (ਲਗ ਦੀ ਥਾਂ); ਢਕਿਆ ਹੋਇਆ, ਲੁਕਾਇਆ ਹੋਇਆ; ਹੇਠਾਂ, ਥਲੇ, ਕਮਜ਼ੋਰ, ਘਟੀਆ; ਸਤਾਰ ਆਦਿ ਦੀ ਸਭ ਤੋਂ ਛੋਟੀ ਤਾਰ।

**زیرازمیانه** ***ਜ਼ੇਰ ਅਜ਼ ਮਿਯਾਨਾ*** : ਦਰਮਿਆਨੇ ਦਰਜੇ ਤੋਂ ਘਟ ਦਰਜੇ ਦੀ ਚੀਜ਼, ਤੁਛ ਚੀਜ਼।

**زیرافگن** ***ਜ਼ੇਰ ਅਫ਼ਗਨ*** : ਤੋਸ਼ਕ, ਦਰੀ; ਛੋਟਾ ਗ਼ਲੀਚਾ; ਭੈਰਵੀ ਰਾਗ।

**زیربا/باجه** ***ਜ਼ੇਰ ਬਾ/ਬਾਜਾ*** : ਇਕ ਪਰਕਾਰ ਦਾ ਖਾਣਾ।

**زیربار** ***ਜ਼ੇਰ ਬਾਰ*** : ਭਾਰ ਹੇਠ ਦਬਿਆ ਹੋਇਆ, ਉਪਕਾਰ ਹੇਠ ਆਇਆ ਹੋਇਆ, ਕਰਜ਼ਈ।

**زیربر** ***ਜ਼ੇਰਬੁਰ*** : ਓਹ ਵਿਅਕਤੀ ਜੋ ਉਤੋਂ ਤਾਂ ਦੋਸਤ ਦਿਸੇ ਪਰ ਅੰਦਰੋਂ ਦੁਸ਼ਮਣ ਹੋਵੇ; ਜੇਬ-ਕਤਰਾ; ਚੋਰ।

**زیربند** ***ਜ਼ੇਰਬੰਦ*** : ਘੋੜੇ ਦਾ ਤੰਗ।

**زیرپا** ***ਜ਼ੇਰ ਪਾ*** : ਪਰਜਾ; ਅਧੀਨ; ਜੁੱਤੀ।

**زیرپوش** ***ਜ਼ੇਰ-ਪੋਸ਼*** : ਲਿਬਾਸ ਦੇ ਹੇਠਾਂ ਪਾਉਣ ਵਾਲਾ ਬਸਤਰ।

**زیرپیچ** ***ਜ਼ੇਰ-ਪੇਚ*** : ਛੋਟੀ ਦਸਤਾਰ ਜੋ ਵੱਡੀ ਦੇ ਹੇਠ ਬੰਨ੍ਹਦੇ ਹਨ, ਸਾਫ਼ੀ, ਪਟਕਾ।

**زیرجامه** ***ਜ਼ੇਰਜਾਮਾ*** : ਪਜਾਮਾ।

**زیرچاق** ***ਜ਼ੇਰ ਚਾਕ*** : ਕਮਜ਼ੋਰ, ਪਰਾਧੀਨ, ਆਗਿਆਕਾਰ, ਨਰਮ।

زیرخاکسپردن(کردن) ***ਜ਼ੇਰ-ਏ- ਖ਼ਾਕ ਸਿਪੁਰਦਨ (ਕਰਦਨ)*** : ਦਬਣਾ, ਦਫ਼ਨ ਕਰਨਾ, ਮਿਟਾ ਦੇਣਾ।

زیرزبان‌گفتن ***ਜ਼ੇਰ ਜ਼ਬਾਨ ਗੁਫ਼ਤਨ*** : ਹੌਲੀ ਕੈਹਣਾ, ਦਬੀ ਜ਼ਬਾਨ ਨਾਲ ਕੈਹਣਾ।

زیرزمین ***ਜ਼ੇਰ-ਜ਼ਮੀਨ*** : ਤੈਹਖ਼ਾਨਾ।

زیرطلا ***ਜ਼ੇਰ ਤਿਲਾ*** : ਸੋਨੇ ਦਾ ਪੈਂਦਾ (ਥੱਲਾ)।

زیرقلم‌آوردن(گرفتن) ***ਜ਼ੇਰ-ਏ-ਕਲਮ ਆਵਰਦਨ (ਗਿਰਿਫ਼ਤਨ)*** : ਲਿਖਣਾ, ਅੰਕਿਤ ਕਰਨਾ; ਅਧੀਨ ਕਰਨਾ।

زیردست ***ਜ਼ੇਰ-ਦਸਤ*** : ਕਮਜ਼ੋਰ; ਪਰਜਾ; ਛੁਪਿਆ ਹੋਇਆ।

زیرکاسه ***ਜ਼ੇਰ-ਕਾਸਾ*** : ਕੁਸ਼ਤੀ ਦੇ ਇਕ ਦਾਅ ਦਾ ਨਾਮ।

زیرگاه ***ਜ਼ੇਰ-ਗਾਹ*** : ਕੁਰਸੀ।

زیروبالا ***ਜ਼ੇਰ-ਓ-ਬਾਲਾ*** : ਹੇਠ ਉਪਰ; ਗਲਤੀ, ਭੁੱਲ।

زیروزار ***ਜ਼ੇਰ-ਓ-ਜ਼ਾਰ*** : ਹੌਲੀ ਤੇ ਗ਼ਮਗੀਨ ਅਵਾਜ਼।

زیروزبر ***ਜ਼ੇਰ-ਓ-ਜ਼ਬਰ*** : ਹੇਠ ਉਤੇ, ਉਲਟ-ਪੁਲਟ।

زیرین ***ਜ਼ੇਰੀਨ*** : ਪੈਰਾਂ ਵੱਲ ਦਾ, ਹੇਠਲਾ।

زیرباد ***ਜ਼ੇਰਬਾਦ*** : ਇਕ ਟਾਪੂ ਦਾ ਨਾਮ।

زیرکی ***ਜ਼ੀਰਕੀ*** : ਸਿਆਣਪ, ਚੇਤਨਤਾ, ਸਾਵਧਾਨੀ, ਜੁਗਤ।

زیره ***ਜ਼ੀਰਾ*** : ਇਕ ਪਰਕਾਰ ਦਾ ਖ਼ੁਸ਼ਬੂਦਾਰ ਤੇ ਬਰੀਕ ਬੀਜ ਜੇਹੜਾ ਗਰਮ ਮਸਾਲੇ ਵਿਚ ਪਾਇਆ ਜਾਂਦਾ ਹੈ; ਫੁਲਾਂ ਦੀ ਜ਼ਰਦੀ।

زیرۂکرمان ***ਜ਼ੀਰਾ-ਏ-ਕਿਰਮਾਨ*** : ਕਿਰਮਾਨ ਦਾ ਜ਼ੀਰਾ ਜੋ ਬੌਹਤ ਚੰਗਾ ਹੁੰਦਾ ਹੈ।

زیست ***ਜ਼ੀਸਤ*** : ਜ਼ਿੰਦਗੀ, ਉਮਰ, ਓਹ ਜੀਵਿਆ।

زیستن ***ਜ਼ੀਸਤਨ*** : ਜ਼ਿੰਦਗੀ ਬਿਤਾਉਣਾ, ਜਿਉਣਾ।

زیغ ***ਜ਼ੀਗ*** : ਬੋਰੀ, ਹੇਠਾਂ ਵਿਛਾਉਣ ਵਾਲਾ ਟਾਟ, ਚਟਾਈ; ਤਸੱਲੀ; ਵੇਹਲ, ਮਨ ਦੀ ਸ਼ਾਂਤੀ।

زیغال ***ਜ਼ੀਗਾਲ*** : ਵੱਡਾ ਪਿਆਲਾ, ਛੰਨਾ।

زیقوزاق ***ਜ਼ੀਕ-ਓ-ਜ਼ਾਕ*** : ਬਾਲ-ਬਚੇ, ਟੱਬਰ-ਟੀਹਰ।

زیک ***ਜ਼ੀਕ*** : ਜ਼ੀਜ, ਨਜੂਮ ਦੀ ਕਿਤਾਬ, ਜੰਤਰੀ, ਰਾਜ ਮਿਸਤਰੀ ਦਾ ਸੂਤ।

زیمله ***ਜ਼ੈਮੁਲਾ*** : ਫਲ ਤੇ ਸਬਜ਼ੀਆਂ ਪਾਉਣ ਵਾਲੀ ਟੋਕਰੀ।

زین ***ਜ਼ੀਨ*** : ਘੋੜੇ ਤੇ ਸਵਾਰ ਹੋਣ ਲਈ ਪਾਈ ਜਾਣ ਵਾਲੀ।

زین‌دارباشی ***ਜ਼ੀਨਦਾਰਬਾਸ਼ੀ*** : ਅਸਤਬਲ ਦਾ ਦਰੋਗਾ, ਸਾਈਸ।

زین‌زرین ***ਜ਼ੀਨ-ਏ-ਜ਼ੱਰੀਨ*** : ਸੂਰਜ।

زین‌ساز ***ਜ਼ੀਨ-ਸਾਜ਼*** : ਕਾਠੀਆਂ ਬਣਾਉਣ ਵਾਲਾ।

زین‌سازی ***ਜ਼ੀਨ-ਸਾਜ਼ੀ*** : ਕਾਠੀਆਂ ਬਣਾਉਣ ਦਾ ਕੰਮ।

زین‌وبرگ ***ਜ਼ੀਨ-ਓ-ਬਰਗ*** : ਘੋੜੇ ਦਾ ਸਾਰਾ ਸਾਜ਼-ਸਾਮਾਨ।

زینب ***ਜ਼ੈਨਬ*** : ਹਜ਼ਰਤ ਮੁਹੰਮਦ ਸਾਹਿਬ ਦੀ ਇਕ ਪਤਨੀ ਦਾ ਨਾਮ, ਬੀਬੀ ਫ਼ਾਤਿਮਾ ਦੀ ਸ਼ਾਹਿਬਜ਼ਾਦੀ ਦਾ ਨਾਮ।

زینه ***ਜ਼ੀਨਾ*** : ਪੌੜੀ।

زینهار ***ਜ਼ੀਨਹਾਰ*** : ਖ਼ਬਰਦਾਰ, ਖਿਆਲ ਰਖੀਂ, ਅਮਾਨ, ਸ਼ਰਨ, ਬਚਨ, ਇਕਰਾਰ, ਮੋਹਲਤ, ਸ਼ਿਕਵਾ, ਗਿਲਾ, ਪਰਹੇਜ਼, ਛਡਣਾ, ਹਰਗਿਜ਼, ਅਸਲੋਂ।

زینهارخوار ***ਜ਼ੀਨਹਾਰਖ਼ਾਰ*** : ਕੌਲ-ਕਰਾਰ ਤੋੜ ਦੇਣ ਵਾਲਾ।

زینهارخواه ***ਜ਼ੀਨਹਾਰਖ਼ਾਹ*** : ਅਮਨ ਚਾਹੁਣ ਵਾਲਾ, ਸ਼ਰਨ ਵਿਚ ਆਉਣਾ ਵਾਲਾ, ਸ਼ਰਨਾਰਥੀ।

زینهاردار ***ਜ਼ੀਨਹਾਰ-ਦਾਰ,*** زینهارگیر ***ਜ਼ੀਨਹਾਰ-ਗੀਰ*** : ਪਨਾਹ ਦੇਣ ਵਾਲਾ।

زینهاری ***ਜ਼ੀਨਹਾਰੀ*** : ਸੁਰੱਖਿਆ ਵਿਚ

ਆਇਆ ਹੋਇਆ, ਸ਼ਰਨਾਰਥੀ; ਇਕਰਾਰ ਕਰਨ ਵਾਲਾ।

**زیور *ਜ਼ੇਵਰ*** : ਭੂਸ਼ਣ, ਗੈਹਣਾ।

**زیوربستن *ਜ਼ੇਵਰ ਬਸਤਨ*,**
**زیوردادن *ਜ਼ੇਵਰ ਦਾਦਨ*,**
**زیورزدن *ਜ਼ੇਵਰ ਜ਼ਦਨ*,**
**زیوربرکشیدن *ਜ਼ੇਵਰ ਬਰ ਕਸ਼ੀਦਨ*** : ਗੈਹਣੇ ਪਾਉਣਾ, ਹਾਰ ਸ਼ਿੰਗਾਰ ਕਰਨਾ, ਸਜਣਾ, ਸਜਾਵਟ ਕਰਨਾ, ਅਲੰਕ੍ਰਿਤ ਹੋਣਾ।

**زیوقاف *ਜ਼ੇ-ਉ-ਕਾਫ਼*** : ਅਜੋੜ ਗੱਲਾਂ ਕਰਨਾ, ਫ਼ਜ਼ੂਲ ਗੱਲਾਂ।

# ژ (ਜ਼ੇ)

**ژ ਜ਼ੇ** : ਫ਼ਾਰਸੀ ਵਰਨਮਾਲਾ ਦਾ ਚੌਦ੍ਹਵਾਂ ਅੱਖਰ; ਅਬਜਦ ਅਨੁਸਾਰ ਇਸ ਦੇ ਅੰਕ ਵੀ ਜ਼ੇ ਜਿੰਨੇ ਅਰਥਾਤ ਸੱਤ (੭) ਹੁੰਦੇ ਹਨ।

**ژاپونی ਜ਼ਾਪੂਨੀ** : ਜਪਾਨੀ; ਜਪਾਨ ਦਾ ਰੈਹਣ ਵਾਲਾ; ਜਪਾਨ ਦੀ ਕੋਈ ਚੀਜ਼।

**ژاد ਜ਼ਾਦ** : ਹਰ ਚੀਜ਼ ਦਾ ਖ਼ਾਲਸ ਅੰਸ਼ ਜਾਂ ਅੰਗ, ਸਾਰ, ਤੱਤ।

**ژاژ ਜ਼ਾਜ਼** : ਇਕ ਪਰਕਾਰ ਦੀ ਚਿੱਟੀ ਕੰਡਿਆਲੀ ਬੂਟੀ/ਘਾਹ/ਝਾੜੀ ਜੋ ਕੌੜੀ ਤੇ ਬੇਸੁਆਦੀ ਹੁੰਦੀ ਹੈ, ਜਿਸ ਨੂੰ ਊਠ ਬੜੀ ਚਾ ਨਾਲ ਖਾਂਦਾ ਹੈ; ਊਠ-ਕਟਾਰਾ; ਬੀਜ ਤੋਂ ਬਿਨਾਂ ਉਗਣ ਵਾਲਾ ਬੂਟਾ; ਫ਼ਜ਼ੂਲ ਗਲਾਂ।

**ژاژخا ਜ਼ਾਜ਼ ਖ਼ਾ** : ਫ਼ਜ਼ੂਲ ਗੱਲਾਂ ਕਰਨ ਵਾਲਾ, ਬਕਵਾਸੀ।

**ژاژخائی ਜ਼ਾਜ਼ ਖ਼ਾਈ** : ਬਕਵਾਸ।

**ژاغر ਜ਼ਾਗ਼ਰ** : ਪੰਛੀ ਦਾ ਪੋਟਾ।

**ژاله ਜ਼ਾਲਾ** : ਗੜਾ, ਕੋਰਾ।

**ژاله‌بار ਜ਼ਾਲਾ-ਬਾਰ** : ਗੜੇ ਵਰ੍ਹਾਉਣ ਵਾਲਾ ਮੀਂਹ।

**ژاله‌باری ਜ਼ਾਲਾਬਾਰੀ** : ਗੜੇ ਪੈਣੇ।

**ژخ ਜ਼ਖ਼** : ਫਰਿਆਦ (ਫ਼ਰਯਾਦ), ਪੁਕਾਰ, ਸ਼ੋਰ-ਸ਼ਰਾਬਾ, ਰੌਲਾ-ਗੌਲਾ; ਜੰਗਲੀ ਜਾਨਵਰ ਦੀ ਚੀਕ।

**ژرف ਜ਼ਰਫ਼, ژرفا ਜ਼ਰਫ਼ਾ** : ਡੂੰਘਾ, ਗੈਹਰਾ।

**ژرفنگاه ਜ਼ਰਫ਼-ਨਿਗਾਹ** : ਬਰੀਕ-ਬੀਨ, ਗੱਲ ਦੀ ਤੈਹ ਨੂੰ ਪੌਹਚਣ ਵਾਲਾ, ਦਿਬ-ਦ੍ਰਿਸ਼ਟੀ ਵਾਲਾ, ਪਾਰਖੂ।

**ژرفی ਜ਼ਰਫ਼ੀ** : ਬਰੀਕ-ਬੀਨੀ, ਦਿੱਬ-ਦ੍ਰਿਸ਼ਟੀ, ਡੂੰਘਾਈ।

**ژف ਜ਼ਫ਼** : ਤਰੋ-ਤਾਜ਼ਾ, ਗਿੱਲਾ, ਤਰ, ਨਮੀ ਵਾਲਾ।

**ژفت ਜ਼ਫ਼ਤ** : ਫੋੜਾ, ਛਾਲਾ, ਸਖ਼ਤ, ਖਰ੍ਹਵਾ।

**ژفتی ਜ਼ਫ਼ਤੀ** : ਸਖ਼ਤੀ, ਖਰ੍ਹਵਾਪਣ।

**ژکاره ਜ਼ਕਾਰਾ** : ਝਗੜਾਲੂ, ਲੜਾਕਾ।

**ژکال ਜ਼ਕਾਲ** : (= ਜ਼ਗ਼ਾਲ **ژغال**) ਕੋਲਾ।

**ژکان ਜ਼ਕਾਨ** : ਆਪ-ਮੁਹਾਰਾ, ਬੇਮੁਹਾਰਾ।

**ژکس ਜ਼ਕਸ** : ਰਬ ਰਾਖਾ, ਰੱਬ ਦੀ ਪਨਾਹ।

**ژکور ਜ਼ਕੂਰ** : ਕੰਜੂਸ, ਚੋਰ, ਉਚੱਕਾ, ਡਾਕੂ, ਲੁਟੇਰਾ।

**ژن ਜ਼ਨ** : ਬਦਸ਼ਕਲ, ਕੋਝਾ, ਕਰੂਪ।

**ژند ਜ਼ੰਦ** : ਪਾਟਾ ਪੁਰਾਣਾ ਕਪੜਾ, ਚੀਥੜਾ, ਲੀਰ, ਗੋਦੜੀ, ਚਕਮਾਕ ਪਥਰ, ਹਰ ਵਡੀ ਚੀਜ਼; ਭਿਆਨਕ; ਜ਼ਰਤੁਸ਼ਤ ਦਾ ਧਰਮ-ਗਰੰਥ।

**ژندباف ਜ਼ੰਦ ਬਾਫ਼** : ਸੁਰੀਲੀ ਅਵਾਜ਼ ਵਾਲਾ ਪੰਛੀ, ਬੁਲਬੁਲ, ਘੁੱਗੀ।

**ژندگی ਜ਼ੰਦਗੀ** : ਪੁਰਾਣਾਪਣ।

**ژنده ਜ਼ੰਦਾ** : ਪੁਰਾਣਾ ਕਪੜਾ, ਗੋਦੜੀ, ਚੀਥੜਾ; ਹਰ ਵਡੀ ਤੇ ਭਿਆਨਕ ਸ਼ੈ।

**ژنده‌پیل ਜ਼ੰਦਾ ਪੀਲ** : ਵਡਾ ਹਾਥੀ, ਮਸਤ ਹਾਥੀ।

**ژنگ ਜ਼ੰਗ** : (ਅਰਜ਼ੰਗ **ارزنگ** ਦਾ ਸੰਖਿਪਤ ਰੂਪ) ਪਰਸਿੱਧ ਚਿਤਰਕਾਰ ਮਾਨੀ ਦੀ ਕਿਤਾਬ ਦਾ ਨਾਮ, ਜਿਸ ਵਿਚ ਉਸ ਦੇ ਬਣਾਏ ਹੋਏ ਕਈ ਚਿਤਰ, ਨਕਸ਼ੇ, ਤਸਵੀਰਾਂ ਆਦਿ ਸਨ; ਬੁਢਾਪੇ ਕਾਰਨ ਮੂੰਹ ਤੇ ਪਈਆਂ ਝੁਰੜੀਆਂ।

**ژنگار ਜ਼ੰਗਾਰ** : ਜ਼ੰਗਾਲ, ਜ਼ੰਗ।

**ژنه ਜ਼ਨਾ** : ਸੂਈ ਦੀ ਨੋਕ, ਸੂਈ ਦਾ ਨੱਕਾ; ਜ਼ੈਹਰੀਲੇ ਜਾਨਵਰ ਦਾ ਡੰਗ।

**زی** ***ਜ਼ੀ,*** **زیر** ***ਜ਼ੀਰ*** : ਨਦੀ, ਨੈਹਰ, ਤਲਾ, ਟੋਆ, ਛੱਪੜ, ਇਸਫਹਾਨ ਨੇੜੇ ਇਕ ਪਿੰਡ ਦਾ ਨਾਮ।

**زیان** ***ਜ਼ਿਯਾਨ*** : ਭਿਆਨਕ, ਡਰਾਉਣਾ; ਗੁਸੀਲਾ।

**زیره** ***ਜ਼ੀਰਾ*** : (= ਜ਼ੀਰਾ زیره) ਇਕ ਪਰਕਾਰ ਦਾ ਗਰਮ ਮਸਾਲਾ, ਜੀਰਾ।

**زیک** ***ਜ਼ੀਕ,*** **زیغ** ***ਜ਼ੀਗ,*** **زیکا** ***ਜ਼ੀਕਾ*** : ਮੀਂਹ ਦੀ ਕਣੀ, ਕਤਰਾ, ਬੂੰਦ; ਝਾੜ ਚੂਹਾ।

**زیغ زیغ** ***ਜ਼ੀਗ ਜ਼ੀਗ*** : ਕਤਰਾ ਕਤਰਾ, ਬੂੰਦ-ਬੂੰਦ।

**زیوه** ***ਜ਼ੀਵਾ*** : ਪਾਰਾ।

**زوبین** ***ਜ਼ੋਬੀਨ,*** **زوپین** ***ਜ਼ੋਪੀਨ*** : ਦੋ ਸਾਂਗੇ ਫਲ ਵਾਲਾ ਨੇਜ਼ਾ, ਭਾਲਾ।

**زوز** ***ਜ਼ੂਜ਼,*** **زوزه** ***ਜ਼ੂਜ਼ਾ*** : ਝਾੜ-ਚੂਹਾ।

**زول** ***ਜ਼ੋਲ*** : ਇਕ ਪੰਛੀ ਦਾ ਨਾਮ, ਚੰਡੋਲ; ਸ਼ੋਕ, ਉਦਾਸੀ, ਪਰੇਸ਼ਾਨੀ।

**زولیده** ***ਜ਼ੋਲੀਦਾ*** : ਪਰੇਸ਼ਾਨ, ਉਲਝਿਆ ਹੋਇਆ।

**زولیده‌حال** ***ਜ਼ੋਲੀਦਾ ਹਾਲ*** : ਮੰਦਹਾਲ, ਭੈੜੇ ਹਾਲ।

**زولیده‌مو** ***ਜ਼ੋਲੀਦਾ-ਮੂ*** : ਖਿੰਡੇ ਵਾਲਾਂ ਵਾਲਾ, ਪਰੇਸ਼ਾਨ।

**زون** ***ਜ਼ੂਨ*** : ਇਕ ਪਰਕਾਰ ਦਾ ਪੰਛੀ; ਮੂਰਤੀ, ਜੂਨ ਦਾ ਮਹੀਨਾ।

# س(ਸੀਨ)

**س** ***ਸੀਨ*** : (ਸੀਨ-ਏ-ਗ਼ੈਰ ਮਨਕੂਤਾ ਜਾਂ ਸੀਨ-ਏ-ਮਹਮੂਲਾ ਭਾਵ ਬਗ਼ੈਰ ਨੁਕਤਿਆਂ ਵਾਲੀ ਸੀਨ) ਫ਼ਾਰਸੀ ਵਰਨਮਾਲਾ ਦਾ ਪੰਦਰ੍ਹਵਾਂ ਅਤੇ ਅਰਬੀ ਵਰਨਮਾਲਾ ਦਾ ਬਾਰਵਾਂ ਅੱਖਰ ਹੈ ਅਤੇ 'ਅਬਜਦ' ਅਨੁਸਾਰ ਇਸ ਦੀ ਗਿਣਤੀ ੬੦ ਹੁੰਦੀ ਹੈ।

**سا** ***ਸਾ*** : (ਸਾਂ ਅਤੇ ਆਸਾ ਦਾ ਸੰਖਿਪਤ ਰੂਪ) ਸਭ ਵਰਗਾ, ਵਾਂਗੂ, ਜੇਹਾ, ਅਨੁਕੂਲ, ਉਚਿਤ।

**ساباط** ***ਸਾਬਾਤ਼*** : ਛੱਤਿਆ ਹੋਇਆ ਰਾਹ, ਛੱਤਿਆ ਕੂਚਾ, ਸਬਾਤ, ਦਲਾਨ।

**سابری** ***ਸਾਬਿੱਰੀ*** : ਇਕ ਪਰਕਾਰ ਦਾ ਨਫੀਸ ਤੇ ਰੇਸ਼ਮੀ ਕੱਪੜਾ, ਪਟ, ਮਲਮਲ, ਖਜੂਰਾਂ ਦੀ ਸਭ ਨਾਲੋਂ ਵਧੀਆ ਕਿਸਮ।

**سابری** ***ਸਾਬਰੀ*** : ਪੱਕੇ ਤੇ ਗਾੜ੍ਹੇ ਕੁੰਡਿਆਂ ਵਾਲਾ ਜ਼ੱਰਾ (ਜ਼ਿਰਹ) ਬਕਤਰ।

**سابع** ***ਸਾਬਿਅ਼*** : ਸਤਵਾਂ।

**سابق** ***ਸਾਬਿਕ਼*** : ਪੈਹਲਾ, ਅਗਲਾ, ਅੱਗੇ ਵਧਿਆ ਹੋਇਆ, ਭੂਤਪੂਰਵ।

**سابقا** ***ਸਾਬਿਕ਼ਨ*** : ਪੈਹਲੀ ਵਾਰ, ਪੈਹਲਾਂ, ਇਸ ਤੋਂ ਪੈਹਲਾਂ।

**سابقون** ***ਸਾਬਿਕੂਨ*** : ਅਗ੍ਹਾਂ ਲੰਘ ਜਾਣ ਵਾਲੇ, ਅਗਲੇ ਜ਼ਮਾਨੇ ਦੇ ਲੋਕ, ਪੈਹਲੇ ਲੋਕ, ਵਡੇ ਵਡੇਰੇ।

**سابقه** ***ਸਾਬਿਕ਼ਾ*** : ਅਗਲਾ, ਪੈਹਲੇ ਸਮੇਂ ਦਾ, ਓਹ ਗਲ ਜੋ ਪੈਹਲਾਂ ਤੋਂ ਕਿਸੇ ਕੰਮ ਦਾ ਵਸੀਲਾ ਹੋਵੇ, ਭੂਮਿਕਾ, ਪੈਹਲੇ ਸਮੇਂ ਦੀ ਜਾਣ-ਪਛਾਣ।

**سابوته** ***ਸਾਬੂਤਾ*** : ਬੁਢੀ ਇਸਤਰੀ, ਬੁਢੀ।

**سابوس** ***ਸਾਬੂਸ*** : ਈਸਬਗੋਲ।

**ساج** ***ਸਾਜ*** : ਸਾਲ ਦੀ ਲਕੜ ਜਿਸ ਦੀਆਂ ਬੇੜੀਆਂ ਬਣਦੀਆਂ ਹਨ, ਕਾਲੀ ਲਕੜੀ, ਤਲਵਾਰ ਨੂੰ ਸੈਕਲ ਕਰਨ ਵਾਲਾ ਪਥਰ।

**ساج** ***ਸਾਜ*** : ਰੋਟੀ ਪਕਾਉਣ ਦਾ ਤਵਾ, ਇਕ ਪਰਕਾਰ ਦਾ ਪੰਛੀ, ਸਾਗਵਾਨ ਦੀ ਲਕੜ।

**ساجد** ***ਸਾਜਿਦ*** : ਸਿਜਦਾ ਕਰਨ ਵਾਲਾ, ਸਿਰ ਝੁਕਾਉਣ ਵਾਲਾ।

**ساچی** ***ਸਾਚੀ*** : ਚਿਟਾ, ਸਫੈਦ।

**ساحر** ***ਸਾਹਿ਼ਰ*** : ਜਾਦੂ ਕਰਨ ਵਾਲਾ ਜਾਦੂਗਰ, ਫ਼ਰੇਬ ਦੇਣ ਵਾਲਾ, ਫ਼ਰੇਬੀ, ਬੀਮਾਰ ਕਰਨ ਵਾਲਾ, ਉਸਤਾਦ, ਸਿਆਣਾ।

**ساحره** ***ਸਾਹਿ਼ਰਾ*** : ਜਾਦੂਗਰਨੀ, ਜਾਦੂ ਟੂਣਾ ਜਾਣਨ ਵਾਲੀ, ਫ਼ਰੇਬਣ।

**ساخت** ***ਸਾਖ਼ਤ*** : ਬਣਾਵਟ, ਘਾੜਤ, ਘੋੜੇ ਦੀ ਜ਼ੀਨ, ਕਾਠੀ; ਰਕਾਬ ਦਾ ਤਸਮਾ, ਜ਼ਰਾ-ਬਕਤਰ, ਪਾਖਰ।

**ساختن** ***ਸਾਖ਼ਤਨ*** : ਬਣਾਉਣਾ, ਤਿਆਰ ਕਰਨਾ, ਪਰੇਰਤ ਕਰਨਾ।

**ساخته** ***ਸਾਖ਼ਤਾ*** : ਬਣਾਇਆ ਹੋਇਆ, ਘੜਿਆ ਹੋਇਆਂ, ਤਰਤੀਬ ਦਿਤਾ ਹੋਇਆ, ਮੌਜੂਦ, ਮੁਹਈਆ, ਤਿਆਰ, ਬਣਿਆ ਹੋਇਆ, ਝੂਠਾ, ਨਕਲੀ।

**ساخته‌پرداخته** ***ਸਾਖ਼ਤਾ ਪਰਦਾਖ਼ਤਾ*** : ਬਣਾਇਆ ਸਜਾਇਆ, ਸ਼ਿੰਗਾਰਿਆ ਸਵਾਰਿਆ, ਮੌਜੂਦ, ਮੁਹਈਆ ਤਿਆਰ-ਬਰ-ਤਿਆਰ।

**سادات** ***ਸਾਦਾਤ*** : (ਸੱਯਿਦ سید ਦਾ ਬੌਹਵਚਨ, ਸਾਦਤ ਦਾ ਬੌਹਵਚਨ) ਸਯਿਦ, ਸਰਦਾਰ, ਮੁਖੀਆ, ਓਹ ਕੌਮ ਜੇਹੜੀ ਹਜ਼ਰਤ ਅਲੀਦੀ ਔਲਾਦ ਅਤੇ ਬੀਬੀ ਫ਼ਾਤਿਮਾ ਦੇ ਵਿਚੋਂ ਹੈ ਭਾਵ ਕੌਮ ਸਯਿਦ।

**سادت** ***ਸਾਦਤ*** : (ਸਾਇਦ ਦਾ ਬੌਹਬਚਨ) ਸਯਿਦ, ਸਰਦਾਰ, ਮੁਖੀਆ ਸਯਿਦਪੁਣਾ।

**سادس** ***ਸਾਦਿਸ*** : ਛੇਵਾਂ।

**سادگی** ***ਸਾਦਗੀ*** : ਸਫ਼ਾਈ, ਕੂਲਾਪਣ, ਭੋਲਾਪਣ, ਗੈਹਣੇ-ਰੈਹਤ ਬਰਾਬਰੀ, ਪੱਧਰਾਪਣ, ਪਵਿਤਰਤਾ।

**سادن** ***ਸਾਦਿਨ*** : ਕਾਅਬਾ ਦਾ ਅਤੇ ਬੁਤਖ਼ਾਨਾ ਦਾ ਮੁਜਾਵਰ, ਦਰਬਾਨ।

**ساده** ***ਸਾਦਾ*** : ਖਾਲਸ, ਕੋਰਾ, ਸਾਫ; ਅਣਦਾੜ੍ਹੀਆ ਮੁੰਡਾ, ਮੂਰਖ , ਗੰਵਾਰ, ਭੋਲਾ ਭਾਲਾ, ਤਰੀ ਤੋਂ ਬਗੈਰ; ਬਿਨਾ ਸਜਾਵਟ।

**سادہپرکار** ***ਸਾਦਾ ਪੁਰਕਾਰ*** : ਸ਼ੋਖ਼, ਚਲਾਕ, ਵੇਖਣ ਨੂੰ ਭੋਲਾ ਭਾਲਾ ਲੱਗੇ ਪਰ ਹੋਵੇ ਚਲਾਕ, ਮਸ਼ੂਕ।

**سادہجگر** ***ਸਾਦਾ ਜਿਗਰ*** : ਕਮਅਕਲ, ਅਣਜਾਣ।

**سادہخوان** ***ਸਾਦਾਖ਼ਾਨ*** : ਪੜ੍ਹਨ ਦੀ ਖੇਚਲ ਨਾ ਕਰਨ ਵਾਲਾ।

**سادہدل** ***ਸਾਦਾ-ਦਿਲ*** : ਸਾਫ਼-ਦਿਲ ਜੋ ਰਬ ਨੂੰ ਮੰਨਣ ਵਾਲਾ ਹੋਵੇ, ਭੋਲਾ ਭਾਲਾ, ਨਦਾਨ, ਮੂਰਖ।

**سادہدلی** ***ਸਾਦਾ-ਦਿਲੀ*** : ਭੋਲਾਪਣ, ਮੂਰਖਤਾ।

**سادہروی** ***ਸਾਦਾ ਰੂ/ਰੂਯ*** : ਲੜਕਾ, ਅਣਦਾੜ੍ਹੀਆ ਮੁੰਡਾ।

**سادہزنخ** ***ਸਾਦਾ-ਜ਼ਨਖ਼*** : ਮਸ਼ੂਕ।

**سادہطور** ***ਸਾਦਾ-ਤੌਰ*** : ਬੇਤਕਲੁੱਫ਼ ਆਦਮੀ।

**سادہعرار** ***ਸਾਦਾ-ਇਜ਼ਾਰ*** : ਯੁਵਕ, ਲਵਾ ਮੁੰਡਾ।

**سادہلوح** ***ਸਾਦਾ ਲੌਹ*** : ਸਿੱਧਾ ਸਾਦਾ, ਭੋਲਾ ਭਾਲਾ, ਬੇਸ਼ਊਰ, ਮੂਰਖ,ਨਦਾਨ।

**سادہمزاج** ***ਸਾਦਾ ਮਿਜ਼ਾਜ*** : ਸਾਫ਼-ਦਿਲ, ਬੇਤੱਕਲੁਫ।

**سار** ***ਸਾਰ*** : ਸੁਰੀਲੀ ਅਵਾਜ਼ ਵਾਲਾ ਪੰਛੀ, ਮੈਨਾ।

**سارک** ***ਸਾਰਕ,*** **ساری** ***ਸਾਰੀ*** : ਮੈਨਾ, ਛੋਟੀ ਮੈਨਾ।

**سار** ***ਸਾਰ*** : ਊਠ।

**ساربان-ساردان**
***ਸਾਰਬਾਨ-ਸਾਰਦਾਨ*** : ਊਠਾਂ ਵਾਲਾ।

**سار** ***ਸਾਰ*** : ਖ਼ਾਲਸ, ਕੇਵਲ 'ਅੰਬਰ', ਸੋਨੇ ਦੀ ਸਿਫ਼ਤ ਲਈ ਆਉਂਦਾ ਹੈ।

**سارق** ***ਸਾਰਿਕ*** : ਮਾਲ ਚੁਰਾਉਣ ਵਾਲਾ ਚੋਰ।

**ساروںہ** ***ਸਾਰੂਨਾ*** : ਅੰਗੂਰ ਦੀ ਵੇਲ।

**سارہ** ***ਸਾਰਾ*** : ਇਕ ਪਰਕਾਰ ਦੀ ਚਾਦਰ, ਸਾੜ੍ਹੀ ਜੋ ਪੈਹਨਣ ਦਾ ਮਸ਼ਹੂਰ ਕਪੜਾ ਹੈ, ਪਰਦਾ, ਰਿਸ਼ਵਤ।

**سارہ** ***ਸਾਰਾ,*** **سائرہ** ***ਸਾਇਰਾ*** : ਹਜ਼ਰਤ ਇਬਰਾਹੀਮ ਦੀ ਬੀਵੀ ਦਾ ਨਾਮ।

**ساز** ***ਸਾਜ਼*** : ਵਾਜਾ, ਸਿਤਾਰ, ਸਾਰੰਗੀ, ਆਦਿ; ਹਿੰਮਤ, ਜਤਨ, ਕੰਮ ਦੀ ਰੌਣਕ, ਸਫ਼ਰ ਦਾ ਸਮਾਨ, ਹਲੀਮੀ, ਤਿਆਰੀ, ਅਨੁਕੂਲਤਾ, ਮੇਲ-ਜੋਲ, ਲੜਾਈ ਦੇ ਹਥਿਆਰ, ਮੈਹਮਾਨੀ, ਜ਼ਿਆਫ਼ਤ, ਘੋੜੇ ਦਾ ਸਾਜ਼, ਤਕੜਾ, ਚੁਸਤ, ਅਨੁਕੂਲ, ਵਾਂਗ, ਵਰਗਾ, ਲਾਭ, ਫ਼ਰੇਬ, ਮਕਰ।

**سازاست** ***ਸਾਜ਼ ਅਸਤ*** : ਠੀਕ ਹੈ, ਅਨੁਕੂਲ ਹੈ, ਜਿਵੇਂ ਚਾਹੀਦਾ ਸੀ, ਮੌਜੂਦ ਹੈ।

**سازکردن** ***ਸਾਜ਼ ਕਰਦਨ*** : ਤਿਆਰ ਕਰਨਾ, ਉਕਸਾਉਣਾ।

**سازور** ***ਸਾਜ਼ਵਰ*** : ਸਮਾਨ ਵਾਲਾ, ਤਿਆਰ।

**سازش** ***ਸਾਜ਼ਿਸ਼*** : ਬਣਤਰ; ਅਨੁਕੂਲਤਾ, ਮੇਲ, ਲਗਾ, ਕਿਸੇ ਦੇ ਵਿਰੋਧ ਲਈ ਆਪਣੀ ਸੈਹਮਤੀ, ਕਨੂੰਨ ਦੇ ਵਿਰੁੱਧ ਤਾਲ-ਮੇਲ।

**سازکار** ***ਸਾਜ਼ਕਾਰ,*** **سازگار** ***ਸਾਜ਼ਗਾਰ*** : ਯੋਗ, ਅਨੁਕੂਲ, (ਮੁਵਾਫ਼ਕ), ਦੋਸਤ।

**سازمند** ***ਸਾਜ਼ਮੰਦ*** : ਸਜਿਆ ਹੋਇਆ, ਠੀਕ ਸਿਰ, ਤਰਤੀਬ ਦਿਤਾ ਗਿਆ; ਤਿਆਰ।

**سازندہ** ***ਸਾਜ਼ੰਦਾ*** : ਸਾਜ਼ ਵਜਾਉਣ ਵਾਲਾ, ਬਣਾਉਣ ਵਾਲਾ; ਕਲਾ ਵਿਖਾਉਣ ਵਾਲਾ।

**سازوبرگ** ***ਸਾਜ਼-ਓ-ਬਰਗ*** : ਸਾਜ਼ ਸਮਾਨ, ਮਾਲਧਨ, ਅਸਬਾਬ।

**ساسان** ***ਸਾਸਾਨ*** : ਫ਼ਕੀਰ, ਭਿਖਾਰੀ, ਮੰਗਤਾ।

**ساسان** ***ਸਾਸਾਨ*** : ਬਹਮਨ-ਬਿਨ-ਅਸ ਫ਼ੰਦਯਾਰ ਦਾ ਪੁਤਰ, ਜਿਸ ਦੀ ਔਲਾਦ ਸਾਸਾਨੀ ਬਾਦਸ਼ਾਹ ਅਖਵਾਉਂਦੀ ਹੈ।

**ساسانی** ***ਸਾਸਾਨੀ,*** **ساسانیه** ***ਸਾਸਾਨੀਆ*** : ਈਰਾਨੀ ਬਾਦਸ਼ਾਹਾਂ ਦਾ ਓਹ ਖ਼ਾਨਦਾਨ ਜੋ ਖ਼ਾਨਦਾਨ-ਏ-ਅਸ਼ਕਾਨੀਆਂ ਪਿਛੋਂ ਰਾਜ ਕਰਨ ਲਗਾ, ਏਹ ਸਾਸਾਨ-ਬਿਨ-ਬਹਮਨ ਦੀ ਔਲਾਦ ਵਿਚੋਂ ਸੀ।

**ساعت** ***ਸਾਅਤ*** : ਢਾਈ ਘੜੀਆਂ ਦਾ ਸਮਾਂ, ਇਕ ਘੰਟਾ, ਸਠ ਮਿੰਟ, ਕਿਆਮਤ ('ਕਿਯਾਮਤ') ਘੜੀ, ਪਲ, ਸਕਿੰਟ, ਵੇਲਾ ਦਸਣ ਵਾਲੀ ਘੜੀ, ਵਕਤ।

**ساعد** ***ਸਾਇਦ*** : ਇਨਸਾਨ ਦੀ ਬਾਂਹ, ਪੰਛੀ ਦਾ ਵੱਡਾ ਖੰਭ, ਕਲਾਈ, ਗੁੱਟ।

**ساعی** ***ਸਾਈ*** : ਜਤਨ ਕਰਨ ਵਾਲਾ, ਨਠ ਭਜ ਕਰਨ ਵਾਲਾ, ਖ਼ਰਾਜ ਵਸੂਲ ਕਰਨ ਵਾਲਾ, ਕਿਸੇ ਕੌਮ ਦਾ ਸਰਦਾਰ, ਈਸਾਈਆਂ ਤੇ ਯਹੂਦੀਆਂ ਦਾ ਸਰਦਾਰ, ਚੁਗਲੀ ਕਰਨ ਵਾਲਾ, ਚੁਗਲ ਖੋਰ।

**ساغر** ***ਸਾਗ਼ਰ*** : ਸ਼ਰਾਬ ਦਾ ਪਿਆਲਾ।

**ساغربسرکشیدن** ***ਸਾਗ਼ਰ ਬ-ਸਰ ਕਸ਼ੀਦਨ,*** **ساغرخوردن** ***ਸਾਗ਼ਰ ਖ਼ੁਰਦਨ,*** **ساغرکشیدن** ***ਸਾਗ਼ਰ ਕਸ਼ੀਦਨ,*** **ساغرنوشیدن** ***ਸਾਗ਼ਰ ਨੋਸ਼ੀਦਨ*** : ਸ਼ਰਾਬ ਪੀਣਾ।

**ساغرجم** ***ਸਾਗ਼ਰ-ਏ-ਜਮ*** : ਜਮਸ਼ੈਦ ਦਾ ਪਿਆਲਾ।

**ساق** ***ਸਾਕ਼*** : ਗੋਡਾ, ਪਿੰਨੀ, ਦਰਖ਼ਤ ਦਾ ਧੜ, ਗੇਲੀ, ਸਬਜ਼ੀ ਦੇ ਡੰਡਲ।

**ساقِ بلورین** ***ਸਾਕ਼-ਏ-ਬਿੱਲੂਰੀਨ,*** **ساقِ سیمین** ***ਸਾਕ-ਏ-ਸੀਮੀਨ*** : ਬਲੌਰ ਜੇਹੀ ਪਿੰਡਲੀ, ਗੋਰੀ ਪਿੰਨੀ, ਗੋਰੀ ਪਿੰਡਲੀ, ਚਾਂਦੀ ਵਰਗੀ ਪਿੰਡਲੀ, ਗੋਰੀ ਪਿੰਡਲੀ।

**ساقط** ***ਸਾਕ਼ਿਤ਼*** : ਡਿਗਣ ਵਾਲਾ, ਡਿਗਿਆ ਹੋਇਆ, ਪਤਿਤ, ਛਡਿਆ ਹੋਇਆ, ਨਿਕੰਮਾ, ਪਛੜਿਆ ਹੋਇਆ, ਨਾਮਨਜ਼ੂਰ।

**ساقی** ***ਸਾਕ਼ੀ*** : ਪਿਆਉਣ ਵਾਲਾ, ਸ਼ਰਾਬ ਪਿਆਉਣ ਵਾਲਾ, ਹੁਕਾ ਪਿਆਉਣ ਵਾਲਾ ਮਸ਼ੂਕ, ਮੈਹਬੂਬ।

**ساقیٔ کوثر** ***ਸਾਕੀ-ਏ-ਕੌਸਰ*** : ਬਹਿਸ਼ਤ ਦਾ ਸਾਕੀ, ਹਜ਼ਰਤ ਮੁਹੰਮਦ ਸਾਹਿਬ, ਹਜ਼ਰਤ ਅਲੀ।

**ساکت** ***ਸਾਕਿਤ*** : ਚੁੱਪ, ਚੁੱਪ ਕੀਤਾ; ਜਿਸ ਉਤੇ ਸਕਤਾ ਤਾਰੀ ਹੋਵੇ, ਸੁੰਨ ਮੁੰਨ, ਜੋ ਬੋਲ ਨਾ ਸਕੇ, ਬੇਹਰਕਤ।

**ساکن** ***ਸਾਕਿਨ*** : ਠੈਹਰਿਆ ਹੋਇਆ, ਖਲੋਤਾ ਹੋਇਆ, ਅਹਿਲ, ਅਚਲ, ਰੈਹਣ ਵਾਲਾ, ਵਾਸੀ , ਵਸਨੀਕ; ਓਹ ਅੱਖਰ ਜਿਸ ਉੱਤੇ ਠੈਹਰਾ ਹੋਵੇ।

**ساکنان** ***ਸਾਕਿਨਾਨ,*** **ساکنین** ***ਸਾਕਿਨੀਨ*** : (ਸਾਕਿਨ **ساکن** ਦਾ ਬੌਹਵਚਨ) ਰੈਹਣ ਵਾਲੇ, ਵਸਨੀਕ।

**ساکیز** ***ਸਾਕੀਜ਼*** : ਨਮਦਾ।

**سال** ***ਸਾਲ*** : ਵਰ੍ਹਾ, ਉਮਰ, ਸਾਗਵਾਨ ਦੀ ਲਕੜ, ਜਿਸ ਦੀਆਂ ਬੇੜੀਆਂ ਬਣਦੀਆਂ ਹਨ, ਇਸੇ ਲਈ ਕਈ ਵਾਰ ਸਾਲ ਦਾ ਅਰਥ ਬੇੜੀ ਜਾਂ ਜਹਾਜ਼ ਦੇ ਵੀ ਲਏ ਜਾਂਦੇ ਹਨ।

**سال آزما** ***ਸਾਲ ਆਜ਼ਮਾ,*** **سالخورده** ***ਸਾਲ ਖ਼ੁਰਦਾ,*** **سالدیده** ***ਸਾਲ-ਦੀਦਾ*** : ਤਜਰਬੇਕਾਰ, ਸਿਆਣਾ, ਬੁਢਾ।

**سالانه** ***ਸਾਲਾਨਾ*** : ਸਾਲ ਭਰ ਦੀ, ਹਰ ਸਾਲ, ਸਾਲ ਵਿਚ ਮਿਲਣ ਵਾਲੀ ਵਸਤੂ।

**سالخورد** ***ਸਾਲ ਖ਼ੁਰਦ*** : ਛੋਟੀ ਉਮਰ ਦਾ, ਥੋੜ੍ਹੇ ਸਾਲਾਂ ਦਾ, ਬੱਚਾ।

**سال شمسی** ***ਸਾਲ-ਏ-ਸ਼ਮਸੀ*** : ਓਹ ਸਾਲ ਜੋ ਸੂਰਜ ਦੀ ਚਾਲ ਨਾਲ ਗਿਣਿਆ ਜਾਵੇ, ਏਹ ਸਾਲ 365 ਦਿਨ, 5 ਘੰਟੇ, 48 ਮਿੰਟਾਂ ਤੇ 471/2 ਸਕਿੰਟਾਂ ਦਾ ਹੁੰਦਾ ਹੈ।

**سالِ قمری** ***ਸਾਲ-ਏ-ਕਮਰੀ*** : ਓਹ ਸਾਲ ਜੇਹੜਾ ਚੰਦ ਦੀ ਚਾਲ ਨਾਲ ਗਿਣਿਆ ਜਾਵੇ, ਏਹ ਸਾਲ 354 ਦਿਨ, 8 ਘੰਟੇ, ਤੇ 48

ਮਿੰਟਾਂ ਦਾ ਹੁੰਦਾ ਹੈ।

**سالار** ***ਸਾਲਾਰ*** : ਸਰਦਾਰ, ਮੁਖੀਆ, ਵਡੇਰੀ ਉਮਰ ਦਾ; ਪੁਰਾਣਾ।

**سالاربار** ***ਸਾਲਾਰ-ਏ-ਬਾਰ*** : ਜੋ ਬਾਦਸ਼ਾਹ ਤੱਕ ਅਰਜ਼ ਪੌਹਚਾਵੇ, ਅਰਜ਼-ਬੇਗੀ।

**سالارخان/خوان** ***ਸਾਲਾਰ-ਏ-ਖ਼ਾਨ/ਖ਼੍ਵਾਨ*** : ਬਾਵਰਚੀ, ਰਸੋਈਆ।

**سالک** ***ਸਾਲਿਕ*** : ਰਾਹ ਤੇ ਚਲਣ ਵਾਲਾ, ਸੂਫ਼ੀ ਮਾਰਗ ਉਤੇ ਚਲਣ ਵਾਲਾ, ਰਬ ਦੀ ਭਾਲ ਕਰਨ ਵਾਲਾ।

**سالکان** ***ਸਾਲਿਕਾਨ*** : (ਸਾਲਿਕ سالک ਦਾ ਬੌਹਵਚਨ) ਰਬ ਦੇ ਤਾਲਿਬ।

**سالکانِ عرش** ***ਸਾਲਿਕਾਨ-ਏ-ਅਰਸ਼*** : ਫ਼ਰਿਸ਼ਤੇ।

**سام** ***ਸਾਮ*** : ਹਜ਼ਰਤ ਨੂਹ ਦੇ ਪੁਤਰ ਦਾ ਨਾਮ; ਇਕ ਪਹਾੜ ਦਾ ਨਾਮ।

**سام** ***ਸਾਮ*** : ਨਰੀਮਾਨ ਦੇ ਪੁਤਰ, ਜ਼ਾਲ ਦੇ ਪਿਤਾ ਅਤੇ ਰੁਸਤਮ ਦੇ ਦਾਦੇ ਦਾ ਨਾਮ।

**سامان** ***ਸਾਮਾਨ***: ਦੌਲਤ, ਸੰਪਤੀ, ਸੁਖ, ਚੈਨ, ਤਰਤੀਬ, ਪਰਬੰਧ, ਅਸਬਾਬ, ਤਿਆਰੀ ਦੀਆਂ ਚੀਜ਼ਾਂ, ਜ਼ਰੂਰੀ ਚੀਜਾਂ; ਹੱਦ, ਕਿਨਾਰਾ; ਅੰਦਾਜ਼ਾ, ਅਨੁਮਾਨ; ਸ਼ੈਹਰ, ਕਸਬਾ; ਤਾਕਤ, ਸ਼ਕਤੀ; ਸਤ, ਪਵਿਤਰਤਾ; ਤਲਵਾਰ, ਹਥਿਆਰ ਆਦਿ ਨੂੰ ਸਾਫ਼ ਕਰਨ ਵਾਲਾ ਸੰਦ, ਹਥਿਆਰ, ਜੰਗੀ ਸਾਜ਼-ਸਮਾਨ।

**سامان** ***ਸਾਮਾਨ*** : ਇਕ ਵਿਅਕਤੀ ਦਾ ਨਾਮ, ਜਿਸ ਦੀ ਔਲਾਦ ਤੋਂ ਬੁਖ਼ਾਰਾ ਦੇ ਬਾਦਸ਼ਾਹ ਸਾਮਾਨੀ ਹੋਏ ਹਨ।

**سامانی** ***ਸਾਮਾਨੀ*** : ਈਰਾਨ ਦਾ ਪੁਰਾਣਾ ਸ਼ਾਸਕ ਖ਼ਾਨਦਾਨ, ਬੁਖਾਰਾ ਦੇ ਮਸ਼ਹੂਰ ਸ਼ਾਹੀ ਖ਼ਾਨਦਾਨ ਦਾ ਨਾਮ ਜੋ ਸਾਮਾਨ ਦੀ ਔਲਾਦ ਸੀ।

**سامر** ***ਸਾਮਿਰ*** : ਦਾਸਤਾਨ ਕੈਹਣ ਵਾਲਾ।

**سامره** ***ਸਾਮਿਰਾ*** : ਇਕ ਸ਼ੈਹਰ ਦਾ ਨਾਮ ਜੋ ਹਰਮੈਨ ਦੇ ਵਿਚਕਾਰ ਹੈ।

**سامری** ***ਸਾਮਿਰੀ*** : ਹਜ਼ਰਤ ਮੂਸਾ ਦੀ ਕੌਮ ਦਾ ਇਕ ਵਿਅਕਤੀ, ਹਜ਼ਰਤ ਮੂਸਾ ਆਪਣੀ ਕੌਮ ਨਾਲ ਤਿੰਨ ਦਿਨਾਂ ਦਾ ਇਕਰਾਰ ਕਰਕੇ 'ਤੌਰੇਤ' ਲੈਣ ਗਏ ਪਰ ਓਹਨਾਂ ਨੂੰ ਚਾਲੀ ਦਿਨ ਲੱਗ ਗਏ, ਸਾਮਿਰੀ ਨੇ ਪਿਛੋਂ ਸੋਨੇ ਦਾ ਇਕ ਵਛਾ ਬਣਾ ਕੇ ਹਜ਼ਰਤ ਮੂਸਾ ਦੀ ਕੌਮ ਬਨੀ ਇਸਰਾਈਲ ਤੋਂ ਉਸ ਦੀ ਪੂਜਾ ਸ਼ੁਰੂ ਕਰਵਾਈ। ਵਾਪਸ ਆ ਕੇ ਹਜ਼ਰਤ ਮੂਸਾ ਨੇ ਉਸ ਲਈ ਕੋਈ ਬਦ-ਦੁਆ ਕੀਤੀ, ਲੋਕ ਉਸ ਤੋਂ ਦੂਰ ਦੂਰ ਰੈਂਹਦੇ ਕਿਉਂਕਿ ਜਦ ਕੋਈ ਉਸ ਨੂੰ ਮਿਲਦਾ ਤਾਂ ਦੋਹਾਂ ਨੂੰ ਤਾਪ ਚੜ੍ਹ ਜਾਂਦਾ।

**سامسوار** ***ਸਾਮਸਵਾਰ*** : ਸਾਮ ਅਰਥਾਤ ਰੁਸਤਮ ਦਾ ਦਾਦਾ।

**سامع** ***ਸਾਮਿਅ*** : ਸੁਣਨ ਵਾਲਾ।

**سامعین** ***ਸਾਮਿਈਨ*** : ਸੁਣਨ ਵਾਲੇ।

**سامعه** ***ਸਾਮਿਆ*** : ਸੁਣਨ ਦੀ ਸ਼ਕਤੀ।

**سامندر** ***ਸਾਮੰਦਰ,*** **سمندر** ***ਸਮੰਦਰ,*** **سامندل** ***ਸਾਮੰਦਲ*** : (ਸਾਮ = ਅਗ+ਅੰਦਰ) ਅਗ ਵਿਚ ਰੈਹਣ ਵਾਲਾ ਕੀੜਾ, ਏਹ ਅਗ ਖਾਂਦਾ ਹੈ ਇਸ ਦਾ ਕਦ ਵਡੇ ਚੂਹੇ ਜਿਡਾ ਹੁੰਦਾ ਹੈ, ਜਦ ਅਗ ਤੋ ਬਾਹਰ ਨਿਕਲਦਾ ਹੈ ਤਾਂ ਮਰ ਜਾਂਦਾ ਹੈ।

**سان** ***ਸਾਨ*** : ਰਸਮ, ਰਵਸ਼, ਤਰੀਕਾ, ਆਦਤ, ਸੁਭਾ, ਮਿਸਲ, ਨਜ਼ੀਰ, ਵਾਂਗ, ਟੋਟਾ, ਹਿਸਾ; ਪਾਰਾ; ਜਾਇਜ਼ਾ; ਮੁਲਾਹਜ਼ਾ; ਲਸ਼ਕਰ, ਫ਼ੌਜ; ਜੰਗੀ ਸਮਾਨ, ਸਰੰਜਾਮ, ਸੁਹਾਨ, ਜਿਸ 'ਤੇ ਲੋਹਾ ਆਦਿ ਰਗੜਿਆ ਜਾਂਦਾ ਹੈ।

**سانِ سپاه** ***ਸਾਨ-ਏ-ਸਿਪਾਹ*** : ਫ਼ੌਜ ਦਾ ਮੁਲਾਹਜ਼ਾ ਕਰਨਾ।

**سانِ لشکر** ***ਸਾਨ-ਏ-ਲਸ਼ਕਰ*** : ਪਰੇਡ ਵੇਖਣਾ।

**سانح** ***ਸਾਨਿਹ*** : ਜ਼ਾਹਰ ਹੋਣ ਵਾਲੀ ਚੀਜ਼, ਪੇਸ਼ ਆਉਣ ਵਾਲਾ, ਵਾਪਰਨ ਵਾਲਾ।

**سانحه** ***ਸਾਨਿਹਾ*** : ਘਟਨਾ, ਹਾਦਸਾ, ਦੁਖਦਾਇਕ ਘਟਨਾ।

**ساوه** ***ਸਾਵਾ*** : ਇਰਾਕ ਅਜਮ ਦੇ ਇਕ ਸ਼ੈਹਰ ਦਾ ਨਾਮ, ਸਨਮਾਨ ਸਾਵਜੀ ਇਥੋ ਦਾ ਰੈਹਣ ਵਾਲਾ ਸੀ।

**سائبان** ***ਸਾਇਬਾਨ*** : ਸ਼ਾਮਿਆਨਾ, ਛਤਰ, ਛਤਰੀ, ਮਕਾਨ ਜਾਂ ਤੰਬੂ ਦੇ ਮੂਹਰੇ ਧੁੱਪ

ਜਾਂ ਮੀਂਹ ਤੋਂ ਬਚਣ ਲਈ ਟੀਨ ਦੀਆਂ ਚਾਦਰਾਂ ਜਾਂ ਘਾਹ ਫੂਸ ਦਾ ਛੱਪਰ, ਮਕਾਨ ਦੇ ਅਗੇ ਤਾਣਿਆਂ ਕਪੜਾ।

**سائر** ***ਸਾਇਰ*** : ਬਾਕੀ, ਬਚਿਆ ਹੋਇਆ, ਸਾਰੇ, ਸੈਰ ਕਰਨ ਵਾਲਾ, ਸੈਲਾਨੀ, ਚਲਦਾ ਹੋਇਆ।

**سائس** ***ਸਾਇਸ*** : ਨਿਗਾਹਬਾਨ, ਘੋੜੇ ਦਾ ਰਖਵਾਲਾ, ਕੋਤਵਾਲ।

**سائف** ***ਸਾਇਫ*** : ਸੈਫ ਅਰਥਾਤ ਤਲਵਾਰ ਚਲਾਉਣ ਵਾਲਾ, ਤਲਵਾਰ ਦਾ ਧਨੀ।

**سائل** ***ਸਾਇਲ*** : ਸਵਾਲ ਕਰਨ ਵਾਲਾ, ਪੁਛਣ ਵਾਲਾ, ਮੰਗਣ ਵਾਲਾ, ਅਭਲਾਸ਼ੀ, ਜਾਰੀ ਹੋਣ ਵਾਲਾ।

**سائل بکف** ***ਸਾਇਲ-ਬ-ਕਫ*** : ਨਦਾਰ ਭਿਖਾਰੀ, ਕੰਗਾਲ ਜਿਸ ਕੋਲ ਭਿਖ ਮੰਗਣ ਲਈ ਠੂਠਾ ਵੀ ਨਾ ਹੋਵੇ।

**سائوان** ***ਸਾਏਵਾਨ*** : ਵੇਖੋ ਸਾਏਬਾਨ।

**سایہ** ***ਸਾਯਾ*** : ਛਾਂ, ਪਰਛਾਂਵਾਂ, ਸਹਾਇਤਾ, ਗੜਬੜ, ਫਸਾਦ; ਰਾਤ, ਹਨੇਰਾ; ਜਿੰਨ ਭੂਤ ਦਾ ਅਸਰ।

**سایہ افگن** ***ਸਾਯਾ ਅਫਗਨ*** : ਧਿਆਨ ਦੇਣ ਵਾਲਾ, ਮੇਹਰਬਾਨ।

**سایہ پرست** ***ਸਾਯਾਪ੍ਰਸਤ*** : ਗੜਬੜ ਕਰਨ ਵਾਲਾ, ਫਸਾਦੀ।

**سایہ پرور** ***ਸਾਯਾ ਪਰਵਰ*** : ਲਾਡਾਂ ਨਾਲ ਪਲਿਆ ਹੋਇਆ।

**سایہ پوش** ***ਸਾਯਾ-ਪੋਸ਼*** : ਸ਼ਾਮਿਆਨਾ, ਸਾਏਬਾਨ।

**سایہ دار، سایہ زدہ** ***ਸਾਯਾ ਦਾਰ, ਸਾਯਾ-ਜ਼ਦਾ*** : ਜਿਸ ਨੂੰ ਜਿੰਨ ਭੂਤ ਚੰਬੜੇ ਹੋਣ।

**سایہ دست** ***ਸਾਯਾ ਦਸਤ*** : ਸਹਾਇਤਾ, ਫ਼ੈਜ਼, ਬਖਸ਼ਸ਼।

**سایہ رکاب** ***ਸਾਯਾ ਰਿਕਾਬ*** : ਪੁਸ਼ਟੀ।

**سایہ گستر** ***ਸਾਯਾ-ਗੁਸਤਰ*** : ਮੇਹਰਬਾਨ, ਸਰਪਰਸਤ।

**سایہ نشین** ***ਸਾਯਾ-ਨਸ਼ੀਨ*** : ਜਿਸ ਨੇ ਕਦੀ ਸੰਸਾਰ ਦੀ ਤਕਲੀਫ਼ ਨਾ ਵੇਖੀ ਹੋਵੇ, ਨਾਜ਼ਕ।

**سایہ و نور** ***ਸਾਯਾ-ਉ-ਨੂਰ*** : ਰੁੱਖ ਦੀ ਛਾਂ।

**سب** ***ਸਿੱਬ*** : ਪਗੜੀ, ਬੁਰਕਾ; ਵਹੀ; ਅਲਸੀ ਦਾ ਕਪੜਾ, ਬਰੀਕ ਕਪੜਾ।

**سباء** ***ਸਬਾਯ*** : ਯਮਨ ਦਾ ਓਹ ਸ਼ੈਹਰ ਜਿਸ ਤੇ ਮਲਿਕਾ ਬਿਲਕੀਸ ਰਾਜ ਕਰਦੀ ਸੀ ਤੇ ਜੇਹੜੀ ਪਿਛੋਂ ਹਜ਼ਰਤ ਸੁਲੇਮਾਨ ਦੇ ਨਿਕਾਹ ਵਿਚ ਆਈ।

**سباع** ***ਸਿਬਾਅ*** : (ਸਬਅ **سبع** ਦਾ ਬੌਹਵਚਨ) ਦਰਿੰਦੇ, ਵੈਹਸ਼ੀ ਜਾਨਵਰ।

**سبب** ***ਸਬਬ*** : ਰਸੀ, ਜੋੜ, ਰਿਸ਼ਤੇਦਾਰੀ, ਕਾਰਨ, ਲਈ, ਵਾਸਤੇ, ਵਸੀਲਾ, ਗਾਲ੍ਹ ਦੇਣਾ, ਦਲੀਲ।

**سبت** ***ਸਬਤ*** : ਅਰਾਮ ਤੇ ਬੰਦਗੀ ਕਰਨ ਦਾ ਦਿਨ ਜੇਹੜਾ ਮੁਸਲਮਾਨਾਂ ਦਾ ਜੁਮਾ, ਯਹੂਦੀਆਂ ਦਾ ਸ਼ਨੀਚਰਵਾਰ ਅਤੇ ਈਸਾਈਆਂ ਦਾ ਐਤਵਾਰ ਹੈ, ਯਹੂਦੀਆਂ ਦਾ ਹਫ਼ਤੇ ਵਾਲੇ ਦਿਨ ਦੁਆ ਕਰਨਾ।

**سبحان** ***ਸੁਬਹਾਨ*** : ਅੱਲਾਹ ਨੂੰ ਪਵਿਤਰਤਾ ਸੈਹਤ ਯਾਦ ਕਰਨਾ।

**سبحان اللہ** ***ਸੁਬਹਾਨ-ਅੱਲਾਹ*** : ਅੱਲਾਹ ਪਾਕ ਹੈ, ਅੱਲਾਹ ਨੂੰ ਪਾਕ ਹਿਰਦੇ ਨਾਲ ਯਾਦ ਕਰਦਾ ਹਾਂ, ਹੈਰਾਨੀ ਤੇ ਪਰਸ਼ੰਸਾ ਦਾ ਸ਼ਬਦ ਹੈ।

**سبحہ** ***ਸੁਬਹਾ*** : ਮਾਲਾ, ਸਿਮਰਨਾ, ਖੁਦਾ ਦਾ ਜ਼ਿਕਰ, ਦੁਆ।

**سبد** ***ਸਬਦ*** : ਟੋਕਰਾ, ਟੋਕਰੀ, ਨਜ਼ਰਾਨੇ ਦੀ ਡਾਲੀ।

**سبز** ***ਸਬਜ਼*** : ਹਰਾ, ਸਾਵਾ, ਕੱਚਾ, ਸਾਂਵਲੇ ਰੰਗ ਦਾ ਮਸ਼ੂਕ, ਤੂਰਾਨ ਦੇ ਇਕ ਸ਼ੈਹਰ ਦਾ ਨਾਮ, ਜੋ ਬੁਖਾਰਾ ਦੇ ਨੇੜੇ ਹੈ।

**سبز آخور** ***ਸਬਜ਼ ਆਖੁਰ*** : ਅਸਮਾਨ, ਹਰਾ ਤੇ ਚੰਗਾ ਸਥਾਨ, ਅਸੀਲ ਘੋੜਾ, ਹਰੇ ਤੇ ਚੰਗੇ ਚਾਰੇ ਨਾਲ ਪਲਿਆ ਹੋਇਆ ਘੋੜਾ।

**سبزارنگ** ***ਸਬਜ਼ਾਰੰਗ*** : ਸਾਵਾ ਰੰਗ,

ਹਰਾ ਰੰਗ, ਸੰਗੀਤ ਦੀ ਇਕ ਸੁਰ।

سبزانِ چمن **ਸਬਜ਼ਾਨ-ਏ-ਚਮਨ** : ਬਾਗ ਦੇ ਰੁਖ।

سبز اندر سبز **ਸਬਜ਼ ਅੰਦਰ ਸਬਜ਼** : ਸੰਗੀਤ ਦਾ ਇਕ ਰਾਗ।

سبز باغ **ਸਬਜ਼ ਬਾਗ਼** : ਜਵਾਨੀ ਦੀ ਤਾਕਤ, ਅਸਮਾਨ, ਬਹਿਸ਼ਤ।

سبز بال **ਸਬਜ਼ ਬਾਲ** : ਅੰਗੂਰ ਦੀ ਇਕ ਕਿਸਮ।

سبز بخت **ਸਬਜ਼ ਬਖ਼ਤ** : ਚੰਗੀ ਕਿਸਮਤ ਵਾਲਾ।

سبز بختی **ਸਬਜ਼ ਬਖ਼ਤੀ** : ਨੇਕ ਬਖ਼ਤੀ, ਚੰਗੇ ਭਾਗ, ਸੁਭਾਗ।

سبز بہار **ਸਬਜ਼ ਬਹਾਰ** : ਸੰਗੀਤ ਦੇ ਇਕ ਰਾਗ ਦਾ ਨਾਮ।

سبز پا **ਸਬਜ਼ ਪਾ** : ਭੈੜੇ ਕਦਮਾਂ ਵਾਲਾ, ਮਨਹੂਸ।

سبز پری **ਸਬਜ਼ ਪਰੀ** : ਬਹਾਰ ਦੀ ਰੁਤ।

سبز پشت **ਸਬਜ਼ ਪੁਸ਼ਤ,** سبز پل **ਸਬਜ਼ ਪੁਲ** : ਅਸਮਾਨ।

سبز پوش **ਸਬਜ਼-ਪੋਸ਼** : ਭਗਤੀ ਕਰਨ ਵਾਲਾ, ਸੋਗ ਕਰਨਾ ਵਾਲਾ, ਖ਼੍ਵਾਜਾ ਖਿਜ਼ਰ, ਫਰਿਸ਼ਤਾ ਗ਼ੈਬੀ ਰੂਹਾਂ।

سبز پوشانِ بہشت **ਸਬਜ਼-ਪੋਸ਼ਾਨ- ਏ-ਬਹਿਸ਼ਤ** : ਹੂਰਾਂ, ਫਰਿਸ਼ਤੇ।

سبز پوشانِ فلک **ਸਬਜ਼-ਪੋਸ਼ਾਨ-ਏ-ਫ਼ਲਕ** : ਫ਼ਰਿਸ਼ਤੇ।

سبز تلخ **ਸਬਜ ਤਲਖ਼,** سبز شیریں **ਸਬਜ਼ ਸ਼ੀਰੀਂ** : ਸਾਵਲਾ ਮਸ਼ੂਕ।

سبز چشم **ਸਬਜ਼ ਚਸ਼ਮ** : ਕੈਰੀ ਅਖ ਵਾਲਾ, ਖਚਰਾ, ਸ਼ਰਾਰਤੀ।

سبز خانہ **ਸਬਜ਼-ਖ਼ਾਨਾ** : ਮਾਤਮਖ਼ਾਨਾ, ਸੋਗ ਦਾ ਘਰ।

سبز خوان **ਸਬਜ਼ ਖ਼੍ਵਾਨ,** سبز قبا **ਸਬਜ਼ ਕਬਾ** : ਅਸਮਾਨ।

سبز زاغ **ਸਬਜ਼ ਜ਼ਾਗ਼** : ਅਸਮਾਨ, ਸੰਸਾਰ।

سبزکار **ਸਬਜ਼ਕਾਰ** : ਨੇਕ ਆਦਮੀ, ਚੰਗੇ ਕੰਮ ਕਰਨ ਵਾਲਾ।

سبزوار **ਸਬਜ਼ਵਾਰ** : ਈਰਾਨ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ।

سبزہ **ਸਬਜ਼ਾ** : ਸਬਜ਼ੀ, ਹਰਿਆਵਲ, ਬਨਸਪਤੀ, ਜ਼ਮੁਰਦ, ਪੰਨਾ, ਗੱਲ੍ਹਾਂ ਤੇ ਮਸਾਂ (ਫੁੱਟਣਾ); ਨੀਲ ਕੰਠ।

سبزہ زار **ਸਬਜ਼ਾਜ਼ਾਰ** : ਸਬਜ਼ੀ ਉਗਣ ਦੀ ਥਾਂ, ਹਰੀ ਭਰੀ ਥਾਂ, ਹਰਿਆਵਲ।

سبزی **ਸਬਜ਼ੀ** : ਹਰਿਆਲੀ, ਹਰੀ ਰੰਗਤ, ਤਰਕਾਰੀ, ਤਰਾਵਤ, ਕਦਰ ਕੀਮਤ, ਸ਼ਰਾਬ ਦੀ ਸੁਰਾਹੀ।

سبزی کاری **ਸਬਜ਼ੀ-ਕਾਰੀ** : ਸਬਜ਼ੀ ਬੀਜਣਾ।

سبط **ਸਿਬਤ਼** : ਬੇਟੇ ਦੀ ਔਲਾਦ, ਬੇਟੀ ਦੀ ਔਲਾਦ, ਹਜ਼ਰਤ ਯਾਕੂਬ ਦੀ ਔਲਾਦ, ਹਜ਼ਰਤ ਮੂਸਾ ਦੀ ਔਲਾਦ; ਕਬੀਲਾ, ਕੌਮ।

سبطِ اصغر **ਸਿਬਤ਼-ਏ-ਅਸ਼ਗਰ** : ਹਜ਼ਰਤ ਇਮਾਮ ਹੁਸੈਨ।

سبطِ اکبر **ਸਿਬਤ-ਏ-ਅਕਬਰ** : ਹਜ਼ਰਤ ਇਮਾਮ ਹਸਨ।

سبطین **ਸਿਬਤ਼ੈਨ** : ਹਜ਼ਰਤ ਇਮਾਮ ਹਸਨ ਤੇ ਹੁਸੈਨ।

سبع **ਸਬਅ਼** : ਸਤ।

سبع **ਸਬਅ਼** : ਦਰਿੰਦਾ, ਵੈਹਸ਼ੀ ਜਾਨਵਰ।

سبع **ਸੁਬਅ਼** : ਕਿਸੇ ਚੀਜ਼ ਦਾ ਸਤਵਾਂ ਹਿਸਾ।

سبق **ਸਬਕ** : ਮੁਕਾਬਲੇ 'ਚ ਅਗੇ ਵਧਣਾ ਤੀਰ ਅੰਦਾਜ਼ੀ ਜਾਂ ਘੋੜ-ਦੌੜ ਵਿਚ ਸ਼ਰਤ ਲਾਉਣਾ; ਨਸੀਹਤ, ਤਜਰਬਾ; ਸਜ਼ਾ, ਕੰਨ ਖਿਚਣੇ; ਕਿਤਾਬ ਦਾ ਓਹ ਭਾਗ ਜੋ ਰੋਜ਼ ਪੜ੍ਹਾਇਆ ਜਾਵੇ ਜਾਂ ਜਿਸ ਨੂੰ ਸ਼ਗਿਰਦ ਉਸਤਾਦ ਤੋਂ ਸਬਕ ਵਜੋਂ ਇਕ ਵਾਰ 'ਚ ਪੜ੍ਹੇ।

سبق بردن **ਸਬਕ਼ ਬੁਰਦਨ** : ਕਿਸੇ ਨਾਲੋ ਅਗ੍ਹਾਂ ਵਧ ਜਾਣਾ, ਵਿਜੈਸ਼ਾਲੀ ਹੋਣਾ।

سبقتاش **ਸਬਕ਼ ਤਾਸ਼** : ਹਮ-ਸਬਕ,

ਸੈਹਪਾਠੀ।

سبقتن ***ਸਬਕ ਤਨ*** : ਪੜ੍ਹਾਉਣਾ, ਸਿਖਿਆ ਦੇਣਾ।

سبقت ***ਸਬਕਤ*** : ਕਿਸੇ ਨਾਲੋਂ ਅਗੇ ਵਧ ਜਾਣਾ, ਪੇਸ਼ ਕਦਮੀ, ਤਰਜੀਹ, ਵਡਿਆਈ।

سُبک ***ਸਬੁਕ*** : ਹੌਲਾ, ਅਸਬੰਧਤ, ਚੁਸਤ ਚਲਾਕ, ਫੁਰਤੀਲਾ, ਕਾਹਲ ਕਰਨ ਵਾਲਾ, ਜਲਦਬਾਜ਼; ਘੱਟ ਹੌਸਲੇ ਵਾਲਾ, ਸ਼ਰਮਿੰਦਾ।

سبکبار ***ਸਬੁਕ-ਬਾਰ*** : ਹੌਲੇ ਭਾਰ ਵਾਲਾ, ਖੁਸ਼ਹਾਲ, ਰਜਾ ਪੁਜਾ, ਹਮੇਸ਼ਾ ਖ਼ੁਸ਼ ਰੈਹਣ ਵਾਲਾ।

سبکباش ***ਸਬੁਕ-ਬਾਸ਼*** : ਸਬੰਧ ਤੋੜ ਲੈਣਾ।

سبکپای ***ਸਬੁਕ ਪਾਯ*** : ਤੇਜ਼ ਚਾਲ ਦੌੜਨ ਵਾਲਾ।

سبکجولاں ***ਸਬੁਕ ਜੌਲਾਂ*** : ਡਾਕ ਦਾ ਘੋੜਾ, ਹੋਛਾ।

سبکخِرد ***ਸਬੁਕ-ਖ਼ਿਰਦ*** : ਕਮ-ਅਕਲ, ਬੇਵਕੂਫ, ਸਿਧੜਾ।

سبکدست ***ਸਬੁਕ-ਦਸਤ*** : ਹਥ ਦਾ ਫੁਰਤੀਲਾ, ਚਲਾਕ।

سبکدل ***ਸਬੁਕ-ਦਿਲ*** : ਹਸਮੁਖਾ।

سبکدوش ***ਸਬੁਕ-ਦੋਸ਼*** : ਜਿਸ ਕੋਲ ਕੋਈ ਭਾਰ ਨਾ ਹੋਵੇ।

سبکرفتار ***ਸਬੁਕ-ਰਫਤਾਰ***
سبکرکاب ***ਸਬਕ-ਰਿਕਾਬ,***
سبکرَو ***ਸਬੁਕ ਰੌ*** : ਤੇਜ ਰਫਤਾਰ, ਤੇਜ਼ ਦੌੜਨ ਵਾਲਾ।

سبکروح ***ਸਬੁਕ ਰੂਹ*** : ਹਸਮੁਖਾ, ਖ਼ੁਸ਼ ਖ਼ੁਲਕ, ਇਕਲਾ, ਤੇਜ਼ ਰਫਤਾਰ, ਲਾਗ-ਰੈਹਤ, ਨਿਮਾਣਾ, ਚੁਸਤ, ਹੌਲੇ ਸਰੀਰ ਵਾਲਾ।

سبکسار ***ਸਬੁਕ ਸਾਰ*** : ਖਾਂਦਾ ਪੀਂਦਾ, ਇਕਲਾ; ਕਮੀਨਾ।

سبکسایه ***ਸਬੁਕ-ਸਾਯਾ*** : ਨਾਸ਼ਵਾਨ।

سبکسر ***ਸਬੁਕਸਰ*** : ਹੋਛਾ, ਕਮੀਨਾ, ਮੁਫ਼ਲਸ।

سبکمایه ***ਸਬੁਕ-ਮਾਯਾ*** : ਬੇਕਦਰ, ਜਿਸ ਦੇ ਪਲੇ ਕੁਝ ਨਾ ਹੋਵੇ।

سبکهمت ***ਸਬੁਕ-ਹਿੱਮਤ*** : ਕਮਹਿੰਮਤ, ਕਮ ਹੌਸਲਾ।

سبکی ***ਸਬੁਕੀ*** : ਹੋਛਾਪਣ, ਬੇਕਦਰੀ।

سبکتگین ***ਸਬੁਕਤਗੀਨ*** : ਅਫ਼ਗਾਨਿਸਤਾਨ ਦਾ ਬਾਦਸ਼ਾਹ ਜੋ ਮਹਮੂਦ ਗ਼ਜ਼ਨਵੀ ਦਾ ਪਿਤਾ ਸੀ।

سبل ***ਸੁਬਲ*** : (ਸਬੀਲ سبیل ਦਾ ਬੌਹਵਚਨ) ਰਾਹ, ਰਸਤੇ, ਮਾਰਗ, ਤਰੀਕੇ; ਰੈਹਣ ਸੈਹਣ ਦਾ ਢੰਗ, ਕਨੂੰਨ, ਰਸਮਾਂ।

سبل ***ਸਬਲ*** : ਅਖ ਦਾ ਜਾਲਾ ਜਾਂ ਮੋਤੀਆ, ਅੱਖ ਦੀ ਬੀਮਾਰੀ ਜਿਸ ਨਾਲ ਅਖ ਦੀਆਂ ਰਗਾਂ ਲਾਲ ਹੋ ਜਾਂਦੀਆਂ ਹਨ ਤੇ ਹਰ ਵਕਤ ਪਾਣੀ ਵਗਦਾ ਰੈਂਹਦਾ ਹੈ, ਸਿਟਾ, ਭੁਟਾ, ਕਣਕ ਦੀ ਬਲੀ।

سبو ***ਸਬੂ*** : ਘੜਾ, ਮਟਕਾ।

سبوچه ***ਸਬੂਚਾ*** : ਛੋਟਾ ਘੜਾ, ਮਟਕੀ।

سبوشکستن ***ਸੁਬੂ ਸ਼ਿਕਸਤਨ*** : ਸ਼ਰਾਬ ਦਾ ਭਾਂਡਾ ਤੋੜ ਦੇਣਾ; ਸ਼ਰਾਬ ਪੀਣ ਤੋਂ ਤੋਬਾ ਕਰਨਾ; ਸ਼ਰਾਬ ਛਡ ਦੇਣਾ।

سبوح ***ਸੁਬੂਹ*** : ਬੌਹਤ ਪਾਕ, ਅਤ ਪਵਿਤਰ।

سبوحیان ***ਸੁਬੂਹੀਯਾਨ*** : ਫਰਿਸ਼ਤੇ।

سبوس ***ਸਬੂਸ*** : ਚੋਕਰ, ਛਾਣਬੂਰਾ, ਭੂਸਾ, ਸਿਰ ਦੀ ਸਿਕਰੀ, ਸਿਰ ਦੀ ਖ਼ੁਸ਼ਕੀ।

سبوع ***ਸਬੂਅ*** : ਹਫ਼ਤਾ।

سبیل ***ਸਬੀਲ*** : ਰਾਹ, ਵਕਫ ਕੀਤੀ ਹੋਈ ਚੀਜ਼, ਓਹ ਪਾਣੀ ਜਾਂ ਸ਼ਰਬਤ ਜੋ ਖ਼ੁਦਾ ਦੇ ਰਾਹ ਵਕਫ ਕੀਤਾ ਜਾਵੇ, ਛਬੀਲ, ਤਦਬੀਰ, ਤਰੀਕਾ, ਸਬਬ, ਵਸੀਲਾ।

سبین ***ਸਿਬੀਨ*** : ਮੁਛਾਂ।

سپارش ***ਸਿਪਾਰਿਸ਼,*** سُپارش ***ਸੁਪਾਰਿਸ਼*** : ਸਿਫਾਰਸ਼, ਕਿਸੇ ਦੇ ਹਕ ਵਿਚ ਜਤਨ ਕਰਨਾ, ਕਿਸੇ ਨੂੰ ਕੋਈ ਚੀਜ਼ ਸੌਂਪਣਾ, ਕਿਸੇ ਕੋਲੋਂ ਕੰਮ ਕਰਵਾ ਦੇਣਾ।

سپاره ***ਸਿਪਾਰਾ*** : (=ਸੀ (ਤੀਹਵਾਂ)+ਪਾਰਾ ਹਿੱਸਾ) ਤੀਹਵਾਂ ਹਿਸਾ, ਕੁਰਾਨ ਸ਼ਰੀਫ ਦਾ

ਤੀਹਵਾਂ ਹਿਸਾ।

**سِپاس** *ਸਿਪਾਸ* : ਉਸਤਤ ਕਰਨਾ, ਵਡਿਆਈ ਕਰਨੀ, ਜਸ ਕਰਨਾ, ਹਥਾਂ ਪੈਰਾਂ ਤੇ ਦਿਲ ਜ਼ਬਾਨ ਨਾਲ ਕਿਸੇ ਦਾ ਸ਼ੁਕਰ ਕਰਨਾ, ਸ਼ੁਕਰੀਆ, ਧੰਨਵਾਦ।

**سپاس بردن** *ਸਿਪਾਸ ਬੁਰਦਨ* : ਉਪਕਾਰ ਮੰਨਣਾ, ਸ਼ਲਾਘਾ ਤੇ ਸ਼ੁਕਰ ਕਰਨਾ।

**سپاس نامه** *ਸਿਪਾਸ-ਨਾਮਾ* : ਲਿਖਤੀ ਧੰਨਵਾਦ, ਅਭਿ-ਨੰਦਨ ਪਤਰ।

**سپاسی** *ਸਿਪਾਸੀ* : ਮੰਗਤਾ।

**سپاه** *ਸਿਪਾਹ* : ਫ਼ੌਜ, ਲਸ਼ਕਰ, ਸੈਨਾ, ਫ਼ੌਜ ਦਾ ਸਿਪਾਹੀ।

**سپاه‌سالار** *ਸਿਪਾਹ-ਸਾਲਾਰ* : ਫ਼ੌਜ ਦਾ ਸਰਦਾਰ, ਸੈਨਾਪਤੀ।

**سپاه‌گری** *ਸਿਪਾਹਗਰੀ* : ਸਿਪਾਹੀ ਦਾ ਕੰਮ, ਬਹਾਦਰੀ।

**سپاهیانه** *ਸਿਪਾਹਿਯਾਨਾ* : ਦਲੇਰੀ ਨਾਲ, ਬਹਾਦਰੀ ਨਾਲ, ਸਿਪਾਹੀਆਂ ਵਾਂਗ।

**سپاهان** *ਸਿਪਾਹਾਨ* : ਵੇਖੋ **اصفهان** ਇਸਫ਼ਹਾਨ।

**سپر** *ਸਿਪਰ* : ਢਾਲ, ਆੜ, ਰੋਕ।

**سپرانداختن** *ਸਿਪਰ ਅੰਦਾਖ਼ਤਨ* : ਜੰਗ ਵਿਚ ਹਾਰ ਜਾਣਾ।

**سپرافگندن** *ਸਿਪਰ ਅਫ਼ਗੰਦਨ* : ਹਥਿਆਰ ਸੁਟ ਦੇਣੇ।

**سپرداری** *ਸਿਪਰਦਾਰੀ* : ਹਿਫ਼ਾਜ਼ਤ, ਸੁਰਖਿਆ, ਨਿਗਰਾਨੀ, ਸੇਵਾ।

**سپُردن** *ਸਪੁਰਦਨ* : ਸੌਂਪਣਾ, ਹਵਾਲੇ ਕਰਨਾ, ਅਮਾਨਤ ਰਖਣਾ, ਸਬਰ ਸੰਤੋਖ ਕਰਨਾ।

**سِپردنی** *ਸਿਪੁਰਦਨੀ* : ਸੌਂਪਣ ਦਾ ਹਕ, ਹਵਾਲੇ ਕਰਨ ਦਾ ਅਧਕਾਰ।

**سپس** *ਸਪਸ* : ਪਿਛੇ, ਉਸ ਪਿਛੋਂ; ਬੌਹਤ ਪਿਛੇ।

**سپنج** *ਸਿਪੰਜ* : ਮੇਹਮਾਨ ਘਰ, ਵਕਤੀ ਮਕਾਨ, ਥੋੜ੍ਹੀ ਉਮਰ; ਪੰਦਰਾਂ; ਚਰਾਂਦ।

**سپنجی‌سرای** *ਸਿਪੰਜੀ ਸਰਾਯ* : ਆਜੜੀਆਂ ਜਾਂ ਖੇਤ-ਕਾਮਿਆਂ ਦਾ ਛਪਰਾ, ਥੋੜ੍ਹੇ ਕਿਆਮ (ਕਿਯਾਮ) ਵਾਲੀ ਥਾਂ; ਸੰਸਾਰ।

**سپند** *ਸਿਪੰਦ* : ਹਰਮਲ।

**سپندان** *ਸਿਪੰਦਾਨ* : ਕਾਲਾ ਦਾਣਾ, ਰਾਈ; ਹਾਲੋਂ ਜਿਸ ਨੂੰ ਭੈੜੀ ਨਜ਼ਰ ਤੋਂ ਬਚਣ ਲਈ ਸਾੜਦੇ ਹਨ।

**سپنددان** *ਸਿਪੰਦ-ਦਾਨ* : ਹਰਮਲ ਸਾੜਨ ਦਾ ਭਾਂਡਾ, ਅੰਗੀਠੀ।

**سپه** *ਸਿਪਹ* : (ਸਿਪਾਹ **سپاه** ਦਾ ਸੰਖਿਪਤ ਰੂਪ), ਫ਼ੌਜ, ਲਸ਼ਕਰ, ਸੈਨਾ; ਫ਼ੌਜ ਦਾ ਸਿਪਾਹੀ।

**سپهبُد** *ਸਿਪਹਬੁਦ,* **سِپهبد** *ਸਿਪਹਬਦ,* **سپهدار** *ਸਿਪਹਦਾਰ,* **سپه‌سالار** *ਸਿਪਹਸਾਲਾਰ,* **سپه‌کش** *ਸਿਪਹਕਸ਼* : ਸੈਨਾਪਤੀ, ਫ਼ੌਜ ਦਾ ਸਰਦਾਰ।

**سِپهر** *ਸਿਪਿਹਰ* : ਅਸਮਾਨ, ਅਕਾਸ਼।

**سپهربند** *ਸਿਪਿਹਰ-ਬੰਦ* : ਜਾਦੂ।

**سپهرشِناس** *ਸਿਪਿਹਰ-ਸ਼ਿਨਾਸ* : ਨਜੂਮੀ।

**سپید** *ਸਪੇਦ* : ਚਿਟਾ।

**سپیدپا** *ਸਪੇਦ-ਪਾ* : ਨੇਕ ਕਦਮ, ਸ਼ੁਭ ਸ਼ਗਨਾਂ ਵਾਲਾ।

**سپیدپر** *ਸਪੇਦ-ਪਰ* : ਚਿਟੇ ਪਰਾਂ ਵਾਲਾ ਮੱਛਰ।

**سپیدچشمی** *ਸਪੇਦ-ਚਸ਼ਮੀ* : ਬੇਸ਼ਰਮੀ।

**سپیدجامگان** *ਸਿਪੇਦ-ਜਾਮਗਾਨ,* **سپیدجامه** *ਸਿਪੇਦ ਜਾਮਾ* : ਚਿਟੇ ਕਪੜਿਆਂ ਵਾਲੇ ਅਗ-ਪੂਜ, ਪਾਰਸੀ।

**سپیددست** *ਸਪੇਦ-ਦਸਤ* : ਸਖੀ; ਹਜ਼ਰਤ ਮੂਸਾ।

**سپیدرو** *ਸਪੇਦਰੂ* : ਰਾਗ; ਕਲੀ; ਨੇਕ ਆਦਮੀ; ਖੁਲ੍ਹ-ਦਿਲਾ।

**سپیده** *ਸਪੇਦਾ* : ਸਵੇਰ ਦੀ ਰੋਸ਼ਨੀ; ਇਕ ਪਰਸਿੱਧ ਦਵਾ ਜੇਹੜੀ ਔਰਤਾਂ ਮੂੰਹ 'ਤੇ

ਮਲਦੀਆਂ ਹਨ।

سپیدہدم ***ਸਪੇਦਾ-ਦਮ*** : ਸਵੇਰ।

سپیدہدمان ***ਸਪੇਦਾ ਦਮਾਨ*** : ਸਵੇਰਾ।

سپیدی ***ਸਪੇਦੀ*** : ਚਿਟਾਪਣ, ਰੋਸ਼ਨੀ, ਅਖ ਦਾ ਫੋਲਾ।

ست ***ਸਿਤ*** : ਛੇ; ਘਰ ਵਾਲੀ, ਬੀਵੀ।

ستادن ***ਸਿਤਾਦਨ*** : (ਈਸਤਾਦਨ ایستادن ਦਾ ਸੰਖਿਪਤ ਰੂਪ) ਖੜ੍ਹੇ ਹੋਣਾ।

ستار ***ਸਿਤਾਰ*** : ਸਿਹ (ਤਿੰਨ) ਤਾਰ, ਸਿਹ-ਤਾਰਾ, ਤੰਬੂਰਾ, ਪਰਸਿੱਧ ਸਾਜ਼।

ستار ***ਸੱਤਾਰ*** : ਛੁਪਾਉਣ ਵਾਲਾ, ਪਰਦੇ ਢੱਕਣ ਵਾਲਾ, ਰੱਬ ਦਾ ਇਕ ਨਾਮ।

ستارہ ***ਸਿਤਾਰਾ*** : ਤਾਰਾ; ਨਸੀਬ, ਭਾਗ, ਤਕਦੀਰ; ਮਿਸਤਰ, ਫੁੱਟਾ; ਸਿਤਾਰ, ਤੰਬੂਰਾ; ਝੰਡਾ।

ستارۂدمدار ***ਸਿਤਾਰਾ-ਏ-ਦੁਮਦਾਰ***, ستارۂدنبالہ ***ਸਿਤਾਰਾ-ਏ-ਦੁੰਬਾਲਾ*** : ਬੋਦੀ ਵਾਲਾ ਤਾਰਾ।

ستارۂسحر ***ਸਿਤਾਰਾ-ਏ-ਸਹਰ***, ستارۂصبح ***ਸਿਤਾਰਾ-ਏ-ਸੁਬਹ*** : ਸਵੇਰ ਦਾ ਤਾਰਾ।

ستارہشناس ***ਸਿਤਾਰਾ-ਸ਼ਿਨਾਸ*** : ਨਜੂਮੀ।

ستاری ***ਸੱਤਾਰੀ*** : ਐਬ ਢਕਣ ਦੀ ਕਿਰਿਆ।

ستام ***ਸਿਤਾਮ*** : ਘੋੜੇ ਦਾ ਸਾਜ਼, ਕਾਠੀ, ਜ਼ੀਨ, ਚੌਖਟ।

ستان ***ਸਿਤਾਨ*** : ਆਸਤਾਨਾ, ਚੌਖਟ, ਸਰਦਲ, ਸਥਾਨ; ਚਿੱਤ ਲੇਟਣ ਵਾਲਾ।

ستائش ***ਸਿਤਾਇਸ਼*** : ਵਡਿਆਈ, ਜਸ, ਕੀਰਤੀ, ਦੁਆ, ਸ਼ੁਕਰ।

ستائشگاہ ***ਸਿਤਾਇਸ਼ਗਾਹ*** : ਪੂਜਾ ਸਥਾਨ, ਕਸੀਦੇ, ਮਸਨਵੀ ਜਾਂ ਗ਼ਜ਼ਲ ਦਾ ਅੰਤਿਮ ਸ਼ੇਅਰ, ਮਕਤਾ।

ستائشگر ***ਸਿਤਾਇਸ਼ਗਰ*** : ਪਰਸ਼ੰਸਾ ਕਰਨ ਵਾਲਾ, ਢਾਡੀ।

ستائشگری ***ਸਿਤਾਇਸ਼ਗਰੀ*** : ਪਰਸ਼ੰਸਾ ਕਰਨਾ, ਜਸ ਕਰਨਾ।

ستبر ***ਸਿਤਬਰ*** : ਮੋਟਾ, ਗਾੜ੍ਹਾ।

ستبری ***ਸਿਤਬਰੀ*** : ਮੁਟਾਈ, ਮੋਟਾਪਣ, ਗਾੜ੍ਹਾਪਣ।

ستخر ***ਸਿਤਖ਼ਰ*** : ਤਲਾਅ, ਈਰਾਨ ਦਾ ਇਕ ਪਰਸਿੱਧ ਕਿਲ੍ਹਾ ਜਿਸ ਨੂੰ ਜਮਸ਼ੈਦ ਨੇ ਬਣਵਾਇਆ ਸੀ ਅਤੇ ਜਿਸ ਦੇ ਅੰਦਰ ਇਕ ਬੌਹਤ ਵਡ੍ਹਾ ਤਲਾਅ ਸੀ, ਟੋਭਾ।

ستخوان ***ਸੁਤਖ਼੍ਵਾਨ*** : (ਉਸਤਖ਼੍ਵਾਨ استخوان ਦਾ ਸੰਖਿਪਤ ਰੂਪ) ਹੱਡੀ।

ستخیز ***ਸਤੁਖ਼ੇਜ਼*** : (ਰਸਤਖ਼ੇਜ਼ رستخیز ਦਾ ਸੰਖਿਪਤ ਰੂਪ) ਕਿਆਮਤ (ਕਿਯਾਮਤ) ਪਰਲੋ।

ستدن ***ਸਿਤਦਨ*** : ਲੈਣਾ, ਖੋਹਣਾ।

ستر ***ਸਤਰ*** : ਛੁਪਾਉਣਾ, ਢਕਣਾ, ਪਰਦਾ ਕਰਨਾ; ਸਰੀਰ ਦਾ ਓਹ ਭਾਗ ਜਿਸ ਨੂੰ ਢਕਣਾ ਜ਼ਰੂਰੀ ਹੈ।

ستر ***ਸਿਤਰ*** : ਪਰਦਾ।

ستردن ***ਸਿਤੁਰਦਨ*** : ਮੁੰਨਣਾ, ਸਾਫ਼ ਕਰਨਾ, ਛਿੱਲਣਾ।

سترگ ***ਸੁਤਰਗ***, سترگ ***ਸਿਤੁਰਗ***, سترگ ***ਸਿਤਰਗ*** : ਬਲਸ਼ਾਲੀ, ਤਾਕਤਵਰ, ਡੀਲ ਡੋਲ ਵਾਲਾ, ਹੱਟਾ-ਕਟਾ, ਵਡਾ, ਭਾਰੀ, ਕਰੋਧਵਾਨ।

ستم ***ਸਿਤਮ*** : ਜ਼ੁਲਮ, ਅਤਿਆਚਾਰ; ਵਧੀਕੀ।

ستم‌آباد ***ਸਿਤਮ-ਆਬਾਦ*** : ਸੰਸਾਰ, ਜ਼ੁਲਮ ਦਾ ਘਰ।

ستم‌اندیش ***ਸਿਤਮ-ਅੰਦੇਸ਼***, ستم‌ایجاد ***ਸਿਤਮ-ਈਜਾਦ***, ستم‌پرور ***ਸਿਤਮ-ਪਰਵਰ***, ستم‌پیشہ ***ਸਿਤਮ-ਪੇਸ਼ਾ***, ستم‌شعار ***ਸਿਤਮ-ਸ਼ਿਆਰ*** : ਜ਼ਾਲਮ, ਅਤਿਆਚਾਰੀ।

**ستیهندگی ستیهش** *ਸਿਤੇਹਿਸ਼,* **ਸਿਤੇਹੰਦਗੀ** : ਲੜਾਈ, ਝਗੜਾ; ਜੰਗ, ਜੁੱਧ।

**سج** *ਸਜ* : ਗਲ੍ਹ।

**سج** *ਸੁਜ* : ਚਿਤੜ।

**سجا** *ਸਜਾ* : ਸਰਨਾਵਾਂ, ਖ਼ਤ ਦਾ ਮਥਾ, ਸ਼ੀਰਸ਼ਕ।

**سجاح** *ਸਜਾਹ* : ਇਕ ਔਰਤ ਜੇਹੜੀ ਝੂਠ ਬੋਲਣ ਵਿਚ ਪਰਸਿੱਧ ਸੀ, ਉਸ ਨੇ ਹਜ਼ਰਤ ਰਸੂਲ ਦੇ ਅੰਤਲੇ ਸਮੇਂ ਨਬੀ ਹੋਣ ਦਾ ਦਾਵਾ ਕੀਤਾ ਸੀ।

**سجّاد** *ਸੱਜਾਦ* : ਬੌਹਤ ਸਿਜਦਾ ਕਰਨ ਵਾਲਾ, ਹਜ਼ਰਤ ਇਮਾਮ ਹੁਸੈਨ ਦੇ ਸਪੁੱਤਰ (੩੮-੯੪ ਹਿ.) ਜੋ ਬੜੇ ਤਪ ਕਰਨ ਵਾਲੇ ਸਨ।

**سجادہ** *ਸੱਜਾਦਤ,* **سجادہ** *ਸੱਜਾਦਾ* : ਨਮਾਜ਼ ਪੜ੍ਹਨ ਦੀ ਚਟਾਈ, ਮੁਸੱਲਾ, ਕਿਸੇ ਪੀਰ ਦੀ ਗੱਦੀ; ਓਹ ਨਿਸ਼ਾਨ ਜੋ ਵਧੇਰੇ ਸਿਜਦਾ ਕਰਨ ਕਰਕੇ ਮੱਥੇ 'ਤੇ ਪੈ ਜਾਂਦਾ ਹੈ।

**سجادۂ‌محرابی** *ਸੱਜਾਦਾ-ਏ-ਮਹਰਾਬੀ* : ਮੇਹਰਾਬ ਦੀ ਸ਼ਕਲ ਦਾ ਮੁਸੱਲਾ।

**سجادہ‌نِشین** *ਸੱਜਾਦਾ-ਨਿਸ਼ੀਨ* : ਇਮਾਮ; ਕਿਸੇ ਪੀਰ ਦੀ ਗੱਦੀ 'ਤੇ ਬੈਠਣ ਵਾਲਾ।

**سِجاف** *ਸਿਜਾਫ਼,* **سِنجاف** *ਸਿੰਜਾਫ਼* : ਕਪੜੇ ਦਾ ਅਸਤਰ, ਅੰਦਰਸ; ਪਰਦਾ, ਦਰਵਾਜ਼ੇ ਅਗੇ ਲਟਕਾਇਆ ਜਾਣ ਵਾਲਾ ਕਪੜਾ।

**سِجاف** *ਸਿਜਾਫ਼* : ਦਰਜ਼, ਤੇੜ।

**سجان** *ਸੱਜਾਨ* : ਜੇਲ੍ਹ ਦਾ ਦਰੋਗ਼ਾ।

**سجاوند** *ਸਜਾਵੰਦ* : (ਫ਼ਾਰਸੀ ਸ਼ਬਦ 'ਸਗਾਵੰਦ' ਦਾ ਅਰਬੀ ਰੂਪਾਂਤਰ) ਸੀਸਤਾਨ ਦੇ ਇਕ ਪਹਾੜ ਤੇ ਸ਼ੈਹਰ ਦਾ ਨਾਮ, ਅੱਲਾਮਾ ਸਜਾਵੰਦੀ ਇਥੋਂ ਦਾ ਹੀ ਸੀ।

**سجاوندی** *ਸਜਾਵੰਦੀ* : ਇਲਮੇ ਕਿਰਅਤ (ਕਿਰਾਅਤ) ਦੀ ਇਕ ਪਰਸਿੱਧ ਪੁਸਤਕ ਜਿਸ ਦਾ ਕਰਤਾ ਅੱਲਾਮਾ ਸਜਾਵੰਦੀ ਸੀ।

**سِجدات** *ਸਿਜਦਾਤ* : (ਸਿਜਦਾ **سِجدہ** ਦਾ ਬੌਹਵਚਨ) ਸਿਜਦੇ।

**ستمدیدہ** *ਸਿਤਮਦੀਦਾ,* **ستمرسیدہ** *ਸਿਤਮਰਸੀਦਾ,* **ستمزدہ** *ਸਿਤਮਜ਼ਦਾ,* **ستمکش** *ਸਿਤਮਕਸ਼* : ਮਜ਼ਲੂਮ; ਜਿਸ 'ਤੇ ਜ਼ੁਲਮ ਹੋਇਆ ਹੋਵੇ, ਸਤਾਇਆ ਹੋਇਆ।

**ستمکیش** *ਸਿਤਮਕੇਸ਼,* **ستمگار** *ਸਿਤਮਗਾਰ,* **ستمگر** *ਸਿਤਮਗਰ,* **ستمگستر** *ਸਿਤਮ-ਗੁਸਤਰ* : ਜ਼ੁਲਮ ਕਰਨ ਵਾਲਾ, ਜ਼ਾਲਮ।

**ستودان** *ਸਤੂਦਾਨ* : ਅਗ ਨੂੰ ਪੂਜਣ ਵਾਲਿਆਂ ਦਾ ਕਬਰਿਸਤਾਨ।

**ستودن** *ਸਤੂਦਨ* : ਸਲਾਹੁਣਾ, ਪਰਸ਼ੰਸਾ ਕਰਨਾ, ਜਸ ਕਰਨਾ।

**ستودہ** *ਸਤੂਦਾ* : ਜਿਸ ਦੀ ਪਰਸ਼ੰਸਾ ਕੀਤੀ ਗਈ ਹੋਵੇ, ਸ਼ਲਾਘਾਯੋਗ।

**سُتور** *ਸੁਤੂਰ* : ਚੌਪਾਇਆ, ਪਸ਼ੂ, ਗਧਾ, ਖਚਰ ਆਦਿ।

**سُتوربان** *ਸੁਤੂਰਬਾਨ* : ਘੋੜੇ ਦਾ ਰਖਵਾਲਾ, ਸਾਈਸ।

**سُتوردان** *ਸੁਤੂਰਦਾਨ* : ਘੋੜਿਆਂ ਦਾ ਅਸਤਬਲ।

**ستور** *ਸਤੂਰ* : (ਸਿਤਰ **ستر** ਦਾ ਬੌਹਵਚਨ) ਪਰਦੇ, ਘੁੰਡ, ਬੁਰਕੇ।

**ستون** *ਸਤੂਨ* : ਥੰਮ, ਖੰਭਾ, ਲਾਠ, ਮੀਨਾਰ, ਐਹਮ ਅਧਕਾਰੀ, ਫ਼ੌਜ ਦੀ ਇਕ ਬਾਹੀ।

**سِتیز** *ਸਿਤੇਜ਼* : ਜੰਗ, ਲੜਾਈ; ਝਗੜਾ; ਗੁਸਾ; ਜ਼ਿਦ, ਹਠ; ਘਿਰਨਾ।

**سِتیزہ** *ਸਿਤੇਜ਼ਾ* : ਸਤੇਜ਼, ਲੜਾਈ, ਝਗੜਾ, ਦੁਸ਼ਮਣੀ, ਵੈਰ; ਜ਼ੁਲਮ, ਜਬਰ।

**سِتیزہ‌جوی** *ਸਿਤੇਜ਼ਾ ਜੂਜ,* **سِتیزہ‌خوی** *ਸਿਤੇਜ਼ਾ ਖ਼ੂਜ,* **سِتیزہ‌کار** *ਸਿਤੇਜ਼ਾਕਾਰ,* **سِتیزہ‌گار** *ਸਿਤੇਜ਼ਾ-ਗਾਰ* : ਝਗੜਾਲੂ; ਲੜਾਕਾ, ਲੜਾਕੇ ਸੁਭਾ ਵਾਲਾ, ਗੁਸੈਲਾ।

**ستیزہ‌گاری** *ਸਿਤੇਜ਼ਾ ਗਾਰੀ* : ਲੜਾਈ, ਝਗੜਾ, ਦੁਸ਼ਮਣੀ, ਵੈਰ-ਵਿਰੋਧ।

**ستین** *ਸਿੱਤੀਨ* : ਸੱਠ (੬੦)।

**سجدہ *ਸਿਜਦਾ*** : ਰੱਬ ਦੇ ਸਾਮ੍ਹਣੇ ਸਿਰ ਝੁਕਾਉਣਾ, ਧਰਤੀ 'ਤੇ ਸਿਰ ਰਖਣਾ (ਬੰਦਗੀ ਲਈ), ਮੱਥਾ ਟੇਕਣਾ।

**سجدہگاہ *ਸਿਜਦਾਗਾਹ*** : ਸਿਜਦਾ ਕਰਨ ਦੀ ਥਾਂ, ਮਸਜਦ ਆਦਿ।

**سجستان *ਸਿਜਿਸਤਾਨ*** : ਈਰਾਨ ਦੇ ਪੂਰਬ ਵੱਲ ਦਾ ਮੁਲਕ ਜਿਸ ਦਾ ਪਰਾਚੀਨ ਨਾਮ ਦਰੰਗਾਨਾ ਹੈ।

**سجع *ਸਜਅ*** : ਘੁੱਘੀ ਦੀ ਅਵਾਜ਼, ਗੁਟਕੂੰ ਗੁਟਕੂੰ; ਅਲੰਕਾਰਮਈ ਕਲਾਮ, ਕਾਫ਼ੀਏ ਵਾਲਾ ਕਲਾਮ, ਕਾਫ਼ੀਏਦਾਰ ਵਾਰਤਕ, ਬੈਹਰ, ਛੰਦ, ਕਾਫ਼ੀਆ।

**سجعگو *ਸਜਅ-ਗੋ*** : ਕਾਫ਼ੀਏਦਾਰ ਵਾਰਤਕ ਰਚਣ ਵਾਲਾ, ਭਾਸ਼ਣ ਕਲਾ ਵਿਚ ਪਰਵੀਣ।

**سِجف *ਸਜਿਫ*** : ਪਰਦਾ, ਪਰਦਾ ਡੇਗਣਾ, ਰਾਤ ਦਾ ਹਨੇਰਾ ਹੋਣਾ।

**سجف *ਸਜਫ*** : ਢਿਡ ਜਾਂ ਲੱਕ ਦਾ ਪਤਲਾ ਹੋਣਾ।

**سجل *ਸਜਲ*** : ਪਾਣੀ ਦਾ ਭਰਿਆ ਹੋਇਆ ਡੋਲ।

**سِجل *ਸਿਜਿਲ*** : ਹੁਕਮਨਾਮਾ, ਪਰਵਾਨਾ, ਸ਼ਰ੍ਹਾ ਦਾ ਕ਼ਬਾਲਾ ਜਿਸ ਉਤੇ ਕਾਜ਼ੀ ਦੇ ਹਸਤਾਖ਼ਰ ਹੋਣ, ਅਦਾਲਤ ਦਾ ਹੁਕਮ।

**سُجود *ਸੁਜੂਦ*** : ਸਿਜਦਾ ਕਰਨਾ।

**سُجودِصمدی *ਸੁਜੂਦ-ਏ-ਸਮਦੀ*** : ਓਹ ਸਿਜਦਾ ਜੋ ਪੈਹਲਵਾਨ ਕੁਸ਼ਤੀ ਲੜਨ ਤੋਂ ਪੈਹਲਾਂ ਕਰਦੇ ਹਨ।

**سُچی *ਸੁਚੀ*** : ਸ਼ਰਾਬ।

**سُچیخانہ *ਸੁਚੀ-ਖ਼ਾਨਾ*** : ਸ਼ਰਾਬਖ਼ਾਨਾ।

**سحاب *ਸਹਾਬ*** : ਬਦਲ।

**سحابکف *ਸਹਾਬ-ਏ-ਕਫ਼*, سحاب نوال *ਸਹਾਬ-ਏ-ਨਵਾਲ*** : ਸਖ਼ੀ, ਦਾਨੀ।

**سحابہ *ਸਹਾਬਾ*** : ਬੱਦਲ ਦਾ ਇਕ ਟੁਕੜਾ, ਬਦਲੀ।

**سحبان *ਸਹਬਾਨ*, سحبانوائل *ਸਹਬਾਨ-ਏ-ਵਾਇਲ*** : ਅਰਬ ਦਾ ਇਕ ਪਰਸਿੱਧ ਅਲੰਕਾਰਵਾਦੀ ਸ਼ਾਇਰ, ਏਹ ਹਜ਼ਰਤ ਮੁਹੰਮਦ ਸਾਹਿਬ ਦਾ ਖ਼ਾਸ ਸ਼ਾਇਰ ਸੀ ਉਸ ਦੇ ਪਿਤਾ ਦਾ ਨਾਮ 'ਵਾਇਲ' ਸੀ, ਇਸ ਲਈ ਉਸ ਨੂੰ 'ਸਹਬਾਨ-ਏ-ਵਾਇਲ' ਵੀ ਕੈਂਹਦੇ ਹਨ।

**سَحر *ਸਹਰ*** : ਸਵੇਰ, ਤੜਕੇ ਦਾ ਵੇਲਾ, ਪੌਹ-ਫੁਟਾਲਾ।

**سَحرخیز *ਸਹਰ-ਖ਼ੇਜ਼*** : ਸਵੇਰੇ ਉਠਣ ਵਾਲਾ, ਭਗਤ।

**سحرگاہ *ਸਹਰਗਾਹ*, سحرگاہان *ਸਹਰਗਾਹਾਨ*** : ਸਵੇਰ ਵੇਲਾ।

**سحور *ਸਹੂਰ*** : ਰਮਜ਼ਾਨ ਦੇ ਮਹੀਨੇ ਵਿਚ ਸਵੇਰ ਦਾ ਖਾਣਾ, ਸਰਘੀ।

**سحر *ਸਿਹਰ*** : ਜਾਦੂ, ਟੂਣਾ, ਜਾਦੂ-ਟੂਣਾ ਕਰਨਾ, ਮੋਹਤ ਕਰਨਾ; ਫ਼ਰੇਬ ਦੇਣਾ।

**سحربنال *ਸਿਹਰ-ਏ-ਬਨਾਲ*** : ਕਲਮ ਦਾ ਜਾਦੂ।

**سحرحلال *ਸਿਹਰ-ਏ-ਹਲਾਲ*, سحِرکلام *ਸਿਹਰ-ਏ-ਕਲਾਮ*** : ਜਾਇਜ਼ ਜਾਦੂ, ਵਧੀਆ ਕਵਿਤਾ, ਭਾਸ਼ਣ ਕਲਾ ਦਾ ਜਾਦੂ।

**سحِرسامری *ਸਿਹਰ-ਏ-ਸਾਮਰੀ*** : ਸਾਮਿਰੀ ਜਾਦੂਗਰ ਦਾ ਜਾਦੂ।

**سحق *ਸਹਕ*** : ਘਿਸਾਉਣਾ; ਪੀਸਣਾ; ਪੁਰਾਣਾ ਕਪੜਾ; ਬਰੀਕ ਬਦਲ; ਹਵਾ ਦਾ ਜ਼ਮੀਨ 'ਤੇ ਪਏ ਨਿਸ਼ਾਨ ਨੂੰ ਮਿਟਾਉਣਾ; ਹੌਲੀ ਚਲਣਾ।

**سُحق *ਸੁਹਕ*** : ਦੂਰੀ, ਦੂਰ ਹੋਣਾ; ਖਜੂਰ ਦੇ ਦਰਖ਼ਤ ਦਾ ਲੰਮਾ ਹੋਣਾ।

**سحکوک *ਸਹਕੂਕ*, سحکوک *ਸਹੁਕੂਕ*** : ਅਤਅੰਤ ਕਾਲਾ ਬਦਲ।

**سحن *ਸਹਨ*** : ਬੌਹਤ ਵਡੀ ਟੋਲੀ; ਤੋੜਨਾ (ਪੱਥਰ ਦਾ)।

**سِحن *ਸਿਹਨ*** : ਪਨਾਹ ਦੀ ਥਾਂ।

**سحیل *ਸਹੀਲ*** : ਵਟਿਆ ਹੋਇਆ ਧਾਗਾ।

**سخ *ਸੁਖ਼*** : ਖ਼ੁਸ਼।

**سخا *ਸਖ਼ਾ*** : ਸਖ਼ਾਵਤ, ਦਾਨ, ਮਿਸਰ ਵਿਚ

ਇਕ ਸ਼ੈਹਰ ਦਾ ਨਾਮ।

سخی ***ਸਖ਼ੀ*** : ਸਖ਼ਾਵਤ ਕਰਨ ਵਾਲਾ, ਦਾਨੀ।

سخیہ ***ਸਖ਼ੀਯਾ*** : ਸਖ਼ੀ ਇਸਤਰੀ।

سخاوت ***ਸਖ਼ਾਵਤ*** : ਬਖ਼ਸ਼ਸ਼ ਕਰਨਾ, ਸਖ਼ੀ ਹੋਣਾ, ਕਿਸੇ ਚੀਜ਼ ਨੂੰ ਛਡਣਾ, ਬਖ਼ਸ਼ਸ਼, ਉਦਾਰਤਾ।

سَخت ***ਸਖ਼ਤ*** : ਜੋ ਨਰਮ ਨਾ ਹੋਵੇ, ਕਰੜਾ, ਠੋਸ, ਮਜ਼ਬੂਤ, ਪੱਕਾ; ਜ਼ਲੀਲ, ਬਖ਼ੀਲ, ਕੰਜੂਸ; ਬੌਹਤ ਜ਼ਿਆਦਾ; ਚਿਮਟਣ ਵਾਲਾ; ਮੁਸ਼ਕਲ, ਔਖਾ; ਜ਼ਿਦੀ, ਅਖੜ; ਕਸਿਆ ਹੋਇਆ; ਗਾੜ੍ਹਾ, ਸੰਘਣਾ; ਕਠੋਰ ਚਿਤ।

سختجان ***ਸਖ਼ਤ-ਜਾਨ*** : ਪੱਥਰ ਦਿਲ, ਬੜੇ ਹੌਸਲੇ ਵਾਲਾ, ਮੇਹਨਤੀ, ਓਹ ਵਿਅਕਤੀ ਜਿਸ ਦੀ ਜਾਨ ਮੁਸ਼ਕਲ ਨਾਲ ਨਿਕਲੇ।

سختچشم ***ਸਖ਼ਤ-ਚਸ਼ਮ*** : ਬੇਹਯਾ, ਸ਼ੋਖ਼, ਗੁਸਤਾਖ਼।

سختدل ***ਸਖ਼ਤ-ਦਿਲ*** : ਕਠੋਰ-ਚਿਤ।

سختی ***ਸਖ਼ਤੀ*** : ਕਠੋਰਤਾ, ਤਕਲੀਫ਼, ਤੰਗੀ, ਕੰਜੂਸੀ, ਮੁਸੀਬਤ, ਦੁਖ; ਬਲਾ, ਪਾਏਦਾਰੀ, ਦਿਕਤ, ਅੱਖੜਪੁਣਾ, ਜ਼ੁਲਮ, ਡਾਂਟ ਡਪਟ।

سخرۃ ***ਸੁਖ਼ਰਤ*** : ਠੱਠਾ, ਮਖ਼ੌਲ।

سخرہ ***ਸੁਖ਼ਰਾ*** : ਜਿਸ 'ਤੇ ਲੋਕ ਹੱਸਣ, ਸਿਧੜਾ, ਵਗਾਰੀ।

سخری ***ਸੁਖ਼ਰੀ*** : ਵਗਾਰ ਫੜਨਾ; ਵਗਾਰ ਵਿਚ ਕੰਮ ਕਰਨਾ, ਬਿਨਾ ਮੇਹਨਤਾਨੇ ਦੇ ਕੰਮ ਕਰਨਾ।

سُخن ***ਸੁਖ਼ੁਨ***, سخن ***ਸੁਖ਼ਨ***, سخُن ***ਸਖ਼ੁਨ*** : ਗੱਲ-ਬਾਤ, ਕਲਾਮ, ਸ਼ੇਅਰ, ਕਵਿਤਾ, ਕਥਨ, ਖ਼ੁਸ਼ੀ, ਗੱਲ, ਮਾਮਲਾ।

سخندان ***ਸੁਖ਼ਨਦਾਨ***, سخنسرا ***ਸੁਖ਼ਨ-ਸਰਾ***, سخنسنج ***ਸੁਖ਼ਨਸੰਜ***, سخنگو ***ਸੁਖ਼ਨਗੋ***, سخنور ***ਸੁਖ਼ਨਵਰ*** : ਕਵੀ; ਸ਼ਾਇਰ, ਜ਼ਬਾਨ ਦਾਨ, ਖ਼ੁਸ਼ ਗੁਫ਼ਤਾਰ।

سخنِ مجلسی ***ਸੁਖ਼ਨ-ਏ-ਮਜਲਿਸੀ*** : ਜੇਹੜੀ ਗੱਲ ਸਭ ਦੇ ਸਾਮ੍ਹਣੇ ਕੈਹ ਦਿਤੀ ਜਾਵੇ ਤੇ ਛੁਪਾਉਣ ਦੀ ਲੋੜ ਨਾ ਹੋਵੇ।

سخنِ نمازی ***ਸੁਖ਼ਨ-ਏ-ਨਮਾਜ਼ੀ*** : ਸੱਚੀ ਤੇ ਸਹੀ ਗੱਲ ਜਿਸ ਵਿਚ ਝੂਠ ਜਾਂ ਫ਼ਰੇਬ ਨਾ ਹੋਵੇ।

سد ***ਸੱਦ*** : ਕੰਧ, ਓਟ, ਆੜ, ਰੋਕ, ਪਹਾੜ।

سدِ سکندر ***ਸੱਦ-ਏ-ਸਿਕੰਦਰ*** : ਚੀਨ ਦੇ ਉਤਰ ਵਿਚ ਸਿਕੰਦਰ ਦੀ ਬਣਾਈ ਹੋਈ ਕਾਂਸੀ ਦੀ ਦੀਵਾਰ ਦਾ ਨਾਮ।

سدرہ/سدرہ ***ਸਿਦਰਤ/ਸਿਦਰਾ*** : ਬੇਰੀ ਦਾ ਰੁਖ।

سدرۃ لمنتہا ***ਸਿਦਰਤੁਲਮੁਨਤਹਾ***, سدرہ طوبٰی ***ਸਿਦਰਾ ਤੂਬਾ*** : ਮੁਸਲਮਾਨਾਂ ਦੇ ਅਕੀਦੇ ਅਨੁਸਾਰ, ਸਤਵੇਂ ਅਸਮਾਨ ਉਤੇ ਬੇਰੀ ਦਾ ਰੁਖ, ਬਹਿਸ਼ਤ ਦਾ ਰੁੱਖ।

سدرہ نشینان ***ਸਿਦਰਾ-ਨਿਸ਼ੀਨਾਨ*** : ਫ਼ਰਿਸ਼ਤੇ।

سدرہ قامت ***ਸਿਦਰਾ-ਕ਼ਾਮਤ*** : ਉਚੇ ਲੰਮੇ ਕੱਦ ਵਾਲਾ।

سدس ***ਸੁਦਸ***, سُدُس ***ਸੁਦੁਸ*** : ਛੇਵਾਂ ਹਿੱਸਾ।

سدق ***ਸਦਕ਼*** : ਤਰਕਸ਼, ਤੀਰਾਂ ਦਾ ਖ਼ਾਸ ਭਥਾ ਜਿਸ ਵਿਚ ਹਰ ਤੀਰ ਲਈ ਵਖਰਾ ਖ਼ਾਨਾ ਹੁੰਦਾ ਹੈ।

سدنہ ***ਸਦਨਾ*** : (ਸਾਦਿਨ ਦਾ ਬੌਹਵਚਨ) ਕਾਅਬਾ ਤੇ ਬੁਤਖ਼ਾਨਾ ਦੇ ਮੁਜਾਵਰ।

سدوم ***ਸਦੂਮ*** : ਹਜ਼ਰਤ ਲੂਤ ਦੇ ਸ਼ੈਹਰ ਦਾ ਕਾਜ਼ੀ ਜਿਸ ਨੇ ਇਗ਼ਲਾਮ ਦਾ ਫ਼ਤਵਾ ਦਿਤਾ ਸੀ, ਹਜ਼ਰਤ ਲੂਤ ਦੀ ਕੌਮ ਦਾ ਸ਼ੈਹਰ ਜੋ ਮੁਲਕ ਸ਼ਾਮ ਵਿਚ ਸਥਿਤ ਹੈ, ਰਬ ਦਾ ਕੈਹਰ ਨਾਜ਼ਲ ਹੋਇਆ ਤੇ ਸ਼ੈਹਰ ਤਬਾਹ ਹੋ ਗਿਆ।

سدہ ***ਸੁੱਦਾ*** : ਚੌਖਟ, ਦੇਹਲੀ, ਆਂਦਰਾਂ ਵਿਚ ਗੰਦੇ ਮਾਦੇ ਦੀ ਗੰਢ ਬੱਝ ਜਾਣ, ਸੁੱਡਾ ਪੈ ਜਾਣਾ, ਇਕ ਰੋਗ ਜਿਸ ਕਾਰਨ ਨਕ ਬੰਦ ਹੋ ਜਾਂਦਾ ਹੈ ਤੇ ਸਾਹ ਰੁਕ ਜਾਂਦਾ ਹੈ।

سدید ***ਸਦੀਦ*** : ਠੀਕ, ਪਕਾ।

**سدیر** ***ਸਦੀਰ*** : ਓਹ ਭਵਨ ਜੋ ਨੁਅਮਾਨ-ਬਿਨ-ਮਨਜ਼ਿਰ ਨੇ ਬਹਿਰਾਮ ਗੌਰ ਲਈ ਬਣਵਾਇਆ; ਹਿਰਾਹ ਦੇ ਨੇੜੇ ਇਕ ਨਦੀ ਦਾ ਨਾਮ, ਯਮਨ ਵਿਚ ਇਕ ਜ਼ਿਲ੍ਹੇ ਦਾ ਨਾਮ, ਮਿਸਰ ਵਿਚ ਇਕ ਸਥਾਨ।

**سدیس** ***ਸਦੀਸ*** : ਛੇਵਾਂ ਭਾਗ; ਛੇ ਵਰ੍ਹਿਆਂ ਦਾ ਵਛੇਰਾ, ਵੱਛਾ ਤੇ ਬਕਰਾ; ਛੇ ਗਜ਼ ਲੰਮਾ ਕਪੜਾ।

**سر** ***ਸਰ*** : (ਪੰਜਾਬੀ ਵਿਚ ਪਰਚਲਤ ਰੂਪ "ਸਿਰ" ਹੈ), ਖੋਪਰੀ, ਟੀਸੀ, ਚੋਟੀ, ਕਿਸੇ ਚੀਜ਼ ਦਾ ਉਪਰਲਾ ਹਿੱਸਾ, ਥੰਮ੍ਹ ਦਾ ਉਤਲਾ ਸਿਰਾ, ਢੱਕਣ, ਭਾਵ, ਸ਼ਕਤੀ, ਬਲ, ਫ਼ੌਜ ਦਾ ਅਗਲਾ ਹਿਸਾ, ਮੁਖੀ, ਆਰੰਭ, ਇਰਾਦਾ।

**سراپا** ***ਸਰਾਪਾ*** : ਸਿਰ ਤੋਂ ਪੈਰਾਂ ਤਕ, ਸ਼ੁਰੂ ਤੋਂ ਅਖੀਰ ਤਕ, ਸਾਰਾ, ਪੂਰਾ, ਸਰੋਪਾ, ਪੁਰਸਕਾਰ; ਮਸ਼ੂਕ ਦੇ ਸਾਰੇ ਅੰਗਾਂ ਦੀ ਉਪਮਾ।

**سِرّ** ***ਸਿੱਰ*** : ਭੇਦ, ਗੁਪਤ ਗੱਲ; ਇਸਤਰੀ ਦਾ ਗੁਪਤ ਅੰਗ; ਭੋਗ; ਅਸਲ; ਹਰ ਚੀਜ਼ ਦਾ ਵਿਚਲਾ ਤੇ ਸਰਬੋਤਮ ਭਾਗ; ਹੱਥ ਦੀਆਂ ਲਕੀਰਾਂ; ਚੰਗੀ ਧਰਤੀ; ਜੜ੍ਹ, ਮੂਲ, ਆਦਿ; ਕਬਰ।

**سِرّاً** ***ਸਿਰੱਨ*** : ਚੋਰੀ ਚੋਰੀ, ਲੁਕੇ ਛੁਪੇ, ਭੇਤ ਭਰੀ ਹਾਲਤ ਵਿਚ।

**سُر** ***ਸੁਰ*** : ਸ਼ਾਦੀ, ਖ਼ੁਸ਼ੀ, ਨਾੜੂਆ, ਧੁੰਨੀ।

**سرآخور** ***ਸਰ-ਆਖ਼ੁਰ,*** **سرآخور** ***ਸਰ-ਆਖ਼ਵਰ*** : ਸਭ ਤੋਂ ਚੰਗਾ ਘੋੜਾ ਜੋ ਸਭ ਤੋਂ ਪੈਹਲੇ ਸਥਾਨ 'ਤੇ ਬੰਨ੍ਹਿਆ ਜਾਂਦਾ ਹੈ, ਅਸਤਬਲ ਦਾ ਮਾਲਕ, ਸਾਈਸ।

**سرآغوش** ***ਸਰ-ਆਗ਼ੋਸ਼,*** **سراغوش** ***ਸਰਾਗ਼ੋਸ਼*** : ਔਰਤ ਦਾ ਬੁਰਕਾ।

**سرآماج** ***ਸਰਆਮਾਜ,*** **سراماج** ***ਸਰਾਮਾਜ,*** **سراماچ** ***ਸਰਾਮਾਚ*** : ਹਲ ਦੇ ਜੂਲਾ ਪੰਜਾਲੀ।

**سرآماس** ***ਸਰ-ਆਮਾਸ*** : ਸੁਜੇ ਹੋਏ ਸਿਰ ਨਾਲ।

**سرآماسی** ***ਸਰ-ਆਮਾਸੀ*** : ਸਿਰ ਦੀ ਸੋਜ।

**سرآمد** ***ਸਰਆਮਦ*** : ਸਿਰਕਢ, ਮੁਕੰਮਲ ਹੋਇਆ, ਪੂਰਨ ਕਲਾਕਾਰ, ਹੁਨਰ ਦਾ ਉਸਤ੍ਵਾਦ, ਸਰਦਾਰ, ਮੁਖੀ।

**سرآمدِملّت** ***ਸਰ-ਆਮਦ-ਏ-ਮਿੱਲਤ*** : ਸਾਰੀ ਕੌਮ ਦਾ ਸਰਦਾਰ।

**سرآوازا** ***ਸਰ-ਆਵਾਜ਼ਾ*** : ਗਾਉਣ ਵੇਲੇ ਸਭ ਤੋਂ ਪੈਹਲੀ ਸੁਰ ਜਾਂ ਅਵਾਜ਼।

**سرآوری** ***ਸਰਆਵਰੀ*** : ਇਕੱਠ, ਭੀੜ।

**سرآهنگ** ***ਸਰ-ਆਹੰਗ*** : ਸਿਪਾਹੀ, ਚੋਬਦਾਰ ਦੇ ਅਗੇ ਚੱਲਣ ਵਾਲਾ; ਫ਼ੌਜ ਦਾ ਹਰਾਵਲ ਦਸਤਾ; ਕੋਤਵਾਲ ; ਚੌਕੀਦਾਰ; ਲਸ਼ਕਰ ਦਾ ਸਰਦਾਰ; ਸੰਗੀਤ ਦੇ ਸਾਜ਼ ਦੀ ਤਾਰ; ਉਜਡ।

**سرا** ***ਸਰਾ*** : ਘਰ, ਮਕਾਨ, ਭਵਨ, ਹਵੇਲੀ।

**سرابستان** ***ਸਰਾਬੁਸਤਾਨ*** : ਓਹ ਘਰ ਜਿਸ ਵਿਚ ਬਾਗ ਹੋਵੇ, ਬਾਗ ਵਿਚਲਾ ਘਰ।

**سراسرا** ***ਸਿਰਾ ਸਰਾ*** : ਗਾਉਣਾ, ਗਾਇਨ।

**سرابیلی** ***ਸਰਾਬੀਲੀ*** : ਖ਼ੁਸਰਾ, ਹੀਜੜਾ।

**سراپرده** ***ਸਰਾਪਰਦਾ*** : ਵਡਾ ਪਰਦਾ ਜੋ ਕੰਧ ਵਾਂਗ ਤੰਬੂ ਦੇ ਆਲੇ-ਦੁਆਲੇ ਖੜਾ ਕੀਤਾ ਜਾਂਦਾ ਹੈ, ਖ਼ੈਮਾ, ਸ਼ਾਹੀ ਦਰਬਾਰ, ਹਰਮ, ਹਰਮ ਵਿਚਲੀਆਂ ਔਰਤਾਂ।

**سراپردهزدن** ***ਸਰਾਪਰਦਾ ਜ਼ਦਨ*** : ਖ਼ੈਮਾ ਗਡਣਾ, ਤੰਬੂ ਗਡਣਾ।

**سراپردۀجهان** ***ਸਰਾਪਰਦਾ-ਏ-ਜਹਾਨ*** : ਅਸਮਾਨ।

**سراپردۀکحلی** ***ਸਰਾਪਰਦਾ-ਏ-ਕੁਹਲੀ*** : ਕਾਲਾ ਬਦਲ।

**سراج** ***ਸਿਰਾਜ*** : ਦੀਵਾ, ਸੂਰਜ, ਰੋਸ਼ਨੀ।

**سراجالدولة** ***ਸਿਰਾਜੁਦ-ਦੌਲਤ (ਦੌਲਾ)*** : ਮੁਲਕ ਦਾ ਚਿਰਾਗ, ਉਚ-ਉਪਾਧੀ।

**سراجالليل** ***ਸਿਰਾਜ-ਉਲ-ਲੈਲ*** : ਜੁਗਨੂੰ।

**سراجالمسكين** ***ਸਿਰਾਜ-ਉਲ-ਮਸਕੀਨ*** : ਚੰਦਰਮਾ।

**سرّاج** ***ਸੱਰਾਜ*** : ਕਾਠੀਆਂ ਬਣਾਉਣ ਵਾਲਾ,

ਕਾਠੀਆਂ ਵੇਚਣ ਵਾਲਾ।

**سراجه** ***ਸਰਾਜਾ,*** **سراچه** ***ਸਰਾਚਾ*** : ਛੋਟਾ ਤੰਬੂ, ਛੋਟਾ ਘਰ, ਮੁਰਗੀਆਂ ਬੰਦ ਕਰਨ ਦਾ ਟੋਕਰਾ, ਸੰਸਾਰ।

**سرادار** ***ਸਰਾਦਾਰ*** : ਘੋੜੇ ਦਾ ਮਾਲਕ, ਜਗੀਰਦਾਰ; ਸਰਾਂ ਜਾਂ ਸ਼ਰਾਬਖ਼ਾਨੇ ਦਾ ਮਾਲਕ, ਹਸਪਤਾਲ ਦਾ ਨਿਗਰਾਨ।

**سرادق** ***ਸੁਰਾਦਿਕ*** : ਪਰਦਾ, ਘਰ ਦੇ ਅਗੇ ਪਰਦਾ, ਸ਼ਾਹੀ ਖ਼ੇਮਾ, ਤੰਬੂ।

**سرار** ***ਸਰਾਰ/ਸਿਰਾਰ*** : ਚੰਦ ਦੀ ਅੰਤਮ ਰਾਤ, ਲਕੀਰ, ਹਥੇਲੀ, ਮੱਥਾ।

**سراسر** ***ਸਰਾਸਰ*** : ਇਕ ਸਿਰੇ ਤੋਂ ਦੂਜੇ ਸਿਰੇ ਤਕ, ਸਾਰੇ ਦਾ ਸਾਰਾ, ਪੂਰਾ, ਬਿਲਕੁਲ, ਅਸਲੋਂ, ਬਾਗ ਤੇ ਸਬਜ਼ੇ ਦੀ ਸੈਰ।

**سراسیمه** ***ਸਰਾਸੀਮਾ*** : ਹੈਰਾਨ, ਪਰੇਸ਼ਾਨ, ਬੇਚੈਨ।

**سراسیمگی** ***ਸਰਾਸੀਮਗੀ*** : ਪਰੇਸ਼ਾਨੀ, ਬੇਚੈਨੀ, ਹੈਰਾਨੀ।

**سراغ** ***ਸੁਰਾਗ਼*** : ਖੋਜ, ਪੈੜ, ਪਗ-ਚਿੰਨ੍ਹ, ਭਾਲ, ਪੁਛ-ਗਿੱਛ; ਪਤਾ, ਨਿਸ਼ਾਨ।

**سرافراز** ***ਸਰਅਫ਼ਰਾਜ਼*** : ਸਰਬੁਲੰਦ, ਉੱਚੀ ਸ਼ਾਨ ਵਾਲਾ, ਪਰਸਿਧ।

**سرافسار** ***ਸਰ-ਅਫ਼ਸਾਰ*** : ਸੈਨਾਪਤੀ।

**سرافگندن** ***ਸਰ-ਅਫ਼ਗੰਦਨ*** : ਸਿਰ ਨੀਵਾਂ ਕਰਨਾ, ਸ਼ਰਮਿੰਦਾ ਹੋਣਾ, ਨਿਮਰਤਾ।

**سرافگندگی** ***ਸਰਅਫ਼ਗੰਦਗੀ*** : ਨਿਮਰਤਾ।

**سرافگنده** ***ਸਰ-ਅਫ਼ਗੰਦਹ*** : ਸਿਰ ਨੀਵਾਂ ਕੀਤਾ ਹੋਇਆ, ਚੁੱਪ, ਪਰੇਸ਼ਾਨ।

**سرافیل** ***ਸਰਾਫ਼ੀਲ*** : ਵੇਖੋ ਇਸਰਾਫ਼ੀਲ।

**سراقه** ***ਸੁਰਾਕ਼ਾ*** : ਕੁਰੈਸ਼ ਦੇ ਇਕ ਬੁਤ ਦਾ ਨਾਮ।

**سراگون** ***ਸਰਾਗੂਨ*** : ਉਲਟਾ, ਸਿਰ ਹੇਠਾਂ ਨੂੰ, ਮੂਧੇ ਭਾਰ।

**سران** ***ਸਰਾਨ*** : ਸਰ سر ਦਾ ਬੌਹਵਚਨ।

**سرانِ چرخ** ***ਸਰਾਨ-ਏ-ਚਰਖ*** : ਫ਼ਰਿਸ਼ਤੇ।

**سرانجام** ***ਸਰਅੰਜਾਮ*** : ਅਖੀਰ ਨੂੰ, ਅੰਤ ਨੂੰ, ਅੰਤ, ਸਮਾਪਤੀ, ਸਾਜ਼-ਸਮਾਨ।

**سرانداز** ***ਸਰ-ਅੰਦਾਜ਼*** : ਘੁੰਡ, ਸਿਰ ਦਾ ਦੁਪਟਾ, ਨਾਜ਼ ਨਖਰਿਆਂ ਨਾਲ ਟੈਹਲਣ ਵਾਲਾ, ਚਲਾਕ, ਬੇਸ਼ਰਮ; ਖ਼ੂਨੀ; ਨਪਾਕ।

**سراندازی** ***ਸਰ-ਅੰਦਾਜ਼ੀ*** : ਸ਼ਰਾਬੀ ਜਾਂ ਮਸ਼ੂਕ ਦਾ ਨਖਰਾ।

**سراندیپ** ***ਸਰਾਂਦੀਪ,*** **سراندیل** ***ਸਰਾਂਦੀਲ*** : ਇਕ ਪਰਸਿੱਧ ਟਾਪੂ ਦਾ ਨਾਮ (ਲੰਕਾ)।

**سرانگشت** ***ਸਰਅੰਗੁਸ਼ਤ***

**سرانگشتی** ***ਸਰਅੰਗੁਸ਼ਤੀ*** : ਉਂਗਲ ਦਾ ਪੋਟਾ, ਉਂਗਲਾਂ ਦੀ ਮੈਂਹਦੀ।

**سرانه** ***ਸਰਾਨਾ*** : ਦੋ ਚੀਜ਼ਾਂ ਦੇ ਪਰਸਪਰ ਬਦਲਣ ਵਿਚ ਜਦ ਕੋਈ ਹੋਰ ਵਸਤੂ ਮਿਲਾ ਕੇ ਜ਼ਿਆਦਾ ਦਿਤੀ ਜਾਵੇ ਤਾਂ ਉਸ ਨੂੰ ਸਰਾਨਾ ਜਾਂ 'ਸਰਾਸਤਾ' ਕੈਂਹਦੇ ਹਨ, ਜਿਵੇਂ ਇਕ ਗਾਂ ਦੇ ਬਦਲੇ ਇਕ ਬੱਕਰੀ ਤੇ ਕੁਝ ਨਕਦੀ ਦਿਤੀ ਜਾਵੇ ਤਾਂ ਨਕਦੀ 'ਸਰਾਨਾ' ਹੋਵੇਗੀ।

**سراویل** ***ਸਰਾਵੀਲ*** : (ਸਿਰਵਾਲ **سروال**, ਸਿਰਵੀਲ **سرویل** ਦਾ ਬੌਹਵਚਨ) ਸਲਵਾਰ, ਪਜਾਮਾ।

**سرای** ***ਸਰਾਯ*** : ਘਰ, ਮਕਾਨ, ਹਵੇਲੀ, ਭਵਨ, ਸ਼ਾਹੀ ਦਰਬਾਰ, ਸਰਾਂ।

**سرایِ باقی/جاوید** ***ਸਰਾਯ-ਏ-ਬਾਕੀ/ਜਾਵੀਦ,*** **سرایِ دگر** ***ਸਰਾਯ-ਏ-ਦਿਗਰ*** : ਦੂਜੀ ਦੁਨੀਆ।

**سرایدار** ***ਸਰਾਯਦਾਰ*** : ਘਰ ਜਾਂ ਸਰਾਂ ਦਾ ਰਖਵਾਲਾ।

**سرایِ سپنج** ***ਸਰਾਯ-ਏ-ਸਿਪੰਜ*** : ਏਹ ਸੰਸਾਰ।

**سرای سرور** ***ਸਰਾਯ-ਏ-ਸੁਰੂਰ*** : ਸ਼ਰਾਬਖ਼ਾਨਾ, ਬਹਿਸ਼ਤ।

**سرای ششدر** ***ਸਰਾਯ-ਏ-ਸ਼ਸ਼ਦਰ*** : ਛੇ ਦਰਵਾਜ਼ਿਆਂ ਦਾ ਮਕਾਨ, ਏਹ ਸੰਸਾਰ।

**سرایچه** ***ਸਰਾਯਚਾ*** : ਛੋਟਾ ਮਕਾਨ, ਛੋਟਾ ਘਰ, ਤੰਬੂ, ਖ਼ੇਮਾ।

**سرایش** ***ਸਰਾਇਸ਼*** : ਗੀਤ, ਤਰਾਨਾ,

ਪੰਛੀਆਂ ਦਾ ਨਗ਼ਮਾ।

**سراینده** ***ਸਰਾਯੰਦਾ*** : ਗਾਉਣ ਵਾਲਾ, ਗਵੱਈਆ।

**سرب** ***ਸੁਰਬ*** : ਸੀਸਾ, ਸਿਕਾ।

**سربسوخته** ***ਸੁਰਬ-ਏ-ਸੋਖ਼ਤਾ*** : ਸੁਰਮਾ।

**سربار** ***ਸਰਬਾਰ*** : ਸਿਰ ਦਾ ਭਾਰ, ਛੋਟੀ ਜੇਹੀ ਗਠੜੀ ਜੋ ਵਡੀ ਗਠੜੀ ਉਪਰ ਰਖੀ ਜਾਂਦੀ ਹੈ।

**سرباز** ***ਸਰਬਾਜ਼*** : ਸਿਰੋਂ ਨੰਗਾ; ਨਿਡਰ, ਲੜਾਕਾ, ਫ਼ੌਜ ਦਾ ਸਿਪਾਹੀ, ਜਾਨ 'ਤੇ ਖੇਡ ਜਾਣ ਵਾਲਾ।

**سرباخانه** ***ਸਰਬਾਜ਼-ਖ਼ਾਨਾ*** : ਬੈਰਕਾਂ।

**سربازی** ***ਸਰਬਾਜ਼ੀ*** : ਜੰਗ, ਵੀਰਤਾ ਦਾ ਕੰਮ।

**سرباش** ***ਸਰਬਾਸ਼,*** **سرباشی** ***ਸਰਬਾਸ਼ੀ*** : ਫ਼ੌਜ ਦਾ ਸਰਦਾਰ, ਜੰਗੀ ਕੁਹਾੜਾ, ਟਕੂਆ।

**سربال** ***ਸਿਰਬਾਲ*** : ਕਮੀਜ਼, ਪਜਾਮਾ, ਜਾਮਾ, ਕਪੜਾ।

**سربالہ** ***ਸਰਬਾਲਾ*** : ਪਹਾੜੀ, ਪਰਬਤ; ਪਹਾੜ ਦੀ ਚੜ੍ਹਾਈ।

**سربخش** ***ਸਰਬਖ਼ਸ਼*** : ਵੱਡਾ ਹਿੱਸਾ; ਪੈਹਲਾ ਹਿਸਾ।

**سربدار** ***ਸਰਬਦਾਰ*** : ਜਿਸ ਦਾ ਸਿਰ ਸੂਲੀ ਲਈ ਠੀਕ ਹੋਵੇ, ਸੂਲੀ ਚੜ੍ਹਨ ਦਾ ਚਾਹਵਾਨ, ਅਬੂਸਈਦ ਦੀ ਮੌਤ ਪਿਛੋਂ ਹਲਾਕੂ ਖ਼ਾਨ ਦੇ ਖ਼ਾਨਦਾਨ ਦਾ ਆਖ਼ਰੀ ਬਾਦਸ਼ਾਹ।

**سربراه** ***ਸਰ-ਬਰਾਹ*** : ਨਿਗਰਾਨ, ਪਰਬੰਧਕ।

**سربراهی** ***ਸਰ ਬਰਾਹੀ*** : ਪਰਬੰਧ, ਨਿਗਰਾਨੀ।

**سربزرگ** ***ਸਰ ਬੁਜ਼ੁਰਗ*** : ਮੁਖੀ, ਪਤਵੰਤਾ, ਉਚੇ ਮਰਤਬੇ ਵਾਲਾ।

**سربست** ***ਸਰਬਸਤ*** : ਔਖਾ, ਧੁੰਦਲਾ, ਗੁਮਨਾਮ, ਜੋ ਅਜ਼ਾਦ ਨਾ ਹੋਵੇ, ਪਰਾਧੀਨ।

**سربسته** ***ਸਰਬਸਤਾ*** : ਬਝਾ ਹੋਇਆ, ਕਜਿਆ ਹੋਇਆ, ਲੁਕਿਆ ਹੋਇਆ, ਜਿਸ ਨੇ ਪਗੜੀ ਬਧੀ ਹੋਵੇ, ਕਿਸੇ ਇਕਰਾਰ ਨਾਲ ਬਝਾ ਹੋਇਆ।

**سربسر** ***ਸਰ-ਬ-ਸਰ*** : ਇਕ ਸਿਰੇ ਤੋਂ ਦੂਜੇ ਸਿਰੇ ਤਕ, ਸਮਾਨ, ਬਰਾਬਰ ਦਾ, ਪੂਰਾ, ਬਿਲਕੁਲ, ਅਸਲੋਂ।

**سربصحرادادہ** ***ਸਰ-ਬ-ਸਹਰਾ ਦਾਦਾ,*** **سربکوہوبیابان‌دادہ** ***ਸਰ-ਬ-ਕੋਹ-ਉ-ਬਿਯਾਬਾਨ ਦਾਦਾ*** : ਪਾਗ਼ਲ, ਦੀਵਾਨਾ, ਅਵਾਰਾ।

**سربلند** ***ਸਰ-ਬਲੰਦ*** : ਉਚਾ; ਉਚੀ ਸ਼ਾਨ ਵਾਲਾ।

**سربلندی** ***ਸਰਬਲੰਦੀ*** : ਇਜ਼ਤ, ਮਾਣ ਸਤਕਾਰ, ਪਰਤਿਸ਼ਟਾ, ਗੌਰਵ।

**سرب مہر** ***ਸਰ-ਬ-ਮੁਹਰ*** : ਮੋਹਰ ਲਗਾ ਹੋਇਆ, ਬਧਾ ਹੋਇਆ, ਸੀਲਬੰਦ।

**سربند** ***ਸਰ-ਬੰਦ*** : ਮੂੰਹ ਬੰਦ, ਮੂੰਹ ਸੀਤਾ ਹੋਇਆ, ਬੰਦ ਕੂਚਾ, ਢਕਣਾ ਬੰਦ ਕੀਤਾ ਹੋਇਆ; ਇਲਮ, ਭੇਤ ਦਾ ਇਲਮ; ਓਹ ਪਟੀ ਜਿਸ ਨੂੰ ਜ਼ਨਾਨੀਆਂ ਸਿਰ ਤੇ ਬੰਨ੍ਹਦੀਆਂ ਹਨ, ਪਗੜੀ।

**سربها** ***ਸਰ-ਬਹਾ*** : ਸਿਰ ਦਾ ਮੁਲ, ਖ਼ੂਨ ਦਾ ਮੁਲ।

**سرپایان** ***ਸਰ-ਪਾਯਾਨ*** : ਪਗੜੀ, ਦਸਤਾਰ, ਕੁਲ੍ਹਾ, ਪਜਾਮਾ; ਤੈਹਬੰਦ, ਲਾਚਾ।

**سرپرست** ***ਸਰਪ੍ਰਸਤ*** : ਮਦਦ ਕਰਨ ਵਾਲਾ, ਨੌਕਰ, ਘਰ ਦਾ ਸੇਵਾਦਾਰ, ਬੀਮਾਰ ਦੀ ਸੇਵਾ ਕਰਨ ਵਾਲਾ, ਮੇਹਰਬਾਨ, ਨਿਗਰਾਨ, ਪਰਬੰਧਕ।

**سرپرستی** ***ਸਰ ਪ੍ਰਸਤੀ*** : ਖ਼ਬਰਗੀਰੀ, ਤੀਮਾਰਦਾਰੀ, ਸਿਰ ਤੇ ਹਥ ਰਖਣਾ।

**سرپنجگی** ***ਸਰ ਪੰਜਗੀ*** : ਸ਼ਿਦਤ, ਅਤ; ਜ਼ੋਰ, ਜ਼ੁਲਮ।

**سرپنجه** ***ਸਰ-ਪੰਜਾ*** : ਹਥ ਦਾ ਪੰਜਾ, ਸ਼ਕਤੀ, ਬਲ, ਬਲਵਾਨ ਪੰਜਾ; ਜ਼ੁਲਮ, ਜਬਰ; ਸ਼ਕਤੀਸ਼ਾਲੀ; ਜ਼ਾਲਮ, ਜਾਬਰ; ਨਿਡਰ, ਬੇਬਾਕ।

**سرپوش** *ਸਰਪੋਸ਼*, **سرپوشہ** *ਸਰਪੋਸ਼ਾ* : ਓਹ ਕਪੜਾ ਜੇਹੜਾ ਭੋਜਨ ਵਾਲੇ ਥਾਲ 'ਤੇ ਪਾਉਂਦੇ ਹਨ; ਦੇਗਚੀ ਦਾ ਢਕਣ, ਚੱਪਣੀ।

**سرپوشیدہ** *ਸਰ ਪੋਸ਼ੀਦਾ* : ਕੁਆਰੀ ਲੜਕੀ।

**سرپیچ** *ਸਰਪੇਚ* : ਪਗੜੀ, ਜ਼ੈਹਰ ਜਾਂ ਜੜਾਊ ਪਟੀ ਜੇਹੜੀ ਪਗੜੀ ਉਤੇ ਬੰਨ੍ਹੀ ਜਾਂਦੀ ਹੈ, ਊਂਘ, ਊਂਘਣਾ।

**سرپیچیدن** *ਸਰਪੇਚੀਦਨ* : ਸਰਕਸ਼ੀ ਕਰਨਾ, ਆਕੀ ਹੋਣਾ।

**سرتابی** *ਸਰਤਾਬੀ* : ਸਰਕਸ਼ੀ, ਬਗ਼ਾਵਤ, ਹੁਕਮ ਨਾ ਮੰਨਣਾ, ਆਕੀ ਹੋਣਾ।

**سرتاج** *ਸਰਤਾਜ* : ਸਰਦਾਰ, ਖ਼ਾਵੰਦ, ਸਿਰ ਦੇ ਵਾਲਾਂ ਨੂੰ ਢਕਣ ਵਾਲਾ।

**سرتاسر** *ਸਰ-ਤਾ-ਸਰ* : ਸਾਰੇ ਦਾ ਸਾਰਾ, ਇਕ ਸਿਰੇ ਤੋਂ ਦੂਜੇ ਸਿਰੇ ਤਕ, ਪੂਰਨ, ਬਿਲਕੁਲ।

**سَرَتسبزباد** *ਸਰਤ ਸਬਜ਼ ਬਾਦ* : ਤੇਰੀ ਉਮਰ ਵਡੀ ਹੋਵੇ।

**سَرَتگردم** *ਸਰਤ ਗਰਦਮ* : ਮੈਂ ਕੁਰਬਾਨ ਜਾਵਾਂ, ਤੈਥੋਂ ਸਦਕੇ ਜਾਵਾਂ।

**سرتنہا** *ਸਰਤਨਹਾ* : ਇਕਲਾ।

**سرج** *ਸਰਜ* : ਘੋੜੇ ਦੀ ਕਾਠੀ।

**سرجملہ** *ਸਰ ਜੁਮਲਾ*, **سرچین** *ਸਰ ਚੀਨ* : ਖ਼ੁਲਾਸਾ, ਉਮਦਾ, ਚੁਣਿਆ ਹੋਇਆ।

**سرچشمہ** *ਸਰਚਸ਼ਮਾ* : ਪਾਣੀ ਦਾ ਸਰੋਤ ਚਸ਼ਮਾ।

**سرحد** *ਸਰਹਦ* : ਹਦ, ਸਿਰਾ, ਸੀਮਾ, ਕਿਨਾਰਾ, ਆਖਰੀ ਹਦ।

**سرحساب** *ਸਰ ਹਿਸਾਬ* : ਵਾਕਫ਼, ਜਾਣਕਾਰ, ਜਾਣੂ।

**سرحلقہ** *ਸਰ-ਹਲਕਾ* : ਕਿਸੇ ਹਲਕੇ ਦਾ ਪੇਸ਼ਵਾ, ਸਰਦਾਰ, ਮੁਖੀ, ਪਰਧਾਨ।

**سرخ** *ਸੁਰਖ਼* : ਲਾਲ, ਰਤਾ, ਸੂਹਾ।

**سرخبال** *ਸੁਰਖ਼ ਬਾਲ* : ਪਰਸਿੱਧ ਪੰਛੀ, ਟੀਹੂ।

**سرخبت** *ਸੁਰਖ਼ ਬੁਤ* : ਬਦਖ਼ਸ਼ਾਂ ਦੀ ਸਰਹਦ ਉਤੇ ਸ਼ੈਹਰ ਬਾਮੀਆ ਦੇ ਨੇੜੇ ਦੋ ਬੁੱਤ ਜੋ ਬਵੰਜਾ ਬਵੰਜਾ ਗਜ਼ ਉਤੇ ਹਨ, ਓਹਨਾਂ ਦੇ ਪੈਰਾਂ ਦੀਆਂ ਉਂਗਲੀਆਂ ਦੀ ਵਿਥ ਵਿਚੋਂ ਆਦਮੀ ਸਿਰ ਤਕ, ਬਲਕਿ ਹਥਾਂ ਦੀਆਂ ਉਂਗਲੀਆਂ ਤਕ ਜਾ ਸਕਦਾ ਹੈ।

**سرخبید** *ਸੁਰਖ਼ ਬੈਦ* : ਬੈਂਤ ਦੀਆਂ ਸਤਾਰਾਂ ਕਿਸਮਾਂ ਵਿਚੋਂ ਇਕ ਕਿਸਮ ਦਾ ਨਾਮ।

**سرخچشم** *ਸੁਰਖ਼-ਚਸ਼ਮ* : ਜੱਲਾਦ, ਖ਼ੂਨ ਵਹਾਉਣ ਵਾਲਾ।

**سرخچہ** *ਸੁਰਖਚਾ* : ਛੋਟੀ ਚੇਚਕ, ਖਸਰਾ।

**سرخرو** *ਸੁਰਖ਼ਰੂ* : ਸਫਲ, ਕਾਮਯਾਬ, ਖ਼ੁਸ਼।

**سرخک** *ਸੁਰਖ਼ਕ* : ਖਟਮਲ।

**سرخمرر/مرد** *ਸੁਰਖ਼ ਮਰਜ਼/ਮਰਦ* : ਇਕ ਖ਼ੁਸ਼-ਰੰਗ ਘਾਹ।

**سرخی** *ਸੁਰਖ਼ੀ* : ਲਾਲੀ।

**سرخس** *ਸਰਖ਼ਸ* : ਖ਼ੁਰਾਸਾਨ ਦਾ ਇਕ ਸ਼ੈਹਰ।

**سرخط** *ਸਰਖ਼ਤ* : ਤਮਸਕ, ਕਿਰਾਇਆਨਾਮਾ, ਨੌਕਰ ਹੋਣ ਦੀ ਤਰੀਕ ਦੀ ਯਾਦਦਾਸ਼ਤ, ਖ਼ੁਸ਼ਖ਼ਤੀ ਨੂੰ ਠੀਕ ਕਰਨ ਦੀ ਕਿਰਿਆ।

**سرخوش** *ਸਰਖ਼ੁਸ਼* : ਓਹ ਆਦਮੀ ਜੋ ਸ਼ਰਾਬ ਦੇ ਸਰੂਰ ਵਿਚ ਖ਼ੁਸ਼ਹਾਲ ਹੋਵੇ ਪਰ ਬਦਮਸਤ ਨਾ ਹੋਵੇ, ਸ਼ਰਾਬ ਦੇ ਨਸ਼ੇ ਦਾ ਇਕ ਦਰਜਾ, ਦੂਜੇ ਤਿੰਨ ਦਰਜੇ ਏਹ ਹਨ, ਤਰ-ਦਿਮਾਗ, ਸਿਯਾਹ ਮਸਤ, ਖ਼ਰਾਬ, ਮਗਨ।

**سرخوشی** *ਸਰਖ਼ੁਸ਼ੀ* : ਸ਼ਰਾਬ ਦੇ ਨਸ਼ੇ ਦਾ ਸਰੂਰ, ਨੀਮ ਮਸਤੀ, ਮਮੂਲੀ ਨਸ਼ਾ।

**سرخہ** *ਸੁਰਖ਼ਾ* : ਤੂਰਾਨ ਦੇ ਬਾਦਸ਼ਾਹ ਅਫਰਾਸਿਯਾਬ ਦੇ ਪੁਤਰ ਦਾ ਨਾਮ ਜਿਸ ਨੂੰ ਫ਼ਰਾਮੁਰਜ਼ ਨੇ ਗਰਿਫ਼ਤਾਰ ਕੀਤਾ ਸੀ ਤੇ ਰੁਸਤਮ ਨੇ ਸਿਯਾਵਸ਼ ਬਦਲੇ ਮਰਵਾ ਦਿਤਾ ਸੀ।

**سرخیل** *ਸਰ-ਖ਼ੈਲ* : ਸਰਦਾਰ, ਮੁਖੀਆ, ਲਸ਼ਕਰ ਦਾ ਸਰਦਾਰ, ਸੈਨਾਪਤੀ, ਅਫ਼ਸਰ।

**سرداب** ***ਸਰਦਾਬ,*** **سردابه** ***ਸਰਦਾਬਾ*** : ਸਰਦਖ਼ਾਨਾ, ਤੈਹਖ਼ਾਨਾ, ਭੋਰਾ।

**سردار** ***ਸਰਦਾਰ*** : ਅਮੀਰ, ਹਾਕਮ, ਜਥੇਦਾਰ, ਮੁਖੀ।

**سرداری** ***ਸਰਦਾਰੀ*** : ਅਫਸਰੀ, ਹਕੂਮਤ, ਜਥੇਦਾਰੀ ਹਾਕਮ ਹੋਣਾ, ਅਮੀਰ ਹੋਣਾ।

**سردر** ***ਸਰਦਰ*** : ਸਰਦਲ, ਦਰਵਾਜ਼ੇ ਦੇ ਉਪਰ ਦੀ ਲਕੜ।

**سردردی** ***ਸਰਦਰਦੀ*** : ਮੇਹਨਤ, ਤਕਲੀਫ਼।

**سرِدست** ***ਸਰ-ਏ-ਦਸਤ*** : ਇਸ ਵੇਲੇ, ਤਾਕਤ, ਸ਼ਕਤੀ, ਬਲ; ਹਥ ਦਾ ਪੰਜਾ, ਜ਼ੋਰਾਵਰ, ਨਾਚੀਜ਼, ਤੁਛ।

**سردستی** ***ਸਰਦਸਤੀ*** : ਜੇਹੜੀ ਚੀਜ਼ ਹਾਜ਼ਰ ਹੋਵੇ, ਨਿਝੱਕ ਗੱਲ, ਫ਼ਕੀਰਾਂ ਜਾਂ ਕਲੰਦਰਾਂ ਦੀ ਲਾਠੀ।

**سرِدفتر** ***ਸਰ-ਏ-ਦਫ਼ਤਰ*** : ਦਫ਼ਤਰ ਦਾ ਹਾਕਮ, ਹੈਡ ਕਲਰਕ, ਮੀਰ ਮੁਨਸ਼ੀ, ਸਰਦਾਰ।

**سردمِہر** ***ਸਰਦ-ਮਿਹਰ*** : ਬੇਵਫ਼ਾ, ਬੇਮੇਹਰਾ, ਬੇਰੈਹਮ, ਬੇਲਿਹਾਜ਼ਾ, ਪੱਥਰ ਚਿੱਤ, ਜੇਹੜਾ ਕਿਸੇ ਵੱਲ ਧਿਆਨ ਨਾ ਦੇਵੇ।

**سردمِہری** ***ਸਰਦ-ਮਿਹਰੀ*** : ਬੇਰੈਹਮੀ, ਕਠੋਰਤਾ।

**سردی** ***ਸਰਦੀ*** : ਠੰਢ, ਠੰਢਕ, ਪਾਲਾ; ਬੇ-ਮੇਹਰੀ, ਬੇਪਰਵਾਹੀ।

**سرِراہ** ***ਸਰ-ਏ-ਰਾਹ*** : ਰਾਹ ਦੇ ਸਿਰ 'ਤੇ, ਸੜਕ 'ਤੇ, ਰਾਹ ਵਿਚ।

**سرراہ‌گرفتن** ***ਸਰ-ਏ-ਰਾਹ ਗਿਰਿਫ਼ਤਨ*** : ਰਾਹ ਰੋਕਣਾ।

**سرِرشتہ** ***ਸਰ-ਏ-ਰਿਸ਼ਤਾ*** : ਤਦਬੀਰ, ਚਾਰਾ, ਮਨੋਰਥ; ਮਾਮਲਾ; ਦਫ਼ਤਰ, ਵਿਭਾਗ, ਯੋਗਤਾ, ਦਸਤੂਰ, ਇਖ਼ਤਿਆਰ।

**سررشتہ‌ازدست‌بیروں‌رفتن** ***ਸਰ-ਏ-ਰਿਸ਼ਤਾ ਅਜ਼ ਦਸਤ ਬੇਰੂੰ ਰਫ਼ਤਨ*** : ਮਾਮਲਾ ਵਿਗੜ ਜਾਣਾ।

**سررشتہ‌دار** ***ਸਰ-ਰਿਸ਼ਤਾਦਾਰ*** : ਕਿਸੇ ਹਾਕਮ ਦਾ ਮੁਨਸ਼ੀ, ਮੀਰ ਮੁਨਸ਼ੀ, ਰੀਡਰ, ਹੈਡ ਕਲਰਕ।

**سررشتہ‌یافتن** ***ਸਰ-ਏ-ਰਿਸ਼ਤਾ ਯਾਫ਼ਤਨ*** : ਮੰਤਵ ਪੂਰਾ ਹੋਣਾ।

**سررفتہ** ***ਸਰ-ਰਫ਼ਤਾ*** : ਕਿਸਮਤ, ਭਾਗ, ਨਸੀਬਾ, ਹਦੋਂ ਵਧ।

**سرزدن** ***ਸਰ ਜ਼ਦਨ*** : ਆਕੀ ਹੋਣਾ, ਬਾਗ਼ੀ ਹੋਣਾ।

**سرزلف** ***ਸਰ-ਜ਼ੁਲਫ਼*** : ਜ਼ੁਲਫ਼ ਦਾ ਸਿਰਾ, ਮਸ਼ੂਕ ਦੀ ਵਧੀਕੀ; ਨਾਜ਼ ਨਖ਼ਰਾ, ਤਿਖੀ ਨਜ਼ਰ; ਬੇਪਰਵਾਹੀ।

**سرزمین** ***ਸਰ-ਜ਼ਮੀਨ*** : ਧਰਤ, ਮੁਲਕ, ਖੇਤਰ, ਜ਼ਮੀਨ ਦਾ ਪੱਧਰ।

**سرزنش** ***ਸਰਜ਼ਨਸ਼*** : ਬੁਰਾ ਭਲਾ ਕੈਹਣਾ, ਤਾੜਨਾ, ਝਿੜਕਣਾ ਝੰਬਣਾ; ਝਿੜਕੀ।

**سرزور** ***ਸਰ-ਜ਼ੋਰ*** : ਬਾਗ਼ੀ, ਸਰਕਸ਼, ਆਕੀ, ਹਠੀਲਾ।

**سرسال** ***ਸਰ ਸਾਲ*** : ਸਾਲ ਦੇ ਅਰੰਭ ਵਿਚ।

**سرسام** ***ਸਰਸਾਮ*** : ਸਿਰ ਦਾ ਵਰਮ, ਇਕ ਜਾਨ-ਲੇਵਾ ਰੋਗ, ਜੋ ਦਿਮਾਗ਼ ਦੇ ਵਰਮ ਤੋਂ ਹੁੰਦਾ ਹੈ, ਸੂਰਜ ਦੀ ਰੋਸ਼ਨੀ ਰੋਗੀ ਲਈ ਬੜੀ ਦੁਖਦਾਈ ਹੁੰਦੀ ਹੈ।

**سرسامی** ***ਸਰਸਾਮੀ*** : ਸਰਸਾਮ ਦਾ ਰੋਗੀ।

**سرسبز** ***ਸਰ ਸਬਜ਼*** : ਲੈਹਲਹਾਉਂਦਾ, ਅਬਾਦ; ਜੀਵੰਤ, ਖ਼ੁਸ਼, ਪਰਸੰਨ, ਅਮੀਰ, ਖ਼ੁਸ਼ਹਾਲ; ਯੁਵਕ; ਕਾਮਯਾਬ।

**سرسجدہ** ***ਸਰ ਸਿਜਦਾ*** : ਸ਼ੀਆ ਲੋਕਾਂ ਦੀ ਨਮਾਜ਼ ਵਿਚ ਸਿਜਦੇ ਦੀ ਥਾਂ ਤੇ ਰਖਣ ਵਾਲੀ ਮੋਹਰ।

**سرسختی** ***ਸਰ ਸਖ਼ਤੀ*** : ਸਰਕਸ਼ੀ, ਆਕੀਪੁਣਾ, ਘਮੰਡ, ਹੈਂਕੜ, ਹਠ, ਜ਼ਿਦ।

**سرسخن** ***ਸਰਸੁਖ਼ਨ*** : ਉਨਵਾਨ, ਸ਼ੀਰਸ਼ਕ।

**سرسری** ***ਸਰਸਰੀ*** : ਬਿਨਾ ਸੋਚੇ ਸਮਝੇ ਕੀਤਾ ਕੰਮ, ਅਸਾਨ, ਮਮੂਲੀ, ਛੇਤੀ ਦਾ।

**سرسلسلہ** ***ਸਰ-ਸਿਲਸਿਲਾ*** : ਖ਼ਾਨਦਾਨ

ਦਾ ਮੋਢੀ।

**سرشار** ***ਸਰਸ਼ਾਰ*** : ਭਰਿਆ ਹੋਇਆ, ਨਸ਼ੇ ਵਿਚ ਚੂਰ।

**سرشاری** ***ਸਰਸ਼ਾਰੀ*** : ਖ਼ੁਮਾਰੀ, ਨਸ਼ੇ ਵਿਚ ਚੂਰ ਹੋਣ ਦੀ ਕਿਰਿਆ ਜਾਂ ਹਾਲਤ।

**سرشام** ***ਸਰ-ਏ-ਸ਼ਾਮ*** : ਸ਼ਾਮ ਹੁੰਦੇ ਸਮੇਂ, ਦੋਵੇਂ ਵਕਤ ਮਿਲਣ ਸਮੇਂ।

**سرشب** ***ਸਰ-ਏ-ਸ਼ਬ*** : ਪੈਹਲੀ ਰਾਤ, ਰਾਤ ਪੈਂਦੇ ਹੀ।

**سرشت** ***ਸਿਰਿਸ਼ਤ*** : ਖ਼ਸਲਤ, ਆਦਤ, ਖਮੀਰ, ਖਾਸ਼ੀਅਤ, ਖਾਸਾ, ਗੁਣ, ਮਿਲਿਆ-ਜੁਲਿਆ।

**سرشته** ***ਸਿਰਿਸ਼ਤਾ*** : ਗੁੰਨ੍ਹਿਆ ਹੋਇਆ।

**سرغلیان** ***ਸਰ-ਗ਼ਲੀਯਾਨ*** : (ਸਰ ਕਲੀਯਾਨ **سرقلیان**) ਹੁੱਕੇ ਦੀ ਚਿਲਮ।

**سرغنه** ***ਸਰਗ਼ਨਾ*** : ਵਡਾ, ਸ਼ਿਰੋਮਣੀ, ਜਥੇਦਾਰ, ਸਰਦਾਰ, ਲਸਾਨੀ।

**سرغوغا** ***ਸਰ-ਗ਼ੌਗ਼ਾ*** : ਫ਼ਸਾਦ ਦੀ ਜੜ੍ਹ, ਫਸਾਦੀਆਂ ਦਾ ਸਰਦਾਰ, ਫ਼ੌਜ ਦਾ ਮੂਹਰਲਾ ਹਿਸਾ।

**سرغین** ***ਸਿਰਗ਼ੀਨ,*** **سرغینه** ***ਸਰਗ਼ੀਨਾ*** : ਤੂਤੀ, ਬੰਸਰੀ, ਮੁਰਲੀ।

**سرف** ***ਸਰਫ਼*** : ਫ਼ਜ਼ੂਲ-ਖ਼ਰਚੀ, ਲਾਲਚ, ਹਿਰਸ, ਭੁੱਲ ਕਰਨਾ, ਅਣਗੈਹਲੀ ਕਰਨਾ; ਸ਼ਰਾਫ਼ਤ, ਆਦਤ, ਮੂਰਖ, ਮੂੜ੍ਹ।

**سرشف** ***ਸਰਸ਼ਫ਼*** : ਸਰ੍ਹੋਂ।

**سرشک** ***ਸਿਰਿਸ਼ਕ*** : ਅੱਥਰੂ, ਹੰਝੂ; ਬੂੰਦ, ਚਸ਼ਮੇ ਦਾ ਟੁਟਣਾ, ਚੰਗਿਆੜਿਆਂ ਦਾ ਉਤਾਂਹ ਨੂੰ ਉਡਣਾ।

**سرشماری** ***ਸਰਸ਼ੁਮਾਰੀ*** : ਜਨ-ਸੰਖਿਆ।

**سرشوی** ***ਸਰ-ਸ਼ੂਜ*** : ਨਾਈ, ਸਿਰ ਧੋਣ ਦੀ ਗਾਚੀ।

**سرشیر** ***ਸਰ-ਸ਼ੀਰ*** : ਦੁੱਧ ਦੀ ਮਲਾਈ।

**سرطان** ***ਸਰਤ਼ਾਨ*** : ਕੇਕੜਾ, ਪਾਣੀ ਦਾ ਜਾਨਵਰ, ਕੰਨਖਜੂਰਾ; ਅਸਮਾਨ ਦੇ ਚੌਥੇ ਬੁਰਜ ਦਾ ਨਾਮ; ਕੈਂਸਰ।

**سرعسکر** ***ਸਰ-ਅ਼ਸਕਰ*** : ਸੈਨਾਪਤੀ, ਫ਼ੌਜਦਾਰ।

**سرعشر** ***ਸਰ ਅ਼ਸ਼ਰ*** : ਕੁਰਾਨ ਸ਼ਰੀਫ਼ ਦੀਆਂ ਦਸ ਆਯਤਾਂ, ਜੇਹੜੀਆਂ ਬੱਚਿਆਂ ਨੂੰ 'ਬਿਸਮਿੱਲਾ' ਕਰਾਉਣ ਸਮੇਂ ਪਵਿੱਤਰਤਾ ਵਜੋਂ ਲਿਖ ਦਿੰਦੇ ਹਨ।

**سرعطسهٔ آدم** ***ਸਰ ਅ਼ਤਸਾ-ਏ-ਆਦਮ*** : ਹਜ਼ਰਤ ਈਸਾ।

**سرعلم** ***ਸਰ-ਅਲਮ*** : ਝੰਡੇ ਦੇ ਸਿਰੇ ਤੇ ਝੂਲਦਾ ਹੋਇਆ ਕੱਪੜਾ, ਫਰੇਰਾ।

**سرغزل** ***ਸਰ-ਗ਼ਜ਼ਲ*** : ਗ਼ਜ਼ਲ ਦਾ ਪੈਹਲਾ ਸ਼ੇਅਰ, ਮਤਲਾ, ਸਰੇਸ਼ਟ ਗ਼ਜ਼ਲ।

**سرفتنه** ***ਸਰ ਫ਼ਿਤਨਾ*** : ਵੇਖੋ **سرغوغا** ਸਰਗ਼ੌਗਾ।

**سرفراز** ***ਸਰਫ਼ਰਾਜ਼*** : ਮਰਤਬਾ, ਪਰਤਿਸ਼ਟ, ਇਜ਼ਤ-ਮਾਣ ਵਾਲਾ, ਸਤਕਾਰਯੋਗ, ਹੈਂਕੜਬਾਜ਼, ਘਮੰਡੀ।

**سرفرازی** ***ਸਰਫ਼ਰਾਜ਼ੀ*** : ਸਰੇਸ਼ਟਤਾ, ਇਜ਼ਤ, ਸਤਕਾਰ, ਪਰਤਿਸ਼ਠਾ, ਸ਼ਾਨ- ਸ਼ੌਕਤ, ਠਾਠ।

**سرفوج** ***ਸਰਫ਼ੌਜ*** : ਵੇਖੋ **سرعسکر** ਸਰ ਅ਼ਸਕਰ।

**سرقلیان** ***ਸਰਕਲਯਾਨ*** : ਹੁੱਕੇ ਦੀ ਚਿਲਮ।

**سرقه** ***ਸਰਕਾ*** : ਚੋਰੀ ਚਕਾਰੀ।

**سرکار** ***ਸਰਕਾਰ*** : ਹਕੂਮਤ, ਬਾਦਸ਼ਾਹੀ; ਕਚੈਹਰੀ; ਪਰਬੰਧਕ, ਹਾਕਮ, ਮਾਲਕ; ਕੱਪੜੇ ਦਾ ਕਾਰਖ਼ਾਨਾ, ਕਿਸੇ ਵਿਭਾਗ ਦਾ ਉਚ ਅਧਕਾਰੀ।

**سرکاری** ***ਸਰਕਾਰੀ*** : ਸਰਕਾਰ ਨਾਲ ਸਬੰਧਤ, ਹਕੂਮਤ ਦੀ ਕੋਈ ਚੀਜ਼ ਜਾਂ ਹੁਕਮ, ਮੁਖ਼ਤਾਰੀ।

**سرکردگی** ***ਸਰਕਰਦਗੀ*** : ਸਰਦਾਰੀ।

**سرکن** ***ਸਰਕੁਨ*** : ਕੌਮ ਦਾ ਸਰਦਾਰ ਜਾਂ ਮੋਢੀ, ਫ਼ੌਜ ਦਾ ਸਰਦਾਰ, ਸੈਨਾਪਤੀ, ਪਰਧਾਨ।

**سرکوب** ***ਸਰਕੋਬ*** : ਯੋਗ; ਪਰਬੰਧ ਕਰਨ ਵਾਲਾ, ਪਰਬੰਧਕ, ਸਰਦਾਰ, ਹਾਕਮ,

ਦਮਦਮਾ, ਗੁਰਜ਼, ਸਿਰ ਕੁਚਲਣ ਵਾਲਾ, ਸਜ਼ਾ ਦੇਣ ਵਾਲਾ।

**سرکوچک** ***ਸਰਕੋਚਕ*** : ਕਮ-ਅਕਲ, ਤੁਛ, ਹਕੀਰ, ਕਮੀਨਾ।

**سرکوچکی** ***ਸਰਕੋਚਕੀ*** : ਕਮ-ਅਕਲੀ, ਘਿਰਨਾ, ਹਕਾਰਤ, ਬੇਕਦਰੀ, ਕਮੀਨਾਪਣ।

**سرگران** ***ਸਰਗਿਰਾਨ*** : ਨਰਾਜ਼, ਗਜ਼ਬਨਾਕ, ਮਗ਼ਰੂਰ, ਘਮੰਡੀ; ਸੁਸਤ, ਆਲਸੀ।

**سرگرانی** ***ਸਰਗਿਰਾਨੀ*** : ਮਲਾਮਤ; ਨਰਾਜ਼ਗੀ।

**سرگردان** ***ਸਰਗਰਦਾਨ*** : ਹੈਰਾਨ-ਪਰੇਸ਼ਾਨ, ਅਵਾਰਾ।

**سرگرم** ***ਸਰਗਰਮ*** : ਤਿਆਰ-ਬਰ-ਤਿਆਰ, ਕਿਰਿਆਸ਼ੀਲ, ਮੇਹਨਤੀ, ਕੋਸ਼ਸ਼ ਕਰਨ ਵਾਲਾ, ਚਲਾਕ।

**سرگروه** ***ਸਰਗੁਰੋਹ*** : ਕੌਮ ਦਾ ਸਰਦਾਰ, ਜਥੇਦਾਰ, ਮੁਖੀਆ।

**سرگزشت** ***ਸਰਗੁਜ਼ਸ਼ਤ*** : ਘਟਨਾ, ਵਾਕਿਆ, ਦਾਸਤਾਨ।

**سرگزشته** ***ਸਰਗੁਜ਼ਸ਼ਤਾ*** : ਜਾਨ ਤੋਂ ਤੰਗ ਆਇਆ ਹੋਇਆ।

**سرگشتگی** ***ਸਰਗਸ਼ਤਗੀ*** : ਹੈਰਾਨੀ, ਤਰੱਦਦ, ਬੇਕਰਾਰੀ, ਪਰੇਸ਼ਾਨੀ।

**سرگشته** ***ਸਰਗਸ਼ਤਾ*** : ਹੈਰਾਨ, ਭਟਕਿਆ ਹੋਇਆ, ਅਵਾਰਾ।

**سرگم** ***ਸਰਗੁਮ*** : ਆਦਿ ਅੰਤ ਰੈਹਤ, ਬੇਰਾਹ, ਭਟਕਿਆ ਹੋਇਆ।

**سرگوشی** ***ਸਰਗੋਸ਼ੀ*** : ਕੰਨ ਵਿਚ ਕੁਝ ਕੈਹਣਾ, ਕਾਨਾਫੂਸੀ, ਚੁਗਲੀ, ਨਿੰਦਾ।

**سرگیں** ***ਸਰਗੀਂ*** : ਲਿਦ, ਗੋਹਾ, ਗੋਬਰ, ਪਖਾਨਾ; ਵਿਠ, ਗੰਦ, ਮਲ।

**سرلشکر** ***ਸਰ-ਲਸ਼ਕਰ*** : ਫ਼ੌਜ ਦਾ ਸਰਦਾਰ, ਸੈਨਾਪਤੀ।

**سرلوح** ***ਸਰ-ਲੌਹ*** : ਚਿਤਰਾਂ ਨਾਲ ਸਜਾਇਆ ਹੋਇਆ ਸਰਵਰਕ।

**سرما** ***ਸਰਮਾ*** : ਸੀਤ ਰੁਤ, ਸਿਆਲ।

**سرماهی** ***ਸਰਮਾਹੀ*** : ਤਨਖ਼ਾਹ, ਵੇਤਨ, ਮਾਸਕ ਤਲਬ।

**سرمایه** ***ਸਰਮਾਯਾ*** : ਪੂੰਜੀ, ਸੰਪੱਤੀ।

**سرمد** ***ਸਰਮਦ*** : ਜਿਸ ਦਾ ਆਦਿ-ਅੰਤ ਨਾ ਹੋਵੇ, ਅਨੰਤ; ਅੱਲਾਹ; ਸਦੀਵੀਂ; ਦਿਨ ਰਾਤ।

**سرمدی** ***ਸਰਮਦੀ*** : ਅਨਾਦੀ, ਸਦੀਵੀ।

**سرمست** ***ਸਰਮਸਤ*** : ਨਸ਼ੇ ਵਿਚ ਚੂਰ, ਮਤਵਾਲਾ।

**سرمشق** ***ਸਰਮਸ਼ਕ*** : ਉਸਤਾਦ ਦਾ ਲਿਖਿਆ ਹੋਇਆ ਜਿਸ ਨੂੰ ਵੇਖ ਕੇ ਮਸ਼ਕ ਕੀਤੀ ਜਾਂਦੀ ਹੈ, ਖ਼ੁਸ਼ਨਵੀਸ ਦਾ ਲਿਖਿਆ ਹੋਇਆ ਟੋਟਾ।

**سرمنزل** ***ਸਰਮਨਜ਼ਿਲ*** : ਕਿਸੇ ਥਾਂ ਦੀ ਚੰਗੀ ਜਲਵਾਯੂ ਵੇਖ ਕੇ ਕੋਈ ਪਾਂਧੀ ਯਾਦਗਾਰ ਦੇ ਤੌਰ ਤੇ ਉਥੇ ਕੋਈ ਇਮਾਰਤ ਬਣਵਾਏ, ਉਸ ਨੂੰ ਸਰਮੰਜ਼ਿਲ ਕੈਂਹਦੇ ਹਨ; ਠੈਹਰਨ ਦੀ ਥਾਂ।

**سرمه** ***ਸੁਰਮਾ*** : ਅੱਖਾਂ ਵਿਚ ਪਾਉਣ ਵਾਲੀ ਚੀਜ਼, ਕੱਜਲ, ਅੰਜਨ।

**سرمۂچشم** ***ਸੁਰਮਾ-ਚਸ਼ਮ*** : ਜਿਸ ਦੀਆਂ ਅਖਾਂ ਵਿਚ ਸੁਰਮਾ ਪਿਆ ਹੋਵੇ।

**سرمۂچوب** ***ਸੁਰਮਾ-ਚੋਬ*** : ਸੁਰਮਾ ਪਾਉਣ ਦੀ ਸਲਾਈ, ਸੁਰਮਚੂ।

**سرمۂسلیمانی** ***ਸੁਰਮਾ ਸੁਲੇਮਾਨੀ*** : ਅਜੇਹਾ ਸੁਰਮਾ ਜਿਸ ਨੂੰ ਅੱਖਾਂ ਵਿਚ ਪਾਉਣ ਨਾਲ ਗੁਪਤ ਚੀਜ਼ਾਂ ਤੇ ਖ਼ਜ਼ਾਨੇ ਦਿਸ ਪੈਣ।

**سرمهکش** ***ਸੁਰਮਾ-ਕਸ਼*** : ਅਖਾਂ ਵਿਚ ਸੁਰਮਾ ਪਾਉਣ ਵਾਲਾ।

**سرمهمست** ***ਸੁਰਮਾ-ਮਸਤ*** : ਸ਼ੋਖ਼ੀ ਤੇ ਨਜ਼ਾਕਤ ਲਈ ਪਾਇਆ ਹੋਇਆ ਸੁਰਮਾ।

**سرمئی** ***ਸੁਰਮਈ*** : ਸੁਰਮੇ ਦੇ ਰੰਗ ਦਾ, ਸਲੇਟੀ ਰੰਗ ਦਾ।

**سرنامه** ***ਸਰਨਾਮਾ*** : ਉਨਵਾਨ, ਸ਼ੀਰਸ਼ਕ; ਪਤਰ ਉਤੇ ਲਿਖਿਆ ਹੋਇਆ ਉਸ ਆਦਮੀ ਦਾ ਨਾਮ ਤੇ ਪਤਾ ਜਿਸ ਨੂੰ ਪਤਰ ਲਿਖਿਆ ਗਿਆ ਹੋਵੇ।

**سرنگ** ***ਸੁਰੰਗ*** : ਰੌਲਾ-ਰੱਪਾ।

**سرنوشت** ***ਸਰ ਨਵਿਸ਼ਤ*** : ਕਿਸਮਤ ਦਾ ਲਿਖਿਆ, ਮਥੇ ਦੀ ਲੀਕ, ਕਰਮ-ਰੇਖਾ,

ਨਸੀਬ, ਭਾਗ।

سرنَی **ਸਰਨੈ** : ਹੁੱਕੇ ਦੀ ਟੂਟੀ।

سرو **ਸਰਵ** : (ਪੰਜਾਬੀ ਵਿਚ ਪਰਚਲਤ ਰੂਪ ''ਸਰੂ'' ਹੈ) ਇਕ ਪਰਸਿੱਧ ਬਿਰਛ।

سروآزاد **ਸਰਵ-ਏ-ਆਜ਼ਾਦ** : ਸਿਧੀਆਂ ਟਾਹਣੀਆਂ ਵਾਲਾ ਸਰੂ, ਓਹ ਸਰੂ ਜਿਸ ਉਤੇ ਪਤ-ਝੜ ਦਾ ਕੋਈ ਅਸਰ ਨਹੀਂ ਹੁੰਦਾ।

سروِبالا **ਸਰਵ-ਏ-ਬਾਲਾ** : ਸਿਧੇ ਕੱਦ ਵਾਲਾ, ਮਸ਼ੂਕ।

سروِجوئبار **ਸਰਵ-ਏ-ਜੂਜਬਾਰ** : ਨਦੀ ਕੰਢੇ ਦਾ ਸਰੂ।

سروِچمان **ਸਰਵ-ਏ-ਚਮਾਨ**, سروِچمن **ਸਰਵ-ਏ-ਚਮਨ**, سروِچمن طراز **ਸਰਵ-ਏ-ਚਮਨ ਤਰਾਜ਼**, سروِخرام **ਸਰਵ-ਏ-ਖ਼ਰਾਮ**, سروِخرامان **ਸਰਵ-ਏ-ਖ਼ਰਾਮਾ**, سروِرعنا **ਸਰਵ-ਏ-ਰਅਨਾ**, سروِرواں **ਸਰਵ-ਏ-ਰਵਾਂ**, سروِسہی **ਸਰਵ-ਏ-ਸਹੀ**, سروقد **ਸਰਵਕਦ** : ਮਸ਼ੂਕ, ਮੈਹਬੂਬ, ਪਿਆਰਾ।

سروال **ਸਰਵਾਲ**, سرواله **ਸਰਵਾਲਾ**, سرویل **ਸਰਵੀਲ** : ਸਲਵਾਰ, ਪਜਾਮਾ।

سروبن **ਸਰਵ-ਬੁਨ** : ਪੂਰਾ, ਸਾਰਾ, ਸਿਰ ਤੋਂ ਲੈ ਕੇ ਪੈਰਾਂ ਤਕ।

سروبند **ਸਰ-ਓ-ਬੰਦ** : ਜ਼ਮਾਨਾ, ਸਮਾਂ।

سروپا **ਸਰੋਪਾ** : ਖ਼ਿਲਅਤ, ਸਰੋਪਾ; ਸਾਰਾ, ਪੂਰਾ।

سرود **ਸੁਰੂਦ** : ਸ਼ੇਅਰ, ਕਵਿਤਾ, ਨਜ਼ਮ, ਗੀਤ, ਨਗ਼ਮਾ, ਰਾਗ, ਇਕ ਪਰਕਾਰ ਦਾ ਵਾਜਾ।

سرودسرا **ਸੁਰੂਦਸਰਾ** : ਗੀਤ ਗਾਉਣ ਵਾਲਾ, ਗਵੱਈਆ, ਰਾਗੀ।

سرور **ਸਰਵਰ** : ਬਜ਼ੁਰਗ, ਸਰਦਾਰ, ਬਾਦਸ਼ਾਹ, ਇਕ ਮੁਸਲਮਾਨ ਦਰਵੇਸ਼।

سروری **ਸਰਵਰੀ** : ਸਰਦਾਰੀ, ਬਜ਼ੁਰਗੀ, ਬਾਦਸ਼ਾਹਤ, ਇਕ ਕਵੀ ਦਾ ਨਾਮ।

سرورانبیاء **ਸਰਵਰ-ਏ-ਅੰਬੀਯਾ** : ਹਜ਼ਰਤ ਮੁਹੰਮਦ ਸਾਹਿਬ ਦਾ ਵਿਸ਼ੇਸ਼ਣੀ ਨਾਮ।

سرور **ਸੁਰੂਰ** : ਖ਼ੁਸ਼ ਕਰਨਾ, ਖ਼ੁਸ਼ੀ ਮਨਾਉਣਾ, ਖ਼ੁਸ਼ੀ, ਮਸਤੀ।

سرورآباد **ਸੁਰੂਰਆਬਾਦ** : ਖ਼ੁਸ਼ੀ ਦਾ ਘਰ।

سروسامان **ਸਰ-ਓ-ਸਾਮਾਨ** : ਸਮਾਨ, ਮਾਲ ਅਸਬਾਬ, ਜ਼ਰੂਰੀ ਸਮਾਨ, ਸਮਾਨ ਦੀ ਤਰਤੀਬ।

سروش **ਸਰੋਸ਼** : ਫ਼ਰਿਸ਼ਤਾ, ਜਿਬਰੀਲ, ਗ਼ੈਬ ਦੀ ਅਵਾਜ਼, ਇਲਹਾਮ, ਸੂਰਜੀ ਮਹਿਨੇ ਦਾ ਸਤਾਰ੍ਹਵਾਂ ਦਿਨ।

سروشبُد **ਸਰੋਸ਼-ਬੁਦ**, سرشسالار **ਸਰਸ਼ ਸਾਲਾਰ** : ਦੈਵੀ ਬੁਧ।

سروکار **ਸਰੋਕਾਰ** : ਮਾਮਲਾ, ਸਬੰਧ, ਲਗਾ।

سرون **ਸੁਰੂਨ** : ਚਿਤੜ।

سره **ਸਰਹ** : ਖਰਾ, ਖ਼ਾਲਸ, ਪਾਕ, ਪਵਿਤਰ, ਨਫ਼ੀਸ, ਵਧੀਆ, ਪਰਚਲਤ ਸਿਕਾ, ਖਰਾ ਸਿਕਾ।

سرّه **ਸੁੱਰਾ** : ਧੁਨੀ, ਵਿਚਕਾਰ।

سرهنگ **ਸਰਹੰਗ** : ਸੈਨਾਪਤੀ, ਫ਼ੌਜਦਾਰ, ਲਸ਼ਕਰ ਦਾ ਸਰਦਾਰ, ਮਨਚਲਾ, ਹਰਾਵਲ ਦਸਤਾ, ਕੋਤਵਾਲ, ਚੋਬਦਾਰ, ਪੈਹਲਵਾਨ, ਪਿਆਦਾ, ਪੈਦਲ ਸਿਪਾਹੀ।

سرهنگی **ਸਰਹੰਗੀ** : ਸਰਦਾਰੀ, ਸਰਹੰਗ ਦੀ ਪਦਵੀ, ਚੁਸਤੀ, ਚਲਾਕੀ, ਪੈਹਲਵਾਨੀ।

سری **ਸਰੀ** : ਸਰਦਾਰੀ, ਸਿਪਾਹ-ਸਲਾਰੀ।

سریچه **ਸਰੀਚਾ** : ਇਕ ਪਰਸਿੱਧ ਪੰਛੀ ਮਮੋਲਾ।

سریر **ਸਰੀਰ** : ਤਖ਼ਤ, ਰਾਜ-ਸੰਘਾਸਨ, ਐਸ਼, ਖ਼ੁਸ਼ਹਾਲੀ।

سریرت **ਸਰੀਰਤ** : ਭੇਤ, ਲੁਕੀ ਹੋਈ ਚੀਜ਼, ਆਦਤ, ਖ਼ਸਲਤ, ਨੀਤ।

**سریش** ***ਸਿਰੀਸ਼, سریشم ਸਿਰੀਸ਼ਮ*** : (ਪੰਜਾਬੀ ਵਿਚ ਪਰਚਲਤ ਰੂਪ ਸਰੇਸ਼ ਹੈ) ਪਰਸਿੱਧ ਲੈਸ ਜੇਹੜੀ ਪਰਸਿੱਧ ਚਮੜੇ ਤੇ ਵਿਸ਼ੇਸ਼ ਕਰਕੇ ਉਠ ਦੇ ਚਮੜੇ 'ਚੋਂ ਕਢਦੇ ਹਨ, ਚਮੜੇ ਤੇ ਲਕੜ ਆਦਿ ਨੂੰ ਜੋੜਨ ਵਾਲੀ ਲੇਟੀ।

**سریع** ***ਸਰੀਅ*** : ਜਲਦੀ ਕਰਨ ਵਾਲਾ, ਤੇਜ਼, ਜਲਦ, ਚੁਸਤ, ਫੁਰਤੀਲਾ।

**سریعاً** ***ਸਰੀਅਨ*** : ਜਲਦੀ ਨਾਲ, ਛੇਤੀ ਛੇਤੀ।

**سزا** ***ਸਜ਼ਾ*** : ਬਦੀ ਦਾ ਬਦਲਾ, ਦੰਡ, ਯੋਗ।

**سزایاب** ***ਸਜ਼ਾ-ਯਾਬ,*** **سزایافته** ***ਸਜ਼ਾ-ਯਾਫ਼ਤਾ*** : ਜਿਸ ਨੂੰ ਸਜ਼ਾ ਮਿਲੀ ਹੋਵੇ, ਜਿਸ ਨੇ ਦੰਡ ਭੋਗਿਆ ਹੋਵੇ।

**سزاوار** ***ਸਜ਼ਾਵਾਰ*** : ਯੋਗ, ਲਾਇਕ।

**سزاواری** ***ਸਜ਼ਾਵਾਰੀ*** : ਯੋਗਤਾ, ਸਰੇਸ਼ਟਤਾ।

**سزاول** ***ਸਜ਼ਾਵਲ*** : ਮਾਮਲਾ ਉਗਰਾਹੁਣ ਵਾਲਾ।

**سزیده** ***ਸਜ਼ੀਦਾ*** : ਲਾਇਕ, ਯੋਗ, ਵਾਜਬ।

**سست** ***ਸੁਸਤ*** : ਢਿਲਾ, ਕੰਮ ਵਿਚ ਦੇਰ ਕਰਨ ਵਾਲਾ, ਨਰਮ, ਮਾੜਾ ਨਿਕੰਮਾਂ।

**سست رای** ***ਸੁਸਤ ਰਾਯ,*** **سست ریش** ***ਸੁਸਤ-ਰੀਸ਼*** : ਗ਼ਾਫ਼ਲ; ਅਣਜਾਣ; ਬੇਵਕੂਫ਼, ਮੂਰਖ।

**سست مهار** ***ਸੁਸਤ-ਮਹਾਰ*** : ਮੂਰਖ, ਗੰਵਾਰ; ਆਗਿਆਕਾਰ, ਅਯੋਗ।

**سست مهر** ***ਸੁਸਤ-ਮਿਹਰ*** : ਨਾਮੇਹਰਬਾਨ, ਜਿਸ ਵਿਚ ਪਿਆਰ ਨਾ ਹੋਵੇ।

**سستی** ***ਸੁਸਤੀ*** : ਨਿਕੰਮਾਪਣ, ਨਿਪੁੰਸਕਤਾ; ਆਲਸੀ, ਢਿੱਲਾਪਣ, ਗਫ਼ਲਤ, ਬੇਪਰਵਾਹੀ।

**سطح** ***ਸਤਹ*** : ਪਧਰੀ ਛਤ, ਕੋਠਾ, ਉਤਲਾ ਹਿਸਾ, ਐਂਕੜਾ ਵਿਗਿਆਨ ਵਿਚ ਓਹ ਚੀਜ਼ ਜਿਸ ਦੀ ਲੰਮਾਈ ਚੁੜਾਈ ਹੋਵੇ ਪਰ ਡੂੰਘਾਈ ਨਾ ਹੋਵੇ।

**سطحی** ***ਸਤਹੀ*** : ਬਣਾਉਟੀ; ਉਪਰਲੀ; ਜਿਸ ਵਿਚ ਡੂੰਘਾਈ ਨਾ ਹੋਵੇ।

**سطر** ***ਸਤ਼ਰ*** : ਲਿਖਣਾ, ਲਕੀਰ ਖਿਚਣਾ, ਤਲਵਾਰ ਨਾਲ ਕਟਣਾ, ਕਤਾਰ, ਰਾਹ, ਮਾਰਗ; ਕਿਤਾਬ ਦੀ ਲੀਕ, ਲਕੀਰ।

**سطربندی** ***ਸਤਰ-ਬੰਦੀ*** : ਲੀਕਾਂ ਖਿੱਚਣਾ; ਲਕੀਰਾਂ ਉਪਰ ਲਿਖਣਾ।

**سطرلاب** ***ਸੁਤੁਰਲਾਬ*** : (ਉਸਤੁਰਲਾਬ **اسطرلاب**) ਸਤਾਰਿਆਂ ਦੀ ਉਚਾਈ ਲਭਣ ਦਾ ਜੰਤਰ, ਪੈਮਾਨਾ, ਫੁਟਾ।

**سطل** ***ਸਤਲ*** : ਪਿਤਲ ਦੀ ਤਸ਼ਤਰੀ, ਥਾਲ; ਲੰਮਾ ਆਦਮੀ।

**سطوت** ***ਸਤਵਤ*** : ਦਬਦਬਾ, ਸ਼ਕਤੀ, ਸ਼ਾਹੀ ਠਾਠ; ਹਮਲਾ, ਆਕਰਮਣ; ਹਮਲਾ ਕਰਨਾ, ਸਖ਼ਤੀ ਕਰਨਾ।

**سعادت** ***ਸਆਦਤ*** : ਨੇਕਬਖ਼ਤੀ, ਭਾਗਸ਼ਾਲੀ ਹੋਣਾ, ਖ਼ੁਸ਼ੀ, ਚੰਗੇ ਭਾਗ, ਨੇਕੀ, ਭਲਾਈ।

**سعادتِ جاوید** ***ਸੁਆਦਤ-ਏ-ਜਾਵੀਦ*** : ਸਦੀਵੀ ਸੁਭਾਗ।

**سعادت خانه** ***ਸਆਦਤ-ਖ਼ਾਨਾ*** : ਰਾਜ-ਭਵਨ, ਖ਼ੁਸ਼ੀ ਦਾ ਘਰ।

**سعادتِ دنیاوآخرت** ***ਸਆਦਤ-ਏ-ਦੁਨਯਾ-ਉ-ਆਖ਼ਿਰਤ*** : ਲੋਕ ਪਰਲੋਕ ਦੀ ਭਲਾਈ।

**سعادت کیش** ***ਸਆਦਤ-ਕੇਸ਼,*** **سعادت مند** ***ਸਆਦਤ-ਮੰਦ,*** **سعادت ور** ***ਸਆਦਤ-ਵਰ,*** **سعادت بلند** ***ਸਆਦਤ-ਬਲੰਦ*** : ਭਾਗਾਂ ਵਾਲਾ, ਸੁਭਾਗਾ, ਨੇਕ ਬਖ਼ਤ, ਆਗਿਆਕਾਰ, ਵਫ਼ਾਦਾਰ, ਖਿਦਮਤਗੁਜ਼ਾਰ।

**سعادت مدار** ***ਸਆਦਤ-ਮਦਾਰ*** : ਬੜਾ ਭਾਗਸ਼ਾਲੀ।

**سعادت مندی** ***ਸਆਦਤ-ਮੰਦੀ*** : ਨੇਕਬਖ਼ਤੀ, ਆਗਿਆਕਾਰਤਾ।

**سعد** ***ਸਅਦ*** : ਨੇਕ, ਭਾਗਸ਼ਾਲੀ, ਨੇਕੀ; ਸੁਭਾਗ; ਖ਼ੁਸ਼ੀ, ਖ਼ੁਸ਼ਹਾਲੀ, ਚੰਦ ਦਾ ਬਾਈਵਾਂ ਘਰ, ਅਰਬ ਦੇ ਇਕ ਕਬੀਲੇ ਦਾ ਨਾਮ।

**سعداختر** ***ਸਅਦ-ਅਖ਼ਤਰ*** : ਨੇਕ ਸਤਾਰੇ ਹੇਠ ਜਨਮਿਆ ਹੋਇਆ।

**سعدبن زنگی *ਸਅਦ-ਬਿਨ-ਜ਼ੰਗੀ*** : ਸ਼ੀਰਾਜ਼(ਈਰਾਨ) ਦੇ ਅਤਾਬਕਾਂ ਵਿਚੋਂ ਪੰਜਵੇਂ ਬਾਦਸ਼ਾਹ ਦਾ ਨਾਮ, ਜੋ ਆਪਣੇ ਚਾਚਾ ਕੁਤਬੁੱਦੀਨ ਨੂੰ ਕੈਦ ਕਰਕੇ ੬੦੬ ਈ. ਵਿਚ ਤਖ਼ਤ ਤੇ ਬੈਠਾ, ੬੧੪ ਈ. ਵਿਚ ਮੁਹੰਮਦ ਖ਼ਵਾਰਜ਼ਮ ਸ਼ਾਹ ਨੇ ਉਸ ਨੂੰ ਕੈਦ ਕਰ ਲਿਆ, ਰਿਹਾਈ ਉਪਰੰਤ ਉਸ ਨੇ ਆਪਣੇ ਪੁਤਰ ਅਬੂਬਕਰ ਨਾਲ ਜੰਗ ਕਰ ਕੇ ਦੋਬਾਰਾ ਤਖ਼ਤ ਹਾਸਲ ਕਰ ਲਿਆ, ਪਰਸਿਧ ਕਵੀ ਸਅਦੀ ਉਸ ਦੀ ਮੇਹਰਬਾਨੀ ਦਾ ਪਾਤਰ ਸੀ।

**سعدی *ਸਅਦੀ*** : ਸ਼ੀਰਾਜ਼ (ਈਰਾਨ) ਦਾ ਪਰਸਿੱਧ ਸ਼ਾਇਰ ਤੇ ਸਾਹਿਤਕਾਰ ਜਿਸ ਦਾ ਅਸਲ ਨਾਮ ਸ਼ੇਖ਼ ਮੁਸਲਹਿ-ਉੱਦੀਨ ਬਿਨ-ਅਬਦੁੱਲਾਹ ਸੀ, ਸਅਦ-ਬਿਨ-ਜ਼ੰਗੀ ਦੇ ਸਮੇਂ ਜਨਮ ਹੋਇਆ ਇਸੇ ਲਈ ਉਸ ਨੇ ਆਪਣਾ ਉਪਨਾਮ 'ਸਅਦੀ' ਰਖਿਆ। ਪਰਸਿੱਧ ਰਚਨਾਵਾਂ 'ਗੁਲਿਸਤਾਨ' ਤੇ 'ਬੋਸਤਾਨ' ਹਨ, ਬੜੇ ਮੁਲਕਾਂ ਦੀ ਸੈਰ ਕੀਤੀ, ੬੯੧ ਹਿਜਰੀ ਵਿਚ ਕਾਲਵਸ ਹੋਇਆ।

**سعدیہ *ਸਅਦੀਯਾ*** : ਸ਼ੀਰਾਜ਼ (ਈਰਾਨ) ਦੇ ਨੇੜੇ ਸਥਾਨ ਜਿੱਥੇ ਪਰਸਿੱਧ ਕਵੀ ਸ਼ੇਖ਼ ਸ਼ਅਦੀ ਸ਼ੀਰਾਜ਼ੀ ਦਾ ਮਜ਼ਾਰ (ਸਮਾਧ) ਹੈ।

**سعود *ਸੁਊਦ*** : ਨੇਕ ਹੋਣਾ; ਮੁਬਾਰਕ ਹੋਣਾ, ਭਾਗਸ਼ਾਲੀ ਹੋਣਾ, ਸ਼ੁਭ ਸਤਾਰੇ ਜਿਵੇਂ ਚੰਦਰਮਾ, ਬੁੱਧ, ਸ਼ੁਕਰ, ਆਦਿ।

**سعی *ਸਈ*** : ਕੋਸ਼ਸ਼, ਨਠ ਭੱਜ, ਜਤਨ, ਭੱਜਣਾ, ਜਲਦੀ ਕਰਨਾ; ਕਸਬ ਕਰਨਾ, ਚੁਗਲੀ ਕਰਨਾ, ਨਿਸ਼ਚਾ ਕਰਨਾ; ਇਰਾਦਾ ਕਰਨਾ।

**سعید *ਸਈਦ*** : ਨੇਕ, ਭਲਾ, ਸ਼ਗਨਾਂ-ਭਰਿਆ, ਸ਼ੁਭ, ਭਾਗਸ਼ਾਲੀ, ਮਿਸਰ ਦਾ ਉਪਰਲਾ ਭਾਗ।

**سعیر *ਸਈਰ*** : ਅਗ ਦਾ ਭਬਾਕਾ, ਚੰਗਿਆੜਾ, ਲੰਬੂ, ਚੌਥਾ ਦੋਜ਼ਖ਼।

**سغدی *ਸੁਗ਼ਦੀ*** : ਲਿਸਾਨ-ਏ-ਸੁਗਦੀ ਪੁਰਾਣੀ ਫ਼ਾਰਸੀ ਜ਼ਬਾਨ ਦੀਆਂ ਉਪ-ਭਾਖਾਵਾਂ ਦੀਆਂ ਸਤ ਕਿਸਮਾਂ ਵਿਚੋਂ ਇਕ ਜੇਹੜੀ ਅਜ ਕਲ ਬੋਲੀ ਨਹੀਂ ਜਾਂਦੀ।

**سغراق *ਸਗ਼ਰਾਕ਼*** : ਸ਼ਰਾਬ ਦਾ ਪਿਆਲਾ, ਟੂਟੀ ਜਾਂ ਦਸਤੇ ਵਾਲਾ ਪਿਆਲਾ, ਵਡਾ ਪਿਆਲਾ।

**سفّاح *ਸੱਫ਼ਾਹ*** : ਅਬਾਸੀ ਖ਼ਲੀਫ਼ਿਆਂ ਵਿਚੋਂ ਪੈਹਲੇ ਖ਼ਲੀਫ਼ਾ ਅਬੁਲਅਬਾਸ ਅਬਦੁਲਾ ਦਾ ਲਕਬ (ਉਪਾਧੀ), ਉਸ ਨੂੰ ਬੜੇ ਖ਼ੂਨ-ਖ਼ਰਾਬੇ ਕਰਨ ਪਿਛੋਂ ਪਾਤਸ਼ਾਹੀ ਮਿਲੀ ਸੀ, ਇਸ ਲਈ ਉਸ ਨੂੰ ਸੱਫ਼ਾਹ(ਖ਼ੂਨੀ) ਕਿਹਾ ਜਾਣ ਲਗਾ, ਸਾਢੇ ਚਾਰ ਸਾਲ ਰਾਜ ਕਰਨ ਪਿਛੋਂ ੧੩੬ ਹਿ. ਵਿਚ ਫ਼ੌਤ ਹੋਇਆ; ਖ਼ੂਨ ਕਰਨ ਵਾਲਾ; ਅਜ਼ਾਦੀ ਦੇਣ ਵਾਲਾ, ਸਰਦਾਰ।

**سفارت *ਸਿਫ਼ਾਰਤ*** : ਇਕ ਮੁਲਕ ਜਾਂ ਹਕੂਮਤ ਵੱਲੋਂ ਦੂਜੇ ਮੁਲਕ ਜਾਂ ਹਕੂਮਤ ਵੱਲ ਨੁਮਾਇੰਦਾ ਬਣ ਕੇ ਜਾਣਾ ਤੇ ਪੈਗਾਮ ਲੈ ਕੇ ਜਾਣਾ, ਦੂਤਪੁਣਾ, ਦੂਤ ਜਾਂ ਸਫ਼ੀਰ ਦਾ ਔਹਦਾ।

**سفارت‌خانہ *ਸਿਫ਼ਾਰਤ-ਖ਼ਾਨਾ*** : ਦੂਤਾਵਾਸ।

**سفارش *ਸਿਫ਼ਾਰਿਸ਼*** : ਕਿਸੇ ਲਈ ਸ਼ੁਭ ਬਚਨ ਕੈਹਣਾ, ਜਤਨ ਕਰਨਾ, ਹਵਾਲਗੀ, ਵਸੀਲਾ, ਮਦਦ।

**سفّاک *ਸੱਫ਼ਾਕ*** : ਖ਼ੂਨ ਕਰਨ ਵਾਲਾ, ਖ਼ੂਨੀ, ਜ਼ਾਲਮ।

**سفال *ਸਿਫ਼ਾਲ*** : ਬਦਾਮ ਜਾਂ ਅਖਰੋਟ ਦਾ ਛਿਲੜ, ਠੀਕਰਾ, ਮਿਟੀ ਦਾ ਭਾਂਡਾ, ਫੁਟਿਆ ਹੋਇਆ ਘੜਾ ਜਾਂ ਠੂਠਾ।

**سفالگر *ਸਿਫ਼ਾਲਗਰ*** : ਮਿਟੀ ਦੇ ਭਾਂਡੇ ਬਣਾਉਣ ਵਾਲਾ ਕੁਮ੍ਹਿਆਰ; ਮਿਟੀ ਦੇ ਬਣੇ ਹੋਏ ਭਾਂਡੇ, ਮਿਟੀ ਦੇ ਪਿਆਲੇ।

**سفالین *ਸਿਫ਼ਾਲੀਨ*** : ਮਿਟੀ ਦੇ ਬਣੇ ਹੋਏ ਭਾਂਡੇ, ਮਿਟੀ ਦੇ ਪਿਆਲੇ।

**سفائن *ਸਫ਼ਾਇਨ*** : (ਸਫ਼ੀਨਾ سفینہ ਦਾ ਬੌਹਵਚਨ) ਕਿਸ਼ਤੀਆਂ, ਬੇੜੀਆ, ਸ਼ੇਅਰਾਂ ਦੀਆਂ ਸੈਂਚੀਆਂ।

**سفت *ਸਿਫ਼ਤ*** : ਗਾੜ੍ਹਾ, ਮੋਟਾ; ਗੰਦਾ।

**سُفت *ਸੁਫ਼ਤ*** : ਸੂਈ ਦਾ ਨਕਾ, ਛੇਦ, ਮੋਰੀ।

**سُفتگر *ਸੁਫ਼ਤਗਰ*** : ਮੋਤੀ ਛੇਦਣ ਵਾਲਾ।

**سفتہ *ਸੁਫ਼ਤਾ*** : ਪਰੋਇਆ ਹੋਇਆ, ਵਿੰਨ੍ਹਿਆ ਹੋਇਆ, ਛੇਦਿਆ ਹੋਇਆ।

**سفتہگوش** ***ਸਫ਼ਤਾ-ਗੋਸ਼*** : ਜਿਸ ਦੇ ਕੰਨ ਵਿੰਨ੍ਹੇ ਹੋਣ, ਗੁਲਾਮ, ਦਾਸ।

**سفر** ***ਸਫ਼ਰ*** : ਇਕ ਥਾਂ ਤੋਂ ਦੂਜੀ ਥਾਂ ਜਾਣਾ, ਜਾਤਰਾ, ਕੂਚ, ਰਵਾਨਗੀ।

**سفرخرچ** ***ਸਫ਼ਰ-ਖ਼ਰਚ*** : ਜਾਤਰਾ ਖ਼ਰਚ, ਸਫ਼ਰ-ਭਤਾ।

**سفرنامہ** ***ਸਫ਼ਰ-ਨਾਮਾ*** : ਜਾਤਰਾ ਦਾ ਹਾਲ।

**سفرِواپسین** ***ਸਫ਼ਰ-ਏ-ਵਾਪਸੀਨ*** : ਅੰਤਮ ਜਾਤਰਾ, ਮੌਤ।

**سفری** ***ਸਫ਼ਰੀ*** : ਜਾਤਰੀ, ਸਫ਼ਰ ਨਾਲ ਸਬੰਧਤ, ਸਫ਼ਰ ਸਮੇਂ ਖਾਣ ਵਾਲਾ ਭੋਜਨ।

**سفرا** ***ਸੁਫ਼ਰਾ*** : (ਸਫ਼ੀਰ ਦਾ ਬੌਹਵਚਨ) ਦੂਤ।

**سفراِخارجہ** ***ਸੁਫ਼ਰਾ-ਏ-ਖ਼ਾਰਿਜਾ*** : ਵਿਦੇਸ਼ੀ ਰਾਜਦੂਤ।

**سفرہ** ***ਸਫ਼ਰਾ*** : ਪਾਂਧੀ ਦਾ ਤੋਸ਼ਾਦਾਨ।

**سفرہپرداز** ***ਸਫ਼ਰਾ-ਪਰਦਾਜ਼*** : ਜੋ ਦਸਤਰਖ਼੍ਵਾਨ ਤੇ ਪਿਆ ਸਾਰਾ ਖਾਣਾ ਖਾ ਜਾਵੇ।

**سفرہچین** ***ਸਫ਼ਰਾ-ਚੀਨ*** : ਦਸਤਰਖ਼੍ਵਾਨ ਚੁੱਕਣ ਜਾਂ ਵਿਛਾਉਣ ਵਾਲਾ, ਜੂਠ ਖਾਣ ਵਾਲਾ।

**سفرہنشین** ***ਸਫਰਾ ਨਿਸ਼ੀਨ*** : ਦਸਤਰਖ਼੍ਵਾਨ ਤੇ ਬੈਠਾ ਖਾਣਾ ਖਾਣ ਵਾਲਾ।

**سِفل/سُفل** ***ਸਿਫ਼ਲ/ਸੁਫ਼ਲ*** : ਨੀਵਾਂ ਹੋਣਾ, ਨੀਵੀਂ ਪਦਵੀ 'ਤੇ ਹੋਣਾ, ਪਸਤੀ, ਜਾਹਲ, ਮੂੜ, ਗੰਵਾਰ, ਨੀਚ, ਕਮੀਨਾ।

**سفلہ** ***ਸਿਫ਼ਲਾ,*** **سفلہنہاد** ***ਸਿਫ਼ਲਾ ਨਿਹਾਦ*** : ਕਮੀਨਾ।

**سفلی/سفلی** ***ਸੁਫਲੀ/ਸਿਫ਼ਲੀ*** : ਪਸਤੀ ਵਾਲਾ, ਨੀਂਵਾ ਹਿੱਸਾ, ਹੇਠਲਾ ਹਿੱਸਾ।

**سفید** ***ਸਫ਼ੇਦ*** : ਸਪੇਦ, ਚਿੱਟਾ, ਕੌਰਾ, ਸਾਦਾ, ਰੋਸ਼ਨ, ਚਮਕੀਲਾ, ਪਰਤਖ; ਡਰਿਆ ਹੋਇਆ।

**سفیدآب** ***ਸਫ਼ੇਦ-ਆਬ*** : ਚਿੱਟਾ ਪਾਊਡਰ।

**سفیدبخت** ***ਸਫ਼ੇਦ ਬਖ਼ਤ*** : ਸੁਭਾਗਾ।

**سفیدچشم** ***ਸਫ਼ੇਦ-ਚਸ਼ਮ*** : ਬੇਸ਼ਰਮ, ਅੰਨ੍ਹਾਂ।

**سفیدچشمی** ***ਸਫ਼ੇਦ-ਚਸਮੀ*** : ਕਮੀਨਗੀ, ਅੰਨ੍ਹਾਂਪਣ।

**سفیدریش** ***ਸਫ਼ੇਦ-ਰੀਸ਼*** : ਚਿਟੀ ਦਾੜ੍ਹੀ ਵਾਲਾ, ਬਜ਼ੁਰਗ, ਬੁੱਢਾ।

**سفیدگوئی** ***ਸਫ਼ੇਦ-ਗੋਈ*** : ਸਾਫ਼ ਗੱਲ ਕਰਨੀ।

**سفیدمہرہ** ***ਸਫ਼ੇਦ ਮੁਹਰਾ*** : ਸੰਖ, ਕੌਡਾ।

**سفیدار** ***ਸਫ਼ੇਦਾਰ*** : ਸਫ਼ੈਦੇ ਦਾ ਦਰਖ਼ਤ।

**سفیر** ***ਸਫ਼ੀਰ*** : ਦੂਤ, ਨੁਮਾਇੰਦਾ, ਵਿਚੋਲਾ।

**سفیہ** ***ਸਫ਼ੀਹ*** : ਘਟ ਅਕਲ ਵਾਲਾ, ਮੂਰਖ, ਕਮੀਨਾ, ਨੀਚ।

**سفیہی** ***ਸਫ਼ੀਹੀ*** : ਪਾਗਲਪਣ, ਮੂਰਖਤਾ, ਕਮੀਨਗੀ।

**سفون** ***ਸਫ਼ੂਨ*** : ਉਡਾਉਣ ਵਾਲੀ (ਹਵਾ)।

**سفوف** ***ਸੁਫ਼ੂਫ਼*** : ਫੱਕੀ (ਦਵਾਈ ਦੀ) ਕਿਸੇ ਵਸਤੂ ਦਾ ਪੀਸਿਆ ਹੋਇਆ ਆਟਾ, ਬੁਰਾਦਾ।

**سفینہ** ***ਸਫ਼ੀਨਾ*** : ਬੇੜੀ, ਕਿਸ਼ਤੀ, ਜਹਾਜ਼, ਸ਼ੇਅਰਾਂ ਦੀ ਸੈਂਚੀ।

**سقّا** ***ਸੱਕਾ*** : ਪਾਣੀ ਲਿਆਉਣ ਜਾਂ ਪਿਆਉਣ ਵਾਲਾ, ਮਾਸ਼ਕੀ।

**سقام** ***ਸਕਾਮ*** : ਦੁਖ, ਕਲੇਸ਼, ਬੀਮਾਰੀ, ਰੋਗ, ਮਰਜ਼।

**سقام** ***ਸਿਕ਼ਾਮ*** : (ਸਕ਼ੀਮ ਦਾ ਬੌਹਵਚਨ) ਬੀਮਾਰ ਲੋਕ, ਰੋਗੀ।

**سقر** ***ਸਕ਼ਰ*** : ਨਰਕ।

**سُقراط/سقراط** ***ਸਕਰਾਤ/ਸੁਕਰਾਤ*** : ਇਕ ਬੜੇ ਪਰਸਿੱਧ ਯੂਨਾਨੀ ਫਿਲਾਸਫਰ ਦਾ ਨਾਮ ਜੋ ੪੬੯ ਪੂ.ਈ., ਵਿਚ ਪੈਦਾ ਹੋਇਆ, ਏਹ ਬੁਤ-ਘਾੜਾ ਸੀ ਪਰ ਰੱਬ ਵੱਲੋਂ ਬਖ਼ਸ਼ੀ ਅਕਲ ਸਦਕਾ ਹਰ ਵਿਦਿਆ ਵਿਚ ਮਸ਼ਹੂਰ ਹੋਇਆ, ਬੜੇ ਸਬਰ ਸੰਤੋਖ ਤੇ ਸਿਦਕ ਵਾਲਾ ਵਿਅਕਤੀ ਸੀ, ਓਹ ਬੁੱਤ-ਪੂਜਾ ਤੇ ਵੈਹਮਾਂ ਭਰਮਾਂ ਦੇ ਵਿਰੁਧ ਸੀ, ਇਸ ਲਈ ਯੂਨਾਨ ਦੀ ਅਦਾਲਤ ਨੇ ਉਸ ਨੂੰ ਮੌਤ ਦਾ ਦੰਡ ਦਿਤਾ, ਜ਼ੈਹਰ ਦਾ ਪਿਆਲਾ ਪੀ ਕੇ ਸੱਤਰ ਵਰ੍ਹਿਆਂ ਦੀ ਆਯੂ ਵਿਚ ੩੯੦ ਪੂ.ਈ. ਵਿਚ ਕਾਲਵਸ ਹੋਇਆ।

**سقرلات** ***ਸਕ਼ਿਰਲਾਤ,*** **سقرلاط** ***ਸਕ਼ਿਰਲਾਤ*** : ਉਨ ਦਾ ਗਰਮ ਕਪੜਾ, ਬਾਨਾਤ, ਬਾਗ਼।

**سَقط** ***ਸਕ਼ਤ*** : ਭੁੱਲ, ਗ਼ਲਤੀ, ਹਿਸਾਬ ਕਿਤਾਬ ਵਿਚ ਗ਼ਲਤੀ; ਬਦਨਾਮੀ, ਝੜੀ ਹੋਈ ਚੀਜ਼, ਅਸ਼ਲੀਲ ਬੋਲੀ, ਗਾਲ੍ਹ, ਕੂੜਾ ਕਰਕਟ, ਗੰਦ-ਮੰਦ, ਖੋਟੀ ਰਾਸ, ਚਕਮਾਕ 'ਚੋਂ ਨਿਕਲਣ ਵਾਲੀ ਚੰਗਿਆੜੀ।

**سِقط** ***ਸਿਕ਼ਤ*** : ਗਰਭਪਾਤ।

**سقف** ***ਸਕ਼ਫ਼*** : ਛੱਤ।

**سقلّات** ***ਸੁਕ਼ੱਲਾਤ*** : ਬਾਗ਼-ਬਗ਼ੀਚੇ।

**سقم** ***ਸੁਕ਼ਮ*** **سقم** ***ਸਕ਼ਮ*** : ਦੁੱਖ, ਰੋਗ, ਐਬ, ਉਣਤਾਈ।

**سقوط** ***ਸੁਕ਼ੂਤ*** : ਭੁਲ ਕਰਨਾ, ਗਲਤੀ ਕਰਨਾ, ਡਿਗ ਪੈਣਾ, ਅਪੂਰਨ ਬੱਚੇ ਦਾ ਮਾਂ ਦੇ ਪੇਟ ਵਿਚੋਂ ਡਿਗ ਪੈਣਾ, ਜੰਗ ਹਾਰਨਾ।

**سقیم** ***ਸਕ਼ੀਮ*** : ਰੋਗੀ, ਐਬਦਾਰ, ਦਾਗ਼ੀ, ਖ਼ਰਾਬ।

**سک** ***ਸਿਕ*** : ਸਿਰਕਾ।

**سُک** ***ਸੁਕ*** : ਸਪ, ਨੂੰਹੇ ਆਦਿ ਦੀ ਖੁਡ, ਬੰਦ ਰਸਤਾ, ਇਕ ਚੰਗੀ ਸੁਗੰਧੀ ਦਾ ਨਾਮ।

**سکار** ***ਸੱਕਾਰ*** : ਸ਼ਰਾਬ-ਫ਼ਰੋਸ਼, ਕਲਾਲ, ਸ਼ਰਾਬ ਪੀਣ ਵਾਲਾ, ਸ਼ਰਾਬੀ।

**سُکان** ***ਸੁੱਕਾਨ*** : (ਸਾਕਿਨ **ساکن** ਦਾ ਬੌਹਵਚਨ) ਰੈਹਣ ਵਾਲੇ, ਵਾਸੀ, ਬੇੜੀ ਦਾ ਪਿਛਲਾ ਹਿੱਸਾ।

**سکته** ***ਸਕਤਾ*** : ਇਕ ਰੋਗ ਦਾ ਨਾਮ, ਜਿਸ ਵਿਚ ਮਨੁੱਖ ਦੀ ਹਿੱਸ-ਸ਼ਕਤੀ ਜ਼ਾਇਲ ਹੋ ਜਾਂਦੀ ਹੈ; ਸ਼ੇਅਰ ਦਾ ਵਜ਼ਨ ਪੂਰਾ ਨਾ ਹੋਣਾ; ਕੁਰਾਨ ਸ਼ਰੀਫ਼ ਪੜ੍ਹਨ ਸਮੇਂ ਖ਼ਾਸ ਥਾਵਾਂ ਤੇ ਠੈਹਰਨਾ।

**سکر** ***ਸਿਕਰ*** : ਹੜ੍ਹ ਦੇ ਪਾਣੀ ਨੂੰ ਰੋਕਣ ਵਾਲਾ ਬੰਨ੍ਹ (ਪੁਸ਼ਤਾ)।

**سُکر** ***ਸੁਕਰ*** : ਮਸਤੀ, ਨਸ਼ਾ, ਬੇਹੋਸ਼ੀ।

**سکّر** ***ਸੱਕਰ*** : (ਸ਼ਕਰ **شکر** ਦਾ ਅਰਬੀ ਰੁਪਾਂਤਰ) ਮਿਠਾਸ।

**سکران** ***ਸਕਰਾਨ*** : ਮਸਤ, ਬੇਹੋਸ਼।

**سکره** ***ਸਕਰਾ*** : ਬੇਹੋਸ਼ੀ, ਦੁੱਖ-ਰੰਜ ਦੀ ਤੀਬਰਤਾ, ਮੌਤ ਦੀ ਸਖ਼ਤੀ; ਗੁਮਰਾਹੀ।

**سکره** ***ਸਕੁਰਾ,*** **سُکره** ***ਸੁਕੁਰਾ*** : ਮਿੱਟੀ ਦਾ ਛੋਟਾ ਪਿਆਲਾ।

**سکنات** ***ਸਕਨਾਤ*** : (ਸਕਨਾ **سکنه** ਦਾ ਬੌਹਵਚਨ) ਰੈਹਣ ਦੀਆਂ ਥਾਵਾਂ, ਘਰ, ਮਕਾਨ, ਠਾਹਰਾਂ, ਸਕੂਨ ਦੀ ਥਾਂ।

**سکنجبین** ***ਸਕੰਜੁਬੀਨ*** : (ਪੰਜਾਬੀ ਵਿਚ ਪਰਚਲਤ ਰੂਪ 'ਸ਼ਕੰਜਵੀ' ਹੈ) (ਸਿਰਕਾ ਤੇ ਅਗੰਬੀਨ ਭਾਵ ਸ਼ੈਹਦ, ਸਿਰਕੰਗਬੀਨ ਦਾ ਅਰਬੀ ਰੂਪ ਹੈ) ਤੁਰਸ਼ ਸ਼ਰਬਤ।

**سکندر** ***ਸਿਕੰਦਰ,*** **سکندرِاعظم** ***ਸਿਕੰਦਰ-ਏ-ਆਅਜ਼ਮ*** : ਯੂਨਾਨ ਦੇ ਪਰਸਿੱਧ ਬਾਦਸ਼ਾਹ ਦਾ ਨਾਮ ਜੋ ਫੀਲਕੂਸ ਦਾ ਪੁਤਰ ਸੀ, ਉਸ ਨੇ ਏਸ਼ੀਆ ਦੇ ਬੌਹਤ ਸਾਰੇ ਹਿੱਸੇ ਨੂੰ ਜਿੱਤ ਲਿਆ ਸੀ, ਤੇਤੀ ਸਾਲ ਦੀ ਉਮਰ ਵਿਚ ਹੀ ੩੨੩ ਪੂ.ਈ. ਵਿਚ ਕਾਲਵਸ ਹੋਇਆ, ਉਸ ਨੂੰ 'ਜ਼ੁਲਕਰਨੈਨ' ਵੀ ਕੈਂਹਦੇ ਹਨ ਪਰ ਏਹ ਭੁੱਲ ਹੈ।

**سکندرلودهی** ***ਸਿਕੰਦਰ ਲੋਧੀ*** : ਹਿੰਦੁਸਤਾਨ ਦੇ ਲੋਧੀ ਖ਼ਾਨਦਾਨ ਦੇ ਦੂਜੇ ਬਾਦਸ਼ਾਹ ਦਾ ਨਾਮ ਜਿਸ ਨੇ ਦਿੱਲੀ ਦੀ ਥਾਂ ਆਗਰਾ ਨੂੰ ਆਪਣੀ ਰਾਜਧਾਨੀ ਬਣਾਇਆ।

**سکنه** ***ਸਕਨਾ*** : (ਸਾਕਿਨ **ساکن** ਦਾ ਬੌਹਵਚਨ) ਰੈਹਣ ਵਾਲੇ, ਵਾਸੀ।

**سکنیٰ** ***ਸੁਕਨਾ*** : ਰੈਹਣ ਦਾ ਮਕਾਨ, ਘਰ; ਰੈਹਣਾ, ਘਰ ਦਾ ਮਾਲਕ।

**سُکوت** ***ਸੁਕੂਤ*** : ਚੁਪ ਰੈਹਣਾ, ਮੋਨ।

**سُکون** ***ਸੁਕੂਨ*** : ਠੈਹਰਾ, ਅਰਾਮ, ਚੈਨ, ਅਮਨ, ਖ਼ਮੋਸ਼ੀ, ਦਿਲ ਦਾ ਢਾਰਸ ਬੱਝਣਾ।

**سِکّه** ***ਸਿੱਕਾ*** : ਗਲੀ, ਕੂਚਾ, ਬਜ਼ਾਰ; ਰਾਹ, ਪਧਰਾ ਰਸਤਾ, ਛੁਹਾਰੇ ਦਾ ਰੁਖ, ਲੋਹਾ ਜਿਸ ਉਪਰ ਪਰਚਲਤ ਸਿੱਕੇ ਦੇ ਹਰਫ਼ ਖੁਦੇ ਹੁੰਦੇ ਹਨ ਤੇ ਸੋਨੇ ਚਾਂਦੀ, ਰੁਪਏ ਆਦਿ ਪੁਰ ਮੋਹਰ ਕੀਤੀ ਜਾਂਦੀ ਹੈ, ਠੱਪਾ, ਛਾਪ; ਤਰੀਕਾ, ਕਨੂੰਨ।

**سکیزه** ***ਸਿਕੀਜ਼ਾ*** : ਛਾਲ, ਜੰਗ, ਜੁੱਧ, ਉਛਲਣਾ, ਕੁਦਣਾ, ਘੋੜੇ ਦਾ ਦੁਲਤੀ ਮਾਰਨਾ।

**سکینه** ***ਸਕੀਨਾ*** : ਹਜ਼ਰਤ ਇਮਾਮ ਹੁਸੈਨ ਦੀ ਸਾਹਬਜ਼ਾਦੀ ਦਾ ਨਾਮ।

**سکینہ** ***ਸਕੀਨਾ,*** **سکینت** ***ਸਕੀਨਤ*** : ਅਰਾਮ, ਸਕੂਨ।

**سگ** ***ਸਗ*** : ਕੁੱਤਾ।

**سگ آبی** ***ਸਗ-ਏ-ਆਬੀ,*** **سگابی** ***ਸਗਾਬੀ,*** **سگِ لاب** ***ਸਗ-ਏ-ਲਾਬ*** : ਪਾਣੀ ਦਾ ਪਰਸਿੱਧ ਜਾਨਵਰ, ਲੁਧੜ।

**سگِ ابلق** ***ਸਗ-ਏ-ਅਬਲਕ਼*** : ਜ਼ਮਾਨਾ, ਸਮਾਂ।

**سگِ پستان** ***ਸਗੇ-ਏ-ਪਿਸਤਾਨ*** : ਲਸੂੜਾ।

**سگِ جان** ***ਸਗ-ਏ-ਜਾਨ,*** **سگِ جگر** ***ਸਗ-ਏ-ਜਿਗਰ*** : ਸਖ਼ਤ ਜਾਨ, ਮੇਹਨਤੀ।

**سگِ دل** ***ਸਗ-ਏ-ਦਿਲ*** : ਦੁਖ ਦੇਣ ਵਾਲਾ।

**سگوچہ** ***ਸਗੂਚਾ*** : ਕਤੂਰਾ।

**سگونہ** ***ਸਗੂਨਾ*** : ਕੁੱਤੀ।

**سگال** ***ਸਿਗਾਲ*** : ਫ਼ਿਕਰ, ਸੋਚ, ਗੱਲ ਬਾਤ; ਕੈਹਣ ਵਾਲਾ; ਮੰਗਣ ਵਾਲਾ; ਦੁਸ਼ਮਣ; ਦੁਸ਼ਮਣੀ।

**سل** ***ਸਲ*** : ਬੇੜੀ, ਕਿਸ਼ਤੀ, ਘਾਹ ਫੂਸ ਦੀ ਬੇੜੀ, ਤੁਲ੍ਹਾ; ਰਗ ਕਟਣੀ; ਤਲਵਾਰ ਸੂਤਣੀ।

**سلّ** ***ਸਿੱਲ*** : ਇਕ ਪਰਿਸੱਧ ਰੋਗ, ਜਿਸ ਕਾਰਨ ਫੇਫੜਿਆਂ ਵਿਚ ਜ਼ਖਮ ਹੋ ਜਾਂਦੇ ਹਨ ਤੇ ਮੂੰਹ 'ਚੋ ਖ਼ੂਨ ਆਉਣ ਲਗ ਜਾਦਾ ਹੈ, ਤਪਦਿਕ।

**سِلاح** ***ਸਿਲਾਹ*** : ਤੇਜ਼ ਕਟਣ ਵਾਲੀ ਚੀਜ਼, ਲੜਾਈ ਦੇ ਹਥਿਆਰ।

**سلاح دشت** ***ਸਿਲਾਹ-ਦਸ਼ਤ,*** **سلاح شور** ***ਸਿਲਾਹ-ਸ਼ੋਰ,*** **سلاحی** ***ਸਿਲਾਹੀ*** : ਹਥਿਆਰਬੰਦ।

**سلّاخ** ***ਸੱਲਾਖ਼*** : ਜਾਨਵਰਾਂ ਦੀ ਖੱਲ ਲਾਹੁਣ ਵਾਲਾ, ਖੱਲ ਖਿਚਣ ਵਾਲਾ।

**سلّاخی** ***ਸੱਲਾਖ਼ੀ*** : ਖੱਲ ਲਾਹੁਣਾ।

**سلاست** ***ਸਲਾਸਤ*** : ਅਸਾਨ, ਸੌਖਾ, ਨਰਮੀ, ਪਧਰਾਪਣ, ਰਵਾਨੀ, ਅਸਾਨੀ ਨਾਲ ਪੜ੍ਹਨਾ, ਸੌਖੀ ਇਬਾਰਤ, ਭਾਵ ਇਬਾਰਤ ਵਿਚ ਔਖੇ ਸ਼ਬਦ ਨਾ ਲਿਆਉਣਾ, ਸਫ਼ਾਈ।

**سلاسِل** ***ਸਲਾਸਿਲ*** : (ਸਿਲਸਿਲਾ **سلسلہ** ਦਾ ਬੌਹਵਚਨ) ਜ਼ੰਜੀਰਾਂ।

**سلاطین** ***ਸਲਾਤੀਨ*** : (ਸੁਲਤਾਨ **سلطان** ਦਾ ਬੌਹਵਚਨ) ਬੌਹਤ ਸਾਰੇ ਬਾਦਸ਼ਾਹ, ਸਮਰਾਟ।

**سلاک** ***ਸਲਾਕ*** : ਸੋਨੇ ਚਾਂਦੀ ਦੀ ਸਲਾਖ਼, ਭੋਰਾ, ਟੋਟਾ।

**سلام** ***ਸਲਾਮ*** : ਸਲਾਮਤੀ, ਤੰਦਰੁਸਤੀ ਦੀ ਦੁਆ, ਅਸ਼ੀਰਵਾਦ, ਆਗਿਆਪਾਲਣ ਕਰਨਾ, ਐਬ ਤੋਂ ਬਚਣਾ, ਅੱਲਾਹ ਤਆਲਾ ਦਾ ਇਕ ਨਾਮ।

**سلامٌ علیکم** ***ਸਲਾਮੁ ਅਲੈਕੁਮ*** : ਤੁਹਾਡੇ ਉੱਤੇ ਸਲਾਮਤੀ ਹੋਵੇ।

**سلامت** ***ਸਲਾਮਤ*** : ਸੁਰੱਖਿਅਤ, ਹਰ ਬਲਾ ਤੋਂ ਬਚਿਆ ਹੋਇਆ, ਤੰਦਰੁਸਤ, ਜਿਊਂਦੇ, ਰੈਹਣਾ, ਜਿਊਂਦਾ, ਹਯਾਤ; ਅਰਾਮ ਨਾਲ ਹੋਣਾ; ਬੇਐਬ ਹੋਣਾ, ਕਿਸੇ ਨੂੰ ਦੁਖ ਨਾ ਦੇਣਾ; ਮੁਬਾਰਕਬਾਦ ਦਾ ਉਤਰ।

**سلامتی** ***ਸਲਾਮਤੀ*** : ਸਲਾਮਤ, ਸੁੱਖ ਸਾਂਦ, ਰਾਜੀ ਖ਼ੁਸ਼ੀ, ਸੁਰੱਖਿਆ, ਤੰਦਰੁਸਤੀ।

**سلب** ***ਸਲਬ*** : ਲੈ ਜਾਣ ਜਾਂ ਮਿਟਾਉਣ ਦੀ ਕਿਰਿਆ, ਖੋਹ ਲੈਣਾ, ਮਿਟਾ ਦੇਣਾ।

**سلب** ***ਸਲਬ*** : ਜੰਗ ਦੇ ਸਾਜ਼-ਸਮਾਨ ਜਿਵੇਂ ਨੇਜ਼ਾ, ਤਲਵਾਰ, ਤੀਰ ਕਮਾਨ, ਤਰਕਸ਼ ਆਦਿ; ਕਪੜੇ ਪੈਹਨਣਾ, ਖੱਲ, ਛਿਲਕਾ ਮਕਤੂਲ ਦੇ ਹਥਿਆਰ।

**سلجوق** ***ਸਲਜੂਕ਼*** : ਅਫ਼ਰਾਸਿਯਾਬ ਦੀ ਨਸਲ ਵਿਚੋਂ ਇਕ ਵਿਅਕਤੀ ਦਾ ਨਾਮ ਜੋ ਖ਼ਾਨਦਾਨ ਸਲਜੂਕ ਜਾਂ ਸਲਾਜਕਾ ਦਾ ਉਤਰਅਧਕਾਰੀ ਸੀ।

**سلسبیل** ***ਸਲਸਬੀਲ*** : ਬਹਿਸ਼ਤ ਦੇ ਇਕ ਚਸ਼ਮੇ ਦਾ ਨਾਮ; ਸ਼ਰਾਬ; ਨਰਮ ਸ਼ੈ, ਸੁਆਦੀ ਚੀਜ਼।

**سلسلہ** ***ਸਿਲਸਿਲਾ*** : ਜੰਜੀਰ; ਬੇੜੀ; ਲੜੀ; ਨਸਲ, ਔਲਾਦ, ਖਾਨਦਾਨ, ਸੂਫ਼ੀਆਂ ਦੀ ਬੰਸਾਵਲੀ; ਤਰਤੀਬ; ਵਾਸਤਾ।

**سلطان** ***ਸੁਲਤਾਨ*** : ਬਾਦਸ਼ਾਹ, ਮੁਲਕ ਦਾ ਵਾਲੀ, ਸ਼ਕਤੀ, ਦਲੀਲ, ਹੁੱਜਤ।

**سلطانِ اختراں** ***ਸੁਲਤਾਨ-ਏ-ਅਖ਼ਤਰਾਂ*, سلطانِ ملک *ਸੁਲਤਾਨ-ਏ- ਮੁਲਕ*** : ਸੂਰਜ।

**سلطانہ** ***ਸੁਲਤਾਨਾ*** : (ਸੁਲਤਾਨ ਦਾ ਇਸਤਰੀ ਲਿੰਗ) ਰਾਣੀ, ਬੇਗਮ।

**سلطانیہ** ***ਸੁਲਤਾਨੀਯਾ*** : ਆਜ਼ਰਬਾਈਜਾਨ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ, ਜੋ ਸੁਲਤਾਨ-ਉਲ ਜਾਤੀ ਨੇ ਅਬਾਦ ਕੀਤਾ ਸੀ।

**سلطنت** ***ਸਲਤਨਤ*** : ਹਕੂਮਤ, ਬਾਦਸ਼ਾਹਤ, ਸਰਕਾਰ, ਰਾਜ, ਅਮਲਦਾਰੀ, ਵਧੀਕੀ।

**سلطنتران** ***ਸਲਤਨਤਰਾਨ*, سلطنترانی *ਸਲਤਨਤਰਾਨੀ*** : ਬਾਦਸ਼ਾਹ, ਸ਼ਾਸਕ, ਬਾਦਸ਼ਾਹੀ।

**سلف** ***ਸਲਫ*** : ਲੰਘਣਾ, ਅੱਗੇ ਵਧਣਾ, ਲੰਘਿਆ ਹੋਇਆ, ਗੁਜਰੇ ਹੋਏ ਲੋਕ, ਵਡੇ ਵਡੇਰੇ।

**سلک** ***ਸਿਲਕ*** : ਧਾਗਾ, ਲੜੀ; ਇਕ ਲੜੀ ਵਿਚ ਪਰੋਣਾ; ਨਜ਼ਮ

**سلکِ لآلی** ***ਸਿਲਕ-ਏ-ਲਆਲੀ*** : ਮੋਤੀਆਂ ਦੀ ਲੜੀ, ਮਸ਼ੂਕ ਦੇ ਦੰਦ।

**سلمان** ***ਸਲਮਾਨ*** : ਹਜ਼ਰਤ ਮੁਹੰਮਦ ਸਾਹਿਬ ਦੇ ਇਕ ਸਹਾਬੀ (ਸਾਥੀ) ਦਾ ਨਾਮ, ਜੋ ਇਸਫਹਾਨ ਦਾ ਰੈਹਣ ਵਾਲਾ ਸੀ।

**سلمان ساوجی** ***ਸਲਮਾਨ ਸਾਵਜੀ*** : ਫ਼ਾਰਸੀ ਦੇ ਇਕ ਪਰਿਸੱਧ ਸ਼ਾਇਰ ਦਾ ਨਾਮ।

**سُلوک** ***ਸੁਲੂਕ*** : ਰਾਹ ਚੱਲਣਾ, ਠੀਕ ਰਸਤੇ ਚਲਣਾ, ਵਰਤਾ, ਸੂਫੀਆਂ ਦੀ ਪਰਭਾਸ਼ਾ ਵਿਚ ਅੱਲਾਹ ਦੀ ਨਿਕਟਤਾ ਚਾਹੁਣਾ।

**سلیس** ***ਸਲੀਸ*** : ਪੱਧਰਾ, ਸੌਖਾ, ਸੌਖੀ ਇਬਾਰਤ।

**سلیقہ** ***ਸਲੀਕ਼ਾ*** : ਸਊਰ, ਸੁਭਾ, ਸੁਘੜਪੁਣਾ, ਹੁਨਰ।

**سلیمان** ***ਸੁਲੇਮਾਨ*** : ਇਕ ਪਰਸਿੱਧ ਪੈਗੰਬਰ ਦਾ ਨਾਮ, ਜੋ ਹਜ਼ਰਤ ਦਾਊਦ ਦਾ ਬੇਟਾ ਸੀ, ਬੈਤੁਲਮੁਕੱਦਸ ਉਸੇ ਦੇ ਸਮੇਂ ਮੁਕੰਮਲ ਹੋਇਆ।

**سلیمانی** ***ਸੁਲੇਮਾਨੀ*** : ਸੁਲੇਮਾਨ ਨਾਲ ਸਬੰਧਤ, ਪਰਸਿੱਧ ਮਣਕੇ ਜਾਂ ਦਾਣੇ, ਜੋ ਆਮ ਤੌਰ ਤੇ ਕਾਲੇ ਚਿੱਟੇ ਰੰਗ ਦੇ ਹੁੰਦੇ ਹਨ।

**سلیمانیا** ***ਸੁਲੇਮਾਨੀਯਾ*** : ਇਕ ਪਰਸਿੱਧ ਸ਼ੈਹਰ ਦਾ ਨਾਮ ਜੋ ਈਰਾਨ ਦੇ ਪੱਛਮ ਵੱਲ ਸਥਿਤ ਹੈ।

**سم** ***ਸੱਮ*** : ਜ਼ੈਹਰ; ਸੂਈ ਦਾ ਨੱਕਾ, ਮੋਰੀ।

**سم** ***ਸੁਮ*** : ਚੌਪਾਏ ਦਾ ਖੁਰ, ਨਹੁੰ।

**سما** ***ਸਮਾ*** : ਅਸਮਾਨ, ਗਗਨ, ਛਤ, ਸ਼ਾਮਿਆਨਾ, ਸਾਏਬਾਨ, ਘੋੜੇ ਦੀ ਪਿਠ; ਬੱਦਲ।

**سماوات** ***ਸਮਾਵਾਤ*** : (ਸਮਾ سما ਦਾ ਬੌਹਵਚਨ) ਅਸਮਾਨ।

**سماجت** ***ਸਮਾਜਤ*** : ਮਿੰਨਤ, ਖ਼ੁਸ਼ਾਮਦ, ਤਰਲਾ, ਭਦਾਪਣ, ਕਰੂਪਤਾ, ਭੱਦਾਪਣ, ਖ਼ਰਾਬੀ।

**سماع** ***ਸਮਾਅ*** : ਸੁਣਨਾ, ਰਾਗ ਸੁਣਨਾ, ਰਾਗ ਗਾਉਣਾ, ਨਾਚ, ਨਾਚ ਗਾਣਾ; ਵਜਦ, ਮਸਤੀ।

**سماعت** ***ਸਮਾਅਤ*** : ਸੁਣਵਾਈ, ਸੁਣਨ ਦੀ ਤਾਕਤ, ਮੁਕੱਦਮੇ ਦੀ ਪੇਸ਼ੀ ਜਾਂ ਕਾਰਵਾਈ।

**سماعی** ***ਸਮਾਈ*** : ਸੁਣੀ ਹੋਈ ਗੱਲ, ਸੁਣਿਆ ਹੋਇਆ, ਸੀਨਾ-ਬ-ਸੀਨਾ ਚਲੀ ਆਉਂਦੀ ਗੱਲ।

**سمت** ***ਸਮਤ*** : ਪਾਸਾ, ਦਿਸ਼ਾ, ਸ਼ਕਲ, ਸੂਰਤ, ਸਿੱਧਾ ਰਸਤਾ, ਠੀਕ, ਰਵਸ਼, ਨੇਕ ਸੁਭਾ, ਇਰਾਦਾ, ਨਿਸ਼ਚਾ।

**سمت الراس** ***ਸਮਤੁਰ-ਰਾਸ*** : ਸਿਰ ਵਲ, ਸਿਰ ਦੇ ਉਪਰ ਵੱਲ, ਅਧ ਅਸਮਾਨੀ, ਉਚਤਮ ਉੱਨਤੀ।

**سمر** ***ਸਮਰ*** : ਕਹਾਣੀ, ਕਥਾ, ਰਾਤ ਨੂੰ ਸੌਣ ਲਗਿਆਂ ਕਹੀਆਂ ਜਾਣ ਵਾਲੀਆਂ ਕਹਾਣੀਆਂ।

**سمرقند** ***ਸਮਰਕੰਦ*, سمرکند *ਸਮਰਕੰਦ*** : ਸਮਰ ਬਾਦਸ਼ਾਹ ਦੇ ਅਬਾਦ ਕੀਤੇ ਸ਼ੈਹਰ ਦਾ ਨਾਮ, ਤੁਰਕਿਸਤਾਨ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ।

**سمسم** ***ਸਿਮ ਸਿਮ*** : ਇਕ ਪਰਸਿੱਧ ਅੰਨ, ਤਿਲ; ਇਕ ਰਾਗ ਦਾ ਨਾਮ।

**سمع** ***ਸਮਅ*** : ਸੁਣਨਾ, ਕੰਨ।

**سمند** ***ਸਮੰਦ*** : ਘੋੜਾ, ਜਿਸ ਦਾ ਰੰਗ ਪਲਿਤਣ 'ਤੇ ਹੋਵੇ, ਘੋੜੇ ਦਾ ਪੀਲੀ ਭਾ ਮਾਰਦਾ ਰੰਗ।

**سمندر** ***ਸਮੰਦਰ*** : ('ਸਾਮ' ਭਾਵ ਅੱਗ ਤੇ ਅੰਦਰ) ਅੱਗ ਦਾ ਕੀੜਾ ਜੇਹੜਾ ਅਗਨੀ ਮੰਦਰ ਵਿਚ ਪੈਦਾ ਹੁੰਦਾ ਹੈ ਅਤੇ ਚੂਹੇ ਦੇ ਕਦ ਦਾ ਹੁੰਦਾ ਹੈ, ਜਦੋਂ ਅੱਗ ਤੋਂ ਬਾਹਰ ਨਿਕਲਦਾ ਹੈ ਤਾਂ ਮਰ ਜਾਂਦਾ ਹੈ।

**سمور** ***ਸਮੂਰ*** : ਲੂੰਬੜੀ ਦੀ ਕਿਸਮ ਦੇ ਜਾਨਵਰ ਦਾ ਨਾਮ, ਏਹ ਅਤਿਅੰਤ ਬਰੀਕ ਪਸ਼ਮ ਵਾਲਾ ਬਰਫ਼ਾਨੀ ਜਾਨਵਰ ਹੈ; ਇਸੇ ਜਾਨਵਰ ਦੀ ਖੱਲ।

**سموم** ***ਸਮੂਮ*** : ਲੂ, ਗਰਮ ਹਵਾ, ਵਿਸ਼ੈਲੀ ਹਵਾ।

**سمه** ***ਸਿਮਾ*** : ਜੁਲਾਹਿਆਂ ਦਾ ਕੁੱਚ, ਲੁਕਿਆ ਹੋਇਆ।

**سمینه** ***ਸਮੀਨਾ*** : ਮੋਟਾ, ਬੌਹਤੀ ਚਰਬੀ ਵਾਲਾ।

**سن** ***ਸਨ*** : (ਸਾਨ **سان** ਦਾ ਸੰਖਿਪਤ ਰੂਪ) ਰਸਮ, ਤਰਜ, ਮਿਸਲ, ਵਰਗਾ।

**سِن** ***ਸਿਨ*** : ਆਯੂ, ਉਮਰ ਦੇ ਸਾਲਾਂ ਦੀ ਸੰਖਿਆ, ਸਾਲ।

**سِنِ بلوغت** ***ਸਿਨ-ਏ-ਬਲੂਗਤ,***
**سِنِ تمیز** ***ਸਿਨ-ਏ-ਤਮੀਜ਼*** : ਬਾਲਗ਼ ਹੋਣ ਦੀ ਉਮਰ, ਜਵਾਨੀ, ਭਰ ਜਵਾਨੀ।

**سنام** ***ਸਨਾਮ*** : ਊਠ ਦੀ ਕੋਹਾਨ।

**سنان** ***ਸਿਨਾਨ*** : ਨੋਕ, ਭਾਲ, ਨੇਜ਼ੇ ਜਾਂ ਤੀਰ ਦੀ ਨੋਕ; ਭਾਲਾ, ਨੇਜ਼ਾ, ਬਰਛੀ।

**سنائی** ***ਸਨਾਈ*** : ਇਕ ਪਰਸਿੱਧ ਵਿਦਵਾਨ ਦਾ ਨਾਮ ਜੋ ਹਿਕਮਤ ਤੇ ਸੂਫੀ ਸ਼ਾਇਰੀ ਵਿਚ ਮਾਹਰ ਹੋਇਆ ਸੀ।

**سُنبک** ***ਸੁੰਬੁਕ*** : ਛੋਟੀ ਕਿਸ਼ਤੀ, ਡੋਂਗਾ।

**سُنبل** ***ਸੁੰਬੁਲ*** : ਇਕ ਖ਼ੁਸ਼ਬੂਦਾਰ ਘਾਹ ਦਾ ਨਾਮ, ਮਸ਼ੂਕ ਦੀ ਜ਼ੁਲਫ਼।

**سُنبله** ***ਸੁੰਬੁਲਾ*** : ਕਣਕ ਜਾਂ ਜੌਂ ਦੀ ਬੱਲੀ, ਭੁੱਟਾ, ਛੇਵੇਂ ਅਸਮਾਨੀ ਬੁਰਜ ਦਾ ਨਾਮ, ਮੁੜ੍ਹਕੇ ਦਾ ਕਤਰਾ।

**سنبوسه** ***ਸੰਬੋਸਾ,*** **سنبوسق** ***ਸਬੂੰਸਕ*** : ਤਿਕੋਣੀ ਚੀਜ਼, ਇਕ ਪਰਕਾਰ ਦਾ ਤਿੰਨ-ਨੁਕਰਾ ਪਕਵਾਨ, ਜਿਸ ਵਿਚ ਕੀਮਾ, ਤਰਕਾਰੀ ਜਾਂ ਤੁਰਸ਼ੀ ਮਿਠਾਸ ਜਾਂ ਆਲੂ ਆਦਿ ਭਰ ਕੇ ਤਲਦੇ ਹਨ, ਸਮੋਸਾ।

**سُنبوق** ***ਸੁੰਬੂਕ*** : ਛੋਟੀ ਕਿਸ਼ਤੀ, ਨਿਕੀ ਬੇੜੀ, ਡੋਂਗਾ।

**سُنبه** ***ਸੁੰਬਾ*** : ਤਰਖਾਣਾਂ ਦਾ ਪਰਸਿੱਧ ਸੰਦ, ਤੋਪ ਦਾ ਗਜ਼।

**سنبیدن** ***ਸੁੰਬੀਦਨ*** : ਸੁਰਾਖ਼ ਕਰਨਾ, ਛੇਕ ਕਰੁਨਾ, ਵਿਨ੍ਹਣਾ।

**سُنّت** ***ਸੁੰਨਤ*** : ਰਾਹ, ਤਰੀਕਾ, ਢੰਗ, ਆਦਤ, ਸੁਭਾ, ਓਹ ਕੰਮ ਜੇਹੜਾ ਹਜ਼ਰਤ ਮੁਹੰਮਦ ਸਾਹਿਬ ਨੇ ਅਕਸਰ ਕੀਤਾ ਹੋਵੇ ਪਰ ਕਦੀ ਛਡ ਦਿਤਾ ਹੋਵੇ, ਰਸੂਲ ਦਾ ਤਰੀਕਾ।

**سنجاب** ***ਸੰਜਾਬ*** : ਚੂਹੇ ਵਰਗੇ ਇਕ ਜਾਨਵਰ ਦਾ ਨਾਮ ਜਿਸ ਦੀ ਖਲ ਦੀ ਪੋਸਤੀਨ ਬਣਦੀ ਹੈ,ਗਾਲੜ, ਕਾਟੋ, ਇਸ ਦੀ ਖਲ ਨੂੰ ਵੀ ਸੰਜਾਬ ਕੈਂਹਦੇ ਹਨ; ਇਕ ਮੁਲਕ ਦਾ ਨਾਮ ਜਿਸ ਦਾ ਹਾਕਮ 'ਕਾਮੂਸ' ਸੀ।

**سنجر** ***ਸੰਜਰ*** : ਇਕ ਸ਼ਿਕਾਰੀ ਪੰਛੀ ਦਾ ਨਾਮ, ਸੂਫੀ, ਵਜਤ ਤੇ ਸਮਾਅ ਦੇ ਲੋਕ, ਈਰਾਨ ਦੇ ਪਰਸਿੱਧ ਸ਼ਾਹੀ ਖ਼ਾਨਦਾਨ ਸਿਲਜੂਕੀਯਾ ਦੇ ਛੇਵੇਂ ਬਾਦਸ਼ਾਹ ਦਾ ਨਾਮ, ਸੁਲਤਾਨ ਸੰਜਰ।

**سنجُق** ***ਸੰਜੁਕ,*** **سنجوق** ***ਸੰਜੂਕ*** : ਝੰਡਾ, ਪਟਕਾ, ਕਮਰਬੰਦ, ਪੇਟੀ।

**سنجه** ***ਸੰਜਾ*** : ਤੋਲਣ ਦਾ ਪਥਰ, ਵੱਟਾ।

**سنجیدگی** ***ਸੰਜੀਦਗੀ*** : ਗੰਭੀਰਤਾ, ਭਾਰੀ ਹੋਣਾ, ਪਕਿਆਈ।

**سنجیده** ***ਸੰਜੀਦਾ*** : ਗੰਭੀਰ, ਪੱਕਾ, ਤੋਲਿਆ ਹੋਇਆ, ਯੋਗ, ਭਰੋਸੇਯੋਗ, ਤਜਰਬੇਕਾਰ, ਸੂਝਵਾਨ, ਜਚਿਆ ਹੋਇਆ।

**سند** ***ਸਨਦ*** : ਓਹ ਚੀਜ਼ ਜਿਸ ਨਾਲ ਢੋ ਲਾ ਕੇ ਬੈਠਿਆ ਜਾਵੇ, ਸਹਾਰਾ, ਪੁਸ਼ਤੋ ਪੁਸ਼ਤ ਕਿਸੇ ਚੀਜ਼ ਨਾਲ ਸਬੰਧਤ ਹੋਣਾ; ਉਚਾਈ; ਸਰਟੀਫੀਕੇਟ, ਪਰਮਾਣਕ ਲਿਖਤ, ਦਸਤਾਵੇਜ਼, ਸਬੂਤ, ਤਸਦੀਕਨਾਮਾ; ਭਰੋਸੇ ਵਾਲੀ ਗੱਲ।

**سنگ** ***ਸੰਗ*** : ਪੱਥਰ, ਵਜ਼ਨ, ਵੱਟਾ, ਭਾਰੀਪਣ,

ਮਿਕਦਾਰ, ਮਾਤਰਾ, ਮਰਤਬਾ, ਰੁਤਬਾ, ਭਰੋਸਾ, ਕੀਮਤ, ਇਕ ਵਜਾਉਣ ਵਾਲਾ ਸਾਜ਼।

**سنگِآس** ***ਸੰਗ-ਏ-ਆਸ,***

**سنگِآسیا** ***ਸੰਗ-ਏ-ਆਸੀਯਾ*** : ਚੱਕੀ ਦਾ ਪੁੜਾ।

**سنگِامتحان** ***ਸੰਗ-ਏ-ਇਮਤਿਹਾਨ*** : ਕਸਵਟੀ।

**سنگِپشت** ***ਸੰਗ ਪੁਸ਼ਤ*** : ਕਛੂਕੁੰਮਾ।

**سنگچه** ***ਸੰਗਚਾ*** : ਔਲਾ, ਗੜਾ।

**سنگدل** ***ਸੰਗਦਿਲ*** : ਪਥਰ ਦਿਲ, ਜ਼ਾਲਮ, ਬੇਰੈਹਮ।

**سنگدلی** ***ਸੰਗ ਦਿਲੀ*** : ਨਿਰਦਈਪੁਣਾ, ਜ਼ੁਲਮ।

**سنگِ راه** ***ਸੰਗ-ਏ-ਰਾਹ*** : ਰੁਕਾਵਟ।

**سنگِ ریزه** ***ਸੰਗ-ਏ-ਰੇਜ਼ਾ*** : ਕੰਕਰ।

**سنگ زر** ***ਸੰਗ-ਏ-ਜ਼ਰ*** : ਕਸਵੱਟੀ।

**سنگِیمن** ***ਸੰਗ-ਏ-ਯਮਨ*** : ਅਕੀਕ; ਕੀਮਤੀ ਹੀਰਾ।

**سنگلاخ** ***ਸੰਗਲਾਖ਼,*** **سنگلاخه** ***ਸੰਗਲਾਖ਼ਾ*** : ਪਥਰੀਲੀ ਜ਼ਮੀਨ।

**سنگین** ***ਸੰਗੀਨ*** : ਪੱਥਰ ਦੀ ਚੀਜ਼, ਸਖ਼ਤ, ਮਜ਼ਬੂਤ, ਭਾਰੀ, ਹੰਢਣਸਾਰ।

**سنگیندل** ***ਸੰਗੀਨ-ਦਿਲ*** : ਪਥਰਚਿੱਤ।

**سنه** ***ਸਨਾ*** : ਸਾਲ, ਵਰ੍ਹਾ।

**سو** ***ਸੂ*** : ਤਰਫ਼, ਪਾਸਾ, ਰੋਸ਼ਨੀ, ਲਾਭ, ਮਿਸਾਲ।

**سوء** ***ਸੂਇ*** : ਬਦੀ, ਬੁਰਾਈ, ਬਦੀ ਕਰਨਾ, ਦੁਖੀ ਕਰਨਾ।

**سوا** ***ਸਿਵਾ*** : ਬਿਨਾ, ਇਲਾਵਾ।

**سوابق** ***ਸਵਾਬਿਕ਼*** : (ਸਾਬਿਕ਼ **سابق** ਦਾ ਬੌਹਵਚਨ) ਪੈਹਲੇ, ਭੂਤਕਾਲ ਦੇ , ਘੋੜ ਦੌੜ ਵਿਚ ਅਗ੍ਹਾਂ ਵਧਣ ਵਾਲੇ ਘੋੜੇ।

**سواد** ***ਸਵਾਦ*** : ਸਿਆਹੀ, ਕਾਲਖ; ਸ਼ੈਹਰ ਦੇ ਪਾਸੇ; ਜ਼ਿਹਨ; ਵਡੀ ਜਮਾਤ; ਹਥ-ਲਿਖਤ, ਖਰੜਾ; ਪੜ੍ਹਾਈ।

**سُوار** ***ਸੁਵਾਰ*** : ਘੋੜੇ 'ਤੇ ਚੜ੍ਹਿਆ ਹੋਇਆ, ਕਿਸੇ ਸਵਾਰੀ 'ਤੇ ਚੜ੍ਹਿਆ ਹੋਇਆ, ਜੇਹੜਾ ਪੈਦਲ ਨਾ ਹੋਵੇ।

**سوال** ***ਸੁਵਾਲ*** : ਪੁਛਣਾ, ਜਾਂਚ ਕਰਨਾ, ਮੰਗ, ਪੁਛ-ਗਿਛ।

**سوانح** ***ਸਵਾਨਿਹ*** : (ਸਾਨਿਹਾ **سانحه** ਦਾ ਬੌਹਵਚਨ) ਪੇਸ਼ ਆਉਣ ਵਾਲੀਆਂ ਘਟਨਾਵਾਂ, ਵਾਰਦਾਤਾਂ।

**سِوای** ***ਸਿਵਾਯ*** : ਬਿਨਾ, ਅਲਗ, ਅਡ, ਇਲਾਵਾ।

**سوچی** ***ਸੂਚੀ*** : [ ਸੂ(ਸ਼ਰਾਬ) ਤੇ 'ਚੀ' ਮਾਲਕ ] ਸ਼ਰਾਬ ਵੇਚਣ ਵਾਲਾ, ਸਾਕੀ, ਪਿਲਾਉਣ ਵਾਲਾ।

**سوچیخانه** ***ਸੂਚੀ-ਖ਼ਾਨਾ*** : ਸ਼ਰਾਬਖ਼ਾਨਾ।

**سوختگی** ***ਸੋਖ਼ਤਗੀ*** : ਜਲਣ, ਸਦਮਾ, ਰੰਜ, ਗ਼ਮ।

**سوختن** ***ਸੋਖ਼ਤਨ*** : ਸੜਨਾ, ਸਾੜਨਾ, ਈਰਾਨੀ ਸ਼ਾਇਰਾਂ ਦੀ ਸ਼ਬਦਾਵਲੀ ਵਿਚ ਮਸ਼ੂਕ ਦੇ ਜ਼ੁਲਮ ਸਿਤਮ ਸੈਹਣਾ ਤੇ ਆਪਣੇ ਆਪ ਨੂੰ ਉਸ ਦੇ ਇਸ਼ਕ ਵਿਚ ਫ਼ਨਾ ਕਰ ਦੇਣਾ।

**سوخته** ***ਸੋਖ਼ਤਾ*** : ਸੜਿਆ ਹੋਇਆ, ਝੁਲਸਿਆ ਹੋਇਆ, ਸਾੜਿਆ ਹੋਇਆ ਕਪੜਾ ਜਿਸ ਉਪਰ ਚਕਮਾਕ ਤੋਂ ਅਗ ਲਈ ਜਾਂਦੀ ਹੈ; ਗੰਭੀਰ, ਯੋਗ।

**سود** ***ਸੂਦ*** : ਲਾਭ, ਭਲਾਈ, ਬੇਹਤਰੀ, ਰਗੜਾਈ।

**سودا** ***ਸੌਦਾ*** : ਪਾਗਲਪਣ, ਖਬਤ, ਇਸ਼ਕ, ਧੁੰਨ, ਲਗਨ, ਮਹੱਬਤ; ਲੈਣ ਦੇਣ।

**سودازده** ***ਸੌਦਾ-ਜ਼ਦਾ,*** **سودائی** ***ਸੌਦਾਈ*** : ਪਾਗਲ, ਆਸ਼ਕ, ਖਬਤੀ।

**سُور** ***ਸੂਰ*** : (ਸੂਰਤ/ਸੂਰਾ, **سوره** ਦਾ ਬੌਹਵਚਨ) ਕੁਰਾਨ ਮਜੀਦ ਦੀਆਂ ਸੂਰਤਾਂ, ਕਾਂਡ।

**سوراخ** ***ਸੂਰਾਖ*** : ਛੇਕ, ਮੋਰੀ।

**سورۃ** ***ਸੂਰਤ,*** **سوره** ***ਸੂਰਾ*** : ਕੁਰਾਨ ਮਜੀਦ ਦਾ ਭਾਗ; ਵਡਿਆਈ, ਮਰਤਬਾ, ਬਜ਼ੁਰਗੀ ; ਰਾਹ।

**سوز** ***ਸੋਜ਼*** : ਜਲਨ, ਦੁਖ, ਦਰਦ।

**سوزاک** ***ਸੋਜ਼ਾਕ*** : ਇਕ ਬੀਮਾਰੀ ਜਿਸ ਵਿਚ ਪਿਸ਼ਾਬ ਜਲਨ ਨਾਲ ਆਉਂਦਾ ਹੈ ਅਤੇ ਪੀਪ (ਪੀਕ) ਨਿਕਲਦੀ ਰੈਂਹਦੀ ਹੈ।

**سوزن** ***ਸੂਜ਼ਨ*** : ਸੂਈ, ਜਿਸ ਨਾਲ ਕਪੜਾ ਸਿਊਂਤਾ ਜਾਂਦਾ ਹੈ।

**سوزنی** ***ਸੂਜ਼ਨੀ*** : ਓਹ ਕਪੜਾ ਜਿਸ ਉਤੇ ਸੂਈ ਨਾਲ ਕਢਾਈ ਕੀਤੀ ਹੋਵੇ।

**سوسمار** ***ਸੂਸਮਾਰ*** : ਛਿਪਕਲੀ ਵਰਗਾ ਇਕ ਵਡਾ ਜਾਨਵਰ, ਗੋਹ।

**سوسن** ***ਸੌਸਨ/ਸੂਸਨ*** : ਇਕ ਨੀਲੇ ਰੰਗ ਦੇ ਫੁਲ ਦਾ ਨਾਮ ਜਿਸ ਦੀ ਪੱਤੀ ਜੀਭ ਵਰਗੀ ਹੁੰਦੀ ਹੈ।

**سوسنی** ***ਸੌਸਨੀ*** : ਸੋਸਨ ਦੇ ਰੰਗ ਦਾ ਭਾਵ ਨੀਲੇ ਰੰਗ ਦਾ।

**سوسه** ***ਸੁਸਾ*** : ਕਣਕ ਦਾ ਕੀੜਾ, ਸੁਸਰੀ।

**سوغات** ***ਸੌਗਾਤ*** : ਤੋਹਫ਼ਾ, ਭੇਟਾ, ਅਦੁਤੀ ਵਸਤੂ, ਅਨੋਖੀ ਸ਼ੈ।

**سوگ** ***ਸੋਗ*** : ਮਾਤਮ, ਗ਼ਮ।

**سوگدار**, **سوگوار** ***ਸੋਗਦਾਰ, ਸੋਗਵਾਰ*** : ਮਾਤਮ ਵਾਲਾ,ਗ਼ਮਗੀਨ, ਮਾਤਮੀ ਹਾਲਤ ਵਿਚ।

**سوگواری** ***ਸੋਗਵਾਰੀ*** : ਮਾਤਮ, ਗ਼ਮ।

**سوهان** ***ਸੂਹਾਨ*** : ਲੋਹਾ ਰਗੜਨ ਵਾਲੀ ਰੇਤੀ।

**سوهان روح** ***ਸੂਹਾਨ-ਏ-ਰੂਹ*** : ਜਾਨ ਨੂੰ ਤਕਲੀਫ ਦੇਣ ਵਾਲਾ, ਦਿਲ ਨੂੰ ਬੁਰਾ ਲਗਣ ਵਾਲਾ।

**سویده** ***ਸੁਵੈਦਾ*** : ਦਿਲ ਉਤਲਾ ਕਾਲਾ ਬਿੰਦੂ।

**سه** ***ਸਿਹ*** : ਤਿੰਨ।

**سها** ***ਸੁਹਾ*** : **ਸੱਤ ਸਤਾਰਿਆਂ ਵਾਲੇ ਝੁਮਕੇ ਵਿਚੋਂ** ਇਕ ਨਿਕਾ ਜੇਹਾ ਤਾਰਾ।

**سهب** ***ਸਹਬ*** : ਕਦਮਬਾਜ਼ ਘੋੜਾ, ਜੰਗਲ।

**سه برگه** ***ਸਿਹ-ਬਰਗਾ*** : ਇਕ ਪਰਕਾਰ ਦਾ ਫੁਲ, ਜਿਸ ਦੀਆਂ ਤਿੰਨ ਪੱਤੀਆਂ ਹੋਣ, ਟੋਪੀਆਂ 'ਤੇ ਬਣਾਈ ਹੋਈ ਪੱਤੀ।

**سهراب** ***ਸੁਹਰਾਬ*** : ਰੁਸਤਮ ਦੇ ਪੁਤਰ ਦਾ ਨਾਮ ਜੇਹੜਾ ਅਣਜਾਣੇ ਆਪਣੇ ਪਿਉ ਦੇ ਹੱਥੋਂ ਮਾਰਿਆ ਗਿਆ।

**سه شنبه** ***ਸਿਹ ਸ਼ੰਬਾ*** : ਮੰਗਲਵਾਰ।

**سهل** ***ਸਹਲ*** : ਅਸਾਨ, ਸੌਖਾ, ਹਰ ਨਰਮ ਤੇ ਅਸਾਨ ਚੀਜ਼; ਇਕ ਪਰਸਿੱਧ ਵਲੀ।

**سهم** ***ਸਹਮ*** : ਡਰ, ਭੈ; ਤੀਰ; ਹਿਸਾ।

**سهو** ***ਸਹਵ*** : ਭੁਲ-ਚੁਕ, ਗ਼ਲਤੀ, ਅਣਗੈਹਲੀ, ਭੁਲ ਜਾਣਾ, ਅਣਗੈਹਲੀ ਕਰਨਾ।

**سهواً** ***ਸਹਵਨ*** : ਗ਼ਲਤੀ ਨਾਲ, ਭੁਲ ਕੇ।

**سُهولت** ***ਸੁਹੂਲਤ*** : ਨਰਮੀ, ਅਸਾਨੀ, ਸੌਖ।

**سهی** ***ਸਹੀ*** : ਸਿਧਾ, ਉਚਾ।

**سهیل** ***ਸੁਹੈਲ*** : ਇਕ ਪਰਸਿੱਧ ਸਤਾਰਾ ਜੋ ਬੌਹਤ ਰੋਸ਼ਨ ਹੈ।

**سی** ***ਸੀ*** : ਤੀਹ, (੩੦)।

**سیاح** ***ਸੱਯਾਹ*** : ਬੌਹਤ ਸੈਰ ਕਰਨ ਵਾਲਾ।

**سیاحت** ***ਸਿਯਾਹਤ*** : ਗਸ਼ਤ, ਸੈਰ, ਸਫ਼ਰ।

**سیادت** ***ਸਿਯਾਦਤ*** : ਸਰਦਾਰੀ, ਬੁਜ਼ੁਰਗੀ।

**سیّاره** ***ਸੱਯਾਰਾ*** : ਸੈਲਾਨੀ, ਸੈਰ ਕਰਨ ਵਾਲਾ, ਕਾਫ਼ਲਾ, ਗਰਦਸ਼ ਕਰਨਾ ਵਾਲਾ ਸਤਾਰਾ।

**سیاست** ***ਸਿਯਾਸਤ*** : ਵਿਧਾਨ, ਮੁਲਕਦਾਰੀ/ਬਾਦਸ਼ਾਹਤ ਕਰਨ ਦਾ ਤਰੀਕਾ, ਨਿਗਾਹਬਾਨੀ, ਹਕੂਮਤ; ਕਸੂਰ/ਜੁਰਮ ਦੀ ਸਜ਼ਾ।

**سیاق** ***ਸਿਯਾਕ*** : ਚਲਾਉਣਾ, ਜਾਨ ਤੋੜਨਾ; ਹਿਸਾਬ ਕਿਤਾਬ; ਗਿਣਤੀ; ਤਰਜ਼।

**سیاوش** ***ਸਿਯਾਵਸ਼*** : ਈਰਾਨ ਦੇ ਬਾਦਸ਼ਾਹ ਕੈਕਾਊਸ ਦੀ ਬੇਟੇ ਦਾ ਨਾਮ, ਅਫ਼ਰਾਸਿਯਾਬ ਨੇ ਉਸ ਨੂੰ ਬੇਦਰਦੀ ਨਾਮ ਮਰਵਾ ਦਿਤਾ ਸੀ।

**سیاه** ***ਸਿਯਾਹ*** : ਕਾਲਾ, ਉਲਟਾ, ਮੂਧਾ, ਮਨਹੂਸ; ਖ਼ਰਾਬ।

**سیاه دل**, **سیاه کار** ***ਸਿਯਾਹ-ਦਿਲ, ਸਿਯਾਹ-ਕਾਰ*** : ਪਾਪੀ, ਜ਼ਾਲਮ, ਕਾਫ਼ਰ, ਪਖੰਡੀ, ਮੱਕਾਰ।

**سیاهی** ***ਸਿਯਾਹੀ*** : ਕਾਲਖ, ਕਾਲਾਪਣ, ਹਨੇਰਾ; ਸਿਆਹੀ।

**سیب** ***ਸੇਬ*** : ਇਕ ਪਰਸਿੱਧ ਫਲ।

**سیف** ***ਸੈਫ*** : ਤਲਵਾਰ; ਘੋੜੇ ਦੀ ਪੂਛ ਦੇ ਵਾਲ।

**سیل** ***ਸੈਲ,*** **سیلاب** ***ਸੈਲਾਬ*** : ਪਾਣੀ ਦੀ ਰੌ, ਲੈਹਰ, ਹੜ੍ਹ।

**سیم** ***ਸੀਮ*** : ਚਾਂਦੀ, ਦੌਲਤ।

**سیمین** ***ਸੀਮੀਨ*** : ਚਾਂਦੀ ਦਾ।

**سیُم** ***ਸਿਯੁਮ,*** **سِوُم** ***ਸਿਵੁਮ*** : ਤੀਜਾ।

**سیماب** ***ਸੀਮਾਬ*** : ਪਾਰਾ।

**سینا** ***ਸੀਨਾ*** : ਅਰਬ ਦੇ ਉਤਰ ਪਛਮ ਵਿਚ ਇਕ ਪਹਾੜ ਦਾ ਨਾਮ ਜਿਸ ਉਪਰ ਹਜ਼ਰਤ ਮੂਸਾ ਨੂੰ 'ਤੌਰਾਤ' (ਗਰੰਥ) ਮਿਲੀ ਸੀ, ਹਕੀਮ ਬੂ-ਅਲੀ ਦੇ ਦਾਦਾ ਦਾ ਨਾਮ।

**سینہ** ***ਸੀਨਾ*** : ਛਾਤੀ।

**سینہ‌بند** ***ਸੀਨਾ-ਬੰਦ*** : ਅੰਗੀ, ਘੋੜੇ ਨੂੰ ਬੰਨ੍ਹਣ ਦਾ ਚਮੜੇ ਦਾ ਤਸਮਾ ਜਾਂ ਪੇਟੀ।

**سیہ** ***ਸਿਯਹ*** : (ਸਿਆਹ **سیاہ**) ਕਾਲਾ।

**سیبِ زمینی** ***ਸੇਬ-ਏ-ਜ਼ਮੀਨੀ*** : ਆਲੂ।

**سیحون** ***ਸੈਹੂਨ*** : ਤਾਤਾਰ ਦੀ ਇਕ ਪਰਸਿੱਧ ਨਦੀ ਦਾ ਨਾਮ।

**سیّد** ***ਸੱਯਿਦ*** : ਸਰਦਾਰ, ਪੇਸ਼ਵਾ, ਇਮਾਮ, ਬਜ਼ੁਰਗ, ਰਈਸ, ਬੀਬੀ ਫ਼ਾਤਿਮਾ ਦੀ ਔਲਾਦ।

**سیر** ***ਸੈਰ*** : ਚੱਲਣਾ, ਘੁੰਮਣਾ ਫਿਰਨਾ, ਚਾਲ, ਚਮੜੇ ਦਾ ਤਸਮਾ, ਨਜ਼ਾਰਾ, ਤਮਾਸ਼ਾ, ਮਜ਼ਾ, ਮੇਲਾ, ਨੁਮਾਇਸ਼, ਹਾਸਾ-ਮਜ਼ਾਕ।

**سیر** ***ਸੇਰ*** : ਰਜਿਆ ਹੋਇਆ; ਸੌਖਾ, ਤੰਗ, ਬੇਜ਼ਾਰ, ਬੌਹਤ।

**سِیَر** ***ਸਿਯਰ*** : (ਸੀਰਤ **سیرت** ਦਾ ਬੌਹਵਚਨ) ਆਦਤਾਂ; ਜੀਵਨੀਆਂ।

**سیراب** ***ਸੇਰਾਬ*** : ਤਰਿਪਤ; ਪਾਣੀ ਨਾਲ ਭਰਿਆ ਹੋਇਆ, ਇਕ ਪਰਕਾਰ ਦਾ ਖਾਣਾ, ਸਰਸਬਜ਼।

**سیرت** ***ਸੀਰਤ*** : ਆਦਤ, ਖ਼ਸਲਤ, ਸੁਭਾ, ਜੀਵਨੀ।

# ش(ਸ਼ੀਨ)

**ش شین** *ਸ਼ੀਨ* : ਫ਼ਾਰਸੀ ਵਰਨਮਾਲਾ ਦਾ ਸੋਲ੍ਹਵਾਂ ਅਤੇ ਅਰਬੀ ਦਾ ਤੇਰ੍ਹਵਾਂ ਅਖਰ, ਅਬਜਦ ਅਨੁਸਾਰ ਇਸ ਦੀ ਸੰਖਿਆ ੩੦੦ ਨਿਸ਼ਚਤ ਹੈ।

**شاباش** *ਸ਼ਾਬਾਸ਼* : (ਸ਼ਾਦ+ਬਾਸ਼ **شادباش** ਦਾ ਸੰਖਿਪਤ ਰੂਪ) ਵਾਹ ਵਾਹ, ਕੀ ਕੈਹਣੇ! ਬੌਹਤ ਖ਼ੂਬ, ਕਮਾਲ, ਜਦੋਂ ਲਾੜਾ ਲਾੜੀ ਨੂੰ ਆਪਣੇ ਘਰ ਲਿਆਉਂਦਾ ਹੈ ਤਾਂ ਉਸ ਸਮੇਂ ਜੇਹੜੀ ਰਕਮ ਲਾੜੇ ਲਾੜੀ ਦੇ ਸਿਰ ਤੋਂ ਸਰਵਾਰਨੇ ਦੀ ਤੌਰ ਤੇ ਕੀਤੀ ਜਾਂਦੀ ਹੈ, ਉਸ ਨੂੰ ਵੀ 'ਸ਼ਾਬਾਸ਼' ਕੈਂਹਦੇ ਹਨ।

**شابورد** *ਸ਼ਾਬਵਰਦ* : ਚੰਦ ਉਦਾਲੇ ਦਾ ਹਾਲਾ।

**شاپور** *ਸ਼ਾਪੂਰ* : ਬਾਦਸ਼ਾਹ ਦਾ ਬੇਟਾ, ਈਰਾਨ ਦੇ ਸਾਸਾਨੀ ਬਾਦਸ਼ਾਹਾਂ ਵਿਚੋਂ ਦੂਜਾ ਬਾਦਸ਼ਾਹ, ਜਿਸ ਨੇ 31 ਸਾਲ ਰਾਜ ਕੀਤਾ ਅਤੇ ਰੋਮ ਨੂੰ ਜਿਤਿਆ; ਇਕ ਚਿਤਰਕਾਰ ਦਾ ਨਾਮ ਜੋ ਪਰਵੇਜ਼ ਦਾ ਨੌਕਰ ਸੀ ਅਤੇ ਸ਼ੀਰੀਂ ਦਾ ਚਿਤਰ ਬਣਾ ਕੇ ਲਿਆਇਆ ਸੀ; ਇਕ ਪੈਹਲਵਾਨ ਦਾ ਨਾਮ।

**شاتو** *ਸ਼ਾਤੂ* : ਪੌੜੀ।

**شاخ** *ਸ਼ਾਖ* : ਡਾਲੀ; ਸਿੰਗ ਟੋਟਾ; ਬਾਂਹ, ਲਤ; ਨੈਹਰ 'ਚੋਂ ਕਢਿਆ ਸੂਆ; ਸੁਰਾਹੀ, ਸ਼ਰਾਬ ਦਾ ਪਿਆਲਾ।

**شاخوبرگ** *ਸ਼ਾਖ–ਉ–ਬਰਗ* : ਲੰਮਾਈ ਚੁੜਾਈ; ਗੱਲਬਾਤ, ਕਥਾ,ਕਹਾਣੀ; ਸਮਾਨ।

**شاد** *ਸ਼ਾਦ* : ਖ਼ੁਸ਼, ਪਰਸੰਨ।

**شادباش** *ਸ਼ਾਦ ਬਾਸ਼* : ਖ਼ੁਸ਼ ਰਹੋ, ਵਾਹ! ਕਮਾਲ! ਫ਼ਾਰਸੀ ਮਹੀਨੇ ਦੀ ਛਬੀ ਮਿਤੀ।

**شادبهر** *ਸ਼ਾਦ–ਬਹਰ,* **شادخوار** *ਸ਼ਾਦ–ਖ਼੍ਵਾਰ* : ਵਡਭਾਗਾ, ਰਜਿਆ ਪੁਜਿਆ।

**شادخواب** *ਸ਼ਾਦ–ਖ਼੍ਵਾਬ* : ਮਿਠੀ ਨੀਂਦ।

**شادکام** *ਸ਼ਾਦ–ਕਾਮ* : ਖ਼ੁਸ਼।

**شاداب** *ਸ਼ਾਦਾਬ* : ਚੰਗੀ ਤਰ੍ਹਾਂ ਸਿੰਜਿਆ ਹੋਇਆ, ਪਾਣੀ ਨਾਲ ਤਰ-ਬ-ਤਰ; ਹਰਿਆ ਭਰਿਆ।

**شادگونه** *ਸ਼ਾਦਗੂਨਾ* : ਰਜ਼ਾਈ, ਨਿਹਾਲੀ, ਲਿਹਾਫ਼, ਵਿਛੌਣਾ, ਗਾਉਣ ਵਾਲੀ, ਡੂਮਣੀ।

**شادمان** *ਸ਼ਾਦਮਾਂ,* **شادمان** *ਸ਼ਾਦਮਾਨ* : ਖ਼ੁਸ਼-ਉ-ਖ਼ੁਰਮ, ਅਨੰਦ-ਪਰਸੰਨ।

**شادمانی** *ਸ਼ਾਦਮਾਨੀ* : ਖ਼ੁਸ਼ੀ, ਪਰਸੰਨਤਾ।

**شادی** *ਸ਼ਾਦੀ* : ਪਰਸੰਨਤਾ, ਜਸ਼ਨ, ਮੌਜ-ਮੇਲਾ।

**شادیانه** *ਸ਼ਾਦੀਯਾਨਾ* : ਖ਼ੁਸ਼ੀ ਦਾ ਵਾਜਾ-ਗਾਜਾ, ਅਨੰਦ-ਦਾਇਕ ਵਾਜਾ, ਮੁਬਾਰਕਬਾਦ।

**شادیمرگ** *ਸ਼ਾਦੀ ਮਰਗ* : ਬੌਹਤੀ ਖ਼ੁਸ਼ੀ ਕਾਰਨ ਹੋਈ ਮੌਤ, ਓਹ ਵਿਅਕਤੀ ਜੋ ਖ਼ੁਸ਼ੀ ਦੀ ਬੌਹਲਤਾ ਕਰਕੇ ਮਰ ਜਾਵੇ।

**شادیچه** *ਸ਼ਾਦੀਚਾ* : ਰਜ਼ਾਈ, ਲੇਫ਼, ਵਿਛੌਣਾ, ਜੁਤੀ।

**شاذ** *ਸ਼ਾਜ਼* : ਅਦੁੱਤੀ, ਅਸਧਾਰਨ, ਘੱਟ, ਇਕਲਾ, ਅਡਰਾ।

**شاذونادر** *ਸ਼ਾਜ਼–ਉ–ਨਾਦਿਰ* : ਕਦੀ ਕਦੀ, ਸਬੱਬ ਨਾਲ, ਵਕਤ-ਬ-ਵਕਤ।

**شار** *ਸ਼ਾਰ* : ਸ਼ੈਹਰ, ਕਸਬਾ, ਬਸਤੀ, ਉਚੀ ਇਮਾਰਤ; ਪਾਣੀ ਸੁਟਣਾ; ਨਾਚ; ਮਿਲਾਵਟ,

ਖੋਟ (ਸੋਨੇ ਚਾਂਦੀ ਵਿਚ) ਗਿਦੜ; ਰਸਤਾ; ਮੈਨਾ; ਸਾੜ੍ਹੀ; ਵਡਾ ਸੱਪ।

**شارب** ***ਸ਼ਾਰਿਬ*** : ਪੀਣ ਵਾਲਾ, ਪਿਆਕ; ਮੁਛ।

**شارح** ***ਸ਼ਾਰਿਹ*** : ਵਿਆਖਿਆ ਕਰਨ ਵਾਲਾ, ਵਿਆਖਿਆਕਾਰ; ਖੇਤ ਦਾ ਰਖਵਾਲਾ।

**شارع** ***ਸ਼ਾਰਿਅ*** : ਵਡਾ ਰਸਤਾ, ਮਾਰਗ, ਖੁਲ੍ਹਾ ਸਿਧਾ ਰਾਹ, ਕਥਨੀ ਕਰਨੀ ਦਾ ਸੂਰਾ; ਦੀਨੀ ਸਿਖਿਆ ਦੇਣ ਵਾਲਾ, ਸ਼ੁਰੂ ਕਰਨ ਵਾਲਾ।

**شارق** ***ਸ਼ਾਰਿਕ*** : ਚਮਕਦਾ ਹੋਇਆ, ਰੋਸ਼ਨ; ਸੂਰਜ।

**شارک** ***ਸ਼ਾਰਕ***, **شارو** ***ਸ਼ਾਰੂ*** : ਪਰਸਿੱਧ ਪੰਛੀ, ਮੈਨਾ, ਬੁਲਬੁਲ।

**شارمار** ***ਸ਼ਾਰਮਾਰ*** : ਵਡਾ ਸੱਪ, ਨਾਗ।

**شاره** ***ਸ਼ਾਰਾ*** : ਨਕਸ਼ ਨਗਾਰ ਕੀਤੀ ਹੋਈ ਪਗੜੀ, ਚੀਰਾ, ਸਾੜ੍ਹੀ।

**شاش** ***ਸ਼ਾਸ਼***, **شاشه** ***ਸ਼ਾਸ਼ਾ*** : ਪਿਸ਼ਾਬ, ਬੌਲ।

**شاشدان** ***ਸ਼ਾਸ਼ਦਾਨ*** : ਪਿਸ਼ਾਬ ਕਰਨ ਦਾ ਭਾਂਡਾ, ਪਿਸ-ਪਾਟ।

**شاطر** ***ਸ਼ਾਤਿਰ*** : ਚਲਾਕ, ਫ਼ਰੇਬੀ, ਤੰਗ ਕਰਨ ਵਾਲਾ; ਦੂਤ; ਚੋਰ, ਗੰਢ-ਕਪ, ਉਚਕਾ, ਸ਼ਤਰੰਜ ਦਾ ਖਿਡਾਰੀ, ਸ਼ੋਖ; ਬਾਦਸ਼ਾਹ ਦੀ ਸੁਆਰੀ ਦੇ ਅਗੇ ਅਗੇ ਦੌੜਨ ਵਾਲਾ ਬਾਵਰਦੀ ਸਿਪਾਹੀ।

**شاطرزاده** ***ਸ਼ਾਤਿਰ-ਜ਼ਾਦਾ*** : ਚੁਸਤ ਚਲਾਕ; ਸੇਵਾਦਾਰ, ਚਾਕਰ।

**شاعر** ***ਸ਼ਾਇਰ*** : ਸ਼ੇਅਰ ਕੈਹਣ ਵਾਲਾ ਕਵੀ; ਅਕਲਮੰਦ, ਸਿਆਣਾ।

**شاعری** ***ਸ਼ਾਇਰੀ*** : ਸ਼ੇਅਰ ਕੈਹਣਾ, ਕਵਿਤਾ ਰਚਣਾ, ਵਧਾ ਚੜ੍ਹਾ ਕੇ ਗੱਲ ਕਰਨੀ, ਝੂਠ ਕੈਹਣਾ।

**شاغوله** ***ਸ਼ਾਗੂਲਾ*** : ਪਗੜੀ ਦਾ ਸ਼ਮਲਾ।

**شافعی** ***ਸ਼ਾਫ਼ਈ*** : ਮੁਸਲਮਾਨਾਂ ਦੇ ਇਕ ਬੌਹਤ ਵਡੇ ਇਮਾਮ ਦਾ ਲਕਬ ਜਿਸ ਦਾ ਅਸਲੀ ਨਾਮ ਮੁਹੰਮਦ-ਬਿਨ-ਇਦਰੀਸ-ਬਿਨ ਅੱਬਾਸ-ਬਿਨ ਉਸਮਾਨ ਬਿਨ ਸ਼ਾਫ਼ਿਅ ਸੀ, ਉਸ ਦਾ ਦੇਹਾਂਤ ੩੦੪ ਹਿਜਰੀ ਵਿਚ ਹੋਇਆ, ਮੁਸਲਮਾਨਾਂ ਦੇ ਚਾਰ ਮੁਖ ਫ਼ਿਰਕਿਆਂ ਵਿਚੋਂ ਇਕ ਫ਼ਿਰਕਾ, ਇਸ ਫ਼ਿਰਕੇ ਦਾ ਅਨੁਯਾਈ, ਪੈਰੋਕਾਰ।

**شافی** ***ਸ਼ਾਫ਼ੀ*** : ਸ਼ਿਫ਼ਾ ਦੇਣ ਵਾਲਾ, ਤਸੱਲੀ ਦੇਣ ਵਾਲਾ, ਸ਼ਕ ਦੂਰ ਕਰਨ ਵਾਲਾ।

**شافیِ مطلق** ***ਸ਼ਾਫ਼ੀ-ਏ-ਮੁਤਲਕ਼*** : ਸ਼ਿਫ਼ਾ ਬਖ਼ਸ਼ਣ ਵਾਲਾ, ਅਲੱਾਹ, ਰਬ।

**شاک** ***ਸ਼ਾਕ*** : ਇਸਤਰੀਆਂ ਦੀ ਅੰਗੀ, ਸੀਨਾ ਬੰਦ; ਸ਼ੱਕੀ।

**شاکار** ***ਸ਼ਾਕਾਰ***, **شاکر** ***ਸ਼ਾਕਰ*** : ਵਗਾਰ, ਵਗਾਰ ਵਿਚ ਕੰਮ ਕਰਨ ਵਾਲਾ, ਵਗਾਰੀ।

**شاکر** ***ਸ਼ਾਕਿਰ*** : ਸ਼ੁਕਰ ਕਰਨ ਵਾਲਾ, ਸ਼ੁਕਰ ਗੁਜ਼ਾਰ; ਸੰਤੋਖੀ।

**شاکی** ***ਸ਼ਾਕੀ*** : ਸ਼ਿਕਵਾ ਕਰਨ ਵਾਲਾ।

**شاگرد** ***ਸ਼ਾਗਿਰਦ*** : ਨੌਕਰ, ਚਾਕਰ, ਸੇਵਕ, ਵਿਦਿਆਰਥੀ, ਚੇਲਾ, ਉਮੀਦਵਾਰ।

**شال** ***ਸ਼ਾਲ*** : ਗੋਦੜੀ, ਸ਼ਾਲ, ਪਸ਼ਮੀਨੇ ਦੀ ਚਾਦਰ, ਤਾਹਰੂ (ਘੋੜੇ ਦਾ)।

**شالباف** ***ਸ਼ਾਲ-ਬਾਫ਼*** : ਸ਼ਾਲ ਬੁਣਨ ਵਾਲਾ।

**شالکی** ***ਸ਼ਾਲਕੀ*** : ਪਟੂ, ਲੋਈ।

**شالی** ***ਸ਼ਾਲੀ*** : ਧਾਨ, ਜੀਰੀ।

**شام** ***ਸ਼ਾਮ*** : ਸੂਰਜ ਡੁਬਣ ਦਾ ਸਮਾਂ, ਦੋ ਵਕਤਾਂ ਦੇ ਮਿਲਣ ਦਾ ਸਮਾਂ, ਸ਼ਾਮ ਵੇਲੇ ਦਾ ਖਾਣਾ।

**شامِ رسمی** ***ਸ਼ਾਮ-ਏ-ਰਸਮੀ*** : ਬੜੀ ਵਧੀਆ ਦਾਵਤ।

**شامِ غریباں** ***ਸ਼ਾਮ-ਏ-ਗ਼ਰੀਬਾਂ*** : ਸਫ਼ਰ ਦੀ ਸ਼ਾਮ, ਮੁਸੀਬਤ ਦੀ ਸ਼ਾਮ, ਮੁਹਰਮ ਮਹੀਨੇ ਦੀ ਗਿਆਰਵੀਂ ਸ਼ਾਮ।

**شامگاه** ***ਸ਼ਾਮਗਾਹ*** : ਸ਼ਾਮ ਦਾ ਸਮਾਂ।

**شام** ***ਸ਼ਾਮ*** : ਅਰਬ ਦੇ ਉਤਰ ਵੱਲ ਇਕ ਪਰਸਿੱਧ ਮੁਲਕ ਜਿਸ ਦੀ ਰਾਜਧਾਨੀ ਦਮਸ਼ਕ ਹੈ, ਸ਼ੀਰੀਆ।

**شامت** *ਸ਼ਾਮਤ* : ਬਦਸ਼ਗਨੀ, ਆਫ਼ਤ, ਬੁਰਾਈ।

**شامتِ اعمال** *ਸ਼ਾਮਤ-ਏ-ਆਅਮਾਲ* : ਕੀਤੇ ਗੁਨਾਹਾਂ ਦੀ ਸਜ਼ਾ, ਗੁਨਾਹਾਂ ਦਾ ਨਤੀਜਾ, ਕਰਤੂਤ ਦਾ ਬਦਲਾ।

**شامل** *ਸ਼ਾਮਿਲ* : ਮਿਲਿਆ ਹੋਇਆ, ਰਲਿਆ ਹੋਇਆ, ਇੱਕਠਾ, ਭਾਈਵਾਲ।

**شاملِ حال** *ਸ਼ਾਮਿਲ-ਏ-ਹਾਲ* : ਹਰ ਹਾਲ ਵਿਚ ਨਾਲ ਰੈਹਣ ਵਾਲਾ, ਦੋਸਤ, ਸਹਾਇਕ।

**شامہ** *ਸ਼ਾਮਾ* : ਬੁਰਕਾ, ਮੂੰਹ ਢੱਕਣ ਵਾਲੀ ਔਰਤ ਦੀ ਚਾਦਰ; ਸੁਆਮੀ, ਸ਼ਾਮ ਦਾ ਖਾਣਾ; ਕਾਲੀ ਸ਼ੈ, ਹਨੇਰਾ; ਬਾਜ਼ ਦੀ ਟੋਪੀ; ਬੈਠਣ ਦੀ ਥਾਂ; ਕੰਘੀ।

**شامّہ** *ਸ਼ੱਮਾ* : ਸੁੰਘਣ ਸ਼ਕਤੀ।

**شان** *ਸ਼ਾਨ/ਸ਼ਾਂ* : (ਏਸ਼ਾਂ/ਈਸ਼ਾਂ ਦਾ ਸੰਖਿਪਤ ਰੂਪ) ਓਹ।

**شان** *ਸ਼ਾਨ* : ਸ਼ੈਹਦ ਦੀਆਂ ਮਖੀਆਂ ਦਾ ਛੱਤਾ; ਵਡਿਆਈ; ਠਾਠ; ਹਾਲਤ; ਹੱਕ; ਕੰਮ ਕਾਜ।

**شان وشوکت** *ਸ਼ਾਨ-ਓ-ਸ਼ੌਕਤ* : ਕਦਰ, ਮਰਤਬਾ, ਠਾਠ-ਬਾਠ।

**شانہ** *ਸ਼ਾਨਾ* : ਕੰਘੀ, ਮੋਢੇ ਦੀ ਹੱਡੀ; ਮੋਢਾ, ਜੁਲਾਹਿਆਂ ਦੀ ਕੰਘੀ; ਕੂੱਚ, ਸ਼ੈਹਦ ਦਾ ਛੱਤਾ; ਇਕ ਦੰਦਿਆਂ ਵਾਲਾ ਸੰਦ।

**شانہ زدن** *ਸ਼ਾਨਾ ਜ਼ਦਨ* : ਕੰਘੀ ਕਰਨਾ, ਸਵਾਰਨਾ, ਮੋਢਾ ਮਾਰਨਾ।

**شاہ** *ਸ਼ਾਹ* : ਬਾਦਸ਼ਾਹ, ਸੁਆਮੀ, ਅਸਲ, ਜਵਾਈ; ਸ਼ਤਰੰਜ ਦਾ ਸਭ ਤੋਂ ਵੱਡਾ ਮੋਹਰਾ, ਬਾਦਸ਼ਾਹ।

**شاہ آلو** *ਸ਼ਾਹ ਆਲੂ* : ਆਲੂ ਬੁਖ਼ਾਰਾ।

**شاہان** *ਸ਼ਾਹਾਨ* : ਸ਼ਾਹ ਦਾ ਬੌਹਵਚਨ।

**شاہِ انجم** *ਸ਼ਾਹ-ਏ-ਅੰਜੁਮ* : ਸੂਰਜ।

**شاہباز** *ਸ਼ਾਹ-ਬਾਜ਼* : ਸਫ਼ੇਦ ਬਾਜ਼, ਸ਼ਿਕਾਰੀ ਬਾਜ਼।

**شاہبوی** *ਸ਼ਾਹ-ਬੂਯ* : ਅੰਬਰ, ਅੰਬੀਰ।

**شاہبیت** *ਸ਼ਾਹ ਬੈਤ* : ਗ਼ਜ਼ਲ ਜਾਂ ਕਸੀਦੇ ਦਾ ਸਰਬੋਤਮ ਸ਼ੇਅਰ।

**شاہِ ترکان** *ਸ਼ਾਹ-ਏ-ਤੁਰਕਾਨ* : ਅਫ਼ਰਾਸਿਯਾਬ ਜੋ ਤੁਰਕਿਸਤਾਨ ਦਾ ਬਾਦਸ਼ਾਹ ਸੀ।

**شاہِ چین، شاہِ خاور** *ਸ਼ਾਹ-ਏ-ਚੀਨ, ਸ਼ਾਹ-ਏ-ਖ਼ਾਵਰ,* **شاہِ مشرق** *ਸ਼ਾਹ-ਏ-ਮਸ਼ਰਿਕ* : ਸੂਰਜ।

**شاہ دارو** *ਸ਼ਾਹ ਦਾਰੂ* : ਜਮਸ਼ੈਦ ਦੀ ਅੰਗੂਰੀ ਸ਼ਰਾਬ ਦਾ ਨਾਮ।

**شاہ دانہ** *ਸ਼ਾਹ ਦਾਨਾ* : ਭੰਗ ਦਾ ਬੀਜ, ਵੱਡਾ ਮੋਤੀ, ਤਸਬੀ ਦਾ ਵਡਾ ਦਾਣਾ।

**شاہرش** *ਸ਼ਾਹ-ਰਸ਼* : ਚੌੜੀ ਤੇ ਖੁਲ੍ਹੀ ਛਾਤੀ ਵਾਲਾ; ਲੰਮੀਆਂ ਬਾਹਾਂ ਵਾਲਾ।

**شاہِ زنگ** *ਸ਼ਾਹ-ਏ-ਜ਼ੰਗ* : ਰਾਤ।

**شاہسپرغم** *ਸ਼ਾਹ ਸਪਰਗ਼ਮ,* **شاہسپرم** *ਸ਼ਾਹ ਸਪਰਮ,* **شاہسفرم** *ਸ਼ਾਹ ਸਫ਼ਰਮ* : ਨਾਜ਼ਬੂ, ਨਿਆਜ਼ਬੋਜ਼।

**شاہِ عرب** *ਸ਼ਾਹ-ਏ-ਅਰਬ* : ਹਜ਼ਰਤ ਮੁਹੰਮਦ ਸਾਹਿਬ।

**شاہِ گوہراں** *ਸ਼ਾਹ-ਏ-ਗੌਹਰਾਂ* : ਪਰਵੇਜ਼ ਦੇ ਖ਼ਜ਼ਾਨੇ ਦਾ ਇਕ ਵਡਾ ਮੋਤੀ ਜਿਸ ਬਾਰੇ ਕੈਂਹਦੇ ਹਨ ਕਿ ਜਦ ਡੋਰੀ ਵਿਚ ਪਰੋ ਕੇ ਉਸ ਨੂੰ ਨਦੀ ਵਿਚ ਸੁੱਟ ਕੇ ਕਢਦੇ ਤਾਂ ਉਸ ਨਾਲ ਹੋਰ ਵੀ ਕਈ ਮੋਤੀ ਚਿਮਟੇ ਆ ਜਾਂਦੇ।

**شاہنشاہ** *ਸ਼ਾਹਨ ਸ਼ਾਹ* : ('ਸ਼ਾਹਾਨੇ-ਸ਼ਾਹ' ਦਾ ਸੰਖਿਪਤ ਰੂਪ) ਬਾਦਸ਼ਾਹਾਂ ਦਾ ਬਾਦਸ਼ਾਹ, ਵਡਾ ਬਾਦਸ਼ਾਹ।

**شاہنشاہِ فلک** *ਸ਼ਾਹਨਸ਼ਾਹ-ਏ-ਫ਼ਲਕ* : ਸੂਰਜ।

**شاہنشین** *ਸ਼ਾਹ ਨਸ਼ੀਨ* : ਬਾਦਸ਼ਾਹ ਦੇ ਬੈਠਣ ਦੀ ਥਾਂ, ਉਚੀ ਥਾਂ।

**شاہِ نیمروز** *ਸ਼ਾਹ-ਏ-ਨੀਮ ਰੋਜ਼* :

ਸੂਰਜ।

**شاهی** ***ਸ਼ਾਹੀ*** : ਸ਼ਾਹ (ਬਾਦਸ਼ਾਹ ਨਾਲ ਸਬੰਧਤ) ਸਰਦਾਰੀ, ਸਮਰਾਟਤਾ, ਈਰਾਨ ਦੇ ਇਕ ਸਿਕੇ ਦਾ ਨਾਮ ਜੋ ਪੰਜਾਹ ਦੀਨਾਰ ਦੇ ਬਰਾਬਰ ਹੈ।

**شاهد** ***ਸ਼ਾਹਿਦ*** : ਗਵਾਹ, ਹਾਜ਼ਰ, ਜੁਮੇ ਦਾ ਦਿਨ, ਸ਼ੁਕਰਵਾਰ; ਕਿਯਾਮਤ ਦਾ ਦਿਨ, ਹਸੀਨ ਮਸ਼ੂਕ, ਸੁੰਦਰ ਮੈਹਬੂਬ।

**شاهدباز** ***ਸ਼ਾਹਿਦ ਬਾਜ਼*** : ਬਦਕਾਰ, ਵਿਭਚਾਰੀ।

**شاهدِرخِزرد** ***ਸ਼ਾਹਦ-ਏ-ਰੁਖ਼-ਜ਼ਰਦ,*** **شاهدروز** ***ਸ਼ਾਹਿਦ-ਏ-ਰੋਜ਼,*** **شاهدزعفرانی** ***ਸਾਹਿਦ-ਏ-ਜ਼ਾਅਫਰਾਨੀ*** : ਸੂਰਜ।

**شاهدِغیب** ***ਸ਼ਾਹਿਦ-ਏ-ਗ਼ੈਬ*** : ਅੱਲ੍ਹਾਹ, ਈਸ਼ਵਰ।

**شاهکام** ***ਸ਼ਾਹ ਕਾਮ*** : ਸ਼ਤਰੰਜਬਾਜ਼ ਮਾਤ ਦੇਣ ਵੇਲੇ ਕੈਂਹਦੇ ਹਨ ਕਿ ਹੁਣ ਬਾਦਸ਼ਾਹ ਕਦੀ ਨਹੀਂ ਜਾ ਸਕਦਾ।

**شاهین** ***ਸ਼ਾਹੀਨ*** : ਇਕ ਪਰਸਿੱਧ ਸ਼ਿਕਾਰੀ ਪੰਛੀ, ਤਕੜੀ ਦੀ ਸੂਈ ਜਾਂ ਵਿਚਕਾਰਲੀ ਰੱਸੀ, ਤਕੜੀ ਦੀ ਡੰਡੀ।

**شاهین‌دزدی** ***ਸ਼ਾਹੀਨ-ਦੁਜ਼ਦੀ*** : ਡੰਡੀ ਮਾਰਨਾ, ਹਥ ਦੀ ਚਲਾਕੀ ਨਾਲ ਘਟ ਤੋਲਣਾ।

**شایان** ***ਸ਼ਾਯਾਨ*** : (ਸ਼ਾਇਗਾਨ ਦਾ ਸੰਖਿਪਤ ਰੂਪ) ਜਾਇਜ਼, ਯੋਗ, ਲਾਇਕ, ਮੁਨਾਸਬ, ਜਰਦਾ, ਸੰਭਵ, ਮੁਮਕਿਨ।

**شائبه** ***ਸ਼ਾਇਬਾ*** : ਮਿਲਾਵਟ।

**شائستگی** ***ਸ਼ਾਇਸਤਗੀ*** : ਯੋਗਤਾ, ਸ਼ਿਸ਼ਟਤਾ।

**شائسته** ***ਸ਼ਾਇਸਤਾ*** : ਯੋਗ, ਉਚਿਤ।

**شائع** ***ਸ਼ਾਇਅ*** : ਪਰਗਟ; ਆਮ, ਪਰਸਿੱਧ, ਹਾਵੀ, ਛਾਪ ਕੇ ਪਰਚਾਰਿਆ ਗਿਆ।

**شائق** ***ਸ਼ਾਇਕ਼*** : ਸ਼ੁਕੀਨ, ਚਾਹਵਾਨ, ਮੁਸ਼ਤਾਕ।

**شایگان** ***ਸਾਯਗਾਨ*** : ਬਾਦਸ਼ਾਹ ਦੇ ਯੋਗ ਉਮਦਾ ਸ਼ੈ; ਬੌਹਤ ਸਾਰਾ ਮਾਲ ਅਸਬਾਬ, ਜ਼ਖ਼ੀਰਾ, ਖੁਲ੍ਹਾ, ਲੰਮਾ ਚੌੜਾ; ਵਗਾਰ, ਪਰਵੇਜ਼ ਦੇ ਖ਼ਜ਼ਾਨਿਆਂ ਵਿਚੋਂ ਇਕ ਖ਼ਜ਼ਾਨਾ।

**شب** ***ਸ਼ਬ*** : ਰਾਤ।

**شب‌بازی** ***ਸ਼ਬ-ਬਾਜ਼ੀ*** : ਰਾਤ ਦਾ ਤਮਾਸ਼ਾ, ਨਵੀ ਗਲ ਜਾਂ ਘਟਨਾ।

**شباروز** ***,*** **شب و روز** ***ਸ਼ਬ-ਉ-ਰੋਜ਼, ਸ਼ਬਾਰੋਜ਼*** : ਦਿਨ ਰਾਤ।

**شبانگاه** ***ਸ਼ਬਾਂ ਗਾਹ*** : ਰਾਤ ਦਾ ਸਮਾਂ; ਰਾਤ ਕਟਣ ਦੀ ਥਾਂ, ਰੈਣ ਬਸੇਰਾ; ਆਜੜੀ ਦਾ ਟਿਕਾਣਾ; ਸ਼ਾਹੀ ਖ਼੍ਵਾਬ ਗਾਹ।

**شباب** ***ਸ਼ਬਾਬ*** : ਜਵਾਨੀ, ਆਦਿ, ਰਾਗ ਦੀ ਇਕ ਸੁਰ।

**شباب** ***ਸ਼ਿਬਾਬ*** : ਲਾਲ ਰੰਗ ਦਾ ਛੋਟਾ ਜੇਹਾ ਫੁਲ, ਗਲਾਸ।

**شبِ‌برات** ***ਸ਼ਬ-ਏ-ਬਰਾਤ,*** **شب‌چک** ***ਸ਼ਬਚਕ*** : ਸ਼ਾਅਬਾਨ ਮਹੀਨੇ ਦੀ ਚੌਦ੍ਹਵੀਂ ਤੇ ਪੰਦਰ੍ਹਵੀਂ ਮਿਤੀ ਵਿਚਕਾਰਲੀ ਰਾਤ, ਮੁਸਲਾਮਾਨਾਂ ਦੇ ਅਕੀਦੇ ਅਨੁਸਾਰ ਇਸ ਰਾਤ ਉਮਰ ਦਾ ਹਿਸਾਬ ਅਤੇ ਰਿਜ਼ਕ ਦੀ ਵੰਡ ਦਾ ਕੰਮ ਹੁੰਦਾ ਹੈ।

**شب‌بیدار** ***ਸ਼ਬ-ਬੇਦਾਰ,*** **شب‌خیز** ***ਸ਼ਬ-ਖ਼ੇਜ਼*** : ਰਾਤ ਨੂੰ ਜਾਗਣ ਵਾਲਾ ਤੇ ਇਬਾਦਤ ਕਰਨ ਵਾਲਾ।

**شب‌پر** ***ਸ਼ਬ-ਪਰ,*** **شب‌پره** ***ਸ਼ਬ-ਪੱਰਾ*** : ਚਮਗਿਦੜ।

**شب‌چراغ** ***ਸ਼ਬ-ਚਿਰਾਗ਼*** : ਮੋਤੀ ਜੇਹੜਾ ਰਾਤ ਨੂੰ ਦੀਵੇ ਵਾਂਗ ਚਮਕਦਾ ਹੈ, ਇਕ ਪਰਕਾਰ ਦੀ ਸਮੁੰਦਰੀ ਗਾਂ ਜੋ ਘਾਹ ਚਰਨ ਲਈ ਸਮੁੰਦਰ ਦੇ ਕੰਢੇ ਆ ਜਾਂਦੀ ਹੈ ਅਤੇ ਇਸ ਮੋਤੀ ਨੂੰ ਮੂੰਹ ਵਿਚੋਂ ਕੱਢ ਕੇ ਧਰਤੀ ਤੇ ਰਖ ਦਿੰਦੀ ਹੈ ਅਤੇ ਘਾਹ ਚਰਦੀ ਰੈਂਹਦੀ ਹੈ।

**شبح** ***ਸ਼ਬਹ*** : ਸ਼ਰੀਰ, ਧੜ।

**شب‌خون** ***ਸ਼ਬ-ਖ਼ੂਨ*** : ਰਾਤ ਨੂੰ ਖ਼ੁਫੀਆ ਤੌਰ 'ਤੇ ਅਵੇਸਲੇ ਦੁਸ਼ਮਣ ਤੇ ਹਮਲਾ ਕਰਨਾ ਤੇ

ਦੁਸ਼ਮਣ ਦੀ ਫ਼ੌਜ ਨੂੰ ਕਤਲ ਕਰਨਾ, ਰਾਤ ਦਾ ਫ਼ੌਜੀ ਛਾਪਾ।

**شبدیز** ***ਸ਼ਬ-ਦੀਜ਼*** : ਰਾਤ ਦੇ ਰੰਗ ਵਰਗਾ ਕਾਲਾ ਘੋੜਾ, ਖ਼ੁਸਰੋ ਪਰਵੇਜ਼ ਦੇ ਮੁਸ਼ਕੀ ਘੋੜੇ ਦਾ ਨਾਮ।

**شبرنگ** ***ਸ਼ਬ-ਰੰਗ*** : ਸਿਯਾਵੁਸ਼ ਦੇ ਘੋੜੇ ਦਾ ਨਾਮ; ਪਰਵੇਜ਼ ਦੇ ਘੋੜੇ ਦਾ ਨਾਮ, ਕਾਲੇ ਰੰਗ ਦਾ ਘੋੜਾ; ਕਾਲਾ, ਰਾਤ ਦੇ ਰੰਗ ਵਰਗਾ।

**شبستان** ***ਸ਼ਬਿਸਤਾਨ*** : ਰਾਤ ਦੇ ਰੈਹਣ ਦਾ ਮਕਾਨ; ਬਾਦਸ਼ਾਹਾਂ ਦੇ ਸੌਣ ਦੀ ਥਾਂ,ਮਸਜਦ ਵਿਚ ਰਾਤ ਨੂੰ ਇਬਾਦਤ ਕਰਨ ਦੀ ਥਾਂ।

**شبقدر** ***ਸ਼ਬ-ਕਦਰ,*** **ليلت‌القدر** ***ਲੈਲਤ-ਉਲ-ਕਦਰ*** : ਰਮਜ਼ਾਨ ਮਹੀਨੇ ਦੇ ਅਖ਼ੀਰਲੇ ਹਫ਼ਤੇ ਦੀ ਰਾਤ, ਰਮਜ਼ਾਨ ਮਹੀਨੇ ਦੀ ਸਤਾਈਵੀਂ ਰਾਤ, ਜਿਸ ਦੀ ਇਬਾਦਤ ਬੜੀ ਸਵਾਬ ਵਾਲੀ ਮੰਨੀ ਜਾਂਦੀ ਹੈ।

**شبک** ***ਸ਼ਿਬਕ*** : ਚਰਖ਼ੇ ਦਾ ਤਕਲਾ।

**شبک** ***ਸ਼ਬਕ*** : ਜਾਲ।

**شبگرد** ***ਸ਼ਬ-ਗਰਦ*** : ਰਾਤ ਨੂੰ ਫਿਰਨ ਵਾਲਾ, ਕੋਤਵਾਲ, ਪੈਹਰੇਦਾਰ, ਚੰਦ।

**شبگل** ***ਸ਼ਬ-ਗੁਲ*** : ਇਕ ਕਿਸਮ ਦਾ ਫੁਲ ਜੋ ਸਵੇਰ ਹੋਣ ਤੋਂ ਦੋ ਘੰਟੇ ਪੈਹਲਾਂ ਖਿੜਦਾ ਹੈ।

**شبگیر** ***ਸ਼ਬ-ਗੀਰ*** : ਅੱਧੀ ਰਾਤ ਤੋਂ ਪਿਛੋਂ ਦਾ ਸਮਾਂ, ਪਿਛਲੀ ਰਾਤ, ਵਡਾ ਤੜਕਾ, ਪਿਛਲੀ ਰਾਤ ਨੂੰ ਇਬਾਦਤ ਕਰਨ ਵਾਲਾ, ਵਡੇ ਤੜਕੇ ਜਾਗਣ ਵਾਲਾ, ਭਗਤ; ਰਾਤ ਨੂੰ ਕੰਮ ਕਰਮ ਵਾਲਾ, ਮੁਲਾਜ਼ਮ; ਬੁਲਬੁਲ; ਤੜਕੇ ਵੇਲੇ ਦਾ ਪਾਂਧੀ।

**شبلی** ***ਸ਼ਿਬਲੀ*** : ਇਕ ਪਰਸਿੱਧ ਆਲਿਮ ਫ਼ਾਜ਼ਿਲ ਤੇ ਵਲੀ ਦਾ ਨਾਮ, ਆਪ ਮਿਸਰੀ ਅਸਲੇ ਦੇ ਸਨ ਅਤੇ ਜਾਅਫ਼ਰ-ਬਿਨ-ਯੂਨਸ ਦੇ ਬੇਟੇ ਸਨ ਤੇ ਹਜ਼ਰਤ ਜੁਨੈਦ ਬਗਦਾਦੀ ਦੇ ਸ਼ਗਿਰਦ ਸਨ, ਆਪ ਦਾ ਦੇਹਾਂਤ ੩੩੪ ਹਿਜਰੀ ਵਿਚ ਹੋਇਆ।

**شبّو** ***ਸ਼ੱਬੂ,*** **شب‌بُو** ***ਸ਼ਬ-ਬੂ*** : ਇਕ ਪਰਕਾਰ ਦੇ ਸਫ਼ੈਦ ਫੁਲ ਦਾ ਨਾਮ ਜਿਸ ਦੀ ਖ਼ੁਸ਼ਬੋ ਰਾਤ ਨੂੰ ਫੈਲਦੀ ਹੈ, ਰਾਤ ਦੀ ਰਾਣੀ।

**شبه** ***ਸ਼ਿਬਾ*** : ਮਿਸਲ, ਨਕਸ਼ਾ, ਤਸਵੀਰ।

**شبه** ***ਸ਼ੁਬਹ*** : ਸ਼ਕ, ਤੌਖਲਾ, ਵੈਹਮ।

**شبهائ‌طاق** ***ਸ਼ਬਹਾ-ਏ-ਤਾਕ*** : ਰਮਜ਼ਾਨ ਮਹੀਨੇ ਦੀਆਂ ੧੯, ੨੧, ਤੇ ੨੩ ਤਰੀਕਾਂ। ਈਰਾਨ ਵਾਲੇ ਏਹਨਾਂ ਰਾਤਾਂ ਵਿਚ ਜਾਗਦੇ ਰੈਂਹਦੇ ਹਨ, ਓਹਨਾਂ ਦਾ ਵਿਚਾਰ ਹੈ ਕਿ ਲੈਲਤੁਲਕਦਰ ਏਹਨਾਂ ਰਾਤਾਂ ਵਿਚੋਂ ਹੀ ਇਕ ਰਾਤ ਹੈ।

**شبّیر** ***ਸ਼ੱਬੀਰ,*** **شبیر** ***ਸ਼ਬੀਰ*** : ਹਜ਼ਰਤ ਹਾਰੂਨ ਦੇ ਦੂਜੇ ਬੇਟੇ ਦਾ ਨਾਂ 'ਹੁਸੈਨ' ਦਾ ਨਾਮ, ਨੇਕ, ਖ਼ੂਬਸੂਰਤ।

**شبیه** ***ਸ਼ਬੀਹ*** : ਵਰਗਾ, ਵਾਂਗ, ਓਹ ਤਸਵੀਰ ਜੋ ਕਿਸੇ ਆਦਮੀ ਦੀ ਅਸਲ ਸੂਰਤ ਵਾਂਗ ਬਣਾਈ ਗਈ ਹੋਵੇ; ਸ਼ਕਲ, ਸੂਰਤ।

**شپ** ***ਸ਼ਪ*** : ਉਛਲਣ ਕੁਦਣ ਵਾਲਾ, ਤੇਜ਼।

**شپ‌شپ** ***ਸ਼ਪ ਸ਼ਪ,*** **شپ‌شپا** ***ਸ਼ਪਾ ਸ਼ਪ*** : ਤੀਰਾਂ ਦੇ ਲਗਾਤਾਰ ਨਿਕਲਣ ਜਾਂ ਲਗਣ ਦੀ ਅਵਾਜ਼, ਛੇਤੀ ਛੇਤੀ।

**شپر** ***ਸ਼ੱਪਰ,*** **شپره** ***ਸ਼ਪਰਾ*** : ਚਮਗਿਦੜ।

**شپش** ***ਸ਼ਪਸ਼*** : ਜੂੰ।

**شپلاق** ***ਸ਼ਿਪਲਾਕ਼,*** **شپق** ***ਸ਼ਿਪਕ਼*** : ਥਪੜ, ਲਫੜ।

**شتا** ***ਸ਼ਿਤਾ*** : ਨਾਸ਼ਤਾ, ਨਹਾਰੀ।

**شتاء** ***ਸ਼ਿਤਾ*** : ਸਰਦੀ ਦਾ ਮੌਸਮ, ਸੀਤ।

**شتابان** ***ਸ਼ਿਤਾਬਾਨ*** : ਜਲਦੀ ਕਰਦਾ ਹੋਇਆ, ਦੌੜਦਾ ਹੋਇਆ।

**شتابنده** ***ਸ਼ਿਤਾਬੰਦਾ*** : ਦੌੜਣ ਵਾਲਾ, ਕਾਹਲ ਕਰਨ ਵਾਲਾ।

**شتر** ***ਸ਼ੁਤਰ*** : ਊਠ, ਬੋਤਾ।

**شتربار** ***ਸ਼ੁਤਰ-ਬਾਰ*** : ਭਾਰ ਢੋਣ ਵਾਲਾ ਊਠ, ਲਾਦੂ ਊਠ।

**شتربان** ***ਸ਼ੁਤਰਬਾਨ*** : ਸਾਰਬਾਨ, ਊਠਾਂ ਵਾਲਾ, ਹੋਤ।

**شترپا** ***ਸ਼ੁਤਰ-ਪਾ,*** **شترپای** ***ਸ਼ਤਰ-ਪਾਯ*** : ਇਕ ਪਰਸਿੱਧ ਫੁਲ, ਸੂਰਜਮੁਖੀ।

**شتردل** ***ਸ਼ੁਤਰ-ਦਿਲ*** : ਬੁਜ਼ਦਿਲ,

ਡਰਪੋਕ, ਨਾਮਰਦ।

شترکره ***ਸ਼ੁਤਰ-ਕੱਰਾ*** : ਊਠ ਦਾ ਬੱਚਾ।

شترکینه ***ਸ਼ੁਤਰ-ਕੀਨਾ*** : ਕੀਨਾਵਰ, ਬਦਲੇ ਦਾ ਇਰਾਦਾ ਦਿਲ ਵਿਚ ਰਖਣ ਵਾਲਾ, ਰੱਬ ਨੂੰ ਨਾ ਮੰਨਣ ਵਾਲਾ, ਨਾਸਤਕ।

شترمرغ ***ਸ਼ੁਤਰ-ਮੁਰਗ਼*** : ਵਡੇ ਕਦ ਵਾਲਾ ਤੇ ਦੌੜਣ ਵਾਲਾ ਪੰਛੀ ਜਿਸ ਦੀ ਗਰਦਨ ਊਠ ਵਾਂਗ ਲੰਮੀ ਹੁੰਦੀ ਹੈ।

شترنگ ***ਸ਼ਤਰੰਗ*** : ਦੇਖੋ ਸ਼ਤਰੰਜ شطرنج।

شجاع ***ਸ਼ੁਜਾਅ*** : ਬਹਾਦਰ, ਦਲੇਰ।

شجاعت ***ਸ਼ੁਜਾਅਤ*** : ਬਹਾਦਰੀ, ਦਲੇਰੀ, ਬਹਾਦਰੀ ਵਿਖਾਉਣਾ, ਦਲੇਰ ਹੋਣਾ।

شجر ***ਸ਼ਜਰ*** : ਰੁਖ, ਬੂਟਾ, ਦਰਖ਼ਤ।

شجره ***ਸ਼ਜਰਾ*** : ਦਰਖ਼ਤ, ਰੁਖ, ਬੰਸਾਵਲੀ, ਪਿੰਡ ਦੇ ਖੇਤਾਂ ਦਾ ਨਕਸ਼ਾ।

شجرۂکلیم ***ਸ਼ਜਰਾ-ਏ-ਕਲੀਮ*** : ਪਹਾੜ ਤੂਰ ਦਾ ਖਜੂਰ ਦਾ ਰੁਖ ਜਿਸ ਤੋਂ ਹਜ਼ਰਤ ਮੂਸਾ ਨੇ ਵਾਦੀ-ਏਮਨ ਵਿਚ ਖ਼ੁਦਾ ਦਾ ਨੂਰ ਵੇਖਿਆ ਸੀ।

شحم ***ਸ਼ਹਮ*** : ਚਰਬੀ, ਮੁਟਾਪਾ।

شحّام ***ਸ਼ੱਹਾਮ*** : ਚਰਬੀ ਵੇਚਣ ਵਾਲਾ।

شحامت ***ਸ਼ਹਾਮਤ*** : ਚਰਬੀ ਵਾਲਾ ਹੋਣਾ, ਮੋਟਾ ਹੋਣਾ, ਮੁਟਾਈ।

شحمت ***ਸ਼ਹਮਤ*** : ਚਰਬੀ ਦਾ ਟੁਕੜਾ।

شحیم ***ਸ਼ਹੀਮ*** : ਮੋਟਾ, ਚਰਬਨਾਕ।

شخص ***ਸ਼ਖ਼ਸ*** : ਬਦਨ, ਸਰੀਰ, (ਚਾਹੇ ਮਨੁੱਖ ਦਾ ਹੋਵੇ ਜਾਂ ਪਸ਼ੂ ਦਾ), ਬਸ਼ਰ, ਜਾਨਦਾਰ ਲੋਕ (ਆਦਮੀ ਜਾਂ ਔਰਤ) ਜ਼ਾਤ, ਨਿੱਜ।

شخصی ***ਸ਼ਖ਼ਸੀ*** : ਸ਼ਖ਼ਸ ਨਾਲ ਸਬੰਧਤ, ਕਿਸੇ ਸ਼ਖ਼ਸ ਦਾ, ਜ਼ਾਤੀ, ਨਿਜੀ।

شدّ ***ਸ਼ੱਦ*** : ਮਜ਼ਬੂਤ ਕਰਨਾ, ਤਾਕਤ ਦੇਣਾ, ਦੌੜਨਾ, ਸੂਰਜ ਦਾ ਉਚਾ ਹੋਣਾ, ਗਾਉਣ ਲਈ ਉਚੀ ਸੁਰ ਕਢਣਾ, ਇਕ ਮਾਤਰਾ ਦਾ ਨਾਮ।

شدّاد ***ਸ਼ੱਦਾਦ*** : ਆਦਿ ਕੌਮ ਦਾ ਪਰਸਿੱਧ ਤੇ ਸ਼ਾਨਦਾਰ ਬਾਦਸ਼ਾਹ ਜਿਸ ਨੇ ਬਾਗ਼ ਦਾ ਨਮੂਨਾ ਬਣਾਇਆ, ਏਹ ਬਾਗ਼ ਬਾਰਾਂ ਕੋਹਾਂ ਵਿਚ ਸੀ, ਇਸ ਬਾਦਸ਼ਾਹ ਨੇ ਖ਼ੁਦਾਈ ਦਾ ਦਾਵਾ ਕੀਤਾ ਸੀ।

شدّت ***ਸ਼ਿੱਦਤ*** : ਸਖ਼ਤੀ, ਜਬਰ, ਜ਼ੋਰ।

شدن ***ਸ਼ੁਦਨ*** : ਹੋਣਾ, ਜਾਣਾ, ਗੁਜ਼ਰਨਾ।

شدّومدّ ***ਸ਼ੱਦ-ਓ-ਮੱਦ*** : ਸ਼ਾਨ-ਸ਼ੌਕਤ, ਠਾਠ-ਬਾਠ, ਧੂਮ-ਧਾਮ, ਉਚੇਚ।

شدّه ***ਸ਼ੱਦਾ*** : ਝੰਡਾ; ਮੋਤੀਆਂ ਦਾ ਹਾਰ।

شدید ***ਸ਼ਦੀਦ*** : ਮਜ਼ਬੂਤ, ਪੱਕਾ, ਸਖ਼ਤ, ਦਲੇਰ, ਕੰਜੂਸ, ਸ਼ੇਰ।

شدیدالعداوت ***ਸ਼ਦੀਦ-ਉਲ-ਅਦਾਵਤ*** : ਸਖ਼ਤ ਦੁਸ਼ਮਣੀ ਰਖਣ ਵਾਲਾ।

شدیدالعمل ***ਸ਼ਦੀਦ-ਉਲ-ਅਮਲ*** : ਸਖ਼ਤ ਤੇ ਕਰੜਾ ਕੰਮ ਕਰਨ ਵਾਲਾ, ਸੱਰ ਸਖ਼ਤੀ ਕਰਨਾ ਵਾਲਾ।

شرّ ***ਸ਼ੱਰ*** : ਬੁਰਾਈ, ਬਦੀ, ਬੁਰਾ, ਭੈੜਾ ਤਕਲੀਫ਼, ਦੁੱਖ, ਇਬਲੀਸ, ਸ਼ਤਾਨ, ਝਗੜਾ, ਫ਼ਸਾਦ।

شَرانگیز ***ਸ਼ੱਰ-ਅੰਗੇਜ਼*** : ਫ਼ਸਾਦ ਕਰਨ ਵਾਲਾ, ਫ਼ਸਾਦੀ।

شرُور ***ਸ਼ਰੂਰ*** : (ਸ਼ੱਰ شر ਦਾ ਬੌਹਵਚਨ) ਸ਼ਰਾਰਤਾਂ, ਬਦੀਆਂ।

شراب ***ਸ਼ਰਾਬ*** : ਹਰ ਪੀਣ ਵਾਲੀ ਸ਼ੈ, ਮਦਿਰਾ, ਨਸ਼ੀਲਾ ਅਰਕ।

شرابزده ***ਸ਼ਰਾਬ-ਜ਼ਦਾ*** : ਸ਼ਰਾਬ ਦੇ ਨਸ਼ੇ ਵਿਚ ਚੂਰ ਤੇ ਬੇਹੋਸ਼।

شرابِشیراز ***ਸ਼ਰਾਬ-ਏ-ਸ਼ੀਰਾਜ਼,*** شرابِطهور ***ਸ਼ਰਾਬ-ਏ-ਤਹੂਰ*** : ਸ਼ੀਰਾਜ਼ ਦੀ ਅੰਗੂਰੀ ਸ਼ਰਾਬ, ਬਹਿਸ਼ਤ ਦੀ ਪਾਕ ਸ਼ਰਾਬ।

شرار ***ਸ਼ਰਾਰ*** : (ਸ਼ਰਾਰਾ شراره ਦਾ ਬੌਹਵਚਨ) ਅਗ ਦੀਆਂ ਉਡਣ ਵਾਲੀਆਂ ਚੰਗਿਆੜੀਆਂ, ਲਾਟਾਂ।

شراره ***ਸ਼ਰਾਰਾ*** : ਚੰਗਿਆੜੀ।

شرافت ***ਸ਼ਰਾਫ਼ਤ*** : ਬਜ਼ੁਰਗੀ, ਸਾਊਪੁਣਾ।

شربت ***ਸ਼ਰਬਤ*** : ਇਕ ਵਾਰ ਪੀਣਾ, ਇਕ ਵਾਰ ਪੀਣ ਦੀ ਮਾਤਰਾ, ਪੀਣ ਦੀ ਚੀਜ਼।

**شربتِحیوان** ***ਸ਼ਰਬਤ-ਏ-ਹੈਵਾਨ,*** **شربتِمسیحا** ***ਸ਼ਰਬਤ-ਏ- ਮਸੀਹਾ*** : ਆਬੇ-ਏ-ਹਯਾਤ, ਅੰਮ੍ਰਿਤ।

**شربتی** ***ਸ਼ਰਬਤੀ*** : ਇਕ ਕਿਸਮ ਦਾ ਬਰੀਕ ਰੇਸ਼ਮੀ ਕਪੜਾ, ਇਕ ਪਰਕਾਰ ਦੀ ਮਿਠਿਆਈ, ਜ਼ਰਦ ਆਲੂ ਵਰਗਾ ਇਕ ਫਲ, ਇਕ ਰੰਗ।

**شرح** ***ਸ਼ਰਹ*** : ਵਿਆਖਿਆ; ਖੋਲ੍ਹਣਾ; ਰੇਟ, ਭਾ।

**شرر** ***ਸ਼ਰਰ*** : (ਸ਼ਰਾਰਾ **شرارہ** ਦਾ ਬੌਹਵਚਨ) ਅਗ ਦੀਆਂ ਚੰਗਿਆੜੀਆਂ।

**شررہ** ***ਸ਼ਰਰਾ*** : (=ਸ਼ਰਾਰਾ) (ਸ਼ਰੀਰ **شریر** ਦਾ ਬੌਹਵਚਨ) ਸ਼ਰਾਰਤੀ ਤੇ ਫ਼ਸਾਦੀ ਲੋਕ, ਅੱਗ ਦੀ ਚੰਗਿਆੜੀ।

**شرط** ***ਸ਼ਰਤ਼*** : ਬਿਦਣਾ; ਲਾਜ਼ਮ ਕਰਨਾ ਤੇ ਲਾਜ਼ਮ ਹੋਣਾ, ਇਕ ਕੰਮ ਦਾ ਦੂਜੇ ਕੰਮ ਨਾਲ ਸਬੰਧਤ ਹੋਣਾ, ਖ਼ਰੀਦਣ ਵੇਚਣ ਵਿਚ ਜ਼ਰੂਰੀ ਹੋਣਾ ਜਾਂ ਕਰਨਾ, ਇਕਰਾਰ, ਕਮੀਨਾ, ਕੈਦ, ਪਾਬੰਦੀ।

**شروط** ***ਸ਼ੁਰੂਤ਼*** : ਸ਼ਰਤ਼ **شرط** ਦਾ ਬੌਹਵਚਨ।

**شرطیہ** ***ਸਰਤ਼ੀਯਾ*** : ਓਹ ਵਾਕ ਜਿਸ ਵਿਚ ਸ਼ਰਤ ਹੋਵੇ, ਇਕਾਈ।

**شُرط/شرطہ** ***ਸ਼ੁਰਤ਼/ਸ਼ੁਰਤ਼ਾ*** : ਅਨੁਕੂਲ, ਨਿਸ਼ਾਨੀ, ਨਦੀ ਦਾ ਕਿਨਾਰਾ, ਛੋਟੀ ਨਦੀ।

**شُرطی** ***ਸ਼ੁਰਤੀ*** : ਕੋਤਵਾਲ ਦਾ ਪਿਆਦਾ, ਸਿਪਾਹੀ।

**شرع** ***ਸ਼ਰਅ਼*** : ਸਿਧਾ ਰਸਤਾ, ਰੱਬ ਤਕ ਪੁਜਣ ਦਾ ਰਾਹ, ਸ਼ਰੀਅਤ, ਇਸਲਾਮ ਅਨੁਸਾਰ ਧਾਰਮਕ ਵਿਧੀ-ਵਿਧਾਨ।

**شرعہ** ***ਸ਼ਰਅ਼ਾ*** : ਇਸਲਾਮ, ਮੁਸਲਮਾਨੀ ਧਰਮ, ਦੀਨ-ਏ-ਹਕ, ਸਿਧਾ ਰਾਹ।

**شِرعہ** ***ਸ਼ਿਰਆ*** : ਕਮਾਨ ਦਾ ਚਿੱਲਾ, ਤਾਰ, ਪੰਛੀ ਲਈ ਫੰਦਾ, ਜਾਲ।

**شرف** ***ਸ਼ਰਫ਼*** : ਬਜ਼ੁਰਗੀ, ਵਡਿਆਈ, ਉਚਾਈ, ਉਚੀ ਥਾਂ, ਉਚੀ ਪਦਵੀ, ਕੋਰੜਾ, ਊਠ ਦੀ ਕੁਹਾਣ, ਨੇੜੇ ਹੋਣਾ, ਗੌਰਵ।

**شرف** ***ਸ਼ੁਰਫ਼*** : (ਸ਼ੁਰਫ਼ਾ **شرفہ** ਦਾ ਬੌਹਵਚਨ) ਇਮਾਰਤ ਦੇ ਕਿੰਗਰੇ, ਮਨ-ਪਸੰਦ ਮਾਲ।

**شُرفا** ***ਸ਼ੁਰਫ਼ਾ*** : (ਸ਼ਰੀਫ਼ **شریف** ਦਾ ਬੌਹਵਚਨ) ਬਜ਼ੁਰਗ ਤੇ ਸਾਊ ਲੋਕ।

**شرفہ** ***ਸ਼ਰਫ਼ਾ*** : ਮਕਾਨ ਦਾ ਕਿੰਗਰਾ, ਮਨ-ਪਸੰਦ ਮਾਲ।

**شرق** ***ਸ਼ਰਕ*** : ਪੂਰਬ ਰੋਸ਼ਨ, ਚਮਕਦਾ, ਸੂਰਜ, ਰੋਸ਼ਨ ਹੋਣਾ, ਚੜ੍ਹਨਾ (ਸੂਰਜ ਦਾ)।

**شرک** ***ਸ਼ਿਰਕ*** : ਸ਼ਰੀਕ ਹੋਣਾ, ਖ਼ੁਦਾ ਦੀ ਜ਼ਾਤ ਤੇ ਸਿਫਤ ਵਿਚ ਕਿਸੇ ਨੂੰ ਸ਼ਰੀਕ ਬਣਾਉਣਾ, ਕੁਫ਼ਰ।

**شرکت** ***ਸ਼ਿਰਕਤ*** : ਸ਼ਾਮਲ ਹੋਣਾ, ਸਾਂਝੀ ਹੋਣਾ, ਭਾਈਵਾਲ ਹੋਣਾ, ਭਾਈਵਾਲੀ।

**شرم** ***ਸ਼ਰਮ*** : ਲਾਜ, ਝੇਪ, ਗੁਪਤ ਅੰਗ।

**شرمسار** ***ਸ਼ਰਮਸਾਰ*** : ਸ਼ਰਮਿੰਦਾ।

**شرمگاہ** ***ਸ਼ਰਮਗਾਹ*** : ਗੁਪਤ ਅੰਗ।

**شرمناک** ***ਸ਼ਰਮਨਾਕ*** : ਸ਼ਰਮ ਦੇ ਯੋਗ।

**شرمندہ** ***ਸ਼ਰਮਿੰਦਾ*** : ਸ਼ਰਮਸਾਰ, ਬਦਨਾਮ।

**شرمہ** ***ਸ਼ਰਮਾ*** : ਨਦਾਮਤ।

**شریان** ***ਸ਼ਿਰਯਾਨ*** : ਚਲਦੀ ਰਗ, ਫੜਕਣ ਵਾਲੀ ਨਾੜੀ, ਛੋਟੀਆਂ ਛੋਟੀਆਂ ਰਗਾਂ ਜੋ ਦੂਜੀਆਂ ਰਗਾਂ ਦੇ ਹੇਠ ਹੁੰਦੀਆਂ ਹਨ, ਜਿਨ੍ਹਾਂ ਵਿਚ ਸਾਫ਼ ਤੇ ਸੁਰਖ਼ ਖ਼ੂਨ ਚੱਕਰ ਲਾਉਂਦਾ ਹੈ।

**شَریر** ***ਸ਼ਰੀਰ*** : ਸ਼ਰਾਰਤੀ, ਬੁਰਾ।

**شِرّیر** ***ਸ਼ਿੱਰੀਰ*** : ਬੌਹਤ ਭੈੜਾ, ਅਤਅੰਤ ਬੁਰਾ।

**شریعت** ***ਸ਼ਰੀਅਤ*** : ਮਜ਼ਹਬੀ ਹੁਕਮ, ਇਸਲਾਮੀ ਕਨੂੰਨ; ਖ਼ੁਦਾ ਤੱਕ ਪੁੱਜਣ ਦਾ ਰਾਹ; ਵਡੀ ਨਦੀ; ਵਗਦੀ ਨੈਹਰ; ਪਾਣੀ ਦਾ ਕੰਢਾ।

**شریف** ***ਸ਼ਰੀਫ਼*** : ਕੁਲੀਨ, ਬਜ਼ੁਰਗ, ਭਲਾਮਾਣਸ, ਮੱਕਾ ਸ਼ਰੀਫ਼ ਦੇ ਸ਼ਾਸ਼ਕ ਦੀ ਉਪਾਧੀ।

**شست** ***ਸ਼ਸਤ*** : ਸੱਠ; ਅੰਗੂਠਾ, ਸਾਜ਼ ਦੀ ਤਾਰ; ਨਾਈ ਦਾ ਨਸ਼ਤਰ (ਨਿਸ਼ਤਰ); ਮਿਜ਼ਰਾਬ; ਕਮੰਦ ਦੀ ਘੁੰਡੀ, ਫੰਦਾ।

**شستگیر** ***ਸ਼ਸਤ-ਗੀਰ*** : ਤੀਰ-ਅੰਦਾਜ਼, ਕਮਾਨਦਾਰ।

**شستمیر** ***ਸ਼ਸਤ ਮੀਰ*** : ਪੱਕਾ ਨਿਸ਼ਾਨਚੀ।

**شِست** ***ਸ਼ਿਸਤ*** : ( = ਨਿਸ਼ਸਤ) ਓਹ ਬੈਠਾ; ਬੈਠਣਾ; ਮੱਛੀ ਫੜਨ ਦੀ ਕੁੰਡੀ।

**شست** ***ਸ਼ੁਸਤ*** : ('ਸ਼ੁਸਤਨ' ਚੋਂ) ਉਸ ਨੇ ਧੋਤਾ; ਧੋਣ ਦਾ ਅਮਲ, ਧੁਲਾਈ।

**شُستوشو** ***ਸ਼ੁਸਤ-ਉ-ਸ਼ੂ*** : ਧੋਣਾ ਤੇ ਸਾਫ਼ ਕਰਨਾ।

**شُستر** ***ਸ਼ੁਸਤਰ*** : ਇਕ ਸ਼ੈਹਰ ਦਾ ਨਾਮ ਜਿਥੋਂ ਦਾ ਜ਼ਰਬਫ਼ਤ ਮਸ਼ਹੂਰ ਹੈ।

**شُستری** ***ਸ਼ੁਸਤਰੀ*** : 'ਸ਼ੁਸਤਰ' ਸ਼ੈਹਰ ਦਾ; 'ਸ਼ੁਸਤਰ' ਨਾਲ ਸਬੰਧਤ, ਸ਼ੁਸਤਰ ਦਾ ਜ਼ਰਬਫ਼ਤ ।

**شستن** ***ਸ਼ੁਸਤਨ*** : ਧੋਣਾ।

**شسته** ***ਸ਼ੁਸਤਾ*** : ਧੋਤਾ ਹੋਇਆ; ਪਾਕ, ਸਾਫ਼, ਖ਼ਾਲਸ।

**شستهرو** ***ਸ਼ੁਸਤਾ-ਰੂ,*** **شستهعرار** ***ਸ਼ੁਸਤਾ-ਇਜ਼ਾਰ*** : ਅਲੂੰਆਂ ਮੁੰਡਾ, ਜਿਸ ਨੂੰ ਦਾੜ੍ਹੀ ਮੁੱਛਾਂ ਨਾ ਆਈਆਂ ਹੋਣ।

**شش** ***ਸ਼ਸ਼*** : ਛੇ।

**شش ارکان** ***ਸ਼ਸ਼ ਅਰਕਾਨ*** : ਛੇ ਜ਼ਰੂਰੀ ਚੀਜ਼ਾਂ ਜਿਨ੍ਹਾਂ ਬਿਨਾ ਮਨੁਖ ਦਾ ਜ਼ਿੰਦਾ ਰੈਹਣਾ ਸੰਭਵ ਨਹੀਂ ਅਰਥਾਤ ਹਵਾ, ਖਾਣਾ-ਪੀਣਾ, ਸਰੀਰ ਦਾ ਚਲਣਾ ਫਿਰਨਾ ਤੇ ਅਰਾਮ, ਇੰਦਰੀਆਂ ਦੀ ਹਰਕਤ; ਸੌਣਾ ਤੇ ਜਾਗਣਾ ਅਤੇ ਬੋਲ ਚਾਲ; ਨਰਦਾਂ ਖੇਡਣ ਵਾਲਾ।

**شش انداز** ***ਸ਼ਸ਼ ਅੰਦਾਜ਼,*** **شش جهت** ***ਸ਼ਸ਼ ਜਿਹਤ,*** **شش دانگ** ***ਸ਼ਸ਼ ਦਾਂਗ*** : ਸੰਸਾਰ ਦੀਆਂ ਛੇ ਦਿਸ਼ਾਵਾਂ ਪੂਰਬ, ਪੱਛਮ, ਦੱਖਣ, ਉੱਤਰ, ਉੱਪਰ, ਹੇਠਾਂ, ਪੂਰੀ ਤੇ ਮੁਕੰਮਲ ਸ਼ੈ; ਪੂਰਾ ਇਕ ਦੀਨਾਰ।

**ششوپنج** ***ਸ਼ਸ਼-ਉ-ਪੰਜ,*** **ششپنج** ***ਸ਼ਸ਼ ਪੰਜ*** : ਸੋਚ ਵਿਚਾਰ, ਫ਼ਿਕਰ, ਘਬਰਾਹਟ, ਘਪਲਾ; ਗੜਬੜ, ਤੌਖਲਾ, ਕੁਝ ਨਾ ਸੁਝਣਾ।

**ششدر** ***ਸ਼ਸ਼ਦਰ*** : ਹੈਰਾਨ, ਹੱਕਾ-ਬੱਕਾ; ਛੇ ਤਰਫ਼ਾਂ; ਛੇ ਦਰਵਾਜ਼ਿਆਂ ਵਾਲਾ ਮਕਾਨ।

**ششدرِتنگ** ***ਸ਼ਸ਼ਦਰ-ਏ-ਤੰਗ,*** **ششدرِفنا** ***ਸ਼ਸ਼ਦਰ-ਏ-ਫ਼ਨਾ*** : ਸੰਸਾਰ।

**ششدره** ***ਸ਼ਸ਼ਦਰਾ*** : ਹੈਰਾਨੀ; ਛੇ ਤਰਫ਼ਾਂ, ਸੰਸਾਰ, ਤਬਾਹੀ, ਬਰਬਾਦੀ ਦੀ ਥਾਂ, ਛੇ ਦਰਵਾਜ਼ਿਆਂ ਵਾਲਾ।

**ششدری** ***ਸ਼ਸ਼ਦਰੀ,*** **ششروره** ***ਸ਼ਸ਼-ਰੋਜ਼ਾ*** : ਸੰਸਾਰ।

**شش سری** ***ਸ਼ਸ਼ ਸਰੀ*** : ਖਰਾ ਸੋਨਾ।

**ششم** ***ਸ਼ਸ਼ੁਮ*** : ਛੇਵਾਂ।

**شصت** ***ਸ਼ਸਤ*** : ਸੱਠ ।

**شط** ***ਸ਼ੱਤ*** : ਸ਼ੈਹਰ, ਨਦੀ, ਨਦੀ ਦਾ ਕਿਨਾਰਾ; ਉਠ ਦੀ ਕੁਹਾਣ ਦਾ ਇਕ ਪਾਸਾ।

**شطرنج** ***ਸ਼ਤਰੰਜ*** : ਸੋਚ ਵਿਚਾਰ ਕੇ ਖੇਡੀ ਜਾਣ ਵਾਲੀ ਖੇਡ, ਜਗਤ ਪਰਸਿੱਧ ਖੇਡ ਜੋ ਨੌਸ਼ੀਰਵਾਂ ਲਈ ਕੱਢੀ ਗਈ, ਅਸਲ ਵਿਚ ਇਸ ਦਾ ਨਾਮ ਸ਼ਸ਼ (ਛੇ) ਰੰਗ ਸੀ ਕਿਉਂਕਿ ਇਸ ਵਿਚ ਛੇ ਪਰਕਾਰ ਦੇ ਮੋਹਰੇ ਹੁੰਦੇ ਹਨ, ਭਾਵ 'ਸ਼ਾਹ' ਵਜ਼ੀਰ, ਫ਼ੀਲ, ਘੋੜਾ, ਰੁੱਖ ਤੇ ਪਿਆਦਾ, ਏਹ ਖੇਡ ੩੨ ਮੋਹਰਿਆਂ ਅਤੇ ੬੪ ਖ਼ਾਨਿਆਂ ਨਾਲ ਖੇਡੀ ਜਾਂਦੀ ਹੈ।

**شطرنجی** ***ਸ਼ਤਰੰਜੀ*** : ਸ਼ਤਰੰਜ ਨਾਲ ਸਬੰਧਤ ਇਕ ਪਰਕਾਰ ਦੀ ਦਰੀ ਜਾਂ ਫ਼ਰਸ਼ ਜਿਸ ਉਪਰ ਸ਼ਤਰੰਜ ਦੇ ਖ਼ਾਨੇ ਬਣੇ ਹੁੰਦੇ ਹਨ।

**شعار** ***ਸ਼ਿਆਰ*** : ਭਾਰੀ ਤੇ ਮੋਟੇ ਦਰਖ਼ਤ ।

**شعر** ***ਸ਼ਿਅਰ*** : ਅੰਗਰਖੇ ਹੇਠਾਂ ਪੈਹਨਣ ਵਾਲਾ ਕੱਪੜਾ; ਨਿਸ਼ਾਨ; ਵਰਦੀ, ਇਸ਼ਾਰਾ; ਆਦਤ, ਰਸਮ, ਤਰੀਕਾ, ਰੀਤ।

**شعاع** ***ਸ਼ੁਆਅ*** : ਸੂਰਜ ਦੀ ਕਿਰਨ; ਸੂਰਜ ਦੀ ਰੋਸ਼ਨੀ; ਚਮਕ।

**شعب** ***ਸ਼ੁਅਬ*** : ( ਸ਼ੁਅਬਾ **شعبه** ਦਾ ਬੌਹਵਚਨ) ਸ਼ਾਖਾਂ; ਵਿਭਾਗ, ਟੁਕੜੇ, ਟੋਲੇ।

**شعبده** ***ਸ਼ੁਅਬਦਾ*** : ਕਲਾ ਜਾਂ ਜਾਦੂ ਦਾ ਖੇਲ।

**شعبدہباز** ***ਸ਼ੁਅਬਦਾ-ਬਾਜ਼*** : ਜਾਦੂ ਜਾਂ ਕਲਾ ਵਿਖਾਉਣ ਵਾਲਾ; ਜਾਦੂਗਰ, ਮਦਾਰੀ।

**شعبہ** ***ਸ਼ੁਅਬਾ*** : ਸ਼ਾਖ; ਵਿਭਾਗ; ਟੋਲਾ; ਟੋਟਾ, ਟੁਕੜਾ।

**شعر** ***ਸ਼ਿਅਰ*** : ਜਾਣਨਾ, ਮਲੂਮ ਕਰਨਾ, ਪੁਛਣਾ; ਕਾਫ਼ੀਏ ਵਾਲਾ ਕਲਾਮ, ਕਵਿਤਾ।

**شعرا** ***ਸ਼ੁਅਰਾ*** : ( ਸ਼ਾਇਰ **شاعر** ਦਾ ਬੌਹਵਚਨ) ਕਵੀ ਲੋਕ, ਸ਼ੇਅਰ ਕੈਹਣ ਵਾਲੇ; ਪੁੱਛ ਪੜਤਾਲ ਕਰਨ ਵਾਲੇ।

**شعشعہ** ***ਸ਼ਅਸ਼ਆ*** : ਸੂਰਜ ਦੀ ਰੋਸ਼ਨੀ, ਚਮਕ, ਕਿਰਨ ; ਸ਼ਰਾਬ; ਸ਼ਰਾਬ ਵਿਚ ਪਾਣੀ ਮਿਲਾਉਣਾ; ਅੱਖਰ ਦਾ ਅਖੀਰਲਾ ਭਾਗ; ਅਫ਼ਵਾਹ।

**شعلہ** ***ਸ਼ੁਅਲਾ*** : ਅਗ ਦੀ ਲਪਟ , ਲਾਟ, ਰੋਸ਼ਨੀ, ਚਮਕ।

**شعلۂتاک** ***ਸ਼ੁਅਲਾ-ਏ-ਤਾਕ,*** **شعلۂجام** ***ਸ਼ੁਅਲਾ-ਏ-ਜਾਮ*** : ਸ਼ਰਾਬ, ਅੰਗੂਰੀ ਸ਼ਰਾਬ।

**شعلہزادہ** ***ਸ਼ੁਅਲਾ-ਜ਼ਾਦਾ*** : ਸ਼ਤਾਨ, ਇਬਲੀਸ।

**شعلہزبان** ***ਸ਼ੁਅਲਾ-ਜ਼ਬਾਨ*** : ਤੇਜ਼ ਜ਼ਬਾਨ, ਚਾਪਲੂਸ।

**شعور** ***ਸ਼ੁਊਰ*** : ਜਾਣਨਾ; ਮਲੂਮ ਕਰਨਾ, ਅਕਲ, ਤਮੀਜ਼, ਪਛਾਣ।

**شعیب** ***ਸ਼ੁਐਬ*** : ਇਕ ਪੈਗੰਬਰ ਦਾ ਨਾਮ ਜਿਸ ਕੋਲ ਹਜ਼ਰਤ ਮੂਸਾ ਮਿਸਰ ਤੋਂ ਭੱਜ ਕੇ ਆਏ ਸਨ।

**شغال** ***ਸ਼ਗਾਲ*** : ਗਿਦੜ।

**شغف** ***ਸ਼ਗਫ਼*** : ਪਿਆਰ ਦੀ ਤੀਬਰਤਾ; ਤਨੋਂ ਮਨੋਂ ਮੁਹੱਬਤ ਕਰਨਾ; ਕਮਾਲ ਦੀ ਦਿਲਚਸਪੀ; ਅਤਅੰਤ ਗੰਭੀਰ ਲਗਾ।

**شغل** ***ਸ਼ਗਲ,*** **شُغل** ***ਸ਼ੁਗਲ,*** **شُغُل** ***ਸ਼ੁਗੁਲ*** : ਕੰਮ-ਕਾਜ, ਕਾਰ-ਵਿਹਾਰ; ਪੇਸ਼ਾ, ਵੇਹਲ ਨਾ ਹੋਣਾ; ਮਸ਼ਗੂਲ ਹੋਣਾ, ਰੁਝੇ ਹੋਣਾ; ਮਨੋਰੰਜਨ, ਖ਼ੁਦਾ ਦਾ ਧਿਆਨ।

**شفا** ***ਸ਼ਿਫ਼ਾ*** : ਬੀਮਾਰੀ ਤੋਂ ਮੁਕਤ ਹੋਣਾ; ਸੇਹਤ, ਤੰਦਰੁਸਤੀ।

**شفاخانہ** ***ਸ਼ਿਫ਼ਾ-ਖ਼ਾਨਾ***: ਜਿਥੇ ਮਰੀਜ਼ਾਂ ਦਾ ਇਲਾਜ ਹੋਵੇ, ਹਸਪਤਾਲ।

**شفاعت** ***ਸ਼ਫ਼ਾਅਤ*** : ਸਿਫ਼ਾਰਸ਼ ਕਰਨਾ; ਕਿਸੇ ਦੀ ਮੁਕਤੀ ਜਾਂ ਨਜਾਤ ਲਈ ਭਲਾਈ ਦਾ ਵਾਕ ਕੈਹਣਾ; ਇੱਛਾ।

**شفاعتگر** ***ਸ਼ਫਾਅਤ-ਗਰ*** : ਸ਼ਿਫ਼ਾਰਸ਼ ਕਰਨ ਵਾਲਾ; ਨਜਾਤ ਦਿਵਾਉਣ ਵਾਲਾ।

**شفّاف** ***ਸ਼ੱਫ਼ਾਫ਼*** : ਅਤਅੰਤ ਸਾਫ਼ ਚੀਜ਼ ਜਿਸ ਦੇ ਆਰ ਪਾਰ ਦਿਸਦਾ ਹੋਵੇ; ਜਿਵੇਂ ਬਲੌਰ, ਸ਼ੀਸ਼ਾ ਆਦਿ।

**شفتالو** ***ਸ਼ਫ਼ਤਾਲੂ*** : ਆੜੂ; ਮਸ਼ੂਕ ਦਾ ਚੁੰਬਨ।

**شفشاهنج** ***ਸ਼ਫਸ਼ਾਹੰਜ,*** **شفشاهنگ** ***ਸ਼ਫਸ਼ਾਹੰਗ,*** **شفتاهنج** ***ਸ਼ਫਤਾਹੰਜ,*** **شفتاهنگ** ***ਸ਼ਫਤਾਹੰਗ*** : ਸੋਨੇ ਚਾਂਦੀ ਦੀਆਂ ਤਾਰਾਂ ਖਿਚਣ ਵਾਲੀ ਜੰਤਰੀ।

**شفعہ** ***ਸ਼ੁਫ਼ਆ*** : ਘਰ ਜਾਂ ਜ਼ਮੀਨ ਦਾ ਗੁਆਂਢ ਜਿਸ ਦਾ ਬੌਹਤ ਵੱਡਾ ਹੱਕ ਹੈ।

**شفَق** ***ਸ਼ਫ਼ਕ਼*** : ਸਵੇਰ ਵੇਲੇ ਸੂਰਜ ਚੜ੍ਹਨ ਤੋਂ ਅਤੇ ਸ਼ਾਮ ਵੇਲੇ ਸੂਰਜ ਡੁੱਬਣ ਮਗਰੋਂ ਦਿਸਣ ਵਾਲੀ ਲਾਲੀ।

**شفقی** ***ਸ਼ਫ਼ਕ਼ੀ*** : ਸ਼ਫ਼ਕ ਨਾਲ ਸਬੰਧਤ, ਸ਼ਫ਼ਕ ਵਰਗੀ।

**شفقت** ***ਸ਼ਫ਼ਕ਼ਤ*** : ਮੇਹਰਬਾਨੀ, ਦਇਆ, ਮੁਹੱਬਤ, ਪਿਆਰਾ।

**شفیع** ***ਸ਼ਫ਼ੀਅ*** : ਸਿਫ਼ਾਰਸ਼ ਕਰਨ ਵਾਲਾ; ਖਾਹਸ਼ ਕਰਨ ਵਾਲਾ, ਹੱਕ ਸ਼ੁਫ਼ਾ ਕਰਨ ਵਾਲਾ।

**شفیق** ***ਸ਼ਫ਼ੀਕ਼*** : ਸ਼ਫ਼ਕਤ ਕਰਨ ਵਾਲਾ; ਮੇਹਰਬਾਨ; ਦੁੱਖ ਵੰਡਣ ਵਾਲਾ, ਹਮਦਰਦ, ਪਿਆਰਾ।

**شق** ***ਸ਼ੱਕ਼*** : ਸ਼ਿਗਾਫ਼, ਤੇੜ; ਸਵੇਰ; ਚੀਰਨਾ, ਛੇਦ ਕਰਨਾ; ਕਿਸੇ ਨੂੰ ਦੁਖ/ਰੰਜ ਵਿਚ ਪਾਉਣਾ; ਦੰਦੀਆਂ ਕਢਣਾ; ਕੌਮ ਤੋਂ ਅਡ ਹੋਣਾ।

**شقا** ***ਸ਼ਕ਼ਾ*** : ਤਰਕਸ਼, ਭਥਾ।

**شقا** ***ਸ਼ਿਕ਼ਾ***: ਬਦਬਖ਼ਤੀ।

**شقاوت** ***ਸ਼ਕ਼ਾਵਤ*** : ਪਥਰ-ਦਿਲੀ; ਬਦ ਕਿਸਮਤੀ।

**شقاق** ***ਸ਼ਿਕ਼ਾਕ਼*** : ਦੁਸ਼ਮਣੀ; ਵੈਰ-ਵਿਰੋਧ, ਫੁੱਟ।

**شقدار** ***ਸ਼ਿਕ਼ਦਾਰ*** : ਸਿਕਦਾਰ, ਪਿੰਡਾਂ ਦਾ ਚੌਧਰੀ, ਇਲਾਕੇ ਦਾ ਹਾਕਮ।

**شقه** ***ਸ਼ੁਕਾ,*** **شقه** ***ਸ਼ਿਕ਼ਾ*** : ਮੇਹਨਤ, ਮਸ਼ੱਕਤ।

**شقه** ***ਸ਼ੁਕ਼ਾ*** : ਕਾਗ਼ਜ਼ ਜਾਂ ਕਪੜੇ ਦਾ ਟੁਕੜਾ, ਜਿਸ ਉਤੇ ਬਾਦਸ਼ਾਹ ਆਪਣੇ ਅਧਕਾਰੀਆਂ ਨੂੰ ਜ਼ਰੂਰੀ ਕੰਮ ਲਈ ਹੁਕਮ ਲਿਖੇ; ਝੰਡੇ ਦਾ ਫਰੇਰਾ, ਦੂਰ ਦੁਰਾਡੇ ਦਾ ਸਫ਼ਰ; ਮੇਹਨਤ; ਕਸਾਈਆਂ ਦੀ ਪਰਭਾਸ਼ਾ ਵਿਚ/ਜਾਨਵਰ ਦਾ ਲੰਮੇ ਜਾਂ ਚੌੜੇ ਦਾਅ ਵਜੋਂ ਅੱਧਾ ਹਿਸਾ।

**شقی** ***ਸ਼ਕ਼ੀ*** : ਕਠੋਰ-ਚਿਤ, ਜ਼ਾਲਮ, ਅਭਾਗਾ।

**شک** ***ਸ਼ਕ*** : ਸੰਦੇਹ, ਗੁਮਾਨ, ਗੁਮਾਨ ਕਰਨਾ; ਸੰਖੀਆ।

**شکار** ***ਸ਼ਿਕਾਰ*** : ਕਿਸੇ ਜਾਨਵਰ ਦੇ ਮਾਰਨ ਦਾ ਇਰਾਦਾ ਕਰਨਾ; ਜੰਗਲੀ ਜਾਨਵਰ ਨੂੰ ਮਾਰਨ ਦਾ ਕੰਮ, ਮਾਰਿਆ ਹੋਇਆ ਜਾਨਵਰ; ਹਿਰਨ।

**شکاری** ***ਸ਼ਿਕਾਰੀ*** : ਸ਼ਿਕਾਰ ਨਾਲ ਸਬੰਧਤ, ਸ਼ਿਕਾਰ ਕਰਨ ਵਾਲਾ; ਹਿਰਨ ਦੇ ਰੰਗ ਦਾ।

**شکاف** ***ਸ਼ਕਾਫ਼*** : (ਸ਼ਗਾਫ਼) ਛੇਦ, ਤੇੜ।

**شکال** ***ਸ਼ਿਕਾਲ*** : ਊਠ, ਖੋਤੇ ਜਾਂ ਘੋੜੇ ਦੇ ਪੈਰਾਂ ਵਿਚ ਬੰਨ੍ਹਣ ਵਾਲੀ ਰਸੀ, ਪੈਖੜ,ਮਕਰ, ਫ਼ਰੇਬ, ਹੀਲਾ; ਓਹ ਘੋੜਾ ਜਿਸ ਦੀਆਂ ਤਿੰਨ ਟੰਗਾਂ ਚਿੱਟੀਆਂ ਅਤੇ ਚੌਥੀ ਕਿਸੇ ਹੋਰ ਰੰਗ ਦੀ ਹੋਵੇ।

**شکّال** ***ਸ਼ੱਕਾਲ*** : ਸ਼ਕਲ ਬਣਾਉਣ ਵਾਲਾ; ਮਸਖ਼ਰਾ।

**شکایت** ***ਸ਼ਿਕਾਯਤ*** : ਸ਼ਿਕਵਾ, ਗਿਲਾ, ਰੋਸ, ਗਿਲਾ ਕਰਨਾ, ਰੋਸ ਕਰਨਾ।

**شکر** ***ਸ਼ਕਰ,*** **شکّر** ***ਸ਼ੱਕਰ*** : ਪਰਸਿੱਧ ਮਿਠੀ ਸ਼ੈ ਜੋ ਗੰਨੇ ਦੇ ਰਸ ਤੋਂ ਬਣਦੀ ਹੈ, ਖੰਡ, ਚੀਨੀ, ਗੁੜ, ਬੂਰਾ; ਮਸ਼ੂਕ ਦੇ ਹੋਠ।

**شکرآب** ***ਸ਼ਕਰ-ਆਬ*** : ਥੋੜੀ ਜੇਹੀ ਨਰਾਜ਼ਗੀ ਜਾਂ ਰੰਜਸ਼, ਜੋ ਆਮ ਤੋਰ ਤੇ ਆਸ਼ਕ ਮਸ਼ੂਕ ਵਿਚਕਾਰ ਹੋ ਜਾਂਦੀ ਹੈ; ਸ਼ਰਬਤ।

**شکربوره** ***ਸ਼ਕਰ-ਬੂਰਾ*** : ਖੰਡ ਤੇ ਬਦਾਮ ਭਰ ਕੇ ਬਣਾਇਆ ਸਮੋਸਾ।

**شکرپا** ***ਸ਼ਕਰ-ਪਾ*** : ਲੰਗੜਾ।

**شکرخند(خنده)** ***ਸ਼ਕਰਖ਼ੰਦ (ਖ਼ੰਦਾ)*** : ਮੁਸਕਾਨ, ਮੁਸਕਰਾਹਟ।

**شکررنج** ***ਸ਼ਕਰ ਰੰਜ,*** **شکررنگ** ***ਸ਼ਕਰ-ਰੰਗ*** : ਨਾਖੁਸ਼, ਨਰਾਜ਼।

**شکررنجی(رنگی)** ***ਸ਼ਕਰ ਰੰਜੀ (ਰੰਗੀ)*** : ਮਮੂਲੀ ਜੇਹੀ ਰੰਜਸ਼।

**شکرریز** ***ਸ਼ਕਰ-ਰੇਜ਼*** : ਵਿਆਹ ਵਾਲੀ ਰਾਤ ਨੂੰ ਲਾੜੇ ਤੇ ਵੌਹਟੀ ਤੋਂ ਨਿਛਾਵਰ ਕੀਤੀ ਗਈ ਚੀਜ਼; ਹਦੋਂ ਵੱਧ ਖ਼ੁਸ਼ੀ ਨਾਲ ਰੋਣਾ; ਲਤੀਫ਼ੇਬਾਜ਼, ਖੁਸ਼ਤਬੀਅਤ, ਮਿਠਬੋਲਾ, ਹਲਵਾਈ, ਮਸ਼ੂਕ ਦਾ ਹੋਠ; ਚੰਗਾ ਸ਼ੇਅਰ।

**شکرریزی** ***ਸ਼ਕਰਰੇਜ਼ੀ*** : ਮਿਠੀਆਂ ਗਲਾਂ; ਮਿਠੇ ਬੋਲ।

**شکرعقیق رنگ** ***ਸ਼ਕਰ-ਏ-ਅਕ਼ੀਕ਼-ਰੰਗ*** : ਮਸ਼ੂਕ ਦੇ ਹੋਠ।

**شکرلب** ***ਸ਼ਕਰ-ਲਬ*** : ਮਸ਼ੂਕ; ਮਿਠੇ ਹੋਠਾਂ ਵਾਲਾ।

**شکرلنگ** ***ਸ਼ਕਰ-ਲੰਗ*** : ਥੋੜਾ ਲੰਗ ਮਾਰਨ ਵਾਲਾ।

**شکروشیربودن** ***ਸ਼ਕਰ-ਉ-ਸ਼ੀਰ ਬੂਦਨ*** : ਘਿਓ ਖੰਡ ਹੋਣਾ, ਬੌਹਤ ਮੇਲ-ਜੋਲ ਹੋਣਾ, ਘੁਲਮਿਲ ਜਾਣਾ।

**شکر** ***ਸ਼ਕਰ*** : ਕਾਲਾ ਭੂੰਡ, ਡੇਮੂੰ; ਭੌਰਾ।

**شکر** ***ਸ਼ਕਰ*** : ਇਸਤਰੀ ਦਾ ਗੁਪਤ ਅੰਗ।

**شکر** ***ਸ਼ਿਕਰ*** : ਸ਼ਿਕਾਰ, ਸ਼ਿਕਾਰੀ; ਟੁੱਟਾ ਹੋਇਆ; ਤੋੜਨ ਵਾਲਾ; ਲੜਨ ਵਾਲਾ, ਲੜਾਕਾ।

**شکر** ***ਸ਼ੁਕਰ*** : ਦੇਣ ਵਾਲੇ ਦਾ ਧੰਨਵਾਦ ਕਰਨਾ, ਉਪਕਾਰ ਮੰਨਣਾ।

**شکریه** ***ਸ਼ੁਕਰੀਯਾ*** : ਉਪਕਾਰ ਮੰਨਣਾ, ਸ਼ੁਕਰਾਨਾ, ਕਿਸੇ ਦੇ ਉਪਕਾਰ ਨੂੰ ਪਰਸ਼ੰਸਾ ਵਜੋਂ ਪਰਗਟ ਕਰਨਾ, ਧੰਨਵਾਦ।

**شکرہ** ***ਸ਼ਿਕਰਾ*** : ਬਾਸ਼ੇ ਨਾਲੋਂ ਛੋਟਾ ਇਕ ਪਰਸਿੱਧ ਸ਼ਿਕਾਰੀ ਪੰਛੀ, ਬਾਜ਼ ਦੀ ਕਿਸਮ ਦਾ ਪੰਛੀ।

**شکست** ***ਸ਼ਿਕਸਤ*** : ਹਾਰ, ਭਾਂਜ, ਮਾਤ, ਟੁਟ ਭੱਜ।

**شکستہ** ***ਸ਼ਿਕਸ਼ਤਾ*** : ਟੁੱਟਾ ਹੋਇਆ, ਖ਼ਰਾਬ, ਬੇਰੌਣਕ।

**شکستہ رنگ** ***ਸ਼ਿਕਸਤਾ-ਰੰਗ*** : ਪੀਲਾ ਰੰਗ, ਮੁਰਝਾਇਆ ਹੋਇਆ।

**شکفت** ***ਸ਼ਿਕਿਫ਼ਤ*** : ਹੈਰਾਨੀ, ਅਚੰਭਾ।

**شکل** ***ਸ਼ਕਲ*** : ਸੂਰਤ, ਬਣਾਵਟ, ਰੂਪ; ਵਰਗਾ।

**شکم** ***ਸ਼ਿਕਮ*** : ਪੇਟ, ਢਿੱਡ।

**شکم بندہ** ***ਸ਼ਿਕਮ-ਬੰਦਾ*** : ਬੌਹਤ ਖਾਣ ਵਾਲਾ, ਪੇਟੂ, ਕੇਵਲ ਰੋਟੀ ਤੇ ਰੈਹਣ ਵਾਲਾ ਨੌਕਰ, ਲਾਲਚੀ।

**شکن** ***ਸ਼ਿਕਨ*** : ਸਿਲਵਟ, ਵਲ; ਨਰਮੀ, ਮੁਲਾਇਮੀ; ਸ਼ੇਅਰ ਤੇ ਗਾਇਨ; ਤੇਜ਼ ਹੋਣਾ, ਮਕਰ, ਹੀਲਾ, ਫ਼ਰੇਬ; ਮਸ਼ੂਕ ਦੀ ਜ਼ੁਲਫ਼ ਦਾ ਪੇਚ।

**شکنجہ** ***ਸ਼ਿਕੰਜਾ*** : (ਪੰਜਾਬੀ ਵਿਚ ਪਰਚਲਤ ਰੂਪ 'ਸ਼ਕੰਜਾ ਹੈ), ਸਜ਼ਾ ਦੇਣ ਦਾ ਇਕ ਸੰਦ; ਸਜ਼ਾ ਦੀ ਇਕ ਕਿਸਮ; ਕਾਠ ਮਾਰਨਾ; ਜਿਲਦਸਾਜ਼ੀ ਦਾ ਇਕ ਸੰਦ।

**شکور** ***ਸ਼ਕੂਰ*** : ਬੌਹਤ ਸ਼ੁਕਰ ਕਰਨ ਵਾਲਾ; ਖ਼ੁਦਾ ਦਾ ਇਕ ਨਾਮ, ਸ਼ੁਕਰ ਕਰਨਾ।

**شکوفہ** ***ਸ਼ਕੂਫ਼ਾ,*** **شگوفہ** ***ਸ਼ਗੂਫ਼ਾ*** : ਕਲੀ, ਖਿੜਦਾ ਹੋਇਆ ਫੁੱਲ; ਰੁਖ ਦਾ ਫੁੱਲ; ਉਲਟੀ, ਅਜੀਬ ਤੇ ਅਨੋਖੀ ਗੱਲ।

**شکوک** ***ਸ਼ਕੂਕ*** : ਸ਼ਕ ਕਰਨ ਵਾਲਾ, ਸ਼ਕੀ।

**شُکوک** ***ਸ਼ੁਕੂਕ*** : (ਸ਼ਕ **شک** ਦਾ ਬੌਹਵਚਨ) ਬੌਹਤੇ ਸ਼ੱਕ।

**شُکوہ** ***ਸ਼ੁਕੂਹ*** : ਸ਼ਾਨ-ਸ਼ੌਕਤ, ਬਜ਼ੁਰਗੀ; ਦਬਦਬਾ, ਰੋਹਬ ਦਾਬ।

**شکوہ** ***ਸ਼ਿਕੂਹ*** : ਡਰ, ਭੈ।

**شکوہ** ***ਸ਼ਕਵਾ*** : ਗਿਲਾ।

**شکیل** ***ਸ਼ਕੀਲ*** : ਖ਼ੂਬਸੂਰਤ, ਸੁਡੌਲ।

**شکیلہ** ***ਸ਼ਕੀਲਾ*** : ਇਸਤਰੀ।

**شکیب** ***ਸ਼ਿਕੇਬ*** : ਅਰਾਮ, ਸਬਰ, ਸੰਤੋਖ।

**شکیبا** ***ਸ਼ਿਕੇਬਾ*** : ਸਬਰ ਕਰਨ ਵਾਲਾ, ਸੰਤੋਖੀ।

**شگاف** ***ਸ਼ਿਗਾਫ਼*** : ਦਰਾੜ, ਤੇੜ, ਮੋਰੀ।

**شگال** ***ਸ਼ਗਾਲ*** : ਗਿਦੜ।

**شگر** ***ਸ਼ਗਰ*** : ਭੌਰਾ, ਭੂੰਡ।

**شگرف** ***ਸ਼ਗਰਫ਼*** : ਚੰਗਾ, ਵਧੀਆ।

**شگرف** ***ਸ਼ਿਗਰਫ਼*** : ਅਦੁੱਤੀ, ਅਸਧਾਰਨ, ਨੇਕ; ਬਜ਼ੁਰਗ; ਜੌਸ਼ਾਂਦਾ।

~~**شگفت** ***ਸ਼ਿਗਿਫ਼ਤ***~~ : ਹੈਰਾਨੀ, ਅਚੰਭਾ।

**شگفت** ***ਸ਼ਿਗੁਫ਼ਤ,*** **شگفت** ***ਸ਼ੁਗੁਫ਼ਤ*** : ਖਿੜਿਆ ਹੋਇਆ, ਖ਼ੁਸ਼, ਖੁਲ੍ਹਾਪਣ, ਖੇੜਾ, ਫੁੱਲ ਦਾ ਖਿੜਨਾ।

**شگوفہ** ***ਸ਼ਿਗੂਫ਼ਾ*** : ਕਲੀ; ਕੈ, ਉਲਟੀ।

**شل** ***ਸ਼ਲ*** : ਰੰਗ ਬਰੰਗਾ (ਚਮੜਾ); ਸੁਸਤ, ਨਰਮ; ਥਕਿਆ ਟੁਟਿਆ।

**شل** ***ਸ਼ੱਲ*** : ਆਦਮੀ ਜਿਸ ਦੇ ਹੱਥ ਪੈਰ ਹਿਲ-ਜੁੱਲ ਨਾ ਸਕਣ ਤੇ ਓਹ ਕੰਮ ਕਰਨ ਤੋਂ ਆਤੁਰ ਹੋਵੇ; ਹੱਥਾਂ ਦਾ ਸੋਕਾ, ਲੁੰਜਾ; ਸੁਸਤ (ਚੀਜ਼); ਅਪਾਹਜ, ਚਲਾਉਣਾ, ਟੋਰਨਾ; ਕਪੜੇ ਨੂੰ ਸੁਕਾਉਣਾ; ਸਿਊਣਾ।

**شِل** ***ਸ਼ਿਲ*** : ਛੋਟਾ ਭਾਲਾ, ਛੋਟਾ ਬਰਛਾ, ਬਰਛੀ।

**شُل** ***ਸ਼ੁਲ*** : ਇਕ ਫਲ ਦਾ ਨਾਮ, ਬਿਲ; ਹਰ ਸੁਸਤ ਤੇ ਨਰਮ ਚੀਜ਼, ਚਿਕੜ।

**شلّاق** ***ਸ਼ੱਲਾਕ*** : ਮੁਕਾ ਮਾਰਨਾ, ਥਪੜ ਮਾਰਨਾ, ਸੋਟੀ ਨਾਲ ਕੁਟਣਾ; ਕੂੰਡਾ; ਸ਼ੋਖ਼, ਫ਼ਸਾਦੀ, ਸ਼ਰਾਰਤੀ, ਚਲਾਕ, ਭਿਖਿਆ ਦਾ ਭਾਂਡਾ।

**شلائی** ***ਸ਼ਲਾਈ*** : ਨਾਖ਼ੁਸ਼, ਨਰਾਜ਼, ਸ਼ੋਖ਼, ਚੁਲਬੁਲਾ; ਸਖ਼ਤੀ ਕਰਨ ਵਾਲਾ; ਸਖ਼ਤ, ਪੱਕਾ; ਅਰਾਮ-ਪਸੰਦ, ਸੁਸਤ।

**شلائینی** ***ਸ਼ਲਾਈਨੀ*** : ਕੰਮ ਵਿਚ ਰੁਝੇ ਹੋਣਾ, ਕੰਮ ਵਿਚ ਦਿਲਚਸਪੀ; ਸ਼ੋਖ਼ੀ।

**شلتاق** ***ਸ਼ਲਤਾਕ਼*** : ਫ਼ਸਾਦ, ਵਧੀਕੀ, ਅਨਿਆਂ; ਖੁਰਚਣਾ; ਜੁੱਧ, ਲੜਾਈ।

**شلتوک** ***ਸ਼ਲਤੂਕ*** : ਧਾਨ।

**شلجم** ***ਸ਼ਲਜਮ,*** **شلغم** ***ਸ਼ਲਗਮ*** : ਗੋਗਲੂ।

**شلف** ***ਸ਼ਲਫ਼*** : ਬਦਕਾਰ (ਔਰਤ), ਵਿਭਚਾਰਨ।

**شلک** ***ਸ਼ਿਲਿਕ*** : ਕਈ ਬੰਦੂਕਾਂ ਦੀ ਇਕੋ ਵਾਰ ਚੱਲਣ ਦੀ ਅਵਾਜ਼; ਬਾੜ।

**شلنگ** ***ਸ਼ਲੰਗ*** : ਛਾਲ ਮਾਰਨਾ, ਛਾਲ, ਚੌਕੜੀ।

**شلوار** ***ਸ਼ਲਵਾਰ*** : (ਪੰਜਾਬੀ ਵਿਚ ਪਰਚਲਤ ਰੂਪ "ਸਲਵਾਰ" ਹੈ) ਪਜਾਮਾ, ਸਲਵਾਰ।

**شلہ** ***ਸ਼ਲਾ*** : ਬੁਤ, ਮੂਰਤੀ; ਮੂਰਤੀ-ਪੂਜ।

**شلّہ** ***ਸ਼ੱਲਾ*** : ਓਹ ਥਾਂ ਜਿਥੇ ਕੂੜਾ, ਗੰਦ ਆਦਿ ਸੁੱਟਦੇ ਹਨ, ਰੂੜੀ।

**شُلہ** ***ਸ਼ੁਲਾ*** : ਬੀਮਾਰਾਂ ਲਈ ਯਖ਼ਣੀ ਵਿਚ ਪਕਾਈ ਗਈ ਪਤਲੀ ਖਿਚੜੀ, ਸ਼ੋਲਾ।

**شُلّہ** ***ਸ਼ੁੱਲਾ*** : ਇਸਤਰੀ ਦਾ ਗੁਪਤ ਅੰਗ; ਹੈਜ਼ ਦੀ ਟਾਕੀ, ਮਾਹਵਾਰੀ ਦੀ ਲੀਰ।

**شم** ***ਸ਼ਮ*** : ਬੇਹੋਸ਼ੀ; ਘਿਰਨਾ, ਨਫ਼ਰਤ; ਫ਼ਰੇਬ, ਮਕਰ; ਪੁਕਾਰ; ਰੋਣ-ਧੋਣ, ਵੈਣ, ਵਿਰਲਾਪ; ਨਹੁੰ, ਪੂਛ।

**شُم** ***ਸ਼ੁਮ*** : ਤੋਤਲੇ ਜੋ ਇਸਤਰੀਆਂ ਆਪਣੇ ਹੱਥਾਂ ਪੈਰਾਂ ਆਦਿ ਤੇ ਉਖਣਾਉਂਦੀਆਂ ਹਨ।

**شما** ***ਸ਼ੁਮਾ*** : ਤੁਸੀਂ, ਆਪ।

**شمار** ***ਸ਼ੁਮਾਰ*** : ਹਿਸਾਬ, ਗਿਣਤੀ; ਫੱਟ; ਦੋਸਤੀ, ਮਿਤਰਤਾ; ਸਮਾਨ, ਵਰਗਾ।

**شمّاس** ***ਸ਼ੰਮਾਸ*** : ਸੂਰਜ ਨੂੰ ਪੂਜਣ ਵਾਲਾ, ਸਭ ਤੋਂ ਪੈਹਲੇ ਅਗ-ਪੂਜ ਦਾ ਨਾਮ'

**شمّاسیان** ***ਸ਼ੰਮਾਸੀਯਾਨ*** : 'ਸ਼ੰਮਾਸ' ਦੇ ਪੈਰੋਕਾਰ।

**شمال** ***ਸ਼ਮਾਲ*** : ਉਤਰੀ ਧਰੂ ਤੋਂ ਚਲਣ ਵਾਲੀ ਹਵਾ, ਪੁਰਾ।

**شمال** ***ਸ਼ਿਮਾਲ*** : ਖੱਬਾ ਹਥ; ਆਦਤ, ਸੁਭਾ, ਖ਼ਸਲਤ; ਬਕਰੀ ਦੇ ਥਣਾਂ ਤੇ ਜਾਂ ਫਲਾਂ ਉਪਰ ਚੜ੍ਹਾਈ ਜਾਣ ਵਾਲੀ ਥੈਲੀ; ਉਤਰੀ ਧਰੂ ਵਾਲਾ ਪਾਸਾ, ਉਤਰ ਦਿਸ਼ਾ।

**شمالہ** ***ਸ਼ਮਾਲਾ*** : ਸ਼ਮ੍ਹਾ, ਦੀਵਾ; ਇਕ ਕਿਸਮ ਦੇ ਚਾਵਲ।

**شمامہ** ***ਸ਼ਮਾਮਾ*** : ਸੁਗੰਧੀ, ਇਕ ਜੰਗਲੀ ਖ਼ਰਬੂਜ਼ਾ; ਸਜਾਇਆ ਹੋਇਆ ਮਕਾਨ; ਇਕ ਸਾਜ਼ ਜੋ ਬੰਸਰੀ ਨਾਲ ਵਜਾਇਆ ਜਾਂਦਾ ਹੈ।

**شمامہ** ***ਸ਼ੰਮਾਮਾ*** : ਸੁਗੰਧੀਆਂ ਦਾ ਫੰਬਾ; ਛੋਟਾ ਫੁਲ ਜੇਹੜਾ ਖ਼ੁਸ਼ਬੂ ਵਾਸਤੇ ਹਥ ਵਿਚ ਰਖਦੇ ਹਨ।

**شمائل** ***ਸ਼ਮਾਇਲ*** : (ਸ਼ਮੀਲਾ **شمیلہ** ਦਾ ਬੌਹਵਚਨ) ਆਦਤਾਂ; ਖਸਲਤਾਂ; ਸ਼ਕਲਾਂ, ਖਬੇ ਹਥ; ਰੁਖ ਦੀਆਂ ਕਰੂੰਬਲਾਂ।

**شمبلیت** ***ਸ਼ਮਬਲੀਤ,*** **شمبلید** ***ਸ਼ਮਬਲੀਦ*** : ਮੇਥੀ ਦੇ ਬੀਜ, ਮੇਥਰੇ, ਮੇਥੀ ਦਾ ਫੁੱਲ।

**شمد** ***ਸ਼ਮਦ*** : ਹੌਲੀ ਜੇਹੀ ਚਾਦਰ ਜੋ ਗਰਮੀਆਂ ਵਿਚ ਰਾਤ ਨੂੰ ਉਪਰ ਲਈ ਜਾਂਦੀ ਹੈ।

**شمر** ***ਸ਼ਮਰ*** : ਤਲਾਅ, ਹੌਜ਼, ਚੁਬਚਾ; ਮਲਾਈ।

**شِمر** ***ਸ਼ਿਮਰ*** : ਹਜ਼ਰਤ ਇਮਾਮ ਹੁਸੈਨ ਦੇ ਹਤਿਆਰੇ ਦਾ ਨਾਮ।

**شمس** ***ਸ਼ਮਸ*** : ਸੂਰਜ, ਸੋਨੇ ਦੀ ਡਲੀ।

**شمسہ** ***ਸ਼ਮਸਾ*** : ਰੋਸ਼ਨਦਾਨ; ਸੋਨੇ ਦਾ ਪਾਣੀ ਜਾਂ ਪਤਰਾ ਜੋ ਕਲਸ ਉਪਰ ਚੜ੍ਹਾਇਆ ਹੁੰਦਾ ਹੈ।

**شمشاد** ***ਸ਼ਮਸ਼ਾਦ*** : ਇਕ ਉਚੇ ਤੇ ਸੁੰਦਰ ਰੁਖ ਦਾ ਨਾਮ, ਇਸ ਰੁਖ ਨੂੰ ਮੈਹਬੂਬ ਦੇ ਕਦ ਨਾਲ ਉਪਮਾ ਦਿਤੀ ਜਾਂਦੀ ਹੈ।

**شمشیر** ***ਸ਼ਮਸ਼ੀਰ*** : ਤਲਵਾਰ, ਤੇਗ਼।

**شمع** ***ਸ਼ਮਅ*** : ਮੋਮ, ਮੋਮਬਤੀ।

**شمعِ ایمن** ***ਸ਼ਮਅ-ਏ-ਐਮਨ*** : ਓਹ ਰੱਬੀ ਨੂਰ ਜੋ ਵਾਦੀ-ਏ-ਐਮਨ ਵਿਚ ਹਜ਼ਰਤ ਮੂਸਾ ਨੂੰ ਇਕ ਰੁਖ ਉਤੇ ਦਿਸਿਆ ਸੀ।

**شمعِ سحر** ***ਸ਼ਮਅ-ਏ-ਸਹਰ*** : ਸਵੇਰ ਵੇਲੇ ਦਾ ਬੁਝ ਰਿਹਾ ਦੀਪਕ; ਮੌਤ ਨੇੜੇ ਵਿਅਕਤੀ।

**شُموع** ***ਸ਼ੁਮੂਅ*** : 'ਸ਼ਮਅ' ਦਾ ਬੌਹਵਚਨ।

**شملہ** ***ਸ਼ਮਲਾ*** : ਪਗੜੀ ਦਾ ਪਿਛੇ ਛੱਡਿਆ ਹੋਇਆ ਲੜ, ਪਗੜੀ ਦਾ ਤੁਰਾ; ਮੋਢੇ ਤੇ ਰਖਣ ਵਾਲੀ ਚਾਦਰ।

**شمن** ***ਸ਼ਮਨ*** : ਮੂਰਤੀ-ਪੂਜ।

**شمه** ***ਸ਼ੰਮਾ*** : ਥੋੜੀ ਸੁਗੰਧੀ; ਇਕ ਵਾਰ ਸੁੰਘਣਾ; ਥੋੜਾ ਕੁ, ਰਤਾ ਕੁ।

**شمه** ***ਸ਼ਿੰਮਾ*** : ਮਲਾਈ।

**شميم** ***ਸ਼ਮੀਮ*** : ਖ਼ੁਸ਼ਬੂਦਾਰ ਹਵਾ; ਸੁੰਘਣਾ; ਸੁਗੰਧੀ, ਮੈਹਕ, ਉੱਚੀ ਚੀਜ਼।

**شميمه** ***ਸ਼ਮੀਮਾ*** : ਖ਼ੁਸ਼ਬੂ।

**شناخت** ***ਸ਼ਿਨਾਖ਼ਤ*** : ਪਛਾਣ, ਤਮੀਜ਼।

**شناختن** ***ਸ਼ਿਨਾਖ਼ਤਨ*** : ਪਛਾਣਨਾ।

**شنار** ***ਸ਼ਨਾਰ,*** **شنار** ***ਸ਼ਿਨਾਰ*** : ਤਰਨ ਵਾਲਾ, ਤਰਾਕ, ਤਾਰੂ; ਮਨਹੂਸ।

**شناور** ***ਸ਼ਨਾਵਰ,*** **شناور** ***ਸ਼ਿਨਾਵਰ:*** ਤਰਾਕ, ਤਾਰੂ।

**شناه** ***ਸ਼ਿਨਾਹ,*** **شناورى** ***ਸ਼ਿਨਾਵਰੀ*** : ਤਰਾਕੀ।

**شنجرف** ***ਸ਼ੰਜਰਫ਼,*** **شنجرف** ***ਸ਼ਿੰਜਰਫ਼,*** **شنگرف** ***ਸ਼ਿੰਗਰਫ਼*** : ਇਕ ਲਾਲ ਰੰਗ ਦੀ ਧਾਤ ਜੇਹੜੀ ਪਾਰੇ ਤੇ ਗੰਧਕ ਦੀ ਮਿਲਾਵਟ ਨਾਲ ਤਿਆਰ ਹੁੰਦੀ ਹੈ।

**شنگ** ***ਸ਼ੰਗ*** : ਉੱਚਕਾ, ਚੋਰ, ਡਾਕੂ; ਮਖ਼ੌਲੀਆ; ਸ਼ੋਖ਼, ਚੁਲਬੁਲਾ; ਚਲਾਕ, ਬੇਸ਼ਰਮ।

**شو** ***ਸ਼ੋ*** : (ਸ਼ੁਦਨ شدن=ਹੋਣਾ ਤੋਂ) ਹੋ, ਹੋ ਜਾ।

**شو** ***ਸ਼ੂ*** : (ਸ਼ੁਸਤਨ شستن =ਧੋਣਾ ਤੋਂ) ਸ਼ੌਹਰ, ਖ਼ਾਵੰਦ, ਖ਼ਸਮ।

**شوات** ***ਸ਼ਵਾਤ,*** **شواں** ***ਸ਼ਵਾਦ,*** **شوار** ***ਸ਼ਵਾਰ*** : ਸੁਰਖ਼ਾਬ; ਗਿਰਗਿਟ।

**شوب** ***ਸ਼ੂਬ*** : ਪਗੜੀ; ਧੁਆਈ।

**شوب** ***ਸ਼ੌਬ*** : ਮਿਲਾਵਟ, ਮੇਲ; ਸ਼ੈਹਦ।

**شوخ** ***ਸ਼ੋਖ਼*** : ਗੁਸਤਾਖ਼, ਢੀਠ; ਦਲੇਰ, ਨਿਡਰ; ਚਲਾਕ, ਤੇਜ਼ ਤਰਾਰ; ਬੇਸ਼ਰਮ, ਚੋਰ, ਡਾਕੂ, ਠੱਗ; ਮਸਖ਼ਰਾ, ਮਖ਼ੌਲੀਆ।

**شوخترازو** ***ਸ਼ੋਖ਼-ਤਰਾਜ਼ੂ*** : ਘਟ ਤੋਲਣ ਵਾਲਾ, ਠਗ, ਧੋਖੇਬਾਜ਼।

**شوخچشم** ***ਸ਼ੋਖ਼-ਚਸ਼ਮ*** : ਬੇਸ਼ਰਮ; ਮਸ਼ੂਕ।

**شوخچشمى** ***ਸ਼ੋਖ਼-ਚਸ਼ਮੀ*** : ਬੇਸ਼ਰਮੀ।

**شوخطبع** ***ਸ਼ੋਖ਼-ਤਬਅ,*** **شوخطبيعت** ***ਸ਼ੋਖ਼-ਤਬੀਅਤ*** : ਤੇਜ਼-ਸੁਭਾ।

**شوخى** ***ਸ਼ੋਖ਼ੀ*** : ਤੇਜ਼ੀ, ਤਿਖਾਪਣ; ਸ਼ਰਾਰਤ; ਗੁਸਤਾਖ਼ੀ।

**شور** ***ਸ਼ੋਰ*** : ਰੌਲਾ, ਪਰਸਿੱਧੀ, ਮਸ਼ਹੂਰੀ; ਨਮਕ; ਨਮਕੀਨ, ਇਸ਼ਕ, ਪਾਗਲਪਣ।

**شورابه** ***ਸ਼ੋਰਾਬਾ*** : ਖਾਰਾ ਪਾਣੀ, ਸ਼ੋਰਾ।

**شورباج** ***ਸ਼ੋਰਬਾਜ*** : ਸ਼ੋਰਬਾ।

**شورش** ***ਸ਼ੋਰਿਸ਼*** : ਖਾਰਾਪਣ, ਸ਼ੋਰ-ਸ਼ਰਾਬਾ, ਰੌਲਾ-ਗੌਲਾ, ਫ਼ਸਾਦ, ਹੰਗਾਮਾ; ਪਰੇਸ਼ਾਨੀ।

**شورشكده** ***ਸ਼ੋਰਿਸ਼-ਕਦਾ*** : ਫ਼ਸਾਦ ਦਾ ਘਰ; ਸੰਸਾਰ।

**شوره** ***ਸ਼ੋਰਾ*** : ਲੂਣ ਵਰਗਾ ਇਕ ਪਦਾਰਥ ਜੋ ਆਤਸ਼ਬਾਜ਼ੀ ਵਿਚ ਕੰਮ ਆਉਂਦਾ ਹੈ; ਕੱਲਰ, ਇਕ ਕਿਸਮ ਦਾ ਦਰਖ਼ਤ।

**شورهبوم** ***ਸ਼ੋਰਾ-ਬੂਮ*** : ਖਾਰੀ ਜ਼ਮੀਨ, ਕਲਰ।

**شورى** ***ਸ਼ੂਰਾ*** : ਮਸ਼ਵਰਾ, ਸਲਾਹ।

**شوريده** ***ਸ਼ੋਰੀਦਾ*** : ਤਲਖ਼ (ਮਜ਼ਾ), ਕੌੜਾ (ਸੁਆਦ); ਪਰੇਸ਼ਾਨ, ਦੀਵਾਨਾ, ਪਾਗ਼ਲ, ਮਸਤਾਨਾ, ਪਰੇਮੀ।

**شوريدهبخت** ***ਸ਼ੋਰੀਦਾ-ਬਖ਼ਤ*** : ਮੰਦਭਾਗਾ।

**شوريدهسر** ***ਸ਼ੋਰੀਦਾ-ਸਰ*** : ਪਰੇਸ਼ਾਨ, ਦੀਵਾਨਾ; ਸਿਰਫਿਰਿਆ।

**شوريدهسرى** ***ਸ਼ੋਰੀਦਾ-ਸਰੀ*** : ਦੀਵਾਨਗੀ, ਪਾਗਲਪਣ।

**شوستر** ***ਸ਼ੂਸਤਰ*** : ਖ਼ੂਜ਼ਿਸਤਾਨ ਦੇ ਇਕ ਸ਼ੈਹਰ ਦਾ ਨਾਮ।

**شوشه** ***ਸ਼ੋਸ਼ਾ*** : ਹਰ ਚੀਜ਼ ਦਾ ਟੋਟਾ; ਸੋਨੇ ਚਾਂਦੀ ਦੀ ਸੀਖ਼; ਰੇਤ ਦਾ ਟਿਲਾ; ਨਿਸ਼ਾਨ, ਸ਼ਹੀਦਾਂ ਦੀ ਕਬਰ ਉਤੇ ਬਣਾਇਆ ਜਾਂਦਾ ਨਿਸ਼ਾਨ।

**شوق** ***ਸ਼ੌਕ*** : ਇਛਾ, ਚਾਹ, ਦਿਲ ਦੀ ਰੁਚੀ; ਚਾਟ; ਚਸਕਾ; ਉਮੰਗ।

**شوکت** ***ਸ਼ੌਕਤ*** : ਸ਼ਕਤੀ; ਦਬਦਬਾ; ਲੜਾਈ ਦੀ ਸ਼ਿੱਦਤ; ਹਥਿਆਰ, ਤੇਜ਼ੀ; ਕੰਡਾ, ਸ਼ਾਨ-ਸ਼ੌਕਤ, ਮਰਤਬਾ।

**شوله** ***ਸ਼ੋਲਾ*** : ਕੂੜਾ ਕਰਕਟ; ਗੋਹਾ-ਕੂੜਾ, ਰੂੜੀ; ਦੁਮਦਾਰ ਤਾਰੇ ਦੀ ਰੋਸ਼ਨੀ।

**شوم** ***ਸ਼ੂਮ*** : ਭੈੜਾ, ਬਦ, ਮਨਹੂਸ, ਕੰਜੂਸ।

**شومی** ***ਸ਼ੂਮੀ*** : ਨਹੂਸਤ, ਬਦਸ਼ਗਨੀ।

**شوهره** ***ਸ਼ੌਹਰਾ*** : ਦੁਲਹਨ ਤੇ ਦੂਲ੍ਹਾ ਦੇ ਸਿਰ ਤੇ ਬੰਨ੍ਹਣ ਵਾਲੀ ਫੁਲ-ਮਾਲਾ, ਫੁਲਾਂ ਦਾ ਸੇਹਰਾ।

**شوی** ***ਸ਼ੂਯ*** : ਪਤੀ, ਘਰਵਾਲਾ, ਖ਼ਾਵੰਦ; ਸ਼ਰਾਬ ਦਾ ਚਾਹਵਾਨ; ਕਮੀਜ਼।

**شه** ***ਸ਼ਹ*** : (ਸ਼ਾਹ **شاه** ਦਾ ਸੰਖਿਪਤ ਰੂਪ) ਬਾਦਸ਼ਾਹ; ਵਡਾ; ਸ਼ਤਰੰਜ ਦੀ ਇਕ ਚਾਲ।

**شه** ***ਸ਼ੁਹ*** : ਘਿਰਨਾ, ਨਫ਼ਰਤ, ਕਰਾਹਤ।

**شهاب** ***ਸ਼ਿਹਾਬ*** : ਉਚਾ ਉਠਣ ਵਾਲਾ ਅਗ ਦਾ ਭਬੂਕਾ, ਟੁੱਟਣ ਵਾਲਾ ਸਤਾਰਾ, ਬੋਦੀ ਵਾਲਾ ਤਾਰਾ।

**شهاب الدین سهروردی** ***ਸ਼ਿਹਾਬ-ਉਦ-ਦੀਨ ਸੁਹਰਵਰਦੀ*** : ਇਕ ਪਰਸਿੱਧ ਮੁਸਲਮਾਨ ਵਿਦਵਾਨ ਜੋ ੫੩੭ ਹਿਜਰੀ ਵਿਚ ਪੈਦਾ ਹੋਏ ਤੇ ੬੩੦ ਹਿਜਰੀ ਵਿਚ ਓਹਨਾਂ ਦਾ ਦਿਹਾਂਤ ਹੋਇਆ, ਓਹ ਗਿਆਨ ਤੇ ਦਰਸ਼ਨ ਵਿਚ ਨਿਪੁੰਨ ਸਨ, ਆਪਣੇ ਸਮੇਂ ਦੇ ਬਗਦਾਦ ਦੇ ਮੁਖੀ ਸ਼ੈਖ ਸਨ ਅਤੇ ਸ਼ੈਖ਼ ਨਜੀਬੁੱਦ-ਦੀਨ ਸੁਹਰਾਵਰਦੀ ਦੇ ਮੁਰੀਦ ਸਨ।

**شهاب الدین غوری** ***ਸ਼ਿਹਾਬ-ਉਦ-ਦੀਨ ਗ਼ੌਰੀ*** : ਅਫ਼ਗਾਨਿਸਤਾਨ ਦੇ ਪਰਸਿੱਧ ਬਾਦਸ਼ਾਹ ਦਾ ਨਾਮ, ਜਿਸ ਨੇ ਹਿੰਦੁਸਤਾਨ ਉਤੇ ਨੌਂ ਹਮਲੇ ਕੀਤੇ; ਉਸ ਦੀ ਮੌਤ ੧੨੧੦ ਈ. ਵਿਚ ਹੋਈ।

**شهادت** ***ਸ਼ਹਾਦਤ*** : ਗਵਾਹੀ, ਸਚੀ ਗਵਾਹੀ; ਗਵਾਹੀ ਦੇਣਾ, ਸਾਖੀ ਭਰਨਾ; ਸਚੀ ਖ਼ਬਰ; ਸ਼ਹੀਦ ਹੋਣਾ, ਰਬ ਦੇ ਰਾਹ ਮਾਰੇ ਜਾਣਾ, ਬੇਗੁਨਾਹ ਕਤਲ ਹੋਣਾ, ਖ਼ੁਦਾ ਦੀ ਏਕਤਾ ਅਤੇ ਹਜ਼ਰਤ ਮੁਹੰਮਦ ਸਾਹਿਬ ਦੀ ਰਿਸਾਲਤ (ਰਸੂਲ ਹੋਣਾ) ਨੂੰ ਸਚੇ ਦਿਲੋਂ ਮੰਨਣਾ, ਸ਼ਹਾਦਤ ਦਾ ਕਲਮਾ।

**شهامت** ***ਸ਼ਹਾਮਤ*** : ਦਲੇਰੀ, ਬਹਾਦਰੀ; ਚੁਸਤੀ; ਵਡਿਆਈ; ਖ਼ੁਸ਼ੀ।

**شهباز** ***ਸ਼ਹਬਾਜ਼*** : (ਪੰਜਾਬੀ ਵਿਚ ਪਰਚਲਤ ਰੂਪ "ਸ਼ਹਿਬਾਜ਼" ਹੈ) ਬਾਜ਼ ਤੋਂ ਇਕ ਵਡੇ ਸ਼ਿਕਾਰੀ ਪੰਛੀ ਦਾ ਨਾਮ, ਵਡਾ ਬਾਜ਼; ਸੰਗੀਤ ਦੇ ਇਕ ਗਾਣੇ ਤੇ ਸੁਰ ਦਾ ਨਾਮ।

**شهبالا** ***ਸ਼ਹਬਾਲਾ*** : ਲਾੜੇ ਦਾ ਸਾਥੀ, ਸਰਬਾਲਾ।

**شهد** ***ਸ਼ਹਦ*** : (ਪੰਜਾਬੀ ਵਿਚ ਪਰਚਲਤ ਰੂਪ "ਸ਼ਹਿਦ" ਹੈ), ਮਿਠਾ ਸ਼ੀਰਾ ਜੋ ਮਖਿਆਲ ਇਕਤਰ ਕਰਦਾ ਹੈ, ਮਾਖਿਓਂ।

**شهدا** ***ਸ਼ੁਹਦਾ*** : (ਸ਼ਹੀਦ ਦਾ ਬੌਹਵਚਨ) ਓਹ ਲੋਕ ਜੋ ਰੱਬ ਦੀ ਰਾਹ ਤੇ ਮਾਰੇ ਜਾਣ; ਹਾਜ਼ਰ, ਗਵਾਹ।

**شهر** ***ਸ਼ਹਰ*** : ਸਾਲ ਦਾ ਬਾਰ੍ਹਵਾਂ ਭਾਗ, ਮਹੀਨਾ; ਚੰਦ; ਜ਼ਾਹਰ ਹੋਣਾ; ਮਿਆਨ 'ਚੋਂ ਤਲਵਾਰ ਖਿਚਣਾ।

**شهرِ خدا** ***ਸ਼ਹਰ-ਏ-ਖ਼ੁਦਾ*** : ਸਤਵਾਂ ਕੁਮਰੀ (ਚੰਦ ਦਾ) ਮਹੀਨਾ, ਮਹੀਨਾ ਰਜਬ।

**شهور** ***ਸ਼ੁਹੂਰ*** : (ਸ਼ਹਰ **شهر** ਦਾ ਬੌਹਵਚਨ) ਮਹੀਨੇ।

**شهر** ***ਸ਼ਹਰ*** : (ਪੰਜਾਬੀ ਵਿਚ ਪਰਚਲਤ ਰੂਪ "ਸ਼ੈਹਰ" ਹੈ), ਵਡਾ ਕਸਬਾ, ਵਡੀ ਬਸਤੀ, ਨਗਰ।

**شهرآشوب** ***ਸ਼ਹਰ-ਆਸ਼ੋਬ*** : ਕਿਸੇ ਉਜੜੇ ਹੋਏ ਸ਼ੈਹਰ ਦਾ ਕਵਿਤਾ ਵਿਚ ਮਾਤਮ ਜਾਂ ਜ਼ਿਕਰ; ਸੁੰਦਰਤਾ ਵਿਚ ਜਗਤ ਪਰਸਿੱਧ ਵਿਅਕਤੀ।

**شهربند** ***ਸ਼ਹਰ-ਬੰਦ*** : ਸ਼ੈਹਰ ਦੀ ਚਾਰਦੀਵਾਰੀ, ਫ਼ਸੀਲ; ਕਿਲ੍ਹਾ, ਗੜ੍ਹ; ਕਮਰਾ, ਹੁਜਰਾ।

**شهرتاش** ***ਸ਼ਹਰਤਾਸ਼*** : ਇਕੋ ਸ਼ੈਹਰ ਦੇ ਵਾਸੀ, ਹਮ-ਵਤਨ, ਹਮ-ਸ਼ੈਹਰੀ, ਗਵਾਂਢੀ।

**شهرکشا** ***ਸ਼ਹਰ-ਕੁਸ਼ਾ,*** **شهرگیر** ***ਸ਼ਹਰ-ਗੀਰ*** : ਵਿਜੇਤਾ, ਬਾਦਸ਼ਾਹ।

**شهرنبی** ***ਸ਼ਹਰ-ਏ-ਨਬੀ*** : ਮਦੀਨਾ।

**شهری** ***ਸ਼ਹਰੀ*** : ਸ਼ੈਹਰ ਦਾ ਰੈਹਣ ਵਾਲਾ।

**شهربانو** ***ਸ਼ਹਰ ਬਾਨੋ*** : ਹਜ਼ਰਤ ਜ਼ੈਨੁਲ ਆਬਿਦੀਨ ਦੀ ਮਾਤਾ ਦਾ ਨਾਮ ਜੋ ਹਜ਼ਰਤ ਇਮਾਮ ਹੁਸੈਨ ਦੀ ਬੀਵੀ ਅਤੇ ਈਰਾਨ ਦੇ ਬਾਦਸ਼ਾਹ ਯਜ਼ਦਗਰਦ ਦੀ ਪੁਤਰੀ ਸੀ।

**شهرت** ***ਸ਼ੁਹਰਤ*** : ਪਰਗਟ ਕਰਨਾ, ਤਲਵਾਰ ਖਿੱਚਣਾ; ਚਰਚਾ, ਪਰਸਿੱਧੀ।

**شهرت‌یافته** ***ਸ਼ੁਹਰਤ ਯਾਫ਼ਤਾ*** : ਮਸ਼ਹੂਰ, ਜਿਸ ਦੀ ਧੂਮ ਹੋਵੇ, ਜੋ ਪਰਸਿੱਧ ਹੋ ਚੁਕਿਆ ਹੋਵੇ।

**شهره** ***ਸ਼ੁਹਰਾ*** : ਚਰਚਾ, ਪਰਸਿੱਧੀ, ਫੁਲਾਂ ਦਾ ਸੇਹਰਾ, ਪੁਸ਼ਪਮਾਲਾ।

**شهرهٔ آفاق** ***ਸ਼ਹਰਾ-ਏ-ਆਫ਼ਾਕ,*** **شهرهٔ انام** ***ਸ਼ੁਹਰਾ-ਏ-ਅਨਾਮ*** : ਜਗਤ ਪਰਸਿੱਧ, ਸੰਸਾਰ ਭਰ ਵਿਚ ਮਸ਼ਹੂਰ।

**شهریار** ***ਸ਼ਹਰਯਾਰ*** : ਬਾਦਸ਼ਾਹ, ਵਡਾ ਬਾਦਸ਼ਾਹ, ਵਡਾ, ਬਜ਼ੁਰਗ।

**شهریور** ***ਸ਼ਹਰੇਵਰ,*** **شهریر** ***ਸ਼ਹਰੀਰ*** : ਛੇਵਾਂ ਸੂਰਜੀ ਮਹੀਨਾ, ਏਹ ਮਹੀਨਾ ਅਗਸਤ ਮਹੀਨੇ ਦੇ ਨੇੜੇ ਤੇੜੇ ਹੁੰਦਾ ਹੈ; ਅਗ ਦੇ ਫਰਿਸ਼ਤੇ ਦਾ ਨਾਮ; ਅਗਨੀ ਦੇਵਤਾ।

**شهریه** ***ਸ਼ਹਰੀਯਾ*** : ਮਾਸਕ ਵੇਤਨ, ਮਾਹਵਾਰੀ ਤਨਖਾਹ।

**شهلا** ***ਸ਼ਹਲਾ*** : ਅਤ ਕਾਲੀਆਂ ਅਖਾਂ ਵਾਲੀ ਇਸਤਰੀ; ਨਰਗਿਸ ਦਾ ਫੁਲ; ਲਾਲ ਡੋਰਿਆਂ ਵਾਲੀ ਕਾਲੀ ਅਖ।

**شهناز** ***ਸ਼ਹਨਾਜ਼*** : ਦੁਲਹਨ, ਨਵ-ਵਿਆਹੁੜ; ਇਕ ਰਾਗ ਦਾ ਨਾਮ।

**شهنائی** ***ਸ਼ਹਨਾਈ*** : ਇਕ ਮਸ਼ਹੂਰ ਸਾਜ਼ ਦਾ ਨਾਮ, ਨਫ਼ੀਰੀ, ਬਾਂਸਰੀ।

**شهنشاه** ***ਸ਼ਹਨਸ਼ਾਹ,*** **شهنشه** ***ਸ਼ਹਨਸ਼ਹ*** : (ਸ਼ਾਹਾਨ-ਸ਼ਾਹ **شاهان‌شاه** ਦਾ ਸੰਖਿਪਤ ਰੂਪ) ਬਾਦਸ਼ਾਹਾਂ ਦਾ ਬਾਦਸ਼ਾਹ।

**شهنشاهِ فلک** ***ਸ਼ਹਨਸ਼ਾਹ-ਏ-ਫ਼ਲਕ*** : ਸੂਰਜ।

**شهِ نیمروز** ***ਸ਼ਹ-ਏ-ਨੀਮਰੋਜ਼*** : ਹਜ਼ਰਤ ਆਦਮ, ਹਜ਼ਰਤ ਮੁਹੰਮਦ ਸਾਹਿਬ; ਸੂਰਜ; ਮਨੁਖ ਦਾ ਦਿਲ; ਜ਼ਾਲ ਦਾ ਪੁਤਰ, ਰੁਸਤਮ।

**شهوت** ***ਸ਼ਹਵਤ*** : ਇਛਾ, ਸ਼ੌਕ; ਭੁਖ; ਸੰਭੋਗ ਦੀ ਇੱਛਾ।

**شهوتِ کلبی** ***ਸ਼ਹਵਤ-ਏ-ਕਲਬੀ*** : ਇਕ ਰੋਗ ਜਿਸ ਵਿਚ ਰੋਗੀ ਚਾਹੇ ਜਿੰਨੀ ਖ਼ੁਰਾਕ ਖਾ ਲਵੇ ਰਜਦਾ ਨਹੀਂ।

**شهود** ***ਸ਼ੁਹੂਦ*** : (ਸ਼ਾਹਿਦ **شهد** ਦਾ ਬੌਹਵਚਨ) ਗਵਾਹ, ਸੂਫ਼ੀਆਂ ਅਨੁਸਾਰ ਇਨਸਾਨ ਦੀ ਓਹ ਸਥਿਤੀ ਜਿਥੇ ਹਰ ਸ਼ੈ ਐਨ ਰੱਬ ਵਾਂਗ ਵਿਖਾਈ ਦੇਵੇ।

**شهید** ***ਸ਼ਹੀਦ*** : ਖ਼ੁਦਾ ਦੇ ਰਾਹ 'ਤੇ ਮਾਰਿਆ ਜਾਣ ਵਾਲਾ; ਗਵਾਹ, ਸਾਖੀ; ਓਹ ਵਿਅਕਤੀ ਜਿਸ ਤੋਂ ਕੋਈ ਗੱਲ ਲੁਕੀ ਛੁਪੀ ਨਾ ਹੋਵੇ; ਅੱਲਾਹ ਦਾ ਇਕ ਨਾਮ।

**شی** ***ਸ਼ੈ*** : ਵਸਤੂ।

**شیاطین** ***ਸ਼ਯਾਤੀਨ*** : (ਸ਼ੈਤਾਨ **شیطان** ਦਾ ਬੌਹਵਚਨ) ਬੌਹਤੇ ਸ਼ਤਾਨ, ਸ਼ਰਾਰਤੀ।

**شیبا** ***ਸ਼ੀਬਾ*** : ਸੱਪ; ਪਾਗ਼ਲ; ਮੋਹਤ।

**شیبان** ***ਸ਼ੀਬਾਨ*** : ਕੰਬਦਾ ਹੋਇਆ; ਪਰੇਸ਼ਾਨ।

**شیبان** ***ਸ਼ੀਬਾਨ*** : ਇਕ ਕਬੀਲੇ ਦਾ ਨਾਮ; ਇਕ ਵਲੀ ਦਾ ਨਾਮ।

**شیپور** ***ਸ਼ੈਪੂਰ*** : ਨਫ਼ੀਰੀ, ਬਿਗਲ।

**شیث** ***ਸ਼ੀਸ*** : ਹਜ਼ਰਤ ਆਦਮ ਦੇ ਬੇਟੇ ਦਾ ਨਾਮ, ਜੋ ਓਹਨਾਂ ਪਿਛੋਂ ਪੈਗ਼ੰਬਰ ਹੋਇਆ।

**شیخ** ***ਸ਼ੈਖ਼*** : ਬੁਢਾ, ਬਜ਼ੁਰਗ; ਪੀਰ, ਮੁਰਸ਼ਦ, ਉਸਤਾਦ, ਵਡਾ ਵਿਦਵਾਨ।

**شیخ‌الرئیس** ***ਸ਼ੈਖ਼-ਉਰ-ਰਈਸ,*** **شیخِ رئیس** ***ਸ਼ੇਖ਼-ਏ-ਰਈਸ*** : ਹਕੀਮ ਬੂ-ਅਲੀ-ਸੀਨਾ ਦੀ ਉਪਾਧੀ।

**شیخوخت** ***ਸ਼ੈਖ਼ੂਖ਼ਤ*** : ਬੁਢਾਪਾ, ਪੀਰੀ, ਸਰਦਾਰੀ।

**شیدا** ***ਸ਼ੈਦਾ*** : ਦੀਵਾਨਾ, ਮਦਹੋਸ਼, ਮਸਤ; ਇਸ਼ਕ ਵਿਚ ਡੁਬਿਆ ਹੋਇਆ।

**شیر** ***ਸ਼ੀਰ*** : ਦੁੱਧ।

**شیرانداز** ***ਸ਼ੀਰ-ਅੰਦਾਜ਼*** : ਦੁੱਧ ਦਾ ਭਰਿਆ ਥਣ।

**شیربا** ***ਸ਼ੀਰਬਾ*** . ਖੀਰ, ਫਿਰਨੀ।

**شیربها** ***ਸ਼ੀਰ-ਬਹਾ*** : ਦੁੱਧ ਦੀ ਕੀਮਤ, ਲਾੜੀ ਦਾ ਚੜ੍ਹਾਵਾ, ਸ਼ਗਨ।

**شیرجامه** ***ਸ਼ੀਰ ਜਾਮਾ*** : ਥਣ, ਦੁੱਧੀ; ਦੁੱਧ ਦਾ ਭਾਂਡਾ, ਦੋਹਣਾ।

**شیر** ***ਸ਼ੇਰ*** : ਬਾਘ, ਸਿੰਘ।

**شیرافگن** ***ਸ਼ੇਰ-ਅਫ਼ਗਨ***: ਸ਼ੇਰ ਨੂੰ ਮਾਰ ਗਿਰਾਣ ਵਾਲਾ, ਬਹਾਦਰ, ਦਲੇਰ, ਜੋਧਾ।

**شیردل** ***ਸ਼ੇਰ-ਦਿਲ*** : ਦਲੇਰ।

**شیرابی** ***ਸ਼ੇਰਾਬੀ***: ਮੱਗਰਮੱਛ।

**شیراز** ***ਸ਼ੀਰਾਜ਼***: ਈਰਾਨ ਦੇ ਪਰਸਿੱਧ ਸ਼ੈਹਰ ਦਾ ਨਾਮ ਜੋ ਸ਼ੈਖ਼ ਸਾਅਦੀ ਤੇ ਹਾਫ਼ਿਜ਼ ਦਾ ਵਤਨ ਸੀ।

**شیرازی** ***ਸ਼ੀਰਾਜ਼ੀ*** : ਸ਼ੀਰਾਜ਼ ਦਾ ਰੈਹਣ ਵਾਲਾ; ਸ਼ੀਰਾਜ਼ ਨਾਲ ਸਬੰਧਤ।

**شیرازه** ***ਸ਼ੀਰਾਜ਼ਾ*** : ਓਹ ਧਾਗਾ ਜੇਹੜਾ ਕਿਤਾਬ ਦੀ ਜੁਜ਼ਬੰਦੀ ਪਿਛੋਂ ਉਸ ਦੀ ਪੁਸ਼ਤ 'ਤੇ ਲਾਉਂਦੇ ਹਨ। ਸਿਲਾਈ ਜੇਹੜੀ ਕਿਤਾਬ ਨੂੰ ਇੱਕਠਾ ਰਖਣ ਲਈ ਕੀਤੀ ਜਾਂਦੀ ਹੈ; ਸਿਲਸਿਲਾ।

**شیرشاه(سوری)** ***ਸ਼ੇਰ ਸ਼ਾਹ (ਸੂਰੀ)*** : ਹਿੰਦੁਸਤਾਨ ਦੇ ਪਰਸਿੱਧ ਅਫ਼ਗਾਨ ਬਾਦਸ਼ਾਹ ਦਾ ਨਾਮ।

**شیرمرغ** ***ਸ਼ੀਰ ਮੁਰਗ਼*** : ਚਮਗਾਦੜ; ਅਦੁਤੀ ਤੇ ਦੁਰਲਭ (ਵਸਤੂ)।

**شیرمست** ***ਸ਼ੀਰ-ਮਸਤ*** : ਹਿਰਨ ਤੇ ਬਕਰੀ ਦਾ ਬੱਚਾ ਜੋ ਦੁਧ-ਭਰੇ ਪੇਟ ਨਾਲ ਮਸਤ ਹੋ ਕੇ ਛਾਲਾਂ ਤੇ ਟਪੂਸੀਆਂ ਮਾਰਦਾ ਹੈ, ਅਟਕੇਲੀਆਂ ਕਰਨ ਵਾਲਾ; ਦੁਧ-ਪੀਂਦਾ ਬੱਚਾ।

**شیروانی** ***ਸ਼ੀਰਵਾਨੀ, ਸ਼ੇਰਵਾਨੀ*** : (ਸ਼ਰਵਾਨੀ) ਅਫ਼ਗਾਨਾਂ ਦੇ ਇਕ ਕਬੀਲੇ ਦਾ ਨਾਮ।

**شیروشکر** ***ਸ਼ੀਰ-ਉ-ਸ਼ਕਰ*** : ਇਕ ਨਫ਼ੀਸ ਰੇਸ਼ਮੀ ਕਪੜੇ ਦਾ ਨਾਮ; ਅਤ ਦਾ ਮੇਲ ਮਿਲਾਪ।

**شیروشکربودن** ***ਸ਼ੀਰ-ਉ-ਸ਼ਕਰ ਬੂਦਨ*** : ਘਿਓ ਖਿਚੜੀ ਹੋਣਾ।

**شیره** ***ਸ਼ੀਰਾ*** : ਚਾਸ਼ਨੀ, ਪਤਲੀ ਮਿਠਾਸ, ਪਤਲਾ ਹਲਵਾ; ਲੇਸ; ਰਸ; ਦੁੱਧ ਦੇ ਦੰਦ; ਨਵੀਂ ਸ਼ਰਾਬ।

**شیرهٔانگور** ***ਸ਼ੀਰਾ-ਏ-ਅੰਗੂਰ*** : ਅੰਗੂਰ ਦਾ ਰਸ, ਅੰਗੂਰੀ ਸ਼ਰਾਬ।

**شیرین** ***ਸ਼ੀਰੀਨ*** : ਮਿਠਾ, ਮਿਠੀ, ਅਤ ਪਿਆਰਾ; ਅਦੁਤੀ, ਦੁਰਲਭ, ਮਨ-ਪਸੰਦ; ਪਰਵੇਜ਼ ਦੀ ਮਲਕਾ ਦਾ ਨਾਮ ਜੋ ਅਰਸਨ ਦੀ ਸ਼ੈਹਜ਼ਾਦੀ ਸੀ ਤੇ ਫ਼ਰਹਾਦ ਇਸੇ ਪਰ ਮੋਹਤ ਹੋਇਆ ਸੀ।

**شیرین‌زبان** ***ਸ਼ੀਰੀਨ-ਜ਼ਬਾਨ,*** **شیرین‌سخن** ***ਸ਼ੀਰੀਨ-ਸੁਖ਼ਨ,*** **شیرین‌نفس** ***ਸ਼ੀਰੀਨ-ਨਫ਼ਸ*** : ਚੰਗੇ ਮਿਠੇ ਬਚਨ ਕੈਹਣ ਵਾਲਾ, ਚੰਗਾ ਵਕਤਾ।

**شیرین‌شمائل** ***ਸ਼ੀਰੀਨ-ਸ਼ਮਾਇਲ***: ਚੰਗੇ ਸੁਭਾ ਵਾਲਾ।

**شیرینی** ***ਸ਼ੀਰੀਨੀ*** : ਮਿਠਾਸ; ਮਿਠਿਆਈ; ਰਿਸ਼ਵਤ, ਵਢੀ।

**شیشه** ***ਸ਼ੀਸ਼ਾ*** : ਕਚ, ਮੂੰਹ ਵੇਖਣ ਵਾਲਾ ਦਰਪਣ; ਬੋਤਲ, ਸੁਰਾਹੀ; ਬੈਰਾਮੀਟਰ; ਦਿਲ; ਹੁੱਕਾ।

**شیشه‌باز** ***ਸ਼ੀਸਾ-ਬਾਜ਼*** : ਚਾਲਬਾਜ਼, ਠਗ, ਬਾਜ਼ੀਗਰ ਜੋ ਪਾਣੀ ਨਾਲ ਭਰੀ ਬੋਤਲ ਸਿਰ 'ਤੇ ਟਿਕਾ ਕੇ ਨਚਦਾ ਹੈ।

**شیشه‌بازی** ***ਸ਼ੀਸ਼ਾ-ਬਾਜ਼ੀ*** : ਮਕਾਰੀ, ਠਗੀ।

**شیشه‌بندی** ***ਸ਼ੀਸ਼ਾ-ਬੰਦੀ*** : ਮੂੰਹ ਨਾਲ ਸੀਟੀ ਵਜਾਉਣਾ।

**شیشهٔحجام** ***ਸ਼ੀਸ਼ਾ-ਏ-ਹੱਜਾਮ*** : ਪਛ ਲਾਉਣ ਪਿਛੋਂ ਖ਼ੂਨ ਖਿਚਣ ਲਈ ਲਾਇਆ

ਗਿਆ ਸ਼ੀਸ਼ਾ; ਸਿੰਡੀ ਦੀ ਥਾਂ ਲਾਉਣ ਵਾਲਾ ਸ਼ੀਸ਼ਾ।

**شیشہ دل** ***ਸ਼ੀਸ਼ਾ-ਦਿਲ*** : ਕੋਮਲ ਸੁਭਾ।

**شیطان** ***ਸ਼ੈਤਾਨ*** : ਖ਼ੁਦਾ ਦਾ ਦੁਸ਼ਮਣ, ਮਾਨਵਜਾਤੀ ਦਾ ਵੈਰੀ, ਇਬਲੀਸ, ਆਕੀ, ਦੇਉ; ਸੱਪ।

**شیطنت** ***ਸ਼ੈਤਨਤ*** : ਸ਼ਰਾਰਤ, ਫ਼ਸਾਦ; ਬਦਕਾਰੀ, ਬਦੀ।

**شیعہ** ***ਸ਼ੀਆ*** : ਟੋਲਾ; ਆਗਿਆਕਾਰ, ਸਹਾਇਕ; ਓਹ ਲੋਕ ਜੋ ਹਜ਼ਰਤ ਇਮਾਮ ਅਲੀ ਤੋਂ ਬਿਨਾ ਦੂਜੇ ਖ਼ਲੀਫ਼ਿਆਂ ਨੂੰ ਨਹੀਂ ਮੰਨਦੇ, ਜੇਹੜੇ ਹਜ਼ਰਤ ਅਲੀ ਨੂੰ ਮੁਹੰਮਦ ਸਾਹਿਬ ਤੋਂ ਬਾਦ ਖ਼ਿਲਾਫ਼ਤ ਦਾ ਹੱਕਦਾਰ ਮੰਨਦੇ ਹਨ।

**شیعی** ***ਸ਼ੀਈ*** : ਸ਼ੀਆ ਫ਼ਿਰਕੇ ਨਾਲ ਸਬੰਧਤ।

**شیفتگی** ***ਸ਼ੇਫ਼ਤਗੀ*** : ਹੈਰਾਨੀ, ਬੇਹੋਸ਼ੀ, ਇਸ਼ਕ, ਆਸ਼ਕੀ।

**شیفتہ** ***ਸ਼ੇਫ਼ਤਾ*** : ਹੈਰਾਨ, ਪਰੇਸ਼ਾਨ; ਦੀਵਾਨਾ, ਮਦਹੋਸ਼; ਆਸ਼ਕ, ਪਰੇਮੀ।

**شیلان** ***ਸ਼ੀਲਾਨ*** : ਦਸਤਰਖ਼੍ਵਾਨ; ਖਾਣਾ, ਭੋਜਨ; ਅੰਗੂਰ।

**شیلانچی** ***ਸ਼ੀਲਾਨਚੀ*** : ਬਾਵਰਚੀਖ਼ਾਨੇ ਦਾ ਦਰੋਗਾ; ਕਸਾਈ।

**شیون** ***ਸ਼ੇਵਨ*** : ਰੋਣਾ-ਧੋਣਾ, ਵਿਰਲਾਪ, ਵੈਣ; ਚੀਕ ਪੁਕਾਰ, ਸੋਗ, ਸਿਆਪਾ।

**شیوہ** ***ਸ਼ੇਵਾ*** : ਤਰਜ਼, ਤਰੀਕਾ, ਢੰਗ, ਅੰਦਾਜ਼, ਦਸਤੂਰ; ਹੁਨਰ; ਨਾਜ਼, ਨਖ਼ਰਾ; ਵਿਖਾਵਾ ਨਿਜ-ਪਰਗਟਾਵਾ।

# ص (ਸਵਾਦ)

ص ***ਸਵਾਦ, ਸਾਦ*** : ਫ਼ਾਰਸੀ ਦਾ ਸਤਾਰ੍ਹਵਾਂ ਅਤੇ ਅਰਬੀ ਦਾ ਚੌਦ੍ਹਵਾਂ ਅੱਖਰ; ਅਬਜਦ ਅਨੁਸਾਰ ਇਸ ਦੇ ਨਬੇ (੯੦) ਅੰਕ ਨਿਸ਼ਚਤ ਹਨ।

صابر ***ਸਾਬਿਰ*** : ਸਬਰ ਕਰਨ ਵਾਲਾ, ਸੰਤੋਖੀ; ਹਜ਼ਰਤ ਅਯੂੱਬ ਦਾ ਵਿਸ਼ੇਸ਼ਣੀ ਉਪਨਾਮ; ਹਜ਼ਰਤ ਅਲਾਉੱਦੀਨ ਅਲੀ ਅਹਮਦ ਸਾਬਿਰ ਜੋ ਹਜ਼ਰਤ ਬਾਬਾ ਸ਼ੈਖ਼ ਫ਼ਰੀਦ ਸ਼ਕਰ ਗੰਜ ਦੇ ਖ਼ਲੀਫਾ ਹੋਏ ਹਨ, ਓਹਨਾਂ ਨੂੰ ਚਿਸਤੀ ਸਾਬਿਰੀ ਵੀ ਕੈਂਹਦੇ ਹਨ, ਏਹਨਾਂ ਦਾ ਮਜ਼ਾਰ ਕਲੇਰ (ਸਹਾਰਨਪੁਰ) ਵਿਖੇ ਹੈ ਜਿਥੇ ਹਰ ਸਾਲ ਉਰਸ ਉਤੇ ਹਜ਼ਾਰਾਂ ਸ਼ਰਧਾਲੂ ਇਕੱਤਰ ਹੁੰਦੇ ਹਨ।

صابری ***ਸਾਬਿਰੀ*** : ਓਹ ਚਿਸ਼ਤੀ ਜੇਹੜੇ ਅਲਾਉੱਦੀਨ ਅਲੀ ਅਹਮਦ ਸਾਬਿਰੀ ਦੇ ਅਨੁਯਾਈ ਹਨ; ਇਕ ਸ਼ਾਇਰ ਦਾ ਕਾਵਿ-ਉਪਨਾਮ।

صابون ***ਸਾਬੂਨ*** : ਸਾਬਣ, ਜਿਸ ਨਾਲ ਕਪੜੇ ਅਦਿ ਧੋਏ ਜਾਂਦੇ ਹਨ।

صابونی ***ਸਾਬੂਨੀ*** : ਇਕ ਪਰਕਾਰ ਦੀ ਪਰਸਿੱਧ ਮਿਠਿਆਈ।

صاحب ***ਸਾਹਿਬ*** : ਦੋਸਤ, ਯਾਰ, ਸਾਥੀ; ਫ਼ਾਰਸੀ ਭਾਸ਼ਾ ਵਿਚ ਮਾਲਕ, ਖ਼ਾਵੰਦ (ਪਤੀ) ਤੇ ਵਜ਼ੀਰ ਦੇ ਅਰਥਾਂ ਵਿਚ ਆਉਂਦਾ ਹੈ; ਬਾਦਸ਼ਾਹ; ਅਮੀਰ, ਵਜ਼ੀਰ, ਖ਼ੁਦਾ, ਹਾਕਮ, ਸਤਕਾਰ ਦਾ ਸ਼ਬਦ ਜੋ ਨਾਮ ਤੋਂ ਮਗਰੋਂ ਲਿਖਿਆ ਜਾਂਦਾ ਹੈ।

صاحبِ اختیار ***ਸਾਹਿਬ-ਏ-ਇਖ਼ਤਿਯਾਰ*** : ਖ਼ੁਦਮੁਖ਼ਤਾਰ; ਅਧਕਾਰੀ।

صاحبِ اخلاق ***ਸਾਹਿਬ-ਏ-ਅਖ਼ਲਾਕ਼*** : ਖ਼ੁਸ਼-ਖ਼ੁਲਕ।

صاحبِ اقبال ***ਸਾਹਿਬ-ਏ-ਇਕਬਾਲ*** : ਖ਼ੁਸ਼ ਨਸੀਬ; ਭਾਗਸ਼ਾਲੀ, ਸੁਭਾਗਾ।

صاحبان ***ਸਾਹਿਬਾਨ*** : ਸਾਹਿਬ صاحب ਦਾ ਬੌਹਵਚਨ।

صاحبِ خانہ ***ਸਾਹਿਬ-ਏ-ਖ਼ਾਨਾ*** : ਘਰ ਦਾ ਮਾਲਕ, ਮੀਜ਼ਬਾਨ।

صاحبِ دل ***ਸਾਹਿਬ-ਦਿਲ*** : ਰੋਸ਼ਨ ਦਿਲ; ਸਿਆਣਾ।

صاحبِ دیوان ***ਸਾਹਿਬ-ਏ-ਦੀਵਾਨ*** : ਸਦਰ, ਪਰਧਾਨ, ਓਹ ਸ਼ਾਇਰ ਜਿਸ ਦਾ ਕਾਵਿ-ਸੰਗਰੈਹ ਛਪਿਆ ਹੋਵੇ।

صاحبِ ذوق ***ਸਾਹਿਬ-ਏ-ਜ਼ੌਕ਼*** : ਕਾਮਲ ਆਰਿਫ਼; ਸ਼ੁਕੀਨ।

صاحبِ رای ***ਸਾਹਿਬ-ਏ-ਰਾਯ*** : ਵਜ਼ੀਰ; ਹਕੀਮ ਬੂ-ਅਲੀ-ਸੀਨਾ।

صاحبزادہ ***ਸਾਹਿਬ-ਜ਼ਾਦਾ*** : ਬੇਟਾ, ਪੁਤਰ; ਪੀਰ ਜ਼ਾਦਾ; ਰਈਸ-ਜ਼ਾਦਾ; ਕਿਸੇ ਬਜ਼ੁਰਗ ਦੀ ਔਲਾਦ।

صاحبِ علوم ***ਸਾਹਿਬ-ਏ-ਉਲੂਮ*** : ਇਤਿਹਾਸਕਾਰ, ਵਿਦਵਾਨ।

صاحبِ غرض ***ਸਾਹਿਬ-ਏ-ਗ਼ਰਜ਼*** : ਲੋੜਵੰਦ।

صاحبِ قران ***ਸਾਹਿਬ-ਏ-ਕ਼ਿਰਾਨ*** : ਅਜੇਹਾ ਵਿਅਕਤੀ ਜਿਸ ਦੇ ਜਨਮ ਵੇਲੇ ਦੋ ਸ਼ੁਭ ਨਛੱਤਰਾਂ (ਜਿਵੇਂ ਸ਼ੁਕਰ ਅਤੇ ਬ੍ਰਹਸਪਤੀ) ਦਾ ਇਕਠ/ਸੰਜੋਗ ਇਕੋ ਰਾਸ਼ੀ ਵਿਚ ਹੋਵੇ।

صاحبِ کتاب ***ਸਾਹਿਬ-ਏ-ਕਿਤਾਬ*** : ਓਹ ਪੈਗ਼ੰਬਰ ਜਿਸ ਉਪਰ ਇਲਹਾਮੀ

ਕਿਤਾਬ ਨਾਜ਼ਿਲ ਹੋਵੇ।

صاحبِ کف بیضا ***ਸਾਹਿਬ-ਏ-ਕਫ਼-ਏ-ਬੈਜ਼ਾ*** : ਚਿਟੀ ਹਥੇਲੀ ਵਾਲਾ; ਹਜ਼ਰਤ ਮੂਸਾ।

صاحبِ نصیب ***ਸਾਹਿਬ-ਏ-ਨਸੀਬ*** : ਚੰਗੇ ਨਸੀਬੇ ਵਾਲਾ; ਸੁਭਾਗਾ।

صاحبہ ***ਸਾਹਿਬਾ*** : (ਸਾਹਿਬ صاحب ਦਾ ਇਸਤਰੀ ਲਿੰਗ) ਸਹੇਲੀ, ਸਖੀ; ਬੀਵੀ, ਸਾਥਣ।

صاحبی ***ਸਾਹਿਬੀ*** : ਅੰਗੂਰ ਦੀ ਇਕ ਕਿਸਮ; ਇਕ ਕਿਸਮ ਦਾ ਧਾਰੀਦਾਰ ਰੇਸ਼ਮੀ ਕੱਪੜਾ, ਹਕੂਮਤ, ਦੌਰ ਦੌਰਾ; ਅਮੀਰੀ; ਬੇਪਰਵਾਹੀ; ਸ਼ੇਖੀ।

صاد ***ਸਾਦ*** : ਅਰਬੀ ਵਰਨਮਾਲਾ ਦਾ ਚੌਦ੍ਹਵਾਂ ਤੇ ਫ਼ਾਰਸੀ ਦੀ ਸਤਾਰ੍ਹਵਾਂ ਅੱਖਰ; ਇਕਰਾਰ ਤੇ ਤਸਦੀਕ ਦਾ ਚਿੰਨ੍ਹ, ਮਨਜ਼ੂਰ ਕਰਨ ਦੀ ਨਿਸ਼ਾਨੀ; ਕੁਰਾਨ ਸ਼ਰਾਫ਼ ਦੇ ਅੱਠਤੀਵੇਂ ਸੂਰੇ ਦਾ ਨਾਮ; ਅੱਖ।

صادر ***ਸਾਦਿਰ*** : ਨਿਕਲਣ ਵਾਲਾ; ਕਿਸੇ ਚੀਜ਼ ਤੋਂ ਬਾਹਰ ਆਉਣ ਵਾਲਾ; ਪਰਤਣ ਵਾਲਾ; ਘਾਟ ਤੋਂ ਵਾਪਸੀ ਦਾ ਰਸਤਾ।

صادر و وارد ***ਸਾਦਿਰ-ਉ-ਵਾਰਿਦ*** : ਆਉਣ ਜਾਣ ਵਾਲਾ, ਪਾਂਧੀ, ਰਾਹੀ।

صادق ***ਸਾਦਿਕ਼*** : ਸਿਦਕ ਵਾਲਾ, ਸਚਾਈ ਵਾਲਾ, ਸਚਾ; ਕਿਸੇ ਚੀਜ਼ ਤੇ ਠੀਕ ਬੈਠਣਾ; ਹਜ਼ਰਤ ਇਮਾਮ ਜਾਅਫ਼ਰ ਦਾ ਲਕਬ (ਵਿਸ਼ੇਸ਼ਣੀ ਉਪਨਾਮ)।

صادق الاعتقاد ***ਸਾਦਿਕ਼-ਉਲ-ਇਅਤਕ਼ਾਦ*** : ਪਕੇ ਨਿਸ਼ਚੇ ਵਾਲਾ; ਗੱਲ ਦਾ ਸੱਚਾ।

صادق القول ***ਸਾਦਿਕ਼-ਉਲ-ਕ਼ੌਲ***: ਇਕਰਾਰ ਪੂਰਾ ਕਰਨ ਵਾਲਾ।

صادق نفس ***ਸਾਦਿਕ਼-ਨਫ਼ਸ*** : ਸਚੀ ਗਲ ਕਰਨ ਵਾਲਾ, ਸਚਾ ਆਦਮੀ।

صاعد ***ਸਾਇਦ*** : ਉਤਾਂਹ ਚੜ੍ਹਨ ਵਾਲਾ; ਹੇਠਾਂ ਤੋਂ ਉਪਰ ਜਾਣ ਵਾਲਾ।

صاعقہ ***ਸਾਇਕ਼ਾ*** : ਕੜਕਣ ਵਾਲੀ ਤੇ ਧਰਤੀ 'ਤੇ ਡਿਗਣ ਵਾਲੀ ਅਸਮਾਨੀ ਬਿਜਲੀ; ਮੌਤ; ਹਲਾਕ ਕਰਨ ਵਾਲਾ ਦੁਖ; ਦੁੱਖ ਦੀ ਹੂਕ ; ਮੀਕਾਇਲ ਫ਼ਰਿਸ਼ਤੇ ਦਾ ਕੋਰੜਾ।

صاغری ***ਸਾਗਰੀ*** : ਇਕ ਕਿਸਮ ਦਾ ਚਮੜਾ ਜੋ ਆਮ ਤੌਰ ਤੇ ਹਰੇ ਰੰਗ ਦਾ ਹੁੰਦਾ ਹੈ।

صاف ***ਸਾਫ਼*** : ਪਵਿਤਰ, ਸੁਥਰੀ (ਚੀਜ਼), ਨਿਰਮਲ, ਖ਼ਾਲਸ, ਬਿਨਾ ਮਿਲਾਵਟ ਦੇ, ਬੇਗੁਨਾਹ, ਪਧਰਾ, ਬਿਲਕੁਲ ਸਪਸ਼ਟ, ਸੱਚਾ , ਸਿਧਾ, ਠੀਕ।

صاف باطن ***ਸਾਫ਼-ਬਾਤਿਨ*** : ਸਾਫ਼-ਦਿਲ; ਬਿਨਾ ਵੈਰ ਵਿਰੋਧ ਦੇ।

صافی ***ਸਾਫ਼ੀ*** : ਸਾਫ਼ ਸੁਥਰਾ; ਬਿਨਾਂ ਖੋਟ ਦੇ।

صافی ***ਸਾਫ਼ੀ*** : ਦਵਾ ਜਾਂ ਸ਼ਰਾਬ ਆਦਿ ਨੂੰ ਛਾਣਨ ਦਾ ਕਪੜਾ; ਪੋਣਾ।

صالح ***ਸਾਲਿਹ਼*** : ਨੇਕ, ਈਮਾਨਦਾਰ, ਸਮੂਦ ਕੌਮ ਦਾ ਇਕ ਪਰਸਿੱਧ ਪੈਗ਼ੰਬਰ।

صالحہ ***ਸਾਲਿਹ਼ਾ*** : ਨੇਕ ਔਰਤ; ਬੀਬੀ।

صانع ***ਸਾਨਿਅ਼*** : ਬਣਾਉਣ ਵਾਲਾ, ਦਸਤਕਾਰ, ਕਾਰੀਗਰ, ਸਰਸ਼ਟਾ; ਪੈਦਾ ਕਰਨ ਵਾਲਾ।

صائب ***ਸਾਇਬ*** : ਠੀਕ, ਸਹੀ, ਸਿਧਾ; ਪੌਹਚਣ ਵਾਲਾ; ਇਕ ਪਰਸਿੱਧ ਸ਼ਾਇਰ (ਮੁਹੰਮਦ ਅਲੀ) ਦਾ ਉਪਨਾਮ।

صائم ***ਸਾਇਮ*** : ਰੋਜ਼ਾ ਰੱਖਣ ਵਾਲਾ, ਰੋਜ਼ਾਦਾਰ।

صبا ***ਸਬਾ*** : ਪੁਰਵਾ, ਹਵਾ; ਬਸੰਤ ਰੁਤ ਦੀ ਹਵਾ; ਫ਼ਾਰਸੀ ਵਿਚ ਕੇਵਲ ਹਵਾ ਲਈ ਆਉਂਦਾ ਹੈ; ਇਕ ਰਾਗ ਦਾ ਨਾਮ; ਚੰਗੀ ਚਾਲ ਵਾਲਾ ਘੋੜਾ।

صبا ***ਸਿਬਾ*** : ਬਚਪਨ, ਬਾਲ ਅਵਸੁਥਾ।

صباح ***ਸਬਾਹ*** : ਸਵੇਰਾ, ਖ਼ੂਬਸੂਰਤ, ਸੁੰਦਰ, ਚੰਗਾ।

صباح الخیر ***ਸਬਾਹ਼-ਉਲ-ਖ਼ੈਰ*** : ਦੁਆ ਵਜੋਂ ਸਵੇਰ ਵੇਲੇ ਦਾ ਵਾਕ, ਸਵੇਰ ਮੁਬਾਰਕ।

صبّاح ***ਸੱਬਾਹ*** : ਬੌਹਤ ਸਫ਼ੈਦ, ਗੋਰੇ ਰੰਗ ਦਾ,

ਸੋਹਣਾ, ਕੰਦੀਲ, (ਮਸ਼ਾਲ) ਦੀ ਲਾਟ।

**صبار** ***ਸਿਬਾਰ*** : ਸਬਰ ਕਰਨ ਵਾਲਾ, ਸਤੋਖੀ।

**صبح** ***ਸੁਬਹ*** : ਸਵੇਰ, ਭੋਰ।

**صبحِ آخرین** ***ਸੁਬਹ-ਏ-ਆਖ਼ਿਰੀਨ,*** **صبحِ پسین** ***ਸੁਬਹ-ਏ-ਪਸੀਨ,*** **صبحِ ثانی** ***ਸੁਬਹ-ਏ-ਸਾਨੀ,*** **صبحِ دوم** ***ਸੁਬਹ-ਏ-ਦੂਵਮ,*** **صبحِ راست** ***ਸੁਬਹ-ਏ-ਰਾਸਤ,*** **صبحِ صادق** ***ਸੁਬਹ-ਏ-ਸਾਦਿਕ*** : ਸਵੇਰ, ਪੌਹ-ਫੁਟਾਲਾ।

**صبح دل** ***ਸੁਬਹ-ਦਿਲ*** : ਸਾਫ਼-ਦਿਲ, ਪਰਹੇਜ਼ਗਾਰ।

**صبح دم** ***ਸੁਬਹ-ਦਮ*** : ਸਵੇਰੇ, ਮੂੰਹ ਹਨੇਰੇ।

**صبح روان** ***ਸੁਬਹ-ਰਵਾਨ*** : ਨੌਜਵਾਨ।

**صبحِ کاذب** ***ਸੁਬਹ-ਏ-ਕਾਜ਼ਿਬ*** : ਝੂਠੀ ਸਵੇਰ, ਸਵੇਰ ਦੀ ਰੋਸ਼ਨੀ।

**صبر** ***ਸਬਰ*** : ਬਰਦਾਸ਼ਤ ਕਰਨ ਦੀ ਸ਼ਕਤੀ, ਸੈਹਣਸ਼ੀਲਤਾ, ਬੁਰਦਬਾਰੀ , ਸੰਕੋਚ, ਹਿਚਕਚਾਹਟ, ਸੰਤੋਖ।

**صبره** ***ਸੁਬਰਾ*** : ਬੋਹਲ, ਅੰਨ ਦਾ ਢੇਰ ਜਿਸ ਦਾ ਵਜ਼ਨ ਨਾ ਕੀਤਾ ਗਿਆ ਹੋਵੇ।

**صبوح** ***ਸਬੂਹ,*** **صبوحی** ***ਸਬੂਹੀ*** : ਸਵੇਰ ਵੇਲੇ ਪੀਤੀ ਜਾਣ ਵਾਲੀ ਸ਼ਰਾਬ।

**صبور** ***ਸਬੂਰ*** : ਸਬਰ ਕਰਨਾ ਵਾਲਾ, ਗੁਨਾਹਗਾਰਾਂ 'ਤੇ ਨਰਮੀ ਕਰਨਾ ਵਾਲਾ, ਖ਼ੁਦਾ ਤਆਲਾ ਦਾ ਸਿਫ਼ਾਤੀ ਨਾਮ।

**صبوری** ***ਸਬੂਰੀ*** : ਸੰਤੋਖ, ਸੈਹਨਸ਼ੀਲਤਾ।

**صبی** ***ਸਬੀ*** : ਛੋਟਾ ਬਚਾ, ਬਾਲਕ, ਛੋਕਰਾ।

**صبیان** ***ਸਿਬਯਾਨ*** : (ਸਬੀ **صبی** ਦਾ ਬੌਹਵਚਨ) ਲੜਕੇ, ਬੱਚੇ, ਛੋਕਰੇ।

**صبا** ***ਸਿਬਾ*** : ਬਚਪਨ।

**صحابت** ***ਸਹਾਬਤ*** : ਦੋਸਤੀ, ਯਾਰ ਹੋਣਾ, ਸੰਗ ਸਾਥ ਕਰਨਾ।

**صحابه** ***ਸਹਾਬਾ*** : ਯਾਰ, ਮਿੱਤਰ।

**صحابی** ***ਸਹਾਬੀ*** : ਹਜ਼ਰਤ ਮੁਹੰਮਦ ਸਾਹਿਬ ਦਾ ਰਫ਼ੀਕ ਤੇ ਓਹਨਾਂ ਦੀ ਸੰਗਤ ਵਿਚ ਰੈਹਣ ਵਾਲਾ ਦੋਸਤ।

**صحّاف** ***ਸੱਹਾਫ਼*** : ਜਿਲਦਸਾਜ, ਜਿਲਦਾਂ ਵਾਲੀਆਂ ਕਿਤਾਬਾਂ ਵੇਚਣ ਵਾਲਾ।

**صحافت** ***ਸਹਾਫ਼ਤ*** : ਪੱਤਰਕਾਰੀ ਦੀ ਕਲਾ, ਪਤਰਕਾਰੀ ਦਾ ਪੇਸ਼ਾ।

**صحافی** ***ਸਹਾਫ਼ੀ*** : ਅਖ਼ਬਾਰ-ਨਵੀਸ, ਪਤਰਕਾਰ।

**صحبت** ***ਸੁਹਬਤ*** : ਦੋਸਤੀ, ਯਾਰੀ, ਕੋਲ ਰੈਹਣਾ, ਸੰਗ ਸਾਥ ਰੈਹਣਾ, ਮਿਲ ਬੈਠਣਾ।

**صحبت دریافتن** ***ਸੁਹਬਤ ਦਰ ਯਾਫ਼ਤਨ*** : ਮਿਲਣਾ।

**صحبتی** ***ਸੁਹਬਤੀ*** : ਸੰਗੀ-ਸਾਥੀ, ਯਾਰ।

**صحت** ***ਸਿਹਤ*** : ਤੰਦਰੁਸਤੀ, ਦੁਰੁਸਤੀ।

**صحت بخش** ***ਸਿਹਤ-ਬਖ਼ਸ਼*** : ਤੰਦਰੁਸਤੀ ਦੇਣ ਵਾਲਾ, ਲਾਭਦਾਇਕ।

**صحرا** ***ਸਹਰਾ*** : ਜੰਗਲ, ਵੀਰਾਨਾ, ਉਜਾੜ, ਰੇਤ-ਥਲ, ਓਹ ਧਰਤੀ ਜਿਥੇ ਦਰਖ਼ਤ ਆਦਿ ਕੁਝ ਨਾ ਹੋਵੇ।

**صحراگرد** ***ਸਹਰਾ-ਗਰਦ,*** **صحرانورد** ***ਸਹਰਾ-ਨਵਰਦ*** : ਜੰਗਲ ਵਿਚ ਫਿਰਨ ਵਾਲਾ।

**صحرانشین** ***ਸਹਰਾ-ਨਸ਼ੀਨ*** : ਜੰਗਲ ਵਿਚ ਰੈਹਣ ਵਾਲਾ, ਫ਼ਕੀਰ, ਦਰਵੇਸ਼।

**صحرانوردی** ***ਸਹਰਾ ਨਵਰਦੀ*** : ਜੰਗਲ ਵਿਚ ਫਿਰਨਾ।

**صحرائی** ***ਸਹਰਾਈ*** : ਜੰਗਲ ਦਾ, ਜੰਗਲੀ, ਜੰਗਲੀ ਜਾਨਵਰ।

**صحرایِ جان** ***ਸਹਰਾ-ਏ-ਜਾਨ*** : ਰੂਹਾਂ ਦਾ ਸੰਸਾਰ।

**صحرایِ قدسی** ***ਸਹਰਾ-ਏ-ਕੁਦਸੀ*** : ਬਹਿਸ਼ਤ।

**صحرایِ محشر** ***ਸਹਰਾ-ਏ-ਮਹਸ਼ਰ*** : ਕਿਆਮਤ (ਕਿਯਾਮਤ) ਦਾ ਮੈਦਾਨ।

**صحرایِ نسیم** ***ਸਹਰਾ-ਏ-ਨਸੀਮ*** : ਸਵੇਰ।

**صحف** ***ਸੁਹਫ਼*** : (ਸਹੀਫ਼ਾ **صحيفه** ਦਾ ਬੌਹਵਚਨ) ਕਿਤਾਬਾਂ, ਰਿਸਾਲੇ।

**صحفه** ***ਸਹਫ਼ਾ*** : ਵੱਡਾ ਪਿਆਲਾ, ਛੰਨਾ।

**صحن** ***ਸਹਨ*** : ਵਡਾ ਥਾਲ, ਵੇਹੜਾ, ਪਧਰੀ ਧਰਤ।

**صحون** ***ਸੁਹੂਨ*** : (ਸਹਨ **صحن** ਦਾ ਬੌਹਵਚਨ) ਵਡੇ ਥਾਲ, ਵੇਹੜੇ।

**صحنک** ***ਸਹਨਕ*** : (ਸਹਨ **صحن** ਦਾ ਲਘੂਵਾਚੀ) ਛੋਟਾ ਵੇਹੜਾ, ਛੋਟੀ ਰਕਾਬੀ, ਥਾਲੀ।

**صحيح** ***ਸਹੀਹ*** : ਅਰੋਗ, ਬੇ ਐਬ; ਪੂਰਾ, ਸਾਰਾ; ਠੀਕ, ਸਹੀ, ਦਰੁਸਤ, ਪਰਮਾਣਕ।

**صحيح النسب** ***ਸਹੀਹ-ਉਨ-ਨਸਬ*** : ਆਦਮੀ ਜਿਸ ਦੀ ਨਸਲ ਵਿਚ ਕੋਈ ਐਬ ਨਾ ਹੋਵੇ, ਖ਼ਾਨਦਾਨੀ, ਸ਼ਰੀਫ਼।

**صحيفه** ***ਸਹੀਫ਼ਾ*** : ਕਿਤਾਬ, ਰਿਸਾਲਾ।

**صحيفه‌نگار** ***ਸਹੀਫ਼ਾ-ਨਿਗਾਰ*** : ਪਤਰਕਾਰ।

**صخر** ***ਸਖ਼ਰ***, **صخره** ***ਸਖ਼ਰਾ*** : ਵਡਾ ਪਥਰ, ਓਹ ਪਥਰ ਜੋ ਬੈਤੁਲਮੁਕ਼ਦੱਸ ਵਿਚ ਹਵਾ ਵਿਚ ਲਟਕ ਰਿਹਾ ਹੈ; ਓਹ ਦੇਉ ਜੋ ਹਜ਼ਰਤ ਸੁਲੇਮਾਨ ਦੀ ਅੰਗੂਠੀ ਚੁਰਾ ਕੇ ਲੈ ਗਿਆ ਸੀ।

**صخريه** ***ਸਖ਼ਰੀੱਯਾ*** : ਪਹਾੜੀ ਸਥਾਨ।

**صد** ***ਸਦ*** : ਸੌ, (੧੦੦)।

**صدّ** ***ਸੱਦ*** : ਰੋਕ, ਆੜ, ਰੋਕਣਾ, ਪਰਤਾਉਣਾ।

**صدا** ***ਸਦਾ*** : ਅਵਾਜ਼, ਗੂੰਜ, ਦਰਵੇਸ਼ ਦੇ ਮੰਗਣ ਦੀ ਸਦਾ।

**صدارت** ***ਸਦਾਰਤ*** : ਸ਼ੁਰੂ, ਅਰੰਭ ਕਰਨਾ, ਪਰਧਾਨਗੀ, ਇਕ ਪਦਵੀ ਜੋ ਵਜ਼ਾਰਤ ਤੋਂ ਘਟ ਤੇ ਦੂਜੀਆਂ ਪਦਵੀਆਂ ਤੋਂ ਉਚੀ ਹੁੰਦੀ ਹੈ।

**صدارتِ اعظم** ***ਸਦਾਰਤ-ਏ-ਆਅਜ਼ਮ*** : ਵਜ਼ਾਰਤ ਦੀ ਪਦਵੀ, ਪਰਧਾਨ ਮੰਤਰੀ ਦਾ ਪਦ।

**صداق** ***ਸਿਦਾਕ਼*** : ਹੱਕ-ਮਿਹਰ, ਓਹ ਰਕਮ ਜਾਂ ਜਿਨਸ ਜੇਹੜੀ ਨਿਕਾਹ ਦੇ ਵੇਲੇ ਮਰਦ ਦੇ ਜ਼ੁਮੇ ਔਰਤ ਨੂੰ ਦੇਣੀ ਨਿਯਤ ਕੀਤੀ ਜਾਂਦੀ ਹੈ।

**صداقت** ***ਸਦਾਕਤ*** : ਸਚਾਈ, ਦਰੁਸਤੀ, ਤਸਦੀਕ, ਸਬੂਤ, ਗਵਾਹੀ।

**صد برگ** ***ਸਦ-ਬਰਗ*** : ਇਕ ਪਰਸਿੱਧ ਫੁੱਲ ਗੇਂਦਾ, ਹਜ਼ਾਰਾਂ; ਹਰ ਓਹ ਫੁਲ ਜਿਸ ਵਿਚ ਬੌਹਤ ਸਾਰੀਆਂ ਪੱਤੀਆਂ ਹੋਣ।

**صدپا** ***ਸਦ-ਪਾ*** : ਕੰਨ ਖਜੂਰਾ, ਬੌਹਤ ਸਾਰੇ ਪੈਰਾਂ ਵਾਲਾ।

**صدر** ***ਸਦਰ*** : ਸੀਨਾ, ਛਾਤੀ; ਪਰਧਾਨ, ਮੁੱਖੀ, ਮੁਲਕ ਦਾ ਸਰਬਰਾਹ; ਉਪਰ, ਉਤੇ, ਅਰੰਭ, ਸ਼ੁਰੂ, ਵਡਾ ਪਦ, ਪਿੰਗਲ ਵਿਚ ਸ਼ੇਅਰ ਦਾ ਪੈਹਲਾ ਲਫਜ, ਇਕ ਸਤਾਰੇ ਦਾ ਨਾਮ, ਉੱਚਾ ਵਡਾ ਬਜ਼ੁਰਗ।

**صدرِ اعظم** ***ਸਦਰ-ਏ-ਆਅਜ਼ਮ***, **صدرالممالک** ***ਸਦਰ-ਉਲ-ਮੁਮਾਲਿਕ***, **صدرِبلند** ***ਸਦਰ-ਏ-ਬਲੰਦ***: ਪਰਧਾਨ ਮੰਤਰੀ, ਖੁਜੰਦ ਦਾ ਸਦਰ ਨਸ਼ੀਨ, ਇਕ ਬਜ਼ੁਰਗ ਦਾ ਲਕਬ।

**صدره** ***ਸਦਰਾ*** : ਛੋਟਾ ਕੁੜਤਾ, ਕੁੜਤੀ, ਸਦਰੀ, ਆਦਮੀ ਦੇ ਸਰੀਰ ਦਾ ਉਤਲਾ ਹਿਸਾ, ਦਲੀਲਾਂ ਦੀ ਕਿਤਾਬ।

**صدف** ***ਸਦਫ਼*** : ਸਿਪੀ, ਸ਼ਰਾਬ ਪੀਣ ਦਾ ਛੋਟਾ ਪਿਆਲਾ, ਤਿਨ ਸਤਾਰੇ ਜੋ ਤਿਕੋਨ ਦੀ ਸ਼ਕਲ ਵਿਚ ਹਨ ਤੇ ਧਰੂ ਤਾਰੇ ਦੇ ਨੇੜੇ ਹਨ।

**صدفِ صدوچاردهعقد** ***ਸਦਫ਼-ਏ-ਸਦ-ਵ-ਚਾਰਦਹ ਅਕਦ*** : ਕੁਰਾਨ ਸ਼ਰੀਫ਼ ਜਿਸ ਵਿਚ ਇਕ ਸੌ ਚੌਦਾਂ ਸੂਰਤਾਂ ਹਨ।

**صدفِ فلک** ***ਸਦਫ਼-ਏ-ਫ਼ਲਕ*** : ਸੂਰਜ, ਚੰਦ; ਵਡਾ ਅਸਮਾਨ, ਓਹ ਅਠ ਸਤਾਰੇ ਜਿਨ੍ਹਾਂ ਦੀ ਸ਼ਕਲ ਸਿਪੀ ਵਰਗੀ ਹੈ ਤੇ ਧਰੂ ਦੇ ਨੇੜੇ ਹਨ।

**صدق** ***ਸਿਦਕ਼*** : ਸਚ, ਸਚਾਈ, ਜਸ, ਪਰਸ਼ੰਸਾ।

**صدق** ***ਸਦਕ਼*** : ਸਚ ਬੋਲਣਾ, ਹਰ ਕਾਮਲ ਸ਼ੈ, ਸਿਧਾ ਤੇ ਸਖ਼ਤ ਨੇਜ਼ਾ, ਪੂਰਨ ਤੇ ਸਚਾ ਪੁਰਸ਼।

**صدقه** ***ਸਦਕ਼ਾ*** : ਖ਼ੈਰਾਤ ਜੇਹੜੀ ਖ਼ੁਦਾ ਦੇ ਨਾਮ ਤੇ ਦਿਤੀ ਜਾਵੇ, ਉਤਾਰਾ, ਓਹ ਰਕਮ ਜਾਂ ਖਾਣਾ ਜੇਹੜਾ ਸਿਰ ਤੋਂ ਵਾਰ ਕੇ ਦਿਤਾ ਜਾਵੇ, ਕੁਰਬਾਨ ਜਾਣਾ, ਵਾਰੇ ਜਾਣਾ, ਰਾਹੀਂ।

**صدمه** ***ਸਦਮਾ*** : ਨੁਕਸਾਨ, ਦੋ ਚੀਜ਼ਾਂ ਦਾ ਪਰਸਪਰ ਟਕਰਾਉਣਾ, ਧਕਾ, ਟਕਰ, ਠੋਕਣਾ, ਚੋਟ, ਸਟ, ਦੁਰਘਟਨਾ।

**صدور** ***ਸੁਦੂਰ*** : (ਸਦਰ صدر ਦਾ ਬੌਹਵਚਨ) ਬਾਹਰ ਨਿਕਲਣਾ, ਸੀਨੇ, ਛਾਤੀਆਂ, ਸਦਰ-ਨਸ਼ੀਨ ਲੋਕ, ਉਚੇ ਬੈਠਣ ਵਾਲੇ ਲੋਕ।

**صدی** ***ਸਦੀ*** : ਸੌ ਨਾਲ ਸਬੰਧਤ, ਸੌ ਵਰ੍ਹਿਆਂ ਦਾ ਸਮਾਂ, ਸੈਂਕੜਾ।

**صدیق** ***ਸਦੀਕ਼*** : ਯਾਰ, ਦੋਸਤ।

**صدّیق** ***ਸਿੱਦੀਕ*** : ਬੌਹਤ ਸੱਚਾ, ਬੌਹਤ ਤਸਦੀਕ ਕਰਨ ਵਾਲਾ, ਹਜ਼ਰਤ ਅਬੂ ਬਕਰ, ਪੈਹਲੇ ਖ਼ਲੀਫ਼ੇ ਦਾ ਲਕਬ, (ਵਿਸ਼ੇਸ਼ਣੀ ਉਪਨਾਮ), ਜਿਨ੍ਹਾਂ ਨੇ ਹਜ਼ਰਤ ਮੁਹੰਮਦ ਸਾਹਿਬ ਦੇ ਨਬੀ ਹੋਣ ਦੀ ਤਸਦੀਕ ਕੀਤੀ; ਏਹਨਾਂ ਨੂੰ ਸਿਦੀਕ-ਏ-ਅਕਬਰ ਵੀ ਕੈਂਹਦੇ ਹਨ।

**صراح** ***ਸੁਰਾਹ*** : ਹਰ ਸ਼ੁੱਧ ਚੀਜ਼, ਖ਼ਾਲਸ ਸ਼ਰਾਬ, ਜਿਸ ਵਿਚ ਪਾਣੀ ਦੀ ਮਿਲਾਵਟ ਨਾ ਹੋਵੇ, ਸਿਆਹੀ, ਇਕ ਮਸ਼ਹੂਰ ਅਰਬੀ ਕੋਸ਼, ਖ਼ੁਲਾਸਾ, ਖੁਲ੍ਹੀ ਤੇ ਸਾਫ਼ ਗੱਲਬਾਤ।

**صراحی** ***ਸੁਰਾਹੀ*** : ਪਾਣੀ ਜਾਂ ਸ਼ਰਾਬ ਦਾ ਲੰਮੀ ਗਰਦਨ ਵਾਲਾ ਬਰਤਨ ਜੋ ਆਮ ਤੌਰ ਤੇ ਕੱਦੂ ਦੀ ਸ਼ਕਲ ਦਾ ਹੁੰਦਾ ਹੈ।

**صراحی‌بازی** ***ਸੁਰਾਹੀ-ਬਾਜ਼ੀ*** : ਪਾਣੀ ਨਾਲ ਭਰ ਕੇ ਰੱਸੇ ਉਤੇ ਚਲਣਾ ਤੇ ਕਰਤਬ ਵਿਖਾਉਣਾ, ਬਾਜ਼ੀਗਰੀ ਦੀ ਇਕ ਖੇਡ।

**صراط** ***ਸਿਰਾਤ਼*** : ਰਸਤਾ, ਮਾਰਗ, ਇਕ ਪੁਲ ਦਾ ਨਾਮ ਜੋ ਵਾਲ ਤੋਂ ਬਰੀਕ ਤੇ ਤਲਵਾਰ ਦੀ ਧਾਰ ਤੋਂ ਤੇਜ਼ ਖ਼ਿਆਲ ਕੀਤਾ ਜਾਂਦਾ ਹੈ।

**صراط‌المستقیم** ***ਸਿਰਾਤ਼-ਉਲ-ਮੁਸਤਕੀਮ*** : ਸਿਧਾ ਰਸਤਾ, ਮੁਸਲਮਾਨੀ ਧਰਮ।

**صرّاف** ***ਸੱਰਾਫ਼*** : ਪਰਖਣ ਵਾਲਾ, ਪਾਰਖੂ, ਚਾਂਦੀ, ਸੋਨਾ, ਅਸ਼ਰਫ਼ੀ ਆਦਿ ਪਰਖਣ ਵਾਲਾ, ਸੋਨੇ ਚਾਂਦੀ ਦਾ ਵਪਾਰੀ, ਵਿਆਕਰਨ ਦਾ ਅਚਾਰੀਆ।

**صرّاف‌خزاں** ***ਸੱਰਾਫ਼-ਏ-ਖ਼ਿਜ਼ਾਂ*** : ਪਤਝੜ ਦਾ ਮੌਸਮ, ਪਤਝੜ ਦੀ ਹਵਾ।

**صرافت** ***ਸਰਾਫ਼ਤ*** : ਸੋਨੇ ਚਾਂਦੀ ਦੀ ਪਰਖ, ਪਤਝੜ ਦੀ ਹਵਾ; ਯਾਦ।

**صرام** ***ਸੁਰਾਮ*** : ਜੁੱਧ, ਸਖ਼ਤੀ, ਬਲਾ।

**صرامت** ***ਸਰਾਮਤ*** : ਵਡਪਣ; ਚਲਾਕੀ; ਕਟਣਾ, ਟੋਟੇ ਕਰਨਾ।

**صرح** ***ਸਰਹ*** : ਹਰ ਸ਼ੁੱਧ ਵਸਤੂ; ਆਲੀਸ਼ਾਨ ਇਮਾਰਤ, ਰਾਜ-ਭਵਨ; ਪਰਗਟ ਕਰਨਾ।

**صرد** ***ਸੁਰਦ*** : ਇਕ ਸ਼ਿਕਾਰੀ ਪੰਛੀ ਜੋ ਚਿੜੀਆਂ ਦਾ ਸ਼ਿਕਾਰ ਕਰਦਾ ਹੈ, ਲਟੇਰਾ।

**صرصر** ***ਸਰ ਸਰ*** : ਹਨੇਰੀ, ਝਖੜ।

**صرف** ***ਸਰਫ਼*** : ਰੁਪਈਏ ਆਦਿ ਦਾ ਪਰਖਣਾ, ਰੁਝੇਂਵਾਂ, ਸਮੇਂ ਦਾ ਚਕਰ, ਘਟਨਾ, ਤੋਬਾ, ਫੇਰਨਾ, ਉਲਟ ਫੇਰ ਕਰਨਾ, ਉਲਟਾਉਣਾ, ਵਿਆਕਰਨ ਦੀ ਇਕ ਸ਼ਾਖ।

**صرفی** ***ਸਰਫ਼ੀ*** : ਵਿਆਕਰਨ ਦਾ ਵਿਸ਼ੇਸ਼ਗ।

**صرفه** ***ਸਰਫ਼ਾ*** : ਖ਼ਰਚ ਵਿਚ ਤੰਗੀ ਕਰਨਾ, ਕੰਜੂਸੀ; ਖਰਚ; ਨਫ਼ਾ, ਲਾਭ; ਮਕਰ, ਹੀਲਾ, ਦਗਾ, ਫ਼ਰੇਬ, ਇਕ ਰੌਸ਼ਨ ਸਤਾਰੇ ਦਾ ਨਾਮ।

**صرفه‌بردن** ***ਸਰਫ਼ਾ ਬੁਰਦਨ*** : ਫ਼ਾਇਦਾ ਉਠਾਉਣਾ, ਲਾਭ ਪਰਾਪਤ ਕਰਨਾ, ਕਿਸੇ ਤੋਂ ਅਗਾਂਹ ਵਧ ਜਾਣਾ।

**صرّه** ***ਸੁੱਰਾ*** : ਥੈਲੀ, ਪੋਟਲੀ; ਤੋੜਾ; ਛੋਟੀ ਬੋਤਲ।

**صریح** ***ਸਰੀਹ*** : ਪਰਗਟ, ਸਾਫ਼, ਸ਼ੁੱਧ।

**صریر** ***ਸਰੀਰ*** : ਅਵਾਜ਼, ਕਲਮ ਦੀ ਅਵਾਜ਼ ਜੋ ਲਿਖਣ ਲਗਿਆਂ ਉਸ ਵਿਚੋਂ ਨਿਕਲਦੀ ਹੈ; ਦਰਵਾਜ਼ਾ ਬੰਦ ਕਰਨ ਜਾਂ ਖੋਲ੍ਹਣ ਦੀ ਅਵਾਜ਼, ਟਿਡੀ ਦੀ ਅਵਾਜ਼; ਮਖੀਆਂ ਦੀ ਭਿਣਭਿਣਾਹਟ।

**صطرلاب** ***ਸਤਰਲਾਬ*** : (ਅਸਤਰਲਾਬ اصطرلاب ਦਾ ਸੰਖਿਪਤ ਰੂਪ) ਦੇਖੋ ਸਤਰਲਾਬ।

**صعب** ***ਸਅਬ*** : ਔਖਾ, ਸ਼ੇਰ, ਬਾਗ਼ੀ, ਤੁੰਦ, ਤੇਜ਼, ਸਖ਼ਤ।

**صعوبت** ***ਸੁਊਬਤ*** : ਔਖਿਆਈ, ਦਿਕਤ, ਦੁਸ਼ਵਾਰੀ, ਸਖ਼ਤੀ।

**صعود** ***ਸਊਦ*** : ਉਪਰ ਚੜ੍ਹਨ ਵਾਲਾ, ਉਚਾਈ, ਸਖ਼ਤੀ, ਅਜ਼ਾਬ; ਦੋਜ਼ਖ਼ ਦੇ ਇਕ ਪਹਾੜ ਦਾ ਨਾਮ।

**صعود** ***ਸੁਊਦ*** : ਉਤਾਂਹ ਚੜ੍ਹਨਾ, ਉਚਾ ਹੋਣਾ।

**صغر** ***ਸਿਗਰ,*** **صغارت** ***ਸਗਾਰਤ*** : ਛੋਟਾਪਣ, ਬਾਲਪਣ।

**صغرسن** ***ਸਿਗਰ ਸਿਨ*** : ਛੋਟੀ ਉਮਰ, ਲੜਕਪਣ।

**صغير** ***ਸਗੀਰ*** : ਛੋਟਾ, ਨਿਕਾ।

**صف** ***ਸੱਫ, ਸਫ*** : ਕਤਾਰ, ਪਰ੍ਹਾ, ਕਤਾਰ ਵਿਚ ਖਲੋਣਾ; ਇਕਠ, ਆਦਮੀਆਂ ਦਾ ਜਥਾ, ਨਮਾਜ਼ੀਆਂ ਦੀ ਕਤਾਰ, ਰਸਤਾ, ਪੰਛੀ ਦਾ ਆਪਣੇ ਪਰਾਂ ਨੂੰ ਖਿਲਾਰਨਾ, ਮਾਸ ਨੂੰ ਸੀਖ ਉਤੇ ਚੜ੍ਹਾਉਣਾ।

**صفِ تيغ** ***ਸਫ-ਏ-ਤੇਗ*** : ਤਲਵਾਰ ਦੇ ਦੋਵੇਂ ਪਾਸੇ।

**صفِ نعال** ***ਸਫ-ਏ-ਨਿਆਲ*** : ਅੰਤਲੀ ਕਤਾਰ ਜਿਥੇ ਜੁਤੀਆਂ ਲਾਹੁੰਦੇ ਹਨ।

**صفوف** ***ਸੁਫੂਫ*** : (ਸਫ **صف** ਦਾ ਬੌਹਵਚਨ) ਕਤਾਰਾਂ।

**صفا** ***ਸਫਾ*** : ਦੋਸਤੀ, ਮਿੱਤਰਤਾ, ਮੱਕੇ ਦੇ ਨੇੜੇ ਇਕ ਪਹਾੜੀ ਦਾ ਨਾਮ; ਪਾਕ, ਪਵਿੱਤਰ; ਚਮਕਦਾਰ, ਲਿਸ਼ਕਦਾਰ, ਬਿਨਾ ਕੀਨੇ ਦੇ; ਖਰਾ, ਨਿਰਮਲ, ਪਧਰ।

**صفات** ***ਸਿਫਾਤ*** : (ਸਿਫਤ **صفت** ਦਾ ਬੌਹਵਚਨ) ਸਿਫਤਾਂ, ਖ਼ੂਬੀਆਂ।

**صفّار** ***ਸੱਫਾਰ*** : ਤਾਂਬੇ ਆਦਿ ਦੇ ਭਾਂਡੇ ਬਣਾਉਣ ਵਾਲਾ, ਠਠੇਰਾ।

**صِفار** ***ਸਿਫਾਰ*** : (ਸਿਫਰ **صِفر** ਦਾ ਬੌਹਵਚਨ) ਦੇਖੋ ਸਿਫਰ।

**صفاريان** ***ਸਫਾਰੀਯਾਨ*** : ਈਰਾਨ ਦੇ ਬਾਦਸ਼ਾਹ ਦੇ ਇਕ ਖ਼ਾਨਦਾਨ ਦਾ ਨਾਮ, ਜਿਸ ਦਾ ਮੋਢੀ ਯਾਅਕੂਬ-ਬਿਨ-ਲੈਸ ਸੱਫਾਰ ਸੀ, ਏਸ ਖ਼ਾਨਦਾਨ ਦੇ ਕੁਲ ਤਿੰਨ ਬਾਦਸ਼ਾਹ ਹੋਏ ਹਨ।

**صفاهان** ***ਸਿਫਾਹਾਨ*** : (ਸਿਯਾਹਾਨ **سپاهان** ਦਾ ਅਰਬੀ ਰੂਪਾਂਤਰ) ਈਰਾਨ ਦਾ ਪਰਸਿੱਧ ਸ਼ੈਹਰ ਇਸਫ਼ਹਾਨ; ਇਕ ਰਾਗ ਦਾ ਨਾਮ ਜੋ ਪਿਛਲੀ ਰਾਤ ਨੂੰ ਗਾਇਆ ਜਾਂਦਾ ਹੈ।

**صفت** ***ਸਿਫਤ*** : ਕਿਸੇ ਚੀਜ਼ ਦਾ ਹਾਲ, ਗੁਣ, ਖ਼ੂਬੀ, ਨਿਸ਼ਾਨ, ਚਿੰਨ੍ਹ, ਨੇਕ ਖ਼ਸਲਤ ਜੇਹੜੀ ਕਿਸੇ ਦੀ ਜ਼ਾਤ ਵਿਚ ਹੋਵੇ, ਆਦਤ, ਤਾਸੀਰ, ਖ਼ਸਲਤ, ਖ਼ਾਸੀਅਤ; ਵਾਂਗ, ਮਿਸਲ।

**صفحات** ***ਸਫਹਾਤ*** : (ਸਫ਼ਹਾ **صفحه** ਦਾ ਬੌਹਵਚਨ) ਸਫੇ, ਪੰਨੇ।

**صفحه** ***ਸਫਹਾ*** : ਵਰਕੇ ਦਾ ਇਕ ਪਾਸਾ, ਇਕ ਪਾਸਾ, ਕੰਢਾ, ਕਿਨਾਰਾ, ਗੱਲ੍ਹ।

**صفدر** ***ਸਫਦਰ*** : ਲਸ਼ਕਰ ਦੀ ਸਫ ਪਾੜਨ ਵਾਲਾ।

**صفر** ***ਸਫਰ*** : ਦੂਜਾ ਚੰਦਰਮਾਂ ਮਹੀਨਾ ਜੇਹੜਾ ਮੁਹੱਰਮ ਤੋਂ ਮਗਰੋਂ ਆਉਂਦਾ ਹੈ।

**صفر** ***ਸੁਫਰ*** : ਕਾਂਸੀ, ਸੱਤਾਂ ਧਾਤਾਂ ਦੀ ਮਿਲਾਵਟ, ਪਿੱਤਲ।

**صفرت** ***ਸੁਫਰਤ*** : ਜ਼ਰਦੀ, ਸਿਆਹੀ ਦੇ ਅਰਥਾਂ ਵਿਚ ਵੀ ਆਉਂਦਾ ਹੈ।

**صفر** ***ਸਿਫਰ*** : ਖ਼ਾਲੀ, ਛੋਟਾ ਗੋਲ ਚਕਰ (o) ਹਿਸਾਬ ਵਿਚ ਓਹ ਬਿੰਦੀ ਜੇਹੜੀ ਅੰਕੜੇ ਦੇ ਸਜੇ ਪਾਸੇ ਲਗਣ ਨਾਲ ਉਸ ਦੀ ਕੀਮਤ ਦਸ ਗੁਣਾਂ ਵਧਾ ਦੇਵੇ ਅਤੇ ਖਬੇ ਪਾਸੇ ਲਗਣ ਨਾਲ ਕੋਈ ਕੀਮਤ ਨਹੀਂ ਵਧਾਉਂਦੀ।

**صفرا** ***ਸਫਰਾ*** : ਪੀਲੇ ਰੰਗ ਦਾ ਇਕ ਤਤ, ਪਿਤ, ਹਰ ਪੀਲੀ ਚੀਜ਼।

**صفراوی** ***ਸਫਰਾਵੀ*** : ਸਫਰਾ ਨਾਲ ਸਬੰਧਤ।

**صفوت** ***ਸਫ਼ੂਤ,*** **صفوت** ***ਸਿਫ਼ੂਤ,*** **صُفوت** ***ਸੁਫ਼ੂਤ*** : ਸਾਫ਼, ਚੁਣਿਆ ਹੋਇਆ, ਪਰਤਿਸ਼ਟ।

**صفورا** ***ਸਫ਼ੂਰਾ*** : ਹਜ਼ਰਤ ਸ਼ਐਬ ਦੀ ਇਕ ਬੇਟੀ ਦਾ ਨਾਮ, ਜੇਹੜੀ ਹਜ਼ਰਤ ਮੂਸਾ ਦੀ ਬੀਵੀ ਸੀ।

**صفوی** ***ਸਫਵੀ,*** **صفويه** ***ਸਫਵੀਯਾ*** : ਪਰਸਿੱਧ ਕਾਮਲ ਦਰਵੇਸ਼ ਸ਼ਾਹ ਸਫ਼ੀ ਨਾਲ ਸਬੰਧਤ, ਈਰਾਨ ਦਾ ਇਕ ਸ਼ਾਹੀ ਖ਼ਾਨਦਾਨ ਜੇਹੜਾ ਸ਼ਾਹ ਸਫ਼ੀ ਨਾਲ ਸਬੰਧਤ ਹੈ।

**صفه** ***ਸੁੱਫਾ*** : ਦਲਾਨ।

**صفی** ***ਸਫੀ*** : ਪਾਕ, ਸਾਫ਼, ਚੁਣਿਆ ਹੋਇਆ, ਸੱਚਾ ਮਿਤਰ; ਬੌਹਤ ਦੁਧ ਦੇਣ ਵਾਲੀ ਊਠਣੀ; ਹਜ਼ਰਤ ਆਦਮ ਦੀ ਉਪਾਧੀ।

**صفير** ***ਸਫ਼ੀਰ*** : ਪੰਛੀਆਂ ਦੀ ਅਵਾਜ਼, ਚੈਹਕ, ਪੰਛੀਆਂ ਨੂੰ ਬੁਲਾਉਣ ਦੀ ਅਵਾਜ਼।

**صقال** ***ਸੱਕ਼ਾਲ*** : ਸਿਕਲੀਗਰ, ਸਿਕਲ ਕਰਨ ਵਾਲਾ।

**صقال** ***ਸਕ਼ਾਲ*** : ਸ਼ੀਸ਼ੇ ਜਾਂ ਤਲਵਾਰ ਦੀ ਚਮਕ।

**صقالت** ***ਸਿਕ਼ਾਲਤ*** : ਸਿਕਲ ਕਰਨਾ : ਤਲਵਾਰ ਜਾਂ ਸ਼ੀਸ਼ੇ ਨੂੰ ਸਾਫ਼ ਕਰਨਾ।

**صقر** ***ਸਕ਼ਰ*** : ਇਕ ਪਰਸਿੱਧ ਸ਼ਿਕਾਰੀ ਪੰਛੀ, ਚਰਗ਼।

**صقيل** ***ਸਕ਼ੀਲ*** : ਸਿਕਲ ਕੀਤੀ ਹੋਈ ਚੀਜ਼।

**صلا** ***ਸਲਾ*** : ਦਾਅਵਤ, ਲਈ ਲੋਕਾਂ ਨੂੰ ਅਵਾਜ਼ ਦੇਣਾ, ਪੁਕਾਰ, ਅਵਾਜ਼।

**صلائےعام** ***ਸਲਾ-ਏ-ਆਮ*** : ਆਮ ਲੋਕਾਂ ਨੂੰ ਦਾਵਤ ਲਈ ਅਵਾਜ਼ ਦੇ ਕੇ ਬੁਲਾਉਣਾ।

**صلاح** ***ਸਲਾਹ਼*** : ਨੇਕੀ, ਭਲਾਈ।

**صلاحيت** ***ਸਲਾਹ਼ੀਯਤ*** : ਨੇਕ ਹੋਣਾ, ਨੇਕੀ ਕਰਨਾ, ਨੇਕੀ, ਸਮਝ, ਦਰੁਸਤੀ।

**صلب** ***ਸਲਬ*** : ਸਖ਼ਤ, ਪੱਕਾ, ਪੱਕੀ; ਸਖ਼ਤ ਜ਼ਮੀਨ; ਹਡੀ ਦੀ ਚਰਬੀ।

**صُلب** ***ਸੁਲਬ*** : ਨਸਲ, ਔਲਾਦ, ਪਿਠ ਦੀ ਹਡੀ, ਪਿਠ ਦੇ ਮੋਹਰੇ; ਸ਼ਕਤੀ, ਚੁਸਤ, ਸਖ਼ਤ, ਵਡਤਣ।

**صُلبى** ***ਸੁਲਬੀ*** : ਪਿਠ ਦਾ, ਨਸਲ ਦਾ, ਨਸਲੀ, ਸਕਾ।

**صلح** ***ਸੁਲਹ਼*** : ਮੇਲ-ਮਿਲਾਪ, ਨਵੇਂ ਸਿਰੇ ਤੋਂ, ਦੋਸਤੀ।

**صُلح‌كل** ***ਸੁਲਹ ਕੁਲ*** : ਕਿਸੇ ਧਰਮ ਦੀਨ ਵਾਲੇ ਨਾਲ ਦੁਸ਼ਮਣੀ ਨਾ ਰਖਣ ਵਾਲਾ, ਦੋਸਤ ਦੁਸ਼ਮਣ ਨਾਲ ਇਕ ਸਮਾਨ ਪਰੇਮ ਨਾਲ ਪੇਸ਼ ਆਉਣ ਵਾਲਾ, ਸਭ ਨਾਲ ਪਿਆਰ ਕਰਨ ਵਾਲਾ।

**صُلصُل** ***ਸੁਲਸੁਲ*** : ਘੁੱਗੀ, ਵਡਾ ਪਿਆਲਾ, ਘੋੜੇ ਦੇ ਮਥੇ ਦੇ ਵਾਲ, ਹੌਜ਼ ਵਿਚ ਬਚਿਆ ਪਾਣੀ।

**صلوة** ***ਸਲਾਤ*** : ਨਮਾਜ਼, ਦੁਆ, ਦਰੂਦ, ਬਖ਼ਸ਼ਸ਼, ਮੇਹਰ।

**صلوات** ***ਸਲਵਾਤ*** : (ਸਲਾਤ **صلوة** ਦਾ ਬੌਹਵਚਨ) ਨਮਾਜ਼ਾਂ, ਦੁਆਵਾਂ, ਰੈਹਮਤਾਂ।

**صله** ***ਸਿਲਾ,*** **صلت** ***ਸਿਲਤ*** : ਇਨਾਮ, ਤੋਹਫ਼ਾ, ਨੇਕ ਬਦਲਾ, ਬਦਲਾ, ਰਿਸ਼ਤੇਦਾਰ, ਸਬੰਧ, ਵਿਆਕਰਨ ਵਿਚ ਓਹ ਵਾਕ ਜੇਹੜਾ ਏਸ ਮੌਸੂਲ 'ਤੋਂ ਮਗਰੋਂ ਆਏ।

**صلى الله عليه وسلم** ***ਸਲੱਲਾਹੁ ਅਲੈਹਿਵਸੱਲਮ*** : ਓਹਨਾਂ ਉਤੇ ਖ਼ੁਦਾ ਦੀ ਰੈਹਮਤ ਤੇ ਸਲਾਮਤੀ ਹੋਵੇ, ਹਜ਼ਰਤ ਮੁਹੰਮਦ ਸਾਹਿਬ ਦੇ ਨਾਮ ਸੁਣਨ ਜਾਂ ਕੈਂਹਣ ਉਤੇ ਮੁਸਲਮਾਨ ਏਹ ਵਾਕ ਉਚਾਰਦੇ ਹਨ।

**صليب** ***ਸਲੀਬ*** : (ਚਲੀਪਾ **چليپا** ਦਾ ਅਰਬੀ ਰੂਪਾਂਤਰ) ਸੂਲੀ, ਸੂਲੀ ਦਾ ਚਿੰਨ੍ਹ, ਹਡੀ ਦੀ ਚਰਬੀ, ਸਖ਼ਤ, ਕਰੜਾ।

**صليبى** ***ਸਲੀਬੀ*** : ਸਲੀਬ ਨਾਲ ਸਬੰਧਤ, ਈਸਾਈ।

**صليل** ***ਸਲੀਲ*** : ਲਗਾਮ, ਲੋਹੇ ਦੀ ਅਵਾਜ਼, ਝਣਕਾਰ, ਤਲਵਾਰ ਮਾਰਨ ਦੀ ਅਵਾਜ਼, ਨਦੀ ਦੇ ਵੈਹਣ ਦੀ ਅਵਾਜ਼।

**صم** ***ਸੰਮ*** : ਬੋਲਾਪਣ।

**صم** ***ਸੁੰਮ*** : (ਅਸੰਮ **اصم** ਦਾ ਬੌਹਵਚਨ) ਡੋਰੇ, ਬੋਲੇ।

**صما** ***ਸੰਮਾ*** : ਬੋਲੀ ਔਰਤ, ਡੋਰੀ, ਸਖ਼ਤ, ਪੱਧਰ।

**صمت** ***ਸਮਤ*** : ਚੁਪ।

**صمد** ***ਸਮਦ*** : ਬੇਮੁਥਾਜ਼, ਓਹ ਆਦਮੀ ਜਿਸ ਵੱਲ ਲੋਕ ਰੁਚੀ ਵਿਖਾਉਣ, ਬਜ਼ੁਰਗ, ਸਰਦਾਰ, ਉਚਾ, ਸਦੀਵੀ, ਉਹ ਆਦਮੀ ਜੋ ਭੁਖਾ ਜਾਂ ਪਿਆਸਾ ਨਾ ਹੋਵੇ, ਅੱਲਾਹ ਦਾ ਇਕ ਨਾਮ।

**صمم** ***ਸਮਮ*** : ਬੋਲਾਪਣ।

**صُمٌّ وبُكمٌ** ***ਸੁੰਮੁਮ-ਵ-ਬੁਕਮੁਮ*** : ਗੂੰਗੇ ਤੇ ਬੋਲੇ (ਫ਼ਾਰਸੀ ਵਿਚ ਇਕ-ਵਚਨ ਲਈ ਵੀ ਵਰਤਿਆ ਜਾਂਦਾ ਹੈ)।

**صموت** ***ਸਮੂਤ*** : ਚੁਪ ਹੋਣਾ।

**صميم** ***ਸਮੀਮ*** : ਹਰ ਚੀਜ਼ ਦਾ ਖ਼ੁਲਾਸਾ, ਤਤ, ਹਰ ਚੀਜ਼ ਤੇ ਦਿਲ ਦਾ ਵਿਚਕਾਰਲਾ ਹਿਸਾ, ਸੱਚਾ, ਹਡੀ ਦਾ ਗੁਦਾ, ਮਗ਼ਜ਼; ਗੂੰਗਾ ਬੋਲਾ ਆਦਮੀ; ਅਤ ਦੀ ਗਰਮੀ ਜਾਂ ਸਰਦੀ।

**صناديد** ***ਸਨਾਦੀਦ*** : (ਸਿੰਦੀਦ **صنديد** ਦਾ ਬੌਹਵਚਨ) ਸਰਦਾਰ ਲੋਕ, ਬਜ਼ੁਰਗ, ਸ਼ਰੀਫ਼ ਆਦਮੀ, ਦਲੇਰ ਵਿਅਕਤੀ।

**صناع** ***ਸੱਨਾਅ*** : ਵਡਾ ਕਾਰੀਗਰ, ਹੁਨਰਮੰਦ।

**صناعت** ***ਸਨਾਅਤ*** : ਹੁਨਰ, ਪੇਸ਼ਾ; ਕਾਰੀਗਰੀ।

**صنائع** ***ਸਨਾਇਅ*** : (ਸਨਅਤ **صنعت** ਦਾ ਬੌਹਵਚਨ) ਹੁਨਰ, ਪੇਸ਼ੇ, ਕਾਰੀਗਰੀਆਂ; ਨੇਕੀਆਂ।

**صندل** ***ਸੰਦਲ*** : (ਚੰਦਲ **چندل** ਦਾ ਅਰਬੀ ਰੂਪਾਂਤਰ) ਖ਼ੁਸ਼ਬੂਦਾਰ ਲਕੜੀ, ਚੰਦਨ।

**صندلی** ***ਸੰਦਲੀ*** : ਕੁਰਸੀ, ਚੌਕੀ, ਛੋਟਾ ਤਖ਼ਤ, ਸੰਦਲੀ ਰੰਗ, ਸੰਦਲ ਦੀ ਲਕੜ ਦਾ ਬਣਿਆ ਹੋਇਆ।

**صندوق** ***ਸੰਦੂਕ*** : ਬਕਸਾ, ਪੇਟੀ, ਤਾਬੂਤ, ਉਭਰਿਆ ਹੋਇਆ, ਅੱਗੇ ਨਿਕਲਿਆ ਹੋਇਆ।

**صندوقچه** ***ਸੰਦੂਕਚਾ*** : ਛੋਟਾ ਬਕਸਾ।

**صنديد** ***ਸਿੰਦੀਦ*** : ਸਰਦਾਰ, ਰਈਸ, ਬਹਾਦਰ, ਦਲੇਰ, ਭਾਰੂ, ਹਨੇਰੀ; ਸਖ਼ਤ ਸਰਦੀ ਜਾਂ ਵਰਖਾ।

**صنعا** ***ਸਨਆ*** : ਯਮਨ ਦੇ ਇਕ ਕਸਬੇ ਦਾ ਨਾਮ।

**صنعان** ***ਸਨਆਨ*** : ਇਕ ਪਰਸਿੱਧ ਬਜ਼ੁਰਗ ਦਾ ਨਾਮ ਜਿਸ ਦੇ ਸਤ ਸੌ ਮੁਰੀਦ ਸਨ, ਸ਼ੈਖ਼ ਅੱਤਾਰ ਵੀ ਉਸ ਦੇ ਮੁਰੀਦ ਸਨ. ਏਹ ਗੁਮਰਾਹ ਹੋ ਕੇ ਇਕ ਯਹੂਦੀ ਲੜਕੀ 'ਤੇ ਆਸ਼ਕ ਹੋ ਗਿਆ ਤੇ ਸੂਰ ਚਰਾਂਦਾ ਰਿਹਾ ਪਰ ਅੰਤ ਵਿਚ ਗ਼ੈਬੀ ਹਿਦਾਇਤ (ਹਿਦਯਤ) ਉਪਰ ਸਿੱਧੇ ਰਾਹ ਤੇ ਆ ਗਿਆ।

**صنعت** ***ਸਨਅਤ*** : ਹੁਨਰ, ਪੇਸ਼ਾ; ਕਾਰੀਗਰੀ।

**صنعتگر** ***ਸਨਅਤ-ਗਰ*** : ਕਾਰੀਗਰ, ਪੇਸ਼ਾਵਰ।

**صنعتگری** ***ਸਨਅਤ-ਗਰੀ*** : ਕਾਰੀਗਰੀ, ਹੁਨਰਮੰਦੀ।

**صنف** ***ਸਿਨਫ਼*** : ਕਿਸਮ, ਪਰਕਾਰ।

**صنم** ***ਸਨਮ*** : ਬੁਤ, ਮੂਰਤੀ, ਮਸ਼ੂਕ, ਪਿਆਰਾ; ਬਦਬੂ।

**صنمخانه** ***ਸਨਮ-ਖ਼ਾਨਾ*** **صنمكده** ***ਸਨਮ-ਕਦਾ*** : ਬੁਤਖ਼ਾਨਾ, ਮੰਦਰ, ਠਾਕਰ ਦੁਆਰਾ।

**صنوان** ***ਸਿਨਵਾਨ*** : ਇਕੋ ਤਣੇ ਵਾਲੇ ਦੋ ਰੁਖ; ਦੋ ਸਕੇ ਭਾਈ, ਇਕੋ ਸਰੋਤ 'ਚੋਂ ਨਿਕਲੀਆਂ ਦੋ ਨਦੀਆਂ।

**صنوبر** ***ਸਨੂਬਰ,*** **صنوبر** ***ਸਨੌਬਰ*** : ਚੀੜ ਦਾ ਰੁਖ, ਚਲਗੋਜ਼ੇ (ਨਓਜ਼ੇ) ਦਾ ਰੁਖ।

**صنوف** ***ਸੁਨੂਫ਼*** : (ਸਿਨਫ਼ **صنف** ਦਾ ਬੌਹਵਚਨ) ਕਿਸਮਾਂ, ਸ਼ਕਲਾਂ।

**صنيع** ***ਸਨੀਅ*** : ਨੇਕੀ, ਕੰਮ, ਕਲਾ, ਤੇਜ਼ ਤੇ ਚਮਕੀਲੀ ਤਲਵਾਰ, ਖ਼ੁਦਾ ਦੀ ਮਖ਼ਲੂਕ।

**صواب** ***ਸਵਾਬ*** : ਠੀਕ, ਸਹੀ, ਦਰੁਸਤ, ਸਿਧਾ; ਦੋਸਤੀ; ਸਚਾਈ।

**صوب** ***ਸੌਬ*** : (ਖ਼ਤਾ ਦੇ ਉਲਟ) ਰਾਸਤੀ, ਤਰਫ਼, ਪਾਸਾ।

**صوبه** ***ਸੂਬਾ*** : ਰਾਜ ਦਾ ਇਕ ਭਾਗ, ਪਰਾਂਤ।

**صوبه‌دار** ***ਸੂਬਾਦਾਰ*** : ਸੂਬੇ ਦਾ ਹਾਕਮ।

**صوت** ***ਸੌਤ*** : ਅਵਾਜ਼, ਰਾਗ।

**صور** ***ਸੁਵਰ*** : (ਸੂਰਤ ਦਾ ਬੌਹਵਚਨ) ਸ਼ਕਲਾਂ, ਚੇਹਰੇ, ਤਸਵੀਰ, ਨਮੂਨੇ।

**صور** ***ਸੂਰ*** : ਜਾਨਵਰ ਦਾ ਸਿੰਗ, ਜਿਸ ਨੂੰ ਵਜਾਉਂਦੇ ਹਨ, ਨਰਸਿੰਘਾ, ਨਫ਼ੀਰੀ।

**صوراسرافيل** ***ਸੂਰ-ਏ-ਇਸਰਾਫ਼ੀਲ*** : ਓਹ ਨਰਸਿੰਘਾ ਜਿਸ ਨੂੰ ਕਿਆਮਤ (ਕਿਯਾਮਤ) ਦੇ ਦਿਨ ਇਸਰਾਫ਼ੀਲ ਫ਼ਰਿਸ਼ਤਾ ਵਜਾਏਗਾ।

**صورت** ***ਸੂਰਤ*** : ਸ਼ਕਲ, ਰੂਪ, ਚੇਹਰਾ; ਤਸਵੀਰ; ਢਾਂਚਾ, ਢੰਗ, ਨਮੂਨਾ; ਪੁਤਲਾ।

**صورتبازی** ***ਸੂਰਤਬਾਜ਼ੀ*** : ਬੌਹਰੂਪ।

**صورتبند** ***ਸੂਰਤ-ਬੰਦ,*** **صورتكار** ***ਸੂਰਤਕਾਰ,*** **صورتكش** ***ਸੂਰਤਕਸ਼,*** **صورتنگار** **صورتگر** ***ਸੂਰਤਗਰ,*** ***ਸੂਰਤਨਿਗਾਰ*** : ਚਿਤਰਕਾਰ, ਨਕਾਸ਼।

**صورتگری** ***ਸੂਰਤਗਰੀ*** : ਨਕਾਸ਼ੀ,

ਮੁਸਵਰੀ, ਚਿਤਰਕਾਰੀ।

صوری ***ਸੁਵਰੀ*** : ਸੂਰਤ ਨਾਲ ਸਬੰਧਤ, ਜ਼ਾਹਰੀ।

صوف ***ਸੂਫ਼*** : ਉੱਨ, ਪਸ਼ਮ।

صوفی ***ਸੂਫ਼ੀ*** : ਪਸ਼ਮ-ਪੋਸ਼, ਉੱਨ ਜਾਂ ਪਸ਼ਮ ਪੈਹਨਣ ਵਾਲਾ, ਸਾਫ਼ ਦਿਲ ਵਾਲੇ ਦਰਵੇਸ਼ ਜੋ ਆਮ ਸੂਫ ਦਾ ਚੋਲਾ ਪਾਉਂਦੇ ਹਨ।

صوفیچہ ***ਸੂਫ਼ੀਚਾ*** : ਸੂਫੀਆਂ ਦਾ ਉੱਨ ਦਾ ਕਪੜਾ।

صوفیان ***ਸੂਫ਼ੀਯਾਨ*** : ਸੂਫ਼ੀ ਦਾ ਬੌਹਵਚਨ।

صوم ***ਸੌਮ*** : ਰੋਜ਼ਾ, ਕੰਮ ਨਾ ਕਰਨਾ, ਚੁਪ ਰੈਹਣਾ, ਮੋਨ-ਵਰਤ।

صومعہ ***ਸੌਮਆ*** : ਗਿਰਜਾ, ਈਸਾਈਆਂ ਦਾ ਪੂਜਾ-ਸਥਾਨ, ਪੂਜਾ-ਘਰ।

صون ***ਸੌਨ***, صیانت ***ਸਯਾਨਤ*** : ਸੁਰੱਖਿਆ, ਨਿਗਰਾਨੀ।

صہب ***ਸਹਬ***, صہوبت ***ਸਹੂਬਤ*** : ਸੁਰਖ ਜਾਂ ਕਾਲੇ-ਸੁਰਖ ਰੰਗ ਦਾ ਘੋੜਾ।

صہبا ***ਸਹਬਾ*** : ਸਫੈਦ ਅੰਗੂਰਾਂ ਦੀ ਸ਼ਰਾਬ।

صہبائی ***ਸਹਬਾਈ*** : ਮਸਤ, ਸ਼ਰਾਬੀ।

صیاد ***ਸੱਯਾਦ*** : ਸ਼ਿਕਾਰ ਕਰਨ ਵਾਲਾ, ਸ਼ਿਕਾਰੀ, ਚਿੜੀ ਮਾਰ, ਮਛੇਰਾ, ਮਸ਼ੂਕ।

صیام ***ਸਿਯਾਮ*** : (ਸੌਮ صوم ਦਾ ਬੌਹਵਚਨ) ਰੋਜ਼ੇ।

صید ***ਸੈਦ*** : ਸ਼ਿਕਾਰ, ਸ਼ਿਕਾਰ ਕੀਤਾ ਜਾਨਵਰ।

صیدافگن ***ਸੈਦ-ਅਫ਼ਗਨ***, صیدپیشہ ***ਸੈਦ-ਪੇਸ਼ਾ***, صیدگر ***ਸੈਦਗਰ*** : ਸ਼ਿਕਾਰੀ।

صیدِحرم ***ਸੈਦ-ਏ-ਹਰਮ*** : ਕਾਅਬੇ ਦਾ ਜਾਨਵਰ ਜਿਸ ਦਾ ਸ਼ਿਕਾਰ ਕਰਨਾ ਹਰਾਮ ਹੈ।

صیدگاہ ***ਸੈਦਗਾਹ*** : ਜੰਗਲ।

صیرف ***ਸੈਰਫ਼***, صیرفی ***ਸੈਰਫ਼ੀ*** : ਰੁਪਈਏ, ਅਸ਼ਰਫ਼ੀ ਪਰਖਣ ਵਾਲਾ, ਸਰਾਫ਼, ਇਕ ਸ਼ਾਇਰ ਦਾ ਤਖ਼ੱਲੁਸ, ਕੰਮਾਂ ਵਿਚ ਦਖ਼ਲ ਦੇਣ ਵਾਲਾ।

صیف ***ਸੈਫ਼*** : ਗਰਮੀ ਦਾ ਮੌਸਮ, ਗਰਮੀ ਕਟਣਾ।

صیفی ***ਸੈਫ਼ੀ*** : ਗਰਮੀ ਦੀ ਰੁਤ ਨਾਲ ਸਬੰਧਤ।

صیقل ***ਸੈਕਲ*** : ਜ਼ੰਗ (ਜੰਗਾਲ) ਦੂਰ ਕਰਨਾ; ਸਾਫ਼ ਕਰਨਾ, ਲਿਸ਼ਕਾਉਣਾ, ਚਮਕਾਉਣਾ, ਤਲਵਾਰ ਜਾਂ ਸ਼ੀਸ਼ੇ ਨੂੰ ਸਾਫ਼ ਕਰਨਾ।

صیقلگر ***ਸੈਕ਼ਲਗਰ*** : ਸਿਕਲੀਗਰ।

صیقلی ***ਸੈਕ਼ਲੀ*** : ਸਿਕਲ ਕਰਨ ਵਾਲਾ, ਸਿਕਲੀਗਰ, ਸਿਕਲ ਕਰਨ ਦੀ ਅਵਾਜ਼, ਸਾਨ, ਸਿਕਲ ਕਰਨ ਵਾਲਾ ਪਥਰ।

صین ***ਸੀਨ*** : (ਚੀਨ ਦਾ ਅਰਬੀ ਰੂਪਾਂਤਰ) ਚੀਨ।

صینی ***ਸੀਨੀ*** : ਚੀਨ ਦਾ ਰੈਹਣ ਵਾਲਾ, ਚੀਨੀ।

صینیہ ***ਸੀਨੀਯਾ*** : ਸੀਨੀ ਥਾਲ।

# ض (ਜ਼ਾਦ)

**ض** ***ਜ਼ਾਦ*** : (ਜ਼ਾਦ-ਏ-ਮਨਕੂਤਾ ਜਾਂ ਮੁਅੱਜਮਾ) ਫ਼ਾਰਸੀ ਦਾ ਅਠਾਰ੍ਹਵਾਂ ਤੇ ਅਰਬੀ ਵਰਨਮਾਲਾ ਦਾ ਪੰਦਰਵਾਂ ਅੱਖਰ; ਅਬਜਦ ਅਨੁਸਾਰ ਉਸ ਦੇ ੮੦੦ ਅੰਕ ਨਿਸ਼ਚਤ ਹਨ।

**ضابط** ***ਜ਼ਾਬਿਤ*** : ਪਰਬੰਧ ਕਰਨ ਵਾਲਾ, ਫ਼ੌਜੀ ਅਫ਼ਸਰ, ਕੋਤਵਾਲ, ਚੌਕਸ।

**ضابطگی** ***ਜ਼ਾਬਿਤਗੀ*** : ਕਨੂੰਨ ਅਨੁਸਾਰ, ਨਿਯਮ-ਬੱਧ ਕਿਰਿਆ।

**ضابطه** ***ਜ਼ਾਬਿਤਾ*** : ਕਨੂੰਨ ਵਿਧਾਨ, ਦਸਤੂਰ, ਨਿਯਮ ਅਨੁਸਾਰ ਕਾਰਵਾਈ।

**ضابطهٔ عدالت** ***ਜ਼ਾਬਿਤਾ-ਏ-ਅਦਾਲਤ*** : ਕਨੂੰਨੀ ਕਾਰਵਾਈ।

**ضابطهٔ مال** ***ਜ਼ਾਬਿਤਾ-ਏ-ਮਾਲ*** : ਮਾਮਲੇ ਜਾਂ ਲਗਾਨ ਸਬੰਧੀ ਕਨੂੰਨੀ ਕਾਰਵਾਈ।

**ضارب** ***ਜ਼ਾਰਿਬ*** : ਸਟ ਮਾਰਨ ਵਾਲਾ, ਮਾਰਨ ਵਾਲਾ; ਹਨੇਰੀ ਰਾਤ।

**ضال** ***ਜ਼ਾਲ*** : ਰਾਹੋਂ ਘੁੱਥਾ, ਕੁਰਾਹੀਆ।

**ضالین** ***ਜ਼ਾਲੀਨ*** : ਭਟਕੇ ਭੁੱਲੇ ਲੋਕ, ਰਾਹੋਂ ਘੁੱਥੇ ਲੋਕ।

**ضامن** ***ਜ਼ਾਮਿਨ*** : (ਪੰਜਾਬੀ ਵਿਚ ਪਰਚਲਤ ਰੂਪ 'ਜ਼ਾਮਨ' ਹੈ) ਜ਼ੁੰਮੇਵਾਰ, ਜ਼ਮਾਨਤ ਦੇਣ ਵਾਲਾ, ਸਹਾਇਕ, ਸਮਰਥਕ।

**ضامنی** ***ਜ਼ਾਮਿਨੀ*** : ਜ਼ਮਾਨਤ, ਜ਼ੁੰਮੇਵਾਰੀ।

**ضائع** ***ਜ਼ਾਇਅ*** : ਵਿਅਰਥ, ਬੇਫਾਇਦਾ; ਗਵਾਚ ਗਿਆ; ਤਬਾਹ, ਬਰਬਾਦ।

**ضبط** ***ਜ਼ਬਤ*** : ਪਰਬੰਧ, ਨਿਯੰਤਰਨ ਹੇਠ ਰੱਖਣਾ, ਕਾਬੂ, ਪੱਕੀ ਤਰ੍ਹਾਂ ਫੜੀ ਰੱਖਣਾ, ਰੋਕ, ਰੁਕਾਵਟ, ਨਿਗਰਾਨੀ ਕਰਨਾ।

**ضبط و ربط** ***ਜ਼ਬਤ-ਉ-ਰਬਤ*** : ਪਰਬੰਧ।

**ضحاک** ***ਜ਼ੱਹਾਕ*** : ਬੌਹਤ ਹੱਸਣ ਵਾਲਾ; ਇਕ ਜ਼ਾਲਮ ਬਾਦਸ਼ਾਹ ਦਾ ਨਾਮ, ਜਿਸ ਨੇ ਜਮਸ਼ੈਦ ਨੂੰ ਹਰਾ ਕੇ ਈਰਾਨ ਦਾ ਤਖ਼ਤ ਮੱਲ ਲਿਆ, ਅਖੀਰ ਜਮਸ਼ੈਦੀ ਔਲਾਦ ਵਿਚੋਂ ਫ਼ਰੀਦੂਨ ਨੇ ਉਸ ਨੂੰ ਹਰਾਇਆ, ('ਦਹ + ਅਕ' ده + اک ਦਾ ਅਰਬੀ ਰੂਪਾਂਤਰ) ਇਸ ਦੇ ਅਰਥ ਹਨ ਦਸ ਐਬ। ਜ਼ੱਹਾਕ ਵਿਚ ਦਸ ਐਬ (ਜ਼ੁਲਮ, ਝੂਠ, ਕੋਝ, ਛੋਟਾ ਕਦ, ਬੇਦੀਨੀ, ਬੇਹਯਾਈ, ਬਦ-ਦਿਲੀ, ਬੇਅਕਲੀ, ਬਦਜ਼ਬਾਨੀ ਤੇ ਬੌਹਤ ਖਾਣਾ) ਸਨ: ਇਸ ਲਈ ਏਹ ਨਾਮ ਪਿਆ, ਕਈ ਇਕ ਦਾ ਵਿਚਾਰ ਹੈ ਕਿ ਜੰਮਣ ਵੇਲੇ ਉਸ ਦੇ ਅਗਲੇ ਦੋ ਦੰਦ ਮੌਜੂਦ ਸਨ, ਇਸ ਲਈ ਉਸ ਦੇ ਮਾਪਿਆਂ ਏਹ ਨਾਮ ਰੱਖਿਆ, ਭਾਵ ਹੱਸਣ ਵਾਲਾ।

**ضحک** ***ਜ਼ਿਹਕ*** : ਖਿਲਖਿਲਾਹਟ, ਉੱਚੀ ਉੱਚੀ ਹੱਸਣਾ, ਹਾਸਾ।

**ضحکه** ***ਜ਼ੁਹਕਾ***, **ضحوکه** ***ਜ਼ੁਹੂਕਾ*** : ਮਸਖਰਾ, ਭੰਡ, ਜਿਸ 'ਤੇ ਸਾਰੇ ਲੋਕ ਹੱਸਣ।

**ضحی** ***ਜ਼ੁਹਾ*** : ਪੈਹਰ, ਦਿਨ ਚੜ੍ਹਨ ਦਾ ਸਮਾਂ; ਸਵੇਰ ਦੇ ਦਸ ਵਜੇ।

**ضخام** ***ਜ਼ਖ਼ਾਮ***, **ضخیم** ***ਜ਼ਖ਼ੀਮ*** : ਬੜੇ ਵੱਡੇ ਜੁਸੇ ਵਾਲਾ, ਵੱਡੀ ਡੀਲਡੌਲ ਵਾਲਾ, ਭਾਰਾ ਤੇ ਭੱਦਾ; ਹਰ ਵੱਡੀ ਤੇ ਭਾਰੀ ਚੀਜ਼।

**ضخامت** ***ਜ਼ਖ਼ਾਮਤ*** : ਮੁਟਾਪਾ, ਭਾਰੀ ਜੁੱਸਾ, ਮੁਟਾਈ।

**ضِدّ** ***ਜ਼ਿੱਦ*** : ਵਿਰੋਧੀ, ਉਲਟ, ਵੈਰ, ਦੁਸ਼ਮਣੀ।

**ضدّاد** ***ਜ਼ਿਦਾਦ*** : ਟਾਕਰਾ।

ضِدّی ***ਜ਼ਿੱਦੀ*** : ਆਪਣੀ ਮਰਜ਼ੀ ਵਾਲਾ, ਹਠੀ।

ضدین ***ਜ਼ਿੱਦੈਨ*** : ਦੋ ਜ਼ਿੱਦਾਂ, ਦੋ ਵਿਰੋਧੀ ਚੀਜ਼ਾਂ ਜਿਵੇਂ ਚਾਨਣ ਤੇ ਹਨੇਰਾ ਜਾਂ ਸਿਆਹੀ ਤੇ ਸਫ਼ੈਦੀ।

ضراب ***ਜ਼ੱਰਾਬ*** : ਅਸ਼ਰਫ਼ੀ ਜਾਂ ਰੁਪਈਏ ਉਤੇ ਠੱਪਾ ਲਾਉਣ ਵਾਲਾ।

ضراب‌خانه ***ਜ਼ੱਰਾਬ-ਖ਼ਾਨਾ*** : ਟਕਸਾਲ।

ضرب ***ਜ਼ਰਬ*** : ਮਾਰਨਾ, ਠੱਪਾ ਜਾਂ ਮੋਹਰ ਲਾਉਣਾ, ਸੱਟ, ਚੋਟ, ਦੌੜ ਕੇ ਚੱਲਣਾ, ਇਕ ਚੀਜ਼ ਵਿਚ ਦੂਜੀ ਰਲਾਉਣਾ; ਚਿੱਟਾ ਸ਼ੈਹਦ; ਵਰਗਾ; ਪਰਕਾਰ, ਕਿਸਮ, ਪਾਣੀ ਵਿਚ ਤਰਨਾ; ਪਰਗਟ ਕਰਨਾ, ਨੁਕਸਾਨ, ਘਾਟਾ, ਕਿਸੇ ਅੰਕ ਨੂੰ ਕਈ ਗੁਣਾਂ ਕਰਨਾ।

ضرب‌الفتح ***ਜ਼ਰਬ-ਉਲ-ਫ਼ਤਹ*** : ਜਿੱਤ ਪਿੱਛੋਂ ਵਾਜੇ ਵਜਾਉਣਾ।

ضرب‌المثل ***ਜ਼ਰਬ-ਉਲ-ਮਿਸਲ*** : ਕਹਾਵਤ, ਅਖੌਤ, ਲੋਕੋਕਤੀ।

ضربات ***ਜ਼ਰਬਾਤ*** : ਚੋਟਾਂ, ਸੱਟਾਂ।

ضرب‌خانه ***ਜ਼ਰਬਖ਼ਾਨਾ*** : ਟਕਸਾਲ।

ضرر ***ਜ਼ਰਰ*** : ਨੁਕਸਾਨ, ਖਸਾਰਾ, ਤਕਲੀਫ਼, ਦੁੱਖ, ਸਦਮਾ।

ضرررسان ***ਜ਼ਰਰ ਰਸਾਂ*** : ਹਾਨੀਕਾਰਕ, ਦੁੱਖ ਦੇਣ ਵਾਲਾ।

ضرع ***ਜ਼ਰਅ*** : ਕਮਜ਼ੋਰ, ਸੁਸਤ; ਛੋਟੀ ਉਮਰ ਦਾ, (ਘੋੜੇ ਦਾ ਬੱਚਾ ਜੋ ਦੌੜ ਨਾ ਸਕਦਾ ਹੋਵੇ)।

ضرغام ***ਜ਼ਰਗ਼ਾਮ***, ضِرغام ***ਜ਼ਿਰਗ਼ਾਮ*** : ਸ਼ੇਰ, ਵੱਢ-ਖਾਣਾ ਜਾਨਵਰ।

ضرور ***ਜ਼ਰੂਰ*** : ਜਿਸ ਦਾ ਹੋਣਾ ਫ਼ਰਜ਼ ਹੋਵੇ, ਜਿਸ ਦਾ ਹੋਣਾ ਅਵੱਸ਼ਕ ਹੋਵੇ, ਅਮਿਟ, ਅਟਲ, ਹਰ ਹਾਲਤ ਵਿਚ ਵਾਪਰਨ ਵਾਲਾ।

ضرورت ***ਜ਼ਰੂਰਤ*** : ਲੋੜ, ਜਿਸ ਬਿਨਾ ਕੰਮ ਨਾ ਚੱਲੇ।

ضرورتمند ***ਜ਼ਰੂਰਤਮੰਦ*** : ਲੋੜਵੰਦ।

ضروری ***ਜ਼ਰੂਰੀ*** : ਜ਼ਰੂਰਤ ਸਬੰਧੀ, ਜਿਸ ਬਿਨਾ ਚਾਰਾ ਨਾ ਹੋਵੇ।

ضریر ***ਜ਼ਰੀਰ*** : ਅੰਨ੍ਹਾ, ਕਮਜ਼ੋਰ, ਮਾੜਾ, ਬੀਮਾਰ, ਨਿਰਬਲ; ਬਦਹਾਲੀ; ਜਿਸ ਨੂੰ ਨੁਕਸਾਨ ਪੁੱਜਾ ਹੋਵੇ।

ضعف ***ਜ਼ੁਅਫ਼*** : ਸੋਚ ਸਮਝ ਦੀ ਕਮਜ਼ੋਰੀ, ਬੇਹੋਸ਼ੀ, ਸੁਸਤੀ, ਕਮਜ਼ੋਰੀ, ਨਿਰਬਲਤਾ।

ضعیف ***ਜ਼ਈਫ਼*** : ਦੁਰਬਲ, ਬੁੱਢਾ, ਬੇਵਕੂਫ਼, ਡਰਾਕਲ, ਅੰਨ੍ਹਾ, ਬੇਸੁਰਤ।

ضعفا ***ਜ਼ੁਅਫ਼ਾ*** : (ਜ਼ਈਫ਼ ضعیف ਦਾ ਬੌਹਵਚਨ) ਕਮਜ਼ੋਰ, ਬੁੱਢੇ।

ضعیفه ***ਜ਼ਈਫ਼ਾ*** : ਬੁੱਢੀ (ਔਰਤ), ਕਮਜ਼ੋਰ, ਬੁੱਢੇ।

ضعیفی ***ਜ਼ਈਫ਼ੀ*** : ਕਮਜ਼ੋਰੀ, ਦੁਰਬਲਤਾ, ਬੁਢੇਪਾ।

ضلال ***ਜ਼ਲਾਲ*** : ਭੁੱਲੜ, ਗੁੰਮ ਹੋਣਾ, ਪਰਾਜਤ ਹੋਣਾ; ਹਲਾਕ ਹੋਣਾ।

ضلالت ***ਜ਼ਲਾਲਤ***, ضلت ***ਜ਼ਲਤ*** : ਗੁੰਮਰਾਹੀ, ਬੇਰਾਹੀ, ਭੁੱਲ, ਕਮੀਨਗੀ।

ضلع ***ਜ਼ਿਲਅ*** : ਪੱਸਲੀ, ਪਾਸੇ ਦੀ ਹੱਡੀ; ਪਾਸਾ, ਹੱਦ, ਮੁਲਕ ਦਾ ਹਿੱਸਾ, ਰਾਜ ਦੀ ਸ਼ਾਖ, ਪੰਨੇ ਦਾ ਇਕ ਭਾਗ, ਲਕੀਰ।

ضلع‌بندی ***ਜ਼ਿਲਅ-ਬੰਦੀ*** : ਰਾਜ ਦੀ ਭਾਗਾਂ ਵਿਚ ਵੰਡ।

ضلع‌دار ***ਜ਼ਿਲਅਦਾਰ*** : ਜ਼ਿਲ੍ਹੇ ਦਾ ਨਿਗਰਾਨ, ਜ਼ਿਲ੍ਹੇ ਦਾ ਅਫ਼ਸਰ।

ضلع‌داری ***ਜ਼ਿਲਅਦਾਰੀ*** : ਜ਼ਿਲ੍ਹੇਦਾਰ ਦੀ ਪਦਵੀ।

ضلیل ***ਜ਼ਲੀਲ*** : ਭਟਕਿਆ ਹੋਇਆ, ਭੁੱਲੜ, ਗੁੰਮਰਾਹ, ਭੁੱਲਿਆ ਭਟਕਿਆ ਹੋਇਆ।

ضلیل ***ਜ਼ਿੱਲੀਲ*** : ਵੱਡਾ ਭੁੱਲੜ, ਵੱਡਾ ਕੁਰਾਹੀਆ।

ضم ***ਜ਼ੰਮ*** : ਚਿਪਕਾਉਣਾ, ਮਿਲਾਉਣਾ, ਸ਼ਾਮਲ ਕਰਨਾ, ਜੋੜਨਾ, ਇਕ ਲਗ ਦਾ ਨਾਮ, ਜਿਸ ਨੂੰ 'ਪੇਸ਼' (ਔਂਕੜ) ਕੈਂਹਦੇ ਹਨ।

ضمان ***ਜ਼ਮਾਨ*** : ਜ਼ਾਮਨੀ।

ضمان‌دار ***ਜ਼ਮਾਨਦਾਰ*** : ਜ਼ੁੰਮੇਵਾਰ,

ਜ਼ਾਮਨ।

ضمانت ***ਜ਼ਮਾਨਤ*** : ਜ਼ੁੰਮੇਵਾਰੀ, ਜ਼ਾਮਨੀ, ਕਿਸੇ ਲਈ ਜ਼ਾਮਨ ਬਣਨਾ।

ضمانت‌نامه ***ਜ਼ਮਾਨਤ-ਨਾਮਾ*** : ਜ਼ਾਮਨ ਦਾ ਅਸ਼ਟਾਮ, ਲਿਖਤੀ ਜ਼ਮਾਨਤ।

ضمانتی ***ਜ਼ਮਾਨਤੀ*** : ਜ਼ਮਾਨਤ ਦੇਣ ਵਾਲਾ।

ضمائر ***ਜ਼ਮਾਇਰ*** : (ਜ਼ਮੀਰ ضمیر ਦਾ ਬੌਹਵਚਨ) ਮਨ, ਅੰਤਹਕਰਣ।

ضمائم ***ਜ਼ਮਾਇਮ*** : (ਜ਼ਮੀਮਾ ضمیمه ਦਾ ਬੌਹਵਚਨ) ਪਰੀਸ਼ਿਸ਼ਟ।

ضمن ***ਜ਼ਿਮਨ*** : ਵਿਚ, ਅੰਦਰ, ਵਿਚਕਾਰ, ਪਿਠਅੰਕਣ, ਮਦ, ਦਫ਼ਾ।

ضمنی ***ਜ਼ਿਮਨੀ*** : ਸਮਰਥਕ, ਪੁਸ਼ਟੀਕਾਰ; ਵਿਚਕਾਰਲੀ, ਵਿਚਕਾਰਲਾ।

ضمیر ***ਜ਼ਮੀਰ*** : ਮਨ, ਅੰਤਹਕਰਣ, ਭੇਦ, ਗੁਪਤ।

ضمیمه ***ਜ਼ਮੀਮਾ*** : ਓਹ ਸ਼ੈ ਜੋ ਕਿਸੇ ਦੂਜੀ ਚੀਜ਼ ਨਾਲ ਵਧਾ ਕੇ ਲਾਈ ਜਾਵੇ, ਪਰੀਸ਼ਿਸ਼ਟ, ਸਹਿਲਗ, ਵਾਧੂ ਪਰਚਾ।

ضمین ***ਜ਼ਮੀਨ*** : ਜ਼ਾਮਨ।

ضیا ***ਜ਼ਿਯਾ*** : ਚਮਕ, ਨੂਰ ਤੋਂ ਵਧੇਰੇ ਸ਼ਕਤੀਸ਼ਾਲੀ ਚਾਨਣ।

ضیاپاش ***ਜ਼ਿਯਾਪਾਸ਼***, ضیاگستر ***ਜ਼ਿਯਾ ਗੁਸਤਰ*** : ਚਾਨਣ ਖਲੇਰਨ ਵਾਲਾ, ਰੋਸ਼ਨੀ ਕਰਨ ਵਾਲਾ।

ضیافت ***ਜ਼ਿਯਾਫ਼ਤ*** : ਮੈਹਮਾਨੀ ਦਾ ਖਾਣਾ, ਦਾਵਤ, ਪਰੀਤੀ-ਭੋਜਨ।

ضیغم ***ਜ਼ੈਗ਼ਮ*** : ਸ਼ੇਰ ਬਬਰ।

ضیق ***ਜ਼ੀਕ਼*** : ਤੰਗੀ, ਦਿੱਕਤ, ਗ਼ਰੀਬੀ।

ضیق‌نفس ***ਜ਼ੀਕ-ਏ-ਨਫ਼ਸ***, ضیق‌النفس ***ਜ਼ੀਕ-ਉਨ-ਨਫ਼ਸ*** : ਦਮੇ ਦਾ ਰੋਗ ਜਿਸ ਵਿਚ ਸਾਹ ਮੁਸ਼ਕਲ ਨਾਲ ਆਉਂਦਾ ਹੈ।

# ط(ਤੋਇ)

ط **ਤੋਇ** : ਫ਼ਾਰਸੀ ਦਾ ਉਨ੍ਹੀਵਾਂ ਤੇ ਅਰਬੀ (ਵਰਨਮਾਲਾ) ਦਾ ਸੋਲ੍ਹਵਾਂ ਅੱਖਰ, ਅਬਜਦ ਅਨੁਸਾਰ ਇਸ ਦੀ ਸੰਖਿਆ ਨੌਂ (9) ਨਿਸ਼ਚਤ ਹੈ।

طابق **ਤ਼ਾਬਕ਼** : (ਤਾਬਾ تابه ਦਾ ਅਰਬੀ ਰੂਪਾਂਤਰ) ਤਵਾ।

طابه **ਤ਼ਾਬਾ** : ਮਦੀਨਾ ਦਾ ਨਾਮ, ਸ਼ਰਾਬ, ਖਜੂਰ।

طاجن **ਤ਼ਾਜਨ** : (ਤਾਬਾ تابه ਦਾ ਅਰਬੀ ਰੂਪਾਂਤਰ) ਤਵਾ, ਕੜਾਹੀ।

طارق **ਤ਼ਾਰਿਕ** : ਦਮਸ਼ਕ ਦੇ ਪਰਸਿੱਧ ਯੁਵਕ ਜਰਨੈਲ ਤੇ ਵਿਦਵਾਨ ਹਸਪਾਨੀਆ ਦੇ ਵਿਜੇਤਾ ਦਾ ਨਾਮ, ਸਵੇਰ ਦਾ ਸਤਾਰਾ, ਰਾਤ ਨੂੰ ਚੱਲਣ ਵਾਲਾ, ਗੰਭੀਰ ਦੁਰਘਟਨਾ।

طارم **ਤ਼ਾਰਮ** : ਤਾਰ ਦਾ ਅਰਬੀ ਰੂਪਾਂਤਰ, ਲੱਕੜੀ ਦਾ ਘਰ, ਚੁਬਾਰਾ, ਉੱਚਾ ਮਕਾਨ, ਅੰਗੂਰ ਦੀਆਂ ਵੇਲਾਂ ਚੜ੍ਹਾਉਣ ਦੀ ਫੱਟੀ।

طارمِ اخضر **ਤ਼ਾਰਮ-ਏ-ਅਖ਼ਜ਼ਰ**, طارمِ خضرا **ਤ਼ਾਰਮ-ਏ-ਖ਼ਿਜ਼ਰਾ**, طارمِ فیروزه **ਤਾਰਮ-ਏ-ਫ਼ੀਰੋਜ਼ਾ**, طارمِ نیلگون **ਤਾਰਮ-ਏ-ਨੀਲਗੂਨ** : ਅਸਮਾਨ, ਅਕਾਸ਼।

طاری **ਤ਼ਾਰੀ** : ਅਚਾਨਕ ਪਰਗਟ ਹੋਣ ਵਾਲਾ ; ਹੇਠਾਂ ਉਤਰਨ ਵਾਲਾ, ਛਾ ਜਾਣ ਵਾਲਾ।

طاس **ਤ਼ਾਸ** : ਤਾਸ تاس ਦਾ ਅਰਬੀ ਰੂਪਾਂਤਰ, ਵੱਡਾ ਥਾਲ, ਓਹ ਭਾਂਡਾ ਜਿਸ ਵਿਚ ਸ਼ਰਾਬ ਜਾਂ ਪਾਣੀ ਪੀਤਾ ਜਾਵੇ, ਨਰਦਾਂ ਖੇਡਣ ਦਾ ਫੱਟਾ।

طاسِ آبگون **ਤ਼ਾਸ-ਏ-ਆਬਗੂਨ** : ਅਸਮਾਨ, ਅਕਾਸ਼।

طاسِ زر **ਤ਼ਾਸ-ਏ-ਜ਼ਰ** : ਸੂਰਜ।

طاسک **ਤ਼ਾਸਕ** : ਥਾਲੀ।

طاعات **ਤ਼ਾਆਤ** : (ਤ਼ਾਅਤ طاعت ਦਾ ਬੌਹਵਚਨ) ਆਗਿਆਕਾਰੀਆਂ।

طاعت **ਤ਼ਾਅਤ** : ਬੰਦਗੀ, ਭਜਨ, ਤਪ, ਇਬਾਦਤ, ਆਗਿਆਕਾਰਤਾ।

طاعون **ਤ਼ਾਊਨ** : ਆਮ ਮੌਤ, ਪਰਸਿੱਧ ਮਾਰੂ ਰੋਗ, ਪਲੇਗ, ਸ਼ਾਮਤ।

طاغی **ਤ਼ਾਗ਼ੀ** : ਬਾਗ਼ੀ, ਸਰਕਸ਼, ਹੱਦੋਂ ਵਧਿਆ ਹੋਇਆ, ਫ਼ਸਾਦੀ।

طاغیان **ਤ਼ਾਗ਼ੀਯਾਨ** : (ਤ਼ਾਗ਼ੀ طاغی ਦਾ ਬੌਹਵਚਨ)।

طاق **ਤ਼ਾਕ਼** : ਮੇਹਰਾਬ, ਕੰਧ ਵਿਚ ਕਮਾਨ ਵਰਗੀ ਬਣੀ ਹੋਈ ਥਾਂ; ਡਾਟ, ਇਕ ਪਰਕਾਰ ਦਾ ਕੱਪੜਾ, ਇੱਕਲਾ, ਵਿਸ਼ੇਸ਼ਗ; ਭਵਨ, ਮੇਹਰਾਬ ਵਾਲੀ ਆਲੀਸ਼ਾਨ ਇਮਾਰਤ।

طاقِ ازرق **ਤ਼ਾਕ਼-ਏ-ਅਜ਼ਰਕ**, طاقِ خضرا **ਤ਼ਾਕ਼-ਏ-ਖ਼ਿਜ਼ਰਾ** : ਅਸਮਾਨ।

طاقِ برنهادن **ਤਾਕ ਬਰ ਨਿਹਾਦਨ** : ਛਿੱਕੇ ਟੰਗਣਾ, ਭੁੱਲ ਜਾਣਾ, ਭੁਲਾ ਦੇਣਾ, ਛੱਡ ਦੇਣਾ।

طاقِ طارم **ਤਾਕ-ਏ-ਤਾਰਮ**, طاقِ فیروزه رنگ **ਤਾਕ-ਏ-ਫ਼ੀਰੋਜ਼ਾ-ਰੰਗ**, طاقِ کج **ਤਾਕ-ਏ-ਕਜ**, طاقِ لاجوردی **ਤਾਕ-ਏ-ਲਾਜਵਰਦੀ** : ਅਕਾਸ।

طاقِ مینا **ਤਾਕ-ਏ-ਮੀਨਾ**, طاقِ نیلوفر **ਤਾਕ-ਏ-ਨੀਲੋਫ਼ਰ**

ਨੀਲਾ ਅਕਾਸ਼।

**طاقت** ***ਤ਼ਾਕ਼ਤ*** : ਸ਼ਕਤੀ, ਬਲ, ਸਮਰੱਥਾ।

**طاقچه** ***ਤ਼ਾਕ਼ਚਾ*** : ਛੋਟਾ ਤਾਕ।

**طاقدیس** ***ਤ਼ਾਕ਼ਦੀਸ*** : ਖ਼ੁਸਰੋ ਪਰਵੇਜ਼ ਦੇ ਤਖ਼ਤ ਦਾ ਨਾਮ ਜੋ ਹੀਰੇ ਜਵਾਹਰਾਤ ਨਾਲ ਜੜਿਆ ਹੋਇਆ ਸੀ।

**طاقی** ***ਤ਼ਾਕ਼ੀ*** : ਇਕ ਕਿਸਾਨ ਦੀ ਟੋਪੀ, ਦੋ-ਰੰਗੀ ਅੱਖਾਂ ਵਾਲਾ ਘੋੜਾ ਜਿਸ ਦੀ ਇਕ ਅੱਖ ਛੋਟੀ ਅਤੇ ਇਕ ਵੱਡੀ ਹੋਵੇ, ਭੈਂਗਾ, ਇਸ ਨੂੰ ਮਨਹੂਸ ਸਮਝਿਆ ਜਾਂਦਾ ਹੈ।

**طالب** ***ਤ਼ਾਲਿਬ*** : ਢੂੰਡਣ ਵਾਲਾ, ਮੰਗਣ ਵਾਲਾ ਤਲਬਗਾਰ, ਇੱਛਕ, ਉਮੀਦਵਾਰ।

**طالب العلم** ***ਤ਼ਾਲਿਬ-ਉਲ-ਇਲਮ,***
**طالبِ علم** ***ਤ਼ਾਲਿਬ-ਏ-ਇਲਮ*** : ਇਲਮ ਦਾ ਚਾਹਵਾਨ, ਵਿਦਿਆਰਥੀ।

**طالع** ***ਤ਼ਾਲਿਅ*** : ਬੁਰਜ, ਗਰੈਹ ਪਰਗਟ ਕਰਨ ਵਾਲਾ; ਨਵਾਂ ਚੰਦ, ਝੂਠੀ ਸਵੇਰ, ਨਸੀਬ, ਭਾਗ, ਪਰਗਟ ਹੋਣ ਵਾਲਾ, ਚਮਕਣ ਵਾਲਾ।

**طالق** ***ਤ਼ਾਲਿਕ਼*** : ਓਹ ਔਰਤ ਜਿਸ ਨੂੰ ਤਲਾਕ ਮਿਲ ਚੁਕਾ ਹੋਵੇ, ਮੁਕਤ, ਬੇਰੋਕ।

**طالوت** ***ਤ਼ਾਲੂਤ*** : ਇਸਰਾਈਲ ਖ਼ਾਨਦਾਨ ਦੇ ਇਕ ਸਰਦਾਰ ਦਾ ਨਾਮ, ਜਿਸ ਪਿਛੋਂ ਹਜ਼ਰਤ ਦਾਊਦ ਬਾਦਸ਼ਾਹ ਹੋਏ।

**طامع** ***ਤ਼ਾਮਿਅ*** : ਲਾਲਚ ਕਰਨ ਵਾਲਾ, ਲਾਲਚੀ, ਲੋਭੀ।

**طاؤس** ***ਤ਼ਾਊਸ*** : ਮੋਰ, ਸੁੰਦਰ ਪੁਰਸ਼, ਸਾਰੰਗੀ ਵਾਂਗ ਵਜਾਇਆ ਜਾਣ ਵਾਲਾ ਇਕ ਸਾਜ਼।

**طاؤسِ فلک** ***ਤ਼ਾਊਸ-ਏ-ਫ਼ਲਕ*** : ਸੂਰਜ।

**طاہر** ***ਤ਼ਾਹਿਰ*** : ਪਾਕ, ਪਵਿੱਤਰ।

**طائر** ***ਤ਼ਾਇਰ*** : ਉੱਡਣ ਵਾਲਾ, ਪੰਛੀ, ਓਹ ਚੀਜ਼ ਜਿਸ ਤੋਂ ਫ਼ਾਲ ਲਈ ਜਾਵੇ, ਕਿਰਦਾਰ, ਦਾਗ, ਪਤੰਗ।

**طائران** ***ਤ਼ਾਇਰਾਨ*** : (ਤ਼ਾਇਰ **طائر** ਦਾ ਬੌਹਵਚਨ)।

**طائرانِ قدس** ***ਤ਼ਾਇਰਾਨ-ਏ-ਕ਼ੁਦਸ*** : ਫ਼ਰਿਸ਼ਤੇ।

**طائرِ سدرہ** ***ਤ਼ਾਇਰ-ਏ-ਸਿਦਰਾ,***
**طائرِ قدسی** ***ਤ਼ਾਇਰ-ਏ-ਕ਼ੁਦਸੀ,***
**طائرِ عرش** ***ਤ਼ਾਇਰ-ਏ-ਅਰਸ਼*** : ਹਜ਼ਰਤ ਜਿਬਰਾਈਲ।

**طائف** ***ਤ਼ਾਇਫ਼*** : ਆਲੇ-ਦੁਆਲੇ ਚੱਕਰ ਕੱਟਣ ਵਾਲਾ, ਘੁੰਮਣ ਵਾਲਾ, ਕੋਤਵਾਲ ; ਸੁਪਨਾ; ਮੱਕੇ ਦੇ ਨੇੜੇ ਇਕ ਸ਼ੈਹਰ।

**طائفہ** ***ਤ਼ਾਇਫ਼ਾ*** : ਟੋਲਾ , ਜਥਾ, ਮੰਡਲੀ, ਟੁਕੜਾ, ਹਿੱਸਾ,ਚੱਕਰ ਕੱਟਣ ਵਾਲੀ, ਕੌਮ।

**طائی** ***ਤ਼ਾਈ*** : 'ਤੈ' ਕਬੀਲੇ ਨਾਲ ਸਬੰਧਤ ਜੋ ਮਸ਼ਹੂਰ ਕਬੀਲਾ ਹੈ; ਪਰਸਿੱਧ ਸਖ਼ੀ ਹਾਤਮ ਤਾਈ ਇਸੇ ਕਬੀਲੇ ਦਾ ਸੀ।

**طب** ***ਤ਼ਿੱਬ,*** **طَب** ***ਤ਼ੱਬ,*** **طُب** ***ਤ਼ੁੱਬ*** : ਰੋਗਾਂ ਦੇ ਇਲਾਜ ਕਰਨ ਦੀ ਵਿਦਿਆ, ਚਿਕੱਤਸਾ, ਜਾਦੂ; ਨਰਮੀ।

**طبِ جسمانی** ***ਤ਼ਿੱਬ-ਏ-ਜਿਸਮਾਨੀ*** : ਜਿਸਮ ਨਾਲ ਸਬੰਧਤ ਰੋਗਾਂ ਦੇ ਇਲਾਜ ਕਰਨ ਦੀ ਵਿਦਿਆ।

**طبِ روحانی** ***ਤ਼ਿੱਬ-ਏ-ਰੂਹਾਨੀ*** : ਇਲਮ-ਏ-ਅਖ਼ਲਾਕ, ਅਚਾਰ ਵਿਹਾਰ; ਰੂਹ ਦੇ ਰੋਗਾਂ ਦੇ ਇਲਾਜ ਦਾ ਇਲਮ।

**طبی** ***ਤ਼ਿਬੀ*** : ਤਿਬ ਜਾਂ ਚਕਿਤਸਾ ਨਾਲ ਸਬੰਧਤ।

**طبابت** ***ਤ਼ਬਾਬਤ*** : ਤਿੱਬ ਦਾ ਹੁਨਰ, ਇਲਾਜ ਕਰਨਾ, ਡਾਕਟਰੀ, ਹਕੀਮੀ।

**طباخ** ***ਤ਼ੱਬਾਖ਼*** : ਖਾਣਾ ਪਕਾਉਣ ਵਾਲਾ, ਬਾਵਰਚੀ।

**طباشیر** ***ਤ਼ਬਾਸ਼ੀਰ*** : (ਤਬਾਸ਼ੀਰ **تباشیر** ਦਾ ਅਰਬੀ ਰੂਪਾਂਤਰ) ਬਨਸਲੋਚਨ, ਇਕ ਸਫ਼ੈਦ ਰੰਗ ਦੀ ਦਵਾ ਜੇਹੜੀ ਬਾਂਸ ਦੀਆਂ ਗੰਢਾਂ 'ਚੋਂ ਨਿਕਲਦੀ ਹੈ, ਚਾਕ, ਚਿੱਟੀ ਮਿੱਟੀ।

**طباطبا** ***ਤਬਾ ਤਬਾ*** : ਹਜ਼ਰਤ ਇਮਾਮ ਹਸਨ ਦੇ ਪੋਤਰੇ ਹਜ਼ਰਤ ਇਸਮਾਈਲ ਦੀ ਅੱਲਾ, ਓਹ ਥਥਿਆਉਂਦਾ ਸੀ ਅਤੇ 'ਕਾਫ਼' (ਕ) ਦੀ ਥਾਂ 'ਤੋਇ' (ਤ) ਬੋਲਦਾ ਸੀ, ਇਕ ਵਾਰ ਬਚਪਨ ਵਿਚ ਈਦ ਵਾਲੇ ਦਿਨ ਪਿਤਾ ਪਾਸੋਂ

ਕਬਾ (ਚੋਲਾ) ਮੰਗਣ ਦੀ ਥਾਂ 'ਤਬਾ' ਤਬਾ ਕੈਹਣ ਲਗਾ। ਉਥੋਂ 'ਤਬਾ ਤਬਾ' ਉਸ ਦੀ 'ਅੱਲ' ਪੈ ਗਈ।

**طباطبائی** ***ਤ਼ਬਾ ਤਬਾਈ*** : ਹਜ਼ਰਤ ਇਸਮਾਈਲ ਤਬਾਤੁਬਾਈ ਦੀ ਔਲਾਦ 'ਚੋਂ ਜੋ ਸਯਿਦ ਹਨ, ਓਹਨਾਂ ਨੂੰ 'ਤਬਾ ਤਬਾਈ' ਕੈਂਹਦੇ ਹਨ।

**طباق** ***ਤ਼ਬਾਕ਼*** : (ਤ਼ਬਕ਼ **طبق** ਦਾ ਬੌਹਵਚਨ) ਤਬਕੇ , ਕੁਝ ਤੈਹਾਂ ਜੋ ਉਪਰ ਹੇਠ ਹੋਣ, ਰਕਾਬੀ, ਥਾਲ।

**طبال** ***ਤ਼ੱਬਾਲ*** : 'ਤਬਲ' ਵਜਾਉਣ ਵਾਲਾ, ਤਬਲਚੀ, ਢੋਲਚੀ।

**طبائع** ***ਤਬਾਇ*** : (ਤ਼ਬੀਅਤ (**طبع** ਤਬਅ) ਦਾ ਬੌਹਵਚਨ) ਤਬੀਅਤਾਂ, ਮਿਜ਼ਾਜ।

**طبائع اربعه** ***ਤ਼ਬਾ-ਏ-ਅਰਬਆ*** : ਚਾਰ ਤਬੀਅਤਾਂ ਜਾਂ ਸੁਭਾ ਅਰਥਾਤ ਸਰਦ ਤਰ, ਸਰਦ ਖ਼ੁਸ਼ਕ, ਗਰਮ ਤਰ, ਗਰਮ ਖ਼ੁਸ਼ਕ।

**طبخ** ***ਤ਼ਬਖ*** : ਪਕਾਉਣਾ, ਕੋਈ ਚੀਜ਼ ਅੱਗ ਤੇ ਪਕਾਉਣੀ।

**طبر** ***ਤ਼ਬਰ*** : (ਤਬਰ **تبر** ਦਾ ਅਰਬੀ ਰੂਪਾਂਤਰ) ਕੁਹਾੜਾ।

**طبرخون** ***ਤ਼ਬਰਖ਼ੂਨ*** : ਲਾਲ ਬੈਂਤ, ਲਾਲ ਸੰਦਲ, ਲਾਲ ਰੰਗ ਦੀ ਕੌੜੀ ਲੱਕੜ, ਲਾਲ ਰੰਗ, ਅੰਗੀਠਾ।

**طبرخون زدن** ***ਤ਼ਬਰਖ਼ੂਨ ਜ਼ਦਨ*** : ਮਾਰ ਦੇਣਾ।

**طبرزد** ***ਤ਼ਬਰਜ਼ਦ*** : (ਤਬਰਜ਼ਦ **تبرزد** ਦਾ ਅਰਬੀ ਰੂਪਾਂਤਰ) ਮਿਸਰੀ, ਗੰਨੇ ਨੂੰ 'ਤਬਰ' ਕੁਹਾੜੇ ਨਾਲ ਕੱਟਦੇ ਹਨ, ਇਸ ਲਈ ਇਸ ਨੂੰ ਤਬਰਜ਼ਦ ਕੈਂਹਦੇ ਹਨ।

**طبری** ***ਤ਼ਬਰੀ*** : 'ਤਬਰਜ਼ਦ' ਨਾਲ ਸਬੰਧਤ, ਮਸ਼ੂਕ ਦੇ ਬੁਲ੍ਹ।

**طبع** ***ਤ਼ਬਅ*** : ਸੁਭਾ, ਪੈਦਾਇਸ਼ੀ ਆਦਤ, ਮਿਜ਼ਾਜ; ਨਕਸ਼ ਕਰਨਾ, ਛਾਪਣਾ, ਛਪਾਈ, ਕੋਈ ਚੀਜ਼ ਸੱਚੇ ਵਿਚ ਢਾਲਣਾ, ਤਲਵਾਰ ਬਣਾਉਣਾ, ਮਿੱਟੀ ਦੇ ਭਾਂਡੇ ਬਣਾਉਣਾ, ਸੋਨੇ ਚਾਂਦੀ 'ਤੇ ਠੱਪਾ ਲਾਉਣਾ।

**طبعاً** ***ਤ਼ਬਅਨ*** : ਆਦਤ ਵਜੋਂ।

**طبعی** ***ਤ਼ਬਈ*** : ਤਬਅ (ਤਬੀਅਤ) ਨਾਲ ਸਬੰਧਤ, ਇਲਮ-ਏ-ਹਿਕਮਤ ਦੀ ਇਕ ਸ਼ਾਖਾ; ਕੁਦਰਤੀ; ਜ਼ਾਤੀ; ਅਸਲੀ, ਫਿਤਰੀ।

**طبق** ***ਤ਼ਬਕ਼*** : ਤਬਕਾ, ਤੈਹ, ਪਰਤ, ਖ਼੍ਵਾਂਚਾ, ਓਹ ਚੀਜ਼ ਜੋ ਦੂਜੀ ਚੀਜ਼ ਦੇ ਅਨੁਕੂਲ ਤੇ ਬਰਾਬਰ ਹੋਵੇ, ਘੋੜੇ ਦੀ ਇਕ ਬੀਮਾਰੀ ਦਾ ਨਾਮ), ਚਪਟੀ।

**طبقکش** ***ਤ਼ਬਕ-ਕਸ਼*** : ਖ਼੍ਵਾਂਚਾ ਚੁੱਕਣ ਵਾਲਾ, ਫੇਰੀ ਵਾਲਾ ਮਜ਼ਦੂਰ।

**طبقات** ***ਤ਼ਬਕ਼ਾਤ*** : ਤ਼ਬਕ਼ਾ **طبقه** ਦਾ ਬੌਹਵਚਨ।

**طبقه** ***ਤ਼ਬਕ਼ਾ*** : ਦਰਜਾ, ਰੁਤਬਾ, ਜਮਾਤ, ਆਦਮੀਆਂ ਦਾ ਟੋਲਾ, ਤੈਹ, ਪਰਤ, ਰੋਕ, ਪਰਦਾ।

**طبل** ***ਤ਼ਬਲ*** : ਢੋਲ, ਨਗਾਰਾ, ਧੌਂਸਾ, ਦਮਾਮਾ।

**طبلِ تهی** ***ਤ਼ਬਲ-ਏ-ਤਿਹੀ*** : ਫ਼ਜ਼ੂਲ ਬੜ੍ਹ ਮਾਰਨਾ, ਬੇਅਰਥ ਡੀਂਗ ਮਾਰਨਾ।

**طبل زدن** ***ਤ਼ਬਲ ਜ਼ਦਨ*** : ਢੋਲ ਵਜਾਉਣਾ, ਢੋਲੀ।

**طبله** ***ਤ਼ਬਲਾ*** : ਸੰਦੂਕੜੀ; ਪਟਾਰੀ, ਪੱਛੀ; ਢੋਲਕੀ।

**طبیب** ***ਤ਼ਬੀਬ*** : ਵੈਦ, ਹਕੀਮ, ਡਾਕਟਰ, ਰੋਗਾਂ ਦਾ ਇਲਾਜ ਕਰਨ ਵਾਲਾ।

**طبیعت** ***ਤ਼ਬੀਅਤ*** : ਸੁਭਾ, ਮਿਜ਼ਾਜ਼ ਫ਼ਿਤਰਤ।

**طبیعت شناس** ***ਤ਼ਬੀਅਤ-ਸ਼ਿਨਾਸ*** : ਤਬੀਬ, ਵੈਦ।

**طبیعی** ***ਤ਼ਬੀਈ*** : ਤਬੀਅਤ ਨਾਲ ਸਬੰਧਤ, ਸੁਭਾਵਕ, ਜ਼ਾਤੀ।

**طپانچه** ***ਤ਼ਪਾਂਚਾ*** : ਤਮਾਂਚਾ, ਥੱਪੜ, ਚਾਂਟਾ, ਪਿਸਤੌਲ।

**طپیدن** ***ਤਪੀਦਨ*** : ਤਪਣਾ, ਗਰਮ ਹੋਣਾ; ਤੜਫਣਾ, ਬੇਕਰਾਰ ਹੋਣਾ।

**طحن** ***ਤ਼ਹੱਨ*** : ਅਨਾਜ ਪੀਹ ਕੇ ਆਟਾ ਬਣਾਉਣਾ, ਪੀਹਣਾ।

**طِحن** *ਤ੍ਹਿਹਨ* : ਆਟਾ।

**طرابلس** *ਤ੍ਰਾਬੁਲੁਸ* : ਅਫ਼ਰੀਕਾ ਦੇ ਉੱਤਰੀ ਇਲਾਕੇ ਬਰਬਰ ਦੇ ਇਕ ਹਿੱਸੇ ਦਾ ਨਾਮ, ਟਰਾਫਲ; ਟਿਪੋਲੀ, ਮੁਲਕ ਸ਼ਾਮ ਦੇ ਇਕ ਸ਼ੈਹਰ ਦਾ ਨਾਮ, ਤਿੰਨ ਬਸਤੀਆਂ ਜਾਂ ਤਿੰਨ ਸ਼ੈਹਰ।

**طَراز** *ਤ੍ਰਿਰਾਜ਼* : (ਤਿਰਾਜ਼ **تراز** ਦਾ ਅਰਬੀ ਰੂਪਾਂਤਰ) ਛੀਂਟ, ਬੇਲ ਬੂਟੇਦਾਰ ਕੱਪੜਾ, ਸਜਾਵਟ।

**طراق** *ਤ੍ਰਾਕ਼* : ਚਾਬੁਕ ਜਾਂ ਕੋਰੜਾ ਮਾਰਨ ਦੀ ਅਵਾਜ਼, ਕਿਸੇ ਚੀਜ਼ ਦੇ ਟੁੱਟਣ ਦੀ ਨਿਰੰਤਰ ਅਵਾਜ਼, ਤੜਾਕਾ, ਧਮਾਕਾ।

**طراوت** *ਤ੍ਰਾਵਤ* : ਤਾਜ਼ਗੀ, ਤਰੀ; ਨਮੀ, ਰੌਣਕ, ਹਰਿਆਵਲ।

**طراوتناک** *ਤ੍ਰਾਵਤਨਾਕ* : ਹਰਿਆ-ਭਰਿਆ।

**طراوہ** *ਤ੍ਰਾਵਾ* : ਰੰਗੀਨ ਕੱਪੜਾ, ਜੋ ਝੰਡੇ ਉਤੇ ਬੰਨ੍ਹਿਆ ਜਾਂਦਾ ਹੈ, ਫਰੇਰਾ।

**طرائق** *ਤ੍ਰਾਇਕ* : (ਤ੍ਰੀਕ਼ **طریق** ਦਾ ਬੈਹੁਵਚਨ) ਰਸਤੇ।

**طرب** *ਤ੍ਰਬ* : ਖ਼ੁਸ਼ੀ, ਪਰਸੰਨਤਾ, ਸ਼ੌਕ।

**طرت** *ਤੁਰੱਤ* : ਮੱਥਾ; ਮੱਥੇ ਦੇ ਵਾਲ, ਤੁੱਰਾ।

**طرح** *ਤ੍ਰਹ* : ਢੰਗ, ਤਰੀਕਾ, ਡੇਗਣਾ; ਦੂਰ ਕਰਨਾ, ਹਟਾਉਣਾ, ਸੁੱਟਣਾ, ਅੱਡ ਹੋਣਾ, ਜੁਦਾਈ, ਨੀਂਹ ਰੱਖਣਾ, ਨੀਂਹ, ਜੜ, ਖ਼ਾਕਾ, ਨਵੀਂ ਇਮਾਰਤ ਦਾ ਨਮੂਨਾ ਕਾਇਮ ਕਰਨਾ, ਇਕ ਰਸਮ ਜਿਸ ਵਿਚ ਬਾਦਸ਼ਾਹ ਆਪਣੀ ਜਿਨਸ ਰਈਅਤ ਨੂੰ ਮੁਲ ਵਧਾ ਕੇ ਦਿੰਦੇ ਹਨ, ਇਮਦਾਦੀ ਫ਼ੌਜ।

**طرح افشاندن** *ਤ੍ਰਹ-ਅਫ਼ਸ਼ਾਂਦਨ*, **طرح چیزی انداختن** *ਤ੍ਰਹ-ਏ-ਚੀਜ਼ੇ ਅੰਦਾਖ਼ਤਨ*, **طرح چیزی ریختن** *ਤ੍ਰਹ-ਏ-ਚੀਜ਼-ਏ-ਰੇਖ਼ਤਨ*, **طرح ریختن** *ਤ੍ਰਹ ਰੇਖ਼ਤਨ*, **طرح کردن** *ਤ੍ਰਹ ਕਰਦਨ* : ਨੀਂਹ ਰੱਖਣਾ, ਕੰਮ ਸ਼ੁਰੂ ਕਰਨਾ।

**طرز** *ਤ੍ਰਜ਼* : ਢੰਗ, ਤਰੀਕਾ, ਸੂਰਤ, ਸ਼ਕਲ, ਆਦਤ।

**طرف** *ਤ੍ਰਫ਼* : ਪਾਸਾ, ਦਿਸ਼ਾ, ਕੰਢਾ, ਕਿਨਾਰਾ, ਤਟ, ਗੁੱਠ, ਕਿਸੇ ਚੀਜ਼ ਦਾ ਕੰਢਾ, ਸਿਰਾ, ਕਿਸੇ ਚੀਜ਼ ਦਾ ਟੁਕੜਾ, ਭਾਗ; ਅੱਖ, ਵੇਖਣਾ, ਪਲਕਾਂ ਦਾ ਝਪਕਣਾ, ਜੋ ਟਾਕਰੇ ਤੇ ਹੋਵੇ, ਜਿਸ ਨਾਲ ਗਲਬਾਤ ਕੀਤੀ ਜਾਵੇ, ਦੂਜਾ ਪਾਸਾ, ਸੋਨੇ ਜਾਂ ਚਾਂਦੀ ਦੀ ਡਾਬ ਜੋ ਸਜਾਵਟ ਲਈ ਲੱਕ ਉਦਾਲੇ ਬੰਨ੍ਹੀ ਜਾਂਦੀ ਹੈ, ਕਮਰਬੰਦ, ਪਟਕਾ।

**طرفدار** *ਤ੍ਰਫ਼ਦਾਰ* : ਸਰਹੱਦ ਦਾ ਹਾਕਮ, ਬਾਦਸ਼ਾਹ, ਜਗੀਰਦਾਰ, ਸਹਾਇਕ।

**طرفِ شام** *ਤ੍ਰਫ਼-ਏ-ਸ਼ਾਮ* : ਸ਼ਾਮ ਦਾ ਵੇਲਾ।

**طرفِ صبح** *ਤ੍ਰਫ਼-ਏ-ਸੁਬੁਹ* : ਸਵੇਰ ਦਾ ਵੇਲਾ।

**طرفین** *ਤ੍ਰਫ਼ੈਨ* : ਦੋਵੇਂ ਧਿਰਾਂ, ਦੋਵੇਂ ਪਾਸੇ।

**طرفۃالعین** *ਤ੍ਰਫ਼ਤ-ਉਲ-ਐਨ* : ਇਕ ਵਾਰ ਅੱਖ ਝਪਕਣਾ, ਅੱਖ ਦਾ ਝਮਕਾਰਾ, ਪਲ, ਜ਼ਰਾ ਜਿੰਨੀ ਦੇਰ।

**طرفگی** *ਤੁਰਫ਼ਗੀ* : ਅਜੀਬ ਗੱਲ, ਤਮਾਸ਼ਾ, ਬਾਜ਼ੀਗਰੀ, ਖੇਡ, ਚੰਗਿਆਈ, ਗੁਣ।

**طرفہ** *ਤ੍ਰਫ਼ਾ* : ਇਕ ਵਾਰ ਅੱਖ ਝਮਕਣਾ, ਅੱਖ ਦੀ ਲਾਲੀ ਦਾ ਨੁਕਤਾ ਜੋ ਕਿਸੇ ਸੱਟ ਕਾਰਨ ਬਣ ਜਾਂਦਾ ਹੈ।

**طرفی** *ਤ੍ਰਫ਼ੇ* : ਥੋੜਾ ਕੁ।

**طرّہ** *ਤੁੱਰਾ* : ਮੱਥੇ ਦੇ ਵਾਲ; ਜ਼ੁਲਫ਼, ਸਿਰ ਦੇ ਵਾਲਾਂ ਦੀ ਲਿਟ, ਟੋਪੀ ਦਾ ਫੁੰਮਣ, ਕਲਗੀ, ਮਕਾਨ ਦਾ ਛੱਜਾ; ਅਨੋਖਾ; ਕੋਰੜਾ; ਹਰ ਚੀਜ਼ ਦਾ ਵਧਿਆ ਹਿੱਸਾ।

**طرّہ بازی** *ਤੁੱਰਾ ਬਾਜ਼ੀ* : ਬੱਚਿਆਂ ਦੀ ਇਕ ਖੇਡ, ਕੋਟਲਾ ਛਪਾਕੀ।

**طریق** *ਤ੍ਰੀਕ਼* : ਜਿਸ ਨੂੰ ਮਾਰਿਆ ਕੁਟਿਆ ਹੋਵੇ, ਰਸਤਾ, ਸ਼ਰਮਿੰਦਾ, ਸ਼ਰਮਸਾਰ, ਰਮਲ ਦੀਆਂ ਸੋਲਾਂ ਸ਼ਕਲਾਂ ਵਿਚੋਂ ਇਕ ਸ਼ਕਲ, ਢੰਗ, ਤਰੀਕਾ; ਧਰਮ, ਸ਼ਰੀਅਤ; ਰਿਵਾਜ, ਦਸਤੂਰ।

**طریقت** *ਤ੍ਰੀਕ਼ਤ* : ਰਾਹ, ਮਾਰਗ, ਹਿਰਦੇ ਦੀ ਸਫ਼ਾਈ, ਮਨ ਦੀ ਸ਼ੁੱਧੀ, ਸੂਫ਼ੀਆਂ ਦਾ ਮਾਰਗ

ਜਿਸ ਨਾਲ ਰੂਹਾਨੀ ਕਮਾਲ ਹਾਸਲ ਹੁੰਦਾ ਹੈ।

طریقه ***ਤ੍ਰੀਕਾ*** : ਰਾਹ, ਰਸਤਾ, ਢੰਗ, ਧਰਮ, ਸ਼ਰੀਫ ਲੋਕ।

طشت ***ਤਸ਼ਤ*** : (ਤਸ਼ਤ تشت ਦਾ ਅਰਬੀ ਰੂਪਾਂਤਰ) ਥਾਲ, ਤਸਲਾ।

طشتِ خاک ***ਤਸ਼ਤ-ਏ-ਖ਼ਾਕ*** : ਜ਼ਮੀਨ, ਧਰਤੀ।

طشت خون/طشت زر ***ਤਸ਼ਤ-ਏ-ਖ਼ੂਨ/ ਤਸ਼ਤ-ਏ-ਜ਼ੂਰ*** : ਸੂਰਜ।

طشتِ کسی از بام افتادن ***ਤਸ਼ਤ-ਏ-ਕਸੇ ਅਜ਼ ਬਾਮ ਉਫ਼ਤਾਦਨ*** : ਕਿਸੇ ਦਾ ਭੇਦ ਖੋਲ੍ਹਣਾ, ਕਿਸੇ ਦਾ ਬਦਨਾਮ ਹੋਣ।

طشت گر ***ਤਸ਼ਤ-ਗਰ*** : ਥਾਲ ਬਣਾਉਣ ਵਾਲਾ, ਇਕ ਗਵੱਈਏ ਦਾ ਨਾਮ।

طشتِ نگون ***ਤਸਤਾ-ਏ-ਨਿਗੂਨ*** : ਮੂਧਾ ਥਾਲ ਭਾਵ ਅਸਮਾਨ।

طعام ***ਤੁਆਮ*** : ਖਾਣਾ, ਭੋਜਨ, ਖ਼ੁਰਾਕ।

طعم ***ਤੁਅਮ*** : ਮਜ਼ਾ, ਲੱਜ਼ਤ, ਸਵਾਦ।

طعمه ***ਤੁਅਮਾ*** : ਖ਼ੁਰਾਕ, ਖ਼ਾਣਾ, ਰੋਜ਼ੀ, ਰਿਜ਼ਕ, ਉਪਜੀਵਕਾ, ਰੋਜ਼ਗਾਰ ਦਾ ਸਾਧਨ, ਬੁਰਕੀ।

طعن ***ਤੁਅਨ***, طعنه ***ਤੁਅਨਾ*** : ਨੇਜ਼ਾ ਮਾਰਨਾ, ਤਾਅਨਾ ਦੇਣਾ, ਮੇਹਣਾ ਮਾਰਨਾ, ਨੁਕਸ ਕੱਢਣਾ, ਘੁੰਤਰਾਂ ਕੱਢਣਾ।

طعن و ضرب ***ਤੁਅਨ-ਉ-ਜ਼ਰਬ*** : ਨੇਜ਼ਾ ਤੇ ਤਲਵਾਰ ਮਾਰਨਾ, ਜੰਗ।

طغان شاه ***ਤੁਗ਼ਾਨ ਸ਼ਾਹ*** : ਇਕ ਤੁਰਕ ਬਾਦਸ਼ਾਹ ਦਾ ਨਾਮ।

طغرا ***ਤੁਗ਼ਰਾ*** : ਇਕ ਪਰਕਾਰ ਦੀ ਗੁੰਝਲਦਾਰ ਲਿੱਪੀ ਜਿਸ ਵਿਚ ਫ਼ਰਮਾਨ, ਬਾਦਸ਼ਾਹਾਂ ਦੇ ਨਾਮ ਤੇ ਉਪਾਧੀਆਂ ਲਿਖੀਆਂ ਜਾਂਦੀਆਂ ਸਨ, ਅਰਬੀ ਲਿੱਪੀ ਵਿਚ ਪੇਚੀਦਾ ਪਰ ਕਮਾਲ ਦੀ ਤੇ ਖ਼ੂਬਸੂਰਤ ਲਿਖਤ, ਮੋਹਰ ਉੱਤੇ ਉਕਰੀ ਹੋਈ ਸੁੰਦਰ ਲਿਖਤ।

طغرل ***ਤੁਗ਼ਰਲ*** : ਸਲਜੂਕ ਖ਼ਾਨਦਾਨ ਦੇ ਪੈਹਲੇ ਬਾਦਸ਼ਾਹ ਦਾ ਨਾਮ ਜੋ ਸੁਲਤਾਨ ਮਹਿਮੂਦ ਦੇ ਪੁੱਤਰ ਦੇ ਸਮੇਂ ਤੁਰਕਿਸਤਾਨ ਦਾ ਸ਼ਾਸਕ ਸੀ; ਇਕ ਸ਼ਿਕਾਰੀ ਪੰਛੀ।

طغماج ***ਤੁਗ਼ਮਾਚ*** : ਤੁਰਕਿਸਤਾਨ ਵਿਚ ਇਕ ਸਥਾਨ ਦਾ ਨਾਮ।

طغی ***ਤੁਗ਼ੀ***, طغیان ***ਤੁਗ਼ਯਾਨ***, طغیان ***ਤ੍ਰਿਗ਼ਯਾਨ*** : ਹੱਦੋਂ ਵਧਣਾ, ਬੈਹਲਤਾ; ਕੁਫ਼ਰ ਜਾਂ ਗੁਨਾਹ ਵਿਚ ਹੱਦੋਂ ਵਧਣਾ, ਬਗ਼ਾਵਤ; ਜ਼ੁਲਮ, ਵਧੀਕੀ; ਪਾਣੀ ਦਾ ਵਾਫ਼ਰ ਆਉਣਾ।

طغیانی ***ਤੁਗ਼ਯਾਨੀ*** : ਬੈਹਤਾਤ, ਜ਼ਿਆਦਤੀ; ਹੜ੍ਹ, ਤੂਫ਼ਾਨ; ਬਗ਼ਾਵਤ।

طفره ***ਤੁਫ਼ਰਾ*** : ਸ਼ੱਕ, ਗਲਤੀ, ਭੁੱਲ।

طفره زدن ***ਤੁਫ਼ਰਾ ਜ਼ਦਨ*** : ਟਾਲਣਾ।

طفل ***ਤਿਫ਼ਲ*** : ਬੱਚਾ, ਇਨਸਾਨ ਜਾਂ ਹੈਵਾਨ ਦਾ ਬੱਚਾ।

طفلِ چهل روزه ***ਤਿਫ਼ਲ-ਏ-ਚਹਲ ਰੋਜ਼ਾ*** : ਹਜ਼ਰਤ ਆਦਮ, (ਕਿਉਂਕਿ ਉਹਨਾਂ ਦੀ ਮਿੱਟੀ ਦਾ ਖ਼ਮੀਰ ਚਾਲ੍ਹੀ ਦਿਨਾਂ ਵਿਚ ਤਿਆਰ ਹੋਇਆ ਸੀ)।

طفلِ شش روزه ***ਤਿਫ਼ਲ-ਏ-ਸ਼ਸ਼-ਰੋਜ਼ਾ*** : ਏਹ ਜਗਤ, ਕਿਓਂਕਿ ਏਹ ਸਾਰੀ ਸ੍ਰਿਸ਼ਟੀ ਛੇ ਦਿਨਾਂ ਵਿਚ ਬਣੀ ਸੀ।

طفلک ***ਤਿਫ਼ਲਕ*** : ('ਤਿਫ਼ਲ' ਦਾ ਲਘੂਵਾਚੀ), ਛੋਟਾ ਬੱਚਾ।

طفلِ هندو ***ਤਿਫ਼ਲ-ਏ-ਹਿੰਦੂ*** : ਅੱਖ ਦੀ ਪੁਤਲੀ।

طفیل ***ਤੁਫ਼ੈਲ*** : (ਕੂਫ਼ਾ ਦਾ ਇਕ ਸ਼ਾਇਰ ਜੋ ਸ਼ਰਾਬ ਦੀਆਂ ਮਜਲਸਾਂ ਤੇ ਖਾਣੇ ਦੀਆਂ ਜ਼ਿਆਫ਼ਤਾਂ ਵਿਚ ਹਰ ਕਿਸੇ ਦੇ ਘਰ ਬਿਨ-ਬੁਲਾਏ ਚਲਾ ਜਾਂਦਾ ਸੀ, ਵਸੀਲਾ, ਸਬੱਬ, ਬਿਨ-ਬੁਲਾਇਆ ਮੈਹਮਾਨ, ਮੁਫ਼ਤਖ਼ੋਰਾ।

طفیلی ***ਤੁਫ਼ੈਲੀ*** : ਤੁਫ਼ੈਲ ਨਾਲ ਸਬੰਧਤ, ਬਿਨ-ਬੁਲਾਇਆ ਮੈਹਮਾਨ।

طلا ***ਤਿਲਾ*** : ਖ਼ਾਲਸ ਸੋਨਾ।

طلائی ***ਤਿਲਾਈ*** : ਸੋਨੇ ਦਾ, ਸੁਨੈਹਰੀ, ਸੋਨੇ ਦਾ ਪੀਲਾ ਰੰਗ।

**طلایِ احمر** ***ਤ਼ਿਲਾ–ਏ–ਅਹਮਰ*** : ਲਾਲ ਸੋਨਾ, ਬੌਹਤ ਚੰਗਾ ਸੋਨਾ।

**طلایِ ناب** ***ਤ਼ਿਲਾ–ਏ–ਨਾਬ*** : ਸੋਨਾ, ਸ਼ੁੱਧ ਸੋਨਾ।

**طلاق** ***ਤ਼ਲਾਕ਼*** : ਔਰਤ ਦਾ ਨਿਕਾਹ ਦੀ ਕੈਦ ਤੋਂ ਮੁਕਤ ਹੋਣਾ, ਔਰਤ ਦਾ ਖ਼ਾਵੰਦ ਤੋਂ ਰਿਹਾਈ ਪਾਉਣਾ, ਅਜ਼ਾਦੀ, ਖੁਲ੍ਹ, ਰਵਾਨੀ, ਐਸ਼, ਖ਼ੁਸ਼ੀ।

**طلاقِ ثلاثه** ***ਤ਼ਲਾਕ਼–ਏ–ਸਲਾਸਾ*** : ਤਿੰਨ ਵਾਰ ਸ਼ਬਦ 'ਤਲਾਕ' ਕੈਹਣਾ ਜਿਸ ਨਾਲ ਔਰਤ ਦੂਜੇ ਮਰਦ ਨਾਲ ਨਿਕਾਹ ਕੀਤੇ ਬਿਨਾ ਪੈਹਲੇ ਖ਼ਾਵੰਦ ਦੇ ਨਿਕਾਹ ਵਿਚ ਨਹੀਂ ਆ ਸਕਦੀ।

**طلاوت** ***ਤ਼ੁਲਾਵਤ,*** **طلاوت** ***ਤ਼ਿਲਾਵਤ,*** **طلاوت** ***ਤ਼ਲਾਵਤ*** : ਖ਼ੂਬਸੂਰਤੀ, ਸੁੰਦਰਤਾ, ਰੌਣਕ, ਤਾਜ਼ਗੀ, ਖ਼ੂਬੀ, ਵਸਫ, ਕਬੂਲੀਅਤ, ਲੋਕ-ਪਿਰਯਤਾ, ਜਾਦੂ।

**طلب** ***ਤ਼ਲਬ*** : ਮੰਗਣਾ, ਇੱਛਾ ਕਰਨਾ, ਤਲਾਸ਼ ਕਰਨਾ, ਢੂੰਡਣਾ, ਭਾਲ ਕਰਨਾ, ਲੱਭਣਾ, ਅਦਾਇਗੀ, ਯੋਗ ਰੁਪਈਏ, ਮੰਗ ਚਾਹਤ, ਬੁਲਾਵਾ, ਤਨਖ਼ਾਹ।

**طلبا** ***ਤ਼ੁਲਬਾ,*** **طلبه** ***ਤ਼ਲਬਾ*** : (ਤ਼ਾਲਿਬ **طالب** ਦਾ ਬੌਹਵਚਨ) ਢੂੰਡਣ ਵਾਲੇ, ਮੰਗਣ ਵਾਲੇ, ਵਿਦਿਆਰਥੀ।

**طلبی** ***ਤ਼ਲਬੀ*** : ਬੁਲਾਵਾ, ਪੇਸ਼ੀ, ਬੁਲਾਉਣਾ।

**طِلسم** ***ਤ਼ਿਲਿਸਮ,*** **طِلسم** ***ਤ਼ਿਲਸਮ*** : ਅਜੀਬ ਖੇਡ, ਜਾਦੂ, ਵੈਹਮੀ ਖਿਆਲ ਜਾਂ ਸੂਰਤ, ਬਣਾਉਟੀ ਸੱਪ ਦੀ ਭਿਆਨਕ ਸ਼ਕਲ ਜੋ ਖ਼ਜ਼ਾਨਿਆਂ ਦੇ ਉੱਪਰ ਗੱਡਦੇ ਹਨ।

**طِلسمات** ***ਤ਼ਿਲਿਸਮਾਤ*** : ਤਿਲਸਮ ਦਾ ਬੌਹਵਚਨ।

**طلعت** ***ਤ਼ਲਅਤ*** : ਮੁੱਖ, ਸ਼ਕਲ, ਸੂਰਤ, ਦੀਦਾਰ, ਦਰਸ਼ਨ।

**طلوع** ***ਤ਼ੁਲੂਅ*** : ਸੂਰਜ ਜਾਂ ਤਾਰੇ ਦਾ ਨਿਕਲਣਾ, ਬਾਹਰ ਨਿਕਲਣਾ, ਉਪਰ ਚੜ੍ਹਨਾ, ਪਰਗਟ ਹੋਣਾ; ਕਿਸੇ ਦੇ ਕੋਲ ਆਉਣਾ, ਨੇੜੇ ਢੁੱਕਣਾ।

**طمطراق** ***ਤ਼ੁਮਤ਼ੁਰਾਕ਼*** : ਸ਼ਾਨੋ-ਸ਼ੌਕਤ, ਰੋਹਬਦਾਬ, ਧੂਮ-ਧਾਮ, ਨਿਜ ਪਰਗਟਾਵਾ, ਡਰ, ਘੁਮੰਡ।

**طمع** ***ਤ਼ਮਅ*** : ਲਾਲਚ, ਲੋਭ, ਹਿਰਸ, ਇੱਛਾ, ਚਾਹ।

**طمغا** ***ਤ਼ਮਗ਼ਾ*** : ਵੇਖੋ ਤ਼ਮਗ਼ਾ **تمغه**।

**طمغاج** ***ਤ਼ਮਗ਼ਾਚ*** : ਤੁਰਕਿਸਤਾਨ ਵਿਚ ਇਕ ਇਲਾਕਾ।

**طمغاچی** ***ਤ਼ਮਗ਼ਾਚੀ*** : ਤਮਗ਼ਾਚ ਦਾ ਰੈਹਣ ਵਾਲਾ।

**طناب** ***ਤ਼ਨਾਬ/ਤਿਨਾਬ*** : ਰੱਸੀ, ਤੰਬੂ ਦੀ ਡੋਰੀ; ਫ਼ਾਂਸੀ, ਪੌੜੀ।

**طنب** ***ਤਨਬ*** : ਤੰਬੂ ਦੀ ਰੱਸੀ।

**طنبور** ***ਤ਼ੰਬੂਰ,*** **طنبوره** ***ਤ਼ੰਬੂਰਾ*** : ਪਰਸਿੱਧ ਸੰਗੀਤ ਸਾਜ਼, ਸਿਤਾਰ, ਤੰਬੂਰਾ।

**طنز** ***ਤ਼ਨਜ਼*** : ਭੇਤ ਦੀ ਗੱਲ ਕੈਹਣਾ, ਰਮਜ਼ ਨਾਲ ਦੱਸਣਾ, ਤਾਹਨਾ-ਮੇਹਣਾ ਦੇਣਾ, ਠਠਾ ਮਖੌਲ ਕਰਨਾ, ਨਾਜ਼, ਨਖ਼ਰਾ।

**طنطنه** ***ਤ਼ਨਤ਼ਨਾ*** : ਅਵਾਜ਼, ਤੰਬੂਰੇ ਤੇ ਨੱਗਾਰੇ ਦੀ ਅਵਾਜ਼, ਸ਼ਾਨ-ਸ਼ੌਕਤ, ਗੂੰਜ, ਘਮੰਡ, ਸ਼ੇਖੀ, ਸ਼ੋਰ, ਚਰਚਾ।

**طواف** ***ਤ਼ਵਾਫ਼*** : ਕਿਸੇ ਚੀਜ਼ ਦੇ ਆਲੇ-ਦੁਆਲੇ ਘੁੰਮਣਾ, ਪਰਕਰਮਾ ਕਰਨਾ, ਕਾਅਬਾ ਦੀ ਪਰਕਰਮਾ ਕਰਨਾ, ਫੇਰਾ, ਚੱਕਰ, ਸੈਰ।

**طوالت** ***ਤ਼ਵਾਲਤ*** : ਲੰਮਾਈ, ਜ਼ਿਆਦਤੀ, ਦੇਰ।

**طوائف** ***ਤ਼ਵਾਇਫ਼*** : (ਤਾਇਫ਼ਾ **طائفه** ਦਾ ਬੌਹਵਚਨ) ਜਮਾਤਾਂ, ਟੋਲੇ, ਜਥੇ, ਨੱਚਣ ਗਾਉਣ ਵਾਲੀ ਔਰਤ।

**طوبیٰ** ***ਤ਼ੂਬਾ*** : ਖ਼ੁਸ਼ੀ, ਖ਼ੂਬੀ, ਖ਼ੁਸ਼ਖ਼ਬਰੀ, ਸੁਗੰਧਮਈ, ਪਵਿੱਤਰ, ਪਾਕ, ਬਹਿਸ਼ਤ ਦੇ ਇਕ ਰੁੱਖ ਦਾ ਨਾਮ।

**طوبیٰ قامت** ***ਤ਼ੂਬਾ ਕਾਮਤ*** : ਮਸ਼ੂਕ, ਮੈਹਬੂਬ।

**طوپ** ***ਤ਼ੋਪ*** : ਤੋਪ **توپ**।

**طوپچی** ***ਤ਼ੋਪਚੀ*** : ਦੇਖੋ ਤੋਪਚੀ **توپچی**।

**طود** ***ਤ਼ੌਦ*** : ਵੱਡਾ ਪਹਾੜ, ਵੱਡਾ ਟਿੱਲਾ, ਉੱਚੀ ਘਾਟੀ, ਵੱਡਾ ਦਰਖ਼ਤ।

**طور** *ਤੌਰ* : ਇਕ ਵਾਰ, ਢੰਗ, ਤਰੀਕਾ।

**طُور** *ਤੂਰ*, **طورِسینا** *ਤੂਰ-ਏ-ਸੀਨਾ* : ਫਲਸਤੀਨ ਦੇ ਇਕ ਪਰਸਿੱਧ ਪਹਾੜ ਦਾ ਨਾਮ ਜਿਸ ਉਤੇ ਹਜ਼ਰਤ ਮੂਸਾ ਨੂੰ ਰੱਬ ਦੇ ਦੀਦਾਰ ਹੋਏ ਸਨ।

**طوس** *ਤੂਸ* : (ਤੂਸ **توس** ਦਾ ਅਰਬੀ ਰੂਪਾਂਤਰ) ਖ਼ੁਰਾਸਾਨ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ, ਪਰਸਿੱਧ ਸ਼ਾਇਰ ਫ਼ਿਰਦੋਸੀ ਇਸੇ ਸ਼ੈਹਰ ਦਾ ਰੈਹਣ ਵਾਲਾ ਸੀ।

**طوطک** *ਤੂਤਕ* : ਤੋਤਾ, ਇਕ ਪਰਸਿੱਧ ਸਾਜ਼, ਅਲਗੋਜ਼ਾ।

**طوطی** *ਤੂਤੀ* : (ਤੂਤੀ **توتی** ਦਾ ਅਰਬੀ ਰੂਪਾਂਤਰ) ਤੂਤ ਜਾਂ ਸ਼ੈਹਤੂਤ ਨਾਲ ਸਬੰਧਤ, ਇਕ ਪਰਸਿੱਧ ਪੰਛੀ ਦਾ ਨਾਮ ਜੋ ਸ਼ੈਹਤੂਤ ਹੀ ਖਾਂਦਾ ਹੈ, ਤੋਤਾ।

**طوطیِ مقال** *ਤੂਤੀ-ਮਕ਼ਾਲ* : ਚੰਗਾ ਬੁਲਾਰਾ।

**طوطیا** *ਤੂਤੀਯਾ* : ਨੀਲਾ ਥੋਥਾ, ਤੁਹਮਤ।

**طوع** *ਤੌਅ* : ਅਧੀਨਗੀ, ਰੁਚੀ, ਝੁਕਾ।

**طوعاً** *ਤੌਅਨ* : ਆਗਿਆਕਾਰਤਾ ਵਜੋਂ ਆਪਣੀ ਖ਼ੁਸ਼ੀ ਤੇ ਮਰਜ਼ੀ ਨਾਲ, ਸ਼ੌਕ ਨਾਲ।

**طوعاًوکرہاً** *ਤੌਅਨ-ਉ-ਕਰਹਨ* : ਕੁਝ ਖ਼ੁਸ਼ੀ ਨਾਲ ਕੁਝ ਨਾ ਖ਼ੁਸ਼ੀ ਨਾਲ, ਖ਼ਾਹ-ਮਖ਼ਾ, ਮਜਬੂਰਨ, ਜਬਰਨ।

**طوف** *ਤੌਫ਼* : ਕਿਸੇ ਚੀਜ਼ ਦੇ ਆਲੇ-ਦੁਆਲੇ ਘੁੰਮਣਾ, ਚੱਕਰ ਲਾਉਣਾ, ਜੰਗਲ ਪਾਣੀ ਲਈ ਬਾਹਰ ਜਾਣ।

**طوفان** *ਤੂਫ਼ਾਨ* : ਪਾਣੀ ਦੀ ਰੌ ਜੋ ਸਭ ਕੁਝ ਡੋਬ ਦੇਵੇ, ਹੜ, ਸਖ਼ਤ ਮੀਂਹ, ਪਰਚੰਡ ਹਵਾ; ਰਾਤ ਦਾ ਸਖ਼ਤ ਹਨੇਰਾ; ਸੰਸਾਰ ਨੂੰ ਆਪਣੀ ਲਪੇਟ 'ਚ ਲੈਣ ਵਾਲੀ ਮੁਸੀਬਤ।

**طوق** *ਤੌਕ਼* : ਘੇਰਾ, ਹਲਕਾ, ਗਲ ਦਾ ਪਟਾ, ਗੋਲ ਪਟਾ, ਹੰਸਲੀ, ਕੰਠਾ, ਹਾਰ, ਤਾਕਤ, ਲੰਮਾ ਚੌੜਾ।

**طوقدار** *ਤੌਕ਼ਦਾਰ* : ਘੁੱਗੀ, ਕੈਦੀ, ਦਾਸ।

**طوقِ ماہ** *ਤੌਕ਼-ਏ-ਮਾਹ* : ਚੰਦ ਦਾ ਪਰਵਾਰ।

**طوقوتاج** *ਤੌਕ-ਉ-ਤਾਜ* : ਤਖ਼ਤ ਤੇ ਤਾਜ।

**طول** *ਤੂਲ* : ਲੰਮਾਈ, ਲੰਮਾ ਹੋਣਾ, ਦਰਾਜ਼ੀ, ਫੈਲਾ।

**طومار** *ਤੂਮਾਰ* : ਖ਼ਤ ਪੱਤਰ, ਲੰਮੀ ਚੌੜੀ ਚਿੱਠੀ ਜਾਂ ਲਿਖਤ, ਪਲੰਦਾ, ਟੋਪੀ ਜਾਂ ਕੁਲ੍ਹੇ ਦੀ ਨੋਕ ਜੋ ਪਗੜੀ ਤੋਂ ਬਾਹਰ ਨਿਕਲੀ ਹੋਵੇ।

**طومان** *ਤੂਮਾਨ* : ਈਰਾਨ ਦੇ ਪਰਚਲਤ ਸੋਨੇ ਦੇ ਸਿੱਕੇ ਦਾ ਨਾਮ ਜੋ ਚੁਆਨੀ ਦੇ ਅਕਾਰ ਦਾ ਹੁੰਦਾ ਹੈ ਅਤੇ ਕੀਮਤ ਵਿਚ ਚਾਰ ਰੁਪਈਏ ਦੇ ਬਰਾਬਰ ਹੁੰਦਾ ਹੈ, ਅੰਕ, ਦਸ ਹਜ਼ਾਰ ਰੁਪਈਏ।

**طویٰ** *ਤਵਾ* : ਮੁਲਕ ਸ਼ਾਮ ਦੀ ਇਕ ਵਾਦੀ ਦਾ ਨਾਮ ਜਿਥੇ ਹਜ਼ਰਤ ਮੂਸਾ ਨੂੰ ਅਵੇਸ਼ ਹੋਇਆ ਸੀ, ਇਸ ਨੂੰ ਵਾਦੀ-ਏ-ਮਨ ਵੀ ਕੈਂਹਦੇ ਹਨ।

**طویل** *ਤਵੀਲ* : ਲੰਮਾ, ਅਰੂਜ਼ ਪਿੰਗਲ) ਦੀਆਂ ਉਨੀ ਬੈਹਰਾਂ ਵਿਚੋਂ ਇਕ ਬੈਹਰ ਦਾ ਨਾਮ।

**طویلہ** *ਤਵੇਲਾ*: ਓਹ ਲੰਮੀ ਰੱਸੀ ਜੋ ਘੋੜੇ ਦੇ ਪੈਰਾਂ ਵਿਚ ਬੰਨ੍ਹੀ ਜਾਂਦੀ ਹੈ, ਪਛਾੜੀ, ਓਹ ਰਸੀ ਜਿਸ ਨਾਲ ਕਈ ਘੋੜਿਆਂ ਦੇ ਪੈਰ ਬੰਨ੍ਹੇ ਜਾਂਦੇ ਹਨ, ਲੜੀ; ਓਹ ਮਕਾਨ ਜਾਂ ਹਵੇਲੀ ਜਿਸ ਵਿਚ ਘੋੜੇ ਆਦਿ ਬੰਨ੍ਹੇ ਜਾਂਦੇ ਹਨ, ਅਸਤਬਲ।

**طہارت** *ਤਹਾਰਤ* : ਪਵਿਤਰਤਾ, ਵਜ਼ੂ, ਅਸਤੰਜਾ।

**طہران** *ਤਹਰਾਨ* : (ਤਹਰਾਨ **تہران** ਦਾ ਅਰਬੀ ਰੂਪਾਂਤਰ) ਈਰਾਨ ਦਾ ਪਰਸਿੱਧ ਸ਼ੈਹਰ ਜੋ ਮੁਲਕ ਦੀ ਰਾਜਧਾਨੀ ਹੈ।

**طہماسپ** *ਤ਼ਹਮਾਸਪ* : ਈਰਾਨ ਦੇ ਪਰਾਚੀਨ ਬਾਦਸ਼ਾਹਾਂ ਵਿਚੋਂ ਇਕ ਪਰਸਿੱਧ ਬਦਸ਼ਾਹ ਦਾ ਨਾਮ ਜੋ ਮਿਨੂਚਿਰਹ ਦਾ ਪੁੱਤਰ ਸੀ; ਈਰਾਨ ਦੇ ਸਫ਼ਵੀ ਖ਼ਾਨਦਾਨ ਵਿਚੋਂ ਦੂਜੇ ਬਾਦਸ਼ਾਹ ਦਾ ਨਾਮ ਜੋ 54 ਸਾਲ ਰਾਜ ਕਰਕੇ 984 ਹਿਜਰੀ ਵਿਚ ਕਾਲਵਸ ਹੋਇਆ।

**طہمورث** *ਤ਼ਹਿਮੂਰਸ* : ਈਰਾਨ ਦੇ ਪਰਾਚੀਨ ਪੇਸ਼ਦਾਦੀ ਖ਼ਨਾਦਾਨ ਦਾ ਤੀਜਾ ਬਾਦਸ਼ਾਹ ਜੋ ਹੋਸ਼ੰਗ ਦਾ ਪੋਤਰਾ ਸੀ।

**طہور** *ਤ਼ਹੂਰ* : ਪਾਕ ਹੋਣਾ, ਪਵਿੱਤਰ ਹੋਣਾ, ਪਾਕ ਕਰਨ ਵਾਲਾ, ਓਹ ਚੀਜ਼ ਜਿਸ ਨਾਲ ਪਾਕ

ਪਵਿੱਤਰ ਹੋਇਆ ਜਾਵੇ, ਹੱਥ ਮੂੰਹ ਧੋਣਾ।

**طهير** ***ਤ਼ਹੀਰ*** : ਪਾਕ, ਪਵਿੱਤਰ, ਪਵਿੱਤਰ ਕਰਨ ਵਾਲਾ।

**طی** ***ਤ਼ੈ*** : ਅਰਬ ਦੇ ਇਕ ਯਮਨੀ ਕਬੀਲੇ ਦਾ ਨਾਮ (ਹਾਤਮਤਾਈ ਪਰਸਿੱਧ ਸਖੀ ਇਸੇ ਕਬੀਲੇ ਦਾ ਸੀ) ਤੈਹ, ਲਪੇਟ।

**طيّار** ***ਤ਼ੱਯਾਰ*** : ਉੱਡਣ ਵਾਲਾ, ਤੇਜ਼ ਭੱਜਣ ਵਾਲਾ, ਹਜ਼ਰਤ ਜਾਅਫ਼ਰ ਦਾ ਲਕਬ।

**طيّاره** ***ਤ਼ੱਯਾਰਾ*** : ਪਤੰਗ, ਗੁੱਡੀ, ਹਵਾਈ ਜਹਾਜ਼, ਉਡਣ ਖਟੋਲਾ, ਤੇਜ਼ ਰਫਤਾਰ ਜਹਾਜ਼ ਜਾਂ ਬੇੜੀ, ਤੇਜ਼ ਚਾਲ ਘੋੜਾ।

**طيب** ***ਤ਼ੀਬ*** : ਖ਼ੁਸ਼ੀ,ਖੇੜਾ, ਸੁਗੰਧੀ, ਖ਼ੁਸ਼, ਮਿਜ਼ਾਜੀ, ਹਸਮੁਖਾ ਸੁਭਾਅ; ਕਿਸੇ ਸ਼ੈ ਦਾ ਬੇਹਤਰੀਨ ਹਿੱਸਾ।

**طيّب** ***ਤ਼ੱਯਿਬ*** : ਚੰਗਾ, ਨੇਕ, ਪਾਕ, ਪਵਿੱਤਰ, ਹਲਾਲ, ਜਾਇਜ਼।

**طيبه** ***ਤ਼ੈਬਾ*** : ਮਦੀਨਾ।

**طير** ***ਤ਼ੈਰ*** : ਉਡਣਾ; ਉਡਾਣ; ਪੰਛੀ।

**طيران** ***ਤ਼ੈਰਾਨ*** : (ਤੈਰ طير ਦਾ ਬੌਹਵਚਨ) ਪੰਛੀ।

**طيش** ***ਤ਼ੈਸ਼*** : ਅਕਲ ਦਾ ਚਲੇ ਜਾਣਾ, ਬੇਦਿਮਾਗੀ, ਹੋਛਾਪਣ, ਹੌਲਾਪਣ, ਤੀਰ ਦਾ ਨਿਸ਼ਾਨਾ ਚੁਕ ਜਾਣਾ, ਗੁੱਸਾ।

**طينت** ***ਤ਼ੀਨਤ*** : ਮਿਟੀ, ਮੁੱਠੀ ਭਰ ਮਿਟੀ, ਸੁਭਾ, ਆਦਤ।

**طيُور** ***ਤੁਯੂਰ*** : (ਤੈਰ طیر ਦਾ ਬੌਹਵਚਨ) ਪੰਛੀ।

# ظ(ਜ਼ੋਇ/ਜ਼ਾਇ)

ظ **ਜ਼ੋਇ/ਜ਼ਾਇ** : ਫ਼ਾਰਸੀ ਵਰਨਮਾਲਾ ਦਾ ਵੀਹਵਾਂ ਤੇ ਅਰਬੀ ਦਾ ਸਤਾਰ੍ਹਵਾਂ ਹਰਫ਼ (ਅਖਰ), ਅਬਜਦ ਅਨੁਸਾਰ, ਇਸ ਦੀ ਸੰਖਿਆ ੯੦੦ ਅੰਕ ਨਿਸ਼ਚਤ ਹੈ।

ظالم **ਜ਼ਾਲਿਮ** : ਜ਼ੁਲਮ ਕਰਨਾ ਵਾਲਾ, ਅਤਿਆਚਾਰੀ, ਨਿਆਂ ਨਾ ਕਰਨ ਵਾਲਾ।

ظاهر **ਜ਼ਾਹਿਰ** : ਖੁਲ੍ਹਾ ਹੋਇਆ, ਪਰਗਟ, ਪਰੱਤਖ, ਬਾਹਰਲਾ, ਰੱਬ ਦਾ ਇਕ ਗੁਣਵਾਚੀ ਨਾਮ, ਸ਼ੈਹਰ ਦਾ ਆਲਾ-ਦੁਆਲਾ, ਖੁਲ੍ਹਾ ਮੈਦਾਨ।

ظاهراً **ਜ਼ਾਹਿਰਨ** : ਪਰਗਟ ਤੌਰ ਤੇ, ਬਾਹਰੋਂ, ਉਤੋਂ ਉਤੋਂ।

ظاهری **ਜ਼ਾਹਿਰੀ** : ਜ਼ਾਹਰ ਨਾਲ ਸਬੰਧਤ, ਬਾਹਰਮੁਖੀ, ਵਿਖਾਵੇ ਦਾ।

ظرافت **ਜ਼ਰਾਫ਼ਤ** : ਸਿਆਣਪ, ਦਿਲਲਗੀ, ਠੱਠਾ ਮਖੌਲ।

ظرف **ਜ਼ਰਫ਼** : ਸਿਆਣਾ ਹੋਣਾ, ਸਿਆਣਪ, ਸਮਰਥਾ, ਯੋਗਤਾ, ਬਰਤਨ, ਪਾਤਰ, ਭਾਂਡਾ, ਹੌਸਲਾ, ਸਮਾਈ।

ظرفا **ਜ਼ੁਰਫ਼ਾ** : (ਜ਼ਰੀਫ਼ ظریف ਦਾ ਬੌਹਵਚਨ) ਸਿਆਣੇ ਲੋਕ।

ظروف **ਜ਼ੁਰੂਫ਼** : (ਜ਼ਰਫ਼ظرف ਦਾ ਬੌਹਵਚਨ) ਭਾਂਡੇ, ਬਰਤਨ।

ظریف **ਜ਼ਰੀਫ਼** : ਸਿਆਣਾ, ਮਖੌਲੀਆ, ਮਸਖ਼ਰਾ।

ظفر **ਜ਼ਫ਼ਰ** : ਵਿਜੈ, ਜਿੱਤ, ਸਫਲਤਾ, ਖ਼ੁਸ਼ਨਸੀਬੀ, ਅਬੂਜ਼ਫ਼ਰ ਸਿਰਾੱਜੁਦੀਨ ਦਾ ਉਪਨਾਮ (ਤਖ਼ਲੁੱਸ) ਜੋ ਉੱਚ ਕੋਟੀ ਦਾ ਕਵੀ ਸੀ।

ظفرنامه **ਜ਼ਫ਼ਰਨਾਮਾ** : 'ਤਾਰੀਖੇ ਤੈਮੂਰੀ' ਨਾਮੀ ਇਤਹਾਸਕ ਪੁਸਤਕ ਜਿਸ ਦਾ ਕਰਤਾ ਸ਼ਰਫ਼ ਅਲੀ ਯਜ਼ਦੀ ਸੀ, ਗੁਰੂ ਗੋਬਿੰਦ ਸਿੰਘ ਜੀ ਵੱਲੋਂ ਔਰੰਗਜ਼ੇਬ ਨੂੰ ਲਿਖਿਆ ਗਿਆ ਪੱਤਰ ਜੋ ਓਹਨਾਂ ਨੇ ਦੀਨਾਂ ਕਾਂਗੜ ਤੋਂ ਬਾਦਸ਼ਾਹ ਨੂੰ ਦਖਣ ਵਿਖੇ ਭੇਜਿਆ ਸੀ।

ظل **ਜ਼ਿੱਲ** : ਪਰਛਾਵਾਂ, ਛਾਂ, ਪਨਾਹ, ਨਮੂਨਾ, ਰਾਤ ਦਾ ਇਕ ਭਾਗ, ਅਤ ਦੀ ਗਰਮੀ, ਉਠਦੀ ਜਵਾਨੀ, ਰਾਤ ਦਾ ਹਨੇਰਾ, ਸੂਰਜ ਨੂੰ ਛਪਾਉਣ ਵਾਲਾ।

ظل الله **ਜ਼ਿਲ-ਉਲ-ਲਾਹ,** ظلِ حق **ਜ਼ਿੱਲ-ਏ-ਹਕ,** ظلِ خدا **ਜ਼ਿੱਲ-ਏ-ਖ਼ੁਦਾ,** ظلِ سبحانی **ਜ਼ਿੱਲ-ਏ-ਸੁਬਹਾਨੀ** : ਰੱਬ ਦਾ ਸਾਇਆ ਜਾਂ ਪਰਤੀਨਿਧ, ਬਾਦਸ਼ਾਹਾਂ ਦੀ ਉਪਾਧੀ।

ظلِ زمین **ਜ਼ਿੱਲ-ਏ-ਜ਼ਮੀਨ** : ਰਾਤ।

ظلم **ਜ਼ੁਲਮ** : (ਜ਼ੁਲਮਤ ظلمت ਦਾ ਬੌਹਵਚਨ) ਬੇਇਨਸਾਫ਼ੀ, ਅਨਿਆਇ, ਅਤਿਆਚਾਰ, ਵਧੀਕੀ, ਜਬਰ, ਸਿਤਮ, ਕਿਸੇ ਦਾ ਹੱਕ ਮਾਰਨਾ, ਹਨੇਰੇ।

ظلم دوست **ਜ਼ੁਲਮ-ਦੋਸਤ** : ਜ਼ਾਲਮ, ਅਤਿਆਚਾਰੀ।

ظلیم **ਜ਼ਿਲੀਮ** : ਅਤਿਆਚਾਰੀ।

ظلمات **ਜ਼ੁਲਮਾਤ** : (ਜ਼ੁਲਮਤ ظلمت ਦਾ ਬੌਹਵਚਨ) ਹਨੇਰੀ, ਪਤਾਲ ਓਹ ਹਨੇਰਾ ਥਾਂ ਜਿਥੇ ਆਬ-ਏ-ਹਯਾਤ (ਅੰਮ੍ਰਿਤ) ਦਾ ਚਸ਼ਮਾ ਖ਼ਿਆਲ ਕੀਤਾ ਜਾਂਦਾ ਹੈ, ਇਕ ਸਮੁੰਦਰ ਦ ਨਾਮ ਜਿਸ ਨੂੰ ਬਹਰ-ਏ-ਓਕੀਆਨੂਸ ਕੈਂਹਦੇ ਹਨ।

**ظلماتِ‌سکندری** ***ਜ਼ੁਲਮਾਤ-ਏ-ਸਿਕੰਦਰੀ*** : ਆਬ-ਏ-ਹਯਾਤ, ਜੋ ਹਨੇਰੇ ਵਿਚ ਦੱਸਿਆ ਜਾਂਦਾ ਹੈ।

**ظلمانی** ***ਜ਼ੁਲਮਾਨੀ*** : ਜ਼ੁਲਮਤ ਨਾਲ ਸਬੰਧਤ, ਜੋ ਸ਼ੈ ਹਨੇਰੀ ਹੋਵੇ, ਸਾਫ਼ ਨਾ ਹੋਵੇ।

**ظلمانیت** ***ਜ਼ੁਲਮਾਨੀਯਤ*** : ਹਨੇਰਾ ਹੋਣਾ, ਹਨੇਰਾ ਪੈਦਾ ਕਰਨਾ।

**ظلمت** ***ਜ਼ੁਲਮਤ*** : ਹਨੇਰਾ।

**ظلوم** ***ਜ਼ਲੂਮ*** : ਬੌਹਤ ਵੱਡਾ ਜ਼ੁਲਮ ਕਰਨ ਵਾਲਾ।

**ظلیم** ***ਜ਼ਲੀਮ*** : ਸ਼ੁਤਰ ਮੁਰਗ।

**ظن** ***ਜ਼ਨ*** : ਗੁਮਾਨ, ਯਕੀਨ, ਵਿਸ਼ਵਾਸ, ਤੁਹਮਤ, ਸ਼ੱਕ, ਹਸਦ, ਈਰਖਾ।

**ظنون** ***ਜ਼ਨੂਨ*** : (ਜ਼ਨ **ظن** ਦਾ ਬੌਹਵਚਨ) ਗੁਮਾਨ, ਸ਼ੱਕ।

**ظنی** ***ਜ਼ੰਨੀ*** : ਖਿਆਲੀ, ਕਿਆਸੀ, ਅਕਲ ਦੇ ਨੇੜੇ।

**ظهر** ***ਜ਼ੁਹਰ*** : ਪਿਛਲਾ ਪੈਹਰ, ਤੀਜਾ ਪੈਹਰ, ਦੁਪੈਹਰ ਤੋਂ ਪਿਛੋਂ ਦਾ ਸਮਾਂ, ਲੌਂਦਾ ਵੇਲਾ।

**ظهور** ***ਜ਼ੁਹੂਰ*** : ਪਰਗਟ ਹੋਣਾ; ਸਾਮ੍ਹਣੇ ਆਉਣਾ, ਖੁਲ੍ਹਣਾ; ਕੋਠੇ ਤੇ ਚੜ੍ਹਨਾ, ਪਰਗਟਾ, ਇਜ਼ਹਾਰ, ਐਲਾਨ, ਜਨਮ, ਮਸ਼ਹੂਰੀ।

**ظهوری** ***ਜ਼ੁਹੂਰੀ*** : ਫ਼ਾਰਸੀ ਦਾ ਪਰਸਿੱਧ ਸ਼ਾਇਰ ਨੂਰ-ਉਦ-ਦੀਨ ਜੋ ਬੀਜਾਪੁਰ ਦੇ ਹਾਕਮ ਆਦਿਲਸ਼ਾਹ ਦੇ ਦਰਬਾਰ ਵਿਚ ਸੀ।

**ظهیره** ***ਜ਼ਹੀਰਾ*** : ਦੁਪੈਹਰ; ਜੋ ਬੌਹਤ ਗਰਮ ਹੋਵੇ।

# ع(ਐਨ)

ع **ਐਨ** : ਫ਼ਾਰਸੀ ਵਰਨਮਾਲਾ ਦਾ ਇੱਕੀਵਾਂ ਅਤੇ ਅਰਬੀ ਦਾ ਅਠਾਰ੍ਹਵਾਂ ਅੱਖਰ;'ਅਬਜਦ' ਦੇ ਹਿਸਾਬ ਨਾਲ ਇਸ ਦੇ ੭੦ ਅੰਕੜੇ ਨਿਸ਼ਚਤ ਹਨ; ਮੁਹਮਲਹ।

عابد **ਆਬਿਦ** : ਇਬਾਦਤ ਕਰਨ ਵਾਲਾ; ਭਜਨ ਬੰਦਗੀ ਕਰਨ ਵਾਲਾ; ਭਗਤ; ਰੱਬ ਦਾ ਸੇਵਕ।

عابدانه **ਆਬਿਦਾਨਾ** : ਭਗਤੀ ਭਾਵਨਾ ਸੈਹਤ, ਸੇਵਾ ਭਾਵ ਨਾਲ।

عابده **ਆਬਿਦਾ** : ਇਬਾਦਤ ਕਰਨ ਵਾਲੀ, ਭਗਤਣੀ।

عابر **ਆਬਿਰ** : ਰਾਹ ਤੋਂ ਲੰਘਣ ਵਾਲਾ, ਪਾਂਧੀ, ਪਾਰ ਜਾਣ ਵਾਲਾ; ਦੋ-ਭਾਸ਼ੀਆ; ਟੀਕਾਕਾਰ, ਵਿਆਖਿਆਕਾਰ।

عابرىسبيل **ਆਬਿਰੀ ਸਬੀਲ** : ਰਸਤੇ ਤੋਂ ਲੰਘਣ ਵਾਲਾ; ਪਾਂਧੀ, ਰਾਹੀ।

عابرين **ਆਬਿਰੀਨ** : (ਆਬਿਰ عابر ਦਾ ਬੌਹਵਚਨ) ਰਸਤੇ ਤੋਂ ਲੰਘਣ ਵਾਲੇ; ਪਾਂਧੀ।

عاتق **ਆਤਿਕ਼** : ਰਿਹਾ ਕੀਤਾ ਗਿਆ, ਸੁਤੰਤਰ, ਅਜ਼ਾਦ; ਪੁਰਾਣੀ ਵਸਤੂ; ਪੁਰਾਣੀ ਸ਼ਰਾਬ; ਪੁਰਾਣੀ ਸ਼ਰਾਬ ਵਾਲੀ ਚਮੜੇ ਦੀ ਬੋਤਲ; ਜਵਾਨ ਇਸਤਰੀ, ਕੰਵਾਰੀ; ਉੱਡਣਯੋਗ ਪੰਛੀ।

عاج **ਆਜ** : ਹਾਥੀ ਦੰਦ, ਦੰਦਖੰਡ।

عاجش **ਆਜਿਸ਼** : ਮਜਬੂਰ, ਲਚਾਰ, ਕਮਜ਼ੋਰ, ਥੱਕਿਆ ਟੁੱਟਿਆ; ਸੁਸਤ, ਨਿਰਾਸ਼।

عاجزانه **ਆਜਿਜ਼ਾਨਾ** : ਨਿਮਰਤਾ ਸੈਹਤ।

عاجزى **ਆਜਿਜ਼ੀ** : ਨਿਮਰਤਾ; ਮਜਬੂਰੀ, ਬੇਬਸੀ।

عاجل **ਆਜਿਲ** : ਜਲਦੀ ਕਰਨ ਵਾਲਾ, ਕਾਹਲਾ।

عاجلاً **ਆਜਿਲਨ,** عاجلانه **ਆਜਿਲਾਨਾ** : ਕਾਹਲੀ ਵਿਚ, ਜਲਦੀ-ਜਲਦੀ, ਛੇਤੀ ਨਾਲ।

عاجله **ਆਜਿਲਾ** : ਫ਼ੌਰਨ, ਫ਼ੌਰੀ; ਤੇਜ਼; ਆਰਜ਼ੀ; ਸੰਸਾਰ; ਛੇਤੀ ਨਾਲ।

عاد **ਆਦ** : ਹਜ਼ਰਤ ਹੂਦ ਦੀ ਕੌਮ ਦਾ ਨਾਮ; ਓਹ ਅੰਕ ਜੇਹੜਾ ਇਕ ਮਲੂਮ ਅੰਕ ਨੂੰ ਪੂਰਾ ਵੰਡ ਦੇਵੇ।

عادى **ਆਦੀ** : ਆਦਿ ਕੌਮ ਜਾਂ ਕਬੀਲੇ ਦਾ ਵਿਅਕਤੀ, ਆਦਿ ਕੌਮ ਨਾਲ ਸਬੰਧਤ; ਵੈਰੀ।

عاديان **ਆਦੀਯਾਨ** : ਆਦਿ ਕੌਮ ਦੇ ਲੋਕ।

عادات **ਆਦਾਤ** : (ਆਦਤ ਦਾ ਬੌਹਵਚਨ) ਆਦਤਾਂ, ਰਿਵਾਜ, ਰੀਤਾਂ।

عادِاعظم **ਆਦ-ਏ-ਆਅਜ਼ਮ** : ਓਹ ਵੱਡੇ ਤੋਂ ਵੱਡਾ ਅੰਕ ਜੋ ਦੋ ਜਾਂ ਦੋ ਤੋਂ ਵੱਧ ਅੰਕਾਂ ਨੂੰ ਪੂਰਾ-ਪੂਰਾ ਵੰਡ ਦੇਵੇ, ਮਹੱਤਮ।

عادت **ਆਦਤ** : ਸੁਭਾ, ਖ਼ਸਲਤ; ਰੀਤ, ਰਸਮ; ਤਰੀਕਾ, ਕਿਸੇ ਚੀਜ਼ ਦੀ ਲੱਤ।

عادتاً **ਆਦਤਨ** : ਸੁਭਾ ਅਨੁਸਾਰ; ਆਦਤ ਕਰਕੇ; ਖਸਲਤ ਵਜੋਂ, ਰਿਵਾਜਨ।

عادى **ਆਦੀ** : ਜਿਸ ਨੂੰ ਕੋਈ ਆਦਤ ਪੈ ਗਈ ਹੋਵੇ।

عادل **ਆਦਿਲ** : ਇਨਸਾਫ਼ ਕਰਨ ਵਾਲਾ; ਨਿਆਂਕਾਰ, ਭਰੋਸੇ ਵਾਲਾ।

عادلانه **ਆਦਿਲਾਨਾ** : ਇਨਸਾਫ਼ ਨਾਲ।

عاذر **ਆਜ਼ਿਰ** : ਉਜ਼ਰ ਕਰਨ ਵਾਲਾ; ਮਾਫ਼ੀ ਮੰਗਣ ਵਾਲਾ, ਬਹਾਨੇ ਬਣਾਉਣ ਵਾਲਾ; ਜ਼ਖ਼ਮ ਦਾ ਨਿਸ਼ਾਨ; ਗੋਹਾ।

عاذل **ਆਜ਼ਿਲ** : ਮਲਾਮਤ ਕਰਨ ਵਾਲਾ; ਇਕ ਨਦੀ ਤੇ ਜਗ੍ਹਾ ਦਾ ਨਾਮ; ਅਰਬੀ ਮਹੀਨੇ 'ਸ਼ਾਅਬਾਨ' ਜਾਂ 'ਸ਼ਵਾਲ' ਜਾ ਪੁਰਾਣਾ ਨਾਮ।

عار **ਆਰ** : ਸ਼ਰਮ, ਲੱਜ, ਗ਼ੈਰਤ; ਮਲਾਮਤ; ਸੰਗ; ਐਬ, ਭੈੜ।

عارج **ਆਰਿਜ** : ਤਰੱਕੀ ਕਰਨ ਵਾਲਾ, ਉਤਾਂਹ ਚੜ੍ਹਨ ਵਾਲਾ।

عارض **ਆਰਿਜ਼** : ਗੱਲ੍ਹ, ਰੁਖ, ਵਾਪਰਨ ਵਾਲਾ, ਹੋਣ ਵਾਲਾ ; ਘਟਨਾ; ਸਬੰਧਤ ਕਰਨ ਵਾਲਾ, ਜੋੜਨ ਵਾਲਾ; ਸੰਕਟ ; ਬਲਾ; ਆਫ਼ਤ; ਬਦਬਖ਼ਤੀ, ਦੂਰ ਦਿਸ-ਹੱਦੇ ਤੇ ਫੈਲਿਆ ਹੋਇਆ ਬੱਦਲ; ਫ਼ੌਜ ਦਾ ਜਾਇਜ਼ਾ ਲੈਣ ਵਾਲਾ, ਸੈਨਾਪਤੀ; ਅਰਜ਼ ਕਰਨ ਵਾਲਾ; ਬਿਨੈਕਾਰ; ਅਰਜ਼ੀ-ਨਵੀਸ; ਬੀਮਾਰ, ਬੁੱਢੀ (ਊਠਣੀ); ਮਾਰੀ ਹੋਈ (ਊਠਣੀ), ਤੋਹਫਾ, ਭੇਟਾ।

عارضِ سیمین

**ਆਰਿਜ਼-ਏ-ਸੀਮੀਨ** : ਚਾਂਦੀ ਵਰਗੀਆਂ ਗੱਲ੍ਹਾਂ, ਗੋਰੀਆਂ ਗਲ੍ਹਾਂ।

عارض نامه **ਆਰਿਜ਼ ਨਾਮਾ** : ਮਾਮਲੇ ਦੀ ਰਸੀਦ ਦਾ ਵੇਰਵਾ।

عارضه **ਆਰਿਜ਼ਾ** : ਲੱਗਣ ਵਾਲੀ ਚੀਜ਼; ਰੋਗ; ਹਾਜਤ, ਜ਼ਰੂਰਤ; ਗਲ੍ਹ।

عارضی **ਆਰਿਜ਼ੀ** : ਲੱਗਣ ਵਾਲਾ, ਜੋ ਅਸਲੀ ਤੇ ਪੱਕੀ ਨਾ ਹੋਵੇ, ਓਹ ਚੀਜ਼ ਜੋ ਥੋੜ੍ਹੀ ਦੇਰ ਵਾਸਤੇ ਹੋਵੇ, ਵਕਤੀ।

عارضین **ਆਰਿਜ਼ੈਨ** : ਮੁਕੱਦਮੇ ਵਾਲੇ, ਮੁਕੱਦਮੇ ਦੀਆਂ ਦੋਵੇ ਧਿਰਾਂ।

عارف **ਆਰਿਫ਼** : ਪਛਾਣਨ ਵਾਲਾ, ਜਾਣਨ ਵਾਲਾ, ਰੱਬ ਨੂੰ ਪਛਾਣਨ ਤੇ ਸਮਝਣ ਵਾਲਾ, ਸਬਰ ਕਰਨ ਵਾਲਾ।

عارفه **ਆਰਿਫ਼ਾ** : (ਉਪਰੋਕਤ ਦਾ ਇਸਤਰੀ ਲਿੰਗ) ਰੱਬ ਨੂੰ ਪਛਾਣਨ ਵਾਲੀ; ਨੇਕੀ, ਭਲਾਈ।

عاری **ਆਰੀ** : ਨੰਗਾ, ਖ਼ਾਲੀ, ਸੱਖਣਾ; ਮੂਰਖ।

عاریت **ਆਰੀਯਤ** : ਮੰਗੀ ਹੋਈ ਵਸਤੂ, ਮਾਂਗਵੀਂ, ਕਰਜ਼, ਉਧਾਰ, ਮੰਗ ਕੇ ਕੋਈ ਚੀਜ਼ ਲੈਣਾ, ਮੰਗਣ 'ਤੇ ਕੋਈ ਚੀਜ਼ ਦੇਣਾ।

عازم **ਆਜ਼ਿਮ** : ਇਰਾਦਾ ਕਰਨ ਵਾਲਾ।

عاشر **ਆਸ਼ਿਰ** : ਦਸਵਾਂ ਹਿੱਸਾ, ਦਸਵਾਂ ਹਿੱਸਾ ਲੈਣ ਵਾਲਾ।

عاشق **ਆਸ਼ਿਕ਼** : ਇਸ਼ਕ ਕਰਨ ਵਾਲਾ, ਪਰੇਮੀ।

عاشق خشک **ਆਸ਼ਿਕ-ਏ-ਖ਼ੁਸ਼ਕ** : ਜ਼ਲੀਲ ਤੇ ਕਮੀਨਾ ਆਸ਼ਕ।

عاشق ومعشوق

**ਆਸ਼ਿਕ-ਉ-ਮਅਸ਼ੂਕ** : ਪੱਕੇ ਪਰੇਮੀ ਤੇ ਪਰੇਮਕਾ; ਵਿਭਿੰਨ ਰੰਗ ਦੇ ਦੋ ਨਗੀਨੇ ਜੇਹੜੇ ਇਕੋ ਅੰਗੂਠੀ ਵਿਚ ਹੋਣ; ਕਮਰਬੰਦ ਦੀਆਂ ਤਣੀਆਂ, ਅਟੁੱਟ ਅੰਗ।

عاشقی **ਆਸ਼ਿਕੀ** : ਪਰੇਮ, ਪਿਆਰ।

عاشورا **ਆਸ਼ੂਰਾ** : ਮੁਹੱਰਮ ਮਹੀਨੇ ਦੀ ਦਸਵੀਂ ਮਿਤੀ, ਇਮਾਮ ਹੁਸੈਨ ਦੇ ਸ਼ਹੀਦ ਹੋਣ ਦਾ ਦਿਨ।

عاصم **ਆਸਿਮ** : ਵਰਜਣ ਵਾਲਾ, ਰਖਵਾਲਾ, ਚੌਕੀਦਾਰ, ਕੁਰਾਨ ਸ਼ਰੀਫ਼ ਦੇ ਸੱਤਾਂ ਪਾਠੀਆਂ ਵਿਚੋਂ ਇਕ ਪਾਠੀ; 'ਕਾਰੀ ਆਸਿਮ ਕੂਈ' ਦਾ ਨਾਮ; ਹਿੰਦੁਸਤਾਨ ਵਿਚ ਇਸੇ ਪਾਠੀ ਦੇ ਪਾਠ ਅਨੁਸਾਰ ਕੁਰਾਨ ਸ਼ਰੀਫ਼ ਪੜ੍ਹਾਇਆ ਜਾਂਦਾ ਹੈ।

عاصی **ਆਸੀ** : ਮੁਜਰਮ, ਪਾਪੀ; ਦੋਸ਼ੀ, ਸਰਕਸ਼,ਆਕੀ; ਓਹ ਘਟਾ (ਬੱਦਲ ਦੀ) ਜਿਸ ਵਿਚ ਮੀਂਹ ਨਾ ਹੋਵੇ; (ਤਿਬ) ਇਕ ਰੱਗ ਜੋ ਫ਼ਸਦ ਲਾਉਣ ਨਾਲ ਖ਼ੂਨ ਨਾ ਦੇਵੇ।

عاطف **ਆਤਿਫ਼** : ਮੇਹਰਬਾਨ, ਕਿਰਪਾਲੂ; ਝੁਕਣ ਵਾਲਾ।

عاطفت **ਆਤਿਫ਼ਤ**, عاطفه **ਆਤਿਫ਼ਾ** : ਮੇਹਰਬਾਨੀ।

عافیت **ਆਫ਼ੀਯਤ** : ਸੇਹਤ, ਸਲਾਮਤੀ, ਚੈਨ, ਸੁਖ; ਪਵਿੱਤਰਤਾ।

عاقبت **ਆਕਬਤ** : ਅੰਤ, ਪਰਣਾਮ।

عاقبت الامر **ਆਕਬਤ-ਉਲ-ਅਮਰ** : ਅਖ਼ੀਰ ਨੂੰ, ਅੰਤ ਨੂੰ।

عاقبت اندیش **ਆਕਬਤ-ਅੰਦੇਸ਼** : ਅੰਤ ਸੋਚਣ ਵਾਲਾ, ਸੂਝਵਾਨ, ਸਾਵਧਾਨ।

عاقبت ندارد **ਆਕਬਤ ਨਦਾਰਦ** :

ਇਸ ਦਾ ਅੰਤ ਚੰਗਾ ਨਹੀਂ, ਅਖ਼ੀਰ ਮਾੜਾ ਹੋਵੇਗਾ।

**عاقل** ***ਆਕ਼ਿਲ*** : ਸਿਆਣਾ, ਬੁਧੀਮਾਨ।

**عاقلہ** ***ਆਕ਼ਿਲਾ*** : ਬੁੱਧੀਮਾਨ ਇਸਤਰੀ।

**عاکف** ***ਆਕਿਫ਼*** : ਗੁੱਠੇ ਬੈਹਣ ਵਾਲਾ, ਮਸਜਦ ਵਿਚ ਇਕ ਗੁੱਠੇ ਬੈਹ ਕੇ ਬੰਦਗੀ ਕਰਨ ਵਾਲਾ, ਗੋਸ਼ਾ-ਨਸ਼ੀਨ।

**عاکفین** ***ਆਕਫ਼ੀਨ,*** **عاکفان** ***ਆਕਫ਼ਾਨ*** : ਉਪਰੋਤਕ ਦਾ ਬੈਹਵਚਨ।

**عالم** ***ਆਲਮ*** : ਰੱਬ ਤੋਂ ਬਿਨਾ ਸਾਰੀ ਜੀਵ ਜੰਤੂ, ਸ੍ਰਿਸ਼ਟੀ, ਜਹਾਨ, ਸੂਰਤ, ਹਾਲਤ, ਕਿਸਮ।

**عالمِ اسباب** ***ਆਲਮ-ਏ-ਅਸਬਾਬ*** : ਸੰਸਾਰ।

**عالمِ امر** ***ਆਲਮ-ਏ-ਅਮਰ,*** **عالمِ بالا** ***ਆਲਮ-ਏ-ਬਾਲਾ*** : ਰੂਹਾਂ ਦਾ ਮੰਡਲ, ਫ਼ਰਿਸ਼ਤਿਆਂ ਦਾ ਜਗਤ।

**عالمِ امکان** ***ਆਲਮ-ਏ-ਇਮਕਾਨ,*** **عالمِ خاک** ***ਆਲਮ-ਏ-ਖ਼ਾਕ,*** **عالمِ دو رنگ** ***ਆਲਮ-ਏ-ਦੋ ਰੰਗ,*** **عالمِ کون** ***ਆਲਮ-ਏ-ਕੌਨ,*** **عالمِ کون وفساد** ***ਆਲਮ-ਏ-ਕੌਨ- ਉ-ਫ਼ਸਾਦ*** : ਸੰਸਾਰ।

**عالمِ برزخ** ***ਆਲਮ-ਏ-ਬਰਜ਼ਖ਼*** : ਮੌਤ ਤੇ ਕਿਯਾਮਤ ਦੇ ਵਿਚਕਾਰਲੇ ਸਮੇਂ ਲਈ ਰੂਹਾਂ ਦੇ ਰੈਹਣ ਦੀ ਜਗ੍ਹਾ।

**عالمِ جان** ***ਆਲਮ-ਏ-ਜਾਨ*** : ਰੂਹਾਂ ਦਾ ਦੇਸ਼, ਚਾਰ ਤੱਤ।

**عالمگیر** ***ਆਲਮ-ਗੀਰ*** : ਜਹਾਨ ਨੂੰ ਜਿਤਣ ਵਾਲਾ, ਔਰੰਗਜ਼ੇਬ ਬਾਦਸ਼ਾਹ ਦੀ ਉਪਾਧੀ।

**عالمِ لاہوت** ***ਆਲਮ-ਏ-ਲਾਹੂਤ*** : ਅੱਲਾਹ ਦੀ ਜਾਤ ਦਾ ਦੇਸ।

**عالمِ معقول** ***ਆਲਮ-ਏ-ਮਅਕੂਲ*** : ਅਕਲ ਦਾ ਦੇਸ਼।

**عالمِ وجود** ***ਆਲਮ-ਏ-ਵੁਜੂਦ,*** **عالمِ ناسوت** ***ਆਲਮ-ਏ-ਨਾਸੂਤ*** : ਨਾਸ਼ਮਾਨ ਸੰਸਾਰ।

**عالمی** ***ਆਲਮੀ*** : ਸੰਸਾਰਕ।

**عالم** ***ਆਲਿਮ*** : ਇਲਮ ਵਾਲਾ, ਜਾਣਨ ਵਾਲਾ, ਪੜ੍ਹਿਆ ਹੋਇਆ, ਗਿਆਨਵਾਨ।

**عالم الغیب** ***ਆਲਿਮ-ਉਲ-ਗ਼ੈਬ*** : ਗ਼ੈਬ ਦਾ ਜਾਣਨ ਵਾਲਾ, ਰੱਬ ਅੱਲਾਹ।

**عالی** ***ਆਲੀ*** : ਉੱਚਾ, ਉੱਚੇ ਮਰਤਬੇ ਵਾਲਾ, ਸਤਕਾਰਯੋਗ।

**عالی جناب** ***ਆਲੀ ਜਨਾਬ*** : ਬਲੰਦ ਮਰਤਬਾ, ਉੱਚੀ ਦਰਗਾਹ।

**عالی حضرت** ***ਆਲੀ ਹਜ਼ਰਤ,*** **عالی مرتبت** ***ਆਲੀ ਮਰਤਬਤ*** : ਉੱਚੇ ਰੁਤਬੇ ਵਾਲਾ ਵਿਅਕਤੀ।

**عالیہ** ***ਆਲੀਯਾ*** : ਉੱਚੀ, ਵੱਡੀ, ਬਜ਼ੁਰਗ।

**عام** ***ਆਮ*** : (ਖ਼ਾਸ ਦਾ ਵਿਪਰਿਆਏ) ਸਭ, ਸਾਰੇ, ਸਾਰੇ ਥਾਂ ਫੈਲਿਆ ਹੋਇਆ, ਮਮੂਲੀ ਆਦਮੀ।

**عام فہم** ***ਆਮ-ਫ਼ਹਮ*** : ਸਭ ਦੀ ਸਮਝ ਵਿਚ ਆ ਜਾਣ ਵਾਲਾ, ਸੌਖਾ।

**عامر** ***ਆਮਿਰ*** : ਅਬਾਦ, ਅਬਾਦ ਕਰਨ ਵਾਲਾ।

**عامرہ** ***ਆਮਿਰਾ*** : ਅਬਾਦ, ਅਬਾਦ ਕਰਨ ਵਾਲੀ।

**عامری** ***ਆਮਿਰੀ*** : ਬਨੀ ਆਮਿਰ ਕਬੀਲੇ ਨਾਲ ਸਬੰਧਤ, ਕੈਸ (ਮਜਨੂੰ) ਇਸੇ ਕਬੀਲੇ ਦਾ ਸੀ।

**عامل** ***ਆਮਿਲ*** : ਅਮਲ ਕਰਨ ਵਾਲਾ, ਕਾਰੀਗਰ, ਕਰਿੰਦਾ, ਕਰਮਚਾਰੀ, ਅਧਕਾਰੀ, ਹਾਕਮ।

**عاملِ جہان** ***ਆਮਿਲ-ਏ-ਜਹਾਨ*** : ਰੱਬ, ਚਾਰ ਤੱਤ।

**عامّہ** ***ਅੱਮਾ*** : (ਖ਼ਾਸਾ ਦਾ ਵਿਪਰੇਆਏ) ਆਮ; ਮਸ਼ਹੂਰ; ਸ਼ਰੇਣੀ, ਟੋਲਾ; ਪਰਲੋ।

**عامی** ***ਆਮੀ*** : ਆਮ ਨਾਲ ਸਬੰਧਤ, ਅਨਪੜ੍ਹ, ਆਮ ਆਦਮੀ, ਪਰਜਾ।

**عائب** ***ਆਇਬ*** : ਐਬ ਕਰਨ ਵਾਲਾ, ਐਬੀ।

**عبا** ***ਅਬਾ*** : ਦਰਵੇਸ਼ਾਂ ਦਾ ਚੋਗਾ, ਕੰਬਲੀ,

ਭੂਰੀ।

عباد ***ਇਬਾਦ*** : (ਅਬਦ عبد ਦਾ ਬੌਹਵਚਨ) ਗ਼ੁਲਾਮ, ਬੰਦੇ, ਨੌਕਰ।

عباد ***ਉੱਬਾਦ*** : (ਆਬਿਦ عابد ਦਾ ਬੌਹਵਚਨ) ਇਬਾਦਤ ਕਰਨ ਵਾਲੇ, ਭਗਤ।

عبادت ***ਇਬਾਦਤ*** : ਬੰਦਗੀ, ਪੂਜਾ, ਬੰਦਗੀ ਕਰਨਾ, ਪੂਜਾ ਕਰਨਾ।

عبادتخانه ***ਇਬਾਦਤਖ਼ਾਨਾ***, عبادتگاه ***ਇਬਾਦਤ ਗਾਹ*** : ਇਬਾਦਤ ਦੀ ਜਗ੍ਹਾ, (ਮਸਜਦ, ਮੰਦਰ ਆਦਿ)।

عبارت ***ਇਬਾਰਤ*** : ਬਿਆਨ ਕਰਨਾ, ਬਿਆਨ, ਗੱਲ ਦੱਸਣਾ, ਖ਼ਾਬ (ਸੁਫ਼ਨਾ) ਦਾ ਭਾਵ ਦਸਣਾ, ਮੁੱਦਾ, ਮੁਰਾਦ, ਮਨੋਰਥ; ਲਿਖਾਈ।

عبارتازاںاست ***ਇਬਾਰਤ ਅਜ਼ਾਂ ਅਸਤ*** : ਭਾਵ ਏਹ ਕਿ, ਇਸ ਤੋਂ ਮੁਰਾਦ ਹੈ।

عبّاس ***ਅੱਬਾਸ*** : ਜੰਗਲੀ ਸ਼ੇਰ, ਹਜ਼ਰਤ ਮੁਹੰਮਦ ਸਾਹਿਬ ਦੇ ਚਾਚੇ ਦਾ ਨਾਮ, ਹਜ਼ਰਤ ਅਲੀ ਦੇ ਇਕ ਸ਼ਾਹਿਬਜ਼ਾਦੇ ਦਾ ਨਾਮ ਜੋ ਹਜ਼ਰਤ ਇਮਾਮ ਹਸਨ ਤੇ ਇਮਾਮ ਹੁਸੈਨ ਦਾ ਮਤੇਆ ਭਰਾ ਸੀ।

عبّاسی ***ਅੱਬਾਸੀ*** : ਹਜ਼ਰਤ ਅੱਬਾਸ ਨਾਲ ਸਬੰਧਤ, ਸੰਗ-ਏ-ਮਰਮਰ ਦੀ ਇਕ ਕਿਸਮ; ਕਾਲਾ ਰੰਗ, ਇਕ ਬੂਟਾ ਤੇ ਇਕ ਫੁੱਲ।

عبّاسیان ***ਅੱਬਾਸੀਯਾਨ*** : ਉਪਰੋਤਕ ਦਾ ਬੌਹਵਚਨ।

عبث ***ਅਬਸ*** : ਬੇਫ਼ਾਇਦਾ, ਬੇਹੂਦਾ, ਫ਼ਜ਼ੂਲ।

عبد ***ਅਬਦ*** : ਬੰਦਾ, ਦਾਸ, ਗੁਲਾਮ, ਨੌਕਰ।

عبدالدنیا ***ਅਬਦ-ਉਦ-ਦੁੱਨਯਾ*** : ਸੰਸਾਰ ਦਾ ਬੰਦਾ, ਵੱਡਾ ਦੁਨੀਆਦਾਰ।

عبدالقادر ***ਅਬਦ-ਉਲ-ਕਾਦਿਰ*** : ਹਜ਼ਰਤ ਮਹੀਉਦਦੀਨ ਮਹਿਬੂਬ-ਏ-ਸੁਬਹਾਨੀ, ਗੌਸੁਲਅਜ਼ਮ ਜੀਲਾਨੀ ਦਾ ਨਾਮ ਜੋ ਵਲੀ ਹੋਏ ਹਨ (ਜਨਮ ੪੭੧ ਹਿਜਰੀ ਤੇ ਵਫ਼ਾਦ ੫੬੨ ਹਿ:)।

عبدالمطلب ***ਅਬਦ-ਉਲ-ਮੁਤਲਬ*** : ਹਜ਼ਰਤ ਮੁਹੰਮਦ ਸਾਹਿਬ ਦੇ ਦਾਦੇ ਦਾ ਨਾਮ ਜੋ ਹਾਸ਼ਮ ਦੇ ਪੁੱਤਰ ਸਨ ਤੇ ਕੁਰੈਸ਼ ਕਬੀਲੇ ਦੇ ਸਰਦਾਰ ਸਨ ਆਪ ਮੱਕਾ ਸ਼ਰੀਫ਼ ਦੇ ਰਈਸ ਤੇ ਕ਼ਾਅਬਾ ਦੇ ਕੁੰਜੀ-ਬਰਦਾਰ ਸਨ।

عبدالله ***ਅਬਦੁੱਲਾਹ*** : ਹਜ਼ਰਤ ਮੁਹੰਮਦ ਸਾਹਿਬ ਦੇ ਬਜ਼ੁਰਗਵਾਰ ਪਿਤਾ ਦਾ ਨਾਮ।

عبداللهبنزیاد ***ਅਬਦੁੱਲਾਹ-ਬਿਨ-ਜ਼ਿਯਾਦ*** : ਇਸ ਨਾਮ ਦਾ ਵਿਅਕਤੀ ਯਜ਼ੀਦ ਵਲੋ ਬਗਦਾਦ ਤੇ ਕੂਫਾ ਦਾ ਹਾਕਮ ਨਿਯੁਕਤ ਕੀਤਾ ਗਿਆ ਸੀ, ਇਸ ਨੇ ਹਜ਼ਰਤ ਇਮਾਮ ਹੁਸੈਮ ਦੇ ਖ਼ਿਲਾਫ਼ ਫ਼ੌਜ ਚੜ੍ਹਾਈ ਸੀ ਤੇ ਓਹਨਾਂ ਨੂੰ ਸ਼ਹੀਦ ਕਰ ਦਿੱਤਾ ਸੀ।

عبده ***ਅਬਦਾ*** : (ਆਬਿਦ عابد ਦਾ ਬੌਹਵਚਨ) ਬੰਦਗੀ ਕਰਨ ਵਾਲੇ ਲੋਕ।

عبرانی ***ਇਬਰਾਨੀ***, عبری ***ਇਬਰੀ*** : ਕਿਨਆਨੀਆਂ (ਯੂਸਫ ਦੇ ਹਮ ਵਤਨੀ) ਦੀ ਜ਼ਬਾਨ, ਇਬਰਾਨੀ ਭਾਸ਼ਾ।

عبرت ***ਇਬਰਤ*** : ਤਾੜਨਾ ਮਿਲਣੀ, ਚੌਕਸ ਹੋਣਾ, ਨਸੀਹਤ ਗਰੈਹਣ ਕਰਨਾ, ਨਸੀਹਤ, ਨੇਕ ਸਲਾਹ ਦੂਜਿਆਂ ਦੀ ਹਾਲਤ ਤੋਂ ਸਬਕ ਸਿੱਖਣਾ, ਅੰਦੇਸ਼ਾ, ਖ਼ੌਫ਼।

عبقر ***ਅਬਕ਼ਰ*** : ਇਕ ਸਥਾਨ ਜਿਥੇ ਅਤਿ ਸੁੰਦਰ ਤੇ ਕੀਮਤੀ ਕੱਪੜੇ ਤੇ ਵਿਛੋਣੇ ਬਣਦੇ ਹਨ।

عبقری ***ਅਬਕ਼ਰੀ*** : ਨਫ਼ੀਸ ਕਪੜਾ ਤੇ ਵਿਛੌਣਾ, ਹਰ ਉਮਦਾ ਤੇ ਨਫ਼ੀਸ ਚੀਜ਼।

عبودیت ***ਉਬੂਦੀਯਤ*** : ਬੰਦਗੀ, ਗ਼ੁਲਾਮੀ, ਬੰਦਗੀ ਕਰਨਾ।

عبهر ***ਅਬਹਰ*** : ਪੀਲੀ ਨਰਗਸ, (ਕਾਲੀ ਨਰਗਸ ਨੂੰ ਸ਼ੁਹਲਾ ਕੈਂਹਦੇ ਹਨ) ਚੰਬੇਲੀ,ਸੁਡੌਲ, ਲੰਮੇ ਕੱਦ ਦਾ।

عبید ***ਅਬੀਦ*** : ਬੰਦੇ, ਗੁਲਾਮ।

عبید ***ਉਬੈਦ*** : (ਅਬਦ عبد ਦਾ ਲਘੁਵਾਚੀ) ਛੋਟਾ ਗ਼ੁਲਾਮ, ਛੋਟਾ ਬੰਦਾ।

عبیر ***ਅਬੀਰ*** : ਇਕ ਖ਼ੁਸ਼ਬੋ ਦਾ ਨਾਮ, ਜੋ ਸੁੱਕੇ ਕੇਸਰ, ਸੰਦਲ ਦੇ ਗੁਲਾਬ ਦੀ ਮਿਲਾਵਟ ਨਾਲ ਬਣਦੀ ਹੈ ਤੇ ਕੱਪੜਿਆਂ ਉਤੇ ਛਿੜਕੀ

ਜਾਂਦੀ ਹੈ।

عِتاب ***ਇਤਾਬ*** : ਨਰਾਜ਼ਗੀ, ਗੁਸਾ, ਲਾਹਨਤ, ਮਲਾਮਤ, ਨਾਜ਼, ਨਖਰਾ, ਗੁੱਸਾ ਕਰਨਾ, ਨਰਾਜ਼ ਹੋਣਾ, ਮਲਾਮਤ ਕਰਨਾ, ਨਾਜ਼ ਕਰਨਾ।

عتبه ***ਅਤਬਾ*** : ਦੈਹਲੀਜ਼, ਚੌਖਟ, ਕਬਰ, ਮਜ਼ਾਕ, ਮੁਸੀਬਤ, ਬਲਾ, ਸਖ਼ਤੀ।

عتیق ***ਅਤੀਕ਼*** : ਪੁਰਾਣਾ, ਚੁਣਿਆ ਹੋਇਆ, ਬਜ਼ੁਰਗ, ਅਜ਼ਾਦ, ਸੁਤੰਤਰ।

عثمان ***ਉਸਮਾਨ*** : ਹਜ਼ਰਤ ਉਸਮਾਨ ਗ਼ਨੀ, ਤੀਜੇ ਖ਼ਲੀਫ਼ੇ ਦਾ ਨਾਮ, ਓਹ ਹਜ਼ਰਤ ਉਮਰ ਪਿਛੋਂ ਬੌਹ-ਸੰਮਤੀ ਨਾਲ ਖ਼ਲੀਫ਼ਾ ਬਣੇ, ਆਪ ੨੫ ਹਿਜਰੀ ਨੂੰ ਸ਼ਹੀਦ ਕਰ ਦਿਤੇ ਗਏ।

عجالت ***ਉਜਾਲਤ,*** عجاله ***ਉਜਾਲਾ*** : ਕਾਹਲੀ ਕਰਨਾ, ਜਲਦੀ, ਜਲਦਬਾਜੀ।

عجائب ***ਅਜ਼ਾਇਬ*** : (ਅਜੀਬ عجیب ਦਾ ਬੌਹਵਚਨ) ਅਸਾਧਾਰਨ ਤੇ ਅਨੋਖੀਆਂ ਵਸਤਾਂ।

عجائبات ***ਅਜਾਇਬਾਤ*** : (ਅਜਾਇਬ عجائب ਦਾ ਬੌਹਵਚਨ) ਅਦੁਤੀ ਵਸਤਾਂ।

عجائب‌خانه ***ਅਜਾਇਬ-ਖ਼ਾਨਾ*** : ਅਜਾਇਬ-ਘਰ।

عجب ***ਅਜਬ*** : ਅਨੋਖਾਪਣ, ਹੈਰਤ, ਅਰੰਭਾ।

عجز ***ਅਜਜ਼,*** عِجز ***ਇਜਜ਼*** : ਮਸਕੀਨੀ, ਗ਼ਰੀਬੀ, ਆਜਜ਼ੀ, ਨਿਮਰਤਾ, ਕਮਜ਼ੋਰੀ।

عجلت ***ਅਜਲਤ,*** عِجلت ***ਇਜਲਤ*** : ਜਲਦੀ, ਕਾਹਲ।

عَجم ***ਅਜਮ*** : ਅਰਬ ਦੇਸ ਤੋਂ ਛੁੱਟ ਦੂਜਾ ਦੇਸ, ਵਿਸ਼ੇਸ਼ ਕਰਕੇ ਮੁਲਕ ਈਰਾਨ ਤੇ ਤੁਰਕਿਸਤਾਨ, ਓਹ ਵਿਅਕਤੀ ਜੋ ਅਰਬ ਦੇਸ਼ ਦਾ ਨਾ ਹੋਵੇ; ਗੂੰਗਾ (ਈਰਾਨ ਮੁਲਕ ਦਾ)।

عُجم ***ਉਜਮ*** : ਗੂੰਗੇ, ਅਜਮ ਮੁਲਕ ਦੇ ਵਸਨੀਕ, ਈਰਾਨੀ ਕਿਉਂਕਿ ਈਰਾਨੀ ਅਰਬਾਂ ਸਾਮ੍ਹਣੇ ਓਹਨਾਂ ਦੀ ਬੋਲੀ ਨਾ ਜਾਣਨ ਕਰਕੇ ਚੁੱਪ ਰੈਂਹਦੇ ਸਨ, ਇਸ ਲਈ ਅਰਬ ਲੋਕ ਈਰਾਨੀਆਂ ਨੂੰ ਅਜਮੀ ਜਾਂ ਗੂੰਗੇ ਕੈਂਹਦੇ ਸਨ।

عجمی ***ਅਜਮੀ*** : ਗ਼ੈਰ ਅਰਬੀ, ਈਰਾਨੀ, ਤੂਰਾਨੀ।

عجوز ***ਅਜੂਜ਼,*** عجوزه ***ਅਜੂਜ਼ਾ*** : ਬੁੱਢੀ ਔਰਤ।

عجوزهٔ‌فرتوت ***ਅਜੂਜ਼ਾ-ਏ-ਫ਼ਰਤੂਤ*** : ਦੁਨੀਆ।

عجیب ***ਅਜੀਬ*** : ਓਹ ਚੀਜ਼ ਜਿਸ ਤੋਂ ਹੈਰਾਨੀ ਪੈਦਾ ਹੋਵੇ, ਅਨੋਖਾ, ਅਦੁੱਤੀ, ਨਿਰਾਲਾ।

عجیل ***ਅਜੀਲ*** : ਜਲਦੀ ਕਰਨ ਵਾਲਾ, ਜਲਦਬਾਜ਼; ਦੌੜਨ ਵਾਲਾ।

عدّ ***ਅੱਦ*** : ਗਿਣਨਾ।

عِداد ***ਇਦਾਦ*** : ਸ਼ੁਮਾਰ, ਗਿਣਤੀ; ਬਖ਼ਸ਼ਸ਼; ਮੌਤ ਦਾ ਵਕਤ।

عدالت ***ਅਦਾਲਤ*** : ਇਨਸਾਫ਼ ਕਰਨਾ, ਬਰਾਬਰੀ; ਨਿਆਂਕਾਰ ਹੋਣਾ, ਮੁਨਸਿਫ਼ ਹੋਣਾ; ਗਵਾਹੀਯੋਗ ਹੋਣਾ; ਇਨਸਾਫ਼ ਦੀ ਥਾਂ, ਕਚੈਹਰੀ।

عداوت ***ਅਦਾਵਤ*** : ਦੁਸ਼ਮਣੀ, ਵੈਰ, ਈਰਖਾ।

عدت ***ਇੱਦਤ*** : ਗਿਣਤੀ, ਸ਼ੁਮਾਰ; ਟੋਲਾ, ਜਮਾਤ; ਓਹ ਸਮਾਂ ਜਿਸ ਵਿਚ ਔਰਤ ਤਲਾਕ ਮਿਲਣ ਜਾਂ ਖ਼ਾਵੰਦ ਦੇ ਮਰਨ ਪਿੱਛੋਂ ਦੂਜਾ ਖ਼ਾਵੰਦ ਨਾ ਕਰ ਸਕੇ, ਛੱਡੀ ਹੋਈ ਔਰਤ ਲਈ ਇੱਦਤ ਦਾ ਸਮਾਂ ਤਿੰਨ ਮਹੀਨੇ ਦਾ ਹੁੰਦਾ ਹੈ, ਵਿਧਵਾ ਲਈ ਚਾਰ ਮਹੀਨੇ ਦਸ ਦਿਨ ਅਤੇ ਗਰਭਵਤੀ ਵਾਸਤੇ ਬੱਚਾ ਪੈਦਾ ਹੋਣ ਤੱਕ।

عدد ***ਅਦਦ*** : ਸ਼ੁਮਾਰ, ਗਿਣਤੀ, ਅੰਕ, ਅੰਕੜਾ।

عدس ***ਅਦਸ*** : ਮਸਰ, ਮਸਰਾਂ ਦੀ ਦਾਲ।

عدل ***ਅਦਲ*** : ਇਨਸਾਫ਼ ਕਰਨਾ, ਇਨਸਾਫ਼, ਨਿਆਂ, ਬਰਾਬਰ ਕਰਨਾ, ਗਵਾਹੀਯੋਗ ਮਰਦ, ਨੇਕ ਆਦਮੀ, ਮਿਸਾਲ, ਨਜ਼ੀਰ।

عدل‌پرور ***ਅਦਲ-ਪਰਵਰ,*** عدل‌گستر ***ਅਦਲ-ਗੁਸਤਰ*** : ਇਨਸਾਫ਼ ਕਰਨ ਵਾਲਾ, ਨਿਆਂਸ਼ੀਲ।

عدم ***ਅਦਮ*** : ਨਾ ਹੋਣਾ, ਅਣਹੋਂਦ, ਗੁੰਮ ਕਰਨਾ, ਗਵਾ ਦੇਣਾ, ਮਨ੍ਹਾ ਕਰਨਾ, ਦਰਵੇਸ਼ੀ, ਫ਼ਕੀਰੀ।

**عدم آباد** ***ਅਦਮ-ਆਬਾਦ*** : ਅਗਲਾ ਜਹਾਨ, ਪਰਲੋਕ।

**عدن** ***ਅਦਨ*** : ਕਿਸੇ ਥਾਂ ਠੈਹਰਨਾ, ਬਹਿਸ਼ਤ ਦੇ ਬਾਗ਼, ਜਿਥੇ ਬਹਿਸ਼ਤੀ ਲੋਕ ਸਦਾ ਰੈਹਣਗੇ, ਅਰਬ ਦੇਸ਼ ਦੇ ਧੁਰ ਦੱਖਣ ਵੱਲ ਦੀ ਇਕ ਪਰਸਿੱਧ ਬੰਦਰਗਾਹ।

**عادو** ***ਆਦੂ*** : ਵੈਰੀ, ਦੁਸ਼ਮਣ।

**عدول** ***ਉਦੂਲ*** : (ਆਦਿਲ ਦਾ ਬੌਹਵਚਨ) ਇਨਸਾਫ਼ ਕਰਨ ਵਾਲੇ, ਨਿਆਂਕਾਰ, ਰਾਹ ਤੋਂ ਫਿਰਨਾ, ਕੁਰਾਹੇ ਪੈਣਾ, ਮੂੰਹ ਫੇਰਨਾ, ਉਲਟ ਚੱਲਣਾ।

**عدول حکم** ***ਉਦੂਲ-ਹੁਕਮ*** : ਆਕੀ, ਬਾਗ਼ੀ।

**عدول حکمی** ***ਉਦੂਲ-ਹੁਕਮੀ*** : ਆਕੀਪਣ, ਬਗ਼ਾਵਤ।

**عدا** ***ਇੱਦਾ*** : ਟੋਲਾ, ਮੰਡਲੀ, ਔਰਤ ਦੀ ਇੱਦਤ ਦਾ ਸਮਾਂ।

**عدید** ***ਅਦੀਦ*** : ਨਜ਼ੀਰ, ਮਿਸਾਲ, ਸ਼ੁਮਾਰ, ਗਿਣਤੀ, ਗਿਣੀ ਹੋਈ ਚੀਜ਼, ਬੌਹਤ।

**عدیم** ***ਅਦੀਮ*** : ਗੁੰਮ, ਗਵਾਚਾ ਹੋਇਆ; ਅਦੁੱਤੀ, ਦੁਰਲੱਭ; ਮਿਟਿਆ ਹੋਇਆ; ਅਣਜਾਣ, ਬੇਵਕੂਫ਼, ਪਾਗਲ, ਫ਼ਕੀਰ।

**عدیم المثال** ***ਅਦੀਮ-ਉਲ-ਮਿਸਾਲ*** : ਲਾਸਾਨੀ, ਲਾਜਵਾਬ।

**عذاب** ***ਅਜ਼ਾਬ*** : ਦੁੱਖ, ਤਕਲੀਫ਼, ਤੰਗੀ, ਮੁਸੀਬਤ, ਸਜ਼ਾ, ਤਸੀਹਾ।

**عذار** ***ਇਜ਼ਾਰ*** : ਗੱਲ੍ਹ, ਰੁਖ਼ਸਾਰ, ਚੇਹਰਾ, ਰੁੱਖ।

**عذر** ***ਉਜ਼ਰ*** : ਬਹਾਨਾ, ਹੀਲਾ।

**عذرپذیر** ***ਉਜ਼ਰ-ਪਜ਼ੀਰ*** : ਉਜ਼ਰ ਕਬੂਲ ਕਰਨ ਵਾਲਾ।

**عذرلنگ** ***ਉਜ਼ਰ-ਏ-ਲੰਗ*** : ਫ਼ਜ਼ੂਲ ਬਹਾਨਾ।

**عذرہ** ***ਅਜ਼ਰਾ*** : ਪਰਗਟ, ਪਰਤੱਖ; ਕੰਵਾਰੀ ਲੜਕੀ, ਇਕ ਰਾਸ਼ੀ ਦਾ ਨਾਮ, ਅਰਬ ਦੀ ਇਕ ਪਰਸਿੱਧ ਪਰੇਮਕਾ ਦਾ ਨਾਮ ਜਿਸ ਦਾ ਪਰੇਮੀ 'ਵਾਮਕ' ਸੀ; ਅਣਵਿੱਧ ਮੋਤੀ।

**عرا** ***ਅਰਾ*** : ਵੇਹੜਾ; ਦਰਗਾਹ।

**عرابہ** ***ਅਰਾਬਾ*** : ਗੱਡਾ, ਛਕੜਾ।

**عراوہ** ***ਅਰਾਵਾ*** : ਟਮਟਮ, ਟਾਂਗਾ।

**عراوہ** ***ਅਰੱਵਾ*** : ਛੋਟੀ ਘੁਮਾਣੀ, ਜਿਸ ਵਿਚ ਪੱਥਰ ਰਖ ਕੇ ਦੁਸ਼ਮਣ ਉਪਰ ਸੁੱਟਦੇ ਹਨ, ਤੋਪ; ਤੋਪ ਚੜ੍ਹਾਉਣ ਦਾ ਦੋ ਪਹੀਆਂ ਵਾਲਾ ਛਕੜਾ।

**عراق** ***ਇਰਾਕ਼*** : ਨਦੀ ਦਾ ਕੰਢਾ; ਇਕ ਪਰਸਿੱਧ ਮੁਲਕ ਜੋ ਜੈਹੂੰ, ਦਜਲਾ ਤੇ ਫ਼ਰਾਤ ਨਦੀਆਂ ਦੇ ਕੰਢੇ ਅਬਾਦ ਹੈ; ਇਕ ਰਾਗ ਦਾ ਨਾਮ।

**عراقِ عجم** ***ਇਰਾਕ-ਏ-ਅਜਮ*** : ਫ਼ਾਰਸੀ ਬੋਲਣ ਵਾਲਾ ਇਰਾਕ ਦਾ ਓਹ ਹਿੱਸਾ ਜੋ ਨਦੀ ਜੇਹੂੰ ਦੇ ਕੰਢੇ ਅਬਾਦ ਹੈ, ਜਿਸ ਵਿਚ ਇਸਫ਼ਹਾਨ, ਖ਼ੁਰਾਸਾਨ ਆਦਿ ਪਰਸਿੱਧ ਸ਼ੈਹਰ ਹਨ।

**عراقِ عرب** ***ਇਰਾਕ-ਏ-ਅਰਬ*** : ਅਰਬੀ ਬੋਲਣ ਵਾਲਾ, ਇਰਾਕ ਦਾ ਓਹ ਹਿੱਸਾ ਜੋ ਨਦੀ ਦਜਲਾ ਤੇ ਫ਼ਰਾਤ ਦੇ ਕੰਢੇ ਅਬਾਦ ਹੈ ਤੇ ਜਿਸ ਵਿਚ ਬਗ਼ਦਾਦ ਹੈ।

**عراقی** ***ਇਰਾਕ਼ੀ*** : ਇਰਾਕ ਨਾਲ ਸਬੰਧਤ; ਇਰਾਕ ਦੀ ਘੋੜੀ, ਇਰਾਕ ਦਾ ਘੋੜਾ।

**عراقین** ***ਇਰਾਕ਼ੈਨ*** : ਦੋਵੇਂ ਇਰਾਕ।

**عرائض** ***ਅਰਾਇਜ਼*** : (ਅਰੀਜ਼ਾ **عریضہ** ਦਾ ਬੌਹਵਚਨ) ਅਰਜ਼ੀਆਂ, ਚਿੱਠੀਆਂ।

**عرائض نویس** ***ਅਰਾਇਜ਼-ਨਵੀਸ*** : ਅਰਜ਼ੀ ਲਿਖਣ ਵਾਲਾ।

**عُرب** ***ਅਰਬ*** : ਮਹਾਂਦੀਪ ਏਸ਼ੀਆ ਦੇ ਪੱਛਮ ਵੱਲ ਅਤੇ ਅਫ਼ਰੀਕਾ ਦੇ ਪੂਰਬ ਵੱਲ ਦਾ ਮੁਲਕ, ਜਿਸ ਵਿਚ ਪਰਸਿੱਧ ਸ਼ੈਹਰ ਮੱਕਾ, ਮਦੀਨਾ ਆਦਿ ਸਥਿਤ ਹਨ; ਅਰਬ ਦੇਸ਼ ਦਾ ਰੈਹਣ ਵਾਲਾ; ਸ਼ੈਹਰ ਦਾ ਰੈਹਣ ਵਾਲਾ, ਸ਼ੈਹਰੀ, ਅਰਬੀ; ਜੰਗਲ।

**عربان** ***ਅਰਬਾਨ*** : ਪੇਸ਼ਗੀ।

**عربدہ** ***ਅਰਬਦਾ*** : ਵੈਰ-ਵਿਰੋਧ, ਲੜਾਈ।

**عربدہ جو** ***ਅਰਬਦਾ-ਜੂ*** : ਲੜਾਕਾ; ਫ਼ਰੇਬੀ, ਮੱਕਾਰ; ਚਾਪਲੂਸ, ਖ਼ੁਸ਼ਾਮਦੀ;

ਬਾਜ਼ੀਗਰ।

**عربستان** ***ਅਰਬਿਸਤਾਨ*** : ਅਰਬ ਦੇਸ।

**عرب‌سرای** ***ਅਰਬ ਸਰਾਜ*** : ਦਿੱਲੀ ਦੇ ਦੱਖਣੀ ਪਾਸੇ ਹਮਾਯੂੰ ਦੇ ਮਕਬਰੇ ਦੇ ਕੋਲ ਉਸ ਦੀ ਮਲਕਾ ਹਾਜੀ ਬੇਗਮ ਦੀ ਬਣਾਈ ਹੋਈ ਇਕ ਸ਼ਾਨਦਾਰ ਸਰਾਂ ਜਿਸ ਵਿਚ ਬੌਹਤੇ ਅਰਬ ਹੀ ਨੌਕਰ ਚਾਕਰ ਸਨ।

**عربی** ***ਅਰਬੀ*** : ਅਰਬ ਦੇਸ ਨਾਲ ਸਬੰਧਤ; ਅਰਬ ਦਾ ਵਾਸੀ; ਅਰਬ ਦੀ ਕੋਈ ਚੀਜ਼; ਅਰਬ ਦੀ ਭਾਸ਼ਾ।

**عرس** ***ਉਰਸ*** : ਸ਼ਾਦੀ ਦਾ ਖਾਣਾ, ਜ਼ਿਆਫ਼ਤ, ਕਿਸੇ ਬਜ਼ੁਰਗ ਦੀ ਮੌਤ ਉਤੇ ਦਿੱਤਾ ਜਾਂ ਵੰਡਿਆ ਗਿਆ ਖਾਣਾ, ਕਿਸੇ ਬਜ਼ੁਰਗ ਦੀ ਸਲਾਨਾ ਫ਼ਾਤਿਹਾ ਦੀ ਮਜਲਸ ਜੋ ਉਸ ਦੀ ਮੌਤ ਦੇ ਦਿਨ ਲਾਈ ਜਾਂਦੀ ਹੈ।

**عرش** ***ਅਰਸ਼*** : ਸਭ ਤੋਂ ਉਪਰਲਾ ਅਸਮਾਨ, ਸਭ ਤੋਂ ਵੱਡਾ ਅਸਮਾਨ, ਛੱਤ, ਤਖ਼ਤ; ਜਨਾਜ਼ਾ, ਤੰਬੂ, ਜਹਾਜ਼ ਦੀ ਛਤਰੀ।

**عرشِ اعظم** ***ਅਰਸ਼-ਏ-ਆਅਜ਼ਮ*** : ਸਾਰੇ ਅਸਮਾਨਾਂ ਨੂੰ ਘੇਰੇ ਵਿਚ ਲੈਣ ਵਾਲਾ ਅਸਮਾਨ, ਖ਼ੁਦਾ ਦਾ ਤਖ਼ਤ।

**عرشِ اکبر** ***ਅਰਸ਼-ਏ-ਅਕਬਰ*** : ਆਦਮੀ ਦਾ ਦਿਲ।

**عرشِ ثانی** ***ਅਰਸ਼-ਏ-ਸਾਨੀ*** : ਕੁਰਸੀ (ਅਸਮਾਨ ਦੀ)।

**عرشیان** ***ਅਰਸ਼ੀਯਾਨ*** : ਅਰਸ਼ ਦੇ ਲੋਕ, ਫ਼ਰਿਸ਼ਤੇ।

**عرشیه** ***ਅਰਸ਼ੀਯਾ*** : ਜਹਾਜ਼ ਦੇ ਕਪਤਾਨ ਦੇ ਰੈਹਣ ਦੀ ਜਗ੍ਹਾ, ਜਹਾਜ਼ ਦਾ ਬਰਾਂਡਾ।

**عرصه** ***ਅਰਸਾ*** : ਮੈਦਾਨ, ਖੁਲ੍ਹੀ ਜਗ੍ਹਾ, ਮਕਾਨ ਦਾ ਵੇਹੜਾ, ਸ਼ਤਰੰਜ ਜਾਂ ਚੌਸਰ ਦਾ ਤਖ਼ਤਾ, ਸਮਾਂ, ਮੁੱਦਤ, ਫ਼ਾਸਲਾ, ਪੰਧ, ਦੂਰੀ, ਵਕਫ਼ਾ, ਦੇਰ।

**عرصهٔ شطرنج** ***ਅਰਸਾ-ਏ-ਸ਼ਤਰੰਜ*** : ਸ਼ਤਰੰਜ ਦਾ ਤਖ਼ਤਾ।

**عرض** ***ਅਰਜ਼*** : ਪਰਗਟ ਕਰਨਾ; ਪਰਗਟ ਹੋਣਾ; ਗਾਹਕ ਨੂੰ ਕੋਈ ਚੀਜ਼ ਵਿਖਾਉਣਾ; ਬੇਨਤੀ; ਘਰ ਦਾ ਅਸਬਾਬ, ਚੁੜਾਈ; ਮਲਾਮਤ; ਪਾਗਲਪਣ; ਅਰਜ਼ੀ; ਪੇਸ਼ੀ; ਪੂੰਜੀ।

**عرض** ***ਅਰਜ਼*** : ਓਹ ਸ਼ੈ ਜੋ ਆਪਣੀ ਜ਼ਾਤ ਕਰਕੇ ਕਾਇਮ ਨਾ ਹੋਵੇ, ਸਗੋਂ ਉਸ ਦਾ ਵਜੂਦ ਕਿਸੇ ਦੂਜੀ ਚੀਜ਼ ਕਰਕੇ ਹੋਵੇ, ਜਿਵੇਂ ਰੰਗ (ਕੱਪੜੇ ਉਤੇ) ਅਤੇ ਅੱਖਰ (ਕਾਗਜ਼ ਉਤੇ); ਓਹ ਰੋਗ ਜੋ ਕਿਸੇ ਦੂਜੀ ਬੀਮਾਰੀ ਦੇ ਕਾਰਨ ਹੋਵੇ।

**عرض** ***ਉਰਜ਼*** : ਪਾਸਾ, ਕੰਢਾ, ਪੱਲਾ; ਵਿਚਕਾਰ।

**عرض‌بیگی** ***ਅਰਜ਼ ਬੇਗੀ*** : ਲੋਕਾਂ ਦੇ ਸਵਾਲ ਤੇ ਓਹਨਾਂ ਦੀਆਂ ਜ਼ਰੂਰਤਾਂ ਬਾਦਸ਼ਾਹ ਅਗੇ ਪੇਸ਼ ਕਰਨ ਵਾਲਾ ਅਧਕਾਰੀ।

**عرضِ حیات** ***ਅਰਜ਼-ਏ-ਹਯਾਤ*** : ਉਮਰ ਦਾ ਸਮਾਂ; ਉਮਰ ਦਾ ਸੁਆਦ; ਐਸ਼ ਇਸ਼ਰਤ ਵਿਚ ਜੀਵਨ ਬਤੀਤ ਕਰਨਾ।

**عرضداشت** ***ਅਰਜ਼ਦਾਸ਼ਤ*** : ਅਰਜ਼ੀ, ਬਿਨੈ-ਪੱਤਰ।

**عرضه** ***ਅਰਜ਼ਾ*** : ਅਰਜ਼ ਕਰਨਾ, ਜ਼ਾਹਰ ਕਰਨਾ; ਪੇਸ਼ ਕਰਨਾ, ਵਿਖਾਉਣਾ।

**عرضی‌نویس** ***ਅਰਜ਼ੀ-ਨਵੀਸ*** : ਅਦਾਲਤ ਦੀ ਆਗਿਆ ਨਾਲ ਤਮੱਸਕ, ਅਸ਼ਟਾਮ ਆਦਿ ਲਿਖਣ ਵਾਲਾ।

**عرف** ***ਉਰਫ਼*** : ਪਛਾਣ, ਨੇਕੀ, ਭਲਾਈ, ਮਸ਼ਹੂਰ ਨਾਮ, ਆਮ ਨਾਮ।

**عرفا** ***ਉਰਫ਼ਾ*** : (ਆਰਿਫ਼ **عارف** ਦਾ ਬੌਹਵਚਨ) ਪਛਾਣਨ ਵਾਲੇ, ਆਰਿਫ਼ ਲੋਕ; ਰੱਬ ਨੂੰ ਪਛਾਣਨ ਵਾਲੇ, ਬ੍ਰਹਮ ਗਿਆਨੀ ਲੋਕ, ਵਲੀ ਲੋਕ।

**عرفات** ***ਅਰਫ਼ਾਤ*** : ਮੱਕਾ ਸ਼ਰੀਫ਼ ਤੋਂ ਨੌਂ ਕੋਹ ਦੇ ਫ਼ਾਸਲੇ ਤੇ ਇਕ ਖੁਲ੍ਹਾ ਮੈਦਾਨ, ਜਿਥੇ ਹਾਜੀ ਲੋਕ ਠੈਹਰਦੇ ਹਨ ਅਤੇ "ਲੱਬੈਕ" ਤੇ ਦੁਆਵਾਂ ਪੜ੍ਹਦੇ ਹਨ ਅਤੇ 'ਜ਼ੁਹਰ' ਤੇ 'ਅਸਰ' ਦੀ ਨਮਾਜ਼ ਪੜ੍ਹ ਕੇ ਫੇਰ ਮੱਕਾ ਸ਼ਰੀਫ਼ ਨੂੰ ਪਰਤ ਆਉਂਦੇ ਹਨ।

**عِرفان** ***ਇਰਫ਼ਾਨ*** : ਪਛਾਣ, ਪਛਾਣਨਾ; ਰੱਬ ਦਾ ਗਿਆਨ, ਸ਼ਰਮ।

**عرفه** ***ਅਰਫ਼ਾ*** : ਮਹੀਨਾ 'ਜਿਲਹਿਜ' ਦੀ ਨੌਵੀਂ ਮਿਤੀ ਜਿਸ ਦਿਨ ਹੱਜ ਹੁੰਦਾ ਹੈ ਅਤੇ ਹਾਜੀ

عزمصمم *ਅਜ਼ਮ-ਏ-ਮੁਸਮਮ* : ਪੱਕਾ ਇਰਾਦਾ।

عزیز *ਅਜ਼ੀਜ਼* : ਪਿਆਰਾ, ਦੁਰਲਭ, ਸ਼ਕਤੀਸ਼ਾਲੀ, ਚਾਹਵਾਨ, ਇੱਛਕ; ਮਿਸਰ ਦੇ ਪਰਾਚੀਨ ਬਾਦਸ਼ਾਹਾਂ ਦੀ ਉਪਾਧੀ।

عزیزمصر *ਅਜ਼ੀਜ਼-ਏ-ਮਿਸਰ* : ਮਿਸਰ ਦੇ ਬਾਦਸ਼ਾਹ ਦਾ ਲਕਬ।

عزیمت *ਅਜ਼ੀਮਤ* : ਇਰਾਦਾ, ਨਿਸ਼ਚਾ, ਮਨੋਰਥ, ਲਗਨ, ਦੁਆ, ਮੰਤਰ।

عساکر *ਅਸਾਕਰ* : (ਅਸਕਰ عسکر ਦਾ ਬੌਹਵਚਨ) ਲਸ਼ਕਰ, ਫ਼ੌਜਾਂ।

عسر *ਉਸਰ*, عسرت *ਉਸਰਤ* : ਦਿੱਕਤ, ਮੁਸੀਬਤ, ਮੁਸ਼ਕਲ, ਦੁਸ਼ਵਾਰੀ; ਤੰਗੀ, ਗ਼ਰੀਬੀ।

عسکر *ਅਸਕਰ* : ਫ਼ੌਜ, ਲਸ਼ਕਰ; ਰਾਤ ਦਾ ਹਨੇਰਾ, ਹਰ ਸ਼ੈ ਜੇਹੜੀ ਅਧਿਕ ਹੋਵੇ।

عسکری *ਅਸਕਰੀ* : ਅਸਕਰ (ਲਸ਼ਕਰ) ਨਾਲ ਸਬੰਧਤ, ਸਿਪਾਹੀ, ਫ਼ੌਜੀ ਜਵਾਨ।

عسل *ਅਸਲ* : ਸ਼ੈਹਦ, ਮਾਖਿਓਂ।

عسلی *ਅਸਲੀ* : ਪੀਲੇ ਰੰਗ ਦੀ ਟਾਕੀ ਜੋ ਯਹੂਦੀ ਲੋਕ ਆਪਣੀ ਪਛਾਣ ਲਈ ਆਪਣੇ ਮੋਢੇ ਦੇ ਕੱਪੜੇ ਉਤੇ ਸਿਊਂਦੇ ਹਨ।

عسیر *ਅਸੀਰ* : ਮੁਸ਼ਕਲ।

عسا *ਅਸਾ* : ਰਾਤ ਨੂੰ ਕੁਝ ਵਿਖਾਈ ਨਾ ਦੇਣਾ, ਅੰਧਰਾਤਾ।

عشاء *ਅਸ਼ਾ* : ਰਾਤ ਦਾ ਖਾਣਾ।

عشاء *ਇਸ਼ਾ* : ਪੈਹਲੀ ਰਾਤ ਦਾ ਹਨੇਰਾ, ਰਾਤ ਦੀ ਨਮਾਜ਼।

عشاق *ਉਸ਼ਾਕ* : (ਆਸ਼ਿਕ عاشق ਦਾ ਬੌਹਵਚਨ) ਆਸ਼ਕ ਲੋਕ, ਪਰੇਮੀ।

عشر *ਅਸ਼ਰ* : ਦਸ (ਔਰਤਾਂ)।

عشر *ਉਸ਼ਰ* : ਦਸਵਾਂ ਹਿੱਸਾ, ਕੁਰਾਨ ਦੀਆਂ ਦਸ ਆਇਤਾਂ।

عشرِعشیر *ਉਸ਼ਰ-ਏ-ਅਸ਼ੀਰ* : ਦਸਵੇਂ ਹਿੱਸੇ ਦ ਦਸਵਾਂ ਹਿੱਸਾ।

عشرات *ਅਸ਼ਰਾਤ* : ਦਹਾਕੇ ਜਿਵੇਂ ਦਸ, ਵੀਹ, ਤੀਹ ਆਦਿ।

عشرون *ਅਸ਼ਰੂਨ*, عشرین *ਅਸ਼ਰੈਨ* : ਵੀਹ (੨੦)।

عشرہ *ਅਸ਼ਰਾ* : (ਪੁਲਿੰਗ) ਦਸ (ਮਰਦ)।

عشق *ਇਸ਼ਕ* : ਹੱਦ ਦਰਜੇ ਦੀ ਮੁਹੱਬਤ, ਅਤਿ ਤੀਬਰ ਪਿਆਰ, ਸ਼ਾਬਾਸ਼।

عشقباز *ਇਸ਼ਕ-ਬਾਜ਼* : ਚਾਹੁਣ ਵਾਲਾ, ਪਿਆਰ ਕਰਨ ਵਾਲਾ।

عشقبازی *ਇਸ਼ਕ-ਬਾਜ਼ੀ* : ਇਸ਼ਕ।

عشقِحقیقی *ਇਸ਼ਕ-ਏ-ਹਕੀਕੀ* : ਖ਼ੁਦਾ ਦਾ ਇਸ਼ਕ, ਰੱਬ ਨਾਲ ਅਤਿ ਤੀਬਰ ਪਿਆਰ।

عشقِمجازی *ਇਸ਼ਕ-ਏ-ਮਜਾਜ਼ੀ* : ਸੰਸਾਰਕ ਮਸ਼ੂਕਾਂ ਨਾਲ ਪਿਆਰ, ਬਣਾਉਟੀ ਇਸ਼ਕ।

عشقپیچاں *ਇਸ਼ਕ ਪੇਚਾਂ*, عشقہ *ਇਸ਼ਕਾ* : ਇਕ ਮਸ਼ਹੂਰ ਵੇਲ ਦਾ ਨਾਮ ਜੋ ਦਰਖ਼ੱਤਾਂ 'ਤੇ ਫੈਲ ਜਾਂਦੀ ਹੈ, ਅਮਰ ਵੇਲ।

عشور *ਉਸ਼ੂਰ* : (ਉਸ਼ਰ عشر ਦਾ ਬੌਹਵਚਨ) ਮਾਲ ਦੇ ਦਸਵੇਂ ਹਿੱਸੇ।

عشوہ *ਇਸ਼ਵਾ* : ਆਸ਼ਕ ਨੂੰ ਮੋਹਤ ਕਰਨ ਵਾਲੀ ਮਸ਼ੂਕ ਦੀ ਹਰਕਤ, ਨਾਜ਼ ਨਖ਼ਰਾ।

عشیقہ *ਅਸ਼ੀਕ਼ਾ* : ਪਰੇਮਕਾ, ਮੈਹਬੂਬਾ, ਬੌਹਤ ਦੌਲਤ ਰੱਖਣ ਵਾਲੀ।

عصا *ਅਸਾ* : ਲੱਕੜ ਦੀ ਸੋਟੀ, ਲਾਠੀ, ਸੋਟਾ, ਡਾਂਗ।

عصایِقلیم *ਅਸਾ-ਏ-ਕਲੀਮ*, عصایِموسوی *ਅਸਾ-ਏ-ਮੂਸਵੀ*, عصایِموسیٰ *ਅਸਾ-ਏ-ਮੂਸਾ* : ਹਜ਼ਰਤ ਮੂਸਾ ਦੀ ਲਾਠੀ ਜੋ ਕਰਾਮਾਤੀ ਸੀ ਅਤੇ ਧਰਤ ਪੁਰ ਸੁੱਟਣ ਨਾਲ ਵੱਡਾ ਸੱਪ ਬਣ ਜਾਂਦੀ ਸੀ।

عصب *ਅਸਬ*, عصبات *ਅਸਬਾਤ* : (ਅਸਬਾ عصبہ ਦਾ ਬੌਹਵਚਨ) ਪੱਠੇ, ਰਗਾਂ, ਨਸਾਂ; ਮੁਰਦੇ ਦੇ ਨਜ਼ਦੀਕੀ ਰਿਸ਼ਤੇਦਾਰ।

عصبہ *ਅਸਬਾ* : ਸਰੀਰ ਦਾ ਪੱਠਾ, ਮੁਰਦੇ ਦਾ ਅਤਿ ਨਜ਼ਦੀਕੀ ਰਿਸ਼ਤੇਦਾਰ।

ਅਰਫ਼ਾਤ ਵਿਖੇ ਜਾ ਕੇ ਹੱਜ ਦੀ ਰਸਮ ਪੂਰੀ ਕਰਦੇ ਹਨ।

**عرفی ਉਰਫ਼ੀ** : ਰਸਮੀ, ਜ਼ਾਹਰੀ, ਮਸ਼ਹੂਰ ਫ਼ਾਰਸੀ ਦੇ ਇਕ ਪਰਸਿੱਧ ਕਵੀ ਜਮਾਲ-ਉਦ-ਦੀਨ ਦਾ ਤਖ਼ੱਲੁਸ ਜੋ ਮੁਗ਼ਲ ਬਾਦਸ਼ਾਹ ਅਕਬਰ ਦੇ ਰਾਜ ਸਮੇਂ ਹਿੰਦੁਸਤਾਨ ਆਇਆ, ਉਸ ਦੇ ਕਸੀਦੇ ਮਸ਼ਹੂਰ ਹਨ।

**عرق ਅਰਕ਼** : ਮੁੜ੍ਹਕਾ; ਦਵਾਈਆਂ ਆਦਿ ਨੂੰ ਜੋਸ਼ ਦੇਣ ਕਰਕੇ ਨਿਕਲਿਆ ਪਾਣੀ, ਅਰਕ, ਕੱਢੀ ਹੋਈ ਸ਼ਰਾਬ।

**عرقِ‌حیا ਅਰਕ-ਏ-ਹਯਾ, عرقِ‌خجلت ਅਰਕ-ਏ-ਖਜਲਤ, عرقِ‌ندامت ਅਰਕ-ਏ-ਨਦਾਮਤ** : ਸ਼ਰਮਿੰਦਗੀ ਦਾ ਮੁੜ੍ਹਕਾ।

**عرقِ‌گل ਅਰਕ-ਏ-ਗੁਲ** : ਗੁਲਾਬ।

**عروج ਉਰੂਜ** : ਉਪਰ ਚੜ੍ਹਨਾ, ਉਚਾ ਹੋਣਾ, ਉਚਾਈ, ਚੜ੍ਹਤ।

**عروس ਅਰੂਸ** : ਲਾੜੀ, ਦੁਲਹਨ; (ਆਮ ਤੌਰ ਤੇ ਦੁਲਹਨ ਦੇ ਅਰਥਾਂ ਵਿਚ ਆਉਂਦਾ ਹੈ)।

**عروسِ‌جہان ਅਰੂਸ-ਏ-ਜਹਾਨ** : ਸੰਸਾਰ।

**عروسِ‌عرب ਅਰੂਸ-ਏ-ਅਰਬ** : ਮੱਕਾ ਸ਼ਰੀਫ਼।

**عروسِ‌فلک ਅਰੂਸ-ਏ-ਫ਼ਲਕ** : ਸੂਰਜ।

**عروسی ਅਰੂਸੀ** : ਨਿਕਾਹ, ਸ਼ਾਦੀ ਨਾਲ ਸਬੰਧਤ।

**عروض ਅਰੂਜ਼** : ਛੰਦ-ਸ਼ਾਸਤਰ, ਪਿੰਗਲ, ਮੱਕਾ।

**عریان ਉਰਯਾਨ** : ਨੰਗਾ।

**عریانی ਉਰਯਾਨੀ** : ਨੰਗਾ ਹੋਣਾ, ਨੰਗੇਜ।

**عریض ਅਰੀਜ਼** : ਅਰਜ਼ਦਾਰ, ਬਰ ਵਾਲਾ, ਚੌੜਾ।

**عریضه ਅਰੀਜ਼ਾ** : ਅਰਜ਼ ਕੀਤਾ ਗਿਆ, ਅਰਜ਼ੀ, ਬਿਨੈ-ਪੱਤਰ।

**عز ਇੱਜ਼** : ਇੱਜ਼ਤ, ਮਾਣ ਸਤਕਾਰ।

**عز ਅੱਜ਼** : ਗਲਬਾ; ਗਲਬਾ ਪਾਇਆ।

**عزوجل ਅੱਜ਼-ਓ-ਜੱਲ** : ਗ਼ਾਲਿਬ ਹੋਇਆ ਤੇ ਵੱਡਾ ਹੋਇਆ, ਉਸ ਦੀ ਇੱਜ਼ਤ ਤੇ ਬਜ਼ੁਰਗੀ ਹੋਵੇ! ਏਹ ਵਾਕ ਰੱਬ ਦੀ ਉਸਤਤ ਵਜੋਂ ਵਰਤਿਆ ਜਾਂਦਾ ਹੈ।

**عزا ਅਜ਼ਾ** : ਮੁਸੀਬਤ ਵਿਚ ਸਬਰ ਕਰਨਾ; ਮਾਤਮ ਪੁਰਸੀ।

**عزاپرستی ਅਜ਼ਾ-ਪ੍ਰਸਤੀ, عزاپرسی ਅਜ਼ਾ-ਪੁਰਸੀ** : ਮਾਤਮ-ਪੁਰਸੀ।

**عزازیل ਅਜ਼ਾਜ਼ੀਲ** : ਸ਼ਤਾਨ ਦਾ ਨਾਮ, ਇਬਲੀਸ।

**عزائم ਅਜ਼ਾਇਮ** : (ਅਜ਼ੀਮਤ عزیمت ਦਾ ਬੌਹਵਚਨ) ਇਰਾਦੇ, ਨਿਸ਼ਚੇ, ਮੰਤਰ, ਟੂਣੇ, ਕੁਰਾਨ ਸ਼ਰੀਫ਼ ਦੀਆਂ ਸੂਰਤਾਂ ਜੇਹੜੀਆਂ ਮਰੀਜ਼ਾਂ ਦੀ ਸੇਹਤ ਲਈ ਪੜ੍ਹੀਆਂ ਜਾਂਦੀਆਂ ਹਨ, ਬੰਦਿਆਂ ਲਈ ਜ਼ਰੂਰੀ ਖ਼ੁਦਾ ਦੇ ਫ਼ਰੀਜ਼ੇ।

**عزب ਅਜ਼ਬ** : ਓਹ ਮਰਦ ਜਿਸ ਦੀ ਬੀਵੀ ਨਾ ਹੋਵੇ; ਛੜਾ, ਓਹ ਔਰਤ ਜਿਸ ਦਾ ਖ਼ਾਵੰਦ ਨਾ ਹੋਵੇ।

**عزت ਇੱਜ਼ਤ** : ਪਿਆਰਾ ਹੋਣਾ, ਆਬਰੂ, ਮਾਣ-ਤਾਣ, ਵਡੱਤਣ ਹੋਣਾ, ਸ਼ਕਤੀ, ਸ਼ਿਦਤ, ਅੱਤ।

**عزرائیل ਇਜ਼ਰਾਈਲ** : ਜਾਨਦਾਰਾਂ ਦੀਆਂ ਰੂਹਾਂ ਨੂੰ ਕਬਜ਼ੇ 'ਚ ਕਰਨ ਵਾਲਾ ਫਰਿਸ਼ਤਾ, ਮੌਤ ਦਾ ਫ਼ਰਿਸ਼ਤਾ।

**عزل ਅਜ਼ਲ** : ਬੇਕਾਰੀ, ਅਲੈਹਦਗੀ, ਮੁਅੱਤਲੀ।

**عزلت ਉਜ਼ਲਤ** : ਗੋਸ਼ਾ ਨਸ਼ੀਨੀ; ਤਨਹਾਈ, ਦੂਰੀ।

**عزلت‌گزین ਉਜ਼ਲਤ-ਗੁਜ਼ੀਨ, عزلت‌نشین ਉਜ਼ਲਤ-ਨਸ਼ੀਨ** : ਤਨਹਾਈ 'ਚ ਬੈਠਾ ਹੋਇਆ, ਇਕਾਂਤਵਾਸੀ।

**عزم ਅਜ਼ਮ** : ਇਰਾਦਾ, ਨਿਸ਼ਚਾ, ਇਰਾਦਾ ਕਰਨਾ, ਨਿਸ਼ਚਾ ਕਰਨਾ, ਕਸਮ ਦੇਣਾ।

**عزمات ਅਜ਼ਮਾਤ** : (ਉਪਰੋਕਤ ਦਾ ਬੌਹਵਚਨ) ਇਰਾਦੇ।

**عزم‌بالجزم ਅਜ਼ਮ ਬਿਲਜਜ਼ਮ,**

**عصبه** ***ਉਸਬਾ*** : ਆਦਮੀਆਂ ਦਾ ਟੋਲਾ ਜੋ ਦਸਾਂ ਤੋਂ ਚਾਲੀ ਵਿਅਕਤੀਆਂ ਤਕ ਹੋਵੇ, ਚਾਲੀ ਕੁ ਆਦਮੀਆਂ ਦਾ ਜੱਥਾ।

**عصر** ***ਅਸਰ*** : ਜ਼ਮਾਨਾ, ਸਮਾਂ, ਦਿਨ ਦਾ ਅਖ਼ੀਰ, ਨਚੋੜ, ਫਲ ਦਾ ਰਸ ਕੱਢਣਾ, ਨਚੋੜਨਾ।

**عصرِبلند** ***ਅਸਰ-ਏ-ਬਲੰਦ*** : ਦਿਨ ਦਾ ਤੀਜਾ ਪੈਹਰ, ਲੌਢਾ ਵੇਲਾ।

**عصرِتنگ** ***ਅਸਰ-ਏ-ਤੰਗ*** : ਸੂਰਜ ਡੁੱਬਣ ਦਾ ਨੇੜਲਾ ਸਮਾਂ।

**عصری** ***ਅਸਰੀ*** : ਵਰਤਮਾਨ ਸਮੇਂ ਨਾਲ ਸਬੰਧਤ।

**عصریت** ***ਅਸਰੀਯਤ*** : ਅੱਜ-ਕਲ੍ਹ ਦਾ ਜ਼ਮਾਨਾ।

**عصفر** ***ਉਸਫ਼ੁਰ*** : ਕਸੁੰਭ, ਕੁਸਮ।

**عصمت** ***ਇਸਮਤ*** : ਆਪਣੇ ਆਪ ਨੂੰ ਗੁਨਾਹਾਂ ਤੋਂ ਪਾਕ ਰੱਖਣਾ, ਪਾਕਦਾਮਨੀ, ਪਵਿੱਤਰਤਾ।

**عصی** ***ਅਸੀ*** : ਨਾ-ਫ਼ਰਮਾਨੀ ਕਰਨਾ, ਬਾਗ਼ੀ ਹੋਣਾ।

**عصیان** ***ਇਸਯਾਨ*** : ਨਾਫ਼ਰਮਾਨੀ, ਗੁਨਾਹ, ਪਾਪ, ਜੁਰਮ, ਭੁੱਲ।

**عضو** ***ਉਜ਼ਵ*** : ਸਰੀਰ ਦਾ ਕੋਈ ਭਾਗ, ਜੋੜ, ਜਿਸਮ, ਸਰੀਰ, ਬਦਨ।

**عضوتناسل** ***ਉਜ਼ਵ-ਏ-ਤਨਾਸੁਲ*** : ਮਰਦ ਦਾ ਗੁਪਤ ਅੰਗ, ਇੰਦਰੀ।

**عطا** ***ਅਤਾ*** : ਬਖ਼ਸ਼ਸ਼, ਦਾਨ, ਇਨਾਮ।

**عطار** ***ਅੱਤਾਰ*** : ਅਤਰ ਵੇਚਣ ਵਾਲਾ, ਗੰਧੀ, ਸ਼ਰਬਤ ਵੇਚਣ ਵਾਲਾ, ਪਨਸਾਰੀ, ਦਵਾਈਆਂ ਵੇਚਣ ਵਾਲਾ।

**عطارد** ***ਉਤਾਰਿਦ*** : ਪਰਸਿਧ ਸਤਾਰਾ ਬੁੱਧ, ਜਿਸਨੂੰ 'ਦਬੀਰ-ਏ-ਫ਼ਲਕ' ਅਰਥਾਤ ਅਸਮਾਨ ਦਾ ਮੁਨਸ਼ੀ ਕੈਂਹਦੇ ਹਨ।

**عطایا** ***ਅਤਾਯਾ*** : (ਅਤੀਯਾ **عطیه** ਦਾ ਬੌਹਵਚਨ) ਬਖ਼ਸ਼ਸ਼ਾਂ, ਇਨਾਮ।

**عطر** ***ਇਤਰ*** : ਸੁਗੰਧੀ, ਮੈਹਕ।

**عطرفروش** ***ਇਤਰ-ਫ਼ਰੋਸ਼*** : ਇਤਰ ਵੇਚਣ ਵਾਲਾ, ਗੰਧੀ।

**عطری** ***ਇਤਰੀ*** : ਇਤਰ ਨਾਲ ਸਬੰਧਤ, ਖ਼ੁਸ਼ਬੋ ਦੇਣ ਵਾਲੀ ਸ਼ੈ।

**عطریات** ***ਇਤਰੀਯਾਤ*** : (ਇਤਰੀ **عطری** ਦਾ ਬੌਹਵਚਨ) ਖ਼ੁਸ਼ਬੋਦਾਰ ਚੀਜ਼ਾਂ।

**عطسه** ***ਅਤਸਾ*** : ਛਿੱਕ, ਨਿੱਛ।

**عَطش** ***ਅਤਸ਼*** : ਪਿਆਸ, ਤਰੇਹ।

**عطِش** ***ਅਤਿਸ਼*** : ਪਿਆਸਾ, ਤਿਹਾਇਆ।

**عطشان** ***ਅਤਸ਼ਾਨ*** : ਪਿਆਸਾ, ਤਿਹਾਇਆ, ਤੇਹ।

**عطیه** ***ਅਤੀਯਾ*** : ਦਿਤੀ ਹੋਈ ਚੀਜ਼, ਇਨਾਮ, ਬਖ਼ਸ਼ਸ਼।

**عظام** ***ਉਜ਼ਾਮ*** : ਵੱਡਾ, ਬੁਜ਼ੁਰਗ।

**عظام** ***ਇਜ਼ਾਮ***, **عُظما** ***ਉਜ਼ਮਾ*** : (ਅਜ਼ੀਮ **عظیم** ਦਾ ਬੌਹਵਚਨ) ਬਜ਼ੁਰਗ ਲੋਕ।

**عظم** ***ਉਜ਼ਮ*** : ਵਡਿਆਈ, ਬਜ਼ੁਰਗੀ।

**عظیم** ***ਅਜ਼ੀਮ*** : ਵੱਡਾ, ਬਜ਼ੁਰਗ।

**عظیم الشان** ***ਅਜ਼ੀਮੁੱਸ਼ਾਨ*** : ਵੱਡੀ ਸ਼ਾਨ ਵਾਲਾ, ਉਚੇ ਮਰਤਬੇ ਵਾਲਾ।

**عِفّت** ***ਇਫ਼ੱਤ*** : ਹਰਾਮ ਚੀਜ਼ਾਂ ਤੋਂ ਬਚਣਾ, ਪਰਹੇਜ਼ਗਾਰੀ, ਪਵਿੱਤਰਤਾ।

**عفو** ***ਅਫ਼ਵ, ਅਫ਼ੂ*** : ਗੁਨਾਹ ਮਾਫ ਕਰਨਾ, ਖ਼ਤਾ ਬਖ਼ਸ਼ਣਾ, ਮਾਫ਼ੀ।

**عفیف** ***ਅਫ਼ੀਫ਼*** : ਪਰਹੇਜ਼ਗਾਰ, ਪਾਰਸਾ (ਮਰਦ)।

**عفیفه** ***ਅਫ਼ੀਫ਼ਾ*** : ਪਾਕ ਔਰਤ, ਪਾਰਸਾ ਔਰਤ।

**عقاب** ***ਉਕਾਬ*** : ਇਕ ਮਸ਼ਹੂਰ ਸ਼ਿਕਾਰੀ ਪੰਛੀ; ਉੱਚੀ ਥਾਂ।

**عقائد** ***ਅਕ਼ਾਇਦ*** : (ਅਕ਼ੀਦਾ **عقیده** ਦਾ ਬੌਹਵਚਨ) ਸੱਚੀਆਂ ਗੱਲਾਂ, ਜਿਨ੍ਹਾਂ ਨੂੰ ਦਿਲ ਵਿਚ ਜਗ੍ਹਾ ਦਿੱਤੀ ਜਾਵੇ, ਦ੍ਰਿੜ ਵਿਸ਼ਵਾਸ, ਧਾਰਮਕ ਵਿਸ਼ਵਾਸ।

**عقب** ***ਅਕ਼ਬ*** : ਕਿਸੇ ਚੀਜ਼ ਦੇ ਪਿੱਛੇ ਆਉਣਾ, ਪਿਛੇ, ਪਿੱਠ ਪਿਛੇ।

عقب **ਉਕ਼ਬ, ਉਕਬ** : ਕੰਮ ਦਾ ਅੰਤ।

عقبیٰ **ਉਕ਼ਬਾ** : ਅਗਲਾ ਜਹਾਨ, ਪਰਲੋਕ।

عقد **ਅਕ਼ਦ** : ਗੰਢ, ਗੰਢ ਮਾਰਨਾ, ਇਕਰਾਰ, ਇਕਰਾਰ ਕਰਨਾ, ਨਿਕਾਹ, ਸ਼ਾਦੀ।

عقداللسان **ਅਕ਼ਦ-ਉਲ-ਲਿੱਸਾਨ** : ਓਹ ਆਦਮੀ ਜਿਸ ਦੀ ਜ਼ਬਾਨ ਰੁਕਦੀ ਹੋਵੇ, ਜ਼ਬਾਨ ਬੰਦੀ ਦਾ ਜਾਦੂ।

عقدزناف **ਅਕ਼ਦ ਜ਼ਨਾਫ਼** : ਨਿਕਾਹ।

عقدہ **ਉਕ਼ਦਾ** : ਗੰਢ, ਮੁਸ਼ਕਲ ਕੰਮ।

عقرب **ਅਕਰਬ** : ਠੂੰਹਾ, ਅੱਠਵੀ ਰਾਸ਼ੀ, ਮਨਹੂਸ।

عقل **ਅਕ਼ਲ** : ਚੰਗੇ ਮੰਦੇ ਦੀ ਤਮੀਜ਼, ਸਮਝ, ਸਿਆਣਪ, ਫ਼ਰਿਸ਼ਤਾ।

عقلی **ਅਕਲੀ** : ਅਕਲ ਨਾਲ ਸਬੰਧਤ, ਜ਼ਿਹਨੀ।

عقلاً **ਉਕ਼ੂਲਾ** : (ਅਕ਼ਲ عقل ਦਾ ਬੌਹਵਚਨ) ਅਕਲ ਮੰਦ ਲੋਕ ਸਿਆਣੇ।

عقلمند **ਅਕ਼ਲਮੰਦ** : ਸਮਝਦਾਰ, ਸਿਆਣਾ।

عقلمندی **ਅਕ਼ਲਮੰਦੀ** : ਸਮਝ, ਸਿਆਣਾਪ।

عقول **ਉਕ਼ੂਲ** : (ਅਕ਼ਲ عقل ਦਾ ਬੌਹਵਚਨ) ਸਮਝਾਂ, ਫ਼ਿਰਿਸ਼ਤੇ।

عقیدت **ਅਕ਼ੀਦਤ,** عقیدہ **ਅਕੀਦਾ** : ਸੱਚੀ ਗੱਲ ਪੁਰ ਵਿਸ਼ਵਾਸ਼, ਦਿਲ ਦਾ ਭਰੋਸਾ,ਯਕੀਨ, ਮਜ਼ਹਬ, ਧਰਮ।

عقیق **ਅਕ਼ੀਕ਼** : ਲਾਲ ਰੰਗ ਦਾ ਯਮਨੀ ਪੱਥਰ, ਹੀਰਾ; ਮਸ਼ੂਕ ਦਾ ਹੋਠ, ਸ਼ਰਾਬ।

عکاس **ਅੱਕਾਸ** : ਅਕਸੀ ਤਸਵੀਰ ਖਿੱਚਣ ਵਾਲਾ, ਫੋਟੋਗਰਾਫ਼ਰ।

عکس **ਅਕਸ** : ਉਲਟਾ ਕਰਨਾ, ਉਲਟਣਾ, ਕਿਸੇ ਚੀਜ਼ ਦੀ ਓਹ ਸ਼ਕਲ ਜੇਹੜੀ ਪਾਣੀ ਜਾਂ ਸ਼ੀਸੇ ਵਿਚ ਦਿੱਸੇ, ਪਰਛਾਵਾਂ।

علاج **ਇਲਾਜ** : ਦਵਾ ਦਾਰੂ, ਚਾਰਾ, ਤਦਬੀਰ, ਉਪਾ, ਦਵਾ ਕਰਨਾ; ਸੰਦਾਂ ਦੀ ਵਰਤੋਂ।

علاقہ **ਇਲਾਕ਼ਾ** : ਸਬੰਧ, ਸਰੋਕਾਰ, ਲਗਾ, ਜੋੜ, ਦਸਤਾਰ ਦਾ ਤੁੱਰ੍ਹਾ, ਜ਼ਿਲਾ, ਕਬਜ਼ੇ ਹਠੇਲੀ ਜ਼ਮੀਨ, ਹੱਦ, ਹਕੂਮਤ, ਰਿਆਸਤ।

علامت **ਅਲਾਮਤ** : ਨਿਸ਼ਾਨ, ਚਿੰਨ੍ਹ, ਮਾਰਕ, ਪਛਾਣ, ਪਤਾ।

علّامہ **ਅਲੱਾਮਾ** : ਵੱਡਾ ਜਾਣਨ ਵਾਲਾ, ਮਹਾਨ ਵਿਦਵਾਨ।

عِلت **ਇੱਲਤ** : ਕਾਰਨ, ਵਜ੍ਹਾ, ਬੀਮਾਰੀ, ਰੋਗ।

علت ومعلول **ਇੱਲਤ-ਉ-ਮਅਲੂਲ** : ਕਾਰਨ ਅਤੇ ਪਰਿਣਾਮ।

علف **ਅਲਫ਼** : ਚਾਰਾ, ਘਾਹ, ਪੱਠੇ, ਆਦਿ।

علل **ਇਲਲ** : (ਇਲਤ علت ਦਾ ਬੌਹਵਚਨ) ਵਜ੍ਹਾ, ਸਬੱਬ (ਬੌਹਤੇ), ਰੋਗ, ਬੀਮਾਰੀਆਂ।

علم **ਅਲਮ** : ਝੰਡਾ, ਨਿਸ਼ਾਨ, ਕਪੜੇ, ਨੇਜ਼ਾ, ਉਪਰਲੇ ਵੇਨ ਬੂਟੇ, ਖ਼ਾਸ ਨਾਮ ਜਿਨ੍ਹਾਂ ਨਾਲ ਆਦਮੀ ਪਰਸਿੱਧ ਹੋਵੇ; ਕੌਮ ਦਾ ਨਾਇਕ, ਪਹਾੜ।

علمبردار **ਅਲਮ-ਬਰਦਾਰ,**
علمدار **ਅਲਮ ਦਾਰ** : ਝੰਡਾ ਬਰਦਾਰ, ਨੇਤਾ।

علم **ਇਲਮ** : ਜਾਣਨਾ, ਗਿਆਨ ਵਿਦਿਆ, ਵਾਕਫ਼ ਹੋਣਾ, ਅਕਲ, ਸਮਝ, ਸਮਝਣ ਦੀ ਸ਼ਕਤੀ।

علم الیقین **ਇਲਮ-ਉਲ-ਯਕੀਨ** : ਸ਼ੱਕ-ਰੈਹਤ ਵਿਸ਼ਵਾਸ, ਯਕੀਨ ਦਾ ਪੈਹਲਾ ਦਰਜਾ, (ਦੂਜਾ ਦਰਜਾ : ਅਨੁਲਯਕੀਨ, ਅੱਖ-ਡਿੱਠਾ ਵਿਸ਼ਵਾਸ) ਤੀਜਾ ਦਰਜਾ : ਹੱਕੁਲਯਕੀਨ, ਸੱਚ ਦਾ ਯਕੀਨ।

علو **ਅਲਵ,** علو **ਉਲਵ** : ਉਚਾਈ, ਬਲੰਦੀ, ਕਦਰ, ਸਤਕਾਰ, ਬਜ਼ੁਰਗੀ।

علوفہ **ਅਲੂਫ਼ਾ, ਉਲੂਫ਼ਾ** : ਪਸ਼ੂਆਂ ਦ ਖ਼ੁਰਾਕ, ਚਾਰਾ, ਘਾਹ, ਪੱਠੇ ਆਦਿ, ਖ਼ੁਰਾਕ, ਰੋਜ਼ੀਨਾ, ਖਾਣ ਦੀ ਚੀਜ਼।

علوم **ਉਲੂਮ** : (ਇਲਮ علم ਦਾ ਬੌਹਵਚਨ) ਵਿਦਿਆਵਾਂ, ਹੁਨਰ।

علوی **ਅਲਵੀ** : ਹਜ਼ਰਤ ਅਲੀ ਦੀ ਔਲਾਦ, ਸਯੱਦ।

علویان **ਅਲਵੀਯਾਨ** : ਉਪਰੋਕਤ ਦਾ

ਬੌਹਵਚਨ।

**عُلوی** ***ਉਲਵੀ*** : ਆਸਮਾਨੀ ਚੀਜ਼, ਫ਼ਰਿਸ਼ਤੇ, ਸਿਤਾਰੇ।

**علویان** ***ਉਲਵੀਯਾਨ*** : ਉਪਰੋਕਤ ਦਾ ਬੌਹਵਚਨ।

**علی** ***ਅਲੀ*** : ਉੱਚਾ, ਬੁਲੰਦ, ਅੱਲਾਹ ਦਾ ਗੁਣਵਾਚੀ ਨਾਮ, ਹਜ਼ਰਤ ਮੁਹੰਮਦ ਸਾਹਿਬ ਦੇ ਚਚੇਰੇ ਭਰਾ ਅਤੇ ਦਾਮਾਦ ਦਾ ਨਾਮ, ਇਮਾਮ ਹਸਨ੍ਹ ਤੇ ਇਮਾਮ ਹੁਸੈਨ ਏਹਨਾਂ ਦੇ ਹੀ ਸਪੁੱਤਰ ਸਨ, ਹਜ਼ਰਤ ਉਸਮਾਨ ਦੇ ਪਿੱਛੋਂ ਚੌਥੇ ਖ਼ਲੀਫ਼ਾ ਬਣੇ।

**علیٰ** ***ਅਲਾ*** : ਉਤੇ, ਉਪਰ।

**علی الحال** ***ਅਲਲ ਹਾਲ*** : ਹੁਣੇ, ਇਸੇ ਵੇਲੇ, ਝੱਟ ਪਟ।

**عُلیٰ** ***ਉਲਾ*** : ਬਲੰਦੀ, ਉਚਾਈ।

**علی الصباح** ***ਅਲੱਸਬਾਹ*** : ਸਵੇਰੇ, ਸਵੇਰ ਵੇਲੇ।

**علی الفور** ***ਅਲਲਫ਼ੌਰ*** : ਇਸੇ ਵੇਲੇ, ਹੁਣੇ ਹੀ।

**علیحدہ** ***ਅਲਾਹਦਾ*** : ਅੱਡ, ਜੁਦਾ, ਆਪਣੀ ਹੱਦ 'ਤੇ।

**علیل** ***ਅਲੀਲ*** : ਬੀਮਾਰ, ਰੋਗੀ।

**علیم** ***ਅਲੀਮ*** : ਇਲਮ ਵਾਲਾ, ਜਾਣਨ ਵਾਲਾ, ਵਿਦਵਾਨ।

**علیہ السلام** ***ਅਲੈਹਿਸੱਲਾਮ*** : ਉਸ ਉਤੇ ਸਲਾਮਤੀ ਹੋਵੇ, ਉਸ ਉਤੇ ਰੱਬ ਦੀ ਕਿਰਪਾ ਹੋਵੇ।

**علیہ الصلوٰۃ السلام** ***ਅਲੈਹਿਸੱਲਾਤ ਵਸਲੱਮ*** : ਉਸ ਉਤੇ ਦਰੂਦ ਤੇ ਸਲਾਮ ਹੋਵੇ, ਉਸ ਉਤੇ ਖ਼ੁਦਾ ਦੀ ਰੈਹਮਤ ਤੇ ਮੇਹਰ ਹੋਵੇ।

**علیہم السلام** ***ਅਲੈਹੁਮੁਸੱਲਾਮ*** : ਓਹਨਾਂ ਸਭਨਾਂ ਉਤੇ ਰੱਬ ਦੀ ਮੇਹਰ ਤੇ ਸਲਾਮ ਹੋਵੇ।

**عم** ***ਅੱਮ*** : ਚਾਚਾ, ਬਾਪ ਦਾ ਭਰਾ।

**عماد** ***ਇਮਾਦ*** : ਥੰਮ, ਉੱਚੀਆਂ ਇਮਾਰਤਾਂ, ਭਰੋਸਾ।

**عمارت** ***ਇਮਾਰਤ*** : ਮਕਾਨ, ਘਰ, ਅਬਾਦੀ, ਅਬਾਦ ਕਰਨਾ, ਵਸਾਉਣਾ; ਮੁਰੰਮਤ।

**عماری** ***ਅਮਾਰੀ*** : ਹਾਥੀ ਦਾ ਹੌਦਾ, ਊਠ ਦਾ ਕਜਾਵਾ।

**عمامہ** ***ਇਮਾਮਾ*** : ਪਗੜੀ, ਸਾਫ਼ਾ।

**عمائم** ***ਅਮਾਇਮ*** : (ਉਪਰੋਕਤ ਦਾ ਬੌਹਵਚਨ) ਪਗੜੀਆਂ।

**عمان** ***ਅੱਮਾਨ*** : ਮੁਲਕ ਸ਼ਾਮ ਦੇ ਇੱਕ ਸ਼ੈਹਰ ਦਾ ਨਾਮ।

**عمان** ***ਉਮਾਨ*** : ਯਮਨ ਮੁਲਕ ਵਿਚ ਸਾਗਰ ਦੇ ਕੰਢੇ ਇਕ ਸ਼ੈਹਰ ਦਾ ਨਾਮ।

**عمد** ***ਅਮਦ*** : ਇਰਾਦਾ, ਇਰਾਦਾ ਕਰਨਾ, ਥੰਮ੍ਹ ਖੜਾ ਕਰਨਾ।

**عمداً** ***ਅਮਦਨ*** : ਇਰਾਦੇ ਨਾਲ, ਜਾਣ ਬੁੱਝ ਕੇ।

**عمدہ** ***ਉਮਦਾ*** : ਜਿਸ ਉਤੇ ਇਤਬਾਰ ਕੀਤਾ ਜਾਵੇ, ਇਤਬਾਰ ਵਾਲਾ, ਭਰਸੇ-ਯੋਗ, ਬੌਹਤ ਚੰਗਾ, ਭਲਾ, ਤੋਹਫ਼ਾ।

**عمر** ***ਉਮਰ*** : ਹਜ਼ਰਤ ਮੁਹੰਮਦ ਸਾਹਿਬ ਦੇ ਦੂਜੇ ਖ਼ਲੀਫ਼ਾ ਹਜ਼ਰਤ ਫ਼ਾਰੂਕ ਦਾ ਨਾਮ, ਜੋ ੬੨ ਸਾਲ ਆਯੂ ਭਗੋਕੇ ੨੧ ਹਿਜਰੀ ਵਿਚ ਸ਼ਹੀਦ ਹੋਏ।

**عمر** ***ਉਮਰ*** : ਜ਼ਿੰਦਗੀ, ਆਯੂ, ਸਾਲ, ਅਰਸਾ।

**عمر** ***ਅਮਰ*** : ਇਕ ਫ਼ਰਜ਼ੀ ਨਾਮ, ਜਿਵੇਂ ਜ਼ੈਦ ਬਕਰ ਆਦਿ।

**عمران** ***ਇਮਰਾਨ*** : ਅਬਾਦੀ; ਹਜ਼ਰਤ ਮੂਸਾ ਦੇ ਪਿਤਾ ਦਾ ਨਾਮ, ਹਜ਼ਰਤ ਮਰਯਮ ਦੇ ਪਿਤਾ ਦਾ ਨਾਮ; ਹਜ਼ਰਤ ਬੂ-ਤਾਲਿਬ (ਹਜ਼ਰਤ ਮੁਹੰਮਦ ਸਾਹਿਬ ਦੇ ਚਾਚਾ) ਦਾ ਨਾਮ।

**عمرخیام** ***ਉਮਰ ਖ਼ੱਯਾਮ*** : ਈਰਾਨ ਦੇ ਇਕ ਮਸ਼ਹੂਰ ਸ਼ਾਇਰ ਤੇ ਨਜੂਮੀ ਦਾ ਨਾਮ ਜਿਸ ਦੀਆਂ ਰੁਬਾਈਆਂ ਵਿਸ਼ਵ-ਪਰਸਿੱਧ ਹਨ।

**عمق** ***ਉਮਕ*** : ਡੂੰਘਾਈ, ਥਾਹ।

**عمل** ***ਅਮਲ*** : ਕੰਮ, ਕਾਜ, ਧੰਦਾ, ਕੰਮ ਕਰਨਾ, ਨੌਕਰੀ, ਹਕੂਮਤ, ਕਬਜ਼ੇ ਹੇਠਲੇ ਇਲਾਕੇ ਦੀਆਂ ਹੱਦਾਂ।

**عملدار** ***ਅਮਲਦਾਰ,*** **عملطرار** ***ਅਮਲਤਿਰਾਜ਼*** : ਆਮਲ, ਮੁਤਸੱਦੀ, ਹਾਕਮ, ਮੁਹੱਸਿਲ, ਤੈਹਸੀਲਦਾਰ।

**عملداری** ***ਅਮਲਦਾਰੀ*** : ਹਕੂਮਤ, ਰਾਜ, ਰਿਆਸਤ, ਇਲਾਕਾ।

**عملی** ***ਅਮਲੀ*** : ਅਮਲ ਨਾਲ ਸਬੰਧਤ, ਕੰਮ ਦਾ, ਕਰਿੰਦਾ।

**عمله** ***ਅਮਲਾ*** : (ਆਮਿਲ **عامل** ਦਾ ਬੈਹੁਵਚਨ) ਕੰਮ ਕਰਨ ਵਾਲੇ, ਕਰਿੰਦੇ, ਸਟਾਫ਼।

**عمو** ***ਅੱਮੂ*** : (= ਅੱਮ) ਬਾਪ ਦਾ ਭਰਾ, ਚਾਚਾ।

**عمود** ***ਅਮੂਦ*** : ਖੰਭਾ, ਥੰਮ, ਗੁਰਜ਼, ਤੰਬੂ ਦੀ ਚੋਬ, ਤਰਾਜ਼ੂ ਜਾਂ ਕੰਡੇ ਦੀ ਸੂਈ, ਕੌਮ ਦਾ ਸਰਦਾਰ, ਮਰਦ ਦੀ ਇੰਦਰੀ, ਸਿੱਧੀ ਉੱਚੀ ਲਕੀਰ, ਓਹ ਸਿੱਧੀ ਲਕੀਰ ਜੇਹੜੀ ਦੂਜੀ ਸਿੱਧੀ ਲਕੀਰ ਦੇ ਨਾਲ ਮਿਲ ਕੇ ੯੦ ਡਿਗਰੀ ਦਾ ਕੋਣ ਬਣਾਏ।

**عموم** ***ਉਮੂਮ*** : ਆਮ ਹੋਣਾ; ਸਭ ਥਾਂ ਹੋਣਾ; ਸਭ ਪੁਰ ਸ਼ਾਮਲ ਹੋਣਾ; ਸਾਰੇ।

**عموماً** ***ਉਮੂਮਨ*** : ਆਮ ਤੌਰ 'ਤੇ।

**عمیق** ***ਅਮੀਕ਼*** : ਡੂੰਘਾ, ਅਥਾਹ।

**عناب** ***ਅੱਨਾਬ*** : ਅੰਗੂਰ ਵੇਚਣ ਵਾਲਾ।

**عناب** ***ਉੱਨਾਬ*** : ਪਰਸਿੱਧ ਲਾਲ ਰੰਗ ਦਾ ਬੇਰ ਵਰਗਾ ਮੇਵਾ, ਜੋ ਖ਼ੂਨ ਨੂੰ ਸਾਫ਼ ਕਰਦਾ ਹੈ, ਅੰਗੂਰ; ਮਸ਼ੂਕ ਦੇ ਹੋਠ।

**عنابی** ***ਉੱਨਾਬੀ*** : ਲਾਲ ਸੂਹਾ।

**عناد** ***ਇਨਾਦ*** : ਵੈਰ, ਦੁਸ਼ਮਣੀ; ਲੜਾਈ, ਬਗ਼ਾਵਤ, ਆਕੀਪਣ।

**عنادل** ***ਅਨਾਦਿਲ*** : (ਅੰਦਲੀਬ **عندلیب** ਦਾ ਬੈਹੁਵਚਨ) ਬੁਲਬੁਲਾ।

**عناصر** ***ਅਨਾਸਿਰ*** : (ਉਨਸਰ **عنصر** ਦਾ ਬੈਹੁਵਚਨ) ਅਸਲੇ, ਤੱਤ, ਜ਼ਰੂਰਤਾਂ; ਜੜ੍ਹਾਂ, ਇਰਾਦੇ, ਸਖ਼ਤੀਆਂ।

**عنان** ***ਇਨਾਨ*** : ਲਗਾਮ, ਵਾਗ।

**عنان بدست کسی دادن** ***ਇਨਾਨ ਬ-ਦਸਤ-ਏ-ਕਸੇ ਦਾਦਨ*** : ਕਿਸੇ ਹੱਥ ਅਧਕਾਰ ਦੇਣਾ।

**عنان پیچ** ***ਇਨਾਨ-ਪੇਚ*** : ਸਰਦਾਰ।

**عنان گیر** ***ਇਨਾਨ-ਗੀਰ*** : ਵਾਗਾਂ ਫੜ ਲੈਣ ਵਾਲਾ, ਰਾਹ ਰੋਕਣ ਵਾਲਾ।

**عنایت** ***ਅਨਾਯਤ, ਇਨਾਯਤ*** : ਧਿਆਨ, ਰੁਝੇਵਾਂ, ਕਿਸੇ ਲਈ ਤਕਲੀਫ਼ ਉਠਾਉਣਾ, ਮੇਹਰਬਾਨੀ, ਕਿਰਪਾ, ਤੋਹਫ਼ਾ, ਬਖ਼ਸ਼ਸ਼।

**عنب** ***ਇਨਬ*** : ਅੰਗੂਰ, ਸੁਰਖ਼ ਸ਼ਰਾਬ।

**عنبر** ***ਅੰਬਰ*** : ਇਕ ਮਸ਼ਹੂਰ ਤੇ ਉੱਤਮ ਖ਼ੁਸ਼ਬੋ, ਜੇਹੜੀ ਸ਼ੈਹਦ ਦੀਆਂ ਮੱਖੀਆਂ ਤੋਂ ਪਰਾਪਤ ਹੁੰਦੀ ਹੈ; ਇਕ ਪਰਕਾਰ ਦੀ ਸਮੁੰਦਰ ਦੀ ਝੱਗ ਜਿਸ ਨੂੰ ਜਾਲਣ ਨਾਲ ਖ਼ੁਸ਼ਬੂ ਪੈਦਾ ਹੁੰਦੀ ਹੈ।

**عنبرین** ***ਅੰਬਰੀਨ*** : ਅੰਬਰ ਵਰਗੀ ਖ਼ੁਸ਼ਬੋ ਦੇਣ ਵਾਲੀ ਕਾਲੀ ਚੀਜ਼; ਅੰਬਰ ਵਰਗੀ ਸੁਗੰਧੀ।

**عند** ***ਇੰਦ*** : ਨੇੜੇ, ਨਿਕਟ, ਨਜ਼ਦੀਕ।

**عندالناس** ***ਇੰਦੁੱਨਾਸ,*** **عندالله** ***ਇੰਦੱਲਾਹ*** : ਲੋਕਾਂ ਦੇ ਨੇੜੇ, ਰੱਬ ਦੇ ਨੇੜੇ।

**عندلیب** ***ਅੰਦਲੀਬ*** : ਬੁਲਬੁਲ।

**عنصر** ***ਉਨਸਰ*** : ਅਸਲ ਤੱਤ, ਅਸਲ ਬੁਨਿਆਦ; ਤਬੀਬਾਂ ਹਕੀਮਾਂ ਦੀ ਪਰਭਾਸ਼ਾ ਵਿਚ ਅੱਗ, ਪਾਣੀ, ਹਵਾ, ਮਿੱਟੀ - ਚਾਰੇ ਉਨਸਰ ਹਨ, ਜਿਨ੍ਹਾਂ ਤੋਂ ਮਨੁੱਖ ਦਾ ਸਰੀਰ ਬਣਿਆ ਹੈ।

**عنصری** ***ਉਨਸਰੀ*** : ਤੱਤ ਨਾਲ ਸਬੰਧਤ; ਇਕ ਫ਼ਾਰਸੀ ਸ਼ਾਇਰ ਦਾ ਉਪਨਾਮ ਜੋ ਮੈਹਮੂਦ ਗ਼ਜ਼ਨਵੀ ਦੇ ਸਮੇਂ ਵਿਚ ਹੋਇਆ।

**عنفوان** ***ਉਨਫ਼ਵਾਨ*** : ਹਰ ਚੀਜ਼ ਦਾ ਆਦਿ, ਮੁੱਢ, ਚੜ੍ਹਦੀ ਜਵਾਨੀ।

**عنق** ***ਉਨਕ਼,*** **عنق** ***ਉਨੁਕ਼*** : ਧੌਣ।

**عنقا** ***ਅਨਕ਼ਾ*** : ਲੰਮੀ ਧੌਣ ਵਾਲੀ, ਇਕ ਲੰਮੀ ਧੌਣ ਤੇ ਵੱਡੇ ਕਦ-ਕਾਠ ਦਾ ਫਰਜ਼ੀ ਪੰਛੀ, ਸੀਮੁਰਗ; ਅਜੀਬ, ਦੁਰਲੱਭ।

**عنکبوت** ***ਅਨਕਬੂਤ*** : ਮੱਕੜੀ।

**عنوان** ***ਉਨਵਾਨ*** : ਸਰਨਾਮਾ, ਸੁਰਖ਼ੀ, ਸ਼ੀਰਸ਼ਕ; ਢੰਗ, ਤੌਰ, ਤਰੀਕਾ, ਵਜ੍ਹਾ, ਸਬੱਬ।

**عوارض** ***ਅਵਾਰਿਜ਼*** : (ਆਰਿਜ਼ਾ **عارضه**

ਦਾ ਬੌਹਵਚਨ) ਬੀਮਾਰੀਆਂ, ਰੋਗ, ਅੱਗੇ ਆਉਣ ਵਾਲੀਆਂ ਚੀਜ਼ਾਂ।

**عوارف** ***ਅਵਾਰਿਫ਼*** : (ਆਰਿਫ਼ **عارف** ਦਾ ਬੌਹਵਚਨ) ਪਛਾਣਨ ਵਾਲੇ, ਦਿਬ-ਦ੍ਰਿਸ਼ਟੇਤਾ; ਉਪਕਾਰ ਕਰਨ ਵਾਲੇ; ਸਬਰ ਸੰਤੋਖ ਕਰਨ ਵਾਲੇ; ਬਖ਼ਸ਼ਸ਼ਾਂ।

**عواطف** ***ਅਵਾਤਿਫ਼*** : (ਆਤਿਫ਼ਾ **عاطفه** ਦਾ ਬੌਹਵਚਨ) ਮੇਹਰਬਾਨੀਆਂ।

**عوام** ***ਅਵਾਮ,*** **عوامالناس** ***ਅਵਾਮੁੱਨਾਸ*** : (ਆਮਾ **عامه** ਦਾ ਬੌਹਵਚਨ) ਆਮ ਲੋਕ, ਪਰਜਾ, ਜਨ-ਸਮੂਹ, ਜਨਤਾ।

**عود** ***ਔਦ*** : ਫਿਰਨਾ, ਪਰਤਣਾ, ਵਾਪਸੀ।

**عود** ***ਊਦ*** : ਇਕ ਮਸ਼ਹੂਰ ਸੰਗੀਤ-ਸਾਜ਼, ਬਰਬਤ; ਖ਼ੁਸ਼ਬੋਦਾਰ ਕਾਲੀ ਲੱਕੜੀ।

**عودخام** ***ਊਦ-ਏ-ਖ਼ਾਮ*** : ਖਾਲਸ ਅਗਰਬੱਤੀ।

**عودی** ***ਊਦੀ*** : ਊਦ ਦੇ ਰੰਗ ਵਰਗਾ, ਇਕ ਰੰਗ ਜੋ ਕਾਲੀ ਭਾਹ ਮਾਰਦਾ ਚਿੱਟਾ ਲਾਲ ਹੁੰਦਾ ਹੈ।

**عور** ***ਅਵਰ,*** **عور** ***ਔਰ*** : ਕਾਣਾ ਹੋਣਾ, ਕਾਣਾਪਣ।

**عور** ***ਊਰ*** : ਨੰਗਾ।

**عوران** ***ਊਰਾਨ*** : (ਆਅਵਰ **اعور** ਦਾ ਬੌਹਵਚਨ) ਕਾਣੇ, ਸੁਤੇਲੇ ਭਰਾ, ਬਦਕਿਸਮਤ, ਬੇਖ਼ਬਰ।

**عورت** ***ਔਰਤ*** : ਗੁਪਤ-ਅੰਗ, ਗ਼ੈਬ; ਇਸਤਰੀ, ਮਦੀਨ, ਨਾਰ, ਜੋਰੂ, ਬੀਵੀ।

**عوض** ***ਇਵਜ਼*** : ਬਦਲਾ, ਇਵਜ਼ਾਨਾ, ਮੁਆਵਜ਼ਾ, ਬਦਲਵਾਂ,ਕਾਇਮ-ਮਕਾਮ।

**عون** ***ਔਨ*** : ਸਹਾਇਤਾ; ਸਹਾਇਤਾ ਕਰਨਾ; ਸਹਾਇਕ, ਨੌਕਰ।

**عونالله** ***ਔਨੁੱਲਾਹ*** : ਰੱਬ ਦੀ ਮੱਦਦ।

**عهد** ***ਅਹਦ*** : ਜ਼ਮਾਨਾ, ਸਮਾਂ; ਸ਼ਰਨ, ਅਮਾਨ; ਕਸਮ; ਸੰਧੀ, ਵਫ਼ਾ; ਨਸੀਹਤ, ਸਿੱਖਿਆ।

**عهدشكن** ***ਅਹਦ-ਸ਼ਿਕਨ*** : ਇਕਰਾਰ ਤੋੜਨ ਵਾਲਾ।

**عهدنامه** ***ਅਹਦ-ਨਾਮਾ*** : ਸੰਧੀ, ਇਕਰਾਰਨਾਮਾ।

**عهده** ***ਉਹਦਾ*** : ਜ਼ੁੰਮੇਵਾਰੀ, ਜ਼ਮਾਨਤ, ਪੱਦਵੀ, ਰੁਤਬਾ; ਅਫਸਰੀ।

**عيادت** ***ਇਯਾਦਤ*** : ਬੀਮਾਰ ਦੀ ਹਾਲਤ ਪੁੱਛਣ ਜਾਣਾ, ਬੀਮਾਰ-ਪੁਰਸੀ।

**عيار** ***ਅੱਯਾਰ*** : ਚਲਾਕ, ਤੇਜ਼-ਸੁਭਾ, ਤਿੱਖਾ; ਚਾਲਬਾਜ਼, ਠੱਗ; ਬੌਹਤ ਆਉਣ ਜਾਣ ਵਾਲਾ।

**عيارپيشه** ***ਅੱਯਾਰ-ਪੇਸ਼ਾ*** : ਚਲਾਕ, ਚਤੁਰ; ਚੋਰ, ਠੱਗ।

**عياری** ***ਅੱਯਾਰੀ*** : ਚਲਾਕੀ, ਚਤੁਰਾਈ।

**عيار** ***ਇਯਾਰ*** : ਸੋਨੇ ਚਾਂਦੀ ਦੀ ਚਾਸ਼ਨੀ; ਸੋਨੇ ਚਾਂਦੀ ਦੀ ਪਰਖ ਕਰਨਾ, ਕਸਵੱਟੀ ਤੇ ਲਾਉਣਾ; ਸੋਨਾ ਤੋਲਣ ਦਾ ਕੰਡਾ।

**عياش** ***ਅੱਯਾਸ਼*** : ਬੌਹਤ ਐਸ਼ ਕਰਨ ਵਾਲਾ; ਖ਼ੁਸ਼ੀ ਤੇ ਅਰਾਮ ਦੀ ਜ਼ਿੰਦਗੀ ਬਤੀਤ ਕਰਨਾ, ਵਿਲਾਸੀ।

**عياشی** ***ਅੱਯਾਸ਼ੀ*** : ਐਸ਼ ਇਸ਼ਰਤ, ਮੌਜ ਮੇਲਾ।

**عيال** ***ਅਯਾਲ*** : ਟੱਬਰ, ਬਾਲ ਬੱਚੇ ਆਦਿ ਜਿਨ੍ਹਾਂ ਦਾ ਖ਼ਰਚ ਕਿਸੇ ਵਿਅਕਤੀ ਦੇ ਜ਼ੁੰਮੇ ਹੋਵੇ।

**عيالدار** ***ਅਯਾਲਦਾਰ*** : ਘਰਬਾਰ ਵਾਲਾ, ਟੱਬਰ ਵਾਲਾ।

**عيان** ***ਇਯਾਨ*** : ਜ਼ਾਹਰ, ਪਰਗਟ, ਸਾਫ਼।

**عيانراچهبيان** ***ਇਯਾਨ ਰਾ ਚਿਹ ਬਯਾਨ*** : ਹੱਥ ਕੰਗਣ ਨੂੰ ਆਰਸੀ ਕੀ?

**عيب** ***ਐਬ*** : ਦੋਸ਼, ਭੈੜ, ਬੁਰਾਈ, ਖ਼ਰਾਬੀ, ਦਾਗ਼, ਰੋਗ।

**عيد** ***ਈਦ*** : ਖ਼ੁਸ਼ੀ, ਮੁਸਲਮਾਨਾਂ ਦੇ ਜਸ਼ਨ ਦਾ ਦਿਨ ਜੋ ਸਾਲ ਵਿਚ ਇਕ ਵਾਰੀ ਆਉਂਦਾ ਹੈ।

**عيدالاضحىٰ** ***ਈਦ-ਉਲ-ਅਜ਼ਹਾ,*** **عيدالضحىٰ** ***ਈਦੁੱਜ਼ਹਾ*** : ਕੁਰਬਾਨੀ ਦੀ ਈਦ, ਵੱਡੀ ਈਦ।

**عيدالفطر** ***ਈਦ-ਉਲ-ਫ਼ਿਤਰ*** : ਰੋਜ਼ਿਆਂ ਪਿੱਛੋਂ ਆਉਣ ਵਾਲੀ ਈਦ, ਛੋਟੀ ਈਦ।

عيدگاه *ਈਦਗਾਹ* : ਈਦ ਦੀ ਨਮਾਜ਼ ਪੜ੍ਹਨ ਦੀ ਥਾਂ।

عيدِمسيح *ਈਦ-ਏ-ਮਸੀਹ* : ਓਹ ਦਿਨ ਜਦ ਹਜ਼ਰਤ ਈਸਾ ਨੂੰ ਅਸਮਾਨ ਤੋਂ ਖ਼੍ਵਾਨ-ਏ-ਨਿਅਮਤ ਉਤਰਿਆ ਸੀ।

عيدمولود *ਈਦ-ਏ-ਮੌਲੂਦ,* عيدِميلاد *ਈਦ-ਏ-ਮੀਲਾਦ* : ਹਜ਼ਰਤ ਮੁਹੰਮਦ ਸਾਹਿਬ ਦੇ ਜਨਮ ਦਿਨ ਨੂੰ ਮਨਾਈ ਜਾਣ ਵਾਲੀ ਈਦ।

عيديه *ਈਦੀਯਾ* : ਈਦ ਦਾ ਤੋਹਫ਼ਾ।

عيسائی *ਈਸਾਈ* : ਹਜ਼ਰਤ ਈਸਾ ਦੀ ਉੱਮਤ ਦੇ ਆਦਮੀ, ਨਸਰਾਨੀ।

عيسائيت *ਈਸਾਈਯਤ* : ਈਸਾਈ ਹੋਣਾ।

عيسیٰ *ਈਸਾ* : (ਸੁਰਿਯਾਨੀ ਸ਼ਬਦ ਯਸੂਹ਼ يسوع ਦਾ ਅਰਬੀ ਰੂਪਾਂਤਰ) ਪਰਸਿੱਧ ਪੈਗੰਬਰ ਦਾ ਨਾਮ ਜਿਨ੍ਹਾਂ ਦੀ ਉੱਮਤ ਈਸਾਈ ਅਖਵਾਉਂਦੀ ਹੈ, ਜਿਨ੍ਹਾਂ ਦੇ ਨਾਮ ਤੇ ਈਸਵੀ ਸੰਨ ਪਰਚਲਤ ਹੋਇਆ, ਆਪ ਮਰਯਮ ਦੇ ਪੁੱਤਰ ਸਨ, ਆਪ ਨੂੰ ਰਾਹ-ਏ-ਅੱਲਾਹ ਜਾਂ 'ਰੂਹ-ਉਲ-ਕੁੱਦਸ' ਕੈਂਹਦੇ ਹਨ, ਯਹੂਦੀਆਂ ਨੇ ਆਪ ਨੂੰ ਸਲੀਬ (ਸੂਲੀ) 'ਤੇ ਚੜ੍ਹਾ ਦਿੱਤਾ ਸੀ।

عيش *ਐਸ਼* : ਜ਼ਿੰਦਗੀ; ਸੁਖ, ਚੈਨ, ਅਰਾਮ, ਪਰਸੰਨਤਾ; ਰੋਟੀ।

عيش وعشرت *ਐਸ਼-ਉ-ਇਸ਼ਰਤ* : ਸੁੱਖ ਅਰਾਮ, ਮੌਜ-ਮੇਲਾ।

عين *ਐਨ* : ਅੱਖ, ਪਾਣੀ ਦਾ ਸੋਮਾ; ਸੋਨਾ, ਅਸ਼ਰਫ਼ੀ; ਮਾਲ, ਧਨ; ਸੂਰਜ; ਬੱਦਲ; ਹਰ ਸ਼ੈ ਦੀ ਜ਼ਾਤ; ਵਿਅਕਤੀ, ਸ਼ਖਸ, ਸਰਦਾਰ; ਦੋ ਸਕੇ ਭਰਾ; ਘਰ ਦਾ ਟੱਬਰ; ਹਕੀਕਤ; ਜਸੂਸ; ਕੌਮ; ਦੀਦਾਰ, ਸ਼ੈਹਰ ਦੇ ਲੋਕ; ਕਿਸੇ ਚੀਜ਼ 'ਤੇ ਨਜ਼ਰ ਰੱਖਣਾ; ਅੰਗੂਰ; ਹਰਫ਼; ਠੀਕ, ਦਰੁਸਤ।

عين الحيوٰة *ਐਨ-ਉਲ-ਹਯਾਤ* : ਆਬ-ਏ-ਹਯਾਤ ਦਾ ਚਸ਼ਮਾ।

عين اليقين *ਐਨ-ਉਲ-ਯਕੀਨ* : ਇਲਮੁਲਯਕੀਨ ਦਾ ਦੂਜਾ ਦਰਜਾ; ਓਹ ਇਲਮ ਜੋ ਕਿਸੇ ਚੀਜ਼ ਨੂੰ ਅੱਖੀਂ ਵੇਖਣ ਪਿੱਛੋਂ ਹੋਵੇ।

عيوب *ਉਯੂਬ* : (ਐਬ عيب ਦਾ ਬੌਹਵਚਨ) ਬੁਰਾਈਆਂ, ਦੋਸ਼, ਭੈੜ।

عيون *ਉਯੂਨ* : (ਐਨ عين ਦਾ ਬੌਹਵਚਨ) ਅੱਖਾਂ; ਸੋਮੇ; ਹਿਕਮਤ ਦੀ ਇਕ ਕਿਤਾਬ ਜਿਸ ਦਾ ਰਚਨਾਕਾਰ ਬੂ-ਅਲੀ-ਸੀਨਾ ਹੈ।

# غ (ਗ਼ੈਨ)

**غ ਗ਼ (ਗ਼ੈਨ)** : ਫ਼ਾਰਸੀ ਦਾ ਬਾਈਵਾਂ ਅਤੇ ਅਰਬੀ ਵਰਨਮਾਲਾ ਦਾ ਉੱਨੀਵਾਂ ਅੱਖਰ; ਅਬਜਦ ਅਨੁਸਾਰ ਇਸ ਦੇ ਇਕ ਹਜ਼ਾਰ (1000) ਅੰਕ ਨਿਸ਼ਚਤ ਹਨ।

**غاب** ***ਗ਼ਾਬ*** : ਫ਼ਜ਼ੂਲ, ਬਕਵਾਸ; ਨਿਕੰਮਾ, ਆਤੁਰ, ਨਿਮਾਣਾ; ਜੂਠ।

**غاب** ***ਗ਼ਾਬ*** : ਜੰਗਲ, ਜੰਗਲੀ ਜਾਨਵਰਾਂ ਦਾ ਘੁਰਨਾ।

**غابن** ***ਗ਼ਾਬਿਨ*** : ਗ਼ਬਨ ਕਰਨ ਵਾਲਾ, ਅਮਾਨਤ ਵਿਚ ਖ਼ਿਆਨਤ ਕਰਨ ਵਾਲਾ; ਕੰਮ ਵਿਚ ਸੁਸਤ, ਆਲਸੀ।

**غار** ***ਗ਼ਾਰ*** : ਪਹਾੜ ਦੀ ਖੁੰਦਰ; ਟੋਆ, ਖੱਡ, ਨੀਵੀਂ ਧਰਤ; ਜੰਗਲੀ ਜਾਨਵਰ ਦਾ ਘੁਰਨਾ।

**غارزرف** ***ਗ਼ਾਰ-ਏ-ਜ਼ਰਫ਼*** : ਡੂੰਘਾ ਟੋਆ, ਡੂੰਘਾ ਖੂਹ।

**غارغم** ***ਗ਼ਾਰ-ਏ-ਗ਼ਮ*** : ਕੈਦਖ਼ਾਨਾ; ਗੁਨਾਹਗਾਰ ਦੀ ਕਬਰ।

**غارت** ***ਗ਼ਾਰਤ*** : ਲੁੱਟ, ਤਬਾਹੀ, ਬਰਬਾਦੀ, ਲੁੱਟ ਦਾ ਮਾਲ।

**غارتگر** ***ਗ਼ਾਰਤਗਰ*** : ਲੁੱਟਮਾਰ ਕਰਨ ਵਾਲਾ, ਲੁਟੇਰਾ, ਡਾਕੂ।

**غارتگری** ***ਗ਼ਾਰਤਗਰੀ*** : ਲੁੱਟ-ਮਾਰ।

**غاز** ***ਗ਼ਾਜ਼*** : ਜੰਗ ਕਰਨ ਵਾਲਾ।

**غاز** ***ਗ਼ਾਜ਼*** : ਕੱਪੜੇ 'ਤੇ ਲਗੀ ਹੋਈ ਟਾਕੀ; ਥੁੜ, ਟੋਟ; ਪਿੰਜੀ ਹੋਈ ਰੂੰ; ਸੂਈ ਦਾ ਨੱਕਾ; ਵੱਡੀ ਮੁਰਗਾਬੀ, ਵਡੀ ਬੱਤਖ਼; ਇਕ ਫ਼ਰਜ਼ੀ ਸਿੱਕਾ।

**غازغاز** ***ਗ਼ਾਜ਼ ਗ਼ਾਜ਼*** : ਸ਼ਿਗਾਫ਼, ਤੋੜ, ਤੇੜ ਵਾਲਾ।

**غازه** ***ਗ਼ਾਜ਼ਾ*** : ਉਬਟਨਾ, ਸੁਰਖ਼ੀ, ਸੁਰਖੀ ਪਾਊਡਰ।

**غازی** ***ਗ਼ਾਜ਼ੀ*** : ਜੰਗ ਕਰਨ ਵਾਲਾ, ਫ਼ੌਜੀ, ਕਾਫ਼ਰਾਂ ਨਾਲ ਜੰਗ ਕਰਨ ਵਾਲਾ।

**غازی** ***ਗ਼ਾਜ਼ੀ*** : ਨਟ, ਬਾਜ਼ੀਗਰ, ਬਦਕਾਰ ਔਰਤ, ਆਂਤ ਦੀ ਚਰਬੀ।

**غاژ** ***ਗ਼ਾਜ਼*** : ਕੰਡਾ, ਸੂਲ; ਮੂੰਹ-ਫਟ ਆਦਮੀ, ਕਪਾਹ ਨੂੰ ਝੰਬਣਾ।

**غاسل** ***ਗ਼ਾਸਿਲ*** : ਧੋਬੀ।

**غاصب** ***ਗ਼ਾਸਿਬ*** : ਧੱਕੇ ਨਾਲ ਦੂਜੇ ਦਾ ਹੱਕ ਖੋਹਣ ਵਾਲਾ।

**غاغه** ***ਗ਼ਾਗ਼ਾ*** : ਪੂਦਨਾ।

**غافل** ***ਗ਼ਾਫ਼ਿਲ*** : ਅਵੇਸਲਾ।

**غال** ***ਗ਼ਾਲ*** : ਖੁੰਦਰ, ਭੇਡਾਂ ਦਾ ਵਾੜਾ, ਸ਼ੈਹਦ ਦੀਆਂ ਮੱਖੀਆਂ ਦਾ ਛੱਤਾਂ, ਨੀਵੀਂ ਥਾਂ।

**غالب** ***ਗ਼ਾਲਿਬ*** : ਗ਼ਲਬੇ ਵਾਲਾ, ਜ਼ਬਰਦਸਤ, ਹਾਵੀ।

**غالباً** ***ਗ਼ਾਲਿਬਨ*** : ਯਕੀਨਨ; ਜ਼ਰੂਰ ਹੀ, ਜ਼ਰੂਰ ਬਰ ਜ਼ਰੂਰ, ਬੌਹਤ ਕਰਕੇ।

**غالیچه** ***ਗ਼ਾਲੀਚਾ*** : ਕਲੀਨ।

**غالیه** ***ਗ਼ਾਲੀਆ*** : ਮੈਹਕ, ਖ਼ੁਸ਼ਬੂ।

**غانی** ***ਗ਼ਾਨੀ*** : ਦੌਲਤਮੰਦ , ਧਨਾਢ; ਗਵੱਈਆ।

**غاو** ***ਗ਼ਾਵ*** : ਗਊ, ਗਾਂ।

**غایت** ***ਗ਼ਾਯਤ*** : ਅਖ਼ੀਰ, ਅੰਤ, ਹੱਦ; ਮਤਲਬ, ਸਵਾਰਥ; ਝੰਡਾ।

**غایت الامر** ***ਗ਼ਾਯਤ-ਉਲ-ਅਮਰ*** : ਅੰਤ ਨੂੰ।

**غُبار** ***ਗ਼ੁਬਾਰ*** : ਗ਼ਰਦ, ਮਿੱਟੀ-ਘੱਟਾ, ਗਰਦ ਮਿਲੀ ਹੋਈ ਹਵਾ, ਰੰਜ, ਮਨ ਦੀ ਮੈਲ।

**غبارِخاطر** ***ਗ਼ੁਬਾਰ-ਏ-ਖ਼ਾਤਿਰ*** : ਦਿਲ ਦੀ ਮੈਲ, ਕੁਦਰਤ, ਰੰਜਸ਼, ਮਲਾਲ।

**غبب** ***ਗ਼ਬਬ,*** **غبغب** ***ਗ਼ਬਗ਼ਬ*** : ਠੋਡੀ ਹੇਠਲਾ ਡੂੰਘ, ਠੋਡੀ ਹੇਠ ਲਟਕਦਾ ਮਾਸ।

**غبره** ***ਗ਼ਬਰਾ*** : ਮਿੱਟੀ-ਘੱਟਾ।

**غبن** ***ਗ਼ਬਨ*** : ਧੋਖਾ ਦੇਣਾ, ਦਗ਼ਾਬਾਜ਼ੀ, ਲੈਣ ਦੇਣ ਵਿਚ ਹੇਰਾ ਫੇਰੀ ਕਰਨਾ, ਫ਼ਰੇਬ ਕਰਨਾ, ਨੁਕਸਾਨ ਪੌਂਹਚਾਉਣਾ, ਮਾਲੀ ਨੁਕਸਾਨ ਉਠਾਉਣਾ, ਖ਼ੁਰਦ-ਬੁਰਦ, ਘਾਟਾ, ਟੋਟਾ।

**غبوق** ***ਗ਼ਬੂਕ਼*** : ਸ਼ਾਮ ਦੀ ਸ਼ਰਾਬ।

**غبی** ***ਗ਼ਬੀ*** : ਮੋਟੀ ਅਕਲ ਵਾਲਾ, ਉੱਜਡ।

**غچک** ***ਗ਼ਿਚਕ*** : ਇਕ ਪਰਸਿੱਧ ਸ਼ਾਜ਼, ਸਾਰੰਗੀ।

**غدا** ***ਗ਼ਦਾ*** : ਨਾਸ਼ਤਾ, ਨਿਹਾਰੀ, ਗੋਸ਼ਤ, ਖਾਧ ਖ਼ੁਰਾਕ, ਅਹਾਰ, ਭੋਜਨ।

**غداة** ***ਗ਼ਦਾਤ*** : ਸਵੇਰ, ਪੌਹਫੁਟਾਲੇ ਤੇ ਸੂਰਜ ਚੜ੍ਹਨ ਵਿਚਕਾਰ ਦਾ ਵਕਫ਼ਾ।

**غدد** ***ਗ਼ੁਦੂਦ*** : (ਗ਼ਦੂਦ **غدود** ਦਾ ਬੌਹ-ਵਚਨ) ਗ਼ਦੂਦੇ।

**غدر** ***ਗ਼ਦਰ*** : ਬਚਨ ਤੋੜਨਾ, ਬੇਵਫ਼ਾਈ ਕਰਨਾ, ਬੇਵਫ਼ਾਈ, ਫ਼ਸਾਦ, ਬਗ਼ਾਵਤ, ਬਲਵਾ।

**غدود** ***ਗ਼ਦੂਦ*** : ਸਰੀਰ ਵਿਚ ਮਾਸ-ਅੰਦਰਲੀਆਂ ਗੁੱਲੀਆਂ, ਗਿਲਟੀਆਂ, ਗ਼ਦੂਦੇ, ਗਲੈਂਡ।

**غدیر** ***ਗ਼ਦੀਰ*** : ਛੱਪੜ , ਤਾਲਾਬ, ਝੀਲ।

**غذا** ***ਗ਼ਿਜ਼ਾ*** : ਸਰੀਰ ਪਰਵਰਸ਼ ਕਰਨ ਵਾਲੀ ਖ਼ੁਰਾਕ।

**غر** ***ਗ਼ਰ*** : ਡਰਪੋਕ, ਡਰਾਕਲ, ਬਦਕਾਰ ਔਰਤ, ਵਿਭਚਾਰਨ; ਪੰਛੀਆਂ ਦਾ ਚੋਗਾ।

**غر** ***ਗ਼ੁਰ*** : ਖ਼ਸੀਏ ਵੱਧ ਜਾਣ ਦਾ ਰੋਗ।

**غرابیل** ***ਗ਼ਰਾਬੀਲ*** : ('ਗਿਰਬਾਲ' ਦਾ ਬੌਹਵਚਨ ) ਛਾਣਨੀਆਂ।

**غراره** ***ਗ਼ਰਾਰਾ*** : ਕੁਰਲੀ ਕਰਨਾ, ਚੁਲੀ ਕਰਨਾ, ਚੁਲੀ, ਕੁਰਲੀ, ਚੂਲੀ।

**غرب** ***ਗ਼ਰਬ*** : ਸੂਰਜ ਤੇ ਚੰਦ ਦੇ ਡੁੱਬਣ ਦੀ ਥਾਂ, ਪੱਛਮ, ਵੱਡਾ ਡੋਲ, ਪਾਣੀ ਰਖਣ ਦਾ ਭਾਂਡਾ, ਦੂਰ ਹੋਣਾ, ਛੁਪ ਜਾਣਾ, ਹੇਠਾਂ ਬੈਹ ਜਾਣਾ, ਜੁਦਾਈ, ਵਿਜੋਗ, ਵਿਛੋੜਾ, ਅੱਥਰੂ, ਹੰਝੂ, ਹੰਝੂ ਵਗਾਉਣ ਦੀ ਜਗ੍ਹਾ।

**غرب** ***ਗ਼ੁਰਬ*** : ਅਜੀਬ, ਵਚਿਤਰ, ਪਾਂਧੀ, ਕੰਗਾਲ।

**غربا** ***ਗ਼ੁਰਬਾ*** : ('ਗ਼ਰੀਬ' **غریب** ਦਾ ਬੌਹਵਚਨ) ਪਾਂਧੀ, ਪਰਦੇਸੀ, ਅਜੀਬ, ਅਨੋਖਾ, ਕਮਾਲ।

**غربال** ***ਗ਼ਿਰਬਾਲ*** : ਆਟਾ ਛਾਣਨ ਦੀ ਛਾਣਨੀ, ਅਲੋਚਕ, ਘੁੰਤਰੀ, ਡਫ਼, ਲੂਤੀਆਂ ਲਾਉਣ ਵਾਲਾ।

**غربت** ***ਗ਼ੁਰਬਤ*** : ਪਰਦੇਸ ਵਿਚ ਹੋਣਾ, ਸਫਰ, ਪੰਧ, ਕੰਗਾਲੀ, ਗ਼ਰੀਬੀ।

**غربت دیده** ***ਗ਼ੁਰਬਤ-ਦੀਦਾ,***

**غربت زده** ***ਗ਼ੁਰਬਤ-ਜ਼ਦਾ*** : ਪਰਦੇਸੀ, ਮੁਸਾਫਰ, ਬੇਵਤਨ, ਗ਼ਰੀਬੀ ਦਾ ਮਾਰਿਆ ਹੋਇਆ।

**غربی** ***ਗ਼ਰਬੀ*** : ਗ਼ਰਬ ਨਾਲ ਸਬੰਧਤ, ਪੱਛਮੀ, ਇਕ ਪਰਕਾਰ ਦਾ ਲਾਲ ਰੰਗ, ਖਜੂਰ ਦੀ ਸ਼ਰਾਬ।

**غربیله** ***ਗ਼ਰਬੀਲਾ*** : ਨਾਜ਼, ਨਖ਼ਰਾ।

**غرچک** ***ਗ਼ਿਰਚਕ*** : ਬੇਵਕੂਫ਼, ਬੇਅਕਲ, ਮੂਰਖ।

**غرچه** ***ਗ਼ਰਚਾ*** : ਬੇਅਣਖਾ, ਨਾਮਰਦ, ਹੀਜੜਾ।

**غرش** ***ਗ਼ੁਰਿੱਸ਼*** : ਗਰਜ, ਕੜਕ, ਗੜ ਗੜਾਹਟ, ਗ਼ੁੱਸਾ, ਕੈਹਰ, ਗ਼ਜ਼ਬ, ਡਰ।

**غرض** ***ਗ਼ਰਜ਼*** : ਨਿਸ਼ਾਨਾ, ਮਤਲਬ, ਜ਼ਰੂਰਤ, ਹਾਜਤ, ਮੰਤਵ, ਮਨੋਰਥ, ਮਕਸਦ।

**غرض مند** ***ਗ਼ਰਜ਼ ਮੰਦ*** : ਲੋੜਵੰਦ।

**غرف** ***ਗ਼ੁਰਫ਼*** : (ਗ਼ੁਰਫ਼ਾ **غرفه** ਦਾ ਬੌਹਵਚਨ) ਬਾਰੀਆਂ, ਖਿੜਕੀਆਂ, ਚੁਬਾਰੇ, ਬਰਾਂਡੇ।

**غرفه** ***ਗ਼ੁਰਫ਼ਾ*** : ਬਾਰੀ, ਖਿੜਕੀ; ਬਾਲਾਖਾਨਾ, ਚੁਬਾਰਾ, ਬਰਾਂਡਾ, ਚੁਲੂ ਭਰ ਪਾਣੀ, ਇਕਾਂਤ।

**غرق** ***ਗ਼ਰਕ਼*** : ਡੁੱਬ ਜਾਣਾ।

**غرق** ***ਗ਼ਰਿਕ਼*** : ਡੁਬਿਆ ਹੋਇਆ।

**غرقاب** ***ਗ਼ਰਕ਼ਾਬ*** : ਡੋਬੂ ਪਾਣੀ, ਡੂੰਘਾ ਪਾਣੀ,

ਡੁਬਿਆ ਹੋਇਆ।

**غرقه** ***ਗ਼ਰਕ਼ਾ*** : ਡੁੱਬਿਆ ਹੋਇਆ।

**غرمنده** ***ਗ਼ਰਮਿੰਦਾ,*** **غرمیده** ***ਗ਼ਰਮੀਦਾ*** : ਗੁੱਸੇ ਵਿਚ ਭਰਿਆ ਹੋਇਆ, ਜਜ਼ਬਾਤੀ।

**غرن** ***ਗ਼ਰਨ,*** **غرنک** ***ਗ਼ਰੰਕ*** : ਉੱਚੀ ਉੱਚੀ ਰੋਣਾ ਤੇ ਹੌਕੇ ਭਰਨਾ, ਰੋਣ ਧੋਣ, ਵੈਣ, ਵਿਰਲਾਪ।

**غرنده** ***ਗ਼ਰਿੰਦਾ*** : ਸ਼ੋਰ ਕਰਨ ਵਾਲਾ, ਕੜਕਣ ਵਾਲਾ।

**غرو** ***ਗ਼ਰਵ*** : ਕਿਲਕ, ਕਾਨੀ, ਬੰਸਰੀ।

**غروب** ***ਗ਼ਰੂਬ*** : ਸੂਰਜ ਜਾਂ ਚੰਦ ਦਾ ਡੁੱਬਣਾ।

**غرور** ***ਗ਼ਰੂਰ*** : ਘਮੰਡ, ਅਹੰਕਾਰ, ਫ਼ਰੇਬ, ਮਕਰ, ਫਰੇਬ ਦੇਣਾ।

**غریب** ***ਗ਼ਰੀਬ*** : ਅਜੀਬ, ਅਦੁੱਤੀ, ਵਚਿਤਰ, ਓਪਰਾ, ਦੂਰ, ਅਜਨਬੀ, ਪਰਦੇਸੀ; ਗ਼ਰੀਬ, ਕੰਗਾਲ।

**غریب‌الدیار** ***ਗ਼ਰੀਬ-ਉਦ-ਦਯਾਰ,*** **غریب‌الوطن** ***ਗ਼ਰੀਬ-ਉਲ-ਵਤਨ*** : ਪਰਦੇਸੀ, ਬੇਵਤਨ।

**غریب‌زاده** ***ਗ਼ਰੀਬ-ਜ਼ਾਦਾ*** : ਵੇਸਵਾ ਦਾ ਬੇਟਾ।

**غریبی** ***ਗ਼ਰੀਬੀ*** : ਘਰ ਤੋਂ ਦੂਰੀ, ਪਰਦੇਸੀ ਹੋਣਾ, ਓਪਰਾਪਣ।

**غریزی** ***ਗ਼ਰੀਜ਼ੀ*** : ਸੁਭਾਵਕ।

**غریق** ***ਗ਼ਰੀਕ਼*** : ਗ਼ਰਕ ਹੋਇਆ ਹੋਇਆ, ਡੁਬਿਆ ਹੋਇਆ।

**غرین** ***ਗ਼ਰੀਨ*** : ਜੰਗਲ।

**غرین** ***ਗ਼ਰੀਨ*** : ਜੰਗਲ ਦਾ ਸ਼ੇਰ ਜੋ ਬੌਹਤ ਸ਼ਕਤੀਸ਼ਾਲੀ ਹੁੰਦਾ ਹੈ।

**غریو** ***ਗ਼ਿਰੇਵ*** : ਸ਼ੋਰ ਸ਼ਰਾਬਾ,ਚੀਕ, ਪੁਕਾਰ, ਚੀਕਣ ਦੀ ਅਵਾਜ਼, ਗਰਜ।

**غریوان** ***ਗ਼ਿਰੇਵਾਂ*** : ਸ਼ੋਰ ਮਚਾਉਣ ਵਾਲਾ ਚੀਕਣ ਵਾਲਾ, ਸ਼ੋਰ ਮਚਾਉਂਦਾ ਹੋਇਆ।

**غز** ***ਗ਼ੁਜ਼*** : ਤੁਰਕਾਂ ਦੀ ਇਕ ਕੌਮ ਦਾ ਨਾਮ, ਜਿਸ ਨੇ ਸੁਲਤਾਨ ਸੰਜਰ ਦੇ ਰਾਜ ਸਮੇਂ ਖ਼ੁਰਾਸਾਨ ਨੂੰ ਬਰਬਾਦ ਕੀਤਾ ਸੀ।

**غزا** ***ਗ਼ਜ਼ਾ*** : ਕਾਫ਼ਰਾਂ ਨਾਲ ਜੰਗ, ਜਹਾਦ।

**غزات** ***ਗ਼ੁਜ਼ਾਤ*** : (ਗ਼ਾਜ਼ੀ **غازی** ਦਾ ਬੌਹਵਚਨ) ਕਾਫ਼ਰਾਂ ਨਾਲ ਜੰਗ ਕਰਨ ਵਾਲੇ, ਮੁਜਾਹਿਦੀਨ।

**غزل** ***ਗ਼ਜ਼ਲ,*** **غزاله** ***ਗ਼ਜ਼ਾਲਾ*** : ਹਿਰਨ ਦਾ ਬੱਚਾ, ਹਰਨੋਟਾ; ਨੌਜਵਾਨ; ਹਿਰਨ ; ਸੂਰਜ (ਜਦੋਂ ਉੱਚਾ ਹੋ ਜਾਵੇ)।

**غزل** ***ਗ਼ਜ਼ਲ*** : ਓਹ ਕਲਾਮ ਜਿਸ ਵਿਚ ਔਰਤਾਂ ਦੇ ਹੁਸਨ ਜਮਾਲ ਤੇ ਇਸ਼ਕ ਦਾ ਜ਼ਿਕਰ ਹੋਵੇ।

**غزلخوان** ***ਗ਼ਜ਼ਲ-ਖ਼੍ਵਾਨ,*** **غزلسرای** ***ਗ਼ਜ਼ਲ-ਸਰਾਯ*** : ਸ਼ਾਇਰ, ਗਾ ਕੇ ਗਜ਼ਲ ਪੜ੍ਹਨ ਵਾਲਾ।

**غزلیه** ***ਗ਼ਜ਼ਲੀਯਾ*** : (ਗਜ਼ਲ **غزل** ਦਾ ਬੌਹਵਚਨ) ਗ਼ਜ਼ਲਾਂ।

**غزنوی** ***ਗ਼ਜ਼ਨਵੀ*** : ਗਜ਼ਨੀ ਦਾ ਰੈਹਣ ਵਾਲਾ।

**غزنه** ***ਗ਼ਜ਼ਨਾ,*** **غزنی** ***ਗ਼ਜ਼ਨੀ*** : ਅਫ਼ਗਾਨਿਸਤਾਨ ਦੇ ਪਰਸਿੱਧ ਸ਼ੈਹਰ ਦਾ ਨਾਮ, ਜੋ ਪਰਾਚੀਨ ਸਮਿਆਂ ਵਿਚ ਰਾਜਧਾਨੀ ਰਿਹਾ ਹੈ ਅਤੇ ਮਹਿਮੂਦ ਗ਼ਜ਼ਨਵੀ ਦੀ ਜਨਮ-ਭੂਮੀ ਹੈ।

**غزو** ***ਗ਼ਜ਼ਵ*** : ਕਾਫ਼ਰਾਂ ਨਾਲ ਜੰਗ ਕਰਨਾ, ਜਹਾਦ ਕਰਨਾ।

**غزوه** ***ਗ਼ਜ਼ਵਾ*** : ਓਹ ਜਹਾਦ ਜਿਸ ਵਿਚ ਹਜ਼ਰਤ ਮੁਹੰਮਦ ਸਾਹਿਬ ਖ਼ੁਦ ਸ਼ਾਮਲ ਸਨ।

**غساک** ***ਗ਼ਿਸਾਕ*** : ਇਸ਼ਕ ਪੇਚੇ ਦੀ ਵੇਲ।

**غسّال** ***ਗ਼ੱਸਾਲ*** : ਗੁਸਲ ਕਰਵਾਉਣਾ, ਨਹਾਉਣ ਵਾਲਾ, ਮੁਰਦੇ ਨੂੰ ਨਹਾਉਣ ਵਾਲਾ, ਧੋਬੀ।

**غسّاله** ***ਗ਼ੱਸਾਲਾ*** : (ਗ਼ੱਸਾਲ **غسال** ਦਾ ਇਸਤਰੀ ਲਿੰਗ) ਗ਼ੁਸਲ ਕਰਵਾਉਣ ਵਾਲੀ, ਨਹਾਉਣ ਵਾਲੀ (ਮੁਰਦੇ ਨੂੰ), ਧੋਬਣ।

**غساله** ***ਗ਼ੁਸਾਲਾ*** : ਧੋਣ , ਕੁਝ ਧੋਤਾ ਗਿਆ ਹੋਵੇ (ਓਹ ਪਾਣੀ ਜਿਸ ਨਾਲ ਕੁਝ ਧੋਤਾ ਗਿਆ ਹੋਵੇ) ਗੰਦਾ ਪਾਣੀ।

**غسک** ***ਗ਼ਸ਼ਕ*** : ਖਟਮਲ।

**غسل** ***ਗ਼ੁਸਲ*** : ਨ੍ਹਾਉਣਾ, ਇਸ਼ਨਾਨ ਕਰਨਾ।

غسل خانہ *ਗ਼ੁਸਲ-ਖ਼ਾਨਾ* : ਨ੍ਹਾਉਣ ਦੀ ਜਗ੍ਹਾ, ਨ੍ਹਾਉਣ ਦਾ ਕਮਰਾ।

غش *ਗ਼ਸ਼* : (ਅਰਬੀ ਸ਼ਬਦ ਗ਼ਸ਼ੀ **غشی** ਦਾ ਸੰਖਿਪਤ ਰੂਪ) ਬੇਹੋਸ਼ੀ, ਬੇਹੋਸ਼ ਹੋਣਾ।

غشی *ਗ਼ਸ਼ੀ* : ਬੇਹੋਸ਼ ਹੋਣਾ, ਬੇਹੋਸ਼ੀ, ਬੇਹੋਸ਼ ਕਰਨਾ, ਛੁਪਾਉਣਾ, ਲੁਕਾਉਣਾ, ਕੋਰੜਾ ਮਾਰਨਾ, ਕਿਸੇ ਦੇ ਕੋਲ ਆਉਣਾ, ਇਸਤਰੀ ਨਾਲ ਸੰਭੋਗ ਕਰਨਾ।

غصب *ਗ਼ਸਬ* : ਜ਼ਬਰਦਸਤੀ ਕਿਸੇ ਕੋਲੋਂ ਚੀਜ਼ ਖੋਹ ਲੈਣਾ, ਜ਼ਬਰਦਸਤੀ ਕਿਸੇ ਦਾ ਹੱਕ ਮਾਰ ਲੈਣਾ, ਨਜਾਇਜ਼ ਕਬਜ਼ਾ।

غصّہ *ਗ਼ੁੱਸਾ* : ਕਰੋਧ, ਓਹ ਦੁੱਖ ਜਾਂ ਰੰਜ ਜਿਸ ਨਾਲ ਗਲ ਘੁਟਿਆ ਜਾਵੇ, ਓਹ ਦੁੱਖ ਜਿਸ ਕਰਕੇ ਆਦਮੀ ਦਿਲ ਹੀ ਦਿਲ ਵਿਚ ਘੁੱਟ ਕੇ ਰੈਹ ਜਾਵੇ।

غضب *ਗ਼ਜ਼ਬ* : ਕੈਹਰ, ਗ਼ੁੱਸਾ, ਰੰਜ, ਆਫ਼ਤ, ਮੁਸੀਬਤ, ਬੇਇਨਸਾਫ਼ੀ, ਜ਼ੁਲਮ।

غضبناک *ਗ਼ਜ਼ਬਨਾਕ* : ਗ਼ੁੱਸੇ ਨਾਲ ਭਰਿਆ।

غضبان *ਗ਼ਜ਼ਬਾਨ* : ਕੈਹਰ ਤੇ ਗ਼ੁੱਸੇ ਨਾਲ ਭਰਿਆ (ਆਦਮੀ), ਗੋਪੀਏ ਨਾਲ ਸੁੱਟਿਆ ਪੱਥਰ।

غَضَنْفَر *ਗ਼ਜ਼ਨਫ਼ਰ* : ਸ਼ੇਰ, ਸ਼ੇਰ ਬੱਬਰ।

غفّار *ਗ਼ਫ਼ੱਾਰ* : ਵੱਡਾ ਛੁਪਾਉਣ ਵਾਲਾ, ਵੱਡਾ ਬਖਸ਼ਣ ਵਾਲਾ, ਬਖ਼ਸ਼ਿੰਦ, ਅੱਲਾਹ ਦਾ ਇੱਕ ਨਾਮ।

غفر *ਗ਼ਫ਼ਰ* : ਲੁਕਾਉਣਾ, ਛੁਪਾਉਣਾ, ਢੱਕਣਾ, ਵਾਲਾਂ ਵਿਚ ਖ਼ਿਜ਼ਾਬ ਲਾਉਣਾ।

غفران *ਗ਼ੁਫ਼ਰਾਨ* : ਗੁਨਾਹਾਂ ਦੀ ਮਾਫ਼ੀ ਦੇਣਾ, ਮਾਫ਼ੀ, ਬਖ਼ਸ਼ਸ਼।

غفلت *ਗ਼ਫ਼ਲਤ* : ਬੇਖ਼ਬਰੀ, ਲਾਪਰਵਾਹੀ, ਅਵੇਸਲਾਪਣ, ਭੁੱਲਚੁੱਕ, ਗ਼ਲਤੀ, ਭੁੱਲ ਜਾਣਾ, ਊਂਘ, ਨੀਂਦ, ਬੇਹੋਸ਼ੀ।

غفلت پیشہ *ਗ਼ਫ਼ਲਤ-ਪੇਸ਼ਾ*, غفلت زدہ *ਗ਼ਫ਼ਲਤ-ਜ਼ਦਾ*, غفلت شعار *ਗ਼ਫ਼ਲਤ-ਸ਼ਿਆਰ*, غفلت کار *ਗ਼ਫ਼ਲਤ-ਕਾਰ* : ਗ਼ਫ਼ਲਤ ਕਰਨ ਵਾਲਾ, ਬੇਖ਼ਬਰ।

غفور *ਗ਼ਫ਼ੂਰ* : ਵੱਡਾ ਬਖ਼ਸ਼ਣ ਵਾਲਾ, ਅੱਲਾਹ ਦਾ ਇਕ ਨਾਮ।

غفورالرّحیم *ਗ਼ਫ਼ੂਰ-ਉਰ-ਰਹੀਮ* : ਬਖ਼ਸ਼ਣ ਤੇ ਰੈਹਮ ਕਰਨ ਵਾਲਾ, ਅਲ੍ਹਾਹ ਦਾ ਗੁਣਵਾਚੀ ਨਾਮ।

غفیر *ਗ਼ਫ਼ੀਰ* : ਛੁਪਾਉਣ ਵਾਲਾ, ਢੱਕਣ ਵਾਲਾ, ਇਤਨਾ ਵੱਡਾ ਇੱਕਠ ਜੋ ਧਰਤ ਨੂੰ ਛੁਪਾ ਲਵੇ, ਬੜਾ ਵੱਡਾ ਹਜੂਮ ਜਿਸ ਤੋਂ ਬਿਨਾ ਹੋਰ ਕੁਝ ਦਿਖਾਈ ਨਾ ਦੇਵੇ, ਲੋਹ-ਟੋਪ, ਬੌਹਤ ਜ਼ਿਆਦਾ, ਬੌਹਤ ਵੱਡਾ, ਚੌਕੀਦਾਰ।

غلّ *ਗ਼ੁੱਲ* : ਲੋਹੇ ਦਾ ਤੌਕ, ਹੰਸਲੀ, ਤੇਹ, ਪਿਆਸ।

غل *ਗ਼ੁਲ* : (ਗ਼ੁਲਗ਼ੁਲ **غلغل** ਅਤੇ ਗ਼ੁਲਗ਼ੁਲਾ **غلغلہ** ਦਾ ਸੰਖਿਪਤ ਰੂਪ) ਸ਼ੋਰ-ਸ਼ਰਾਬਾ, ਰੌਲ਼ਾ-ਗ਼ੌਲਾ, ਰੌਲਾ-ਰੱਪਾ, ਚੀਕ ਪੁਕਾਰ।

غلّات *ਗ਼ੱਲਾਤ* : (ਗ਼ੱਲਾ **غلہ** ਦਾ ਬੌਹਵਚਨ) ਅੰਨ, ਅਨਾਜ, ਨਕਦ ਆਮਦਨੀ, ਗ਼ੱਲ (ਪੈਸੇ ਰੱਖਣ ਦੀਆਂ ਸੰਦੂਕੜੀਆਂ)।

غلاظت *ਗ਼ਿਲਾਜ਼ਤ* : ਗਾੜ੍ਹਾਪਣ, ਮੋਟਾਪਣ, ਮੁਟਾਈ, ਭੱਦਾਪਣ, ਗੰਦਗੀ, ਗੰਦ ਮੰਦ, ਕੂੜਾ ਕਰਕਟ।

غلاف *ਗ਼ਿਲਾਫ਼* : ਉਪਰਲਾ ਕਪੜਾ, ਸਰਹਾਣੇ ਅਤੇ ਰਜ਼ਾਈ ਆਦਿ ਤੇ ਚੜ੍ਹਾਉਣ ਵਾਲਾ ਕੱਪੜਾ, ਖ਼ੋਲ, ਮਿਆਨ (ਤਲਵਾਰ ਦਾ)।

غلالہ *ਗ਼ੁਲਾਲਾ* : ਮਸ਼ੂਕ ਦੀ ਜ਼ੁਲਫ਼, ਲਿਟ।

غلام *ਗ਼ੁਲਾਮ* : ਲੜਕਾ, ਮੁੰਡਾ, ਜ਼ਰ ਖ਼ਰੀਦ ਨੌਕਰ, ਦਾਸ।

غلامِ رکابی *ਗ਼ੁਲਾਮ-ਏ-ਰਕਾਬੀ* : ਬਾਦਸ਼ਾਹ ਦੀ ਅਦਲ ਦਾ ਸੇਵਾਦਾਰ।

غلب *ਗ਼ਲਬ*, غلبہ *ਗ਼ਲਬਾ* : ਗ਼ਾਲਿਬ ਹੋਣਾ, ਜ਼ਬਰਦਸਤੀ, ਜ਼ੋਰ, ਬਰਤਰੀ, ਜ਼ਿਆਦਤੀ, ਬੌਹਲਤਾ।

غلبیر *ਗ਼ਲਬੀਰ* : ਛਾਣਨੀ।

غلچ *ਗ਼ਲਚ* : ਪੀਢੀ ਗੰਢ, ਪੱਕੀ ਗੰਢ ਜੋ ਸੌਖੇ ਖੁਲ੍ਹ ਨਾ ਸਕੇ, ਦਰਵਾਜ਼ਾ ਬੰਦ ਕਰਨ ਦਾ ਸੰਦ, ਹੋੜਾ, ਜ਼ੰਜੀਰ, ਜੰਦਰਾ ਆਦਿ।

**غلط** ***ਗ਼ਲਤ*** : ਭੁੱਲ ਕਰਨਾ, ਹਿਸਾਬ ਜਾਂ ਗੱਲਬਾਤ ਵਿਚ ਭੁੱਲ ਕਰਨਾ, ਜੋ ਸਹੀ ਨਾ ਹੋਵੇ, ਖੋਟਾ, ਬੇਜਾ, ਭੁੱਲ-ਚੁੱਕ।

**غلط العام** ***ਗ਼ਲਤ-ਉਲ-ਆਮ*** : ਓਹ ਗ਼ਲਤੀ ਜਿਸ ਦਾ ਪਰਯੋਗ ਸਭ ਕਰਨ, ਆਮ ਗ਼ਲਤੀ ਜਿਸ ਨੂੰ ਸਾਰੇ ਕਰਨ।

**غلطاق** ***ਗ਼ਲਤਾਕ਼*** : ਕੁਰਤਾ, ਕਮੀਜ਼।

**غلطان** ***ਗ਼ਲਤਾਨ*** : ਰੁੜ੍ਹਦਾ ਹੋਇਆ, ਲੁੜ੍ਹਕਦਾ ਹੋਇਆ, ਗੋਲਾ, ਚੱਕਰ ਖਾ ਕੇ ਗੋਲ ਚੀਜ਼ ਦਾ ਹਰਕਤ ਵਿਚ ਆਉਣਾ।

**غلطک** ***ਗ਼ਲਤਕ*** : ਗੱਡੀ ਦਾ ਪਹੀਆ, ਚੱਕਰ, ਧੁਰਾ, ਖੂਹ ਦੀ ਚਰਖ਼ੀ, ਗੋਲ ਚੀਜ਼, ਕਰਵਟ ਬਦਲਣਾ, ਪਾਸਾ ਪਰਤਣਾ।

**غلغل** ***ਗ਼ੁਲਗ਼ੁਲ,*** **غلغلہ** ***ਗ਼ੁਲਗ਼ੁਲਾ*** : ਸ਼ੋਰ, ਰੌਲਾ-ਗੌਲਾ, ਧੁੰਮ।

**غلغونہ** ***ਗ਼ੁਲਗ਼ੂਨਾ*** : (ਗੁਲਗੂਨਾ **گلگونہ**) ਉਲਟਣਾ, ਸੁਰਖ਼ੀ ਪਾਊਡਰ।

**غلک** ***ਗ਼ੁਲਕ, ਗ਼ੁੱਲਕ*** : ਕੁੱਜੇ ਦੀ ਸ਼ਕਲ ਦਾ ਇਕ ਭਾਂਡਾ, ਜਿਸ ਦੇ ਮੂੰਹ ਉਤੇ ਚਮੜਾ ਬੰਨ੍ਹ ਕੇ ਮੋਰੀ ਕਰ ਦਿੰਦੇ ਹਨ ਤੇ ਉਸ ਵਿਚ ਮਸੂਲ ਆਦਿ ਦੇ ਰੁਪਈਏ ਪੈਸੇ ਪਾਉਂਦੇ ਹਨ , ਗੋਲਕ।

**غلمان** ***ਗ਼ਿਲਮਾਨ,*** **غلمہ** ***ਗ਼ਿਲਮਾ*** : (ਗੁਲਾਮ **غلام** ਦਾ ਬੌਹਵਚਨ) ਲੜਕੇ, ਓਹ ਗੁਲਾਮ ਜੋ ਬਹਿਸ਼ਤ ਵਿਚ ਜੰਨਤੀਆਂ ਦੀ ਸੇਵਾ ਲਈ ਨਿਯੁਕਤ ਹੋਣਗੇ।

**غلو** ***ਗ਼ੁਲੂ*** : ਸ਼ੋਰ, ਹੱਦ ਤੋਂ ਵਧ ਜਾਣਾ, ਬੌਹਤ ਜ਼ਿਆਦਾ ਵਧਾ ਕੇ ਗੱਲ ਕਰਨਾ, ਅਤਿਕਥਨੀ, ਪੂਰੇ ਜ਼ੋਰ ਨਾਲ ਤੀਰ ਚਲਾਉਣਾ।

**غلولہ** ***ਗ਼ਲੂਲਾ*** : ਗੋਲਾ, ਗੋਲੀ, ਖਿੱਦੋ, ਗੇਂਦ।

**غلہ** ***ਗ਼ੱਲਾ*** : ਅੰਨ, ਅਨਾਜ।

**غلہ** ***ਗ਼ੁੱਲਾ,*** **غلہدان** ***ਗ਼ੁਲਾਦਾਨ*** : ਗੋਲਕ, ਛੋਟੀ ਗੇਂਦ, ਗੋਲੀ (ਕਾਗਜ਼ ਜਾਂ ਰੂੰ) , ਗੋਲੀ, ਗੁਲੇਲਾ।

**غلیان** ***ਗ਼ਿਲਯਾਨ*** : (ਕਲਯਾਨ) ਹੁੱਕਾ।

**غلیظ** ***ਗ਼ਲੀਜ਼*** : ਗਾੜ੍ਹਾ, ਸੰਘਣਾ, ਮੋਟਾ, ਗੰਦਾ, ਮੈਲਾ।

**غلیغر** ***ਗ਼ਿਲੇਗਰ,*** **غلیگر** ***ਗ਼ਿਲੇਗਰ*** : ਰਾਜ, ਮਿਸਤਰੀ।

**غلیواج** ***ਗ਼ਲੀਵਾਜ,*** **غلیواچ** ***ਗ਼ਲੀਵਾਚ,*** **غلیواز** ***ਗ਼ਲੀਵਾਜ਼*** : ਇੱਲ੍ਹ।

**غم** ***ਗ਼ਮ*** : ਦੁੱਖ, ਰੰਜ, ਤਕਲੀਫ਼।

**غمخوار** ***ਗ਼ਮਖ਼੍ਵਾਰ*** : ਹਮਦਰਦ, ਦੋਸਤ, ਯਾਰ।

**غمخواری** ***ਗ਼ਮਖ਼੍ਵਾਰੀ*** : ਹਮਦਰਦੀ, ਦੁੱਖ ਵਿਚ ਸਾਥ ਦੇਣਾ; ਗ਼ਮ ਖਾਣਾ।

**غمزدگی** ***ਗ਼ਮਜ਼ਦਗੀ*** : ਦੁਖੀ ਹੋਣਾ।

**غمزدہ** ***ਗ਼ਮਜ਼ਦਾ*** : ਦੁਖੀ।

**غمکدہ** ***ਗ਼ਮਕਦਾ*** : ਗ਼ਮਾਂ ਦਾ ਘਰ, ਸੰਸਾਰ।

**غمگسار** ***ਗ਼ਮਗੁਸਾਰ*** : ਹਮਦਰਦ, ਦੋਸਤ, ਯਾਰ।

**غمگساری** ***ਗ਼ਮਗੁਸਾਰੀ*** : ਹਮਦਰਦੀ, ਗ਼ਮ ਦੂਰ ਕਰਨਾ।

**غمگین** ***ਗ਼ਮਗੀਨ,*** **غمناک** ***ਗ਼ਮਨਾਕ,*** **غمندہ** ***ਗ਼ਮਿੰਦਾ,*** **غمین** ***ਗ਼ਮੀਨ*** : ਦੁਖੀਆ, ਗ਼ਮ ਦਾ ਮਾਰਿਆ ਹੋਇਆ।

**غماز** ***ਗ਼ੱਮਾਜ਼*** : ਸੈਨਤ ਮਾਰਨ ਵਾਲਾ, ਅਲੋਚਕ, ਤਾਹਨਾ-ਮੇਹਣਾ ਦੇਣ ਵਾਲਾ, ਚੁਗ਼ਲਖੋਰ।

**غمام** ***ਗ਼ਮਾਮ*** : ਅਸਫੰਜ, ਸਪੰਜ, ਚਿੱਟਾ ਬੱਦਲ।

**غمان** ***ਗ਼ਮਾਨ*** : ਗ਼ਮਗੀਨ, ਗ਼ਮਨਾਕ, ਰੰਜੀਦਾ; ਸੋਗਵਾਰ।

**غمجہ** ***ਗ਼ਮਜਾ*** : ਪਾਣੀ ਦਾ ਘੁੱਟ।

**غمز** ***ਗ਼ਮਜ਼,*** **غمزہ** ***ਗ਼ਮਜ਼ਾ*** : ਅੱਖ ਦਾ ਇਸ਼ਾਰਾ, ਅੱਖ ਮਾਰਨਾ, ਚੰਗੀ ਤਰ੍ਹਾਂ ਨਚੋੜਨਾ, ਭਚੀੜਨਾ, ਤੋਹਮਤ ਲਾਉਣਾ, ਉਂਗਲ ਨਾਲ ਦਬਾਉਣਾ, ਘੁੰਤਰਬਾਜ਼ੀ, ਚੁਗ਼ਲਖੋਰੀ, ਨਾਜ਼ਨਖ਼ਰਾ, ਮਸ਼ੂਕ ਦੀ ਅਦਾ।

**غنا** ***ਗ਼ਨਾ*** : ਨਫ਼ਾ, ਲਾਭ, ਫ਼ਾਇਦਾ।

**غِنا** ***ਗ਼ਿਨਾ*** : ਰਾਗ, ਗਾਣਾ, ਨਗ਼ਮਾ, ਸਰੋਦ।

غِنا *ਗ਼ਿਨਾ* : ਅਮੀਰੀ, ਬੇਪਰਵਾਹੀ, ਅਲਗ਼ਰਜ਼ੀ, ਬੇਮੁਥਾਜੀ।

غنج *ਗ਼ੁੰਜ* : ਨਖ਼ਰਾ, ਨਾਜ਼, ਕਰਿਸ਼ਮਾ, ਅੱਖ ਦਾ ਇਸ਼ਾਰਾ, ਚੋਚਲਾ।

غنجار *ਗ਼ੰਜਾਰ*, غنجاره *ਗ਼ੰਜਾਰਾ*, غنجر *ਗ਼ੰਜਰ*, غنجره *ਗ਼ੰਜਰਾ* : ਉਬੱਟਨਾ, ਗ਼ਾਜ਼ਾ, ਸੁਰਖ਼ੀ ਪਾਊਡਰ।

غنچه *ਗ਼ੁੰਚਾ* : ਫੁੱਲ ਜੋ ਖਿੜਿਆ ਨਾ ਹੋਵੇ, ਕਲੀ।

غنچهٔ آب *ਗ਼ੁੰਚਾ-ਏ-ਆਬ* : ਬੁਲਬੁਲਾ।

غنچهٔ ارغوان *ਗ਼ੁੰਚਾ-ਏ-ਅਰਗ਼ਵਾਨ* : ਅੱਗ ਦੀ ਚੰਗਿਆੜੀ, ਧੁਖਦਾ ਹੋਇਆ ਕੋਲਾ।

غنده *ਗ਼ੁੰਦਾ* : ਜਮ੍ਹਾ ਕੀਤਾ ਹੋਇਆ, ਪੂਣੀਆਂ, ਰੂੰ ਦੇ ਗੋਹੜੇ, ਆਟੇ ਦਾ ਪੇੜਾ, ਬੁਲਬੁਲਾ, ਗੁੱਡਾ, ਕਲ-ਮੂੰਹਾਂ, ਕੋਲਾ, ਕਰੂਪ।

غنم *ਗ਼ਨਮ* : ਬੱਕਰੀ।

غنودگی *ਗ਼ੁਨੂਦਗੀ* : ਊਂਘ, ਨੀਂਦ, ਖ਼ੁਮਾਰ, ਨਸ਼ਾ।

غنی *ਗ਼ਨੀ* : ਧਨਵਾਨ, ਮਾਲਦਾਰ, ਬੇਪਰਵਾਹ, ਜਿਸ ਨੂੰ ਕਿਸੇ ਚੀਜ਼ ਦੀ ਲੋੜ ਨਾ ਹੋਵੇ।

غنیم *ਗ਼ਨੀਮ* : ਲੁੱਟਣ ਵਾਲਾ, ਲੁਟੇਰਾ, ਡਾਕੂ, ਦੁਸ਼ਮਣ, ਵੈਰੀ।

غنیمت *ਗ਼ਨੀਮਤ* : ਲੁੱਟ, ਲੁੱਟ ਦਾ ਮਾਲ, ਮੁਫ਼ਤ ਦਾ ਮਾਲ।

غو *ਗ਼ਵ* : ਉੱਚੀ , ਕੜਕਵੀਂ ਅਵਾਜ਼, ਕੜਕ, ਚੀਕ, ਗਰਜ, ਗੜਗੱਜ, ਨਗਾਰੇ ਦੀ ਅਵਾਜ਼।

غواص *ਗ਼ੱਵਾਸ* : ਚੁੱਭੀ ਮਾਰਨ ਵਾਲਾ, ਮੋਤੀ ਕੱਢਣ ਲਈ ਸਮੁੰਦਰ ਵਿਚ ਗੋਤਾ ਮਾਰਨ ਵਾਲਾ।

غوت *ਗ਼ੌਤ* : ਗੋਪੀਆਂ, ਗੁਲੇਲ, ਚੁੱਭੀ, ਗ਼ੋਤਾ।

غوث *ਗ਼ੌਸ* : ਮੱਦਦ ਲਈ ਪੁਕਾਰ, ਸਹਾਇਕ, ਮੁਸਲਮਾਨ ਫ਼ਕੀਰਾਂ ਦੀ ਉਪਾਧੀ, ਯਮਨ ਦੇਸ਼ ਵਿਚ ਵਸਣ ਵਾਲਾ ਇਕ ਫ਼ਿਰਕਾ।

غوچ *ਗ਼ੂਚ* : ਭੇਡੂ, ਮੀਢਾ।

غوچه *ਗ਼ੂਚਾ* : ਮੁਰਗੇ ਦੀ ਕਲਗ਼ੀ।

غوچی *ਗ਼ੋਚੀ* : ਟੋਆ, ਖੱਡ।

غور *ਗ਼ੌਰ* : ਹਰ ਚੀਜ਼ ਦੀ ਗੈਹਰਾਈ, ਡੂੰਘਾਈ, ਥਾਹ, ਨੀਵੀਂ ਧਰਤੀ, ਹੇਠਾਂ ਜਾਣਾ, ਫ਼ਾਇਦਾ ਪੌਹਚਾਉਣਾ; ਧਿਆਨ, ਖ਼ਬਰ ਲੈਣਾ।

غور *ਗ਼ੌਰ* : ਅਫ਼ਗਾਨਿਸਤਾਨ ਵਿਚ ਕੰਧਾਰ ਦੇ ਨੇੜਲਾ ਮੁਲਕ ਜੋ ਸ਼ਹਾਬੁੱਦੀਨ ਮੁਹੰਮਦ ਗ਼ੌਰੀ ਦੀ ਜਨਮ-ਭੂਮੀ ਹੈ।

غوری *ਗ਼ੌਰੀ* : ਗ਼ੌਰ ਮੁਲਕ ਦਾ ਰੈਹਣ ਵਾਲਾ, ਸ਼ਹਾਬੁੱਦੀਨ ਮੁਹੰਮਦ ਗ਼ੌਰੀ ਦੀ ਉਪਾਧੀ।

غوره *ਗ਼ੂਰਾ* : ਕੱਚਾ ਤੇ ਖੱਟਾ ਅੰਗੂਰ।

غوزه *ਗ਼ੂਜ਼ਾ* : ਬੰਦ ਕਲੀ, ਕਪਾਹ ਦਾ ਟੀਂਡਾ, ਚਾਂਦੀ ਦੀ ਗੇਂਦ।

غوش *ਗ਼ੋਸ਼* : ਗੋਸ਼, ਕੰਨ, ਕੋਤਲ ਘੋੜਾ, ਅਲਿਫ਼ ਨੰਗਾ, ਡੰਗਰਾਂ ਦਾ ਗੋਹਾ, ਲਿੱਦ, ਲੇਡੇ, ਇਕ ਪਰਕਾਰ ਦੀ ਸਖ਼ਤ ਲੱਕੜ।

غوشا *ਗ਼ੋਸ਼ਾ*, غوشاد *ਗ਼ੋਸ਼ਾਦ* : ਪਸ਼ੂਆਂ ਦਾ ਗੋਹਾ, ਜਾਨਵਰਾਂ ਦੇ ਰਾਤ ਕੱਟਣ ਦੀ ਜਗ੍ਹਾ, ਵਾੜਾ, ਸਰਾਂ, ਖਜੂਰਾਂ ਜਾਂ ਅੰਗੂਰਾਂ ਦਾ ਗੁੱਛਾ, ਲੰਮਾ ਦਰਖ਼ਤ।

غوشت *ਗ਼ੋਸ਼ਤ* : ਅਲਿਫ਼ ਨੰਗਾ।

غوص *ਗ਼ੌਸ* : ਪਾਣੀ ਵਿਚ ਚੁੱਭੀ ਮਾਰਨਾ, ਚੁੱਭੀ, ਗੋਤਾ ਲਾਉਣਾ, ਗ਼ੋਤਾ।

غوطه *ਗ਼ੋਤਾ*, *ਗ਼ੂਤਾ* : ਚੁੱਭੀ, ਡੁਬਕੀ।

غوطه زدن *ਗ਼ੋਤਾ ਜ਼ਦਨ* : ਚੁੱਭੀ ਮਾਰਨਾ।

غوغا *ਗ਼ੌਗ਼ਾ* : ਆਦਮੀਆਂ ਦਾ ਇਕੱਠ, ਹਜੂਮ, ਭੀੜ, ਟਿੱਡੀ ਦਲ, ਸ਼ੋਰ-ਗੁਲ, ਰੌਲਾ-ਰੱਪਾ।

غوک *ਗ਼ੂਕ* : ਡੱਡੂ, ਦਾਦਰ।

غول *ਗ਼ੂਲ* : ਇਕ ਖ਼ਿਆਲੀ ਜਿਨ੍ਹਾਂ ਦੀ ਮਖ਼ਲੂਕ ਜੇਹੜੀ ਜੰਗਲਾਂ 'ਚ ਰੈਂਹਦੀ ਹੈ ਅਤੇ ਜੇਹੜੀ ਸ਼ਕਲ ਚਾਹੁੰਦੀ ਹੈ ਧਾਰਨ ਕਰ ਲੈਂਦੀ ਹੈ,ਛਲਾਵਾਂ, ਛਲੇਡਾ; ਜੰਗਲਾਂ ਦੇ ਜਿੰਨ, ਭੂਤ, ਪਰੇਤ; ਟੋਆ, ਖੁੰਦਰ; ਹਰਾਮਜ਼ਾਦਾ, ਬੋਲਾ ਆਦਮੀ; ਕੰਨ; ਫ਼ੌਜ ਦੀ ਭੀੜ।

غول *ਗ਼ੌਲ* : ਓਹ ਲਸ਼ਕਰ, ਜਿਸ ਵਿਚ ਉਸ ਦਾ ਸਰਦਾਰ ਮੌਜੂਦ ਹੋਵੇ।

غوله *ਗ਼ੌਲਾ* : ਬੇਵਕੂਫ਼, ਮੂਰਖ।

غیابت *ਗ਼ਯਾਬਤ* : ਓਹ ਚੀਜ਼ ਜੇਹੜੀ ਦੂਜੀ ਚੀਜ਼ ਨੂੰ ਲੁਕਾ ਲਵੇ, ਖੂਹ ਜਾਂ ਵਾਦੀ ਦੀ ਡੂੰਘਾਈ;

ਰਾਹ; ਥੱਲਾ।

**غیاث** ***ਗ਼ਿਯਾਸ*** : ਫ਼ਰਿਆਦ ਸੁਣਨ ਵਾਲਾ, ਬੌਹੜੀ ਵਾਲਾ, ਓਹ ਚੀਜ਼ ਜੋ ਰਿਹਾਈ ਦਾ ਸੱਬਬ ਬਣੇ।

**غیب** ***ਗ਼ੈਬ*** : ਅੱਖਾਂ ਤੋਂ ਪਰ੍ਹੇ ਹੋਣਾ, ਲੁਕਣਾ, ਲੁਕਾ, ਓਹਲੇ, ਸ਼ੱਕ, ਗੁਮਾਨ, ਨੀਵੀਂ ਧਰਤੀ।

**غیبت** ***ਗ਼ੈਬਤ*** : ਗ਼ਾਇਬ ਹੋਣਾ, ਪਿੱਠ-ਪਿੱਛਾ।

**غیبت** ***ਗ਼ੀਬਤ*** : ਪਿੱਠ-ਪਿਛੇ ਕਿਸੇ ਦੀ ਨਿੰਦਾ ਕਰਨਾ, ਚੁਗਲੀ।

**غیبوبت** ***ਗ਼ੈਬੂਬਤ*** : ਜੁਦਾਈ, ਵਿਛੋੜਾ।

**غیبه** ***ਗ਼ੈਬਾ*** : ਤਰਕਸ਼, ਭੱਥਾ।

**غیداق** ***ਗ਼ੈਦਾਕ਼*** : ਤੁਰਕਿਸਤਾਨ ਦਾ ਇਕ ਸ਼ੈਹਰ, ਜਿੱਥੋਂ ਦੇ ਤੀਰ ਮਸ਼ਹੂਰ ਹਨ।

**غیر** ***ਗ਼ੈਰ*** : ਸਿਵਾ, ਦੂਜਾ, ਪਰਾਇਆ, ਅਜਨਬੀ।

**غیرذالک** ***ਗ਼ੈਰ-ਜ਼ਾਲਿਕ*** : ਇਸ ਦੇ ਸਿਵਾ, ਹੋਰ।

**غیررسمی** ***ਗ਼ੈਰ-ਰਸਮੀ*** : ਅਸਧਾਰਨ, ਵਿਸ਼ੇਸ਼।

**غیرلازم** ***ਗ਼ੈਰ-ਲਾਜ਼ਿਮ*** : ਜੇਹੜਾ ਜ਼ਰੂਰੀ ਨਾ ਹੋਵੇ, ਬਦਨਾਮ, ਗੁਮਨਾਮ।

**غیرمسکوک** ***ਗ਼ੈਰ-ਮਸਕੂਕ*** : ਓਹ ਸੋਨਾ ਚਾਂਦੀ ਜਿਸ ਦਾ ਸਿੱਕਾ ਨਾ ਬਣਿਆ ਹੋਵੇ।

**غیرمکرُر** ***ਗ਼ੈਰ-ਮੁਕਰੱਰ*** : ਓਪਰਾ, ਅਜ਼ਨਬੀ, ਅਣਜਾਣ, ਅਜੀਬ, ਵਿਚਿੱਤਰ ਬੇਮਿਸਾਲ।

**غیرمنقوله** ***ਗ਼ੈਰ-ਮਨਕੂਲਾ*** : ਨਾ ਚੱਲਣ ਵਾਲਾ, ਇਕ ਥਾਂ ਤੋਂ ਦੂਜੀ ਥਾਂ ਤੇ ਨਾ ਜਾ ਸਕਣ ਵਾਲਾ।

**غیرت** ***ਗ਼ੈਰਤ*** : ਸ਼ਰਮ, ਲਾਜ, ਅਣਖ, ਸ਼ਰਮ ਕਰਨਾ, ਬੇਗਾਨਾ ਹੋਣਾ, ਓਪਰਾ ਹੋਣਾ, ਪਰਾਇਆ ਹੋਣਾ।

**غیش** ***ਗ਼ੀਸ਼*** : ਅਤਿ ਗ਼ਮ ਤੇ ਦੁੱਖ, ਬਦਹਾਲੀ, ਸੰਘਣਾ ਜੰਗਲ।

**غیظ** ***ਗ਼ੈਜ਼*** : ਸਖ਼ਤ ਗੁੱਸਾ, ਕਰੋਧ, ਅਤਿਅੰਤ ਤੀਬਰ ਕਰੋਧ।

**غیل** ***ਗ਼ੀਲ*** : ਜੰਗਲ, ਝਾੜੀ।

**غیلان** ***ਗ਼ੀਲਾਨ*** : (ਗ਼ੂਲ **غول** ਦਾ ਬੌਹਵਚਨ) ਜਿੰਨ, ਭੂਤ, ਛਲੇਡੇ।

**غین** ***ਗ਼ੈਨ*** : ਬੱਦਲ, ਕਾਲਖ, ਹਨੇਰਾ, ਪਿਆਸ, ਬੁਲਬੁਲ, ਅਰਬੀ ਫ਼ਾਰਸੀ ਵਰਨਮਾਲਾ ਦੇ ਅੱਖਰ, ਗ਼ੈਨ ਦਾ ਉਚਾਰਨ; ਨਸ਼ੇ 'ਚ ਚੂਰ।

**غیور** ***ਗ਼ਯੂਰ*** : ਗ਼ੈਰਤ ਤੇ ਅਣਖ ਵਾਲਾ, ਅਣਖੀ, ਬੌਹਤ ਰਸ਼ਕ ਕਰਨ ਵਾਲਾ, ਸਾਲਿਕ, ਰੱਬੀ ਲੋਕ।

**غیوران** ***ਗ਼ਯੂਰਾਨ*** : ਸਾਲਿਕ ਲੋਕ, ਖ਼ੁਦਾ ਦੇ ਰਸਤੇ ਤੇ ਚੱਲਣ ਵਾਲੇ, ਸੂਫ਼ੀ।

# ف(ਫ਼ੇ)

ف *(ਫ਼ਾ/ਫ਼ੇ)* : ਫ਼ਾਰਸੀ ਵਰਨਮਾਲਾ ਦਾ ਤੇਈਵਾਂ ਅਤੇ ਅਰਬੀ ਦਾ ਵੀਂਹਵਾਂ ਅੱਖਰ, ਅਬਜਦ ਅਨੁਸਾਰ ਇਸ ਦੇ ੮੦ ਅੰਕ ਨਿਸ਼ਚਤ ਹਨ, ਫ਼ਾਰਸੀ ਵਿਚ ਏਹ ਆਮ ਤੌਰ ਤੇ ب(ਬ) پ(ਪ) ਤੇ و (ਵ) ਨਾਲ ਬਦਲ ਜਾਂਦਾ ਹੈ ਜਿਵੇਂ ਜ਼ਬਾਨ (ਜ਼ਫ਼ਾਨ), ਪੀਲ (ਫ਼ੀਲ), ਵਾਮ (ਫ਼ਾਮ) ਆਦਿ।

فا **ਫ਼ਾ** : 'ਬਾ' ਤੇ 'ਬ' ਦੇ ਅਰਥਾਂ ਵਿਚ ਵਰਤਿਆ ਜਾਂਦਾ ਹੈ ਜਿਵੇਂ 'ਫ਼ਾ' ਊ ਗੁਫ਼ਤ = ਉਸ ਨੇ ਉਸ ਨਾਲ ਗੱਲ ਕੀਤੀ; ਹੋਰ ਵੇਖੋ 'ਬਾ ਸ਼ਰਮੀਲਾ, ਸੁੰਘਣ ਵਾਲਾ, ਮਸ਼ੂਕ।

فاتح **ਫ਼ਾਤਿਹ** : ਖੋਲ੍ਹਣ ਵਾਲਾ, ਸ਼ੁਰੂ ਕਰਨ ਵਾਲਾ; ਮੁਕੱਦਮੇ ਦਾ ਫ਼ੈਸਲਾ ਕਰਨਾ ਵਾਲਾ, ਵਿਜੇਤਾ।

فاتحه **ਫ਼ਾਤਿਹਾ** : ਖੋਲ੍ਹਣ ਵਾਲੀ ਔਰਤ, ਫਤੇਹ ਕਰਨ ਵਾਲੀ ਔਰਤ, ਕਿਸੇ ਚੀਜ਼ ਦੀ ਭੂਮਿਕਾ, ਆਦਿ, ਅਰੰਭ, ਕੁਰਾਨ ਸ਼ਰੀਫ਼ ਦੇ ਪੈਹਲੇ ਸੂਰਤ ਦਾ ਨਾਮ, ਮੁਰਦੇ ਨੂੰ ਬਖਸ਼ੇ ਜਾਣ ਲਈ ਕੀਤੀ ਗਈ ਅਰਦਾਸ।

فاتحهخوانی **ਫ਼ਾਤਿਹਾ ਖ਼੍ਵਾਨੀ** : ਮਿਰਤਕ ਲਈ ਅੰਤਮ ਅਰਦਾਸ।

فاتحهٔخیر **ਫ਼ਾਤਿਹਾ-ਏ-ਖ਼ੈਰ** : ਖ਼ੈਰ ਦੀ ਦੁਆ, ਨੇਕ ਦੁਆ।

فاتحهٔفکرت **ਫ਼ਾਤਿਹਾ-ਏ-ਫ਼ਿਕਰਤ** : ਪੈਹਲਾ ਸ਼ਬਦ, ਮੁਢਲੇ (ਦੋ) ਸ਼ਬਦ।

فاجر **ਫ਼ਾਜਿਰ** : ਬਦਕਾਰ, ਵਿਭਚਾਰੀ, ਪਾਪੀ; ਜਾਦੂਗਰ; ਮਾਲਦਾਰ।

فاجره **ਫ਼ਾਜਿਰਾ** : ਬਦਕਾਰ ਔਰਤ।

فاحش **ਫ਼ਾਹਿਸ਼** : ਵਿਭਚਾਰੀ, ਭੈੜਾ, ਹਰਾਮਕਾਰ।

فاحشه **ਫ਼ਾਹਿਸ਼ਾ** : ਬਦਕਾਰ (ਔਰਤ), ਵਿਭਚਾਰਨ।

فاخته **ਫ਼ਾਖ਼ਤਾ** : ਇਕ ਪੰਛੀ ਦਾ ਨਾਮ, ਘੁੱਗੀ।

فاخر **ਫ਼ਾਖ਼ਿਰ** : ਫ਼ਖਰ (ਮਾਨ) ਕਰਨ ਵਾਲਾ, ਚੰਗੇਰਾ, ਤੋਹਫ਼ਾ; ਬੌਹਮੁੱਲਾ, ਕੀਮਤੀ।

فاخره **ਫ਼ਾਖ਼ਿਰਾ** : ਬੌਹਮੁੱਲੀ (ਵਸਤੂ)।

فاراب **ਫ਼ਾਰਾਬ** : ਤੁਰਕਿਸਤਾਨ ਦੇ ਇਕ ਸ਼ੈਹਰ ਦਾ ਨਾਮ ਜੋ ਮੁਅਲਿਮ-ਏ-ਸਾਨੀ ਅਬੂਨਸਰ ਫ਼ਾਰਾਬੀ ਦੀ ਜਨਮ-ਭੂਮੀ ਹੈ।

فارابی **ਫ਼ਾਰਾਬੀ** : 'ਫ਼ਾਰਾਬ' ਦਾ ਰੈਹਣ ਵਾਲਾ।

فارد **ਫ਼ਾਰਿਦ** : ਇਕਲਾ, ਕੱਲਮ-ਕੱਲਾ, ਅਡਰਾ, ਵੱਖਰਾ, ਅਦੁੱਤੀ।

فارس **ਫ਼ਾਰਿਸ** : ਘੋੜਸਵਾਰ, ਘੋੜੇ ਦਾ ਮਾਲਕ; ਸਿਆਣਾ, ਬੁੱਧੀਮਾਨ; ਪਾਰਸ پارس ਦਾ ਅਰਬੀ ਰੂਪਾਂਤਰ, ਫਾਰਸ ਈਰਾਨ ਦੇਸ਼ ਦਾ ਦੂਜਾ ਨਾਮ।

فارسی **ਫ਼ਾਰਸੀ** : 'ਫ਼ਾਰਸ' فارس ਨਾਲ ਸਬੰਧਤ, ਫ਼ਾਰਸ ਦੀ ਉਪਭਾਸ਼ਾ ਜੋ ਸਤ ਪਰਕਾਰ ਦੀ ਹੈ।

فارسیخوان **ਫ਼ਾਰਸੀ-ਖ਼੍ਵਾਨ,**
فارسیدان **ਫ਼ਾਰਸੀ-ਦਾਨ** : ਫ਼ਾਰਸੀ ਜਾਣਨ ਵਾਲਾ, ਫ਼ਾਰਸੀ ਦਾ ਵਿਦਵਾਨ।

فارغ **ਫ਼ਾਰਿਗ਼** : ਖ਼ਾਲੀ, ਵੇਹਲਾ, ਬਿਨਾ ਕੰਮ, ਬੇਕਾਰ; ਬੇਫ਼ਿਕਰ, ਨਿਸਚਿੰਤ, ਸੌਖਾ।

فارغالبال **ਫ਼ਾਰਿਗ਼-ਉਲ-ਬਾਲ** : ਬੇਫ਼ਿਕਰ, ਸੌਖਾ ਖ਼ੁਸ਼ਹਾਲ, ਜਿਸ ਨੂੰ ਕੋਈ ਕੰਮ ਨਾ ਹੋਵੇ।

فارغ‌البالی ***ਫ਼ਾਰਿਗ-ਉਲ-ਬਾਲੀ*** : ਬੇਫ਼ਿਕਰੀ, ਸੌਖ, ਚੈਨ, ਖ਼ੁਸ਼ਹਾਲੀ।

فارغ‌خطی ***ਫ਼ਾਰਿਗ-ਖ਼ੱਤੀ*** : ਅਜ਼ਾਦੀ ਨਾਮਾ, ਓਹ ਦਸਤਾਵੇਜ਼ ਜਿਸ ਦੁਆਰਾ ਕਿਸੇ, ਨੂੰ ਮੁਕਤ ਕੀਤਾ ਗਿਆ ਹੋਵੇ, ਤਲਾਕ-ਨਾਮਾ, ਬੇਬਾਕੀ ਦੀ ਰਸੀਦ, ਫ਼ਾਰਗ ਕਰਨਾ, ਛੁਟਕਾਰਾ ਦੇਣਾ, ਛੁੱਟੀ ਦੇਣਾ।

فاروق ***ਫ਼ਾਰੂਕ਼*** : ਦੋ ਚੀਜ਼ਾਂ ਵਿਚ ਫ਼ਰਕ ਕਰਨ ਵਾਲਾ, ਸੱਚ ਤੇ ਝੂਠ ਦਾ ਨਿਤਾਰਾ ਕਰਨ ਵਾਲਾ, ਦੂਜੇ ਖ਼ਲੀਫ਼ਾ ਹਜ਼ਰਤ ਉਮਰ ਦੀ ਉਪਾਧੀ, ਜੋ ਸੱਚ ਤੇ ਝੂਠ ਵਿਚ ਫ਼ਰਕ ਕਰਨ ਵਾਲੇ ਸਨ, ਇਸੇ ਲਈ ਓਹਨਾਂ ਨੂੰ ਫ਼ਾਰੂਕ-ਏ-ਆਦਿਲ ਵੀ ਕੈਂਹਦੇ ਹਨ।

فاروق‌اعظم ***ਫ਼ਾਰੂਕ-ਏ-ਅਅਜਮ*** : ਹਜ਼ਰਤ ਉਮਰ ਦੀ ਉਪਾਧੀ।

فاروقی ***ਫ਼ਾਰੂਕੀ*** : ਫ਼ਾਰੂਕ ਨਾਲ ਸਬੰਧਤ, ਹਜ਼ਰਤ ਉਮਰ ਫ਼ਾਰੂਕ ਦੀ ਔਲਾਦ।

فاریاب ***ਫ਼ਾਰਯਾਬ,*** فاریاو ***ਫ਼ਾਰਯਾਵ*** : (ਪਾਰਯਾਬ ਦਾ ਅਰਬੀ ਰੂਪਾਂਤਰ) ਬਲਖ਼ ਦੇ ਨੇੜੇ ਖ਼ੁਰਾਸਾਨ ਦੇ ਇਕ ਸ਼ੈਹਰ ਦਾ ਨਾਮ, ਜਿਥੋਂ ਦਾ ਪਰਸਿੱਧ ਸ਼ਾਇਰ ਜ਼ਹੀਰਫ਼ਾਰਯਾਬੀ ਹੋਇਆ ਹੈ।

فاریابی ***ਫ਼ਾਰਯਾਬੀ*** : ਫ਼ਾਰਯਾਬ ਨਾਲ ਸਬੰਧਤ।

فاسخ ***ਫ਼ਾਸਿਖ਼*** : ਫਸਖ਼ ਕਰਨ ਵਾਲਾ, ਬਰਬਾਦ ਕਰਨ ਵਾਲਾ ; ਤਬਾਹ ਹੋਣ ਵਾਲਾ; ਬੈਅ ਤੋੜਨ ਵਾਲਾ, ਇਰਾਦਾ ਤੋੜਨ ਵਾਲਾ।

فاسد ***ਫ਼ਾਸਿਦ*** : ਵਿਗੜਿਆ ਹੋਇਆ, ਭਰਿਸ਼ਟ, ਖ਼ਰਾਬ, ਤਬਾਹ, ਬਰਬਾਦ, ਨਿਕੰਮਾ, ਫ਼ਸਾਦੀ, ਝਗੜਾਲੂ।

فاسق ***ਫ਼ਾਸਿਕ਼*** : ਤੁਛ, ਨਿਕੰਮਾ; ਬਦਕਾਰ, ਵਿਭਚਾਰੀ, ਝੂਠਾ।

فاسقه ***ਫ਼ਾਸਿਕ਼ਾ*** : ਬਦਕਾਰ (ਔਰਤ), ਵਿਭਚਾਰਨ।

فاش ***ਫ਼ਾਸ਼*** : ਪਰਗਟ, ਸਪੱਸ਼ਟ।

فاش‌کردن ***ਫ਼ਾਸ਼ ਕਰਦਨ*** : ਭੇਤ ਪਰਗਟ ਕਰ ਦੇਣਾ।

فاصل ***ਫ਼ਾਸਿਲ*** : ਅੱਡ ਕਰਨ ਵਾਲਾ, ਦੋ ਚੀਜ਼ਾਂ ਵਿਚ ਫ਼ਰਕ ਕਰਨ ਵਾਲਾ।

فاصله ***ਫ਼ਾਸਿਲਾ*** : ਫ਼ਰਕ, ਅੰਤਰ, ਦੂਰੀ, ਪੈਂਡਾ, ਮੈਦਾਨ ਦੀ ਚੁੜਾਈ।

فاضل ***ਫ਼ਾਜ਼ਿਲ*** : ਫ਼ਜ਼ੀਲਤ (ਵਡਿਆਈ) ਵਾਲਾ, ਬੁੱਧੀਮਾਨ, ਵਿਦਵਾਨ ਬਜ਼ੁਰਗ; ਉੱਚੇ ਮਰਤਬੇ ਵਾਲਾ, ਬਚਿਆ ਹੋਇਆ, ਵਾਧੂ।

فاضلات ***ਫ਼ਾਜ਼ਿਲਾਤ*** : ਓਹ ਪਾਣੀ ਜੋ ਨੈਹਰ ਭਰ ਜਾਣ ਕਾਰਨ ਕੰਢਿਆਂ ਤੋਂ ਬਾਹਰ ਨਿਕਲੇ ਵਾਧੂ ਤੇ ਬਚੀ ਹੋਈ ਰਕਮ।

فاضله ***ਫ਼ਾਜ਼ਿਲਾ*** : (ਫ਼ਾਜ਼ਿਲ ਦਾ ਇਸਤਰੀ ਲਿੰਗ) ਬਖ਼ਸ਼ਸ਼, ਵਿਦਵਾਨ ਇਸਤਰੀ।

فاطمه ***ਫ਼ਾਤ਼ਿਮਾ*** : ਇਸਤਰੀ ਜਿਸ ਨੇ ਦੋ ਸਾਲਾ ਬੱਚੇ ਦਾ ਦੁੱਧ ਛੁਡਾਇਆ ਹੋਵੇ, ਬੱਚੇ ਨੂੰ ਦੁਧ ਨਾ ਚੁੰਘਾਉਣ ਵਾਲੀ ਔਰਤ, ਹਜ਼ਰਤ ਮੁਹੰਮਦ ਸਾਹਿਬ ਦੀ ਸਾਹਿਬਜ਼ਾਦੀ ਦਾ ਪਵਿੱਤਰ ਨਾਮ ਜੋ ਹਜ਼ਰਤ ਇਮਾਮ ਹਸਨ ਤੇ ਹੁਸੈਨ ਦੀ ਮਾਤਾ ਸੀ।

فاعل ***ਫ਼ਾਇਲ*** : ਕੰਮ ਕਰਨ ਵਾਲਾ, ਕਰਤਾ।

فاعل‌ومفعول ***ਫ਼ਾਇਲ-ਓ-ਮਫ਼ਊਲ*** : ਕਰਤਾ ਤੇ ਕਰਮ, ਕੰਮ ਕਰਨ ਵਾਲਾ ਤੇ ਜਿਸ ਨਾਲ ਕੀਤਾ ਜਾਵੇ; ਬਦਕਾਰੀ ਕਰਨ ਤੇ ਕਰਵਾਉਣ ਵਾਲੇ ਦੋਹਾਂ ਲਈ ਆਉਂਦਾ ਹੈ।

فاقه ***ਫ਼ਾਕ਼ਾ*** : ਭੁਖਿਆਂ ਰੈਹਣਾ, ਜ਼ਰੂਰਤ, ਗਰੀਬੀ।

فاقه‌کش ***ਫ਼ਾਕ਼ਾ-ਕਸ਼*** : ਦਿਨ ਦਾ ਵਰਤ/ਰੋਜ਼ਾ ਰੱਖਣ ਵਾਲਾ, ਭੁੱਖਿਆਂ ਰੈਹਣ ਵਾਲਾ।

فاقه‌کشی ***ਫ਼ਾਕ਼ਾਕਸ਼ੀ*** : ਭੁੱਖ ਵਰਤ, ਫ਼ਾਕਾ ਕਰਨਾ, ਗਰੀਬੀ।

فاقه‌مست ***ਫ਼ਾਕ਼ਾ-ਮਸਤ*** : ਫ਼ਾਕੇ ਵਿਚ ਮਸਤ ਰੈਹਣ ਵਾਲਾ।

فاقه‌مستی ***ਫ਼ਾਕ਼ਾ-ਮਸਤੀ*** : ਫ਼ਾਕੇ ਵਿਚ ਸੰਤੋਖ ਰੱਖਣਾ, ਫ਼ਾਕੇ 'ਚ ਬੇਫ਼ਿਕਰੀ।

فال ***ਫ਼ਾਲ*** : ਸ਼ਗਨ, ਗ਼ੈਬ ਦੀ ਗੱਲ, ਭਵਿੱਖ-ਬਾਣੀ।

فالِ طغرا **ਫ਼ਾਲ-ਏ-ਤੁਗ਼ਰਾ** : ਕੁਰਾਨ ਸ਼ਰੀਫ਼ ਜਿਸ ਦੀ ਓਹ ਫ਼ਾਲ ਜਿਸ ਵਿਚ ਕਿਸੇ ਪੰਨੇ ਦੇ ਅਰੰਭ ਵਿਚ ਅੱਲਾਹ ਦਾ ਨਾਮ ਨਿਕਲ ਆਵੇ, ਅਜੇਹੀ ਫ਼ਾਲ ਨੂੰ ਬੜਾ ਸ਼ੁਭ ਸਮਝਿਆ ਜਾਂਦਾ ਹੈ।

فالکباز **ਫ਼ਾਲਕ-ਬਾਜ਼** : ਗਲੀਆਂ ਬਜ਼ਾਰਾਂ ਵਿਚ ਫ਼ਾਲ ਕੱਢਣ ਵਾਲਾ ਆਦਮੀ; ਰਾਵਲ।

فالگر **ਫ਼ਾਲਗਰ,** فالگو **ਫ਼ਾਲਗੋ,** فالگیر **ਫ਼ਾਲਗੀਰ** : ਫ਼ਾਲ ਦੇਖਣ ਜਾਂ ਕੱਢਣ ਵਾਲਾ।

فال **ਫ਼ਾਲ** : ਈਰਾਨ ਵਿਚ ਰਿਵਾਜ ਹੈ ਕਿ ਮੇਵੇ ਵੇਚਣ ਵਾਲੇ ਆਪਣੀ ਦੁਕਾਨ ਵਿਚ ਵੱਖ ਵੱਖ ਮੇਵਿਆਂ ਦੀਆਂ ਛੋਟੀਆਂ ਛੋਟੀਆਂ ਢੇਰੀਆਂ ਲਾ ਦਿੰਦੇ ਹਨ ਏਹਨਾਂ ਢੇਰੀਆਂ ਨੂੰ ਫ਼ਾਲ ਆਖਦੇ ਹਨ ਜਿਵੇਂ : ਸੇਬ, ਅਨਾਰ, ਅਮਰੂਦ, ਅਨਾਬ ਦੀ ਇਕ ਇਕ ਢੇਰੀ।

فالج **ਫ਼ਾਲਿਜ** : ਇਕ ਰੋਗ ਦਾ ਨਾਮ ਜਿਸ ਨਾਲ ਮਨੁੱਖ ਦਾ ਅੱਧਾ ਸਰੀਰ ਢਿੱਲਾ, ਸੁਸਤ ਤੇ ਨਕਾਰਾ ਹੋ ਜਾਂਦਾ ਹੈ, ਅਧਰੰਗ, ਮੋਟੀ ਕੁਹਾਣ ਵਾਲਾ ਊਠ; ਵਿਜੇਤਾ।

فالجزدہ **ਫ਼ਾਲਿਜ਼-ਜ਼ਦਾ** : ਅਧਰੰਗ ਦਾ ਰੋਗੀ।

فالودہ **ਫ਼ਾਲੂਦਾ** : ਫ਼ਲੂਦਾ, ਚਾਵਲਾਂ ਦੀ ਜੰਮੀ ਹੋਈ ਪਿੱਛ ਜਾਂ ਪੱਕਿਆ ਹੋਇਆ ਨਸ਼ਾਸਤਾ ਜਿਸ ਨੂੰ ਛਾਣ ਕੇ ਸੇਵੀਆਂ ਜੇਹੀਆਂ ਬਣਾ ਲੈਂਦੇ ਹਨ ਫਿਰ ਦੁੱਧ ਤੇ ਸ਼ੱਕਰ ਮਿਲਾ ਕੇ ਖਾਂਦੇ ਹਨ।

فالوذ **ਫ਼ਾਲੂਜ਼,** فالونج **ਫ਼ਾਲੂਜ਼ਜ,** فالونق **ਫ਼ਾਲੂਜ਼ਕ** : ਫ਼ਲੂਦਾ।

فام **ਫ਼ਾਮ** : ਰੰਗ, ਰੂਪ, ਮੂੰਹ-ਮੁਹਾਂਦਰਾ; ਵਰਗਾ, ਵਾਂਗ, ਉਜੇਹਾ, (ਜਿਵੇਂ ਸਬਜ਼ਫਾਮ = ਹਰੇ ਰੰਗ ਵਾਲਾ) ਖ਼ੁਰਾਸਾਨ ਵਿਚ ਇਕ ਕਸਬੇ ਦਾ ਨਾਮ।

فانوس **ਫ਼ਾਨੂਸ** : ਹੁੱਜਤਾਂ ਕਰਨ ਜਾਂ ਕੱਢਣ ਵਾਲਾ, ਘੁੰਤਰੀ, ਗਲਾਧੜ, ਲੁਤਰਾ, ਚੁਗਲਖ਼ੋਰ; ਲੈਂਪ ਦੀ ਚਿਮਨੀ, ਸ਼ੀਸ਼ੇ ਦਾ ਪਾਤਰ ਜਿਸ ਵਿਚ ਸ਼ਮ੍ਹਾ ਬਾਲਦੇ ਹਨ ਤੇ ਜੋ ਆਪਣੀ ਰੋਸ਼ਨੀ ਬਾਹਰ ਪਰਗਟ ਕਰਦੀ ਹੈ, ਸ਼ਮ੍ਹਾਦਾਨ, ਚਰਾਗਦਾਨ।

فانوسِ خیال/خیالی **ਫ਼ਾਨੂਸ-ਏ-ਖ਼ਯਾਲ/ਖ਼ਯਾਲੀ** : ਇਕ ਪਰਕਾਰ ਦਾ ਫ਼ਾਨੂਸ, ਜਿਸ ਵਿਚ ਕਾਗਜ਼ੀ ਤਸਵੀਰਾਂ ਕੱਟ ਕੇ ਲਾਉਂਦੇ ਹਨ ਤੇ ਉਸ ਵਿਚ ਰੋਸ਼ਨੀ ਕਰਦੇ ਹਨ, ਉਸ ਨੂੰ ਚਕਰ ਦਿੰਦੇ ਰੈਂਹਦੇ ਹਨ, ਜਿਸ ਨਾਲ ਤਸਵੀਰਾਂ ਬੜਾ ਸੁੰਦਰ ਦ੍ਰਿਸ਼ ਪੇਸ਼ ਕਰਦੀਆਂ ਹਨ।

فانوسِ نورنج **ਫ਼ਾਨੂਸ-ਏ-ਨੌਰੰਜ** : ਸੰਗਤਰੇ ਦੇ ਬਾਹਰਲੇ ਛਿੱਲੜ (ਖੋਖੇ) ਦੀ ਬਣਾਈ ਹੋਈ ਸ਼ਮ੍ਹਾ।

فانہ **ਫ਼ਾਨਾ** : ਪੱਚਰ, ਚਪਟੀ ਲੱਕੜੀ ਜੇਹੜੀ ਦਰਜ ਨੂੰ ਚੌੜੀ ਕਰਨ ਲਈ ਉਸ ਵਿਚ ਠੋਕਦੇ ਹਨ ਅਤੇ ਜੋ ਲੱਕੜ ਚੀਰਨ ਵੇਲੇ ਕੰਮ ਦਿੰਦੀ ਹੈ; ਲੱਕੜ ਦੀ ਚਿਟਕਣੀ ਜੋ ਦਰਵਾਜ਼ੇ ਨੂੰ ਚੰਗੀ ਤਰ੍ਹਾਂ ਬੰਦ ਕਰਨ ਲਈ ਚੁਗਾਠ ਵਿਚ ਲਗਾਈ ਜਾਂਦੀ ਹੈ।

فانی **ਫ਼ਾਨੀ** : ਫ਼ਨਾਹ ਹੋਣ ਵਾਲਾ, ਮਰਨ ਵਾਲਾ, ਸਦਾ ਨਾ ਰੈਹਣ ਵਾਲਾ, ਨਾਸ਼ਵਾਨ, ਸੂਫ਼ੀਆਂ ਦੀ ਪਰਭਾਸ਼ਾ ਵਿਚ ਓਹ ਸੂਫ਼ੀ ਜੋ ਫ਼ਨਾ ਦਾ ਦਰਜਾ ਪਰਾਪਤ ਕਰ ਚੁਕਾ ਹੋਵੇ।

فاوا **ਫ਼ਾਵਾ** : ਬੇਇਜ਼ਤੀ, ਸ਼ਰਮਿੰਦਗੀ, ਬਦਨਾਮੀ; ਸ਼ਰਮਿੰਦਾ, ਬਦਨਾਮ, ਬੇਇਜ਼ਤ।

فائت **ਫ਼ਾਇਤ** : ਨਾਸ਼ਵਾਨ।

فائدہ **ਫ਼ਾਇਦਾ** : ਲਾਭ, ਸੂਦ, ਓਹ ਚੀਜ਼ ਜੋ ਲਈ ਜਾਂ ਦਿੱਤੀ ਜਾਵੇ, ਨਿਸ਼ਾਨ, ਚਿੰਨ੍ਹ; ਸਦਾਚਾਰਕ ਸਾਰ (ਪੁਸਤਕ, ਕਹਾਣੀ, ਆਦਿ ਦਾ), ਇਸ਼ਤਿਹਾਰ, ਵਿਗਿਆਪਨ; ਵਰਤੋਂ, ਪਰਯੋਗ, ਨਤੀਜਾ, ਪਰਾਪਤੀ।

فائدہمند **ਫ਼ਾਇਦਾ-ਮੰਦ** : ਲਾਭਦਾਇਕ।

فائز **ਫ਼ਾਇਜ਼** : ਮੁਰਾਦ ਪਾਉਣ ਵਾਲਾ, ਸਫਲ ਹੋਣ ਵਾਲਾ, ਕਾਮਯਾਬ, ਵਿਜੇ ਪਰਾਪਤ ਕਰਨ ਵਾਲਾ ਛੁਟਕਾਰਾ ਪਾਉਣ ਵਾਲਾ, ਪੌਹਚਣ ਵਾਲਾ।

فائض **ਫ਼ਾਇਜ਼** : ਫੈਜ਼ ਪੌਹਚਾਉਣ ਵਾਲਾ, ਖੁਲ੍ਹ-ਦਿਲਾ, ਅਮੀਰ, ਵਗਣ ਵਾਲਾ।

**فائق** ***ਫ਼ਾਇਕ*** : ਉੱਚਾ ਹੋਣ ਵਾਲਾ, ਵਡਿਆਈ ਵਾਲਾ, ਚੰਗੇਰਾ; ਚੁਣਿਆ ਹੋਇਆ; ਵਾਧੂ, ਜ਼ਿਆਦਾ, ਵਧਿਆ ਹੋਇਆ।

**فتاح** ***ਫ਼ੱਤਾਹ*** : ਖੋਲ੍ਹਣ ਵਾਲਾ, ਹੁਕਮ ਕਰਨ ਵਾਲਾ, ਹਾਕਮ, ਅਲਾ ਾ ਦਾ ਇਕ ਗੁਣਵਾਚੀ ਨਾਮ।

**فتح** ***ਫ਼ਤਹ*** : ਖੋਲ੍ਹਣਾ, ਮੁਲਕ ਜਿਤਣਾ; ਮੁਕਦਮੇ ਦਾ ਫ਼ੈਸਲਾ; ਹਰਫ਼ ਉਤੇ ਜ਼ਬਰ, ਦਾ ਚਿੰਨ੍ਹ ਲਾਉਣਾ, ਵਿਜੇ, ਜਿੱਤ, ਕਾਮਯਾਬੀ; ਬਹਾਰ ਦੇ ਮੀਂਹ ਦਾ ਅਰੰਭ; ਕੁਸ਼ਤੀ ਦਾ ਇਕ ਦਾਅ।

**فتح الباب** ***ਫ਼ਤਹ-ਉਲ-ਬਾਬ*** : ਦਰਵਾਜ਼ਾ ਖੋਲ੍ਹਣਾ; ਬਰਸਾਤ ਰੁੱਤ ਦਾ ਅਰੰਭ।

**فتح مند** ***ਫ਼ਤਹਮੰਦ,*** **فتح نصیب** ***ਫ਼ਤਹ-ਨਸੀਬ*** : ਜਿੱਤਣ ਵਾਲਾ, ਵਿਜੇਤਾ।

**فتح نشان** ***ਫ਼ਤਹ-ਨਿਸ਼ਾਨ*** : ਜਿੱਤ ਦਾ ਝੰਡਾ।

**فتحه** ***ਫ਼ਤਹਾ*** : ਪਰਸਿੱਧ ਚਿੰਨ੍ਹ 'ਜ਼ਬਰ' ( ) ਜੋ ਹਰਫ਼ ਦੇ ਉਤੇ ਛੋਟੀ ਤਿਰਛੀ ਡੰਡੀ ਖਿਚ ਕੇ ਬਣਾਇਆ ਜਾਂਦਾ ਹੈ, ਜਿਵੇਂ 'ਸਰ' ਸ਼ਬਦ ਦੇ ਹਰਫ਼ 'ਸੀਨ' ਉਤੇ।

**فتراک** ***ਫ਼ਿਤਰਾਕ*** : ਓਹ ਤਸਮਾ ਜੋ ਕਾਠੀ ਦੇ ਹੰਨੇ ਨਾਲ ਅੱਗੇ ਪਿਛੇ ਲੱਗਾ ਹੁੰਦਾ ਹੈ ਤੇ ਜਿਸ ਨਾਲ ਸ਼ਿਕਾਰ ਆਦਿ ਨੂੰ ਲਟਕਾ ਲੈਂਦੇ ਹਨ, ਸ਼ਿਕਾਰ ਬੰਦ, ਸ਼ਿਕਾਰੀ ਦਾ ਥੈਲਾ।

**فتن** ***ਫ਼ਿਤਨ*** : (ਫ਼ਿਤਨਾ **فتنه** ਦਾ ਬੌਹਵਚਨ) ਫ਼ਿਤਨੇ, ਫ਼ਸਾਦ।

**فتنه** ***ਫ਼ਿਤਨਾ*** : ਗੁਮਰਾਹੀ, ਗੁਮਰਾਹ ਕਰਨਾ, ਕੁਰਾਹੇ ਪਾਉਣਾ, ਪਾਗਲਪਣ, ਬਦਨਾਮੀ, ਕੁਫ਼ਰ; ਪਾਗਲ ਹੋਣਾ, ਬਦਨਾਮ ਕਰਨਾ, ਅਜ਼ਮਾਇਸ਼, ਹੈਰਾਨਗੀ, ਬਲਵਾ, ਸਰਕਸ਼ੀ, ਔਲਾਦ, ਬਾਲ ਬੱਚੇ, ਮਾਲ, ਧਨ-ਮਾਲ; ਮੋਹਤ ਹੋਇਆ, ਮਸ਼ੂਕ, ਮੈਹਬੂਬ; ਫ਼ਸਾਦ, ਲੜਾਈ, ਝਗੜਾ, ਗੜਬੜ; ਦੋਸ਼।

**فتنه انگیز** ***ਫ਼ਿਤਨਾ-ਅੰਗੇਜ਼,*** **فتنه پرداز** ***ਫ਼ਿਤਨਾ-ਪਰਦਾਜ਼,*** **فتنه جو** ***ਫ਼ਿਤਨਾ-ਜੂ,*** **فتنه زا** ***ਫ਼ਿਤਨਾ-ਜ਼ਾ,*** **فتنه ساز** ***ਫ਼ਿਤਨਾ-ਸਾਜ਼,*** **فتنه سامان** ***ਫ਼ਿਤਨਾ-ਸਾਮਾਨ*** : ਟੰਟਾ ਖੜਾ ਕਰਨ ਵਾਲਾ, ਫ਼ਸਾਦੀ, ਆਕੀ, ਬਾਗੀ, ਝਗੜਾਲੂ।

**فتنهٔ عالم** ***ਫ਼ਿਤਨਾ-ਏ-ਆਲਮ*** : ਸੰਸਾਰ ਵਿਚ ਫ਼ਸਾਦ ਖੜਾ ਕਰ ਦੇਣ ਵਾਲਾ, ਮਸ਼ੂਕ।

**فتوح** ***ਫ਼ੁਤੂਹ*** : (ਫ਼ਤਹ **فتح** ਦਾ ਬੌਹਵਚਨ) ਜਿੱਤਾਂ।

**فتوحات** ***ਫ਼ੁਤੂਹਾਤ*** : (ਫ਼ੁਤੂਹ **فتوح** ਦਾ ਬੌਹਵਚਨ ) ਜਿੱਤਾਂ।

**فتوحی** ***ਫ਼ੁਤੂਹੀ*** : ਇਕ ਪਰਕਾਰ ਦੀ ਜੈਕਟ ਜਾਂ ਵਾਸਕਟ।

**فتور** ***ਫ਼ੁਤੂਰ*** : ਸੁਸਤ ਹੋਣਾ, ਸੁਸਤੀ; ਬੁਰਾਈ, ਖ਼ਰਾਬੀ, ਕਮਜ਼ੋਰੀ; ਝਗੜਾ, ਫ਼ਸਾਦ, ਗੜਬੜ, ਦੰਗਾ।

**فتویٰ** ***ਫ਼ਤਵਾ*** : ਸ਼ਰ੍ਹਾ ਦਾ ਹੁਕਮ, ਸ਼ਰਾ ਦਾ ਫ਼ੈਸਲਾ, ਕਾਜ਼ੀ ਦਾ ਸ਼ਰਈ ਫ਼ੈਸਲਾ।

**فتیله** ***ਫ਼ਤੀਲਾ*** : ਹਰ ਵੱਟੀ ਹੋਈ ਚੀਜ਼, ਮੋਟੀ ਬੱਤੀ।

**فجر** ***ਫ਼ਜਰ*** : ਪੌਹ-ਫੁਟਾਲਾ, ਤੜਕਾ, ਸਵੇਰਾ; ਪਾਣੀ ਜਾਰੀ ਕਰਨਾ, ਅਯੋਗ ਭੋਗ (ਜ਼ਨਾਂ) ਕਰਨਾ, ਗੁਨਾਹ ਕਰਨਾ।

**فجور** ***ਫ਼ਜੂਰ*** : ਬਦਕਾਰ ਆਦਮੀ, ਹਰਾਮਕਾਰ, ਜ਼ਨਾਨੀ, ਵਿਭਚਾਰੀ।

**فحّاش** ***ਫ਼ੱਹਾਸ਼*** : ਬੜਾ ਬਦ-ਜ਼ਬਾਨ, ਵੱਡਾ ਬਦਕਾਰ, ਹਰਾਮਕਾਰ, ਗੰਦਾ।

**فحش** ***ਫ਼ਹਸ਼*** : ਬਦਕਾਰੀ ਦਾ ਹੱਦ ਤੋਂ ਗੁਜ਼ਰਨਾ, ਬੇਹਯਾਈ ਦੀਆਂ ਗੱਲਾਂ, ਗਾਲ੍ਹਾਂ, ਭੈੜੀ ਗੱਲ, ਜ਼ਨਾ, ਵਿਭਚਾਰ।

**فخر** ***ਫ਼ਖ਼ਰ*** : ਵਡਿਆਈ, ਬਜ਼ੁਰਗੀ, ਨਾਜ਼, ਘੁਮੰਡ, ਗ਼ਰੂਰ, ਨਾਜ਼ ਕਰਨਾ, ਸ਼ੇਖੀ।

**فخرِ خاندان** ***ਫ਼ਖ਼ਰ-ਏ-ਖ਼ਾਨਦਾਨ*** : ਓਹ ਵਿਅਕਤੀ ਜਿਸ ਕਰਕੇ ਖ਼ਾਨਦਾਨ ਨੂੰ ਮਾਣ ਸਤਕਾਰ ਪਰਾਪਤ ਹੋਇਆ ਹੋਵੇ।

**فخریه** ***ਫ਼ਖ਼ਰੀਆ*** : ਫ਼ਖ਼ਰ ਕਰਕੇ, ਫ਼ਖ਼ਰ ਦੇ ਤੌਰ ਤੇ, ਵਡਿਆਈ ਸਦਕਾ।

**فخراج** ***ਫ਼ਖ਼ਰਾਜ*** : ਪਰਸਿੱਧ ਹੀਰਾ ਕੋਹੇਨੂਰ, ਜੋ ਮੁਗ਼ਲ ਬਾਦਸ਼ਾਹਾਂ ਤੋਂ ਨਾਦਰਸ਼ਾਹ ਅਫ਼ਗਾਨਿਸਤਾਨ ਲੈ ਗਿਆ ਤੇ ਸ਼ਾਹ-ਸ਼ੁਜਾਅ ਤੋਂ ਮਹਾਰਾਜਾ ਰਣਜੀਤ ਸਿੰਘ ਪਾਸ ਪੁਜਾ, ਫਿਰ ਅੰਗਰੇਜ਼ ਬਾਦਸ਼ਾਹਾਂ (ਇੰਗਲਿਸਤਾਨ) ਦੇ ਤਾਜ ਵਿਚ ਜਾ ਟਿਕਿਆ।

**فخرالدین رازی** ***ਫ਼ਖ਼ੱਰੁਦੀਨ ਰਾਜ਼ੀ*** : ਇਮਾਮ ਫ਼ਖ਼ੱਰ-ਉਦ-ਦੀਨ ਰਾਜ਼ੀ ਜੋ ਬੌਹਤ ਵੱਡੇ ਵਿਦਵਾਨ ਸਨ, ਤਫ਼ਸੀਰ-ਏ-ਕਬੀਰ ਸ਼ਤਾਲਿਬੁਲਆਲੀਆ ਆਦਿ ਓਹਨਾਂ ਦੀਆਂ ਪਰਸਿੱਧ ਰਚਨਾਵਾਂ ਹਨ, ਓਹਨਾਂ ਦਾ ਸ਼ਜ਼ਰਾ ਨਸਬ ਹਜ਼ਰਤ ਸੱਦੀਕ ਨਾਲ ਜਾ ਮਿਲਦਾ ਹੈ, ਓਹ ੨੫ ਰਮਜ਼ਾਨ ੫੪੩ ਹਿਜਰੀ ਨੂੰ ਜਨਮੇ। ਸ਼ਹਾਬੁੱਦੀਨ ਗ਼ੌਰੀ ਸਮੇਂ, ਓਹਨਾਂ ਦਾ ਵੱਡਾ ਮਰਤਬਾ ਸੀ, ਜਦ ਵੀ ਸਵਾਰ ਹੋ ਕੇ ਕਿਧਰੇ ਜਾਂਦੇ, ਤਿੰਨ ਸੌ ਸ਼ਗਿਰਦ ਓਹਨਾਂ ਨਾਲ ਹੁੰਦੇ। ੬੦੬ ਹਿਜਰੀ ਨੂੰ ਹਰਾਤ ਵਿਖੇ ਕਾਲਵਸ ਹੋਏ।

**فدا** ***ਫ਼ਿਦਾ*** : ਓਹ ਕੀਮਤ ਜੋ ਕੈਦੀ ਰਿਹਾਈ ਲਈ ਦਿੰਦਾ ਹੈ, ਸਿਰ ਦਾ ਮੁੱਲ, ਜਾਨ ਦੀ ਕੀਮਤ, ਕਿਸੇ ਦੇ ਬਦਲੇ ਜਾਨ ਦੇਣਾ; ਜੋ ਚੀਜ਼ ਸਦਕੇ ਕੀਤੀ ਜਾਵੇ, ਸਦਕਾ, ਕੁਰਬਾਨੀ, ਸਰਵਾਰਨਾ।

**فدائی** ***ਫ਼ਿਦਾਈ*** : ਕੁਰਬਾਨ ਹੋਣ ਵਾਲਾ।

**فدان** ***ਫ਼ੱਦਾਨ*** : ਹਲ ਦਾ ਜੂਲਾ, ਬਲਦਾਂ ਦੀ ਜੋੜੀ, ਜੋਗ, ਓਹ ਆਦਮੀ ਜੋ ਜਾਣ-ਬੁਝ ਕੇ ਅਜੇਹਾ ਕੰਮ ਕਰੇ, ਜਿਸ ਵਿਚ ਜਾਨ ਜਾਣ ਦਾ ਖ਼ਤਰਾ ਹੋਵੇ, ਪਰੇਮੀ।

**فدوی** ***ਫ਼ਿਦਵੀ*** : ਕੁਰਬਾਨ ਹੋਣ ਵਾਲਾ, ਕਿਸੇ ਦੇ ਬਦਲੇ ਜਾਨ ਦੇਣ ਵਾਲਾ।

**فدیہ** ***ਫ਼ਿਦਿਯਾ*** : ਸਿਰ ਦਾ ਮੁੱਲ, ਨਕਦ ਮੁਆਵਜ਼ਾ, ਓਹ ਮਾਲ ਜੋ ਕਿਸੇ ਦੀ ਰਿਹਾਈ ਲਈ ਦਿਤਾ ਜਾਵੇ, ਸਦਕਾ।

**فر** ***ਫ਼ਰ*** : ਸ਼ਾਨ-ਸ਼ੌਕਤ, ਦਬਦਬਾ, ਟੀਪ-ਟਾਪ, ਉਚਾਈ, ਰੋਸ਼ਨੀ, ਨੂਰ, ਸੁੰਦਰਤਾ, ਸਜਾਵਟ; ਹੜ੍ਹ; ਪੰਛੀ, ਖੰਭ; ਨੂਰ, ਪਰਛਾਵਾਂ।

**فرّ** ***ਫ਼ੱਰ*** : ਭੱਜਣ ਵਾਲਾ।

**فرا** ***ਫ਼ਰਾ*** : ਪੈਹਲਾਂ, ਅੱਗੇ, ਨੇੜੇ, ਪਰ, ਉੱਪਰ, ਉਤੇ, ਵਿਚ, ਦੂਰ, ਉੱਚਾ, ਬਲੰਦ; ਪਾਸਾ, ਤਰਫ਼, ਕੋਣਾ, ਗੁੱਠ।

**فراتر** ***ਫ਼ਰਾਤਰ*** : ਬੌਹਤ ਅਗੇ, ਨੇੜੇ।

**فرابرز** ***ਫ਼ਰਾਬੁਰਜ਼*** : ਦਾਰਾ ਬਾਦਸ਼ਾਹ ਦੇ ਇਕ ਸੈਨਾਪਤੀ ਦਾ ਨਾਮ।

**فرات** ***ਫ਼ੁਰਾਤ*** : ਮਿੱਠਾ ਪਾਣੀ; ਏਸ਼ੀਆਈ ਰੂਮ ਦੀ ਇਕ ਪਰਸਿੱਧ ਨਦੀ ਦਾ ਨਾਮ, ਸਮੁੰਦਰ।

**فراتان** ***ਫ਼ੁਰਾਤਾਨ*** : ਫ਼ੁਰਾਤ ਤੇ ਦਜਲਾ ਦੋਵੇਂ ਨਦੀਆਂ।

**فراتین** ***ਫ਼ਰਾਤੀਨ*** : ਰੱਬੀ (ਕਲਾਮ)।

**فراتین نواد** ***ਫ਼ਰਾਤੀਨ ਨਵਾਦ*** : ਅਸਮਾਨੀ ਗੱਲਾਂ।

**فراخ** ***ਫ਼ਰਾਖ਼*** : ਖੁੱਲਾ, ਵਿਸ਼ਾਲ, ਚੌੜਾ, ਬੌਹਤ ਸਸਤਾ।

**فراخ آستین** ***ਫ਼ਰਾਖ਼-ਆਸਤੀਨ*** : ਸਖ਼ੀ, ਦਾਨੀ।

**فراخ ابرو** ***ਫ਼ਰਾਖ਼-ਅਬਰੂ*** : ਖੁਲ੍ਹੇ ਭਰਵੱਟਿਆਂ ਵਾਲਾ, ਹਸ-ਮੁੱਖ।

**فراخ بال** ***ਫ਼ਰਾਖ਼-ਬਾਲ*** : ਖ਼ੁਸ਼ਹਾਲ, ਪੈਸੇ ਪਖੋਂ, ਅਮੀਰ।

**فراخ بین** ***ਫ਼ਰਾਖ਼-ਬੀਨ*** : ਸਭ ਨੂੰ ਇਕੋ ਨਜ਼ਰ ਨਾਲ ਵੇਖਣ ਵਾਲਾ।

**فراخ پیشانی** ***ਫ਼ਰਾਖ਼-ਪੇਸ਼ਾਨੀ*** : ਹਸ-ਮੁੱਖ।

**فراخ حوصلہ** ***ਫ਼ਰਾਖ਼-ਹੌਸਲਾ*** : ਸੈਹਣਸ਼ੀਲ, ਗੰਭੀਰ।

**فراخ دامن،** ***ਫ਼ਰਾਖ਼ਦਾਮਨ,*** **فراخ دست** ***ਫ਼ਰਾਖ਼ਦਸਤ*** : ਸਖ਼ੀ, ਦਾਨੀ, ਖੁੱਲ੍ਹੇ ਹੱਥ ਵਾਲਾ।

**فراخ دهن،** ***ਫ਼ਰਾਖ਼ਦਹਨ,*** **فراخ سخن** ***ਫ਼ਰਾਖ਼-ਸੁਖ਼ਨ*** : ਮੂੰਹ-ਫਟ, ਬੜਬੋਲਾ, ਬਕਵਾਸੀ।

**فراخ رو** ***ਫ਼ਰਾਖ਼-ਰੌ*** : ਤੇਜ਼ ਚਲਣ ਵਾਲਾ, ਫ਼ਜ਼ੂਲ ਖ਼ਰਚ।

**فراخ رو** ***ਫ਼ਰਾਖ਼-ਰੂ*** : ਹਸਮੁਖ, ਖ਼ੁਸ਼-ਰੈਹਣਾ।

**فراخ گوش** ***ਫ਼ਰਾਖ਼-ਗੋਸ਼*** : ਓਹ ਆਦਮੀ

ਜੋ ਇਕ ਕੰਨ ਸੁਣੇ ਤੇ ਦੂਜੇ ਕੰਨੋਂ ਕੱਢ ਦੇਵੇ।

**فراخی** ***ਫ਼ਰਾਖ਼ੀ*** : ਬੌਹਲਤਾ, ਵਿਸ਼ਾਲਤਾ, ਅਮੀਰੀ।

**فراخی‌گاه** ***ਫ਼ਰਾਖ਼ੀਗਾਹ*** : ਜਿੱਥੇ ਖਾਣ ਪੀਣ ਦੀਆਂ ਸਾਰੀਆ ਚੀਜ਼ਾਂ ਅਸਾਨੀ ਨਾਲ ਮਿਲ ਜਾਣ।

**فراخور** ***ਫ਼ਰਾਖ਼ੁਰ*** : ਯੋਗ, ਲਾਇਕ।

**فراخوری** ***ਫ਼ਰਾਖ਼ੁਰੀ*** : ਯੋਗਤਾ।

**فرادیس** ***ਫ਼ਰਾਦੀਸ*** : (ਫ਼ਿਰਦੌਸ **فردوس** ਦਾ ਬੌਹਵਚਨ) ਬਾਗ ਬਗੀਚੇ, ਬਹਿਸ਼ਤਾਂ।

**فرار** ***ਫ਼ਰਾਰ*** : ਭਗੌੜਾ।

**فرار** ***ਫ਼ਿਰਾਰ*** : ਭੱਜਣਾ, ਨੱਸਣਾ, ਦੌੜ ਜਾਣਾ।

**فراری** ***ਫ਼ਿਰਾਰੀ*** : ਭਗੋੜਾ, ਭੱਜਿਆ ਹੋਇਆ।

**فراز** ***ਫ਼ਰਾਜ਼*** : ਖੁਲ੍ਹਾ, ਵਿਸ਼ਾਲ, ਫੈਲਿਆ ਹੋਇਆ, ਬੰਦ, ਬੰਨ੍ਹਿਆ ਹੋਇਆ, ਨੀਵਾਂ, ਉੱਪਰ, ਉਤੇ, ਹੇਠਾਂ, ਅੱਗੇ, ਪਿਛੇ, ਉਚਾਈ; ਨਿਵਾਣ, ਨੇੜੇ, ਕਰੀਬ, ਦੂਰ, ਇਸ ਪਿੱਛੋਂ; ਦੂਜੀ ਵਾਰ; ਰੋਸ਼ਨ; ਇਕੱਠਾ, ਮੇਲ, ਸੰਜੋਗ; ਬਾਗ਼ੀ, ਆਕੀ, ਮਰਦ ਦਾ ਗੁਪਤ ਅੰਗ, ਲਿੰਗ, ਜ਼ਿਆਦਾ, ਬੌਹਤ ਆਉਣਾ, ਅੱਗੇ ਜਾਣਾ; ਚੌੜਾ; ਖ਼ੂਨ; ਵਾਧੂ।

**فرازآباد** ***ਫ਼ਰਾਜ਼ਾਬਾਦ*** : ਉਪਰਲਾ ਲੋਕ।

**فرازنده** ***ਫ਼ਰਾਜ਼ੰਦਾ*** : ਉੱਚਾ ਕਰਨ ਵਾਲਾ।

**فرازی** ***ਫ਼ਰਾਜ਼ੀ*** : ਬਲੰਦੀ, ਉਚਾਈ।

**فرازین‌پایه** ***ਫ਼ਰਾਜ਼ੀਨ-ਪਾਯਾ*** : ਉੱਚ-ਪੱਧਰ ਦਾ।

**فرازمان** ***ਫ਼ਰਾਜ਼ਮਾਨ*** : ਹੁਕਮ, ਫ਼ਰਮਾਨ, ਸ਼ਾਹੀ ਫ਼ਰਮਾਨ।

**فراست** ***ਫ਼ਿਰਾਸਤ*** : ਸਿਆਣਪ, ਅਨੁਮਾਨ, ਸੂਝ-ਬੂਝ।

**فراست‌شناس** ***ਫ਼ਿਰਾਸਤ-ਸ਼ਿਨਾਸ*** : ਕਿਆਫ਼ਾ ਲਾਉਣ ਵਾਲਾ।

**فراستوک** ***ਫ਼ਰਾਸਤੂਕ*** : ਅਬਾਬੀਲ, ਇਕ ਛੋਟਾ ਜੇਹਾ ਕਾਲਾ ਪੰਛੀ ਜਿਸ ਦੀ ਛਾਤੀ ਚਿੱਟੀ ਹੁੰਦੀ ਹੈ ਅਤੇ ਏਹ ਹਨੇਰੀ ਥਾਂ ਤੇ ਰੈਂਹਦੀ ਹੈ।

**فراسیاب** ***ਫ਼ਰਾਸਯਾਬ*** : (ਅਫ਼ਰਾਸਿਯਾਬ **افراسیاب** ਦਾ ਸੰਖਿਪਤ ਰੂਪ) ਤੂਰਾਨ ਦੇ ਬਾਦਸ਼ਾਹ ਦਾ ਨਾਮ।

**فراش** ***ਫ਼ਿਰਾਸ਼*** : ਵਛਾਈ, ਬਿਸਤਰਾ, ਵਿਛੌਣਾ, ਦੂਰੀ, ਵਿਛਾਈ ਕਰਨਾ; ਬੀਵੀ, ਵੌਹਟੀ; ਪੰਛੀ ਦਾ ਆਲ੍ਹਣਾ।

**فرّاش** ***ਫ਼ੱਰਾਸ਼*** : ਫ਼ਰਸ਼ (ਦਰੀ, ਆਦਿ) ਵਿਛਾਉਣ ਵਾਲਾ, ਤੰਬੂ ਗੱਡਣ ਤੇ ਉਖੇੜਣ ਦਾ ਪਰਬੰਧਕ, ਮਕਾਨ ਦੀ ਸਫ਼ਾਈ ਕਰਨ ਵਾਲਾ, ਝਾੜੂ ਦੇਣ ਵਾਲਾ, ਜਮਾਦਾਰ।

**فراش‌خانه** ***ਫ਼ੱਰਾਸ਼ਖ਼ਾਨਾ*** : ਤੰਬੂ, ਦਰੀਆਂ ਆਦਿ ਰੱਖਣ ਦੀ ਥਾਂ।

**فراشه** ***ਫ਼ੱਰਾਸ਼ਾਹ*** : ਫ਼ਰਸ਼ ਸਾਫ਼ ਕਰਨ ਦਾ ਬੁਰਸ਼, ਝਾੜੂ।

**فراغ** ***ਫ਼ਿਰਾਗ਼*** : ਵੇਹਲ ਮਿਲਣੀ, ਵੇਹਲ, ਫ਼ੁਰਸਤ, ਅਰਾਮ; ਛੁੱਟੀ, ਅਵਸਰ, ਮੌਕਾ।

**فراغ‌بال** ***ਫ਼ਿਰਾਗ਼-ਏ-ਬਾਲ,*** **فراغ‌بالی** ***ਫ਼ਿਰਾਗ਼-ਏ-ਬਾਲੀ***: ਨਿਸ਼ਚਿੰਤ ਜੀਵਨ ਬਤੀਤ ਕਰਨ ਵਾਲਾ, ਬਿਨਾ ਫਿਕਰ ਦੇ ਜ਼ਿੰਦਗੀ ਬਿਤਾਉਣਾ; ਵੇਹਲ।

**فراغت** ***ਫ਼ਰਾਗ਼ਤ*** : ਫ਼ੁਰਸਤ, ਵੇਹਲ, ਜੰਗਲ ਪਾਣੀ ਜਾਣਾ।

**فراغت‌خانه** ***ਫ਼ਰਾਗ਼ਤਖ਼ਾਨਾ*** : ਏਕਾਂਤ ਥਾਂ, ਟੱਟੀਖਾਨਾ।

**فراق** ***ਫ਼ਿਰਾਕ਼*** : ਜੁਦਾਈ, ਵਿਜੋਗ।

**فراق زده** ***ਫ਼ਿਰਾਕ਼ਜ਼ਦਾ*** : ਵਿਛੜਿਆ ਹੋਇਆ, ਵਿਜੋਗੀ, ਹਿਜਰ ਦਾ ਮਾਰਿਆ ਹੋਇਆ।

**فراک** ***ਫ਼ੁਰਾਕ*** : ਪਿੱਠ, ਪਿੱਛਾ, ਗੰਦਾ, ਭੈੜਾ, ਕਮਜ਼ੋਰ, ਹੀਜੜਾ।

**فراموش** ***ਫ਼ਰਾਮੋਸ਼*** : ਭੁਲਾਉਣਾ; ਭੁਲ ਜਾਣਾ, ਭੁੱਲੀ ਹੋਈ ਗੱਲ, ਭੁਲ, ਗ਼ਲਤੀ।

**فراموش‌کاری** ***ਫ਼ਰਾਮੋਸ਼ਕਾਰੀ, ਫ਼ਰਾਮੋਸ਼ੀ*** : ਭੁੱਲ-ਚੁੱਕ।

**فرامین** ***ਫ਼ਰਾਮੀਨ*** : (ਫ਼ਰਮਾਨ **فرمان** ਦਾ ਬੌਹਵਚਨ) ਸ਼ਾਹੀ ਪਰਵਾਨੇ, ਸ਼ਾਹੀ ਹੁਕਮ।

**فرانس** ***ਫ਼ਰਾਂਸ*** : ਯੂਰਪ ਦੇ ਪਰਸਿੱਧ ਮੁਲਕ ਦਾ ਨਾਮ ਜਿਸ ਦੀ ਰਾਜਧਾਨੀ 'ਪੈਰਿਸ' ਹੈ, ਇੱਥੋਂ ਦੇ ਵਾਸੀਆਂ ਨੂੰ ਫਰੈਂਚ ਜਾਂ ਫਰਾਂਸੀਸੀ ਕੈਂਹਦੇ ਹਨ।

**فرانسیسی** ***ਫ਼ਰਾਂਸੀਸੀ*** : ਫਰਾਂਸ ਨਾਲ ਸਬੰਧਤ, ਫਰਾਂਸ ਦਾ ਰੈਹਣ ਵਾਲਾ, ਫਰਾਂਸ ਦੀ ਕੋਈ ਚੀਜ਼।

**فراوان** ***ਫ਼ਰਾਵਾਨ*** : ਕਾਫ਼ੀ ਮਿਕਦਾਰ ਵਿਚ, ਜ਼ਿਆਦਾ, ਬੌਹਤ।

**فراویز** ***ਫ਼ਰਾਵੇਜ਼*** : ਕੋਰ, ਹਾਸ਼ੀਆ।

**فراھت** ***ਫ਼ਰਾਹਤ*** : ਸਿਆਣਪ, ਉਸਤਾਦੀ; ਘੋੜੇ ਦੀ ਚੰਗੀ ਚਾਲ; ਸੁੰਦਰਤਾ, ਚਲਾਕ।

**فراھم** ***ਫ਼ਰਾਹਮ*** : ਇੱਕਠਾ, ਸੰਗਰੈਹ ਕੀਤਾ।

**فراھم آمدن** ***ਫ਼ਰਾਹਮ ਆਮਦਨ*** : ਇੱਕਠੇ ਹੋਣਾ।

**فرائد** ***ਫ਼ਰਾਇਦ*** : (ਫ਼ਰੀਦ **فرید** ਤੇ ਫ਼ਰੀਦਾ **فریدہ** ਦਾ ਬੌਹਵਚਨ) ਬੇਮਿਸਾਲ, ਵੱਡੇ ਮੋਤੀ; ਕੀਮਤੀ ਪੱਥਰ, ਇਕਾਈਆਂ।

**فرائض** ***ਫ਼ਰਾਇਜ਼*** : (ਫ਼ਰੀਜ਼ਾ **فریضہ** ਦਾ ਬੌਹਵਚਨ) ਸ਼ਰ੍ਹਾ ਅਨੁਸਾਰ ਜ਼ਰੂਰੀ ਹੁਕਮ ਜਾਂ ਨੇਮ, ਵਰਾਸਤ ਦੀ ਵੰਡ ਦਾ ਇਲਮ।

**فرائضِ پنجگانہ** ***ਫ਼ਰਾਇਜ਼-ਏ-ਪੰਜਗਾਨਾ*** : ਪੰਜਾਂ ਵਕਤਾਂ ਦੀ ਨਮਾਜ਼, ਇਸਲਾਮ ਦੇ ਪੰਜ ਅਰਕਾਨ (ਜ਼ਰੂਰੀ ਫ਼ਰਜ਼, ਥੰਮ) ਅਰਥਾਤ ਨਮਾਜ਼, ਰੋਜ਼ਾ, ਹੱਜ, ਜ਼ਕਾਤ ਤੇ ਕਲਮਾ-ਏ-ਸ਼ਹਾਦਤ।

**فرایوش** ***ਫ਼ਰਾਯੂਸ਼*** : ਜਿਸ ਦੀ ਅਕਲ ਟਿਕਾਣੇ ਨਾ ਹੋਵੇ, ਬੇਸੁਰਤ, ਬੇਮੁਹਾਰਾ।

**فربارہ** ***ਫ਼ਰਬਾਰਾ*** : ਸ਼ਾਨ, ਇੱਜਤ, ਵਡਿਆਈ।

**فربال** ***ਫ਼ਰਬਾਲ,*** **فربالا** ***ਫ਼ਰਾਬਾਲਾ,*** **فربالہ** ***ਫ਼ਰਬਾਲਹ*** : ਗਰਮੀ ਕੱਟਣ ਦਾ ਘਰ, ਹਵਾਦਾਰ ਬਾਲਾਖ਼ਾਨਾ, ਚੁਬਾਰਾ।

**فربود** ***ਫ਼ਰਬੂਦ*** : ਸਹੀ, ਠੀਕ, ਸੱਚਾ।

**فربہ** ***ਫ਼ਰਬਾ*** : ਮੋਟਾ, ਤਿਆਰ (ਜਿਸਮ), ਬੌਹਤ ਜ਼ਿਆਦਾ।

**فربھی** ***ਫ਼ਰਬਹੀ*** : ਮੁਟਾਪਾ।

**فرت** ***ਫ਼ਰਤ*** : ਤਾਣੀ, ਕੱਪੜੇ ਦੀ ਤਾਣੀ।

**فرت** ***ਫ਼ਿਰਤ*** : ਤੁਰਤ-ਫੁਰਤ, ਜਲਦੀ, ਝੱਟ-ਪੱਟ।

**فرت‌فرت** ***ਫ਼ਿਰਤ-ਫ਼ਿਰਤ*** : ਝਟਾ-ਪਟ, ਤੁਰਤ-ਫੁਰਤ, ਜਲਦੀ ਜਲਦੀ।

**فرتاش** ***ਫ਼ਰਤਾਸ਼*** : ਹੌਦ।

**فرتوت** ***ਫ਼ਰਤੂਤ*** : ਬੌਹਤ ਬੁੱਢਾ, ਬੌਹਤ ਕਮਜ਼ੋਰ।

**فرتوت‌سال** ***ਫ਼ਰਤੂਤ ਸਾਲ*** : ਵਡੇਰੀ ਉਮਰ ਦਾ।

**فرتوتہ** ***ਫ਼ਰਤੂਤਾ*** : ਬੁੱਢੀ (ਔਰਤ)।

**فرج** ***ਫ਼ਰਜ*** : ਮਰਦ ਜਾਂ ਇਸਤਰੀ ਦਾ ਗੁਪਤ ਅੰਗ, ਤੇੜ, ਦਰਜ਼, ਮੋਰੀ, ਦੋ ਚੀਜ਼ਾਂ ਦੇ ਵਿਚਕਾਰਲਾ ਪਾਟ; ਬਾਰੀ ਖੋਲ੍ਹਣਾ; ਚੀਰਨਾ, ਵੱਖ ਵੱਖ ਕਰਨਾ, ਨਿਖੇੜਣਾ, ਘੋੜੇ ਦੇ ਪਿਛਲੇ ਪੈਰਾਂ ਦੇ ਵਿਚਕਾਰਲਾ ਫ਼ਾਸਲਾ, ਖ਼ਤਰਨਾਕ ਥਾਂ।

**فرجام** ***ਫ਼ਰਜਾਮ*** : ਅਖ਼ੀਰ, ਅੰਤ, ਪਰਣਾਮ, ਖੁਸ਼ੀ, ਸੌਖ, ਲਾਭ, ਪਰਯੋਗ, ਯੋਗ।

**فرجام‌گاہ** ***ਫ਼ਰਜਾਮ-ਗਾਹ*** : ਕਬਰ, ਸਮਾਧੀ, ਮੜ੍ਹੀ।

**فرجد** ***ਫ਼ਰਜਦ*** : ਪਿਤਾ ਦਾ ਦਾਦਾ, ਪੜਦਾਦਾ, ਮਾਂ ਦਾ ਦਾਦਾ, ਪੜਨਾਨਾ।

**فرجمند** ***ਫ਼ਰਜਮੰਦ*** : ਸਤਕਾਰ ਵਾਲਾ, ਵੱਡੇ ਪਦ ਵਾਲਾ, ਸ਼ਾਨੋ- ਸ਼ੌਕਤ ਵਾਲਾ।

**فرجود** ***ਫ਼ਰਜੂਦ*** : ਪਰਾ-ਮਨੁੱਖੀ ਸ਼ਕਤੀ, ਕਰਾਮਾਤ।

**فرجی** ***ਫ਼ਰਜੀ*** : ਇਕ ਪਰਕਾਰ ਦਾ ਚੋਗਾ।

**فرح** ***ਫ਼ਰਹ*** : ਪਰਸੰਨਤਾ, ਅਨੰਦ, ਤਰਾਨਾ, ਗੀਤ।

**فرح** ***ਫ਼ਰਿਹ*** : ਖੁਸ਼, ਪਰਸੰਨ।

**فرحت** ***ਫ਼ਰਹਤ*** : ਖੁਸ਼ੀ, ਅਨੰਦ, ਰਾਹਤ।

**فرحت‌آثار** ***ਫ਼ਰਹਤ-ਆਸਾਰ*** : ਖੁਸ਼-ਖੁਸ਼, ਮਸ਼ਹੂਰ।

فرحت‌افزا **ਫ਼ਰਹਤ-ਅਫ਼ਜ਼ਾ** : ਅਨੰਦਦਾਇਕ, ਖ਼ੁਸ਼ੀ ਵਧਾਉਣ ਵਾਲਾ।

فرحت‌انجام **ਫ਼ਰਹਤ-ਅੰਜਾਮ** : ਖ਼ੁਸ਼ੀ ਦੇਣ ਵਾਲਾ, ਜਿਸ ਦਾ ਅੰਤ ਚੰਗਾ ਹੋਵੇ, ਅਨੰਦਮਈ, ਖ਼ੁਸ਼ਹਾਲ।

فرحت‌بخش **ਫ਼ਰਹਤ-ਬਖ਼ਸ਼** : ਅਨੰਦਦਾਇਕ।

فرّخ **ਫ਼ੱਰੁਖ਼** : ਮੁਬਾਰਕ, ਸ਼ੁਭ, ਸੁੰਦਰ, ਸੁਹਾਵਣਾ।

فرّخ‌آباد **ਫ਼ੱਰੁਖ਼ਆਬਾਦ** : ਈਰਾਨ ਦੀ ਇਕ ਸੈਰਗਾਹ ਦਾ ਨਾਮ, ਹਿੰਦੁਸਤਾਨ ਦੇ ਇਕ ਸ਼ੈਹਰ ਦਾ ਨਾਮ. ਜੋ ਉਤਰ-ਪਰਦੇਸ਼ ਵਿਚ ਹੈ।

فرّخ‌پای **ਫ਼ੱਰੁਖ਼ ਪਾਯ** : ਸ਼ੁਭ, ਮੁਬਾਰਕ, ਕਦਮ, ਚੰਗੇ ਪੈਰੇ ਵਾਲਾ।

فرخ‌تبار/نژاد **ਫ਼ੱਰੁਖ਼ ਤਬਾਰ/ਨਿਜ਼ਾਦ** : ਸ਼ੁਭ ਖ਼ਾਨਦਾਨ ਵਾਲਾ, ਚੰਗੇ ਘਰਾਣੇ ਦਾ ਕੁਲੀਨ।

فرّخ‌زاد **ਫ਼ੱਰੁਖ਼ਜ਼ਾਦ** : ਸ਼ੁਭ ਜਨਮ ਵਾਲਾ, ਜ਼ਮੀਨ ਦਾ ਫ਼ਰਿਸ਼ਤਾ।

فرّخ‌نهاد **ਫ਼ਰੁਖ਼ ਨਿਹਾਦ** : ਚੰਗੇ ਅਸਲੇ ਵਾਲਾ, ਮੁਬਾਰਕ ਅਸਲ ਦਾ।

فرّخی **ਫ਼ੱਰੁਖ਼ੀ** : ਖ਼ੁਸ਼ਹਾਲੀ, ਬੌਹਲਤਾ।

فرخار **ਫ਼ਰਖ਼ਾਦ** : ਵਿਜੇਤਾ।

فرخار **ਫ਼ਰਖ਼ਾਰ** : ਤੁਰਕਿਸਤਾਨ ਦੇ ਇਕ ਸ਼ੈਹਰ ਦਾ ਨਾਮ, ਜਿੱਥੋਂ ਦੇ ਵਸਨੀਕ ਬੌਹਤ ਚੰਗੇ ਨੈਣ-ਨਕਸ਼ ਵਾਲੇ ਹੁੰਦੇ ਹਨ; ਬੁੱਤ-ਖ਼ਾਨਾ, ਸਜਾਵਟ, ਭੂਸ਼ਣ।

فرخاش **ਫ਼ਰਖ਼ਾਸ਼** : (ਪਰਖ਼ਾਸਾ) ਲੜਾਈ, ਝਗੜਾ।

فرخاک **ਫ਼ਰਖ਼ਾਕ,** فرخال **ਫ਼ਰਖ਼ਾਲ** : ਓਹ ਵਾਲ ਜੇਹੜੇ ਘੁੰਗਰਾਲੇ ਨਾ ਹੋਣ, ਸਿੱਧੇ ਵਾਲ।

فرُختار **ਫ਼ਿਰੁਖ਼ਤਾਰ** : ਵੇਚਣ ਵਾਲਾ, ਵਿਕਰੇਤਾ।

فرخسته **ਫ਼ਰਖ਼ਸਤਾ** : ਭੈੜੇ ਹਾਲ ਵਾਲਾ; ਖ਼ਸਤਾ-ਹਾਲ, ਜ਼ਮੀਨ ਉਤੇ ਘਿਸਰਦਾ ਹੋਇਆ ਜਾਂ ਧਰਤੀ ਤੇ ਲੰਮਾ ਪਿਆ ਹੋਇਆ, ਜ਼ਖ਼ਮੀ।

فرخنج **ਫ਼ਰਖ਼ੰਜ** : ਐਸ਼, ਮੌਜ ਮੇਲਾ, ਲਾਭ, ਹਿੱਸਾ, ਭਾਗ, ਨਸੀਬ, ਬੇਫ਼ਾਇਦਾ, ਨਿਸਫਲ, ਬੇਵਕੂਫ, ਖ਼ੁਸ਼ੀ।

فرخندگی **ਫ਼ਰਖ਼ੰਦਗੀ** : ਖ਼ੁਸ਼ੀ, ਪਰਸੰਨਤਾ।

فرخنده **ਫ਼ਰਖ਼ੰਦਾ** : ਮੁਬਾਰਕ, ਸ਼ੁਭ।

فرخنده‌رای **ਫ਼ਰਖ਼ੰਦਾ-ਰਾਯ** : ਨੇਕ ਰਾਏ ਵਾਲਾ, ਬੁੱਧੀਮਾਨ, ਸਿਆਣਾ।

فرخنده‌کیش **ਫ਼ਰਖ਼ੰਦਾ-ਕੇਸ਼** : ਮੁਬਾਰਕ ਵਿਧੀ ਵਾਲਾ, ਚੰਗੇ ਸੁਭਾ ਵਾਲਾ।

فرخوی **ਫ਼ਰਖ਼ੂਯ** : ਨੇਕ ਆਦਤ, ਚੰਗਾ ਸੁਭਾ।

فرد **ਫ਼ਰਦ** : ਇਕੱਲਾ, ਬੇਮਿਸਾਲ, ਜਿਸ ਦੇ ਨਾਲ ਦਾ ਕੋਈ ਨਾ ਹੋਵੇ, ਓਹ ਅੰਕ ਜੋ ਦੋ ਉਤੇ ਪੂਰਾ ਤਕਸੀਮ ਨਾ ਹੋਵੇ, ਟੌਂਕ ਦੋਹਾਂ ਵਿਚੋਂ ਇਕ, ਇਕ ਵਿਅਕਤੀ, ਕਾਗਜ਼ ਦਾ ਇਕ ਤਾ, ਸੂਚੀ, ਸਾਰਨ , ਇਕ ਤੁਕ; ਇਕ ਸ਼ੇਅਰ; ਰੱਬ।

فرداً **ਫ਼ਰਦਨ** : ਇਕ ਇਕ ਕਰਕੇ, ਇੱਕਲਿਆਂ।

فرداً فرداً **ਫ਼ਰਦਨ ਫ਼ਰਦਨ** : ਅਲੱਗ ਅਲੱਗ।

فردِجرم **ਫ਼ਰਦ-ਏ-ਜੁਰਮ** : ਦੋਸ਼ਾਂ ਦਾ ਵੇਰਵਾ।

فردسوال **ਫ਼ਰਦ ਸਵਾਲ** : ਅਰਜ਼ੀ।

فردا **ਫ਼ਰਦਾ** : ਆਉਣ ਵਾਲਾ ਅਗਲਾ ਦਿਨ, ਭਲਕ, ਕਿਆਮਤ (ਪਰਲੋ) ਦਾ ਦਿਨ।

فرداشب **ਫ਼ਰਦਾਸ਼ਬ** : ਕੱਲ ਨੂੰ ਆਉਣ ਵਾਲੀ ਰਾਤ।

فردای‌قیامت **ਫ਼ਰਦਾ-ਏ-ਕ਼ਿਯਾਮਤ** : ਕਿਆਮਤ (ਪਰਲੋ) ਦਾ ਦਿਨ।

فردوس **ਫ਼ਿਰਦੌਸ** : ਓਹ ਬਾਗ਼ ਜਿਸ ਵਿਚ ਸਾਰੇ ਬਾਗ਼ਾਂ ਦੇ ਮੇਵੇ ਹੋਣ, ਬਹਿਸ਼ਤ, ਪਰਸੰਨਤਾਦਾਇਕ ਥਾਵਾਂ ਦਾ ਨਾਮ, ਕਜ਼ੀਵਨ ਦੀ ਇਕ ਗੜ੍ਹੀ ਦਾ ਨਾਮ।

فرزندِ آفتاب *ਫ਼ਰਜ਼ੰਦ-ਏ-ਆਫ਼ਤਾਬ* : ਖਾਣ ਦੇ ਲਾਲ।

فرزندِ خاور *ਫ਼ਰਜ਼ੰਦ-ਏ-ਖ਼ਾਵਰ* : ਸੂਰਜ।

فرزندِ رشید *ਫ਼ਰਜ਼ੰਦ-ਏ-ਰਸ਼ੀਦ* : ਨੇਕ ਲੜਕਾ।

فرزندِ زن *ਫ਼ਰਜ਼ੰਦ-ਏ-ਜ਼ਨ* : ਔਰਤ ਦੇ ਪੈਹਲੇ ਖ਼ਾਵੰਦ ਤੋਂ ਪੈਦਾ ਹੋਇਆ ਪੁੱਤਰ, ਪਿਛਲਗ।

فرزندِ شاد *ਫ਼ਰਜ਼ੰਦ ਸ਼ਾਦ* : ਰੱਬ ਦਾ ਧਿਆਨ ਧਰਨਾ, ਭਗਤੀ, ਅਭਿਆਸ।

فرزند کجا است *ਫ਼ਰਜ਼ੰਦ ਕੁਜਾ ਅਸਤ,* فرزندِ کسی در گریبان انداختن *ਫ਼ਰਜ਼ੰਦ-ਏ-ਕਸੇ ਦਰ ਗਰੇਬਾਨ ਅੰਦਾਖ਼ਤਨ* : ਏਹ ਕਿਥੇ ਜੰਮਿਆ ਸੀ, ਕਿਸੇ ਪਰਾਏ ਪੁੱਤਰ ਨੂੰ ਆਪਣਾ ਪੁੱਤਰ ਬਣਾਉਣਾ, ਗੋਦ ਲੈਣਾ, ਮੁਤਬੰਨਾ ਬਣਾਉਣਾ।

فرزه *ਫ਼ਰਜ਼ਾ* : ਹਰੀ ਬੂਟੀ, ਹਰਿਆਵਲ ਨਾਲ ਭਰੀ ਥਾਂ।

فرزی *ਫ਼ਰਜ਼ੀ,* فرزین *ਫ਼ਰਜ਼ੀਨ* : ਸ਼ਤਰੰਜ ਦਾ ਸਭ ਤੋਂ ਵੱਧ ਸ਼ਕਤੀਸ਼ਾਲੀ ਮੋਹਰਾ, ਵਜ਼ੀਰ।

فرزین بند *ਫ਼ਰਜ਼ੀਨਬੰਦ* : ਓਹ ਪਿਆਦਾ ਜੋ ਵਜ਼ੀਰ ਦੇ ਜ਼ੋਰ 'ਤੇ ਬੈਠਾ ਹੋਵੇ ਤੇ ਜੇਕਰ ਮੁਕਾਬਲੇ ਦਾ ਕੋਈ ਮੋਹਰਾ ਉਸ ਨੂੰ ਮਾਰੇ ਤਾਂ ਵਜ਼ੀਰ ਮਾਰਨ ਵਾਲੇ ਨੂੰ ਮਾਰ ਲਵੇ।

فرزین رفتار *ਫ਼ਰਜ਼ੀਨ-ਰਫ਼ਤਾਰ* : ਸੁਸਤ ਲੋਕ, ਕੁਰਾਹੇ ਪਏ ਹੋਏ ਲੋਕ।

فرزین نهادان *ਫ਼ਰਜ਼ੀਨ ਨਿਹਾਦਾਨ* : ਟੇਢੇ ਲੋਕ, ਗੁਮਰਾਹ ਲੋਕ, ਟੇਢੀ ਚਾਲ ਚੱਲਣ ਵਾਲੇ।

فرزین نهادن *ਫ਼ਰਜ਼ੀਨ ਨਿਹਾਦਨ* : ਸ਼ਤਰੰਜ ਦੀ ਬਾਜ਼ੀ ਵਿਚ ਉੱਪਰਲਾ ਹੱਥ ਹੋਣਾ, ਬਾਜ਼ੀ ਜਿੱਤ ਲੈਣਾ।

فرس *ਫ਼ਰਸ* : ਘੋੜਾ, ਘੋੜੀ, ਸ਼ਤਰੰਜ ਦਾ ਘੋੜਾ, ਜਾਨੋਂ ਮਾਰਨਾ।

فردوس مکانی *ਫ਼ਿਰਦੌਸ-ਮਕਾਨੀ* : ਓਹ ਪੁਰਸ਼ ਜਿਸ ਦਾ ਘਰ ਬਹਿਸ਼ਤ ਵਿੱਚ ਹੋਵੇ, ਸਵਰਗਵਾਸੀ, ਬਾਬਰ ਬਾਦਸ਼ਾਹ ਦੀ ਉਪਾਧੀ।

فردوسی *ਫ਼ਿਰਦੌਸੀ,* فردوسی طوسی *ਫ਼ਿਰਦੌਸੀ ਤੂਸੀ* : ਸੰਸਾਰ ਪਰਸਿੱਧ ਫ਼ਾਰਸੀ ਸ਼ਾਇਰ ਫ਼ਿਰਦੌਸੀ ਜਿਸ ਦੀ ਕਾਵਿ-ਰਚਨਾ ''ਸ਼ਾਹਨਾਮਾ'' ਨੂੰ ਵਿਸ਼ਵ-ਸਾਹਿਤ ਵਿਚ ਉਤਕ੍ਰਿਸ਼ਟ ਕਲਾ-ਕਿਰਤੀ ਮੰਨਿਆਂ ਜਾਂਦਾ ਹੈ।

فردین *ਫ਼ਰਦੀਨ* : ਈਰਾਨੀ ਸਾਲ ਦਾ ਪੈਹਲਾ ਮਹੀਨਾ।

فرز *ਫ਼ਰਜ਼* : ਵੱਡਾ, ਬਜ਼ੁਰਗ, ਵਿਦਵਾਨ।

فِرز *ਫ਼ਿਰਜ਼* : ਵਜ਼ੀਰ, ਜੋ ਸ਼ਤਰੰਜ ਦਾ ਪਰਸਿੱਧ ਮੋਹਰਾ ਹੈ।

فُرز *ਫ਼ੁਰਜ਼* : ਵਧੀਕੀ, ਜ਼ਿਆਦਤੀ, ਜਿੱਤ, ਵਿਜੈ, ਨਦੀ ਦਾ ਕੰਢਾ ਜਿਥੇ ਕਿਸ਼ਤੀਆਂ ਠੈਹਰਨ; ਹਰਿਆਵਲ।

فرزام *ਫ਼ਰਜ਼ਾਮ* : ਯੋਗ, ਲਾਇਕ।

فرزان *ਫ਼ਰਜ਼ਾਨ* : ਵਿੱਦਿਆ, ਗਿਆਨ, ਸਿਆਣਪ, ਅਕਲ, ਇਕਸਾਰਤਾ।

فِرزان *ਫ਼ਿਰਜ਼ਾਨ* : ਸ਼ਤਰੰਜ ਦਾ ਮੋਹਰਾ, ਵਜ਼ੀਰ।

فرزانگان *ਫ਼ਰਜ਼ਾਨਗਾਨ* : (ਫ਼ਰਜ਼ਾਨਾ فرزانه ਦਾ ਬੌਹਵਚਨ) ਸਿਆਣੇ ਲੋਕ।

فرزانگی *ਫ਼ਰਜਾਨਗੀ* : ਸਿਆਣਪ, ਦਨਾਈ।

فرزانه *ਫ਼ਰਜ਼ਾਨਾਹ* : ਸਿਆਣਾ, ਬੁਧੀਮਾਨ।

فرزانه‌خوی *ਫ਼ਰਜ਼ਾਨਾ-ਖ਼ੂਯ* : ਖ਼ੁਸ਼ ਖ਼ੁਲਕ, ਚੰਗੇ ਸੁਭਾ ਵਾਲਾ।

فرززمیار *ਫ਼ਰਜ਼-ਜ਼ਮਯਾਰ* : ਉੱਤਮ ਪਰਾਰਥਨਾ, ਨਮਾਜ਼।

فرزند *ਫ਼ਰਜ਼ੰਦ* : ਸੰਤਾਨ, ਬੇਟਾ, ਬੇਟੀ।

فرزندِ آب *ਫ਼ਰਜ਼ੰਦ-ਏ-ਆਬ* : ਪਾਣੀ ਦਾ ਬੁਲਬੁਲਾ, ਪਾਣੀ ਵਿਚ ਰੈਹਣ ਵਾਲਾ ਜਾਨਵਰ।

**فُرس** ***ਫ਼ੁਰਸ*** : ਮੁਲਕ ਫ਼ਾਰਿਸ ਦੇ ਰੈਹਣ ਵਾਲੇ, ਈਰਾਨੀ ਲੋਕ।

**فرسا** ***ਫ਼ਰਸਾ,*** **فرسای** ***ਫ਼ਰਸਾਯ*** : ਮਾਰੂ, ਨਾਸ਼ ਕਰਨ ਵਾਲਾ, ਘਸਣ ਵਾਲਾ, ਪਾਟਾ ਪੁਰਾਣਾ।

**فرساد** ***ਫ਼ਰਸਾਦ*** : ਸਿਆਣਾ, ਬੁੱਧੀਮਾਨ।

**فرسب** ***ਫ਼ਰਸਬ,*** **فرسپ** ***ਫ਼ਰਸਪ*** : ਸ਼ਤੀਰ, ਲਟੈਣ, ਓਹ ਕੱਪੜੇ ਜੋ ਈਦ ਜਾਂ ਕਿਸੇ ਖੁਸ਼ੀ ਦੇ ਦਿਨ ਦੁਕਾਨਾਂ ਤੇ ਮਕਾਨਾਂ 'ਤੇ ਸਜਾਵਟ ਵਜੋਂ ਲਟਕਾਏ ਜਾਂ ਲਾਏ ਜਾਂਦੇ ਹਨ।

**فرستادہ** ***ਫ਼ਿਰਿਸਤਾਦਾ,*** **فرستہ** ***ਫ਼ਿਰਿਸਤਾ*** : ਭੇਜਿਆ ਹੋਇਆ, ਦੂਤ, ਏਲਚੀ, ਫਰਿਸ਼ਤਾ, ਤੋਹਫਾ, ਪੇਸ਼ਕਸ਼।

**فرستادگان** ***ਫ਼ਿਰਿਸਤਾਦਗਾਨ*** : ਭੇਜੇ ਹੋਏ, ਦੂਤ।

**فرستادہوار** ***ਫ਼ਿਰਿਸਤਾਦਾ ਵਾਰ*** : ਦੂਤ ਵਾਂਗ।

**فرسخ** ***ਫ਼ਰਸਖ਼,*** **فرسنگ** ***ਫ਼ਰਸੰਗ*** : ਸਾਢੇ ਤਿੰਨ ਮੀਲ ਦਾ ਪੰਧ।

**فرسخ‌فرسخ** ***ਫ਼ਰਸਖ਼-ਫ਼ਰਸਖ਼*** : ਇਕ ਦੂਰ ਦੇ ਪੜਾ ਤੋਂ ਦੂਜੇ ਦੂਰ ਦੇ ਪੜਾ ਤਕ।

**فرسِ‌طنبور** ***ਫ਼ਰਸ-ਏ-ਤੰਬੂਰ*** : ਓਹ ਲੱਕੜ ਜਾਂ ਹੱਡੀ ਜੇਹੜੀ ਤੰਬੂਰੇ ਜਾਂ ਸਿਤਾਰ ਦੇ ਤੂੰਬੇ ਤੇ ਲਾ ਕੇ ਉਸ ਪੁਰ ਤਾਰਾਂ ਚੜ੍ਹਾਉਂਦੇ ਹਨ, ਖਰਜ।

**فرسودن** ***ਫ਼ਰਸੂਦਨ*** : ਘਸਣਾ, ਪੁਰਾਣਾ ਹੋਣਾ, ਰਗੜਨਾ, ਮਲਣਾ, ਘਟਣਾ, ਮਜਬੂਰ ਕਰਨਾ, ਦਬਾਉਣਾ, ਖਿਚੇ ਜਾਣਾ, ਥੱਕ ਟੁੱਟ ਜਾਣਾ, ਘਿਰਣਾ ਕਰਨਾ; ਪਛਤਾਉਣਾ।

**فرسودہ** ***ਫ਼ਰਸੂਦਾ*** : ਬੌਹਤ ਪੁਰਾਣੀ ਤੇ ਰੱਦੀ (ਚੀਜ਼), ਘਸੀ ਹੋਈ (ਸ਼ੈ), ਬੌਹਤ ਪੁਰਾਣਾ।

**فرسودۂروزگار** ***ਫ਼ਰਸੂਦਾ-ਏ-ਰੋਜ਼ਗਾਰ*** : ਜਿਸ ਨੇ ਸਮੇਂ ਦੇ ਉਤਰਾ ਚੜ੍ਹਾ ਵੇਖੇ ਹੋਣ, ਹੰਢਿਆ ਹੋਇਆ।

**فرسودۂگردیدن** ***ਫ਼ਰਸੂਦਾ ਗਰਦੀਦਨ*** : ਘੁਲ ਜਾਣਾ, ਘਟ ਜਾਣਾ, ਦੁਖੀ ਹੋਣਾ, ਮੁਰਝਾਉਣਾ, ਸ਼ੋਕਮਈ ਹੋਣਾ।

**فرش** ***ਫ਼ਰਸ਼*** : ਵਿਛੌਣਾ, ਦਰੀ, ਚਟਾਈ ਆਦਿ, ਵਿਛਾਈ ਕਰਨਾ, ਜ਼ਮੀਨ।

**فرش‌باستان** ***ਫ਼ਰਸ਼-ਏ-ਬਾਸਤਾਨ*** : ਧਰਤੀ।

**فرشِ‌دورنگ** ***ਫ਼ਰਸ਼-ਏ-ਦੋ ਰੰਗ*** : ਜ਼ਮਾਨਾ, ਸੰਸਾਰ।

**فرشِ‌سورتی** ***ਫ਼ਰਸ਼-ਏ-ਸੂਰਤੀ*** : ਚਿਤਰਾਂ ਵਾਲਾ ਗਲੀਚਾ।

**فرشِ‌عاج** ***ਫ਼ਰਸ਼-ਏ-ਆਜ*** : ਬਰਫ਼।

**فرش‌فرنگی** ***ਫ਼ਰਸ਼-ਏ-ਫ਼ਰੰਗੀ*** : ਯੂਰਪੀ ਕਲੀਨ।

**فرشی** ***ਫ਼ਰਸ਼ੀ*** : ਫ਼ਰਸ਼ ਨਾਲ ਸਬੰਧਤ।

**فرشتہ** ***ਫ਼ਿਰਿਸ਼ਤਾ*** : (ਮੂਲ ਸ਼ਬਦ ਫ਼ਿਰਿਸ਼ਤਾ ਭਾਵ ਭੇਜਿਆ ਹੋਇਆ ਹੈ) ਖ਼ੁਦਾ ਦਾ ਭੇਜਿਆ ਹੋਇਆ, ਖ਼ੁਦਾ ਦਾ ਦੂਤ, ਅਸਮਾਨੀ ਪਰਸਿਧ, ਨੂਰਾਨੀ, ਮਖ਼ਲੂਕ।

**فرشتہ‌تنان** ***ਫ਼ਿਰਿਸ਼ਤਾ-ਤਨਾਨ*** : ਰੂਹਾਨੀ ਲੋਕ।

**فرشتۂ‌سحاب** ***ਫ਼ਿਰਿਸ਼ਤਾ-ਏ-ਸਹਾਬ*** : ਮੀਕਾਈਲ ਫਰਿਸ਼ਤਾ, ਬੱਦਲਾ ਨਾਲ ਸਬੰਧਤ।

**فرشتہ‌سیرت** ***ਫ਼ਿਰਿਸ਼ਤਾ ਸੀਰਤ*** : ਫ਼ਰਿਸ਼ਤੇ।

**فرشتہ‌وش** ***ਫ਼ਿਰਿਸ਼ਤਾ ਵਸ਼,*** **فرشتہ‌منش** ***ਫ਼ਿਰਿਸ਼ਤਾ-ਮਨਸ਼,*** **فرشتہ‌وش** ***ਫ਼ਿਰਿਸਤਾ -ਵਸ਼*** : ਫ਼ਰਿਸ਼ਤੇ ਵਰਗੇ ਸੁਭਾ ਵਾਲਾ, ਨੇਕ।

**فرشی** ***ਫ਼ਰਸ਼ੀ*** : ਇਕ ਪਰਕਾਰ ਦਾ ਹੁੱਕਾ ਜਿਸ ਨੂੰ ਫ਼ਰਸ਼ੀ ਹੁੱਕਾ ਕੈਂਹਦੇ ਹਨ।

**فرصت** ***ਫ਼ੁਰਸਤ*** : ਇਕਾਂਤ ਦਾ ਸਮਾਂ, ਮੁਹਲਤ, ਅਰਾਮ, ਵੇਹਲ, ਕਾਬੂ, ਅਵਸਰ, ਕਿਸੇ ਚੀਜ਼ ਦੀ ਵਾਰੀ, ਛੁੱਟੀ, ਛੁਟਕਾਰਾ।

**فرصت‌جو** ***ਫ਼ੁਰਸਤ-ਜੂ*** : ਜੋ ਅਵਸਰ ਦੀ ਤਲਾਸ਼ ਵਿਚ ਹੋਵੇ।

**فرغر** ***ਫ਼ਰਗਰ*** : ਸੁੱਕੀ ਨਦੀ ਦਾ ਥੱਲਾ, ਛੋਟੀ ਨਦੀ, ਛੋਟਾ ਤਲਾ।

**فرغرده** ***ਫ਼ਰਗਰਦਾ*** : ਵਲ੍ਹੇਟਿਆ ਹੋਇਆ; ਰਲਿਆ ਹੋਇਆ; ਗੁੰਨ੍ਹਿਆ ਹੋਇਆ।

**فرغل** ***ਫ਼ਰਗੁਲ,*** **فرغول** ***ਫ਼ਰਗੂਲ,*** **فرگل** ***ਫ਼ਰਗੁਲ*** : ਰੂੰ ਨਾਲ ਭਰਿਆ ਹੋਇਆ ਲਬਾਦਾ (ਚੋਗਾ) ਜੋ ਸਰਦੀਆਂ ਵਿਚ ਪੈਂਹਨਦੇ ਹਨ, ਰੂੰ ਵਾਲਾ ਓਵਰ ਕੋਟ।

**فرغند/فرغنده** ***ਫ਼ਰਗੰਦ/ਫ਼ਰਗੰਦਾ*** : ਇਸ਼ਕ ਪੇਚੇ ਦੀ ਵੇਲ, ਅਕਾਸ਼ ਵੇਲ ਜਾਂ ਅਮਰ ਵੇਲ ਜੋ ਰੁਖਾਂ ਉਤੇ ਵਧ ਫ਼ੈਲ ਕੇ ਓਹਨਾਂ ਨੂੰ ਸੁਕਾ ਦਿੰਦੀ ਹੈ।

**فرغور** ***ਫ਼ਰਗੂਰ*** : ਜਲ ਕੁੱਕੜ, ਤਿਤਰ, ਡੱਡੂ।

**فرغوک** ***ਫ਼ਰਗੋਕ*** : ਦੇਰ, ਚੁਪਚਾਪ, ਸੁਸਤੀ, ਢਿੱਲ-ਮੱਠ।

**فرغول** ***ਫ਼ਰਗੋਲ*** : ਦੇਰ, ਸੁਸਤੀ, ਗ਼ਫ਼ਲਤ।

**فرغیش** ***ਫ਼ਰਗੀਸ਼*** : ਪਾਟੀ ਪੁਰਾਣੀ ਰੂੰਦਾਰ ਫ਼ਤੂਹੀ, ਰੂੰ ਦਾਰ ਚੋਗਾ ਜੋ ਪੁਰਾਣਾ ਹੋ ਗਿਆ ਹੋਵੇ।

**فرفخ** ***ਫ਼ਰਫ਼ਖ*** : ਖ਼ਰਫ਼ਾ (ਕੁਲਫ਼ਾ) ਦਾ ਸਾਗ।

**فرق** ***ਫ਼ਰਕ*** : ਅੱਡ ਕਰਨਾ, ਵੱਖਰਾ ਕਰਨਾ, ਦੋ ਚੀਜ਼ਾਂ ਵਿਚ ਵਿਤਕਰਾ ਕਰਨਾ, ਵਿਜੋਗ, ਦੂਰੀ, ਸਿਰ ਦੀ ਮਾਂਗ, ਮਾਂਗ ਕੱਢਣਾ, ਚੀਰਨੀ ਕੱਢਣਾ, ਸਿਰ/ਖੋਪਰੀ ਦੇ ਅਰਥਾਂ ਵਿਚ ਵਰਤਿਆ ਜਾਂਦਾ ਹੈ; ਟੀਸੀ; ਵਿਰੋਧ।

**فرق** ***ਫ਼ਿਰਕ*** : (ਫ਼ਿਰਕਾ **فرقه** ਦਾ ਬੌਹਵਚਨ) ਆਦਮੀਆਂ ਦੇ ਟੋਲੇ, ਸੰਪਰਦਾਵਾਂ।

**فُرق** ***ਫ਼ੁਰਕ*** : ਜੁਦਾਈ, ਵਿਜੋਗ, ਸੱਚ ਝੂਠ ਦਾ ਨਿਸਤਾਰਾ ਕਰਨ ਵਾਲੀ ਚੀਜ਼।

**فُرقان** ***ਫ਼ੁਰਕਾਨ*** : ਫ਼ਰਕ ਕਰਨ ਵਾਲਾ, ਸੱਚ ਤੇ ਝੂਠ ਦਾ ਨਿਸਤਾਰਾ ਤੇ ਅੰਤਰ ਕਰਨ ਵਾਲਾ; ਕੁਰਾਨ ਸ਼ਰੀਫ਼।

**فُرقت** ***ਫ਼ੁਰਕਤ*** : ਜੁਦਾਈ, ਵਿਜੋਗ, ਵਿਛੋੜਾ।

**فرقت زده** ***ਫ਼ੁਰਕਤ-ਜ਼ਦਾ*** : ਵਿਜੋਗੀ।

**فرقدان** ***ਫ਼ਰਕ਼ਦਾਨ,*** **فرقَدین** ***ਫ਼ਰਕ਼ਦੈਨ*** : ਉਤਰੀ ਧਰੂ ਦੇ ਦੋ ਸਤਾਰੇ ਜੋ ਉਸ ਦੇ ਕੋਲ ਹੀ ਹਨ ਤੇ ਉਸ ਦੇ ਆਲੇ-ਦੁਆਲੇ

**فرض** ***ਫ਼ਰਜ਼*** : ਕਿਸੇ ਚੀਜ਼ ਦਾ ਸਮਾਂ ਨਿਸ਼ਚਤ ਕਰਨਾ, ਅਨੁਮਾਨ ਲਾਉਣਾ; ਖ਼ੁਦਾ ਦੇ ਹੁਕਮ ਦੀ ਪਾਲਣਾ ਕਰਨਾ, ਖ਼ੁਦਾ ਦਾ ਹੁਕਮ।

**فرضِ خفتن** ***ਫ਼ਰਜ਼-ਏ-ਖ਼ੁਫ਼ਤਨ*** : ਸੌਣ ਵੇਲੇ ਦੀ ਨਮਾਜ਼।

**فرضِ عین** ***ਫ਼ਰਜ਼-ਏ-ਐਨ*** : ਓਹ ਕੰਮ ਜਿਸ ਦਾ ਕਰਨਾ ਹਰ ਇਕ ਲਈ ਜ਼ਰੂਰੀ ਹੈ, ਅਤੇ ਜ਼ਰੂਰੀ ਫ਼ਰਜ਼।

**فرضِ کفایا** ***ਫ਼ਰਜ਼-ਏ-ਕਿਫ਼ਾਯਾ*** : ਓਹ ਫ਼ਰਜ਼ ਜੋ ਕਿਸੇ ਇਕ ਦੇ ਅਦਾ ਕਰਨ ਨਾਲ ਸਾਰਿਆਂ ਵਲੋਂ ਪੂਰਾ ਹੋਇਆ ਸਮਝਿਆ ਜਾਵੇ, ਜਿਵੇਂ ਜਹਾਦ, ਨਮਾਜ਼-ਏ- ਜਨਾਜ਼ਾ।

**فرضه** ***ਫ਼ਰਜ਼ਾ*** : ਬੰਦਰਗਾਹ ਦੀ ਓਹ ਥਾਂ ਜਿਥੇ ਸੌਦਾਗਰਾਂ ਤੋਂ ਮਸੂਲ ਲਿਆ ਜਾਂਦਾ ਹੈ।

**فرط** ***ਫ਼ਰਤ*** : ਬੌਹਲਤਾ।

**فرع** ***ਫ਼ਰਅ*** : ਰੁੱਖ ਦੀ ਟਾਹਣੀ; ਡਾਲੀ, ਔਰਤ ਦੀ ਚੋਟੀ।

**فرعی** ***ਫ਼ਰਈ*** : ਡਾਲੀ ਨਾਲ ਸਬੰਧਤ, ਜੇਹੜਾ ਅਸਲੀ ਨਾ ਹੋਵੇ।

**فرعون** ***ਫ਼ਿਰਔਨ*** : ਮਗਰਮੱਛ; ਸੂਰਜ; ਬਦਲਾ ਲੈਣ ਵਾਲਾ; ਪਰਾਚੀਨ ਮਿਸਰ ਦੇ ਬਾਦਸ਼ਾਹਾਂ ਦੀ ਉਪਾਧੀ ਸੀ, ਆਮ ਲੋਕ ਫ਼ਿਰਔਨ ਉਸ ਬਾਦਸ਼ਾਹ ਨੂੰ ਕੈਂਹਦੇ ਹਨ, ਜਿਸ ਦਾ ਨਾਮ 'ਸੀਤੀ ਨੀਪਤਾ' ਜਾਂ 'ਵਲੀਦ-ਬਿਨ-ਮੁਸਅਬ', ਸੀ ਤੇ ਜੋ ਮੂਸਾ ਦਾ ਸਮਕਾਲੀ ਸੀ, ਇਸ ਨੇ ਇਸਰਾਈਲੀਆਂ 'ਤੇ ਬੌਹਤ ਜ਼ੁਲਮ ਕੀਤੇ, ਤੇ ਖ਼ੁਦਾਈ ਦਾ ਦਾਹਵਾ ਕੀਤਾ ਸੀ, ਕੈਂਹਦੇ ਹਨ ਕਿ ਜਦ ਹਜ਼ਰਤ ਮੂਸਾ ਆਪਣੀ ਕੌਮ ਬਨੀ-ਇਸਰਾਈਲ ਨੂੰ ਮਿਸਰ ਤੋਂ ਲੈ ਕੇ ਚਲ ਪਏ ਤਾਂ ਫ਼ਿਰਔਨ ਓਹਨਾਂ ਦਾ ਪਿੱਛਾ ਕਰਨ ਲਈ ਫ਼ੌਜ ਲੈ ਕੇ ਨਠਿਆ, ਪਰ ਆਪਣੀ ਫ਼ੌਜ ਸਮੇਤ ਸਾਗਰ ਵਿਚ ਗ਼ਰਕ ਹੋ ਗਿਆ।

**فرغانه** ***ਫ਼ਰਗਾਨਾ*** : ਤੁਰਕਿਸਤਾਨ ਵਿਚ ਇਕ ਇਲਾਕੇ ਦਾ ਨਾਮ, ਏਹ ਪਰਾਂਤ ਅੰਦਜਾਨ ਤੇ ਸਮਰਕੰਦ ਦੇ ਵਿਚਕਾਰ ਸਥਿਤ ਹੈ, ਇਹੋ ਬਾਬਰ ਬਾਦਸ਼ਾਹ ਦਾ ਵਤਨ ਸੀ।

**فرغانیان** ***ਫ਼ਰਗਾਨੀਯਾਨ*** : ਫ਼ਰਗ਼ਾਨਾ ਦੇ ਵਾਸੀ।

ਘੁੰਮਦੇ ਰੈਂਹਦੇ ਹਨ ਤੇ ਸ਼ਾਮ ਤੋਂ ਸਵੇਰ ਤਕ ਦਿਸਦੇ ਹਨ।

**فرقه** ***ਫ਼ਿਰਕਾ*** : ਟੋਲਾ, ਮੰਡਲੀ, ਸੰਪਰਦਾਇ।

**فرکند** ***ਫ਼ਰਕੰਦ*** : (ਅਸਲ ਸ਼ਬਦ ਬਰਕੰਦ ਹੈ) ਓਹ ਜ਼ਮੀਨ ਜਿਸ ਵਿਚ ਪਾਣੀ ਦੇ ਵੈਹਣ ਨਾਲ ਟੋਏ ਪੈ ਗਏ ਹੋਣ, ਨਵੀਂ ਪੁਟੀ ਹੋਈ ਨੈਹਰ ਜਿਸ ਵਿਚ ਹੁਣੇ ਹੁਣੇ ਪਾਣੀ ਛੱਡਿਆ ਗਿਆ ਹੋਵੇ।

**فرکنده** ***ਫ਼ਰਕੰਦਾ*** : ਘਸਿਆ ਹੋਇਆ, ਛਿਜਿਆ ਹੋਇਆ, ਪਾਟਿਆ ਪੁਰਾਣਾ, ਪੁਟਿਆ ਹੋਇਆ।

**فرگاه** ***ਫ਼ਰਗਾਹ*** : ਹਜ਼ਰਤ; ਹਜ਼ੂਰੀ (ਹੁਜ਼ੂਰੀ) ਪੂਜਾ।

**فرمان** ***ਫ਼ਰਮਾਨ*** : ਸ਼ਾਹੀ ਪਰਵਾਨਾ, ਸ਼ਾਹੀ ਹੁਕਮ।

**فرمان‌بر** ***ਫ਼ਰਮਾਨਬਰ,*** **فرمان‌بردار** ***ਫ਼ਰਮਾਨ-ਬਰਦਾਰ,*** **فرمان‌پزیر** ***ਫ਼ਰਮਾਨ-ਪਜ਼ੀਰ,*** **فرمان‌پرست** ***ਫ਼ਰਮਾਨ-ਪ੍ਰਸਤ*** : ਹੁਕਮ ਦੀ ਪਾਲਣਾ ਕਰਨ ਵਾਲਾ, ਆਗਿਆਕਾਰ।

**فرمان‌برداری** ***ਫ਼ਰਮਾਨ-ਬਰਦਾਰੀ*** : ਹੁਕਮ ਦੀ ਪਾਲਣਾ ਕਰਨਾ, ਤਾਬਿਆਦਾਰੀ।

**فرمان‌ده** ***ਫ਼ਰਮਾਨ-ਦਿਹ*** : ਹੁਕਮ ਦੇਣ ਵਾਲਾ, ਬਾਦਸ਼ਾਹ, ਹਾਕਮ।

**فرمان‌دهی** ***ਫ਼ਰਮਾਨਦਿਹੀ*** : ਬਾਦਸ਼ਾਤ, ਹਕੂਮਤ।

**فرمان‌روا** ਫ਼ਰਮਾਂ-ਰਵਾ, **فرمان‌فرما** *ਫ਼ਰਮਾਨ ਫ਼ਰਮਾ,* **فرمان‌گذار** ***ਫ਼ਰਮਾਂਗੁਜ਼ਾਰ,*** : ਹੁਕਮ ਜਾਰੀ ਕਰਨ ਵਾਲਾ, ਹਾਕਮ ।

**فرمان‌فرمائی** ***ਫ਼ਰਮਾਨ ਫ਼ਰਮਾਈ,*** **فرمان‌گذاری** ***ਫ਼ਰਮਾਨ ਗੁਜ਼ਾਰੀ*** : ਸਲਤਨਤ, ਬਾਦਸ਼ਾਹਤ।

**فرماینده** ***ਫ਼ਰਮਾਯੰਦਾ*** : ਹੁਕਮ ਦੇਣ ਵਾਲਾ।

**فرمایش** ***ਫ਼ਰਮਾਯਸ਼*** : ਹੁਕਮ ਵਜੋਂ ਕੋਈ ਕੰਮ ਕਰਵਾਉਣਾ, ਹੁਕਮ ਵਜੋਂ ਕੁਝ ਮੰਗਣਾ ਜਾਂ ਸਿਫ਼ਾਰਸ਼ ਕਰਨਾ, ਮੰਗ, ਤਲਬ, ਲੋੜ।

**فرمایشی** ***ਫ਼ਰਮਾਯਸ਼ੀ*** : ਫ਼ਰਮਾਇਸ਼ ਨਾਲ ਸਬੰਧਤ, ਹੁਕਮ ਦਿਤਾ ਹੋਇਆ, ਸਰਵ-ਸਰੇਸ਼ਟ।

**فرمودن** ***ਫ਼ਰਮੂਦਨ*** : ਫ਼ਰਮਾਉਣਾ, ਹੁਕਮ ਦੇਣਾ, ਆਉਣਾ; ਜਾਣਾ।

**فرموده** ***ਫ਼ਰਮੂਦਾ*** : ਹੁਕਮ, ਫ਼ਰਮਾਨ, ਫ਼ਰਮਾਇਆ ਹੋਇਆ।

**فرموش** ***ਫ਼ਰਮੋਸ਼*** : (ਫ਼ਰਾਮੋਸ਼ **فراموش** ਦਾ ਸੰਖਿਪਤ ਰੂਪ) ਭੁੱਲ, ਗ਼ਲਤੀ।

**فرناد** ***ਫ਼ਰਨਾਦ*** : ਥੋੜ੍ਹਾ ਪਾਣੀ, ਜਿਸ ਵਿਚੋਂ ਲੰਘਿਆ ਜਾ ਸਕੇ, ਨਦੀ ਦਾ ਥੱਲਾ, ਸ਼ਕਤੀ।

**فرناس** ***ਫ਼ਰਨਾਸ*** : ਬੇਧਿਆਨ, ਅਵੇਸਲਾ, ਮੂਰਖਤਾ, ਨੀਂਦ, ਨੀਂਦਰ ਗ੍ਰਸਿਆ ਆਦਮੀ, ਗ਼ਫ਼ਲਤ, ਲਾਪਰਵਾਹੀ, ਮੂਰਖਤਾ।

**فرنج** ***ਫ਼ਰੰਜ,*** **فرنگ** ***ਫ਼ਰੰਗ,*** **فرنگستان** ***ਫ਼ਰੰਗਿਸਤਾਨ*** : ਯੂਰਪ, ਈਸਾਈਆਂ ਦਾ ਦੇਸ।

**فرنگی** ***ਫ਼ਰੰਗੀ*** : ਫ਼ਰੰਗ ਨਾਲ ਸਬੰਧਤ, ਯੂਰਪੀਨ।

**فرنجه** ***ਫ਼ਰੰਜਾ,*** **فرنسا** ***ਫ਼ਰੰਸਾ*** : ਫ਼ਰਾਂਸ ਇਕ ਮੁਲਕ ਦਾ ਨਾਮ।

**فرنگیز** ***ਫ਼ਰੰਗੀਜ਼,*** **فرنگیس** ***ਫ਼ਰੰਗੀਸ*** : ਤੂਰਾਨ ਦੇ ਬਾਦਸ਼ਾਹ ਅਫ਼ਰਾਸਿਯਾਬ ਦੀ ਪੁਤਰੀ ਦਾ ਨਾਮ, ਜੋ ਸਿਯਾਵਸ਼ ਦੀ ਬੀਵੀ ਸੀ, ਈਰਾਨ ਦਾ ਪਰਸਿੱਧ ਬਾਦਸ਼ਾਹ ਕੈਖ਼ੁਸਰੋ ਉਸੇ ਦੀ ਕੁੱਖੋਂ ਪੈਦਾ ਹੋਇਆ ਸੀ।

**فرنود** ***ਫ਼ਰਨੂਦ*** : ਦਲੀਲ, ਸਬੂਤ, ਪਰਮਾਣ।

**فرنی** ***ਫ਼ਿਰਨੀ*** : ਪੀਸੇ ਹੋਏ ਚੌਲਾਂ ਦੀ ਖੀਰ।

**فرو** ***ਫ਼ਰਵ*** : ਪੋਸਤੀਨ ਦਾ ਚੋਗਾ।

**فرو** ***ਫ਼ਰੋ,*** **فرو** ***ਫ਼ਿਰੋ,*** **فرو** ***ਫ਼ਰੋ*** : ਹੇਠਾਂ, ਹੇਠ ਵੱਲ, ਘੱਟ, ਥੋੜ੍ਹਾ, ਛੋਟੀ ਪਦਵੀ ਵਾਲਾ।

**فروتن** ***ਫ਼ਰੋਤਨ*** : ਨਿਮਾਣਾ, ਕਮਜ਼ੋਰ,

ਗ਼ਰੀਬ।

**فروتنی** *ਫ਼ਰੋਤਨੀ* : ਆਜਜ਼ੀ, ਨਿਮਰਤਾ, ਕਮਜ਼ੋਰੀ, ਗ਼ਰੀਬੀ।

**فرودست** *ਫ਼ਰੋਦਸਤ* : ਕਮਜ਼ੋਰ, ਨਿਰਬਲ, ਘਟ ਪਦਵੀ ਵਾਲਾ, ਅਧੀਨ।

**فرورفته** *ਫ਼ਰੋ-ਰਫ਼ਤਾ* : ਮੁਰਦਾ, ਹੇਠ ਗਿਆ ਹੋਇਆ, ਉਤਰਿਆ ਹੋਇਆ, ਡੁਬਿਆ ਹੋਇਆ, ਨਿਗਲਿਆ ਹੋਇਆ।

**فروکش** *ਫ਼ਰੋ-ਕਸ਼* : ਕਿਸੇ ਥਾਂ ਉਤਰਨ ਵਾਲਾ, ਕਿਆਮ ਕਰਨ ਵਾਲਾ।

**فروگذاشت** *ਫ਼ਰੋ-ਗੁਜ਼ਾਸ਼ਤ* : ਭੁੱਲ ਚੁੱਕ, ਗ਼ਲਤੀ, ਤਕਸੀਰ, ਜ਼ਾਇਆ ਹੋ ਜਾਣਾ।

**فروماندگان** *ਫ਼ਰੋਮਾਂਦਗਾਨ* : ਆਜਜ਼, ਲੋਕ।

**فروماندگی** *ਫ਼ਰੋਮਾਂਦਗੀ* : ਆਜਜ਼ੀ , ਨਿਮਰਤਾ, ਮਜ਼ਬੂਰੀ।

**فرومانده** *ਫ਼ਰੋ-ਮਾਂਦਾ* : ਆਜਜ਼, ਲਚਾਰ, ਥੱਕਿਆ ਹੋਇਆ, ਅਪਾਹਜ, ਹੈਰਾਨ, ਉਡੀਕਵਾਨ।

**فرومایگان** *ਫ਼ਰੋਮਾਯਗਾਨ* : (ਫ਼ਿਰੋਮਾਯਾ **فرومایه** ਦਾ ਬੌਹਵਚਨ) ਕਮੀਨੇ, ਨੀਚ, ਨਲਾਇਕ।

**فرومایه** *ਫ਼ਰੋਮਾਯਾ* : ਕਮੀਨਾ, ਭੈੜੇ ਅਸਲੇ ਦਾ, ਨਲਾਇਕ, ਗ਼ਰੀਬ, ਫ਼ਕੀਰ।

**فروج** *ਫ਼ੁਰੂਜ* : (ਫ਼ਰਜ **فرج** ਦਾ ਬੌਹਵਚਨ), ਤੇੜਾਂ; ਮਰਦ ਤੇ ਇਸਤਰੀ ਦੇ ਗੁਪਤ ਅੰਗ।

**فروختن** *ਫ਼ਰੋਖ਼ਤਨ/ਫ਼ਿਰੋਖ਼ਤਨ* : ਵੇਚਣਾ।

**فروخت** *ਫ਼ਰੋਖ਼ਤ, ਫ਼ਿਰੋਖ਼ਤ* : ਵੇਚਿਆ, ਵਿਕਰੀ।

**فروختار** *ਫ਼ਰੋਖ਼ਤਾਰ* : ਵੇਚਣ ਵਾਲਾ।

**فروختگی** *ਫ਼ਰੋਖ਼ਤਗੀ* : ਵਿਕਰੀ।

**فروختنی** *ਫ਼ਰੋਖ਼ਤਨੀ* : ਵੇਚਣ-ਯੋਗ।

**فروخته** *ਫ਼ਰੋਖ਼ਤਾ* : ਵੇਚਿਆ ਹੋਇਆ।

**فرود** *ਫ਼ਿਰੋਦ* : ਹੇਠਾਂ, ਥੱਲੇ; ਘਮੰਡੀ, ਅਭਮਾਨੀ; ਉਤਾਰਾ, ਠੈਹਰਾ, ਥੱਲਾ; ਧੋਖੇਬਾਜ਼, ਫ਼ਰੇਬੀ; ਸਿਯਾਵਸ਼ ਦੇ ਪੁੱਤਰ ਦਾ ਨਾਮ।

**فرودآمدن** *ਫ਼ਿਰੋਦ ਆਮਦਨ* : ਉਤਰਨਾ, ਠੈਹਰਨਾ।

**فرودآمدنگاه** *ਫ਼ਿਰੋਦ ਆਮਦਨਗਾਹ* : ਉਤਾਰੇ ਵਾਲੀ ਥਾਂ।

**فرودداشت** *ਫ਼ਿਰੋਦਦਾਸ਼ਤ* : ਅੰਤ, ਅਖੀਰ, ਕੰਮ ਸੰਪੂਰਨ ਕਰਨਾ, ਪੜਨਾ ਖ਼ਤਮ ਕਰਨਾ, ਹਰ ਚੀਜ਼ ਦਾ ਥੱਲੇ ਦਾ ਜਾਂ ਪਿਛਲਾ ਭਾਗ।

**فرودگاه** *ਫ਼ਿਰੋਦਗਾਹ* : ਠੈਹਰਨ ਦਾ ਸਥਾਨ।

**فرور** *ਫ਼ਰਵਰ*, **فرورد** *ਫ਼ਰਵਰਦ* : ਜੁਦਾਈ, ਵਿਜੋਗ, ਵਿਛੋੜਾ; ਸਰੇਸ਼ਟ ਬੁੱਧੀ, ਨਿਪੁੰਨਤਾ।

**فروردین** *ਫ਼ਰਵਰਦੀਨ* : ਪਾਰਸੀਆਂ ਦੇ ਸਾਲਾਂ ਦੇ ਪੈਹਲੇ ਮਹੀਨੇ ਦਾ ਨਾਮ ਜੋ ਚੇਤਰ, ਵਿਸਾਖ ਮੁਤਾਬਕ ਹੈ, ਏਹ ਇਕੱਤੀ ਦਿਨਾਂ ਦਾ ਹੁੰਦਾ ਹੈ।

**فروز** *ਫ਼ੁਰੋਜ਼* : ਰੋਸ਼ਨੀ, ਚਮਕ, ਗਰਮੀ।

**فروزان** *ਫ਼ੁਰੋਜ਼ਾਨ* : ਰੋਸ਼ਨ, ਚਮਕੀਲਾ।

**فروزینه** *ਫ਼ੁਰੋਜ਼ੀਨਾ* : ਘਾਹ-ਫੂਸ ਜਿਸ ਨਾਲ ਅੱਗ ਬਾਲੀ ਜਾਵੇ; ਚਕਮਾਕ।

**فروس** *ਫ਼ੁਰੂਸ* : (ਫ਼ਰਸ **فرس** ਦਾ ਬੌਹਵਚਨ) ਘੋੜੇ, ਘੋੜੀਆਂ।

**فروش** *ਫ਼ੁਰੂਸ਼* : (ਫ਼ਰਸ਼ **فرش** ਦਾ ਬੌਹਵਚਨ) ਚਟਾਈਆਂ, ਦਰੀਆਂ, ਗ਼ਲੀਚੇ।

**فروشنده** *ਫ਼ਿਰੋਸ਼ੰਦਾ* : ਵੇਚਣ ਵਾਲਾ, ਵਿਕਰੇਤਾ।

**فروغ** *ਫ਼ੁਰੋਗ਼* : ਰੋਸ਼ਨੀ, ਚਾਨਣ, ਕਿਰਨਾਂ, ਚਮਕ।

**فروغانی** *ਫ਼ੁਰੋਗ਼ਾਨੀ* : ਚਮਕੀਲਾ, ਰੋਸ਼ਨ।

**فروغده** *ਫ਼ੁਰੋਗ਼ਦਾ* : ਚਮਕ ਦਮਕ ਵਾਲਾ।

**فرویش** *ਫ਼ਰਵੇਸ਼* : ਭੁੱਲ ਚੁੱਕ; ਦੇਰ; ਸੁਸਤੀ, ਦਿਲ-ਮੱਠ; ਬੇਕਾਰੀ; ਵੇਹਲਾਪਣ।

**فرّه** *ਫ਼ੱਰਾ* : ਦਬਦਬਾ, ਆਨ-ਬਾਨ, ਸ਼ਾਨ-ਸ਼ੌਕਤ।

**فره** *ਫ਼ਿਰਾ* : ਜ਼ਿਆਦਾ, ਵੱਧ, ਵਾਧਾ, ਪੈਹਲ, ਪਰਾਥਮਕਤਾ, ਨੇਕ ਸੁਭਾ ਵਾਲਾ, ਖ਼ੁਸ਼, ਸੁਚੇਤ।

**فرہاد** ***ਫ਼ਰਹਾਦ*** : ਕੋਹਕਨ, ਈਰਾਨ ਦੇ ਇਕ ਪਰਸਿੱਧ ਆਸ਼ਕ ਦਾ ਨਾਮ, ਜੋ ਪਰਵੇਜ਼ ਦੀ ਮਲਕਾ ਸ਼ੀਰੀ ਉਪਰ ਮੋਹਤ ਸੀ।

**فرہمند** ***ਫ਼ਰਹਮੰਦ*** : ਬਜ਼ੁਰਗ, ਸਿਆਣਾ, ਬੁੱਧੀਮਾਨ, ਨੇੜੇ, ਕੋਲ।

**فرہنگ** ***ਫ਼ਰਹੰਗ*** : ਅਕਲ, ਸਿਆਣਪ, ਇਲਮ, ਵਿੱਦਿਆ, ਗਿਆਨ, ਵਿਗਿਆਨ, ਗੰਭੀਰਤਾ, ਬਜ਼ੁਰਗੀ; ਅਨੁਮਾਨ, ਕੈਕਾਊਸ ਦੀ ਮਾਤਾ ਦਾ ਨਾਮ; ਸ਼ਬਦਾਂ ਦੇ ਅਰਥਾਂ ਦਾ ਸੰਗਰੈਹ, ਕੋਸ਼।

**فرہنگسار** ***ਫ਼ਰਹੰਗਸਾਰ*** : ਝੁਠਲਾਉਣਾ; ਜ਼ਾਇਲ ਕਰਨਾ, ਖੁਰਾ ਖੋਜ ਮਿਟਾਉਣਾ, ਸ਼ਕਲ ਬਦਲਨਾ, ਆਵਾਗਵਨ ਵਿਚ ਇਕ ਸ਼ਕਲ ਛੱਡ ਕੇ ਦੂਜੀ ਸ਼ਕਲ ਗਰੈਹਣ ਕਰਨਾ।

**فرہنگی** ***ਫ਼ਰਹੰਗੀ*** : ਉਸਤਾਦ, ਅਧਿਆਪਕ, ਕਨੂੰਨ ਵਿਚ ਨਿਪੁੰਨ, ਕਨੂੰਨ ਦਾਨ।

**فرّہی** ***ਫ਼ੱਰਹੀ, ਫ਼ੱਰਿਹੀ*** : ਸ਼ਾਨ-ਸ਼ੌਕਤ, ਆਨ ਬਾਨ, ਬੁਜ਼ੁਰਗੀ, ਵਡਿਆਈ, ਦਬਦਬਾ।

**فریاد** ***ਫ਼ਰਯਾਦ*** : (ਪੰਜਾਬੀ ਵਿਚ ਪਰਚਲਤ ਰੂਪ "ਫਰਿਆਦ" ਹੈ), ਮਦਦ ਲਈ ਦੁਹਾਈ ਦੇਣਾ, ਦੁਹਾਈ, ਰੋਣਾ ਪਿੱਟਣਾ।

**فریادخوان** ***ਫ਼ਰਯਾਦ ਖ਼ਾਨ*** : ਫ਼ਰਿਆਦ ਕਰਨ ਵਾਲਾ।

**فریادخواہ** ***ਫ਼ਰਯਾਦ ਖ਼ਾਹ*** : ਫ਼ਰਿਆਦੀ।

**فریادرس** ***ਫ਼ਰਯਾਦ-ਰਸ*** : ਫ਼ਰਿਆਦ ਸੁਣਨ ਵਾਲਾ, ਨਿਆਂ ਕਰਨ ਵਾਲਾ।

**فریادرسی** ***ਫ਼ਰਯਾਦ-ਰਸੀ*** : ਫ਼ਰਿਆਦ ਸੁਣਨਾ, ਨਿਆਂ, ਇਨਸਾਫ਼।

**فریادی** ***ਫ਼ਰਯਾਦੀ*** : ਇਨਸਾਫ਼ ਚਾਹੁਣ ਵਾਲਾ।

**فریب** ***ਫ਼ਰੇਬ*** : ਧੋਖਾ, ਠੱਗੀ, ਦਗ਼ਾ, ਮਕਰ, ਨਾਜ਼ੋ ਅੰਦਾਜ਼, ਨਖ਼ਰਾ।

**فریبا** ***ਫ਼ਰੇਬਾ,*** **فریبندہ** ***ਫ਼ਰੇਬੰਦਾ,*** **فریب‌ساز** ***ਫ਼ਰੇਬਸਾਜ਼,*** **فریب‌کار** ***ਫ਼ਰੇਬਕਾਰ*** : ਧੋਖੇਬਾਜ਼, ਧੋਖਾ ਦੇਣ ਵਾਲਾ।

**فریب‌خوری** ***ਫ਼ਰੇਬਖ਼ੋਰੀ*** : ਧੋਖਾ ਦੇਣਾ।

**فریبندگی** ***ਫ਼ਰੇਬੰਦਗੀ*** : ਧੋਖਾ, ਮਕਰ।

**فریبی** ***ਫ਼ਰੇਬੀ*** : ਧੋਖੇਬਾਜ਼।

**فرید** ***ਫ਼ਰੀਦ*** : ਬੇਮਿਸਲ, ਅਦੁੱਤੀ, ਲਾਸਾਨੀ, ਇਕੱਲਾ, ਸਰੇਸ਼ਟ (ਮੋਤੀ), ਮਾਲਾ ਦਾ ਸਿਰਮੋਰ ਮੋਤੀ, ਚਮਕਦਾਰ, ਇਕ ਸੂਫੀ ਸੰਤ ਦਾ ਨਾਮ ਜਿਸ ਨੂੰ ਫ਼ਰੀਦ ਸ਼ਕਰਗੰਜ ਕੈਂਹਦੇ ਹਨ।

**فریدون** ***ਫ਼ਰੀਦੂਨ*** : ਈਰਾਨ ਦੇ ਪਰਸਿੱਧ ਬਾਦਸ਼ਾਹ ਦਾ ਨਾਮ ਜੋ ਜਮਸ਼ੀਦ ਦੀ ਨਸਲ ਵਿਚੋਂ ਸੀ। ਜ਼ਹਾਕ ਨੇ ਜਮਸ਼ੀਦ ਤੇ ਉਸ ਦੇ ਰਿਸ਼ਤੇਦਾਰਾਂ ਦੇ ਕਤਲ ਪਿੱਛੋਂ ਜਦ ਅਤਿਆਚਾਰ ਸ਼ੁਰੂ ਕੀਤਾ ਤਾਂ ਕਾਵਾ ਲੁਹਾਰ ਨੇ ਆਪਣੀ ਧੌਂਕਣੀ ਨੂੰ ਬਾਂਸ ਤੇ ਬੰਨ੍ਹ ਕੇ ਬਗ਼ਾਵਤ ਦਾ ਝੰਡਾ ਬਲੰਦ ਕੀਤਾ, ਸਾਰੀ ਪਰਜਾ ਉਸ ਦੇ ਨਾਲ ਹੋ ਗਈ ਅਤੇ ਲੁਕੇ ਹੋਏ ਫਰੀਦੂਨ ਨੂੰ ਲੱਭ ਲਿਆ, ਜ਼ੌਹਾਕ ਨੂੰ ਫੜ ਕੇ ਉਸ ਦੇ ਹਵਾਲੇ ਕਰ ਦਿੱਤਾ ਜਿਸ ਨੂੰ ਦਮਾਵੰਦ ਪਹਾੜ ਦੀ ਖੁੰਦਰ ਵਿਚ ਕੈਦ ਕਰ ਦਿੱਤਾ ਗਿਆ, ਉਥੇ ਹੀ ਓਹ ਅੰਤ ਮਾਰਿਆ ਗਿਆ ਤੇ ਫਰੀਦੂਨ ਈਰਾਨ ਦਾ ਬਾਦਸ਼ਾਹ ਹੋ ਗਿਆ, ਕਾਵੇ ਲੁਹਾਰ ਦਾ ਏਹੀ ਝੰਡਾ ਦੁਰੁਫ਼ਸ਼ੇ ਕਾਵਿਯਾਨੀ ਆਖਵਾਉਂਦਾ ਹੈ ਅਤੇ ਬੜਾ ਸ਼ੁਭ ਸਮਝਿਆ ਜਾਂਦਾ ਹੈ, ਫਰੀਦੂਨ ਬੜਾ ਨਿਆਂਕਾਰੀ ਸੀ, ਸਭ ਤੋਂ ਪੈਹਲਾਂ ਏਹ ਬਾਦਸ਼ਾਹ ਹਾਥੀ 'ਤੇ ਚੜ੍ਹਿਆ ਸੀ, ਏਹ ਵਿਦਵਾਨਾਂ ਦਾ ਕਦਰਦਾਨ ਸੀ।

**فریدہ** ***ਫ਼ਰੀਦਾ*** : ਆਪ-ਹੁਦਰਾ, ਘਮੰਡੀ, ਅਭਮਾਨੀ।

**فریر** ***ਫ਼ਰੀਰ*** : ਇਕ ਪਰਸਿੱਧ ਬੂਟੀ, ਕਾਹਜ਼ਬਾਨ (ਗਾਉਜ਼ਬਾਨ)।

**فریز** ***ਫ਼ਰੀਜ਼, ਫ਼ਰੇਜ਼*** : ਸੁਗੰਧਮਈ ਘਾਹ, ਹਰਿਆਵਲ, ਸੁੱਕਾ ਮਾਸ, ਹਜਾਮਤ ਕਰਨੀ।

**فریضہ** ***ਫ਼ਰੀਜ਼ਾ*** : ਖ਼ੁਦਾ ਦਾ ਫ਼ਰਮਾਇਆ ਹੋਇਆ, ਜ਼ਰੂਰੀ ਰੱਬੀ ਹੁਕਮ ਜੋ ਬੰਦੇ ਲਈ ਫ਼ਰਜ਼ ਹੋਵੇ ਜਿਵੇਂ 'ਨਮਾਜ਼' ਰੋਜ਼ਾ, ਆਦਿ; ਹਿੱਸਾ, ਭਾਗ, ਜਾਇਦਾਦ ਦਾ ਹਿੱਸਾ, ਜ਼ਰੂਰੀ।

**فريفته** ***ਫ਼ਰੇਫ਼ਤਾ*** : ਫ਼ਰੇਬ ਵਿਚ ਆਇਆ ਹੋਇਆ, ਆਸ਼ਕ, ਮੋਹਤ ਹੋਇਆ।

**فريق** ***ਫ਼ਰੀਕ਼*** : ਓਹ ਟੋਲਾ ਜੋ ਕਿਸੇ ਕੌਮ ਤੋਂ ਅੱਡ ਹੋ ਕੇ ਦੂਜੇ ਕਸਬੇ ਵਿਚ ਚਲਾ ਜਾਵੇ; ਟੋਲੀ, ਮੰਡਲੀ, ਜਥਾ, ਧਿਰ, ਅੱਡ ਕਰਨ ਵਾਲਾ।

**فريقين** ***ਫ਼ਰੀਕ਼ੈਨ*** : ਦੋਵੇ ਧਿਰਾਂ, ਦੋਵੇਂ ਟੋਲੇ।

**فز** ***ਫ਼ਜ਼*** : ਮਰਦ ਦਾ ਗੁਪਤ ਅੰਗ, ਮਰਦ ਦੀ ਇੰਦਰੀ।

**فزا** ***ਫ਼ਜ਼ਾ, ਫ਼ਿਜ਼ਾ*** : ਵੱਧ, ਵਾਧਾ, ਅੰਗੜਾਈ ਲੈਣਾ।

**فزار** ***ਫ਼ਜ਼ਾਰ*** : ਸੰਦ।

**فزاك** ***ਫ਼ਜ਼ਾਕ*** : ਸਿਰ ਦੀ ਚੋਟੀ, ਸਿਰ ਦੀ ਮਾਂਗ, ਭੈੜ, ਪਲੀਤ, ਕੋਝਾ।

**فزوں** ***ਫ਼ਜ਼ੂੰ*** : ਵਧਿਆ ਹੋਇਆ, ਵਾਧੂ।

**فزونى** ***ਫ਼ਜ਼ੂਨੀ*** : ਵਾਧਾ, ਜ਼ਿਆਦਤੀ, ਬੌਹਲਤਾ।

**فِرہ** ***ਫ਼ਿਜ਼ਿਹ*** : ਬਦਸ਼ਕਲ, ਕਰੂਪ, ਕੋਝਾ, ਪਲੀਤ, ਗੰਦਾ।

**فساد** ***ਫ਼ਸਾਦ*** : ਵਿਗਾੜ, ਖ਼ਰਾਬੀ, ਤਬਾਹੀ, ਬਰਬਾਦੀ, ਤਬਾਹ ਜਾਂ ਬਰਬਾਦ ਹੋਣਾ; ਬਦਮਾਸ਼ੀ, ਝਗੜਾ, ਗੜਬੜ, ਭੈ, ਡਰ, ਵਧੀਕੀ।

**فسادات** ***ਫ਼ਸਾਦਾਤ*** : (ਫ਼ਸਾਦ **فساد** ਦਾ ਬੌਹਵਚਨ) ਲੜਾਈ, ਝਗੜੇ।

**فسادكار** ***ਫ਼ਸਾਦ-ਕਾਰ,*** **فسادى** ***ਫ਼ਸਾਦੀ*** : ਫ਼ਸਾਦ ਕਰਨ ਵਾਲਾ, ਝਗੜਾ ਕਰਨ ਵਾਲਾ, ਆਕੀ, ਬਾਗ਼ੀ, ਝਗੜਾਲੂ, ਸ਼ਰਾਰਤੀ।

**فسار** ***ਫ਼ਸਾਰ*** : (ਅਫ਼ਸਾਰ **افسار** ਦਾ ਸੰਖਿਪਤ ਰੂਪ) ਵਾਗ ਡੋਰ।

**فسان** ***ਫ਼ਸਾਨ*** : ਸਾਣ ਜਿਸ ਉਤੇ ਤਲਵਾਰ, ਛੁਰੀ, ਚਾਕੂ ਆਦਿ ਦੀ ਧਾਰ ਤੇਜ਼ ਕੀਤੀ ਜਾਂਦੀ ਹੈ।

**فسانه** ***ਫ਼ਸਾਨਾ*** : (ਅਫ਼ਸਾਨਾ **افسانه** ਦਾ ਸੰਖਿਪਤ ਰੂਪ) ਕਿੱਸਾ, ਕਹਾਣੀ, ਕਥਾ, ਪਰਸਿੱਧ, ਮਸ਼ਹੂਰ।

**فستان** ***ਫ਼ਿਸਤਾਨ*** : ਖੁੱਲਾ ਚੋਗਾ, ਪੇਟੀ ਕੋਟ।

**فستق** ***ਫ਼ਿਸਤਕ਼*** : (ਪਿਸਤਾ ਦਾ ਅਰਬੀ ਰੂਪਾਂਤਰ) ਇਕ ਪਰਸਿੱਧ ਮੇਵਾ।

**فسحت** ***ਫ਼ੁਸਹਤ*** : ਵਿਸ਼ਾਲਤਾ, ਥਾਂ ਦੀ ਖੁਲ੍ਹ, ਮਕਾਨ ਦਾ ਖੁਲ੍ਹਾਪਣ, ਅਜ਼ਾਦੀ, ਲੰਮਾਈ।

**فسخ** ***ਫ਼ਸਖ਼*** : ਇਰਾਦਾ ਤੋੜਨਾ, ਇਰਾਦਾ ਬਦਲਨਾ, ਰਾਏ ਤੋੜ ਦੇਣਾ, ਰਾਏ ਬਦਲਨਾ, ਨਿਕਾਹ ਤੋੜਨਾ, ਖ਼ਰਾਬ ਕਰਨਾ, ਖਿਲਾਰ ਦੇਣਾ, ਕੁਰਾਨ ਭੁੱਲ ਜਾਣਾ।

**فسردگى** ***ਫ਼ਸੁਰਦਗੀ*** : ਜੰਮ ਜਾਣਾ, ਯਖ ਹੋ ਜਾਣਾ, ਸਰਦੀ ਨਾਲ ਜੰਮ ਜਾਣਾ, ਯਖ਼ਪੁਣਾ, ਠਿਠਰਣਾ, ਮੁਰਝਾ ਜਾਣਾ, ਰੰਜ, ਦੁੱਖ।

**فسرده** ***ਫ਼ਸੁਰਦਾ*** : ਜੰਮਿਆ ਹੋਇਆ, ਠਿਠਰਿਆ ਹੋਇਆ, ਬੁਝਿਆ ਹੋਇਆ, ਓਹ ਆਦਮੀ ਜਿਸ ਦਾ ਦਿਲ ਕਿਸੇ ਕੰਮ 'ਤੇ ਨਾ ਲੱਗੇ, ਦੁਖੀ, ਨਿਰਾਸ, ਸ਼ਿਕਾਰੀ।

**فسرده‌بيان** ***ਫ਼ਸੁਰਦਾ-ਬਯਾਨ*** : ਓਹ ਆਦਮੀ ਜਿਸ ਦੇ ਬਚਨ ਰੁੱਖੇ ਤੇ ਨੀਰਸ ਹੋਣ।

**فسرده‌پستان** ***ਫ਼ਸੁਰਦਾ-ਪਿਸਤਾਨ*** : ਬੁੱਢੀ ਇਸਤਰੀ।

**فسرده‌خاطر** ***ਫ਼ਸੁਰਦਾ-ਖ਼ਾਤਿਰ,*** **فسرده‌دل** ***ਫ਼ਸੁਰਦਾ-ਦਿਲ*** : ਓਹ ਆਦਮੀ ਜਿਸ ਦਾ ਦਿਲ ਕਿਸੇ ਕੰਮ ਤੇ ਨਾ ਲੱਗੇ, ਉਦਾਸ, ਪਿਆਰ-ਵਾਂਝਾ, ਸਖ਼ਤ ਦਿਲ, ਪੱਥਰ ਦਿਲ।

**فسرده‌شهر** ***ਫ਼ਸੁਰਦਾ-ਸ਼ਹਰ*** : ਏਹ ਸੰਸਾਰ।

**فسق** ***ਫ਼ਿਸਕ਼*** : ਖ਼ੁਦਾ ਦੀ ਨਾਫ਼ਰਮਾਨੀ, ਰੱਬ ਦੇ ਹੁਕਮ ਦੀ ਅਵੱਗਿਆ, ਸਿੱਧੇ ਤੇ ਸੱਚੇ ਮਾਰਗ ਤੋਂ ਔਝੜ ਪੈ ਜਾਣਾ, ਆਕੀਪਣ; ਅਸ਼ਲੀਲਤਾ, ਵਿਭਚਾਰ, ਬਦਕਾਰੀ, ਗੁਨਾਹ, ਜੁਰਮ, ਪਾਪ।

**فسوق** ***ਫ਼ੁਸੂਕ਼*** : ਨਾਫ਼ਰਮਾਨੀ, ਗੁਨਾਹ, ਪਾਪ, ਸ਼ਰਾਰਤ, ਵਿਭਚਾਰ, ਜ਼ੁਲਮ, ਵਧੀਕੀ, ਅਤਿਆਚਾਰ, ਔਝੜ ਪੈਣਾ, ਸਿੱਧਾ ਰਸਤਾ ਛੱਡ ਜਾਣਾ।

**فسون** ***ਫ਼ੁਸੂਨ*** : ਜਾਦੂ, ਟੂਣਾ, ਮੰਤਰ, ਧੋਖਾ, ਫ਼ਰੇਬ, ਮਕਰ।

**فسون‌ساز** ***ਫ਼ਸੂੰ-ਸਾਜ਼,*** **فسون‌گر**

***ਫ਼ੁਸੂਨ-ਗਰ*** : ਜਾਦੂਗਰ, ਤੰਤਰੀ, ਟੂਣੇਹਾਰ।

**فسون‌وفسانہ** ***ਫ਼ੁਸੂਨ-ਓ-ਫ਼ਸਾਨਾ*** : ਕਲਪਿਤ ਕਹਾਣੀਆਂ; ਜਾਦੂ, ਟੂਣੇ।

**فسیح** ***ਫ਼ਸੀਹ*** : ਖੁਲ੍ਹਾ, ਵਿਸ਼ਾਲ, ਲੰਮਾ ਚੌੜਾ।

**فسیحہ** ***ਫ਼ਸੀਹਾ*** : ਖੁਲ੍ਹਾ ਤੇ ਵਿਸ਼ਾਲ।

**فسیلہ** ***ਫ਼ਸੀਲਾ*** : ਘੋੜਿਆਂ, ਖੱਚਰਾਂ, ਖੋਤਿਆਂ, ਹਰਨਾਂ, ਗਾਵਾਂ ਤੇ ਬਲਦਾਂ ਆਦਿ ਜਾਨਵਰਾਂ ਦਾ ਵੱਗ, ਇੱਜੜ, ਸ਼ਾਖ਼, ਡਾਲੀ।

**فش** ***ਫ਼ਸ਼*** : ਵਰਗਾ, ਵਾਂਗ, ਪਗੜੀ ਦਾ ਸ਼ਮਲਾ, ਪਗੜੀ ਦਾ ਪਿੱਛੇ ਛੱਡਿਆ ਲੜ, ਘੋੜੇ ਦੇ ਮੱਥੇ ਦੇ ਵਾਲ; ਕੱਪੜੇ ਲਾਹੁਣ ਦੀ ਅਵਾਜ਼, ਸਮਰੂਪਤਾ, ਹਰ ਚੀਜ਼ ਦਾ ਪਿੱਛਾ ਜਾਂ ਅੰਤ, ਖਿਲਰਿਆ ਹੋਇਆ, ਘੋੜੇ ਦੇ ਮੂੰਹ ਦੇ ਹਿੱਸੇ, ਘੋੜੇ ਦੀ ਪੂਛ।

**فشار** ***ਫ਼ਸ਼ਾਰ/ਫ਼ਿਸ਼ਾਰ*** : ਭਚੀੜਨਾ, ਨਚੋੜਨਾ, ਛਿੜਕਣਾ, ਖਿਲਾਰਨਾ, ਦਬਾਉਣਾ।

**فشار** ***ਫ਼ਿਸ਼ਾਰ,*** **فشارش** ***ਫ਼ਿਸ਼ਾਰਿਸ਼*** : ਨਚੋੜ।

**فشار** ***ਫ਼ੁਸ਼ਾਰ*** : ਅਸ਼ਲੀਲ ਗਾਲ੍ਹ, ਬੇਹੂਦਾ ਗੱਲ, ਬਕਵਾਸ।

**فشاندن** ***ਫ਼ਿਸ਼ਾਨੁਦਨ*** : ਝਾੜਨਾ।

**فشان** ***ਫ਼ਿਸ਼ਾਨ*** : ਝਾੜਦਾ ਹੋਇਆ, ਉਗਲਦਾ ਹੋਇਆ।

**فشر** ***ਫ਼ਸ਼ਰ*** : ਬਦ ਜ਼ਬਾਨ, ਬੇਹੂਦਾ, ਬਕਵਾਸੀ।

**فشردن** ***ਫ਼ਸ਼ੁਰਦਨ*** : ਭਚੀੜਨਾ, ਦੱਬਣਾ, ਨਚੋੜਨਾ, ਪਕੀ ਤਰ੍ਹਾਂ ਪੈਰ ਜਮਾਉਣਾ।

**فشردہ‌قدم** ***ਫ਼ਸ਼ੁਰਦਾ ਕਦਮ*** : ਪੱਕੇ ਪੈਰਾਂ ਵਾਲਾ, ਦ੍ਰਿੜ੍ਹ ਨਿਸ਼ਚੇ ਵਾਲਾ।

**فشنگ** ***ਫ਼ਿਸ਼ੰਗ*** : ਕਾਰਤੂਸ।

**فشنگسازی** ***ਫ਼ਿਸ਼ੰਗ ਸਾਜ਼ੀ*** : ਕਾਰਤੂਸ ਬਣਾਉਣ ਦਾ ਕਿੱਤਾ।

**فصاحت** ***ਫ਼ਸਾਹਤ*** : ਗੱਲ ਖੋਲ੍ਹ ਕੇ ਬਿਆਨ ਕਰਨਾ, ਖ਼ੁਸ਼ ਬਿਆਨੀ, ਭਾਸ਼ਣ ਕਲਾ, ਕਲਾਮ ਵਿਚ ਮੁਹਾਵਰੇ ਦੇ ਵਿਰੁੱਧ ਸ਼ਬਦ ਨਾ ਲਿਆਉਣਾ।

**فُصَحا** ***ਫ਼ੁਸਹਾ*** : (ਫ਼ਸੀਹ **فصیح** ਦਾ ਬੌਹਵਚਨ) ਚੰਗੇ ਭਾਸ਼ਣਨਕਾਰ, ਖ਼ੁਸ਼ ਬਿਆਨ ਲੋਕ।

**فصل** ***ਫ਼ਸਲ*** : ਸਾਲ ਦੇ ਚਾਰ ਮੌਸਮਾਂ ਵਿਚੋਂ ਇਕ ਮੌਸਮ, ਰੁੱਤ, ਪੁਸਤਕ ਦਾ ਇਕ ਭਾਗ, ਅਧਿਆਏ, ਕਾਂਡ, ਅੱਡ ਹੋਣਾ ਜਾਂ ਕਰਨਾ, ਜੁਦਾਈ, ਦੋ ਚੀਜ਼ਾਂ ਦਾ ਵਿਚਕਾਰਲਾ ਪਰਦਾ, ਅੰਞਾਣੇ ਦਾ ਦੁੱਧ ਛਡਵਾਉਣਾ, ਸੱਚੀ ਗੱਲ, ਸੱਚਾ ਤੇ ਸਿੱਧਾ ਹੁਕਮ, ਬਾਜ਼ ਰੱਖਣਾ, ਵਰਜਣਾ, ਰੋਕਣਾ, ਕੱਟਣਾ, ਤੋੜਨਾ।

**فصلی** ***ਫ਼ਸਲੀ*** : ਫ਼ਸਲ ਨਾਲ ਸਬੰਧਤ, ਮੌਸਮੀ, ਰੁੱਤ ਦਾ।

**فصول** ***ਫ਼ੁਸੂਲ*** : (ਫ਼ਸਲ **فصل** ਦਾ ਬੌਹਵਚਨ) ਫ਼ਸਲਾਂ, ਰੁੱਤਾਂ।

**فصولِ چہارگانہ** ***ਫ਼ੁਸੂਲ-ਏ-ਚਹਾਰ-ਗਾਨਹਾ*** : ਚਾਰ ਫ਼ਸਲਾਂ ਜਾਂ ਮੌਸਮ।

**فصیح** ***ਫ਼ਸੀਹ*** : ਖ਼ੁਸ਼, ਸੁੰਦਰ ਭਾਸ਼ਣ ਦੇਣ ਵਾਲਾ, ਚੰਗਾ ਭਾਸ਼ਣਕਾਰ, ਸ਼ੁੱਧ ਤੇ ਸਪਸ਼ਟ ਭਾਸ਼ਣ ਦੇਣ ਵਾਲਾ।

**فصیل** ***ਫ਼ਸੀਲ*** : ਸ਼ੈਹਰ ਦੇ ਆਲੇ-ਦੁਆਲੇ ਦੀ ਚਾਰ ਦੀਵਾਰੀ, ਵਲਗਣ, ਕਿਲ੍ਹੇ ਦੀ ਚਾਰ ਦੀਵਾਰੀ।

**فضا** ***ਫ਼ਜ਼ਾ*** : ਖੁਲ੍ਹਾ ਵਾਤਾਵਰਨ, ਵਿਸ਼ਾਲਤਾ, ਘਰ ਆਦਿ ਦਾ ਖੁਲ੍ਹਾ ਹੋਣਾ, ਖੁਲ੍ਹੀ ਜਗ੍ਹਾ, ਖੁਲ੍ਹਾ ਵੇਹੜਾ।

**فضائل** ***ਫ਼ਜ਼ਾਇਲ*** : (ਫ਼ਜ਼ੀਲਤ **فضیلت** ਦਾ ਬੌਹਵਚਨ) ਨੇਕੀਆਂ; ਵਧੀਕੀਆਂ, ਜ਼ਿਆਦਤੀਆਂ, ਉੱਚੀਆਂ ਪਦਵੀਆਂ, ਉੱਤਮ ਗੁਣ, ਸ਼ਰੇਸ਼ਟ ਹੁਨਰ, ਖ਼ੂਬੀਆਂ, ਵਡਿਆਈਆਂ।

**فضائلِ اربعہ** ***ਫ਼ਜ਼ਾਇਲ-ਏ-ਅਰਬਆ*** : ਚਾਰੇ ਫ਼ਜ਼ੀਲਤਾਂ ਜਾਂ ਵਡਿਆਈਆਂ ਭਾਵ ਹਿਕਮਤ, ਸੁਜਾਅਤ (ਬਹਾਦਰੀ), ਇਫ਼ੱਤ (ਪਰਹੇਜ਼ਗਾਰੀ, ਭਗਤੀ, ਪਵਿੱਤਰਤਾ) ਅਤੇ ਅਦਾਲਤ (ਨਿਆਂ)।

**فضل** ***ਫ਼ਜ਼ਲ*** : ਵਡਿਆਈ, ਬਖ਼ਸ਼ਸ਼, ਮੇਹਰ, ਬਚਿਆ ਹੋਇਆ, ਵਾਧੂ, ਬਜ਼ੁਰਗੀ ਵਿਚ ਅਗ੍ਹਾਂ ਹੋ ਜਾਣਾ, ਇਕ ਸ਼ਾਇਰ ਦਾ ਉਪ-ਨਾਮ।

**فضلِ الٰہی** ***ਫ਼ਜ਼ਲ-ਏ-ਇਲਾਹੀ,*** **فضلِ مولا** ***ਫ਼ਜ਼ਲ-ਏ-ਮੌਲਾ*** : ਰੱਬੀ

ਬਖ਼ਸ਼ਸ਼, ਰੱਬ ਦੀ ਮੇਹਰ।

**فضلا** ***ਫ਼ੁਜ਼ਲਾ*** : (ਫ਼ਾਜ਼ਿਲ **فاضل** ਦਾ ਬੌਹਵਚਨ) ਸਿਆਣੇ, ਵਿਦਵਾਨ ਲੋਕ।

**فضلات** ***ਫ਼ਜ਼ਲਾਤ, ਫ਼ੁਜ਼ਲਾਤ*** : (ਫ਼ੁਜ਼ਲਾ **فضله** ਦਾ ਬੌਹਵਚਨ) ਚੀਜ਼ਾਂ ਦੀ ਵਾਧੂ ਰੈਂਹਦਖੂੰਦ, ਜੂਠ ਆਦਿ ਬਚੀਆਂ ਹੋਈਆਂ ਚੀਜ਼ਾਂ, ਚੀਜ਼ਾਂ ਦੇ ਫੋਕ, ਪਖ਼ਾਨੇ।

**فضله** ***ਫ਼ਜ਼ਲਾ, ਫ਼ੁਜ਼ਲਾ*** : ਹਰ ਚੀਜ਼ ਦਾ ਬਕਾਇਆ, ਵਾਧੂ ਹਿੱਸਾ, ਰੈਂਹਦਖੂੰਦ, ਫੋਕ, ਜੂਠ, ਬਚਿਆ- ਖੁਚਿਆ ਖਾਣਾ, ਪਲੀਦੀ, ਗੰਦ ਮੰਦ, ਪਖ਼ਾਨਾ; ਦਰਖ਼ਤ ਦੀਆਂ ਓਹ ਡਾਲੀਆਂ ਜੋ ਫਲ ਤੋੜਨ ਪਿਛੋਂ ਵਧਣੋਂ ਫੁਲਣੋਂ ਰੈਹ ਜਾਣ।

**فضلهٔ رز** ***ਫ਼ੁਜ਼ਲਾ-ਏ-ਰਜ਼*** : ਅੰਗੂਰ ਦੀਆਂ ਓਹ ਸ਼ਾਖ਼ਾਂ ਜੋ ਫਲ ਲਾਹੁਣ ਪਿਛੋਂ ਕਟਣਯੋਗ ਹੋਣ।

**فضلهٔ زار** ***ਫ਼ੁਜ਼ਲਾ-ਜ਼ਾਰ*** : ਗੰਦ ਮੰਦ ਤੇ ਕੂੜਾ ਕਰਕਟ ਸੁੱਟਣ ਦੀ ਥਾਂ, ਗੰਦ ਮੰਦ ਨਾਲ ਭਰੀ ਥਾਂ।

**فضول** ***ਫ਼ੁਜ਼ੂਲ***: (ਫ਼ਜ਼ਲ **فضل** ਦਾ ਬੌਹਵਚਨ) ਵਧੀਕੀਆਂ, ਬਜ਼ੁਰਗੀਆਂ, ਵਡਿਆਈਆਂ, ਸ਼ੇਖ਼ੀਆਂ, ਬੇਕਾਰ, ਬੇਫ਼ਾਇਦਾ, ਨਿਕੰਮੀ, ਨਿਕੰਮਾ।

**فضولگو** ***ਫ਼ੁਜ਼ੂਲ-ਗੋ*** : ਫ਼ਜ਼ੂਲ ਗੱਲਾਂ ਕਰਨ ਵਾਲਾ, ਬਾਤੂਨੀ, ਬਕਵਾਸੀ।

**فضولنفس** ***ਫ਼ੁਜ਼ੂਲ ਨਫ਼ਸ*** : ਪਰਚਾਰਕ।

**فضولی** ***ਫ਼ੁਜ਼ੂਲੀ*** : ਬਕਵਾਸੀ, ਫ਼ਜ਼ੂਲ ਕੰਮ ਕਰਨ ਵਾਲਾ, ਬੇਹੂਦਾ, ਗੁਸਤਾਖ਼, ਘਮੰਡੀ।

**فضیحت** ***ਫ਼ਜ਼ੀਹਤ*** : ਬਦਨਾਮੀ, ਖ਼੍ਵਾਰੀ।

**فضیحتی** ***ਫ਼ਜ਼ੀਹਤੀ*** : ਬਦਨਾਮ, ਜ਼ਲੀਲ।

**فضیل** ***ਫ਼ਜ਼ੀਲ*** : ਸਰਵਸ਼ਰੇਸ਼ਟ, ਪਰਸ਼ੰਸਾਯੋਗ, ਇਕ ਵਲੀ ਦਾ ਨਾਮ, ਹਜ਼ਰਤ ਇਬਰਾਹੀਮ ਅਦਹਮ ਸ਼ਾਹ ਬਲਖ਼ ਓਹਨਾਂ ਦੇ ਹੀ ਮੁਰੀਦ ਸਨ।

**فضیلت** ***ਫ਼ਜ਼ੀਲਤ*** : ਬੌਹਤਾਤ, ਵਡਿਆਈ, ਬਜ਼ੁਰਗੀ, ਹੁਨਰ, ਸਿਆਣਪ, ਨਫ਼ਾ, ਇਨਾਮ, ਲਾਭ, ਨੇਕੀ, ਕਮਾਲ।

**فطر** ***ਫ਼ਿਤਰ*** : ਰੋਜ਼ਾ ਖੋਲ੍ਹਣਾ, ਰੋਜ਼ਾ ਖੋਲ੍ਹਣ ਵਾਲਾ/ਵਾਲੇ, ਨਾਸ਼ਤਾ।

**فطرت** ***ਫ਼ਿਤਰਤ*** : ਸ੍ਰਿਸ਼ਟੀ ਦੀ ਉਤਪਤੀ, ਪੈਦਾਇਸ਼, ਜਨਮ, ਰੁਚੀ, ਕੁਦਰਤ, ਜ਼ਮੀਰ, ਅਸਲ, ਸਿਆਣਪ, ਅਕਲਮੰਦੀ; ਚਾਲ, ਧੋਖਾ, ਫ਼ਰੇਬ, ਕਰਤਾ ਦੀ ਉਤਪੰਨ-ਸ਼ਕਤੀ; ਈਦ ਨੂੰ ਦਿੱਤੀ ਜਾਣ ਵਾਲੀ ਖ਼ੈਰਾਤ; ਨਾਸ਼ਤਾ।

**فطرتِ اول** ***ਫ਼ਿਤਰਤ-ਏ-ਅੱਵਲ*** : ਰੂਹਾਂ ਦੀ ਪੈਦਾਇਸ਼ ਜੋ ਸਭ ਤੋਂ ਪੈਹਲਾਂ ਹੋਈ ਸੀ।

**فطری** ***ਫ਼ਿਤਰੀ*** : ਫ਼ਿਤਰਤ ਅਨੁਸਾਰ, ਪੈਦਾਇਸ਼ੀ।

**فعال** ***ਫ਼ਿਆਲ*** : (ਫ਼ਿਅਲ **فعل** ਦਾ ਬੌਹਵਚਨ) ਕੰਮ (ਬੌਹਤੇ)।

**فعل** ***ਫ਼ਿਅਲ*** : ਕੰਮ, ਕਾਰ, ਅਮਲ, ਕਰਮ, ਕਿਸੇ ਦਾ ਕੰਮ ਕਰਨਾ, ਬਹਾਨਾ, ਮੰਦਾ ਕੰਮ, ਕਰਤੂਤ, ਗ਼ੈਰ-ਫਿਤਰੀ ਕੰਮ, ਵਿਭਚਾਰ, ਵਿਆਕਰਨ ਵਿਚ ਕਿਰਿਆ, ਉਠਣੀ ਤੇ ਹਰ ਮਦੀਨ ਦਾ ਗੁਪਤ ਅੰਗ।

**فعلاً** ***ਫ਼ਿਅਲਨ*** : ਵਾਸਤਵ ਵਿਚ।

**فعلگی** ***ਫ਼ਿਅਲਗੀ*** : ਮਜ਼ਦੂਰੀ।

**فعلِ مجهول** ***ਫ਼ਿਅਲ-ਏ-ਮਜਹੂਲ*** : ਓਹ ਕਿਰਿਆ ਜਿਸ ਦਾ 'ਕਰਤਾ' ਮੌਜੂਦ ਨਾ ਹੋਵੇ।

**فعلمعروف** ***ਫ਼ਿਅਲ-ਏ-ਮਅਰੂਫ਼*** : ਓਹ ਕਿਰਿਆ ਜਿਸ ਦਾ ਕਰਤਾ ਮੌਜੂਦ ਹੋਵੇ।

**فغان** ***ਫ਼ੁਗਾਨ*** : ਪੁਕਾਰ, ਰੋਣਾ, ਰੌਲਾ-ਰੱਪਾ, ਅਫ਼ਸੋਸ, ਦੁਹਾਈ, ਵਾਵੇਲਾ।

**فغفور** ***ਫ਼ਗ਼ਫ਼ੂਰ*** : (= ਬਗ਼ਫ਼ੂਰ) ਬੁੱਤ ਦਾ ਪੁੱਤਰ, ਚੀਨ ਦੇ ਇਕ ਬਾਦਸ਼ਾਹ ਦਾ ਨਾਮ, ਜਿਸ ਨੂੰ ਉਸ ਦੇ ਮਾਪਿਆਂ ਨੇ ਇਕ ਬੁਤ/ਮੂਰਤੀ ਦੀ ਭੇਟਾ ਕਰ ਦਿੱਤਾ ਸੀ, ਪਿਛੋਂ ਚੀਨ ਦੇ ਬਾਦਸ਼ਾਹਾਂ ਦੀ ਉਪਾਧੀ ਬਣ ਗਿਆ।

**فقد** ***ਫ਼ਕਦ*** : ਗੁੰਮ ਹੋਣਾ, ਗੁੰਮ ਕਰਨਾ, ਗਵਾਉਣਾ।

**فقدان** ***ਫ਼ਿਕਦਾਨ, ਫ਼ੁਕਦਾਨ*** : ਗੁੰਮ ਹੋਣਾ, ਗੁੰਮ ਕਰਨਾ, ਨਾ ਹੋਣਾ, ਭੁੱਲ, ਕਮੀ।

**فقر** ***ਫ਼ਕਰ*** : ਫ਼ਕੀਰੀ, ਦਰਵੇਸ਼ੀ, ਕਲੰਦਰੀ,

ਗ਼ਰੀਬੀ, ਪੁੱਟਣਾ।

**فقرا** ***ਫ਼ੁਕਰਾ*** : (ਫ਼ਕ਼ੀਰ **فقیر** ਦਾ ਬੌਹਵਚਨ) ਬੌਹਤੇ ਫ਼ਕੀਰ, ਦਰਵੇਸ਼ (ਬੌਹਤੇ)।

**فقرات** ***ਫ਼ਿਕ਼ਰਾਤ*** : (ਫ਼ਿਕਰਾ **فقره** ਦਾ ਬੌਹਵਚਨ), ਬੌਹਤੇ ਵਾਕ।

**فقره** ***ਫ਼ਿਕ਼ਰਾ*** : ਰੀੜ੍ਹ ਦੀ ਹੱਡੀ ਦਾ ਇਕ ਮਣਕਾ, ਇਬਾਰਤ ਦਾ ਇਕ ਟੋਟਾ, ਵਾਕ; ਕਵਿਤਾ ਵਿਚਲੀ ਸਰਵਸਰੇਸ਼ਟ ਤੁਕ, ਉੱਤਮ ਵਾਕ।

**فقط** ***ਫ਼ਕ਼ਤ*** : ਬਸ; ਕੇਵਲ, ਸਿਰਫ਼, ਇਕੱਲਾ, ਤਨਹਾ।

**فقه** ***ਫ਼ਿਕ਼ਹ*** : ਦੀਨ ਦੀ ਵਿੱਦਿਆ, ਸ਼ਰੀਅਤ ਦੇ ਨਿਯਮਾਂ ਦੀ ਵਾਕਫ਼ੀਅਤ; ਪਤਾ ਕਰਨਾ।

**فقیه** ***ਫ਼ਕ਼ੀਹ*** : ਸਿਆਣਾ, ਵਿਦਵਾਨ, ਸ਼ਰੀਅਤ ਵਿਦਿਆ ਦਾ ਜਾਣਨ ਵਾਲਾ, ਮੁਫ਼ਤੀ।

**فقہا** ***ਫ਼ੁਕ਼ਹਾ*** : (ਫ਼ਕ਼ੀਹ **فقیه** ਦਾ ਬੌਹਵਚਨ) ਦੀਨ ਦੇ ਇਲਮ ਨੂੰ ਜਾਣਨ ਵਾਲੇ, ਦੀਨ ਦੇ ਮੁਫ਼ਤੀ।

**فقید** ***ਫ਼ਕ਼ੀਦ*** : ਦੁਰਲੱਭ, ਅਦੁੱਤੀ; ਗੁੰਮਿਆ ਹੋਇਆ, ਮਿਟਿਆ ਹੋਇਆ।

**فقیدالمثال** ***ਫ਼ਕ਼ੀਦ-ਉਲ-ਮਿਸਾਲ,*** **فقیدالمثل** ***ਫ਼ਕ਼ੀਦ-ਉਲ-ਮਿਸਲ,*** **فقیدالنظیر** ***ਫ਼ਕ਼ੀਦੁੱਨਜ਼ੀਰ*** : ਅਦੁੱਤੀ, ਬੇਮਿਸਾਲ, ਲਾਜਵਾਬ, ਬੇਨਜ਼ੀਰ, ਲਸਾਨੀ।

**فقیر** ***ਫ਼ਕ਼ੀਰ*** : ਦਰਵੇਸ਼, ਗਰੀਬ, ਕੰਗਾਲ ; ਗੰਭੀਰ, ਮੰਗਤਾ, ਭਿਖਾਰੀ, ਸ਼ਰੀਅਤ ਅਨੁਸਾਰ ਓਹ ਵਿਅਕਤੀ ਜਿਸ ਕੋਲ ਕੇਵਲ ਇਕ ਦਿਨ ਦਾ ਰਾਸ਼ਨ ਹੋਵੇ।

**فقیرانه** ***ਫ਼ਕ਼ੀਰਾਨਾ*** : ਫ਼ਕੀਰਾਂ ਵਾਂਗ, ਦਰਵੇਸ਼ਾਂ ਵਾਂਗ।

**فقیری** ***ਫ਼ਕ਼ੀਰੀ*** : ਦਰਵੇਸ਼ੀ, ਗ਼ਰੀਬੀ।

**فک** ***ਫ਼ੱਕ*** : ਪਰਸਪਰ ਮਿਲੀਆਂ ਹੋਈਆਂ ਦੋ ਵਸਤਾਂ ਨੂੰ ਅੱਡ ਕਰਨਾ, ਕੈਦੀ ਛਡਵਾਉਣਾ, ਗੁਲਾਮ ਅਜ਼ਾਦ ਕਰਨਾ, ਛੱਡ ਦੇਣਾ, ਬੰਦ ਖ਼ਲਾਸੀ ਕਰਨਾ।

**فکِ اضافت** ***ਫ਼ੱਕ-ਏ-ਇਜ਼ਾਫ਼ਤ*** : ਇਜ਼ਾਫ਼ਤ ਦਾ ਛੱਡ ਦੇਣਾ ਜਿਵੇਂ ਸਾਹਿਬ ਦਿਲ, ਇਸ ਵਿਚ 'ਸਾਹਿਬ' ਦੀ ਇਜ਼ਾਫ਼ਤ ਛੱਡ ਦਿੱਤੀ ਗਈ ਹੈ।

**فکر** ***ਫ਼ਿਕਰ,*** **فکرت** ***ਫ਼ਿਕਰਤ*** : ਸੋਚਣਾ, ਸੋਚ ਵਿਚਾਰ, ਧਿਆਨ, ਗ਼ੌਰ।

**فکرمند** ***ਫ਼ਿਕਰਮੰਦ*** : ਸੋਚਣ ਵਾਲਾ, ਸੋਚ ਵਿਚ ਡੁੱਬਿਆ ਹੋਇਆ, ਚਿੰਤਾ ਕਰਨ ਵਾਲਾ।

**فکرمندی** ***ਫ਼ਿਕਰਮੰਦੀ*** : ਸੋਚ ਵਿਚਾਰ, ਚਿੰਤਨ।

**فکری** ***ਫ਼ਿਕਰੀ*** : ਸੋਚ ਵਿਚਾਰ ਵਾਲਾ, "ਫ਼ਿਕਰ" ਨਾਲ ਸਬੰਧਤ।

**فگار** ***ਫ਼ਿਗਾਰ,*** **فگال** ***ਫ਼ਿਗਾਲ*** : ਜ਼ਖ਼ਮ, ਫੱਟ।

**فگاری** ***ਫ਼ਗਾਰੀ*** : ਜ਼ਖ਼ਮ ਲਾਉਣਾ, ਫੱਟੜ ਕਰਨਾ।

**فگندن** ***ਫ਼ਿਗੰਦਨ*** : ਸੁੱਟਣਾ, ਇਕ ਪਾਸੇ ਰੱਖ ਦੇਣਾ।

**فگنده** ***ਫ਼ਿਗੰਦਾ*** : ਸੁੱਟਿਆ ਹੋਇਆ, ਇਕ ਪਾਸੇ ਰੱਖਿਆ ਹੋਇਆ।

**فگندهسر** ***ਫ਼ਿਗੰਦਾ-ਸਰ*** : ਢੱਠੇ (ਝੁਕੇ ਹੋਏ) ਸਿਰ ਵਾਲਾ, ਪਰਾਰਥਨਾ ਕਰਦਾ ਹੋਇਆ; ਸ਼ਰਮਸਾਰ।

**فلاح** ***ਫ਼ਲਾਹ*** : ਸਫਲਤਾ, ਛੁਟਕਾਰਾ, ਬੰਦ-ਖਲਾਸੀ, ਜ਼ਿੰਦਗੀ, ਭਲਾਈ, ਨੇਕੀ, ਸਰਘੀ ਖਾਣਾ; ਸੌਖ, ਅਰਾਮ; ਰਾਜ਼ੀ ਖੁਸ਼ੀ, ਖ਼ੈਰ, ਖ਼ੈਰੀਅਤ, ਸਲਾਮਤੀ, ਚੰਗਿਆਈ।

**فلاح** ***ਫ਼ਲੱਾਹ*** : ਖੇਤੀ ਕਰਨ ਵਾਲਾ, ਕਿਸਾਨ।

**فلاحت** ***ਫ਼ਲਾਹਤ*** : ਖੇਤੀ ਕਰਨਾ, ਖੇਤੀਬਾੜੀ, ਨੇਕੀ, ਭਲਾਈ।

**فلاسفه** ***ਫ਼ਲਾਸਿਫ਼ਾ*** : (ਫ਼ਲਸਫ਼ੀ/ਫ਼ੈਲਸੂਫ਼ **فیلسوف/فیلسفی** ਦਾ ਬੌਹਵਚਨ) ਸਿਆਣੇ, ਚਿੰਤਕ।

**فلاطون** ***ਫ਼ਲਾਤੂਨ*** : (ਅਫ਼ਲਾਤੂਨ **افلاطون** ਦਾ ਸੰਖਿਪਤ ਰੂਪ) ਇਕ ਪਰਸਿੱਧ ਯੂਨਾਨੀ ਚਿੰਤਕ ਦਾ ਨਾਮ।

**فلاں** ***ਫ਼ੁਲਾਂ*** : (ਪੰਜਾਬੀ ਵਿਚ ਪਰਚੱਲਤ ਰੂਪ ''ਫਲਾਣਾ'' ਹੈ) ਅਣਜਾਣ ਪੁਰਸ਼, ਫਲਾਣਾ, ਗ਼ੈਰ ਮਲੂਮ ਆਦਮੀ।

**فلاں ار فلاں** ***ਫ਼ੁਲਾਂ ਅਜ਼ ਫ਼ੁਲਾਂ*** : ਸ਼ੇਖੀ ਮਾਰਨਾ, ਫੜਾਂ ਮਾਰਨੀਆਂ।

**فلانه** ***ਫ਼ੁਲਾਨਾ,*** **فلانی** ***ਫ਼ੁਲਾਨੀ*** : ਅਗਿਆਤ।

**فلخ** ***ਫ਼ਲਖ਼*** : ਕਪਾਹ ਵੇਲਣਾ, ਰੂੰ ਵੜੇਵੇਂ ਅੱਡ ਕਰਨਾ।

**فلس** ***ਫ਼ਲਸ*** : ਪੈਸਾ, ਮੱਛੀ ਦਾ ਖਪਰਾ।

**فلسفه** ***ਫ਼ਲਸਫ਼ਾ*** : ਦਰਸ਼ਨ, ਫ਼ੈਲਸੂਫ਼ ਹੋਣਾ।

**فلسفی** ***ਫ਼ਲਸਫ਼ੀ*** : ਫ਼ਲਸਫ਼ੇ ਦਾ ਮਾਹਰ, ਸਿਆਣਾ, ਚਿੰਤਕ।

**فلفل** ***ਫ਼ਿਲਫ਼ਿਲ*** : (ਪਿਲਪਿਲ **پلپل** ਦਾ ਅਰਬੀ ਰੂਪਾਂਤਰ) ਕਾਲੀ ਮਿਰਚ।

**فلفل دراز** ***ਫ਼ਿਲਫ਼ਿਲ -ਦਰਾਜ਼*** : ਮੱਘਾਂ।

**فلفل سرخ** ***ਫ਼ਿਲਫ਼ਿਲ -ਏ-ਸੁਰਖ਼*** : ਲਾਲ ਮਿਰਚ।

**فلک** ***ਫ਼ਲਕ*** : ਅਸਮਾਨ।

**فلکِ اعظم** ***ਫ਼ਲਕ-ਏ-ਅਅਜ਼ਮ,*** **فلکِ اطلس** ***ਫ਼ਲਕ-ਏ-ਅਤਲਸ*** **فلک الافلاک** ***ਫ਼ਲਕ-ਉਲ-ਅਫ਼ਲਾਕ*** : ਨੌਵਾਂ ਅਸਮਾਨ, ਅਰਸ਼।

**فلک اندازه کردن** ***ਫ਼ਲਕ ਅੰਦਾਜ਼ਾ ਕਰਦਨ*** : ਉੱਚਾ ਮਰਤਬਾ ਹਾਸਲ ਕਰਨਾ, ਤਰੱਕੀ ਪਰਾਪਤ ਕਰਨਾ।

**فلکِ قدر** ***ਫ਼ੁਲਕ-ਕਦਰ,*** **فلک محل** ***ਫ਼ਲਕ-ਮਹਲ,*** **فلک مرتبه** ***ਫ਼ਲਕ ਮਰਤਬਾ*** : ਉੱਚੀ ਪਦਵੀ ਵਾਲਾ, ਉੱਚੇ ਰੁਤਬੇ ਵਾਲਾ।

**فلک نورد** ***ਫ਼ਲਕ-ਨਵਰਦ*** : ਤੇਜ਼ ਚਾਲ ਵਾਲਾ, ਤੇਜ਼ ਰਫ਼ਤਾਰ।

**فلک نهاد** ***ਫ਼ਲਕ-ਨਿਹਾਦ*** : ਓਹ ਚੀਜ਼ ਜਿਸ ਦੀ ਬੁਨਿਆਦ ਅਸਮਾਨ ਵਾਂਗ ਉੱਚੀ ਤੇ ਪੱਕੀ ਹੋਵੇ।

**فلکی** ***ਫ਼ਲਕੀ*** : ਅਸਮਾਨ ਨਾਲ ਸਬੰਧਤ, ਅਸਮਾਨੀ; ਅਸਮਾਨੀ ਇਲਮ ਜਾਣਨ ਵਾਲਾ।

**فلوس** ***ਫ਼ੁਲੂਸ*** : ('ਫ਼ਲਸ' **فلس** ਦਾ ਬੌਹਵਚਨ) ਪੈਸੇ, ਮੱਛੀ ਦੇ ਖਪਰੇ, ਮੱਛੀ ਦੇ ਛਿਲਕੇ।

**فلهذا** ***ਫ਼ਲਿਹਾਜ਼ਾ*** : ਤਾਂ ਤੇ, ਇਸ ਵਾਸਤੇ, ਇਸ ਲਈ, ਸੋ।

**فن** ***ਫ਼ੱਨ*** : ਤੌਰ ਤਰੀਕਾ, ਸਲੀਕਾ, ਪਰਕਾਰ, ਕਿਸ਼ਮ, ਦਰੱਖ਼ਤ ਦੀ ਟਾਹਣੀ, (ਫ਼ਾਰਸੀ) ਬਿਨਾਂ 'ਤਸ਼ਦੀਦ-ਏ-ਨੂਨ', ਹੁਨਰ, ਕਾਰੀਗਰੀ, ਗੁਣ, ਕੁਸ਼ਤੀ ਦੇ ਦਾਉ-ਪੇਚ, ਕਰਤੱਬ।

**فنا** ***ਫ਼ਨਾ*** : ਮਿਟ ਜਾਣਾ, ਨੇਸਤੀ, ਮੌਤ, ਨਾਸ਼, ਖ਼ਤਮ ਹੋਣਾ, ਮਰਨਾ, ਹਲਾਕ ਹੋਣਾ।

**فنافی الشیخ** ***ਫ਼ਨਾਫ਼ਿਲ ਸ਼ੈਖ*** : ਫ਼ਕਰ ਦੇ ਇਕ ਪੜਾ ਦਾ ਨਾਮ ਜਿਸ ਵਿਚ ਮੁਰੀਦ ਹਰ ਵੇਲੇ ਮੁਰਸ਼ਿਦ ਦੇ ਖਿਆਲ ਵਿਚ ਰੈਂਹਦਾ ਹੈ।

**فنافی اللّٰه** ***ਫ਼ਨਾਫ਼ਿੱਲਾਹ*** : ਫ਼ਕਰ ਦੇ ਉਸ ਉਚੇ ਪੜਾ ਦਾ ਨਾਮ ਜਿਸ ਵਿਚ ਜਿਗਿਆਸੂ ਅੱਲਾਹ ਦੀ ਹਕੀਕਤ ਤੇ ਗਿਆਨ ਵਿਚ ਲੀਨ ਹੋ ਜਾਂਦਾ ਹੈ।

**فندق** ***ਫ਼ੁੰਦੁਕ*** : ਈਰਾਨ ਦੇ ਇਕ ਪਰਸਿੱਧ ਮੇਵੇ ਦਾ ਨਾਮ ਜੋ ਬੇਰ ਵਾਂਗ ਲਾਲ ਸੂਹਾ ਹੁੰਦਾ ਹੈ ਅਤੇ ਸ਼ਾਇਰ ਉਸ ਦੀ ਮਸ਼ੂਕ ਦੇ ਹੋਠਾਂ ਤੇ ਮੈਂਹਦੀ ਰਤੇ ਹੱਥਾਂ ਨਾਲ ਉਪਮਾ ਦਿੰਦੇ ਹਨ; ਰੀਠਾ; ਸਰਾਂ ਜੋ ਰਾਹ ਉੱਤੇ ਹੋਵੇ; ਗੇਂਦ; ਤੋਪ ਦਾ ਗੋਲਾ।

**فندقِ سنجاب رنگ** ***ਫ਼ੰਦੁਕ-ਏ-ਸਿੰਜਾਬ ਰੰਗ*** : ਜ਼ਮੀਨ।

**فندقِ سیم** ***ਫ਼ੰਦੁਕ-ਏ-ਸੀਮ*** : ਸਤਾਰੇ।

**فنون** ***ਫ਼ੁਨੂਨ*** : (ਫ਼ਨ **فن** ਦਾ ਬੌਹਵਚਨ) ਇਲਮ, ਹੁਨਰ, ਕਲਾਵਾਂ।

**فنونِ فضائل** ***ਫ਼ੁਨੂਨ-ਏ-ਫ਼ਜ਼ਾਇਲ*** : ਫ਼ਜ਼ੀਲਤਾਂ (ਵਡਿਆਈਆਂ) ਦੀਆਂ ਕਿਸਮਾਂ ਤੇ ਸ਼ਾਖਾਂ, ਹਰ ਪਰਕਾਰ ਦੇ ਇਲਮ, ਹੁਨਰ।

**فواره** ***ਫ਼ੱਵਾਰਾ*** : ਉਬਾਲ, ਜੋਸ਼, ਬੌਹਤ ਜੋਸ਼ ਮਾਰਨ ਵਾਲਾ, ਉਭਰਨ ਵਾਲਾ, ਪਿਚਕਾਰੀ।

**فوائد** ***ਫ਼ਵਾਇਦ*** : (ਫ਼ਾਇਦਾ **فائده** ਦਾ ਬੌਹਵਚਨ) ਲਾਭ, ਨਫ਼ੇ, ਖ਼ੂਬੀਆਂ।

**فوت** ***ਫ਼ੌਤ*** : ਕਿਸੇ ਚੀਜ਼ ਦਾ ਗੁੰਮ ਹੋਣਾ, ਮਰਨਾ, ਮੌਤ, ਅਸਫਲਤਾ, ਦੋ ਉਂਗਲੀਆਂ ਵਿਚਕਾਰਲਾ ਫ਼ਾਸਲਾ।

**فوج** ***ਫ਼ੌਜ*** : ਲਸ਼ਕਰ, ਸੈਨਾ, ਜੰਗੀ ਆਦਮੀਆਂ ਦਾ ਟੋਲਾ, ਟੋਲਾ, ਜਥਾ, ਭੀੜ, ਇਕੱਠ।

**فوجدار** ***ਫ਼ੌਜਦਾਰ*** : ਫ਼ੌਜ ਦਾ ਸਰਦਾਰ, ਝਗੜਾਲੂ, ਲੜਾਕਾ।

**فوجداری** ***ਫ਼ੌਜਦਾਰੀ*** : ਫ਼ੌਜਦਾਰ ਦੀ ਪਦਵੀ ਤੇ ਕਿਰਿਆ-ਖੇਤਰ, ਲੜਾਈ ਝਗੜਾ।

**فوجکشی** ***ਫ਼ੌਜ-ਕਸ਼ੀ*** : ਚੜ੍ਹਾਈ, ਧਾਵਾ।

**فوجی** ***ਫ਼ੌਜੀ*** : ਫ਼ੌਜ ਨਾਲ ਸਬੰਧਤ।

**فور** ***ਫ਼ੌਰ*** : ਸਮਾਂ, ਵਕਤ, ਜਲਦੀ, ਉਬਾਲ, ਦੇਗ ਜਾਂ ਚਸ਼ਮੇ ਦਾ ਜੋਸ਼ ਮਾਰਨਾ ਜਾਂ ਉਬਲਨਾ (ਬੁਲਬਲੇ ਬਣਨਾ)।

**فوراً** ***ਫ਼ੌਰਨ*** : ਝੱਟਪੱਟ, ਜਲਦੀ, ਇਸੇ ਸਮੇਂ।

**فورک** ***ਫ਼ੂਰਕ*** : ਬੈਹਰਾਮ ਗੌਰ ਦੀ ਮਲਕਾ ਜੋ ਰਾਜਾ ਕ਼ਨੂਜ ਦੀ ਪੁਤਰੀ ਸੀ।

**فوطہ** ***ਫ਼ੂਤਾ*** : ਕਮਰਬੰਦ, ਲੁੰਗੀ, ਨਹਾਉਣ ਦਾ ਕੱਪੜਾ ਜੋ ਸਿਊਂਤਾ ਨਾ ਹੋਵੇ, ਪਰਨਾ; ਓਹ ਰੁਪਈਏ ਜੋ ਪਰਜਾ ਸਰਕਾਰੀ ਖ਼ਜ਼ਾਨੇ ਵਿਚ ਜਮ੍ਹਾਂ ਕਰੇ, ਲਗਾਨ, ਟੈਕਸ, ਮਸੂਲ, ਪਗੜੀ, ਥੈਲੀ, ਥੈਲਾ, ਰੁਮਾਲ, ਗੁਰਦੇ, ਪੈਹਲੂ, ਖ਼ਜ਼ਾਨਾ।

**فوطہ خانہ** ***ਫ਼ੂਤਾ-ਖ਼ਾਨਾ*** : ਸਰਕਾਰੀ ਖ਼ਜ਼ਾਨਾ।

**فوطہ دار** ***ਫ਼ੂਤਾਦਾਰ*** : ਫ਼ੋਤਾ ਪੈਹਨਣ ਵਾਲਾ, ਹਮਾਮ ਵਿਚ ਕੱਪੜਿਆਂ ਦਾ ਰਾਖਾ, ਖ਼ਜ਼ਾਨਚੀ, ਮਾਮਲਾ ਇੱਕਠਾ ਕਰਨ ਵਾਲਾ।

**فوطہ داری** ***ਫ਼ੂਤਾਦਾਰੀ*** : ਖ਼ਜ਼ਾਨਚੀ ਦਾ ਕੰਮ ਜਾਂ ਔਹਦਾ।

**فوق** ***ਫ਼ੌਕ਼*** : ਉਤੇ, ਉਪਰ, ਉੱਚਾ; ਬਲੰਦੀ; ਵਡੇਰਾ; ਪਰ੍ਹਾਂ; ਪਰੇਰੇ; ਵੱਧ ਜਾਣਾ।

**فوق العادت** ***ਫ਼ੌਕ-ਉਲ-ਆਦਤ*** : ਅਸੁਭਾਵਕ ਆਦਤ ਤੋਂ ਵੱਧ ਕੇ, ਪਰਾਮਨੁੱਖੀ।

**فوقانی** ***ਫ਼ੌਕਾਨੀ*** : ਉਪਰਲਾ, ਓਹ ਅੱਖਰ ਜਿਸ ਉਤੇ ਨੁਕਤੇ ਹੋਣ।

**فوقیت** ***ਫ਼ੌਕੀਯਤ*** : ਉੱਪਰ ਜਾਣਾ, ਵਧ ਜਾਣਾ, ਬਰਤਰੀ, ਹਾਸਲ ਕਰਨਾ, ਬਰਤਰੀ, ਵਡਿਆਈ, ਸ਼ਾਨ।

**فولاد** ***ਫ਼ੂਲਾਦ*** : ('ਪੂਲਾਦ' ਦਾ ਅਰਬੀ ਰੂਪਾਂਤਰ)(ਪੰਜਾਬੀ ਵਿਚ ਪਰਚਲਤ ਰੂਪ ਫੌਲਾਦ ਹੈ) ਜ਼ੌਹਰਦਾਰ ਲੋਹਾ, ਫੌਲਾਦ, ਇਸਪਾਤ, ਅਤਿ ਸਖ਼ਤ ਤੇ ਖ਼ਾਸ ਕਿਸਮ ਦਾ ਲੋਹਾ।

**فوہ** ***ਫ਼ੌਹ*** : ਬੋਲਣਾ, ਉਚਾਰਨਾ, ਮੂੰਹ, ਵਾੜ।

**فہام** ***ਫ਼ੱਹਮ*** : ਵਡਾ ਸਮਝਣ ਵਾਲਾ, ਸਿਆਣਾ।

**فہانہ** ***ਫ਼ਹਾਨਾ*** : ਫਾਨਾ, ਪੱਚਰ, ਕਿੱਲ, ਮੇਖ, ਖੂੰਟੀ।

**فہرس** ***ਫ਼ਿਹਰਿਸ*** : ਫ਼ਿਹਰਿਸਤ **فہرست** (ਫ਼ਾ) ਦਾ ਅਰਬੀ ਰੂਪਾਂਤਰ।

**فہرست** ***ਫ਼ਿਹਰਿਸਤ*** : ਕਿਤਾਬ ਦੇ ਮਜ਼ਮੂਨਾਂ ਤੇ ਅਧਿਆਵਾਂ ਦਾ ਵੇਰਵਾ, ਵਿਸ਼ੈ-ਸੂਚੀ, ਸੂਚੀ-ਪੱਤਰ, ਸੂਚੀ, ਚੀਜ਼ਾਂ ਦਾ ਵੇਰਵਾ।

**فہم** ***ਫ਼ਹਮ*** : ਸਮਝ, ਬੂਝ।

**فہمائش** ***ਫ਼ਹਮਾ-ਇਸ਼*** : (ਪੰਜਾਬੀ ਵਿਚ ਪਰਚੱਲਤ ਰੂਪ 'ਫਹਿਮਾਇਸ਼' ਹੈ) ਨਸੀਹਤ, ਝਾੜ-ਝੰਬ, ਤਾੜਨਾ।

**فہیم** ***ਫ਼ਹੀਮ*** : ਸਮਝਦਾਰ, ਸਿਆਣਾ।

**فہوم** ***ਫ਼ਹੂਮ*** : ਫ਼ਹਮ ਦਾ ਬੌਹਵਚਨ।

**فی** ***ਫ਼ੀ*** : ਵਿਚ, ਅੰਦਰ, ਵਿਚਕਾਰ, ਦਰਮਿਆਨ, ਨਾਲ, ਸਾਥ, ਹਰੇਕ।

**فیاض** ***ਫ਼ੱਯਾਜ਼*** : ਫ਼ੈਜ਼ ਪੌਂਹਚਾਉਣ ਵਾਲਾ, ਬਖ਼ਸ਼ਸ਼ ਕਰਨ ਵਾਲਾ, ਸਖੀ, ਦਾਨੀ, ਦਰਿਆ ਦਿਲ।

**فیّاضی** ***ਫ਼ੱਯਾਜ਼ੀ*** : ਬਖ਼ਸ਼ਸ਼, ਸਖ਼ਾਵਤ, ਦਾਤ।

**فی البدیہ** ***ਫ਼ਿਲਬਦੀਹ*** : ਝੱਟ-ਪੱਟ, ਫ਼ੌਰਨ, ਮੌਕੇ ਅਨੁਸਾਰ ਉੱਤਰ ਦੇਣਾ, ਝੱਟ-ਪੱਟ।

**فی الجملہ** ***ਫ਼ਿਲਜੁਮਲਾ*** : ਗੱਲ ਕੀ, ਸੰਖੇਪ ਰੂਪ ਵਿਚ, ਮੁਕਦੀ ਗੱਲ, ਮਿਸਾਲ ਦੇ ਤੌਰ ਤੇ।

**فی الحال** ***ਫ਼ਿਲਹਾਲ*** : ਇਸੇ ਵੇਲੇ, ਹੁਣੇ, ਝਟ-ਪਟ।

**فی المثل** ***ਫ਼ਿਲਮਿਸਲ*** : ਕਹਾਵਤ ਦੇ ਤੌਰ ਤੇ, ਜਿਵੇਂ ਕਿ, ਮਿਸਾਲ ਦੇ ਤੌਰ ਤੇ।

**فی الواقع** ***ਫ਼ਿਲਵਾਕਿਅ*** : ਵਾਸਤਵ ਵਿਚ, ਅਸਲ ਵਿਚ।

**فیثاغورث / فیثاغورس** ***ਫ਼ੀਸਾ ਗ਼ੋਰਸ*** : (ਯੂਨਾਨੀ ਸ਼ਬਦ 'ਪੀਟਾ ਗੋਰਸ' ਦਾ ਅਰਬੀ ਰੂਪਾਂਤਰ) ਇਕ ਪਰਸਿੱਧ ਗਿਆਨੀ ਜੋ ਸ਼ੈਹਰ ਸੂਰ ਦਾ ਰੈਹਣ ਵਾਲਾ ਸੀ, ੫੦੦ ਪੂ: ਈ. ਦੇ ਲਗਭਗ ਹੋਇਆ, ਅਨਤਾਕੀਆ ਦੇ ਹਾਕਮ ਨੇ ਉਸ ਨੂੰ ਆਪਣਾ ਪੁੱਤਰ ਬਣਾ ਲਿਆ ਸੀ, ਉਸ ਨੇ ੨੮੦ ਪੁਸਤਕਾਂ ਰਚੀਆਂ ਸਨ।

**فیروز** ***ਫ਼ੀਰੋਜ਼*** : (ਪੀਰੋਜ਼ **پیروز** ਦਾ ਅਰਬੀ ਰੂਪਾਂਤਰ) ਸਫਲ, ਕਾਮਯਾਬ, ਵਿਜੇਤਾ।

**فیروزبخت** ***ਫ਼ੀਰੋਜ਼ਬਖ਼ਤ*** : ਭਾਗਾਂ ਵਾਲਾ।

**فیروزگرد** ***ਫ਼ੀਰੋਜ਼-ਗਿਟਦ*** : ਸ਼ੈਹਰ ਅਰਦਬੀਲ ਜਿਸ ਨੂੰ ਨੌਸ਼ੀਰਵਾਂ ਦੇ ਦਾਦਾ ਫ਼ੀਰੋਜ਼ ਨੇ ਅਬਾਦ ਕੀਤਾ ਸੀ।

**فیروزگشت** ***ਫ਼ੀਰੋਜ਼-ਗਸ਼ਤ*** : ਸ਼ੁਭ ਸੈਰ ਕਰਨ ਵਾਲਾ, ਸ਼ੁਭ ਸੈਲਾਨੀ।

**فیروزمند** ***ਫ਼ੀਰੋਜ਼ ਮੰਦ*** : ਸਫਲ, ਕਾਮਯਾਬ, ਵਿਜੇਤਾ, ਫਤੇਹਮੰਦ।

**فیروزمندی** ***ਫ਼ੀਰੋਜ਼ਮੰਦੀ*** : ਵਿਜੇ, ਸਫਲਤਾ, ਕਾਮਯਾਬੀ।

**فیروزنین** ***ਫ਼ੀਰੋਜ਼ਨੀਨ*** : ਚੰਗਾ ਕੰਮ, ਨੇਕ ਕੰਮ।

**فیروزه** ***ਫ਼ੀਰੋਜ਼ਾ*** : (ਪੀਰੋਜ਼ਾ **پیروزه** ਦਾ ਅਰਬੀ ਰੂਪਾਂਤਰ) ਨੀਲੇ ਫ਼ੀਰੋਜ਼ੀ ਰੰਗ ਦੇ ਪਰਸਿੱਧ ਹੀਰੇ ਜਿਸ ਦੀ ਖਾਣ ਨੀਸ਼ਾਪੁਰ ਵਿਖੇ ਹੈ।

**فیروزهٔ بوسحاقی** ***ਫ਼ੀਰੋਜ਼ਾ-ਏ-ਬੂਸਹਾਕੀ*** : ਫ਼ੀਰੋਜ਼ਾ ਦੀ ਇਕ ਕਿਸਮ ਜੋ ਨੀਸ਼ਾਪੁਰ ਦਾ ਮਸ਼ਹੂਰ ਹੀਰਾ ਹੈ ਇਸ ਦੀ ਖਾਣ ਅਬੂਸਹਾਕ ਦੇ ਨਾਮ ਤੇ ਹੈ।

**فیروزهٔ تاج** ***ਫ਼ੀਰੋਜ਼ਾ-ਤਾਜ*** : ਫ਼ੀਰੋਜ਼ੇ ਦੇ ਤਾਜ ਵਾਲਾ, ਕੈਖ਼ੁਸਰੋ ਦਾ ਤਾਜ, ਸਿੱਧੇ ਮਾਰਗ (ਸੂਫ਼ੀਆਂ ਦੇ ) ਤੇ ਚੱਲਣ ਵਾਲੇ।

**فیروزهٔ تخت/طارم** ***ਫ਼ੀਰੋਜ਼ਾ-ਤਖ਼ਤ/ਤਾਰਮ*** : ਅਸਮਾਨ।

**فیروزه حبابی** ***ਫ਼ੀਰੋਜ਼ਾ-ਹਬਾਬੀ*** : ਹਬਾਬ (ਬੁਲਬੁਲ) ਦੀ ਸ਼ਕਲ ਦਾ (ਵਿਚੋਂ ਉਭਰਿਆ ਹੋਇਆ)।

**فیروزه طشت** ***ਫ਼ੀਰੋਜ਼ਾ-ਤਸ਼ਤ*** : ਕੈਖ਼ੁਸਰੋ ਦਾ ਤਖ਼ਤ, ਅਸਮਾਨ, ਸੱਤ ਸਤਾਰੇ।

**فیروزه کاخ** ***ਫ਼ੀਰੋਜ਼ਾ-ਕਾਖ਼*** : ਸੰਸਾਰ।

**فیروزهٔ کهن** ***ਫ਼ੀਰੋਜ਼ਾ-ਏ-ਕੁਹਨ*** : ਪੁਰਾਣਾ ਫ਼ੀਰੋਜ਼ਾ ਜੋ ਸੁੰਦਰ ਤੇ ਕੀਮਤੀ ਹੁੰਦਾ ਹੈ।

**فیروزه گون دریا** ***ਫ਼ੀਰੋਜ਼ਾ-ਗੂੰ ਦਰਯਾ*** : ਅਸਮਾਨ।

**فیروزه مرقد** ***ਫ਼ੀਰੋਜ਼ਾ-ਮਰਕ਼ਦ*** : ਸੰਸਾਰ।

**فیصل** ***ਫ਼ੈਸਲ*** : ਫ਼ੈਸਲਾ ਕਰਨ ਵਾਲਾ, ਹਾਕਮ, ਝੂਠ ਸੱਚ ਦਾ ਨਿਤਾਰਾ ਕਰਨ ਵਾਲਾ, ਅੰਤਮ ਫ਼ੈਸਲਾ; ਅਲੈਹਦਗੀ, ਵੰਡ।

**فیصلنامه** ***ਫ਼ੈਸਲਨਾਮਾ*** : ਫ਼ੈਸਲੇ ਦਾ ਕਾਗਜ਼, ਪਰਵਾਨਾ।

**فیصله** ***ਫ਼ੈਸਲਾ*** : ਝਗੜਾ ਮੁਕਾਉਣਾ, ਸੱਚ ਝੂਠ ਦਾ ਨਿਤਾਰਾ ਕਰਨਾ, ਨਿਸਤਾਰਾ, ਅੰਤਮ ਹੁਕਮ, ਪਰਖ।

**فیصلی** ***ਫ਼ੈਸਲੀ*** : ਫੈਸਲਾ ਕਰਨ ਵਾਲਾ, ਜੱਜ, ਹਾਕਮ।

**فیض** ***ਫ਼ੈਜ਼,*** **فیضان** ***ਫ਼ੈਜ਼ਾਨ*** : ਪਾਣੀ ਵਗਣਾ, ਨੈਹਰ ਦੇ ਪਾਣੀ ਦਾ ਕੰਢਿਆਂ ਤੋਂ ਬਾਹਰ ਚਲਿਆ ਜਾਣਾ, ਪਾਣੀ ਡੋਲ੍ਹਣਾ; ਵੱਡੀ ਬਖ਼ਸ਼ਸ਼, ਸਖਾਵਤ, ਬੈਹਤ ਜ਼ਿਆਦਾ ਲਾਭ, ਫ਼ਾਇਦਾ, ਭੇਦ ਜਾਂ ਖ਼ਬਰ ਦਾ ਪਰਗਟ ਹੋਣਾ।

**فیضِ اقدس** ***ਫ਼ੈਜ਼-ਏ-ਅਕ਼ਦਸ,*** **فیضِ مقدس** ***ਫ਼ੈਜ਼-ਏ-ਮੁਕ਼ੱਦਸ*** : ਅੱਲਾਹ ਵੱਲੋਂ ਅਥਾਹ ਦਾਤ, ਬਖ਼ਸ਼ਸ।

**فیض بخش** ***ਫ਼ੈਜ਼-ਬਖ਼ਸ਼*** : ਫ਼ੈਜ਼ ਕਰਨ ਵਾਲਾ, ਲਾਭਦਾਇਕ ਬਖਸ਼ਸ਼ ਵਾਲਾ, ਸਖ਼ੀ, ਦਾਤਾ।

**فیض رسانی** ***ਫ਼ੈਜ਼-ਰਸਾਨੀ*** : ਬਖ਼ਸ਼ਸ਼, ਸਖ਼ਾਵਤ ਕਰਨਾ, ਫ਼ਾਇਦਾ ਪੌਂਹਚਾਉਣਾ, ਦਾਤ ਦੇਣਾ।

**فیضِ عام** ***ਫ਼ੈਜ਼-ਆਮ*** : ਆਮ ਜਨਤਾ ਲਈ ਦਾਤ, ਬਖ਼ਸ਼ਸ।

**فیض مدار** ***ਫ਼ੈਜ਼-ਮਦਾਰ*** : ਬਖ਼ਸ਼ਸ ਦਾ ਸੋਮਾ।

**فیض یاب** ***ਫ਼ੈਜ਼ਯਾਬ*** : ਜਿਸ ਨੂੰ ਬਖਸ਼ਸ ਮਿਲੀ ਹੋਵੇ, ਫ਼ਾਇਦਾ ਪਰਾਪਤ ਕਰਨ ਵਾਲਾ।

**فیل** ***ਫ਼ੀਲ*** : (ਫ਼ਾਰਸੀ **پیل** ਪੀਲ ਦਾ ਅਰਬੀ ਰੂਪਾਂਤਰ) ਹਾਥੀ; ਭਾਰੀ; ਨੀਚ, ਹੋਛਾ।

**فیلبان** ***ਫ਼ੀਲਬਾਨ*** : ਹਾਥੀ ਦਾ ਰਖਵਾਲਾ, ਮਹਾਵਤ।

**فیل بند** ***ਫ਼ੀਲਬੰਦ*** : ਸ਼ਤਰੰਜ ਦੀ ਇਕ ਚਾਲ।

**فیل خانه** ***ਫ਼ੀਲਖ਼ਾਨਾ*** : ਹਾਥੀਆਂ ਦੇ ਰੱਖਣ ਦੀ ਥਾਂ, ਹਾਥੀਆਂ ਦਾ ਤਵੇਲਾ।

**فیلگوش** ***ਫ਼ੀਲਗੋਸ਼*** : ਗੁਲਦਸਤਾ, ਨੋਕਦਾਰ ਪੱਤੀਆਂ ਵਾਲੇ ਵੱਖ ਵੱਖ ਰੰਗਾਂ ਦੇ ਫੁੱਲ; ਇਕ ਪਰਕਾਰ ਦੀ ਮਿਠਿਆਈ।

**فیل مرغ** ***ਫ਼ੀਲਮੁਰਗ਼*** : ਅਮਰੀਕਨ ਕੁੱਕੜ।

**فیلسوف** ***ਫ਼ੈਲਸੂਫ਼*** : ਫ਼ਿਲਾਸਫ਼ਰ, ਦਾਰਸ਼ਨੀ, ਸਿਆਣਾ, ਦਾਨਾ, ਜੁਗਤੀ; ਫ਼ਰੇਬੀ, ਧੋਖੇਬਾਜ਼।

**فیلسوفگی** ***ਫ਼ੈਲਸੂਫ਼ਗੀ*** : ਫਲਸਫ਼ਾ, ਦਰਸ਼ਨ।

**فیلسوفی** ***ਫ਼ੈਲਸੂਫ਼ੀ*** : ਮਕਾਰੀ, ਫ਼ਰੇਬ, ਧੋਖਾ, ਝੂਠੀ ਦਲੀਲ ਦੇਣ ਦੀ ਕਿਰਿਆ, ਕਪਟ-ਵਿਦਿਆ, ਪਖੰਡ, ਛਲ, ਦੰਭ।

# ਕ਼(ਕ਼ਾਫ਼)

ق **ਕ਼ਾਫ਼** : ਫ਼ਾਰਸੀ ਵਰਨਮਾਲਾ ਦਾ ਚਵ੍ਹੀਵਾਂ ਅਤੇ ਅਰਬੀ ਦਾ ਇਕੀਵਾਂ ਅੱਖਰ, ਅਬਜਦ ਅਨੁਸਾਰ ਇਸ ਦੀ 'ਸੌ' ਸੰਖਿਆ ਨਿਸ਼ਚਤ ਹੈ।

قاآن **ਕ਼ਾਆਨ** : ਤੁਰਕਿਸਤਾਨ ਤੇ ਚੀਨ ਦੇ ਬਾਦਸ਼ਾਹਾਂ ਦਾ ਲਕਬ (ਉਪਾਧੀ), ਹਰ ਵੱਡੇ ਬਾਦਸ਼ਾਹ ਲਈ ਵਰਤਿਆ ਜਾਂਦਾ ਹੈ; ਬੌਹਤ ਵੱਡਾ ਅਦਲੀ, ਸਖ਼ੀ ਤੇ ਬੁੱਧੀਮਾਨ ਬਾਦਸ਼ਾਹ।

قاآنی **ਕ਼ਾਆਨੀ** : ਕ਼ਾਆਨ ਨਾਲ ਸਬੰਧਤ; ਇਕ ਪਰਸਿੱਧ ਈਰਾਨੀ ਕਵੀ ਦਾ ਤਖ਼ਲੁੱਸ।

قاب **ਕ਼ਾਬ** : ਬਰਤਨ, ਭਾਂਡਾ, ਖੋਲ, ਫ਼ਰੇਮ, ਗਿਲਾਫ਼, ਥਾਲ, ਵਡੀ ਰਕਾਬੀ; ਪਾਂਸਾ, ਭਾਵ ਓਹ ਹੱਡੀ ਜਿਸ ਨਾਲ ਪਾਂਸਾ ਖੇਡ਼ਿਆ ਜਾਂਦਾ ਹੈ, ਕੂਹਣੀ ਦੀ ਹੱਡੀ।

قابخانہ **ਕ਼ਾਬਖ਼ਾਨਾ** : ਜੂਆਖ਼ਾਨਾ, ਜੂਆ ਖੇਡਣ ਦੀ ਥਾਂ, ਕਿਉਂਕਿ ਉਸੇ ਹੱਡੀ ਅਰਥਾਤ ਪਾਸੇ ਨਾਲ ਜੂਆ ਖੇਡਦੇ ਹਨ।

قاب **ਕ਼ਾਬ** : ਕਮਾਨ ਦੇ ਕਬਜ਼ੇ ਤੋਂ ਲੈ ਕੇ ਗੋਸ਼ੇ ਤੱਕ ਦਾ ਫ਼ਾਸਲਾ, ਇਸ ਹਿਸਾਬ ਨਾਲ ਕਮਾਨ ਦੀਆਂ ਦੋ ਕਾਬਾਂ ਹੁੰਦੀਆਂ ਹਨ, ਕਮਾਨ ਤੇ ਚਿਲ੍ਹੇ ਦਾ ਵਿਚਕਾਰਲਾ ਫ਼ਾਸਲਾ, ਬੌਹਤ ਨੇੜੇ।

قابِقوسین **ਕ਼ਾਬ-ਏ-ਕ਼ੌਸੈਨ** : ਦੋ ਕਮਾਨਾਂ ਦਾ ਫ਼ਾਸਲਾ, ਦੋ ਹੱਥ ਦਾ ਫ਼ਾਸਲਾ; ਬੌਹਤ ਨੇੜੇ।

قابض **ਕ਼ਾਬਿਜ਼** : ਕਬਜ਼ਾ ਕਰਨ ਵਾਲਾ; ਪੰਜੇ ਤੋਂ ਫੜਨ ਵਾਲਾ; ਤੇਜ਼ ਚੱਲਣ ਵਾਲਾ, ਤੇਜ਼ ਚਲਾਉਣ ਵਾਲਾ; ਤੇਜ਼ ਉਡਾਨ।

قابضِ ارواح **ਕ਼ਾਬਿਜ਼-ਏ-ਅਰਵਾਹ** : ਰੂਹਾਂ ਨੂੰ ਕਬਜ਼ (ਫੜਨ) ਵਾਲਾ, ਮੌਤ ਦਾ ਫ਼ਰਿਸਤਾ, ਜਮਦੂਤ; ਇਜ਼ਰਾਈਲ ਫ਼ਰਿਸ਼ਤਾ।

قابق **ਕ਼ਾਬਕ਼** : ਛੋਟੀ ਕਿਸ਼ਤੀ, ਡੋਂਗਾ।

قابل **ਕ਼ਾਬਿਲ** : ਅੱਗੇ ਆਉਣ ਵਾਲਾ, ਕਬੂਲ ਕਰਨ ਵਾਲਾ, ਯੋਗ; ਬੁੱਧੀਮਾਨ ਤਜਰਬੇਕਾਰ; ਜ਼ਾਮਨ; ਅਗਲਾ ਸਾਲ।

قابلِ امانت **ਕ਼ਾਬਿਲ-ਏ-ਅਮਾਨਤ** : ਅਮਾਨਤਯੋਗ, ਅੱਲਾਹ ਦੀ ਖ਼ਿਲਾਫ਼ਤ (ਨਾਇਬ ਹੋਣਾ) ਨੂੰ ਕਬੂਲ ਕਰਨ ਵਾਲਾ, ਇਨਸਾਨ।

قابلِ عمل نیست **ਕ਼ਾਬਿਲ-ਏ-ਅਮਲ-ਨੀਸਤ** : ਧਿਆਨਯੋਗ ਨਹੀਂ, ਕਿਸੇ ਕੰਮ ਦਾ ਨਹੀਂ।

قابلِ یقین **ਕ਼ਾਬਿਲ-ਏ-ਯਕ਼ੀਨ** : ਜਿਸ ਉਤੇ ਭਰੋਸਾ ਕੀਤਾ ਜਾ ਸਕੇ।

قابلہ **ਕ਼ਾਬਿਲਾ** : (ਕ਼ਾਬਿਲ قابل ਦਾ ਇਸਤਰੀ ਲਿੰਗ) ਯੋਗ ਇਸਤਰੀ, ਸਭਿਅ ਇਸਤਰੀ, ਦਾਈ, ਅਗਲੀ ਰਾਤ।

قابلیت **ਕ਼ਾਬਿਲੀਯਤ** : ਕਾਬਲ ਹੋਣਾ, ਲਿਆਕਤ, ਯੋਗਤਾ।

قابو **ਕ਼ਾਬੂ** : ਮੌਕਾ, ਅਵਸਰ; ਫ਼ੁਰਸਤ, ਵੇਹਲ, ਸਮਾਂ; ਦਾਅ, ਜ਼ੋਰ, ਤਾਕਤ, ਵਸ, ਬਲਬੂਤਾ, ਹੁਕਮ, ਇਖ਼ਤਿਆਰ, ਪੌਹਚ।

قابوک **ਕ਼ਾਬੂਕ,** قابول **ਕ਼ਾਬੂਲ,** قاپول **ਕ਼ਾਪੂਲ** : ਪਰਨਾਲਾ, ਪਾੜਛਾ।

قاپو **ਕ਼ਾਪੂ** : ਦਰਵਾਜ਼ਾ।

قاپی **ਕ਼ਾਪੀ,** قاپوچی **ਕ਼ਾਪੂਚੀ** : ਦੁਆਰਪਾਲ

قاتل **ਕ਼ਾਤਿਲ** : ਕਤਲ ਕਰਨ ਵਾਲਾ, ਖ਼ੂਨੀ, ਘਾਤਕ।

قاچ **ਕ਼ਾਚ** : ਖੁੰਭ, ਛਤਰੀ ਵਰਗਾ ਛੋਟਾ ਜੇਹਾ ਸਫ਼ੈਦ ਪੌਦਾ ਜੋ ਬਰਸਾਤ ਵਿਚ ਆਪਣੇ ਆਪ ਉਗ ਆਉਂਦਾ ਹੈ।

قادر **ਕ਼ਾਦਿਰ** : ਕੁਦਰਤ (ਤਾਕਤ) ਰੱਖਣ

**قازغان** ***ਕ਼ਾਜ਼ਗ਼ਾਨ,*** **قازقان** ***ਕ਼ਾਜ਼ਿਕਾਨ,*** **قازکان** ***ਕ਼ਾਜ਼ਿਕਾਂ*** : ਵੱਡੀ ਦੇਗ, ਤਾਂਬੇ ਦੀ ਵੱਡੀ ਦੇਗ।

**قاس** ***ਕ਼ਾਸ*** : ਡੱਡੂ, ਮੇਂਡਕ; ਭਰਵੱਟਾ; ਅਨੁਮਾਨ, ਅੰਦਾਜ਼ਾ।

**قاسم** ***ਕ਼ਾਸਿਮ*** : ਵੰਡਣ ਵਾਲਾ; ਹਜ਼ਰਤ ਇਮਾਮ ਹਸਨ ਦੇ ਸਾਹਿਬਜ਼ਾਦੇ ਦਾ ਨਾਮ ਜੋ ਕਰਬਲਾ ਦੇ ਮੈਦਾਨ ਵਿਚ ਸ਼ਹੀਦ ਹੋਇਆ।

**قاش** ***ਕ਼ਾਸ਼*** : ਫਾਂਕ, ਫਾੜੀ।

**قاشق** ***ਕ਼ਾਸ਼ਕ*** : ਚਮਚਾ।

**قاشقان** ***ਕ਼ਾਸ਼ਕਾਨ*** : ਤੁਰਕਾਂ ਦੇ ਇਕ ਕਬੀਲੇ ਦਾ ਨਾਮ।

**قاص** ***ਕ਼ਾਸ*** : ਕਿੱਸਾ ਪੜ੍ਹਨ ਵਾਲਾ; ਵਾਅਜ਼ ਕਰਨ ਵਾਲਾ, ਵਾਇਜ਼, ਖ਼ਬਰ ਦੇਣ ਵਾਲਾ, ਸੂਹੀਆ।

**قاصب** ***ਕ਼ਾਸਿਬ*** : ਮਾਸ ਕੱਟਣ ਵਾਲਾ, ਜ਼ਿਬ੍ਹਾ ਕਰਨ ਵਾਲਾ, ਬੁੱਚੜ; ਬੰਸਰੀ; ਬੰਸਰੀ ਵਜਾਉਣ ਵਾਲਾ।

**قاصد** ***ਕ਼ਾਸਿਦ*** : ਕਸਦ ਜਾਂ ਇਰਾਦਾ ਕਰਨ ਵਾਲਾ; ਸਿੱਧੇ ਰਾਹ ਤੇ ਚੱਲਣ ਵਾਲਾ; ਲੱਕੜਾਂ ਤੋੜਨ ਜਾਂ ਪਾੜਨ ਵਾਲਾ, ਨੇੜੇ, ਸੌਖਾ, ਦਰਮਿਆਨਾ; ਕਤਲ ਦਾ ਇਰਾਦਾ ਰੱਖਣ ਵਾਲਾ; ਆਮ ਅਰਥਾਂ ਵਿਚ ਸੰਦੇਸ਼ ਲੈ ਜਾਣ ਵਾਲਾ।

**قاصر** ***ਕ਼ਾਸਿਰ*** : ਕੋਤਾਹੀ ਕਰਨ ਵਾਲਾ, ਕਸੂਰ ਕਰਨ ਵਾਲਾ; ਦਾਗੀ; ਘਾਟ ਵਾਲਾ; ਨਿਪੁੰਸਕ; ਠੰਢਾ (ਪਾਣੀ)।

**قاصِرہمت** ***ਕ਼ਾਸਿਰ-ਏ-ਹਿੰਮਤ*** : ਬੇਹਿੰਮਤਾ, ਬੇ-ਹੌਸਲਾ।

**قاضی** ***ਕ਼ਾਜ਼ੀ*** : ਮੁਸਲਮਾਨ ਮੁਨਸਿਫ ਜੇਹੜਾ ਸ਼ਰਾਅ ਅਨੁਸਾਰ ਫੈਸਲਾ ਕਰੇ; ਹੁਕਮ ਕਰਨ ਵਾਲਾ; ਝਗੜਾ ਨਿਪਟਾਉਣ ਵਾਲਾ; ਮੁਕੱਦਮੇ ਦਾ ਫ਼ੈਸਲਾ ਕਰਨ ਵਾਲਾ, ਕਰਜ਼ਾ ਅਦਾ ਕਰਨ ਵਾਲਾ।

**قاضی الحاجات** ***ਕ਼ਾਜ਼ੀ-ਉਲ-ਹਾਜਾਤ*** : ਲੋੜਾਂ ਪੂਰੀਆਂ ਕਰਨ ਵਾਲਾ, ਰੱਬ; ਧਨ, ਦੌਲਤ।

ਵਾਲਾ, ਸ਼ਕਤੀਸ਼ਾਲੀ, ਜ਼ੋਰਾਵਰ, ਰੱਬ ਦੇ ਨਾਵਾਂ ਵਿਚੋਂ ਇਕ ਨਾਮ।

**قادرِمطلق** ***ਕ਼ਾਦਿਰ-ਏ-ਮੁਤਲਕ਼*** : ਹਰ ਕੰਮ ਦੀ ਸ਼ਕਤੀ ਵਾਲਾ, ਰੱਬ, ਅੱਲਾਹ।

**قادری** ***ਕ਼ਾਦਿਰੀ*** : ਸੂਫ਼ੀਆਂ ਦੀ ਓਹ ਸੰਪਰਦਾਇ ਜੇਹੜੀ ਹਜ਼ਰਤ ਸ਼ੈਖ਼ ਸਯੱਦ ਅਬਦੁਲਕਾਦਰ ਜੀਲਾਨੀ ਦੇ ਮਾਰਗ ਉੱਪਰ ਚਲਦੀ ਹੈ।

**قادسیہ** ***ਕ਼ਾਦਸੀਯਾ*** : ਇਰਾਕ ਅਰਬ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ।

**قار** ***ਕ਼ਾਰ*** : ਬਰਫ਼।

**قار** ***ਕ਼ਾਰ*** : ਕੀਰ, ਇਕ ਕਾਲਾ ਚਿਪਕਣ ਵਾਲਾ ਤੇਲ।

**قار** ***ਕ਼ਾਰ*** : 'ਕਾਲੇ' ਤੇ 'ਚਿੱਟੇ' ਦੋਹਾਂ ਅਰਥਾਂ ਵਿਚ ਆਉਂਦਾ ਹੈ।

**قارن** ***ਕ਼ਾਰਨ*** : ਰੁਸਤਮ ਦੇ ਸਮੇਂ ਦੇ ਇਕ ਪੈਹਲਵਾਨ ਦਾ ਨਾਮ, ਅਬਦੁਰ ਰਹੀਮਖ਼ਾਨ ਖ਼ਾਨਖ਼ਾਨਾਂ ਦੇ ਪੁੱਤਰ ਦਾ ਨਾਮ।

**قارورہ** ***ਕ਼ਾਰੂਰਾ*** : ਬਾਰੂਦ ਦੀ ਕੁੱਪੀ ਜਿਸ ਵਿਚ ਅੱਗ ਲਾ ਕੇ ਦੁਸ਼ਮਣ ਤੇ ਸੁੱਟਦੇ ਹਨ; ਮਸਾਨੇ ਦੀ ਸ਼ਕਲ ਦੀ ਸ਼ੀਸ਼ੀ, ਜਿਸ ਵਿਚ ਵੈਦ ਹਕੀਮ ਬੀਮਾਰ ਦਾ ਪਿਸ਼ਾਬ ਭਰ ਕੇ ਵੇਖਦਾ ਹੈ; ਪਿਸ਼ਾਬ।

**قارون** ***ਕ਼ਾਰੂੰ*** : ਇਕ ਬੌਹਤ ਵੱਡੇ ਅਮੀਰ ਦਾ ਨਾਮ ਜਿਸ ਦੇ ਚਾਲ੍ਹੀ ਖ਼ਜ਼ਾਨੇ ਪਰਸਿੱਧ ਹਨ, ਏਹ ਹਜ਼ਰਤ ਮੂਸਾ ਦੇ ਚਾਚੇ ਦਾ ਪੁੱਤਰ ਸੀ, ਹਜ਼ਰਤ ਮੂਸਾ ਨੇ ਉਸ ਨੂੰ ਕੰਜੂਸੀ, ਲਾਲਚ ਤੇ ਜ਼ੁਲਮ ਤੋਂ ਬੌਹਤ ਵਰਜਿਆ ਤੇ ਧਨ ਦੌਲਤ ਜਮ੍ਹਾ ਕਰਨ ਤੋਂ ਰੋਕਿਆ ਤੇ ਜ਼ਕਾਤ ਦੇਣ ਲਈ ਕਿਹਾ, ਇਸ ਪੁਰ ਓਹ ਮੂਸਾ ਦਾ ਵੈਰੀ ਹੋ ਗਿਆ, ਰੱਬ ਦੀ ਕਰੋਪੀ ਉਸ ਤੇ ਹੋਈ ਤੇ ਓਹ ਸਮੇਤ ਖ਼ਜਾਨਿਆਂ ਦੇ ਧਰਤ ਵਿਚ ਧਸ ਗਿਆ।

**قاری** ***ਕ਼ਾਰੀ*** : ਪੜ੍ਹਨ ਵਾਲਾ, ਕੁਰਾਨ ਮਜੀਦ ਦਾ ਪਾਠ ਸੁਰੀਲੀ ਅਵਾਜ਼ ਵਿਚ ਕਰਨ ਵਾਲਾ।

**قاز** ***ਕ਼ਾਜ਼*** : ਰਾਜ ਹੰਸ, ਵੱਡੀ ਬੱਤਖ; ਇਕ ਪੁਰਾਣਾ ਸਿੱਕਾ; ਕਿਰਾਨ (ਸਿੱਕਾ) ਦਾ ਪੰਜਵਾਂ ਹਿੱਸਾ।

**قاضی القضات** ***ਕ਼ਾਜ਼ੀ-ਉਲ-ਕਜ਼ਾਤ*** : ਮੁੱਖ ਕਾਜ਼ੀ, ਚੀਫ਼ ਜਸਟਿਸ।

**قاضی چرخ** ***ਕ਼ਾਜ਼ੀ-ਏ-ਚਰਖ਼,***
**قاضی فلک** ***ਕ਼ਾਜ਼ੀ-ਏ-ਫ਼ਲਕ*** : ਬ੍ਰਹਸਪਤੀ ਸਤਾਰਾ।

**قاطر** ***ਕ਼ਾਤਿਰ*** : ਖੱਚਰ; ਅਸਤਰ।

**قاطع** ***ਕ਼ਾਤਿਅ*** : ਕੱਟਣ ਵਾਲਾ, ਤੇਜ਼, ਤਿੱਖਾ; ਕੱਟਣ ਵਾਲੇ ਸੰਦ, ਕੈਂਚੀ ਆਦਿ।

**قاطع الطریق** ***ਕ਼ਾਤਿਅ-ਉੱਤਰੀਕ*** : ਰਾਹ-ਮਾਰ; ਡਾਕੂ, ਲੁਟੇਰਾ।

**قاعدہ** ***ਕ਼ਾਇਦਾ*** : ਬੈਠੀ ਹੋਈ ਇਸਤਰੀ, ਬੈਹਣ ਵਾਲੀ ਔਰਤ; ਕਿਸੇ ਚੀਜ਼ ਦਾ ਹੇਠਲਾ ਤਲਾ, ਪੈਂਦਾ; ਨੀਂਹ, ਦਸਤੂਰ, ਵਿਧਾਨ, ਕਨੂੰਨ ਨਿਯਮ, ਰਿਵਾਜ, ਰਾਜਧਾਨੀ, ਤਰੀਕਾ, ਸ਼ੈਲੀ, ਢੰਗ, ਵਿਆਕਰਨ ਦਾ ਨਿਯਮ।

**قاعدہ دان** ***ਕ਼ਾਇਦਾ-ਦਾਨ*** : ਨਿਯਮ, ਆਦਿ ਜਾਣਨ ਵਾਲਾ, ਵਿਧਾਨ ਪਰਣਾਲੀ ਦਾ ਵਿਸ਼ੇਸ਼ੱਗ।

**قاف** ***ਕ਼ਾਫ਼*** : ਇਕ ਪਰਸਿੱਧ ਪਹਾੜ ਦਾ ਨਾਮ।

**قاف تا قاف** ***ਕ਼ਾਫ਼ ਤਾ ਕਾਫ਼*** : ਇਕ ਸਿਰੇ ਤੋਂ ਦੂਜੇ ਸਿਰੇ ਤਕ, ਸਾਰਾ ਜਹਾਨ।

**قاف و دال** ***ਕ਼ਾਫ਼-ਉ-ਦਾਲ*** : ਕੌਲ ਤੇ ਦਲੀਲ, ਬੇਹੂਦਾ ਗੱਲ, ਫ਼ਜ਼ੂਲ ਗੱਲ, ਬਕਵਾਸ, ਸਵੈ-ਪਰਦਰਸ਼ਨੀ, ਫੋਕੀ ਸ਼ਾਨ।

**قافلہ** ***ਕ਼ਾਫ਼ਿਲਾ*** : ਸਫ਼ਰ ਤੋਂ ਪਰਤਣ ਵਾਲੀ ਜਮਾਤ, ਯਾਤਰੂਆਂ ਦਾ ਟੋਲਾ।

**قافلہ سالار** ***ਕ਼ਾਫ਼ਿਲਾ-ਸਾਲਾਰ*** : ਕਾਫ਼ਲੇ ਦਾ ਸਰਦਾਰ।

**قافلہ شد** ***ਕ਼ਾਫ਼ਿਲਾ-ਸ਼ੁਦ*** : ਕਾਫ਼ਲਾ-ਸਾਲਾਰ ਗਿਆ, ਹਜ਼ਰਤ ਮੁਹੰਮਦ ਸਾਹਿਬ ਦਾ ਅਕਾਲ ਚਲਾਣਾ।

**قافیہ** ***ਕ਼ਾਫ਼ੀਯਾ*** : (ਕਫ਼ੂ **قفو** ਚੋਂ ਨਿਕਲਿਆ) ਘੜੀਮੁੜੀ, ਵਾਰ ਵਾਰ ਆਉਣ ਵਾਲਾ, ਬੈਂਤ ਦੇ ਅਖੀਰ 'ਤੇ ਇਕੋ ਜੇਹੇ ਵਜ਼ਨ ਵਾਲਾ ਸ਼ਬਦ, ਜੇਹੜਾ 'ਰਦੀਫ਼' ਤੋਂ ਪੈਹਲਾਂ ਆਉਂਦਾ ਹੈ।

**قافیہ تنگ شدن** ***ਕ਼ਾਫ਼ਯਾ-ਤੰਗ ਸ਼ੁਦਨ*** : ਲਾਚਾਰ ਹੋਣਾ; ਗੱਲਬਾਤ ਵਿਚ ਹਾਰ ਜਾਣਾ, ਆਤਰ ਤੇ ਮਜਬੂਰ ਹੋਣਾ।

**قافیہ سنجان** ***ਕ਼ਾਫ਼ੀਯਾ-ਸੰਜਾਨ*** : ਸ਼ਾਇਰ, ਬੈਹਤੇ ਕਵੀ ਜਨ।

**قاق** ***ਕ਼ਾਕ਼*** : ਸੁੱਕਾ ਗੋਸ਼ਤ, ਖ਼ੁਸ਼ਕ ਮਾਸ, ਮਾੜਾ, ਕਮਜ਼ੋਰ, ਸੁਕੇ ਸਰੀਰ ਵਾਲਾ।

**قاق** ***ਕ਼ਾਕ਼*** : ਬਿਸਕੁਟ, ਕੇਕ।

**قاقم** ***ਕ਼ਾਕੁਮ*** : ਇਕ ਜਾਨਵਰ ਜਿਸ ਦੀ ਖੱਲ ਤੇ ਪਸ਼ਮ ਬੜੀ ਨਰਮ ਤੇ ਸਫ਼ੈਦ ਹੁੰਦੀ ਹੈ ਤੇ ਜਿਸ ਦੀ ਪੋਸਤੀਨ ਬਣਦੀ ਹੈ।

**قال** ***ਕ਼ਾਲ*** : ਗਲ-ਬਾਤ, ਬਾਤ-ਚੀਤ।

**قال مقال** ***ਕ਼ਾਲ ਮਕ਼ਾਲ*** : ਬੈਹਸ, ਤਕਰਾਰ, ਵਾਦ-ਵਿਵਾਦ।

**قالب** ***ਕ਼ਾਲਿਬ*** : ਸਚਾ, ਛੱਪਾ, ਠੋਕਾ, ਛਾਪਾ (ਕੱਪੜੇ ਠੇਕਣ ਵਾਲਾ); ਸਰੀਰ, ਢਾਂਚਾ।

**قالب زن** ***ਕ਼ਾਲਿਬਜ਼ਨ*** : ਢਾਲਣ ਵਾਲਾ, ਸੰਚੇ ਵਿਚੋਂ ਕਢਣ ਵਾਲਾ।

**قالبی** ***ਕ਼ਾਲਿਬੀ*** : ਸੰਚੇ ਵਿਚ ਢਾਲਿਆ ਹੋਇਆ।

**قالب** ***ਕ਼ਾਲਬ*** : ਉਲਟਾ ਕਰਨ ਵਾਲਾ, ਫੇਰਨ ਵਾਲਾ।

**قالی** ***ਕ਼ਾਲੀ*** : ਕੀਮਤੀ ਗਲੀਚਾ, ਕਲੀਨ, ਗਲੀਚਾ।

**قالی باف** ***ਕ਼ਾਲੀ-ਬਾਫ਼*** : ਗ਼ਲੀਚੇ ਬੁਣਨ ਵਾਲਾ।

**قالی بافی** ***ਕ਼ਾਲੀ-ਬਾਫ਼ੀ*** : ਗ਼ਲੀਚੇ ਬੁਣਨ ਦੀ ਕਿਰਿਆ, ਗ਼ਲੀਚੇ ਬਣਾਉਣ ਦਾ ਕਿੱਤਾ।

**قالیچہ** ***ਕ਼ਾਲੀਚਾ*** : (ਕਾਲੀ **قالی** ਦਾ ਲਘੂਵਾਚੀ) ਛੋਟਾ ਕਲੀਨ, ਛੋਟਾ ਗ਼ਲੀਚਾ।

**قالیچۂ سلیمان** ***ਕ਼ਾਲੀਚਾ-ਏ-ਸੁਲੇਮਾਨ*** : ਹਜ਼ਰਤ ਸੁਲੇਮਾਨ ਦਾ ਓਹ ਗ਼ਲੀਚਾ ਜਿਸ ਨੂੰ ਜਦ ਹਵਾ ਵਿਚ ਸੁੱਟਦੇ ਤਾਂ ਓਹ ਤਖ਼ਤ ਬਣ ਜਾਂਦਾ ਤੇ ਓਹ ਉਸ ਤੇ ਬੈਠ ਕੇ ਚਲੇ ਜਾਂਦੇ।

**قالین** ***ਕ਼ਾਲੀਨ*** : ਗ਼ਲੀਚਾ।

**قالینوس** ***ਕ਼ਾਲੀਨੂਸ*** : ਅੰਤਾਕੀਆ ਦੇ ਨੇੜੇ ਏਸ਼ੀਆਈ ਰੂਮ ਦੇ ਇਕ ਕਿਲ੍ਹੇ ਦਾ ਨਾਮ, ਇਕ ਸ਼ੈਹਰ ਦਾ ਨਾਮ।

**قام** ***ਕ਼ਾਮ*** : ਖਲੋਤਾ ਹੋਇਆ; ਓਹ ਆਦਮੀ (ਸੰਕੇਤਵਾਚੀ)।

**قامت** ***ਕ਼ਾਮਤ*** : ਖਲੋਣਾ, ਠੈਹਰਨਾ, ਸ਼ੁਰੂ ਕਰਨਾ, ਉਠੱਣਾ, ਕੰਮ ਤੇ ਲੱਗਣਾ; ਕੱਦ-ਕਾਠ, ਡੀਲ-ਡੌਲ, ਸ਼ਕਲ, ਸਰੀਰ, ਮਨੁੱਖ ਦੀ ਉਚਾਈ, ਛੇ ਫ਼ੁੱਟ ਦਾ ਮਾਪ।

**قامچی** ***ਕ਼ਾਮਚੀ*** : ਚਾਬਕ, ਕੋਰੜਾ।

**قاموس** ***ਕ਼ਾਮੂਸ*** : ਸਾਗਰ, ਡੂੰਘਾ ਸਾਗਰ, ਨਦੀ ਦਾ ਅੱਧ-ਵਿਚਕਾਰ, ਜੋ ਅਤਿ ਡੂੰਘਾ ਹੋਵੇ; ਭੰਵਰ; ਇਕ ਪਰਸਿੱਧ ਅਰਬੀ ਕੋਸ਼ ਜਿਸ ਦਾ ਸੰਪਾਦਕ ਸ਼ੇਖ ਮੁੱਕਦੀਨ-ਬਿਨ ਯਾਕੂਬ ਫ਼ੀਰੋਜ਼ਾਬਾਦੀ, ਜੋ ਚੌਦ੍ਹਵੀਂ ਸਦੀ ਵਿਚ ਹੋਇਆ ਸੀ।

**قان** ***ਕ਼ਾਨ*** : ਚੀਨ ਦੇ ਬਾਦਸ਼ਾਹਾਂ ਦੀ ਉਪਾਧੀ, ਖ਼ਾਨ।

**قان** ***ਕ਼ਾਨ*** : ਖ਼ੂਨ, ਲਹੂ।

**قانع** ***ਕਾਨਿਅ*** : ਸੰਤੋਖੀ, ਥੋੜ੍ਹੀ ਚੀਜ਼ ਤੇ ਸਬਰ ਕਰਨ ਵਾਲਾ, ਸਾਬਿਰ।

**قانون** ***ਕ਼ਾਨੂਨ*** : ਹਰ ਚੀਜ਼ ਦਾ ਅਸਲ, ਨਿਯਮ, ਸਿਧਾਂਤ; ਕਿਤਾਬ ਦਾ ਮਿਸਤਰ; ਅਨੁਮਾਨ ਲਾਉਣ ਦਾ ਜੰਤਰ, ਇਕ ਪਰਸਿੱਧ ਵਾਜਾ, ਪਿਆਨੋ, ਦਸਤੂਰ, ਰਸਮ, ਹਿਕਮਤ ਦੀ ਇਕ ਪਰਸਿੱਧ ਕਿਤਾਬ, ਜੋ ਬੂ-ਅਲੀ-ਸੀਨਾ ਦੀ ਰਚਨਾ ਹੈ।

**قانون‌دان** ***ਕ਼ਾਨੂਨਦਾਨ*** : ਕਨੂੰਨ ਜਾਣਨ ਵਾਲਾ, ਸਰਕਾਰੀ ਕਨੂੰਨ ਤੋਂ ਜਾਣੂ।

**قانون‌دانی** ***ਕ਼ਾਨੂਨਦਾਨੀ*** : ਕਨੂੰਨ ਦਾ ਗਿਆਨ।

**قانون‌گو** ***ਕ਼ਾਨੂਨਗੋ*** : ਕਾਨੂੰਗੋ, ਮੁੱਖ ਪਟਵਾਰੀ, ਮੈਹਕਮਾ ਮਾਲ ਦਾ ਕਰਮਚਾਰੀ, ਪਟਵਾਰੀਆਂ ਦਾ ਨਿਗਰਾਨ।

**قانون‌گوئی** ***ਕ਼ਾਨੂਨਗੋਈ*** : ਕਾਨੂੰਗੋ ਦੀ ਪਦਵੀ।

**قانون‌نامه** ***ਕ਼ਾਨੂਨ-ਨਾਮਾ*** : ਕਨੂੰਨ ਦੀ ਕਿਤਾਬ।

**قانون‌نویس** ***ਕ਼ਾਨੂਨ-ਨਵੀਸ*** : ਕਨੂੰਨ ਲਿਖਣ ਵਾਲਾ।

**قانوناً** ***ਕ਼ਾਨੂਨਨ*** : ਕਨੂਨ ਨਾਲ, ਕਨੂੰਨ ਅਨੁਸਾਰ।

**قاوق** ***ਕ਼ਾਵਕ*** : ਛੋਟੀ ਬੇੜੀ, ਡੋਂਗਾ।

**قاهر** ***ਕ਼ਾਹਿਰ*** : ਕੈਹਰ ਕਰਨ ਵਾਲਾ, ਜਬਰ ਕਰਨ ਵਾਲਾ, ਜ਼ਬਰਦਸਤ, ਸ਼ਕਤੀਸ਼ਾਲੀ, ਅੱਲਾਹ ਦਾ ਇਕ ਸਿਫ਼ਾਤੀ ਨਾਮ।

**قاهره** ***ਕ਼ਾਹਿਰਾ*** : ਜ਼ਬਰਦਸਤ; ਅਫ਼ਰੀਕਾ ਮਹਾਂਦੀਪ ਦੇ ਪਰਸਿੱਧ ਦੇਸ ਮਿਸਰ ਦੀ ਰਾਜਧਾਨੀ, ਜੋ ਨਦੀ ਨੀਲ ਦੇ ਕੰਢੇ ਤੇ ਸਥਿਤ ਹੈ।

**قاه‌قاه** ***ਕ਼ਾਹ ਕ਼ਾਹ*** : ਜ਼ੋਰ ਦਾ ਹਾਸਾ, ਉੱਚੀ ਅਵਾਜ਼ ਵਿਚ ਹੱਸਣਾ, ਕੈਹਕਹਾ।

**قائد** ***ਕ਼ਾਇਦ*** : ਅਗੇ ਖਿੱਚਣ ਵਾਲਾ, ਅੰਨ੍ਹੇ ਦੀ ਲਾਠੀ ਫੜ ਕੇ ਟੋਰਨ ਵਾਲਾ, ਪਥ-ਪਰਦਰਸ਼ਕ, ਨੇਤਾ, ਸੈਨਾਪਤੀ।

**قائداعظم** ***ਕ਼ਾਇਦ-ਏ-ਆਅ਼ਜ਼ਮ*** : ਪਰਧਾਨ ਨੇਤਾ, ਕੌਮ ਦਾ ਬੌਹਤ ਵੱਡਾ ਆਗੂ।

**قائل** ***ਕ਼ਾਇਲ*** : ਕੈਹਣ ਵਾਲਾ, ਬੋਲਣ ਵਾਲਾ, ਕਲੋਲਾਂ ਕਰਨ ਵਾਲਾ ਅਰਥਾਤ ਦੁਪੈਹਰ ਸੌਣ ਵਾਲਾ, ਆਪਣੀ ਗ਼ਲਤੀ ਮੰਨਣ ਵਾਲਾ, ਹਾਰ ਮੰਨਣ ਵਾਲਾ।

**قائم** ***ਕ਼ਾਇਮ*** : ਖਲੋਤਾ ਹੋਇਆ, ਖਲੋਣ ਵਾਲਾ, ਪੱਕਾ, ਸਿੱਧਾ ਸ਼ਤਰੰਜ ਖੇਡਣ ਵਾਲਿਆਂ ਦੀ ਪਰਭਾਸ਼ਾ ਵਿਚ ਬਰਾਬਰ ਦੀ ਬਾਜ਼ੀ।

**قائم‌السیف** ***ਕ਼ਾਇਮ-ਉਸ-ਸੈਫ਼*** : ਤਲਵਾਰ ਦਾ ਕਬਜ਼ਾ।

**قائم‌انداز** ***ਕ਼ਾਇਮ-ਅੰਦਾਜ਼*** : ਨਿਪੁੰਨ ਸ਼ਤਰੰਜ-ਬਾਜ਼।

**قائم‌بالذات** ***ਕ਼ਾਇਮ-ਬਿੱਜ਼ਾਤ*** : ਓਹ ਚੀਜ਼ ਜੋ ਆਪਣੀ ਜ਼ਾਤ ਸਦਕਾ ਕਾਇਮ ਹੋਵੇ, ਜੌਹਰ।

**قائم‌بالغیر** ***ਕ਼ਾਇਮ-ਬਿਲਗ਼ੈਰ*** : ਜੋ ਦੂਜੇ ਦੀ ਜ਼ਾਤ ਜਾਂ ਭਰੋਸੇ ਤੇ ਕਾਇਮ ਹੋਵੇ; ਮੁਥਾਜ।

**قائم‌مقام** ***ਕ਼ਾਇਮ ਮਕਾਮ*** : ਦੂਜੇ ਦੀ ਥਾਂ ਕੰਮ ਕਰਨ ਵਾਲਾ ਉਤਰਾਧਿਕਾਰੀ।।

**قائمہ** ***ਕ਼ਾਇਮਾ*** : ਸਿੱਧਾ, ਖੜ੍ਹਾ ਹੋਇਆ; ਨੱਬੇ ਦਰਜੇ ਦਾ ਜ਼ਾਵੀਆ; ਕਿਤਾਬ ਦਾ ਵਰਕਾ; ਤਲਵਾਰ ਦਾ ਕਬਜ਼ਾ; ਘੋੜੇ ਦੀ ਟੰਗ ਜਾਂ ਉਸ ਦਾ ਪੈਰ।

**قائن** ***ਕ਼ਾਇਨ*** : ਪਤੀ ਜਾਂ ਪਤਨੀ ਦਾ ਭਰਾ, ਦੇਵਰ, ਜੇਠ, ਸਾਲਾ।

**قبا** ***ਕ਼ਬਾ*** : ਇਕ ਪਰਸਿੱਧ ਪੋਸ਼ਾਕ ਜੋ ਅਮੀਰ ਪੈਹਨਦੇ ਹਨ, ਅਚਕਨ, ਚੋਗਾ; ਕਮੀਜ਼ ਆਦਿ ਦਾ ਚਾਕ।

**قباچہ** ***ਕ਼ਬਾਚਾ*** : ਛੋਟੀ ਕਬਾ, ਛੋਟਾ ਚੋਗਾ।

**قباحت** ***ਕ਼ਬਾਹਤ*** : ਬੁਰਾਈ, ਭੱਦਾਪਣ, ਖ਼ਰਾਬੀ, ਨੁਕਸ, ਖੋਟ, ਭੈੜ, ਦੁਸ਼ਵਾਰੀ, ਕਮੀਨਗੀ, ਨੁਕਸਾਨ, ਹਾਨੀ, ਕਮਜ਼ੋਰੀ।

**قباد** ***ਕ਼ਬਾਦ*** : ਕਿਯਾਨੀ ਬਾਦਸ਼ਾਹਾਂ ਵਿੱਚੋਂ ਇਕ ਦਾ ਨਾਮ, ਨੌਸ਼ੀਰਵਾਨ ਦਾ ਪਿਤਾ, ਮਿਨੂਚਿਹਰ ਦੀ ਫ਼ੌਜ ਦਾ ਇਕ ਨਾਇਕ।

**قباق** ***ਕ਼ਬਾਕ਼*** : ਇਕ ਲੰਮੀ ਲੱਕੜੀ ਜਿਸ ਉਤੇ ਸੋਨੇ ਜਾਂ ਚਾਂਦੀ ਦਾ ਛੱਲਾ ਲਾ ਕੇ ਘੋੜ-ਦੌੜ ਦੇ ਮੈਦਾਨ ਵਿਚ ਗੱਡ ਦਿੰਦੇ ਹਨ। ਘੋੜ-ਸਵਾਰ ਘੋੜਾ ਦੁੜਾਉਂਦੇ ਹੋਏ ਉਸ ਛੱਲੇ ਤੇ ਤੀਰ ਮਾਰਦੇ ਹਨ, ਜਿਸ ਦਾ ਤੀਰ ਜਾ ਲੱਗੇ, ਓਹ ਛੱਲਾ ਲੈ ਜਾਂਦਾ ਹੈ; ਤੀਰ ਦਾ ਨਿਸ਼ਾਨਾ।

**قباق‌افگنی** ***ਕ਼ਬਾਕ਼-ਅਫ਼ਗਨੀ*** : ਇਸ ਨੂੰ ਚੋਬੀ ਕਬਾਕ ਵੀ ਕੈਂਹਦੇ ਹਨ; ਤੀਰ ਮਾਰਨਾ, ਨਿਸ਼ਾਨੇਬਾਜ਼ੀ ਕਰਨਾ।

**قبالہ** ***ਕ਼ਬਾਲਾ*** : ਜ਼ਾਮਨ ਹੋਣਾ, ਕਬੂਲੀਅਤ, ਜ਼ਾਮਨੀ ਨਾਮਾ, ਕਨੂੰਨੀ ਲਿਖਤ, ਮਕਾਨ ਦੀ ਸਨਦ ਦਾ ਕਾਗ਼ਜ਼; ਬੈਨਾਮਾ, ਤਮੱਸਕ।

**قبالہ‌دار** ***ਕ਼ਬਾਲਾਦਾਰ*** : ਜਿਸ ਪਾਸ ਕਬਾਲਾ ਹੋਵੇ।

**قبالہ‌نویس** ***ਕ਼ਬਾਲਾ ਨਵੀਸ*** : ਕਬਾਲੇ ਲਿਖਣ ਵਾਲਾ, ਬੈਨਾਮੇ ਜਾਂ ਰਜਿਸਟਰੀਆਂ ਲਿਖਣ ਵਾਲਾ।

**قبائل** ***ਕਬਾਇਲ*** : (ਕਬੀਲਾ قبیلہ ਦਾ ਬੌਹਵਚਨ) ਕਬੀਲੇ, ਖ਼ਾਨਦਾਨ; ਘਰਾਣੇ, ਟੱਬਰ।

**قبج** ***ਕ਼ਬਚ*** : (ਕਬਕ کبک ਦਾ ਅਰਬੀ ਰੁਪਾਂਤਰ) ਚਕੋਰ।

**قبچاق** ***ਕ਼ਬਚਾਕ*** : ਤਾਤਾਰ ਦੇ ਇਕ ਜੰਗਲ ਦਾ ਨਾਮ ਜਿਥੋਂ ਦੇ ਰੈਹਣ ਵਾਲੇ ਬੜੇ ਜ਼ਾਲਮ ਤੇ ਲੋਕ-ਮਾਰ ਹੁੰਦੇ ਹਨ, ਇਥੋਂ ਦੇ ਰੈਹਣ ਵਾਲਿਆਂ ਨੂੰ ਵੀ ਕਬਚਾਕ ਹੀ ਕੈਂਹਦੇ ਹਨ; ਨਿਡਰ, ਬੇਬਾਕ, ਸ਼ੋਖ਼।

**قبح** ***ਕ਼ੁਬਹ*** : ਬੁਰਾਈ, ਭੈੜ, ਨੁਕਸ, ਐਬ।

**قبر** ***ਕ਼ਬਰ*** : ਮੁਰਦਾ ਦੱਬਣ ਦਾ ਟੋਆ, ਗੋਰ, ਮੜ੍ਹੀ।

**قبرستان** ***ਕ਼ਬਰਿਸਤਾਨ*** : ਕਬਰਾਂ ਦੀ ਥਾਂ, ਮੁਰਦੇ ਦੱਬਣ ਦਾ ਸਥਾਨ, ਜੀਰਾਣ।

**قبرکن** ***ਕ਼ਬਰ-ਕਨ*** : ਕਬਰਾਂ ਪੁੱਟਣ ਵਾਲਾ।

**قبرگاہ** ***ਕ਼ਬਰ-ਗਾਹ*** : ਕਬਰਿਸਤਾਨ।

**قبض** ***ਕ਼ਬਜ਼*** : ਕਿਸੇ ਚੀਜ਼ ਨੂੰ ਪੰਜੇ ਨਾਲ ਫੜਨਾ; ਦਬੋਚਣਾ, ਪਕੜ, ਸੁਕੇੜ, ਕਾਬੂ, ਦਖ਼ਲ; ਟੱਟੀ ਨਾ ਆਉਣੀ; ਬੰਦਸ਼; ਇਲਮ-ਏ-ਅਰੂਜ਼ ਵਿਚ ਇਕ ਜ਼ਹਾਫ਼ ਦਾ ਨਾਮ।

**قبض‌الوصول** ***ਕ਼ਬਜ਼-ਉਲ-ਵਸੂਲ*** : ਵਸੂਲੀ ਦਾ ਰਜਿਸਟਰ, ਤਨਖ਼ਾਹ ਵੰਡਣ ਦਾ ਰਜਿਸਟਰ।

**قبض‌بالجبر** ***ਕ਼ਬਜ਼-ਬਿਲ-ਜਬਰ*** : ਜ਼ਬਰਦਸਤੀ ਕਬਜ਼ਾ, ਨਜਾਇਜ਼ ਢੰਗ ਨਾਲ ਮਲਕੀਅਤ।

**قبضہ** ***ਕ਼ਬਜ਼ਾ*** : ਮੁੱਠੀ ਭਰ ਚੀਜ਼, ਤਲਵਾਰ ਆਦਿ ਦਾ ਦਸਤਾ, ਪਕੜ ਦੀ ਥਾਂ, ਮੁੱਠ, ਕਾਬੂ; ਦਖ਼ਲ।

**قبط** ***ਕ਼ਿਬਤ*** : ਹਜ਼ਰਤ ਨੂਹ ਦੇ ਪੋਤਰੇ ਦਾ ਨਾਮ ਜਿਸ ਦੀ ਔਲਾਦ ਮਿਸਰ ਦੇ ਵਾਸੀ ਹਨ।

**قبطی** ***ਕ਼ਿਬਤੀ*** : ਕਿਬਤ ਦੀ ਔਲਾਦ; ਮਿਸਰ ਦੇ ਅਸਲੀ ਵਸਨੀਕ, ਫ਼ਿਰਔਨ ਦੀ ਕੌਮ ਦੇ ਲੋਕ।

**قبق** ***ਕ਼ਬਕ਼*** : ਕਦੂ, ਗੋਲ ਕਦੂ, ਘੀਆ ਕਦੂ,

ਕਾਸ਼ੀ ਫਲ; ਚੱਪਣੀ।

قبق‌انداز ***ਕ਼ਬਕ-ਅੰਦਾਜ਼*** : ਤੀਰ ਮਾਰਨ ਵਾਲਾ, ਨਿਸ਼ਾਨਚੀ; ਪੁਰਾਣੇ ਸਮਿਆਂ ਵਿਚ ਕਦੂ ਲਟਕਾ ਕੇ ਉਸ ਉਤੇ ਤੀਰ ਮਾਰਨ ਦਾ ਅਭਿਆਸ ਕਰਦੇ ਸਨ।

قبل ***ਕ਼ਬਲ*** : ਅੱਗੇ, ਪੈਹਲੇ/ਪੈਹਲਾ।

قبله ***ਕਿ਼ਬਲਾ*** : ਜਿਸ ਪਾਸੇ ਮੂੰਹ ਕਰਕੇ ਨਮਾਜ਼ ਪੜ੍ਹਦੇ ਹਨ, ਕਾਬਾ, ਪਾਸਾ, ਤਰਫ਼, ਸਤਕਾਰ ਦਾ ਸ਼ਬਦ।

قبلهٔ‌عالم ***ਕਿ਼ਬਲਾ-ਏ-ਆਲਮ*** : ਜਹਾਨ ਦਾ ਬਜ਼ੁਰਗ।

قبلهٔ‌نما ***ਕਿ਼ਬਲਾ-ਨੁਮਾ*** : ਕਿਬਲਾ ਦੀ ਦਿਸ਼ਾ ਵਿਖਾਉਣ ਵਾਲਾ ਜੰਤਰ, ਜਿਸ ਦੀ ਸੂਈ ਉੱਤਰ ਦੀ ਥਾਂ ਪੱਛਮ ਦਿਸ਼ਾ ਵੱਲ ਰੈਂਹਦੀ ਹੈ, ਜਿਧਰ ਕਾਅਬਾ ਸਥਿਤ ਹੈ।

قبله‌وکعبه ***ਕਿ਼ਬਲਾ-ਉ-ਕਅਬਾ*** : ਪੂਜਨੀਕ।

قبوح ***ਕ਼ਬੂਹ*** : ਭੈੜਾ, ਭੱਦਾ, ਬਦਸੂਰਤ, ਕਰੂਪ।

قبور ***ਕ਼ਬੂਰ*** : (ਕ਼ਬਰ قبر ਦਾ ਬੌਹਵਚਨ) ਕਬਰਾਂ।

قبول ***ਕ਼ਬੂਲ*** : ਮੰਨਣਾ, ਮੰਨ ਲੈਣਾ, ਪਰਵਾਨ ਕਰਨਾ, ਰਜ਼ਾਮੰਦੀ, ਮਨਜ਼ੂਰੀ, ਇਕਰਾਰ, ਹਾਂ, ਫ਼ਾਰਸੀ ਵਿਚ ਮਕਬੂਲ ਪਰਵਾਨਤ ਦੇ ਅਰਥਾਂ ਵਿਚ ਵੀ ਆਉਂਦਾ ਹੈ।

قبولیت ***ਕ਼ਬੂਲੀਯਤ*** : ਮੰਨ ਲੈਣਾ, ਕਬੂਲ ਕਰਨਾ, ਪਰਵਾਨ ਕਰਨਾ, ਰਸੀਦ; ਪਰਵਾਨਗੀ, ਲਿਖਤ ਵਿਚ ਇਕਰਾਰ।

قبّه ***ਕ਼ੁੱਬਾ*** : ਗੋਲ ਇਮਾਰਤ, ਬੁਰਜ, ਗੁੰਬਦ।

قبهٔ‌آب ***ਕ਼ੁੱਬਾ-ਏ-ਆਬ*** : ਪਾਣੀ ਦਾ ਬੁਲਬੁਲਾ।

قبّة‌الاسلام ***ਕ਼ੁੱਬਾ-ਉਲ-ਇਸਲਾਮ*** : ਬਸਰਾ, ਬੁਖਾਰਾ ਨੂੰ ਵੀ ਕੈਂਹਦੇ ਹਨ।

قبهٔ‌زربفت/مینا ***ਕ਼ੁੱਬਾ-ਏ-ਜ਼ਰਬਫ਼ਤ/ਮੀਨਾ*** : ਅਸਮਾਨ, ਅਕਾਸ਼।

قبهٔ‌زرین ***ਕ਼ੁੱਬਾ-ਏ-ਜ਼ਰੀਨ*** : ਸੂਰਜ।

قبیح ***ਕ਼ਬੀਹ*** : ਬੁਰਾ, ਮੰਦਾ, ਭੈੜਾ, ਕਰੂਪ।

قبیل ***ਕ਼ਬੀਲ*** : ਕਿਸਮ, ਪਰਕਾਰ, ਜਿਨਸ, ਤਿੰਨ ਤੋਂ ਵਧੇਰੇ ਕੌਮਾਂ ਦਾ ਸਮੂਹ, ਇਕੱਠ, ਭੀੜ; ਮੰਨਣ ਵਾਲਾ, ਕਬੂਲ ਕਰਨ ਵਾਲਾ; ਕੌਮ ਦਾ ਰਈਸ ਜਾਂ ਸਰਦਾਰ; ਇਕੋ ਖ਼ਾਨਦਾਨ ਦੇ ਲੋਕ, ਕਬੀਲਾ, ਖ਼ਾਨਦਾਨ।

قبیله ***ਕ਼ਬੀਲਾ*** : ਸਮੂਹ, ਜਮਾਤ; ਖ਼ਾਨਦਾਨ, ਟੱਬਰ; ਨਸਲ, ਆਲ ਔਲਾਦ; ਵਰਗ।

قتال ***ਕ਼ੱਤਾਲ*** : (ਕ਼ਾਤਿਲ قاتل ਦਾ ਬੌਹ-ਵਚਨ) ਕਤਲ ਕਰਨ ਵਾਲੇ, ਖ਼ੂਨੀ।

قتال ***ਕਿ਼ਤਾਲ*** : ਲੜਨਾ, ਜੰਗ ਕਰਨਾ, ਜੰਗ, ਲੜਾਈ, ਭੇੜ, ਕਤਲ, ਖ਼ੂਨ।

قتر ***ਕ਼ਤਿਰ*** : ਖੱਚਰ।

قتر ***ਕ਼ਤਰ*** : ਟੱਬਰ ਤੇ ਘਰ-ਬਾਰ ਉਪਰ ਖ਼ਰਚ ਕਰਨ ਵਿਚ ਤੰਗੀ ਕਰਨਾ।

قتر/قتره ***ਕ਼ਤਰ/ਕਿਤਰਾ*** : ਗਰਦ ਗ਼ੁਬਾਰ।

قتل ***ਕਤਲ*** : ਜਾਨ ਤੋਂ ਮਾਰ ਦੇਣਾ, ਖ਼ੂਨ ਕਰਨਾ।

قتلِ‌عام ***ਕ਼ਤਲ-ਏ-ਆਮ*** : ਸਭ ਨੂੰ ਮਾਰ ਦੇਣਾ, ਖ਼ੂਨ ਖ਼ਰਾਬਾ (ਸਭ ਦਾ)।

قتل‌گاه ***ਕ਼ਤਲ-ਗਾਹ*** : ਕਤਲ ਕਰਨ ਦੀ ਥਾਂ।

قتّی ***ਕ਼ੁੱਤੀ*** : ਡੱਬਾ, ਸੰਦੂਕੜੀ।

قتیِ‌حلبی ***ਕ਼ੁੱਤੀ-ਏ-ਹਲਬੀ*** : ਟੀਨ ਦਾ ਡੱਬਾ।

قتیِ‌کبریتِ‌فرنگی ***ਕ਼ੁੱਤੀ-ਏ-ਕਿਬਰੀਯਤ-ਏ-ਫ਼ਰੰਗੀ*** : ਦੀਆ ਸਿਲਾਈ ਦੀ ਡੱਬੀ, ਮਾਚਸ।

قتیل ***ਕ਼ਤੀਲ*** : ਕਤਲ ਕੀਤਾ ਗਿਆ, ਪਰਸਿੱਧ ਭਾਰਤੀ ਸ਼ਾਇਰ ਮਿਰਜ਼ਾ-ਕਤੀਲ ਦਾ ਤੱਖੱਲੁਸ।

قحط ***ਕ਼ਹਤ*** : ਅੰਨ ਦੀ ਥੁੜ ਤੇ ਮੈਂਹਗਾਈ, ਕਾਲ, ਭੁੱਖ-ਮਰੀ।

قحطسالی ***ਕ਼ਹਤਸਾਲੀ*** : ਭੁਖ-ਮਰੀ।

قدّ ***ਕੱਦ*** : ਸਰੀਰ ਦੀ ਲੰਬਾਈ ਕੱਦ-ਕਾਠ, ਡੀਲ-ਡੌਲ।

قدِّآدم *ਕ਼ੱਦ-ਏ-ਆਦਮ* : ਆਦਮੀ ਦੀ ਉਚਾਈ ਜਿੰਨਾ ਕੱਦ।

قدآور *ਕ਼ੱਦ-ਆਵਰ* : ਵੱਡੇ ਕੱਦ ਦਾ, ਪੂਰੇ ਆਦਮੀ ਦੇ ਅਕਾਰ ਦਾ।

قدوقامت *ਕ਼ੱਦ-ਉ-ਕਾਮਤ* : ਅਕਾਰ ਤੇ ਕੱਦ-ਕਾਠ, ਸਰੀਰ ਦੀ ਬਣਤਰ, ਡੀਲ-ਡੌਲ।

قداح *ਕ਼ੱਦਾਹ* : ਪਿਆਲੇ ਵੇਚਣ ਵਾਲਾ।

قدام *ਕ਼ਦਾਮ,* قدام *ਕ਼ੁਦਾਮ* : ਪੁਰਾਣਾ, ਪੈਹਲਾ, ਰਈਸ, ਬਾਦਸ਼ਾਹ, ਨੇਤਾ।

قدّام *ਕ਼ੁੱਦਾਮ* : ਸਾਮ੍ਹਣੇ, ਅੱਗੇ, ਸਫ਼ਰ ਤੋਂ ਆਉਣ ਵਾਲੇ ਲੋਕ।

قدامت *ਕ਼ਦਾਮਤ* : ਪੁਰਾਣਾ ਹੋਣਾ, ਪੈਹਲਾ, ਪਰਾਚੀਨਤਾ, ਬੌਹਤ ਪੁਰਾਣਾ, ਪੈਹਲ।

قدح *ਕ਼ਦਹ* : ਪਿਆਲਾ, ਵੱਡਾ ਪਿਆਲਾ।

قدحخوار *ਕ਼ਦਹ ਖ਼੍ਵਾਰ,* قدحکش *ਕ਼ਦਹ-ਕਸ਼* : ਸ਼ਰਾਬ ਪੀਣ ਵਾਲਾ, ਸ਼ਰਾਬੀ।

قدر *ਕ਼ਦਰ* : ਬਜ਼ੁਰਗੀ, ਵਡਿਆਈ, ਇੱਜ਼ਤ, ਸਤਕਾਰ, ਕਿਸਮਤ, ਰਿਜ਼ਕ, ਅਮੀਰੀ, ਸ਼ਕਤੀ; ਬੇਨਿਆਜ਼ੀ, ਬੇਮੁਥਾਜੀ; ਅੰਦਾਜ਼ਾ; ਅਨੁਮਾਨ, ਖ਼ੂਬੀ, ਵਿਸ਼ੇਸ਼ਤਾ; ਬਰਾਬਰ, ਸਮਾਨ।

قدردان *ਕ਼ਦਰਦਾਨ,* قدرشناس *ਕ਼ਦਰਸ਼ਿਨਾਸ* : ਕਦਰ ਜਾਣਨ ਵਾਲਾ।

قدردانی *ਕ਼ਦਰਦਾਨੀ,* قدرشناسی *ਕਦਰਸ਼ਿਨਾਸੀ* : ਕਦਰ ਜਾਣਨ ਦੀ ਕਿਰਿਆ।

قدَر *ਕ਼ਦਰ* : ਰੱਬ ਦਾ ਹੁਕਮ, ਰਜ਼ਾ, ਤਕਦੀਰ, ਅੰਤ, ਹੱਦ; ਕਿਸੇ ਚੀਜ਼ ਦਾ ਅੰਦਾਜ਼ਾ।

قدر *ਕ਼ਿਦਰ* : ਦੇਗਚਾ, ਪਤੀਲਾ, ਦੇਗਚੀ, ਹਾਂਡੀ, ਦੇਗ।

قدرپایه *ਕ਼ਦਰ-ਪਾਯਾ* : ਥੋੜ੍ਹੀ ਮਿਕਦਾਰ ਦਾ।

قدرت *ਕ਼ੁਦਰਤ* : ਸ਼ਕਤੀ, ਸਮਰੱਥਾ, ਯੋਗਤਾ; ਸਾਹਸ, ਦਲੇਰ; ਅਮੀਰੀ, ਰੱਬ ਦੀ ਇਕ ਸਿਫ਼ਤ, ਸਰਬ-ਸ਼ਕਤੀਮਾਨਤਾ, ਸ੍ਰਿਸ਼ਟੀ, ਪਰਕਿਰਤੀ; ਤਕਦੀਰ।

قدری *ਕ਼ਦਰੇ* : ਥੋੜਾ, ਥੋੜਾ ਜੇਹਾ।

قدزن *ਕ਼ਦਜ਼ਨ* : ਹਾਥੀ ਦੰਦ, ਹੱਡੀ ਜਾਂ ਚਾਂਦੀ ਦੀ ਉਂਗਲ ਭਰ ਲੰਮੀ ਸਲਾਖ, ਜਿਸ ਉਤੇ ਕਲਮ ਦਾ ਕਤ ਲਗਾਉਂਦੇ ਹਨ।

قدس *ਕ਼ੁਦਸ* : ਪਾਕ, ਪਵਿੱਤਰ, ਪਾਕੀਜ਼ਗੀ, ਪਵਿੱਤਰਤਾ, ਅਜਬ ਦੇ ਇਕ ਪਹਾੜ ਦਾ ਨਾਮ, ਜੋ ਬੈਤੁਲਮੁਕੱਦਸ ਵਿਚ ਹੈ, ਯੈਰੋਸ਼ਲਮ ਜਿਸ ਨੂੰ ਕੁਦਸ-ਸ਼ਰੀਫ਼, ਜਾਂ ਮੁਬਾਰਕ ਵੀ ਕੈਂਹਦੇ ਹਨ।

قدسی *ਕ਼ੁਦਸੀ* : ਪਾਕ, ਪਾਕੀਜ਼ਾ, ਫ਼ਰਿਸ਼ਤਾ ਨੇਕ ਬੰਦਾ।

قدسیان *ਕ਼ੁਦਸੀਯਾਨ* : (ਕੁਦਸੀ قدسی ਦਾ ਬੌਹਵਚਨ) ਨੇਕ ਬੰਦੇ; ਫ਼ਰਿਸ਼ਤੇ।

قدغ *ਕ਼ਦਗ਼* : ਸਿੰਗ, ਦਾ ਬਣਿਆ ਹੋਇਆ ਪਿਆਲਾ ਜਿਸ ਵਿਚ ਸ਼ਰਾਬ ਪੀਤੀ ਜਾਂਦੀ ਹੈ।

قدغن *ਕ਼ਦਗ਼ਨ* : ਤਕੀਦ, ਪੁੱਛ-ਗਿੱਛ; ਹਿਰਾਸਤ; ਮਨਾਹੀ; ਰੋਕ-ਟੋਕ; ਅਦੇਸ਼।

قدغنچی *ਕ਼ਦਗ਼ਨਚੀ* : ਤਕੀਦ ਕਰਨ ਵਾਲਾ, ਦਰਬਾਨ, ਚੌਕੀਦਾਰ, ਰੋਕਣ ਵਾਲਾ; ਸਰਕਾਰੀ ਪਿਆਦਾ।

قدغنِ ضبطیه *ਕ਼ਦਗ਼ਨ-ਏ-ਜ਼ਬਤੀਯਾ* : ਹਵਾਲਾਤ, ਪੁਲਸ ਦੀ ਹਿਰਾਸਤ।

قدم *ਕ਼ਦਮ* : ਪੈਰ; ਨਿਸ਼ਾਨ,ਅਸਰ, ਪੈੜ; ਪਗ-ਚਿੰਨ੍ਹ, ਚੱਲਣ ਲਗਿਆਂ ਦੋਹਾਂ ਪੈਰਾਂ ਦਾ ਫ਼ਾਸਲਾ, ਪਲਾਂਘ, ਚਾਲ।

قدمبوس *ਕ਼ਦਮਬੋਸ* : ਪੈਰ ਚੁੰਮਣ ਵਾਲਾ।

قدمبوسی *ਕ਼ਦਮਬੋਸੀ* : ਪੈਰ ਚੁੰਮਣਾ, ਵਿਸ਼ੇਸ਼ਤਾ ਵਾਲਾ; ਦਇਆ; ਆਗਿਆਕਾਰਤਾ।

قدمِچند *ਕ਼ਦਮ-ਏ-ਚੰਦ* : ਕੁਝ ਕਦਮ, ਥੋੜ੍ਹੇ ਕਦਮ।

قدمِخاک *ਕ਼ਦਮ-ਏ-ਖ਼ਾਕ* : ਧਰਤੀ।

قدمِصدق *ਕ਼ਦਮ-ਏ-ਸਿਦਕ਼* : ਨੇਕ ਨਿਸ਼ਾਨ।

قدمقدم ***ਕ਼ਦਮ ਕ਼ਦਮ*** : ਹਰ ਕਦਮ ਤੇ।

قدمگاہ ***ਕ਼ਦਮ ਗਾਹ*** : ਪੂਜਣ ਦਾ ਸਥਾਨ।

قدموار ***ਕ਼ਦਮਵਾਰ*** : ਤੁਰਨਯੋਗ, ਜਿਸ ਥਾਂ ਉਤੇ ਤੁਰਿਆ ਗਿਆ ਹੋਵੇ।

قدم ***ਕ਼ਦਿਮ*** : ਕਿਸੇ ਕੰਮ ਵਿਚ ਅਗਾਂਹ ਵਧਣ ਵਾਲਾ, ਜੰਗ ਵਿਚ ਮੋਹਰੀ ਬਣਨ ਵਾਲਾ; ਦਲੇਰ, ਬਹਾਦਰ।

قدم ***ਕ਼ਿਦਮ*** : ਪੁਰਾਤਨਤਾ, ਪੁਰਾਣਾ ਸਮਾਂ।

قدما ***ਕ਼ੁਦਮਾ*** : (ਕਦੀਮ قدیم ਦਾ ਬੌਹਵਚਨ) ਪੁਰਾਣੇ ਲੋਕ, ਪੈਹਲੇ ਵਕਤਾਂ ਦੇ ਆਦਮੀ, ਸਰਬੋਤਮ (ਲੋਕ)।

قدمة ***ਕ਼ਦਮਤ*** : ਸ਼ਾਨ ਨਾਲ ਤੁਰਨਾ, ਪਲਾਂਘ, ਲੀਹ, ਲਾਂਘਾ, ਪੈੜ, ਪੈਰਾਂ ਦੇ ਨਿਸ਼ਾਨ, ਪੁਰਾਤਨਤਾ, ਸਥਿਰਤਾ।

قدور ***ਕ਼ੁਦੂਰ*** : (ਕ਼ਿਦਰ قدر ਦਾ ਬੌਹਵਚਨ) ਦੇਗਾਂ, ਹਾਂਡੀਆਂ, ਦੇਗਚੇ, ਸ਼ਕਤੀ, ਸਮਰੱਥਾ।

قدوری ***ਕ਼ੁਦੂਰੀ*** : ਫ਼ਿਕ੍ਹਾ (ਫ਼ਿਕਹ) ਦੀ ਇਕ ਪੁਸਤਕ ਦਾ ਨਾਮ।

قدوس ***ਕ਼ੱਦੂਸ, ਕ਼ੁਦੂਸ*** : ਬੌਹਤ ਪਾਕ, ਅਤਿ ਪਵਿੱਤਰ, ਅੱਲਾਹ ਦਾ ਇਕ ਨਾਮ।

قدوم ***ਕ਼ੁਦੂਮ*** : (ਕ਼ਦਮ قدم ਦਾ ਬੌਹਵਚਨ) ਅਗ੍ਹਾਂ ਵਧਣ ਵਾਲਾ, ਦਲੇਰ, ਬਹਾਦਰ, ਕਿਸੇ ਥਾਂ ਤੋਂ ਆਉਣਾ, ਸਫ਼ਰ ਤੋਂ ਪਰਤਣਾ।

قدید ***ਕ਼ਦੀਦ*** : ਸੁਕਾਇਆ ਹੋਇਆ ਗੋਸ਼ਤ; ਫਟਿਆ ਪੁਰਾਣਾ ਕੱਪੜਾ।

قدیر ***ਕ਼ਦੀਰ*** : ਸ਼ਕਤੀਸ਼ਾਲੀ, ਰੱਬ ਦੀ ਇਕ ਸਿਫ਼ਤ, ਸਰਬਸ਼ਕਤੀਮਾਨ।

قدیم ***ਕ਼ਦੀਮ*** : ਪੁਰਾਣਾ, ਚਿਰੋਕਾ, ਪੁਰਾਣਾ, ਆਦਿ ਅੰਤ ਰੈਹਤ, ਅਨੰਤ।

قدیماً ***ਕ਼ਦੀਮਨ*** : ਚਿਰ ਤੋਂ, ਚਿਰਾਂ ਤੋਂ।

قدیمالایام ***ਕ਼ਦੀਮ-ਉਲ-ਅੱਯਾਮ*** : ਪੈਹਲੇ ਸਮਿਆਂ ਤੋਂ, ਸਦਾ ਤੋਂ, ਬੌਹਤ ਪੁਰਾਣਾ ਸਮਾਂ।

قرآن ***ਕ਼ਰਆਨ*** : ਰੱਬੀ ਕਲਾਮ ਜੋ ਹਜ਼ਰਤ ਮੁਹੰਮਦ ਸਾਹਿਬ ਉਤੇ ਨਾਜ਼ਿਲ ਹੋਇਆ ਭਾਵ ਮੁਸਲਮਾਨਾਂ ਦਾ ਧਾਰਮਕ ਗਰੰਥ ਜਿਸ ਵਿਚ ੧੧੪ ਸੂਰਤਾਂ ਅਤੇ ੬੬੬੬ ਆਇਤਾਂ ਹਨ।

قراب ***ਕ਼ਰਾਬ*** : ਨੇੜ, ਨਜ਼ਦੀਕੀ।

قراب ***ਕ਼ਿਰਾਬ*** : ਤਲਵਾਰ ਜਾਂ ਖ਼ੰਜਰ ਦਾ ਮਿਆਨ।

قراباذین ***ਕ਼ਰਾਬਾਦੀਨ*** : ਦਵਾਈਆਂ ਦੇ ਇਕ ਕੋਸ਼ ਦਾ ਨਾਮ।

قراباغ ***ਕ਼ਰਾਬਾਗ਼*** : ਇਕ ਮੁਲਕ ਜੋ ਕਾਲਾ ਸਾਗਰ ਤੇ ਸਥਿਤ ਹੈ, ਈਰਾਨ ਦੇ ਪੂਰਬ ਵੱਲ ਦੇ ਇਕ ਸ਼ੈਹਰ ਦਾ ਨਾਮ।

قرابت ***ਕ਼ਰਾਬਤ*** : ਨੇੜੇ ਹੋਣਾ, ਕਰੀਬ ਹੋਣਾ, ਨਿਕਟਤਾ।

قرابتی ***ਕ਼ਰਾਬਤੀ*** : ਰਿਸ਼ਤੇਦਾਰੀ, ਅਪੱਣਤ।

قرابہ ***ਕ਼ਰਾਬਾ*** : ਠੰਢਾ ਪਾਣੀ; ਮਿੱਠਾ ਪਾਣੀ, ਸ਼ਰਾਬ ਦੀ ਸ਼ੀਸ਼ੀ, ਸੁਰਾਹੀ।

قرابۂزرین ***ਕ਼ਰਾਬਾ-ਏ-ਜ਼ੱਰੀਨ*** : ਸੂਰਜ।

قرابین ***ਕ਼ਰਾਬੀਨ*** : (ਕੁਰਬਾਨ قربان ਦਾ ਬੌਹਵਚਨ) ਜਿਨ੍ਹਾਂ ਦੀ ਕੁਰਬਾਨੀ ਦਿੱਤੀ ਜਾਵੇ, ਬਾਦਸ਼ਾਹ ਦੇ ਨਿਕਟ ਵਰਤੀ।

قراۃ/قرات ***ਕ਼ਿਰਅਤ*** : ਪੜ੍ਹਨਾ; ਸ਼ਬਦਾਂ ਦੇ ਧਾਤੂ ਕੱਢਣਾ।

قراتاتار ***ਕ਼ਰਾਤਾਤਾਰ*** : ਕਾਲੇ ਤਾਤਾਰੀ।

قراچار ***ਕ਼ਰਾਚਾਰ*** : ਚੰਗੇਜ਼ਖ਼ਾਨ ਦਾ ਤਾਇਆ ਅਤੇ ਤੈਮੂਰ ਦਾ ਦਾਦਾ।

قراچور ***ਕ਼ਰਾਚੂਰ*** : ਵੱਡੀ ਲੰਮੀ ਤਲਵਾਰ।

قراچوری ***ਕ਼ਰਾਚੂਰੀ*** : ਤਲਵਾਰ ਦਾ ਧਨੀ।

قراخان ***ਕ਼ਰਾਖ਼ਾਨ*** : ਤੁਰਕਿਸਤਾਨ ਦੇ ਇਕ ਬਾਦਸ਼ਾਹ ਦਾ ਨਾਮ ਜੋ ਸਿਕੰਦਰ ਦਾ ਸਮਕਾਲੀ ਸੀ, ਅਫ਼ਰਾਸਿਯਾਬ ਦੇ ਪੈਹਲਵਾਨਾਂ ਵਿਚੋਂ ਇਕ ਦਾ ਨਾਮ।

قرار ***ਕ਼ਰਾਰ*** : ਅਰਾਮ, ਚੈਨ, ਸ਼ਾਂਤੀ, ਮਜ਼ਬੂਤੀ, ਟਿਕਾ, ਸਥਿਰਤਾ, ਅਡੋਲਤਾ, ਸੁਰਖਿਅਤ ਥਾਂ; ਪਰੌੜ੍ਹਤਾ, ਪੁਸ਼ਟੀ, ਇਕਰਾਰ, ਸੰਧੀ, ਸਚਾਈ, ਵਾਸਤਵਿਕਤਾ, ਅਸਲੀਅਤ, ਸਬਰ।

قرارداد ***ਕ਼ਰਾਰਦਾਦ*** : ਮਤਾ, ਪਰਸਤਾਵ ਜੋ ਪਾਸ ਹੋ ਜਾਵੇ, ਇਕਰਾਰ, ਸ਼ਰਤ, ਹੁਕਮ,

ਲਿਖਤੀ ਅਦੇਸ਼, ਫ਼ੈਸਲਾ; ਤਜਵੀਜ਼।

**قرارگاه** ***ਕ਼ਰਾਰਗਾਹ***: ਠੈਹਰਨ ਦੀ ਥਾਂ, ਦਮਦਮਾ।

**قراطیس** ***ਕ਼ਰਾਤੀਸ*** : (ਕਿਰਤਾਸ **قرطاس** ਦਾ ਬੌਹਵਚਨ) ਕਾਗਜ਼।

**قراغوش** ***ਕ਼ਿਰਾਗ਼ੂਸ਼,*** **قراقوش** ***ਕ਼ਿਰਾਕ਼ੂਸ਼*** : ਇਕ ਸ਼ਿਕਾਰੀ ਪੰਛੀ, ਸ਼ਿਕਰਾ, ਬਾਜ਼।

**قراقرم** ***ਕ਼ਰਾਕ਼ੁਰਮ,*** **قراقوم** ***ਕ਼ਰਾਕ਼ੂਮ*** : ਮੰਗੋਲੀਆ ਵਿਚ ਚੰਗੇਜ਼ਖਾਨ ਦਾ ਜੱਦੀ ਪਿੰਡ; ਇਕ ਪਰਸਿੱਧ ਪਹਾੜ ਦਾ ਨਾਮ ਜੋ ਕਸ਼ਮੀਰ ਦੇ ਉੱਤਰ ਵੱਲ ਹੈ; ਤੁਰਕਿਸਤਾਨ ਦੇ ਇਕ ਸ਼ੈਹਰ ਦਾ ਨਾਮ।

**قران** ***ਕ਼ਿਰਾਨ*** : ਨੇੜਤਾ, ਨਜ਼ਦੀਕੀ, ਮਿਲਾਪ, ਸੰਜੋਗ, ਮੇਲ; ਇਕ ਚੀਜ਼ ਦਾ ਦੂਜੀ ਨਾਲ ਮਿਲਣਾ, ਦੋ ਵਸਤਾਂ ਦਾ ਇਕੱਠਾ ਹੋਣਾ; ਸੂਰਜ ਤੋਂ ਛੁੱਟ ਬਾਕੀ ਦੇ ਛੇ ਸਤਾਰਿਆਂ ਵਿਚੋਂ ਦੋ ਦਾ ਇਕੋ ਬੁਰਜ ਵਿਚ ਇਕੱਠਾ ਹੋਣਾ, ਜੋ ਭਾਗਸ਼ਾਲੀ ਸਮਝਿਆ ਜਾਂਦਾ ਹੈ, ਲਗਨ, ਗਰੈਹ।

**قران السعدین** ***ਕ਼ਿਰਾਨੁੱਸਅਦੈਨ*** : ਦੋ ਸਤਾਰਿਆਂ ਦਾ ਇਕੋ ਬੁਰਜ ਵਿਚ ਇੱਕਠਾ ਹੋਣਾ, ਦੋ ਨੇਕ ਸਤਾਰਿਆਂ ਦਾ ਸੰਜੋਗ, ਸ਼ੁਭ ਘੜੀ; ਅਮੀਰ ਖੁਸਰੋ ਦੀ ਇਕ ਕਾਵਿ-ਪੁਸਤਕ ਦਾ ਨਾਮ।

**قران** ***ਕ਼ਿਰਾਨ*** : ਤੋਮਾਨ ਸਿੱਕੇ ਦਾ ਦਸਵਾਂ ਹਿੱਸਾ, ਇਕ ਸਿੱਕਾ।

**قراول** ***ਕ਼ਰਾਵੁਲ*** : ਸ਼ਿਕਾਰੀ; ਬੰਦੂਕ ਨਾਲ ਸ਼ਿਕਾਰ ਕਰਨ ਵਾਲਾ, ਬੰਦੂਕਚੀ; ਫ਼ੌਜ ਦਾ ਹਰਾਵਲ ਦਸਤਾ ਜੇਹੜਾ ਅੱਗੇ ਵਧ ਕੇ ਦੁਸ਼ਮਣ 'ਤੇ ਨਿਗਾਹ ਰੱਖਦਾ ਹੈ, ਪੈਹਰੇਦਾਰ, ਚੌਕੀਦਾਰ।

**قرائن** ***ਕ਼ਰਾਇਨ*** : (ਕਰੀਨਾ **قرینه** ਦਾ ਬੌਹਵਚਨ) ਆਪਸੀ ਸਬੰਧ, ਮਿਲੇ ਹੋਏ, ਰੂ-ਬ-ਰੂ, ਬੇਗਮਾਂ, ਪਤਨੀਆਂ; ਨਿਸ਼ਾਨੀਆਂ, ਤੌਰ ਤਰੀਕੇ; ਸਜਾਵਟਾਂ; ਤਰਤੀਬਾਂ; ਅੰਦਾਜ਼ੇ।

**قرب** ***ਕ਼ੁਰਬ*** : ਨਜ਼ਦੀਕ ਹੋਣਾ, ਨੇੜੇ ਢੁੱਕਣਾ, ਨਿਕਟਤਾ।

**قربِ روحانی** ***ਕ਼ੁਰਬ-ਏ-ਰੂਹਾਨੀ*** : ਅੰਤਰੀਵੀ ਨਜ਼ਦੀਕੀ, ਦਿਲੀ ਨੇੜਤਾ।

**قُربا** ***ਕ਼ੁਰਬਾ*** : (ਕਰੀਬ **قریب** ਦਾ ਬੌਹਵਚਨ) ਕਰੀਬੀ ਲੋਕ, ਸਾਕ ਸਬੰਧੀ, ਰਿਸ਼ਤੇਦਾਰ।

**قرباقه** ***ਕ਼ੁਰਬਾਕਾ,*** **قرباغه** ***ਕ਼ੁਰਬਾਗਾ*** : ਡੱਡੂ, ਮੇਂਡਕ।

**قربان** ***ਕ਼ੁਰਬਾਨ*** : ਸਦਕਾ, ਖ਼ੈਰਾਤ, ਓਹ ਸ਼ੈ ਜੇਹੜੀ ਰੱਬ ਦੇ ਨਾਂ 'ਤੇ ਦਿੱਤੀ ਜਾਵੇ, ਭੇਟਾ, ਵਾਰਨਾ।

**قربانگاه** ***ਕ਼ੁਰਬਾਨ-ਗਾਹ*** : ਜਾਨਵਰਾਂ ਦੀ ਕ਼ੁਰਬਾਨੀ ਦੀ ਥਾਂ।

**قربانی** ***ਕ਼ੁਰਬਾਨੀ*** : ਓਹ ਜਾਨਵਰ ਜੋ ਖ਼ੁਦਾ ਦੇ ਨਾਮ ਤੇ ਜ਼ਿਬ੍ਹਾ ਕੀਤਾ ਜਾਵੇ, ਬਲੀ।

**قربان** ***ਕ਼ਿਰਬਾਨ*** : ਚਮੜੇ ਦਾ ਤਸਮਾ ਜਿਸ ਵਿਚ ਤਰਕਸ਼ ਸੀਤਾ ਹੁੰਦਾ ਹੈ, ਉਸੇ ਵਿਚ ਕਮਾਨ ਨੂੰ ਲਟਕਾ ਕੇ ਗਲ ਵਿਚ ਪਾ ਲੈਂਦੇ ਹਨ; ਕਮਾਨਦਾਨ।

**قربه** ***ਕ਼ਿਰਬਾ*** : ਮਸ਼ਕ।

**قربی** ***ਕ਼ੁਰਬਾ*** : ਕੁਰਬ, ਨਜ਼ਦੀਕੀ, ਨੇੜਤਾ, ਰਿਸ਼ਤਾ।

**قرت** ***ਕ਼ਿਰਤ*** : ਖੁਸ਼ਕ ਦਹੀਂ; ਪਾਣੀ ਦਾ ਘੁੱਟ।

**قرحان** ***ਕ਼ਰਹਾਨ*** : ਓਹ ਊਠ ਜਿਸ ਨੂੰ ਕਦੀ ਖ਼ਾਰਿਸ਼ ਨਾ ਹੋਈ ਹੋਵੇ, ਓਹ ਆਦਮੀ ਜੋ ਕਦੀ ਬੀਮਾਰ ਨਾ ਹੋਵੇ; ਓਹ ਆਦਮੀ ਜਿਸ ਨੂੰ ਕਦੀ ਦਰਦ ਨਾ ਹੋਇਆ ਹੋਵੇ, ਰਿਸ਼ਟ-ਪੁਸ਼ਟ ਆਦਮੀ।

**قرش** ***ਕ਼ੁਰਸ਼*** : ਇਕ ਤੁਰਕੀ ਸਿੱਕਾ ਜੋ ਪੰਦਰਾ ਪੈਸੇ ਦੇ ਬਰਾਬਰ ਹੁੰਦਾ ਹੈ।

**قرشی** ***ਕ਼ੁਰਸ਼ੀ*** : ਕੁਰੈਸ਼ ਕਬੀਲੇ ਦਾ ਆਦਮੀ, ਕੁਰੈਸ਼ੀ।

**قرص** ***ਕ਼ੁਰਸ*** : ਟਿੱਕੀ, ਰੋਟੀ, ਟਿੱਕੀ ਵਰਗੀ ਗੋਲ ਚੀਜ਼।

**قرص زر** ***ਕ਼ੁਰਸ-ਏ-ਜ਼ਰ*** : ਸੂਰਜ।

**قرص سمین** ***ਕ਼ੁਰਸ-ਏ-ਸੀਮੀਨ*** : ਚੰਦ।

قرض ***ਕਰਜ਼*** : ਉਧਾਰ, ਮੰਗਿਆ ਹੋਇਆ।
قرض‌خواہ ***ਕਰਜ਼ਖ਼੍ਵਾਹ*** : ਉਧਾਰ ਦੇਣ ਵਾਲਾ, ਲੈਣਦਾਰ।
قرض‌دار ***ਕਰਜ਼ਦਾਰ*** : ਕਰਜ਼ ਲੈਣ ਵਾਲਾ, ਜਿਸ ਨੇ ਕਰਜ਼ਾ ਦੇਣਾ ਹੋਵੇ, ਦੇਣਦਾਰ।

قرضہ ***ਕਰਜ਼ਾ*** : ਉਧਾਰ।

قرط ***ਕੁਰਤ਼*** : ਕੰਨਾਂ ਦੀ ਵਾਲੀ, ਅੱਗ ਦੀ ਲਾਟ।
قرطین ***ਕੁਰਤੈਨ*** : ਦੋ ਵਾਲੀਆਂ, ਦੋ, ਹਜ਼ਰਤ ਇਮਾਮ ਹਸਨ 'ਤੇ ਇਮਾਮ ਹੁਸੈਨ।

قرطاس ***ਕਿਰਤ਼ਾਸ*** : ਕਾਗ਼ਜ਼।

قرطق ***ਕੁਰਤ਼ਕ*** : (ਕੁਰਤਾ کرتہ ਦਾ ਅਰਬੀ ਰੂਪਾਂਤਰ) ਕੁੜਤਾ।

قرعہ ***ਕੁਰਆ*** : ਤਾਂਬੇ, ਪਿੱਤਲ ਜਾਂ ਜਿਸਤ ਆਦਿ ਦਾ ਪਾਂਸਾ ਜਿਸ ਨੂੰ ਸੁੱਟ ਕੇ ਰਮਲੀ ਫ਼ਾਲ ਜਾਂ ਰਮਲ ਕੱਢਦੇ ਹਨ।

قرعہ‌انداز ***ਕੁਰਆ-ਅੰਦਾਜ਼,*** قرعہ‌باز ***ਕੁਰਆ-ਬਾਜ਼,*** قرعہ‌زن ***ਕੁਰਆ-ਜ਼ਨ*** : ਪਾਸਾ ਸੁੱਟਣ ਵਾਲਾ, ਰਮਲੀਆ।

قرعہ‌بازی ***ਕੁਰਆ ਬਾਜ਼ੀ*** : ਪਾਂਸਾ ਖੇਡਣ ਦੀ ਕਿਰਿਆ।

قرغو ***ਕਰਗ਼ੂ*** : ਬਾਜ਼, ਸ਼ਿਕਾਰੀ ਪੰਛੀ।

قرق ***ਕ਼ਰਕ਼*** : ਮੁਰਗੀ ਦੀ ਅਵਾਜ਼, ਕੁਕੜੀ ਦੀ 'ਕੁੜ ਕੁੜ'।

قرق ***ਕ਼ਿਰਕ਼*** : ਦੂੰਬਾ।

قرق ***ਕ਼ੁਰਕ਼*** : ਰੋਕਣਾ, ਜ਼ਬਤੀ, ਕੁਰਕੀ, ਰੋਕ, ਮਨਾਹੀ।
قرقی ***ਕੁਰਕ਼ੀ*** : ਅਦਾਲਤ ਵੱਲੋਂ ਮਾਲ ਦੀ ਜ਼ਬਤੀ; ਮਾਲ-ਅਸਬਾਬ ਆਦਿ ਨੂੰ ਕੁਰਕ ਕਰਨ ਦੀ ਕਿਰਿਆ ਜਾਂ ਹੁਕਮ।

قرقاول ***ਕ਼ਰਕ਼ਾਵਲ*** : ਇਕ ਕਾਲਾ ਪੰਛੀ, ਜਿਸ ਦਾ ਖੰਭ ਈਰਾਨ ਦੇ ਬਾਦਸ਼ਾਹ ਆਪਣੇ ਤਾਜ ਵਿਚ ਰਖਦੇ ਸਨ; ਚੀਨ ਦੀ ਮੁਰਗ਼ੀ; ਤਿੱਤਰ।

قرقف ***ਕ਼ਰਕ਼ਫ਼*** : ਸ਼ਰਾਬ, ਅਗ-ਪੂਜ ਪਾਰਸੀਆਂ ਦੀਆਂ ਤਿੰਨ ਧਾਰਮਕ ਪੁਸਤਕਾਂ।

قرمز ***ਕ਼ਿਰਮਿਜ਼*** : ਲਾਲ ਰੰਗ ਜਿਸ ਨਾਲ ਰੇਸ਼ਮ ਨੂੰ ਰੰਗਦੇ ਹਨ, ਲਾਲ ਰੰਗ ਜੋ ਇਕ ਕੀੜੇ ਤੋਂ ਪਰਾਪਤ ਹੁੰਦਾ ਹੈ ਤੇ ਜਿਸ ਨੂੰ ਫ਼ਾਰਸੀ ਵਿਚ ਕਿਰਮ-ਕਿਜ਼ ਵੀ ਕੈਂਹਦੇ ਹਨ।
قرمزی ***ਕ਼ਿਰਮਿਜ਼ੀ*** : ਕਿਰਮਿਜ਼ ਨਾਲ ਸਬੰਧਤ, ਲਾਲ ਰੰਗ ਦਾ।

قرن ***ਕ਼ਰਨ*** : ਜੁੱਗ; ਤੀਹ, ਅੱਸੀ ਜਾਂ ਸੌ ਸਾਲ ਦਾ ਸਮਾਂ, ਲੰਮਾ ਸਮਾਂ; ਪਹਾੜ; ਦੋ ਸਤਾਰਿਆਂ ਦਾ ਮਿਲਾਪ; ਸਿੰਗ; ਜ਼ੁਲਫ਼।

قرن ***ਕ਼ਰਨ*** : ਯਮਨ ਦੇ ਇਕ ਕਬੀਲੇ ਦਾ ਨਾਮ, ਇਕ ਸਥਾਨ ਦਾ ਨਾਮ।
قرنی ***ਕ਼ਰਨੀ*** : ਸ਼ੈਹਰ ਕਰਨ ਦਾ ਰੈਹਣ ਵਾਲਾ; ਕਬੀਲਾ ਕਰਨ ਦਾ ਆਦਮੀ, ਹਜ਼ਰਤ ਅਵੈਸ ਕਰਨੀ।

قرن ***ਕ਼ਿਰਨ*** : ਇਕੋ ਜੇਹਾ, ਇਕੋ ਤਰ੍ਹਾਂ ਦਾ, ਹਮਸਰ।

قرنا ***ਕ਼ਰਨਾ*** : ਸਿੰਗ ਦਾ ਬਿਗਲ, ਤੁਰੀ।

قرنفل ***ਕ਼ਰਨਫ਼ੂਲ*** : ਲੌਂਗ, ਇਕ ਪਰਸਿੱਧ ਮਸਾਲਾ।

قرنیہ ***ਕ਼ਰਨੀਯਾ*** : ਅੱਖ ਦੇ ਸੱਤਾਂ ਪਰਦਿਆਂ ਵਿਚੋਂ ਇਕ ਪਰਦਾ।

قروت ***ਕ਼ੁਰੂਤ*** : ਖ਼ੁਸ਼ਕ ਦਹੀ, ਪਨੀਰ।
قروتی ***ਕ਼ੁਰੂਤੀ*** : ਇਕ ਪਰਕਾਰ ਦਾ ਖਾਣਾ ਜੋ ਪਨੀਰ ਤੋਂ ਬਣਾਇਆ ਜਾਂਦਾ ਹੈ।

قرون ***ਕ਼ੁਰੂਨ*** : (ਕ਼ਰਨ قرن ਦਾ ਬੌਹਵਚਨ) ਸਿੰਙ, ਮੁੱਦਤਾਂ।

قُرّہ ***ਕ਼ੁੱਰਾ*** : ਠੰਢ; ਅੱਖ ਦੀ ਠੰਢਕ; ਅੱਖ ਦੀ ਰੋਸ਼ਨੀ, ਚੈਨ।

قرۃالعین ***ਕੁਰਤੁੱਲਐਨ*** : ਅੱਖ ਦੀ ਠੰਢਕ, ਓਹ ਸ਼ੈ ਜਿਸ ਨਾਲ ਅੱਖਾਂ ਵਿਚ ਠੰਢਕ ਪਵੇ, ਬੇਟਾ, ਬੇਟੀ।

قری ***ਕ਼ੁਰਾ,*** قریات ***ਕ਼ਰਯਾਤ*** : (ਕਰਯਾ قریہ ਦਾ ਬੌਹਵਚਨ) ਪਿੰਡ।

قریب ***ਕ਼ਰੀਬ*** : ਨੇੜੇ।

قریبا ***ਕਰੀਬਨ,*** قریب‌قریب ***ਕ਼ਰੀਬ ਕ਼ਰੀਬ*** : ਨੇੜੇ-ਤੇੜੇ, ਲਗਭਗ।

قریش ***ਕੁਰੈਸ਼*** : ਅਰਬ ਦੇ ਇਕ ਸਰੇਸ਼ਟ

ਕਬੀਲੇ ਦਾ ਨਾਮ।

**قریشی *ਕੁਰੈਸ਼ੀ*** : ਕੁਰੈਸ਼ ਕਬੀਲੇ ਦਾ ਆਦਮੀ, ਕੁਰੈਸ਼ੀ।

**قرین *ਕਰੀਨ*** : ਸਾਥੀ, ਜੋਟੀਦਾਰ, ਯਾਰ, ਮਿਤਰ, ਸੰਗੀ; ਮਿਲਿਆ ਹੋਇਆ, ਨੇੜੇ, ਨਾਲ ਵਾਲਾ; ਵਰਗਾ, ਜੇਹਾ, ਇਕ ਸਮਾਨ।

**قرینه *ਕਰੀਨਾ*** : ਮਿਲੀ ਹੋਈ, ਜੁੜੀ ਹੋਈ, ਦੋ ਵਸਤਾਂ ਵਿਚ ਪਰਤੱਖ ਸਮਾਨਤਾ ਤੇ ਸਬੰਧ, ਦੋ ਵਸਤਾਂ ਦਾ ਪਰਸਪਰ ਜੁੜਿਆ ਹੋਣਾ, ਮਿਸਲ, ਬੇਗ਼ਮ, ਬੀਵੀ, ਵੌਹਟੀ; ਨਿਸ਼ਾਨੀ; ਢੰਗ; ਸੂਰਤ; ਤੌਰ ਤਰੀਕਾ; ਸਜਾਵਟ, ਤਰਤੀਬ, ਅੰਦਾਜ਼ਾ।

**قریه *ਕ਼ਰਯਾ*** : ਪਿੰਡ, ਗਰਾਂ।

**قزاق *ਕ਼ੱਜ਼ਾਕ*** : ਲੁਟੇਰਾ, ਡਾਕੂ, ਰੂਸ ਦੀ ਇਕ ਕੌਮ ਦਾ ਆਦਮੀ, ਕੱਜ਼ਾਕਿਸਤਾਨ ਦਾ ਵਾਸੀ।

**قزاق‌اجل *ਕ਼ੱਜ਼ਾਕ-ਏ-ਅਜਲ*** : ਮੌਤ ਦਾ ਫਰਿਸ਼ਤਾ, ਜਮਦੂਤ।

**قزاگند *ਕ਼ੱਜ਼ਾਗੰਦ*, قزاگنگ *ਕਜ਼ਾਗੰਗ*** : ਇਕ ਕਿਸਮ ਦਾ ਲਿਬਾਸ ਜੋ ਰੇਸ਼ਮ ਨਾਲ ਭਰਿਆ ਹੁੰਦਾ ਹੈ ਤੇ ਚੋਗ਼ੇ ਵਾਂਗ ਪੈਹਨਿਆ ਜਾਂਦਾ ਹੈ ਤੇ ਜਿਸ ਨੂੰ ਜੰਗ ਵਿਚ ਸੰਜੋਅ ਦੇ ਵਾਂਗ ਪਾਉਂਦੇ ਹਨ, ਗੁਦਗੁਦਾ ਹੋਣ ਕਰਕੇ ਇਸ ਤੇ ਤਲਵਾਰ ਅਸਰ ਨਹੀਂ ਕਰਦੀ; ਤੋਸ਼ਕ, ਰਜ਼ਾਈ, ਬਿਸਤਰਾ।

**قزاوه *ਕੁਜ਼ਾਵਾ*** : ਕਜਾਵਾ।

**قزح *ਕੁਜ਼ਹ*** : ਓਹ ਚੀਜ਼ ਜਿਸ ਤੇ ਰੰਗ ਬਰੰਗੀਆਂ ਲਕੀਰਾਂ ਹੋਣ, ਰੰਗਾਂ ਦੀ ਮਿਲਾਵਟ; ਬੱਦਲਾਂ ਦਾ ਫ਼ਰਿਸ਼ਤਾ; ਸ਼ਤਾਨ।

**قزقان *ਕ਼ਜ਼ਕਾਨ*, قزعان *ਕ਼ਜ਼ਆਨ*** : ਕੜਾਹੀ, ਦੇਗ, ਵੱਡਾ ਦੇਗਚਾ।

**قزل *ਕ਼ਜ਼ਲ*** : ਵੱਡਾ ਪਤੀਲਾ, ਦੇਗ।

**قزل *ਕਿਜ਼ਲ*** : ਲੰਗੜਾ।

**قزل *ਕ਼ਜ਼ਲ*** : ਲੰਗੜਾਪਣ।

**قزل *ਕਿਜ਼ਿਲ*** : ਲਾਲ, ਸੁਰਖ਼, ਰੱਤਾ।

**قزل‌ارسلان *ਕਿਜ਼ਿਲ ਅਰਸਲਾਨ*** : ਲਾਲ ਸ਼ੇਰ, ਸਲਜੂਕੀਆ ਖ਼ਾਨਦਾਨ ਦੇ ਇਕ ਬਾਦਸ਼ਾਹ ਦਾ ਨਾਮ।

**قزلباش *ਕਿਜ਼ਿਲ ਬਾਸ਼*** : (ਕਿਜ਼ਿਲ= ਲਾਲ, ਬਾਸ਼= ਸਿਰ) ਲਾਲ ਸਿਰ ਵਾਲਾ; ਸ਼ਾਹ ਇਸਮਾਈਲ ਸਫਵੀ ਨੇ ਆਪਣੀ ਫ਼ੌਜ ਲਈ ਬਾਰਾਂ ਕੋਨਿਆਂ ਵਾਲੀ ਲਾਲ ਟੋਪੀ ਨਿਸ਼ਚਤ ਕੀਤੀ ਸੀ, ਇਸ ਲਈ ਉਸ ਦੇ ਸਿਪਾਹੀਆਂ ਨੂੰ ਕਿਜ਼ਿਲਬਾਸ਼ ਕੈਂਹਦੇ ਸਨ, ਪਿਛੋਂ ਉਸ ਦੀ ਔਲਾਦ ਨੂੰ ਕਿਜ਼ਿਲਬਾਸ਼ ਕੈਹਣ ਲੱਗ ਪਏ, ਫਿਰ ਏਹ ਇਕ ਕਬੀਲੇ ਦਾ ਨਾਮ ਬਣ ਗਿਆ।

**قزوین *ਕਜ਼ਵੀਨ*** : ਈਰਾਨ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ।

**قزوینی *ਕਜ਼ਵੀਨੀ*** : ਕਜ਼ਵੀਨ ਸ਼ੈਹਰ ਦਾ ਰੈਹਣ ਵਾਲਾ; ਗ਼ੰਵਾਰ, ਪੇਂਡੂ।

**قساس *ਕੁਸਾਸ*** : ਯਮਨ ਦੇ ਇਕ ਪਹਾੜ ਦਾ ਨਾਮ, ਜਿਸ ਨੂੰ ਅਕੀਕ ਕੈਂਹਦੇ ਹਨ, ਆਰਮੀਨੀਆ ਦੇ ਇਕ ਕਸਬੇ ਦਾ ਨਾਮ ਜਿੱਥੇ ਲੋਹੇ ਦੀ ਖਾਣ ਹੈ।

**قسّام *ਕੱਸਾਮ*** : ਵੰਡਣ ਵਾਲਾ, ਹਿੱਸਾ ਦੇਣ ਵਾਲਾ, ਬੈਂਹਤ ਕਸਮਾਂ ਖਾਣ ਵਾਲਾ।

**قساوت *ਕਸਾਵਤ*** : ਬੇਹਿੱਸੀ, ਕਠੋਰਤਾ।

**قسط *ਕਿਸਤ਼*** : ਅਦਲ, ਇਨਸਾਫ਼, ਦਾਦ, ਹਿੱਸਾ, ਭਾਗ, ਟੋਟਾ; ਵਜ਼ੀਫ਼ਾ, ਤਨਖ਼ਾਹ, ਪੈਨਸ਼ਨ, ਅਨੁਮਾਨ, ਤੱਕੜੀ; ਤਰਾਜ਼ੂ, ਓਹ ਰਕਮ ਜੇਹੜੀ ਇਕਰਾਰ ਮੁਤਾਬਕ ਥੋੜ੍ਹੀ ਥੋੜ੍ਹੀ ਅਦਾ ਕੀਤੀ ਜਾਵੇ।

**قسطبندی *ਕਿਸਤ-ਬੰਦੀ*** : ਰੁਪਈਏ ਦੀ ਅਦਾਇਗੀ ਨੂੰ ਕੁਝ ਮਿਆਦਾਂ ਵਿਚ ਤਕਸੀਮ ਕਰਨਾ, ਕਿਸ਼ਤਾਂ ਬੰਨ੍ਹਣਾ।

**قسطا *ਕ਼ਿਸਤਾ*** : ਲੂਕਾ ਦੇ ਪੁੱਤਰ ਦਾ ਨਾਮ, ਓਹ ਤੇ ਉਸ ਦਾ ਪਿਤਾ ਦੋਵੇਂ ਉਘੇ ਤਬੀਬ ਸਨ; ਅਗ-ਪੂਜਕਾਂ ਦੇ ਨਿਯਮਾਂ ਤੇ ਅਦੇਸ਼ਾਂ ਸਬੰਧੀ ਇਕ ਪੁਸਤਕ ਦਾ ਨਾਮ।

**قسطاط *ਕੁਸਤਾਤ*** : ਰੂਮ ਦੀਆਂ ਹੱਦਾਂ ਤੇ ਸਥਿਤ ਇਕ ਸ਼ੈਹਰ ਦਾ ਨਾਮ।

**قسطلان *ਕ਼ਸਤਲਾਨ*, قسطلا *ਕਸਤਲਾ*** : ਇਕ ਸ਼ੈਹਰ ਜੇਹੜਾ ਬੈਤੁਲਮੁਕੱਦਸ ਦੇ ਨੇੜੇ ਹੈ, ਬੈਤੁਲਮੁਕੱਦਸ ਮੁਲਕ ਸ਼ਾਮ ਵਿਚ ਇਕ ਮਸਜਦ ਦਾ ਨਾਮ ਹੈ ਜਿਸ ਦੀ ਨੀਂਹ ਹਜ਼ਰਤ ਦਾਊਦ ਨੇ ਰੱਖੀ ਸੀ ਤੇ ਜਿਸ ਨੂੰ ਉਸ ਦੇ ਪੁੱਤਰ ਸੁਲੇਮਾਨ ਨੇ ਪੂਰਾ ਕੀਤਾ ਸੀ।

**قسطنطنیه** ***ਕੁਸਤਨਤਿਨਿਯਾ/ ਕੁਸਤਨਤੀਨਾ*** : ਤੁਰਕੀ ਦੇ ਇਕ ਖ਼ੂਬਸੂਰਤ ਸ਼ੈਹਰ ਦਾ ਨਾਮ ਜੋ ਆਪਣੇ ਬਾਨੀ ਸ਼ਾਹ ਕੁਸ਼ਤੁਨਤੀਨ ਦੇ ਨਾਮ ਤੇ ਮਸ਼ਹੂਰ ਹੈ।

**قسطنطین** ***ਕੁਸਤਨਤੀਨ*** : ਇਕ ਪਰਸਿੱਧ ਬਾਦਸ਼ਾਹ ਦਾ ਨਾਮ, ਜਿਸ ਨੂੰ ਕਾਨਸਟੈਨਟੀਨ ਵੀ ਕੈਂਹਦੇ ਹਨ। ਏਹ ਪੈਹਲਾ ਸ਼ੈਹਨਸ਼ਾਹ ਸੀ, ਜਿਸ ਨੇ ਈਸਾਈ ਧਰਮ ਗਰੈਹਣ ਕੀਤਾ ਸੀ ਤੇ ਯਰੋਸ਼ਲਮ ਵਿਚ ਈਸਾਈ ਰਾਜ ਸਥਾਪਤ ਕੀਤਾ ਸੀ, ਏਹ 306 ਈ. ਵਿਚ ਤਖ਼ਤ ਤੇ ਬੈਠਾ ਅਤੇ ਉਸ ਨੇ ਰੋਮ (ਇਟਲੀ) ਦੀ ਥਾਂ ਕੁਸਤੁਨਤੀਨੀਆ ਨੂੰ ਆਪਣੀ ਰਾਜਧਾਨੀ ਬਣਾ ਲਿਆ।

**قسم** ***ਕ਼ਸਮ*** : ਸਹੁੰ।

**قسم بالله** ***ਕ਼ਸਮ-ਬਿਲ੍ਹਾ*** : ਰੱਬ ਨੂੰ ਗਵਾਹ ਜਾਣ ਕੇ ਕਸਮ ਖਾਣਾ।

**قسمیه** ***ਕ਼ਸਮੀਯਾ*** : ਕਸਮ ਨਾਲ, ਸਹੁੰ ਖਾ ਕੇ।

**قسم** ***ਕ਼ਿਸਮ*** : ਹਿੱਸਾ, ਭਾਗ, ਵੰਡ, ਟੁਕੜਾ, ਪਰਕਾਰ, ਭਾਂਤ, ਤਰੀਕਾ, ਢੰਗ।

**قسمت** ***ਕ਼ਿਸਮਤ*** : ਹਿੱਸਾ, ਭਾਗ; ਵਿਰਾਸਤ ਦਾ ਹਿੱਸਾ, ਭਾਗ, ਨਸੀਬ, ਤਕਦੀਰ ਹੋਣੀ, ਤਕਸੀਮ ਦੀ ਬਾਕੀ।

**قسمت آزمائی** ***ਕ਼ਿਸਮਤ-ਆਜ਼ਮਾਈ,*** **قسمت بازی** ***ਕਿਸਮਤ-ਬਾਜ਼ੀ*** : ਤਕਦੀਰ ਅਜ਼ਮਾਉਣਾ।

**قسمت خور** ***ਕ਼ਿਸਮਤ-ਖ਼ੋਰ*** : ਰਾਜ ਭਾਗ ਦਾ ਹਿੱਸੇਦਾਰ, ਨਾਇਬ।

**قسمت نامه** ***ਕ਼ਿਸਮਤ-ਨਾਮਾ*** : ਬਟਵਾਰੇ ਦਾ ਕਾਗ਼ਜ਼।

**قسیس** ***ਕ਼ਸੀਸ*** : ਈਸਾਈ ਮਤ ਦਾ ਵਿਦਵਾਨ, ਲਾਟ, ਪਾਦਰੀ।

**قسیم** ***ਕ਼ਸੀਮ*** : ਵੰਡਣ ਵਾਲਾ, ਹਿੱਸੇਦਾਰ, ਭਾਈਵਾਲ; ਸੁੰਦਰ, ਸੋਹਣਾ।

**قسیمه/قسیمه** ***ਕ਼ਸੀਮਤ/ਕਸੀਮਾ*** : ਕਸਤੂਰੀ, ਇਤਰਦਾਨ, ਰਸੀਦ ਦਾ ਓਹ ਹਿੱਸਾ ਜੋ ਰਸੀਦ ਬੁੱਕ 'ਚੋਂ ਪਾੜ ਕੇ ਕਿਸੇ ਨੂੰ ਦਿੱਤਾ ਜਾਂਦਾ ਹੈ।

**قشر** ***ਕ਼ਿਸ਼ਰ*** : ਛਿਲਕਾ, ਛਿਲੱੜ।

**قشقه** ***ਕਸ਼ਕਾ*** : ਸੰਦਲ/ਚੰਦਨ ਦਾ ਟਿੱਕਾ ਜੋ ਹਿੰਦੂ ਮੱਥੇ ਤੇ ਲਾਉਂਦੇ ਹਨ, ਤਿਲਕ, ਟਿੱਕਾ।

**قشلا/قشلاق/قشلق** ***ਕਿਸ਼ਲਾ/ ਕਿਸ਼ਲਾਕ/ ਕਿਸ਼ਲਕ*** : ਗਰਮ ਸਥਾਨ ਜਿੱਥੇ ਸਰਦੀ ਕੱਟੀ ਜਾਂਵੇ, ਬਾਦਸ਼ਾਹ ਦਾ ਸਰਦੀ ਵਿਚ ਠੈਹਰਨ ਦਾ ਸਥਾਨ।

**قشنگ** ***ਕਸ਼ੰਗ*** : ਸੁੰਦਰ, ਸੋਹਣਾ, ਸਜਿਆ ਹੋਇਆ, ਸਰੇਸ਼ਟ, ਉੱਤਮ।

**قشنگی** ***ਕਸ਼ੰਗੀ*** : ਸੁੰਦਰਤਾ, ਸੁਹੱਪਣ।

**قشون** ***ਕੁਸ਼ੂਨ*** : ਫ਼ੌਜ ਦਾ ਦਸਤਾ, ਲਸ਼ਕਰ, ਫ਼ੌਜ, ਸੈਨਾ।

**قص** ***ਕੱਸ*** : ਕਿਸੇ ਦੇ ਪਗ-ਚਿੰਨ੍ਹਾਂ ਤੇ ਤੁਰਨਾ, ਪਿੱਛਾ ਕਰਨਾ, ਕੱਟਣਾ, ਕਤਰਨਾ, ਵਾਲ ਕੱਟਣਾ, ਮੁੰਨਣਾ, ਨਹੁੰ ਲਾਹੁਣਾ, ਪੰਛੀ ਦੇ ਖੰਭ ਕੱਟਣਾ, ਵਿਸ਼ਲੇਸ਼ਣ ਕਰਨਾ, ਸੂਚਨਾ ਦੇਣੀ, ਸੀਨੇ ਦੀ ਹੱਡੀ।

**قصاب** ***ਕੱਸਾਬ*** : ਕੱਟਣ ਵਾਲਾ, ਮਾਸ ਕੱਟਣ ਤੇ ਵੇਚਣ ਵਾਲਾ, ਕਸਾਈ।

**قصاب خانه** ***ਕੱਸਾਬਖ਼ਾਨਾ*** : ਬੁੱਚੜਖ਼ਾਨਾ।

**قصابی** ***ਕੱਸਾਬੀ*** : ਕਸਾਈ ਦਾ ਕਿੱਤਾ।

**قصابت** ***ਕੱਸਾਬਤ*** : ਕਸਾਈਪੁਣਾ।

**قصار** ***ਕੱਸਾਰ*** : ਧੋਬੀ।

**قصاص** ***ਕਿਸਾਸ*** : ਖ਼ੂਨ ਦਾ ਇਵਜ਼ ਖ਼ੂਨ, ਖ਼ੂਨ ਦਾ ਮੁੱਲ ਲੈਣਾ, ਕਤਲ ਦਾ ਬਦਲਾ ਲੈਣਾ, ਬਦਲਾ, ਇਵਜ਼।

**قصاص** ***ਕੁੱਸਾਸ*** : ਕਿੱਸੇ ਕੈਹਣ ਵਾਲੇ, ਕਿੱਸਾ ਪੜ੍ਹਨ ਵਾਲੇ; ਦਾਸਤਾਨਗੋ, ਪਰਸੰਗ ਸੁਣਾਉਣ ਵਾਲੇ।

**قصائد** ***ਕਸਾਇਦ*** : (ਕਸੀਦਾ قصیده ਦਾ ਬੌਹਵਚਨ) ਕਸੀਦੇ, ਪਰਸ਼ੰਸਾ ਵਿਚ ਕਹੀਆਂ ਹੋਈਆਂ ਕਵਿਤਾਵਾਂ, ਜਸ-ਕਾਵਿ।

**قصبات** ***ਕਸਬਾਤ*** : (ਕਸਬਾ قصبه ਦਾ ਬੌਹਵਚਨ) ਕਸਬੇ, ਪਿੰਡ, ਨਗਰ।

**قصباتی** ***ਕਸਬਾਤੀ*** : ਕਸਬੇ ਦਾ ਰੈਹਣ ਵਾਲਾ, ਪੇਂਡੂ।

**قصبه** ***ਕ਼ਸਬਾ*** : ਵੱਡਾ ਪਿੰਡ, ਕਿਲਕ, ਪੋਰੀ; ਮਗਜ਼ ਵਾਲੀ ਹੱਡੀ; ਨੇਚਾ, ਹੁੱਕਾ।

**قصد** ***ਕ਼ਸਦ*** : ਇਰਾਦਾ, ਮਰਜ਼ੀ, ਮਨਸ਼ਾ, ਸਿੱਧੇ ਰਾਹ ਤੇ ਚੱਲਣਾ, ਰਸਤੇ ਦੀ ਸੇਧ, ਸਚਾਈ, ਨੇਕੀ ਕਰਨਾ, ਨੇਕੀ।

**قصداً** ***ਕ਼ਸਦਨ*** : ਇਰਾਦੇ ਨਾਲ, ਜਾਣ ਬੁੱਝ ਕੇ।

**قصر** ***ਕਸਰ*** : ਚੰਗਾ ਮਕਾਨ, ਹਵੇਲੀ; ਘਾਟਾ, ਕੋਤਾਹੀ, ਊਣਤਾਈ; ਕੱਪੜੇ ਧੋਣਾ।

**قصرِدوازدہ/دہی** ***ਕ਼ਸਰ-ਏ-ਦਵਾਜ਼ਦਹ/ਦਹੀ*** : ਅੱਠਵਾਂ ਅਸਮਾਨ ਜਿਸ ਉੱਤੇ ਬਾਰਾਂ ਬੁਰਜ ਹਨ।

**قصرِھزارستون** ***ਕ਼ਸਰ-ਏ-ਹਜ਼ਾਰ ਸਤੂਨ*** : ਮੁਹੰਮਦ ਆਦਿਲ ਸ਼ਾਹ ਤੁਗ਼ਲਕ ਨੇ ੧੩੨੭ ਈ. ਵਿਚ ਦਿੱਲੀ ਤੋਂ ਕੁਝ ਮੀਲ ਦੂਰ ਇਕ ਬੈਹਤ ਸੁੰਦਰ ਤੇ ਆਲੀਸ਼ਾਨ ਮੈਹਲ ਬਣਵਾਇਆ ਸੀ ਜਿਸ ਦੇ ਹਜ਼ਾਰ ਥੰਮ ਸਨ।

**قصص** ***ਕ਼ਸਸ*** : (ਕਿੱਸਾ ਦਾ ਬੌਹਵਚਨ) ਕਿੱਸੇ, ਕਹਾਣੀਆਂ; ਇਤਹਾਸਕ ਰਚਨਾਵਾਂ, ਕਲਪਤ ਵਾਰਤਾਵਾਂ।

**قصور** ***ਕੁਸੂਰ*** : ਦੂਰ ਹੋਣਾ, ਘੱਟ ਹੋਣਾ, ਥੋੜਾ ਰੈਹ ਜਾਣਾ, ਨਾਕਿਸ ਹੋਣਾ, ਕੀਮਤ ਦਾ ਡਿਗ ਪੈਣਾ; ਆਤੁਰ ਹੋਣਾ, ਕੋਤਾਹੀ; ਕੰਮੀ, ਘਾਟ, ਘਾਟਾ; ਗ਼ਲਤੀ, ਭੁੱਲ ਚੁੱਕ।

**قصورمند** ***ਕੁਸੂਰ-ਮੰਦ,*** **قصوروار** ***ਕੁਸੂਰਵਾਰ*** : ਜਿਸ ਨੇ ਗ਼ਲਤੀ ਕੀਤੀ ਹੋਵੇ, ਕਸੂਰ ਕਰਨ ਵਾਲਾ।

**قصور** ***ਕੁਸੂਰ*** : (ਕ਼ਸਰ **قصر** ਦਾ ਬੌਹਵਚਨ) ਮੈਹਲ, ਭਵਨ।

**قِصه** ***ਕਿੱਸਾ*** : ਕਿਸੇ ਚੀਜ਼ ਦਾ ਵਰਣਨ, ਹਾਲ, ਖ਼ਬਰ, ਕਹਾਣੀ, ਕਥਾ, ਵਾਰਤਾ, ਦਾਸਤਾਨ, ਅਫ਼ਸਾਨਾ।

**قِصه‌خواں** ***ਕਿੱਸਾ-ਖ਼੍ਵਾਂ,*** **قِصه‌گو** ***ਕਿੱਸਾ-ਗੋ,*** **قصه‌گذار** ***ਕਿੱਸਾ-ਗੁਜ਼ਾਰ*** : ਕਿੱਸਾ ਕੈਹਣ ਵਾਲਾ, ਕਹਾਣੀ ਸੁਣਾਉਣ ਵਾਲਾ।

**قصه‌خوانی** ***ਕਿੱਸਾ-ਖ਼੍ਵਾਨੀ,*** **قصه‌گوئی** ***ਕਿੱਸਾ-ਗੋਈ*** : ਕਹਾਣੀ ਕੈਹਣ ਦੀ ਕਿਰਿਆ।

**قصه‌درازکردن** ***ਕਿੱਸਾ ਦਰਾਜ਼ ਕਰਦਨ*** : ਗਲ ਨੂੰ ਲਮਕਾਉਣਾ।

**قصه‌کوتاه** ***ਕਿੱਸਾ ਕੋਤਾਹ*** : ਮੁਕਦੀ ਗੱਲ, ਸੰਖੇਪ ਵਿਚ।

**قصیده** ***ਕ਼ਸੀਦਾ*** : ਇਲਮ-ਏ-ਅਰੂਜ਼ (ਪਿੰਗਲ), ਓਹ ਕਾਵਿ-ਕ੍ਰਿਤੀ ਜਿਸ ਵਿਚ ਕਿਸੇ ਵਿਅਕਤੀ ਦੀ ਪਰਸ਼ੰਸਾ ਕੀਤੀ ਗਈ ਹੋਵੇ, ਇਸ ਦੇ ਘਟੋ ਘਟ ਪੰਦਰਾਂ ਸ਼ਿਅਰ ਹੋਣੇ ਚਾਹੀਦੇ ਹਨ, ਇਸ ਦੇ ਚਾਰ ਭਾਗ ਹਨ- ਤਸ਼ਬੀਬ: ਪੈਹਲੇ ਕੁਝ ਸ਼ਿਅਰ ਜਿਨ੍ਹਾਂ ਵਿਚ ਸਮੇਂ ਜਾਂ ਰੁੱਤ ਦਾ ਜ਼ਿਕਰ ਹੁੰਦਾ ਹੈ, ਗੁਰੇਜ਼- ਤਸ਼ਬੀਬ ਪਿਛੋਂ ਇਕ ਅਧ ਸ਼ਿਅਰ, ਜੋ ਮੋੜ ਵਾਂਗ ਆਪਣੇ ਅਸਲ ਮੰਤਵ ਵੱਲ ਸੰਕੇਤ ਕਰਦਾ ਹੈ, ਮਦਹ : ਜਸ ਜਾਂ ਕੀਰਤੀ ਦੇ ਸ਼ਿਅਰ, ਦੁਆ: ਅੰਤਲੇ ਸ਼ਿਅਰ ਜਿਨ੍ਹਾਂ ਵਿਚ ਪਰਸ਼ੰਸਕ ਵਿਅਕਤੀ ਲਈ ਦੁਆ ਕੀਤੀ ਜਾਂਦੀ ਹੈ।

**قصیده** ***ਕ਼ਸੀਦਾ*** : ਲਾਠੀ, ਸੋਟਾ; ਸੋਟੀ, ਡੰਡਾ; ਮੋਟੀ ਊਠਣੀ।

**قصیر** ***ਕ਼ਸੀਰ*** : ਛੋਟਾ, ਬੌਣਾ, ਊਣਤਾਈ ਕਰਨ ਵਾਲਾ, ਇਕ ਪਰਸਿੱਧ ਵਫ਼ਾਦਾਰ ਗ਼ੁਲਾਮ ਦਾ ਨਾਮ।

**قضا** ***ਕ਼ਜ਼ਾ*** : ਅਦੇਸ਼, ਹੁਕਮ ਕਰਨਾ, ਅਦੇਸ਼ ਦੇਣਾ, ਖ਼ਤਮ ਕਰਨਾ, ਪੂਰਾ ਕਰਨਾ, ਮੁਕਾਉਣਾ, ਓਹ ਪਰਾਰਥਨਾ ਜਿਸ ਦਾ ਸਮਾਂ ਬੀਤ ਚੁਕਾ ਹੋਵੇ, ਤਕਦੀਰ, ਹੋਣੀ, ਕਿਸਮਤ, ਖ਼ੁਦਾ ਦਾ ਹੁਕਮ, ਪੈਹਲੇ ਦਿਨ ਜੋ ਕਿਸੇ ਦੀ ਕਿਸਮਤ ਵਿਚ ਲਿਖਿਆ ਗਿਆ ਹੋਵੇ, ਭਾਗ, ਮੌਤ, ਮਰਗ।

**قضات** ***ਕੁਜ਼ਾਤ*** : (ਕਾਜ਼ੀ **قاضی** ਦਾ ਬੌਹਵਚਨ) ਮੁਕਦਮਿਆਂ ਦੇ ਫ਼ੈਸਲੇ ਕਰਨ ਵਾਲੇ, ਹੁਕਮ ਕਰਨ ਵਾਲੇ।

**قضارا** ***ਕਜ਼ਾਰਾ*** : ਅਚਾਨਕ।

**قضاوقدر** ***ਕਜ਼ਾ-ਉ-ਕਦਰ*** : ਰੱਬੀ ਹੁਕਮ, ਓਹ ਹੁਕਮ ਜੇਹੜੇ ਖ਼ੁਦਾ ਨੇ ਸ੍ਰਿਸ਼ਟੀ ਸਬੰਧੀ ਆਦਿ ਤੋਂ ਹੀ ਲਾ ਦਿੱਤੇ ਹਨ, ਰੱਬ ਦੀ ਮਰਜ਼ੀ, ਤਕਦੀਰ।

**قضایا** ***ਕਜ਼ਾਯਾ*** : (ਕਜ਼ੀਯਾ **قضیه** ਦਾ ਬੌਹਵਚਨ) ਖਬਰਾਂ; ਮਤਲਬ, ਅਰਥ, ਫ਼ਰਮਾਨ,

ਹੁਕਮ; ਝਗੜੇ, ਮੁੱਕਦਮੇ, ਫ਼ਸਾਦ; ਵਾਕ, ਬੈਹਸਾਂ।

**قضائے حاجت** ***ਕ਼ਜ਼ਾ-ਏ-ਹਾਜਤ*** : ਹਾਜਤ ਰਫ਼ਾ ਕਰਨਾ, ਟੱਟੀ ਪਿਸ਼ਾਬ ਕਰਨਾ, ਪਖ਼ਾਨਾ ਜਾਣਾ।

**قضیہ** ***ਕ਼ਜ਼ੀਯਾ*** : ਮੰਤਵ, ਮਨੋਰਥ; ਖ਼ਬਰ; ਹੁਕਮ, ਮੁਕੱਦਮਾ, ਝਗੜਾ, 'ਮਨਤਕ' ਵਿੱਦਿਆ ਵਿਚ ਅਜੇਹਾ ਬਚਨ ਜੋ ਝੂਠ ਤੇ ਸੱਚ ਦੋਵਾਂ ਦੇ ਅਰਥਾਂ ਦਾ ਧਾਰਨੀ ਹੋਵੇ, ਬੈਹਸ।

**قط** ***ਕ਼ੱਤ*** : ਕੱਟਣਾ, ਕਾਟ, ਕਟਾਈ, ਸਿੱਧੇ ਰੁੱਖ ਕੱਟਣਾ, ਟੱਕ ਲਾਉਣਾ, ਕਲਮ ਘੜਨਾ।

**قطرن** ***ਕ਼ੱਤਜ਼ਨ*** : ਕਲਮ ਦੀ ਨੋਕ, ਕੱਟਣ ਵਾਲਾ, ਟੱਕ ਲਾਉਣ ਵਾਲਾ।

**قطگیر** ***ਕ਼ੱਤਗੀਰ*** : ਓਹ ਹੱਡੀ ਜਾਂ ਲੱਕੜ ਜਿਸ ਉਤੇ ਕਿਲਕ ਜਾਂ ਕਲਮ ਨੂੰ ਰੱਖ ਕੇ ਟੱਕ ਲਾਉਂਦੇ ਹਨ।

**قطار** ***ਕ਼ਿਤਾਰ*** : ਅੱਗੇ ਪਿੱਛੇ ਚੱਲਣ ਵਾਲੇ ਊਠਾਂ ਦਾ ਸਿਲਸਿਲਾ, ਜੋ ਘੱਟ ਤੋਂ ਘੱਟ ਦਸ ਹੋਣ, ਡਾਰ, ਰੇਖਾ, ਸਿਲਸਿਲਾ, ਤਰਤੀਬ।

**قطاع** ***ਕ਼ੁੱਤਾਅ*** : (ਕਾਤਿਆ ਦਾ ਬੌਹਵਚਨ) ਕੱਟਣ ਵਾਲੇ।

**قطاع الطریق** ***ਕ਼ੁਤਾਅ-ਉੱਤਰੀਕ*** : ਰਸਤਾ ਕੱਟਣ ਵਾਲੇ ਅਰਥਾਤ ਰਾਹ-ਮਾਰ, ਲੁਟੇਰੇ, ਡਾਕੂ।

**قطب** ***ਕ਼ੁਤਬ*** : ਚੱਕੀ ਦਾ ਕਿੱਲ ਜਾਂ ਧੁਰਾ, ਓਹ ਖ਼ਿਆਲੀ ਸਿੱਧੀ ਲੀਕ ਜਾਂ ਧੁਰਾ ਜਿਸ 'ਤੇ ਧਰਤੀ ਘੁੰਮਦੀ ਹੈ, ਧਰਤੀ ਦੇ ਖ਼ਿਆਲੀ ਧੁਰੇ ਦੇ ਦੋਵੇਂ ਸਿਰੇ, ਕੌਮ ਦਾ ਸਰਦਾਰ, ਇਕ ਅਹਿੱਲ ਭਾਗ ਜੇਹੜਾ ਉੱਤਰ ਵੱਲ ਨਿਕਲਦਾ ਹੈ ਜਿਸ ਨੂੰ ਧਰੂ ਤਾਰਾ ਭੀ ਆਖਦੇ ਹਨ, ਕੰਪਾਸ ਦੀ ਸੂਈ ਨੂੰ ਉਸੇ ਤਾਰੇ ਵੱਲ ਰੈਹਣ ਦੇ ਕਾਰਨ 'ਕੁਤਬ ਨੁਮਾ' ਅਰਥਾਤ 'ਕੁਤਬ' ਵਿਖਾਉਣ ਵਾਲੀ ਕੈਂਹਦੇ ਹਨ; ਵਲੀ (ਜਿਸ ਦੇ ਸਪੁਰਦ ਰੱਬ ਵਲੋਂ ਕਿਸੇ ਮੁਲਕ ਦਾ ਪਰਬੰਧ ਹੋਵੇ)।

**قطبِ جنوبی** ***ਕ਼ੁਤਬ-ਏ-ਜਨੂਬੀ*** : ਧਰਤੀ ਦੇ ਧੁਰੇ ਦਾ ਦੱਖਣੀ ਸਿਰਾ ਜੋ ਧਰਤੀ ਦੇ ਨਾਲ ਚੱਕਰ ਨਹੀਂ ਕੱਟਦਾ, ਧਰਤੀ ਦੇ ਧੁਰ ਦੱਖਣ ਤੇ ਓਹ ਸਥਾਨ, ਜਿੱਥੇ ਧਰਤੀ ਖ਼ਤਮ ਹੁੰਦੀ ਹੈ, ਅਤਿ ਦੀ ਸਰਦੀ ਹੋਣ ਕਾਰਨ ਇਥੇ ਸਮੁੰਦਰ ਵੀ ਜੰਮੇ ਰੈਂਹਦੇ ਹਨ।

**قطبِ شمالی** ***ਕ਼ੁਤਬ-ਏ-ਸ਼ਮਾਲੀ*** : ਧਰਤੀ ਦੇ ਧੁਰੇ ਦਾ ਉੱਤਰੀ ਸਿਰਾ ਜੋ ਧਰਤ ਦੇ ਨਾਲ ਚੱਕਰ ਨਹੀਂ ਕੱਟਦਾ, ਓਹ ਸਥਾਨ ਜਿੱਥੇ ਧਰਤੀ ਦਾ ਅੰਤਲਾ ਉਤਰੀ ਭਾਗ ਖ਼ਤਮ ਹੁੰਦਾ ਹੈ, ਸਖ਼ਤ ਸਰਦੀ ਦੇ ਕਾਰਨ ਇਥੇ ਸਮੁੰਦਰ ਜੰਮੇ ਰੈਂਹਦੇ ਹਨ।

**قطب نما** ***ਕ਼ੁਤਬ ਨੁਮਾ*** : ਉਤਰੀ ਦਿਸ਼ਾ ਲੱਭਣ ਵਾਲਾ ਜੰਤਰ, ਕੰਪਾਸ।

**قطبین** ***ਕ਼ੁਤਬੈਨ*** : ਦੋਵੇਂ ਕੁਤਬ-ਕੁਤਬ-ਏ-ਸ਼ਮਾਲੀ (ਉੱਤਰੀ ਕੁਤਬ) ਤੇ ਕੁਤਬ-ਏ-ਜਨੂਬੀ (ਦੱਖਣੀ ਕੁਤਬ)।

**قطر** ***ਕ਼ਤਰ*** : ਵਰਖਾ, ਮੀਂਹ।

**قطر** ***ਕ਼ੁਤਰ*** : ਪਾਸਾ, ਤਰਫ਼, ਕਿਸੇ ਚੀਜ਼ ਦਾ ਕੰਢਾ, ਓਹ ਸਿੱਧੀ ਲਕੀਰ ਜੇਹੜੀ ਦਾਇਰੇ ਦੇ ਕੇਂਦਰ ਤੋਂ ਲੰਘ ਕੇ ਉਸ ਦੇ ਦੋ ਹਿੱਸੇ ਜਾਂ ਟੁੱਕੜੇ ਕਰ ਦੇਵੇ, ਤਾਂਬਾ, ਅਗਰਬੱਤੀ।

**قطرات** ***ਕ਼ਤਰਾਤ*** : (ਕ਼ਤਰਾ **قطرہ** ਦਾ ਬੌਹਵਚਨ) ਬੂੰਦਾਂ।

**قطرہ** ***ਕ਼ਤਰਾ*** : ਬੂੰਦ।

**قطرۂ آب** ***ਕ਼ਤਰਾ-ਏ-ਆਬ*** : ਪਾਣੀ ਦਾ ਕਤਰਾ, ਬੂੰਦ, ਸਿਕਲ ਕੀਤੇ ਹੋਏ ਹਥਿਆਰ, ਤਲਵਾਰ, ਤੀਰ, ਤੀਰ ਦੀ ਨੋਕ।

**قطرۂ زن** ***ਕ਼ਤਰਾ-ਏ-ਦੁਜ਼ਦ*** : ਮੀਂਹ, ਬੱਦਲ।

**قطع** ***ਕ਼ਤਅ*** : ਤਰਾਸ਼, ਕਾਟ, ਟੁਕੜਾ; ਗਲਾ ਘੁੱਟਣਾ; ਤਰੀਕਾ, ਢੰਗ।

**قطع نظر کردن از چیزی** ***ਕ਼ਤਅ ਨਜ਼ਰ ਕਰਦਨ ਅਜ਼ ਚੀਜ਼ੇ*** : ਵਿਸਥਾਰ ਦੇ ਡਰ ਤੋਂ ਕਿਸੇ ਗੱਲ ਦਾ ਜ਼ਿਕਰ ਨਾ ਕਰਨਾ, ਕਿਸੇ ਚੀਜ਼ ਨੂੰ ਛੱਡ ਦੇਣਾ।

**قطعاً** ***ਕ਼ਤਅਨ*** : ਹਰਗਿਜ਼, ਬਿਨਾ ਸੰਕੋਚ, ਨਿਰਸੰਦੇਹ, ਜ਼ਰਾ ਭੀ, ਬਿਲਕੁਲ।

**قطعہ** ***ਕ਼ਿਤਆ*** : ਟੁਕੜਾ, ਖੰਡ, ਹਰ ਚੀਜ਼ ਦਾ

ਟੋਟਾ, ਜ਼ਮੀਨ ਦਾ ਟੋਟਾ, ਖਿੱਤਾ।

قطمیر ***ਕਿਤਮੀਰ*** : ਤੁੱਛ ਵਸਤੂ, ਨਿੱਕੀ ਜੇਹੀ ਚੀਜ਼; ਛਿਲਕਾ, ਖ਼ਜੂਰ ਦੀ ਗੁਠਲੀ ਦਾ ਛੇਕ, ਅਸਹਾਬ-ਏ-ਕਹਫ਼ ਦੇ ਕੁੱਤੇ ਦਾ ਨਾਮ।

قطن ***ਕੁਤਨ*** : ਰੂੰ, ਕਪਾਹ।

قطنی ***ਕੁਤਨੀ*** : ਰੂੰ ਦਾ ਕੱਪੜਾ, ਸੂਤੀ ਕੱਪੜਾ, 'ਮਸ਼ਰੂ' ਕੱਪੜਾ ਜਿਸ ਦਾ ਤਾਣਾ ਸੂਤ ਦਾ ਅਤੇ 'ਬਾਣਾ' ਰੇਸ਼ਮ ਦਾ ਹੁੰਦਾ ਹੈ।

قطیفه ***ਕਤੀਫ਼ਾ*** : ਪੇਚ ਦਰ ਪੇਚ ਲਪੇਟੀ ਹੋਈ ਚਾਦਰ, ਚਾਦਰ, ਮਖਮਲ ਦਾ ਕੱਪੜਾ; ਖੇਸ।

قعر ***ਕ਼ਅਰ*** : ਖੂਹ ਜਾਂ ਨਦੀ ਦੀ ਤੈਹ, ਡੂੰਘਾਈ, ਥੱਲਾ, ਅੰਤ।

قعلچی ***ਕ਼ਅਲਚੀ*** : ਮੀਰ ਸ਼ਿਕਾਰ, ਸ਼ਿਕਾਰੀ ਵਿਭਾਗ ਦਾ ਮੁਖੀ।

قفا ***ਕਫ਼ਾ*** : ਧੌਣ ਦਾ ਪਿਛਲਾ ਹਿੱਸਾ, ਗੁੱਦੀ, ਪਿੱਠ ਪਿਛੇ, ਧੌਣ, ਧੌਣ ਤੇ ਮਾਰਿਆ ਮੁੱਕਾ।

قفانمودن ***ਕ਼ਫ਼ਾ ਨਮੂਦਨ*** : ਪਿੱਠ ਵਿਖਾ ਜਾਣਾ, ਨੱਠ ਜਾਣਾ।

قفس ***ਕਫ਼ਸ*** : ਪਿੰਜਰਾ, ਜਾਲ, ਫੰਦਾ।

قفقاد ***ਕ਼ਫ਼ਕਾਦ***, قفقاز ***ਕ਼ਫ਼ਕਾਜ਼*** : ਕੋਹ ਕਾਫ਼; ਇਕ ਪਰਸਿੱਧ ਮੁਲਕ ਦਾ ਨਾਮ, ਦੱਖਣੀ ਯੂਰਪੀ ਰੂਸ ਜਿਸ ਦੀ ਰਾਜਧਾਨੀ ਤਿਫ਼ਲਿਸ ਹੈ।

قفل ***ਕੁਫ਼ਲ*** : ਤਾਲਾ, ਜੰਦਰਾ।

قفلِ ابجد ***ਕੁਫ਼ਲ-ਏ-ਅਬਜਦ*** : ਇਕ ਕਿਸਮ ਦਾ ਤਾਲਾ ਜਿਸ ਉਤੇ ਅੱਖਰ ਬਣੇ ਹੁੰਦੇ ਹਨ, ਅਤੇ ਅੱਖਰਾਂ ਦੀ ਖ਼ਾਸ ਤਰਤੀਬ ਕਰਨ ਨਾਲ ਹੀ ਤਾਲਾ ਖੁਲ੍ਹਦਾ ਹੈ।

قفل بر دہانِ کسی زدن
***ਕੁਫ਼ਲ ਬਰ ਦਹਾਨ-ਏ-ਕਸੇ ਜ਼ਦਨ***,
قفل بر دہنِ کسی زدن
***ਕੁਫ਼ਲ ਬਰ ਦਹਨ-ਏ-ਕਸੇ ਜ਼ਦਨ***,
قفل بر دہانِ کسی انداختن
***ਕੁਫ਼ਲ ਬਰ ਜ਼ਬਾਨ-ਏ-ਕਸੇ ਅੰਦਾਖ਼ਤਨ*** : ਚੁੱਪ ਕਰਾ ਦੇਣਾ, ਵੱਢੀ ਦੇਣਾ, ਖ਼ਮੋਸ਼ ਹੋ ਜਾਣਾ, ਚੁੱਪ ਹੋ ਜਾਣਾ।

قفلِ رومی ***ਕੁਫ਼ਲ-ਏ-ਰੂਮੀ*** : ਇਕ ਪਰਕਾਰ ਦਾ ਪੱਕਾ ਤਾਲਾ, ਬਾਰਬਦ ਗਵੱਈਏ ਦੀਆਂ ਸੁਰਾਂ ਵਿਚੋਂ ਇਕ ਸੁਰ ਦਾ ਨਾਮ।

ققنس ***ਕੁਕਨੁਸ*** : ਇਕ ਗਾਉਣ ਵਾਲਾ ਪੰਛੀ, ਇਕ ਪਰਸਿੱਧ ਪੰਛੀ ਜਿਸ ਦੀਆਂ ਭਿੰਨ ਭਿੰਨ ਅਵਾਜ਼ਾਂ ਤੋਂ ਸੰਗੀਤਕਾਰਾਂ ਨੇ ਸੰਗੀਤ ਵਿੱਦਿਆ ਕੱਢੀ, ਕੈਂਹਦੇ ਹਨ ਕਿ ਇਸ ਦੀ ਚੁੰਝ ਵਿਚ ਬੌਹਤ ਮੋਰੀਆਂ ਹੁੰਦੀਆਂ ਹਨ, ਜਿਨ੍ਹਾਂ ਦੀ ਸੰਖਿਆ ਤਿੰਨ ਸੌ ਸੱਠ ਤੇ ਕਈਆਂ ਨੇ ਨੌ ਸੌ ਲਿਖੀ ਹੈ, ਇਸ ਦੀ ਆਯੂ ਇਕ ਹਜ਼ਾਰ ਸਾਲ ਹੁੰਦੀ ਹੈ, ਇਸ ਦਾ ਜੋੜਾ ਨਹੀਂ ਹੁੰਦਾ, ਇਸ ਦੀ ਪੈਦਾਇਸ਼ ਅਜੀਬ ਢੰਗ ਨਾਲ ਦਸੀ ਹੈ, ਜਦ ਏਹ ਹਜ਼ਾਰ ਸਾਲ ਦਾ ਹੋ ਜਾਂਦਾ ਹੈ ਤਾਂ ਸੁੱਕੀਆਂ ਟਾਹਣੀਆਂ ਆਦਿ ਜਮ੍ਹਾਂ ਕਰਕੇ ਓਹਨਾਂ ਵਿਚ ਬੈਠ ਜਾਂਦਾ ਹੈ ਅਤੇ ਆਪਣੀ ਚੁੰਝ ਦੇ ਹਰ ਛੇਕ ਵਿਚੋਂ ਅੱਡ ਅੱਡ ਰਾਗ ਕੱਢਦਾ ਹੈ, ਏਹਨਾਂ ਵਿਚੋਂ ਹੀ ਇਕ ਮੋਰੀ ਵਿਚੋਂ ਦੀਪਕ ਰਾਗ, ਨਿਕਲਦਾ ਹੈ, ਇਸ ਛੇਕ ਉਤੇ ਓਹ ਬੌਹਤ ਜ਼ੋਰ ਦਿੰਦਾ ਹੈ ਤੇ ਪਰਾਂ ਨਾਲ ਹਵਾ ਦਿੰਦਾ ਹੈ ਜਿਸ ਨਾਲ ਸੁੱਕੀਆ ਟਾਹਣੀਆਂ ਨੂੰ ਅੱਗ ਲਗ ਜਾਂਦੀ ਹੈ ਤੇ ਕੁਕਨੁਸ ਉਸ ਅੱਗ ਵਿਚ ਸੜ ਕੇ ਸਵਾਹ ਹੋ ਜਾਂਦਾ ਹੈ, ਪਰ ਜਦੋਂ ਮੀਂਹ ਪੈਂਦਾ ਹੈ ਤਾਂ ਉਸੇ ਸਵਾਹ ਵਿਚੋਂ ਇਕ ਆਂਡਾ ਪੈਦਾ ਹੁੰਦਾ ਹੈ ਜਿਸ ਵਿਚੋਂ ਇਕ ਹੋਰ ਕੁਕਨੁਸ ਜਨਮ ਲੈਂਦਾ ਹੈ।

قل ***ਕੁਲ*** : ਕੈਹ, ਆਖ, ਕੈਂਹਦੇ, ਆਖੋ।

قل ***ਕੁਲ*** : ਗੁਲਾਮ, ਨੌਕਰ, ਚਾਕਰ, ਸੇਵਾਦਾਰ।

قل ***ਕੁੱਲ***, قل ***ਕਿੱਲ*** : ਘੱਟ ਹੋਣਾ, ਥੋੜ੍ਹੀ ਮਾਤਰਾ ਵਿੱਚ, ਤੁੱਛ।

قلا ***ਕ਼ਲਾ*** : ਗੋਪੀਆ, ਗੁਲੇਲ।

قلاب ***ਕ਼ੱਲਾਬ*** : ਖੋਟਾ ਸਿੱਕਾ ਬਣਾਉਣ ਵਾਲਾ, ਖ਼ਾਲਸ ਚੀਜ਼ ਨੂੰ ਖੋਟੀ ਵਿਚ ਬਦਲਣ ਵਾਲਾ, ਦਗਾਬਾਜ਼, ਧੋਖੇਬਾਜ਼, ਮੱਕਾਰ।

قلاب ***ਕੁੱਲਾਬ*** : ਕੁੰਡਾ, ਮੱਛੀ ਫੜਨ ਦੀ ਕੁੰਡੀ, ਕੰਡਾ, ਘੇਰਾ, ਚੱਕਰ।

قلابه ***ਕੁੱਲਾਬਾ*** : ਸ਼ਿਕਾਰੀ ਪੰਛੀ ਦੀ ਟੋਪੀ।

قلات ***ਕ਼ੱਲਾਤ*** : ਇਕ ਸ਼ੈਹਰ ਦਾ ਨਾਮ ਜੋ ਬਲੋਚਿਸਤਾਨ ਦੀ ਰਾਜਧਾਨੀ ਹੈ ਅਤੇ ਤਿਜਾਰਤੀ ਕਾਫ਼ਲਿਆਂ ਦਾ ਕੇਂਦਰ ਹੈ।

قلات گاوراں ***ਕ਼ੱਲਾਤ ਗਾਊਰਾਂ*** : ਸ਼ੀਰਾਜ਼ (ਈਰਾਨ) ਦੇ ਨੇੜੇ ਇਕ ਸਥਾਨ, ਜਿੱਥੇ ਪਰਸਿੱਧ

ਫ਼ਾਰਸੀ ਸ਼ਾਇਰ ਸਾਅਦੀ ਸ਼ੀਰਾਜ਼ੀ ਦਾ ਮਕਬਰਾ ਹੈ।

**قلاچ ਕੱਲਾਚ, قلاش ਕੱਲਾਸ਼** : ਬੇਇੱਜ਼ਤਾ, ਬਦਮਾਸ਼, ਲੁੱਚਾ, ਲਫੰਗਾ, ਗਰੀਬ, ਭੁੱਖਾ ਨੰਗਾ, ਛੜਾ, ਠੱਗ, ਧੋਖੇਬਾਜ਼, ਚਾਲਬਾਜ਼।

**قلاشيره ਕੁਲਾਸ਼ੀਰਾ** : ਸੱਜੀ।

**قلاع ਕਿਲਾਅ** : (ਕਲਆ قلعه ਦਾ ਬੌਹਵਚਨ) ਕਿਲ੍ਹੇ, ਗੜ੍ਹੀਆਂ, ਸੰਗੀਨਾ, ਸੁਰੱਖਿਆ ਦੀਆਂ ਇਮਾਰਤਾਂ।

**قلاق ਕੁਲਾਕ** : ਤੁਰਕਿਸਤਾਨ ਦੇ ਇਕ ਸ਼ੈਹਰ ਤੇ ਇਕ ਕੌਮ ਦਾ ਨਾਮ।

**قلاوز ਕੁਲਾਵੁਜ਼** : ਰਾਹ ਵਿਖਾਉਣ ਵਾਲਾ, ਆਗੂ, ਸਾਥੀ, ਫ਼ੌਜ ਦੀ ਸੁਰੱਖਿਆ ਲਈ ਲਸ਼ਕਰ ਦੇ ਅੱਗੇ ਅੱਗੇ ਚੱਲਣ ਵਾਲਾ ਸਵਾਰ।

**قلاوزی ਕੁਲਾਵੁਜ਼ੀ** : ਪਥ-ਪਰਦਰਸ਼ਨ, ਪੇਸ਼ਵਾਈ।

**قلاوه ਕਿਲਾਵਾ** : ਗਲ ਦਾ ਪਟਾ, ਗੁਲੂਬੰਦ; ਗਲ ਦਾ ਹਾਰ, ਹਮੇਲ।

**قلب ਕਲਬ** : ਦਿਲ, ਵਿਚ, ਵਿਚਕਾਰ, ਚੰਦ ਦਾ ਅਠਾਰ੍ਹਵਾਂ ਘਰ; ਉਲਟ, ਮੂਧਾ, ਸ਼ੁੱਧ, ਅਕਲ, ਸਿਆਣਪ, ਖੋਟਾ ਸੋਨਾ, ਖੋਟੀ ਚਾਂਦੀ, ਖੋਟਾ ਸਿੱਕਾ, ਲਸ਼ਕਰ ਦਾ ਦਰਮਿਆਨੀ ਭਾਗ, ਜਿਸ ਵਿਚ ਸਰਦਾਰ ਜਾਂ ਬਾਦਸ਼ਾਹ ਹੁੰਦਾ ਹੈ।

**قلب ਕੁਲਬ** : ਕੰਗਣ, ਸੱਪ।

**قلب ਕੁਲੱਬ** : ਦਗਾਬਾਜ਼, ਚਾਲਬਾਜ਼।

**قلبه ਕੁਲਬਾ** : ਜ਼ਮੀਨ ਵਾਹੁਣ ਵਾਲਾ ਹਲ।

**قلبه‌ران ਕੁਲਬਾਰਾਨ** : ਹਾਲੀ, ਹਲ ਚਲਾਉਣ ਵਾਲਾ।

**قلبه‌رانی ਕੁਲਬਾਰਾਨੀ** : ਹਲ ਜੋਤਣ ਦੀ ਕਿਰਿਆ, ਖੇਤੀ ਦਾ ਕੰਮ, ਵਾਹੀ।

**قلپاق ਕੁਲਪਾਕ** : ਟੋਪੀ, ਭੇਡ ਦੀ ਖਲ ਦੀ ਬਣੀ ਹੋਈ ਟੋਪੀ।

**قلت ਕਿੱਲਤ** : ਘਾਟ, ਕਮੀ, ਥੁੜ।

**قلچاق ਕੁਲਚਾਕ** : ਲੋਹੇ ਦਾ ਦਸਤਾਨਾ ਜੋ ਜੰਗ ਵੇਲੇ ਹੱਥ 'ਤੇ ਪਾ ਲੈਂਦੇ ਹਨ।

**قلزم ਕੁਲਜ਼ਮ** : ਇਕ ਸ਼ੈਹਰ ਦਾ ਨਾਮ ਜੋ ਕੋਹਤੂਰ ਦੇ ਨੇੜੇ ਹੈ, ਇਕ ਸਾਗਰ ਦਾ ਨਾਮ, ਜੋ ਮਿਸਰ ਤੇ ਅਰਬ ਦੇ ਵਿਚਕਾਰ ਹੈ; ਸਮੁੰਦਰ, ਡੂੰਘਾ ਦਰਿਆ ਜਾਂ ਖੂਹ।

**قلع ਕਲਅ** : ਪੁੱਟ ਸੁੱਟਣਾ, ਉਖੇੜਨਾ, ਢਾਹੁਣਾ, ਇਕ ਖਾਣ ਜਿਸ ਵਿਚੋਂ ਖ਼ਾਲਸ ਰਾਂਗ ਨਿਕਲਦੀ ਹੈ, ਕਲੀ ਦੀ ਖਾਣ, ਇਸ ਲਈ ਰਾਂਗ ਨੂੰ ਕਲਈ ਕੈਂਹਦੇ ਹਨ।

**قلع‌قمع ਕਲਅ ਕਮਅ** : ਤੋੜ ਫੋੜ, ਨਾਸ, ਮਲੀਆ ਮੇਟ, ਮਿਟਾ ਦੇਣਾ।

**قلعه ਕਲਆ** : ਗੜ੍ਹੀ, ਗੜ੍ਹ, ਕੋਟ, ਕਿਲ੍ਹਾ, ਪੱਥਰ ਦੀ ਮਜ਼ਬੂਤ ਇਮਾਰਤ ਜਿਸ ਵਿਚ ਬਾਦਸ਼ਾਹ ਜਾਂ ਫ਼ੌਜ ਰਹੇ।

**قلعی ਕਲਅਈ** : ਕਲਅ قلع ਨਾਲ ਸਬੰਧਤ ਰਾਂਗ, ਰਾਂਗਾ, ਕਲਈ।

**قلق ਕਲਕ** : ਬੇਚੈਨੀ, ਬੇਕਰਾਰੀ, ਪਰੇਸ਼ਾਨੀ, ਘਬਰਾਹਟ।

**قلقه ਕਲਕਾ** : ਜੋਸ਼, ਬੇਕਰਾਰੀ, ਬੇਚੈਨੀ, ਅਵਾਜ਼ ਪੈਦਾ ਕਰਨਾ, ਹਿਲਾਉਣਾ।

**قلم ਕਲਮ** : ਤਰਾਸ਼ਣਾ, ਛਿੱਲਣਾ, ਕੱਟਣਾ, ਨਹੁੰ ਲਾਹੁਣਾ।

**قلم ਕਲਮ** : ਕਿਲਕ, ਕਾਨੀ ਜਿਸ ਨਾਲ ਲਿਖਿਆ ਜਾਵੇ, ਚਾਕੂ, ਛੁਰੀ, ਕੈਂਚੀ, ਤਲਵਾਰ, ਮੈਹਕਮਾ, ਵਿਭਾਗ, ਕਟੀ ਹੋਈ ਚੀਜ਼।

**قلمبندی ਕਲਮਬੰਦੀ** : ਹਸਤਾਖਰ, ਦਸਖਤ, ਇਕਰਾਰਨਾਮਾ, ਦਾਖ਼ਲਾ।

**قلم‌پاککن ਕਲਮਪਾਕ-ਕੁਨ** : ਕਲਮ ਸਾਫ਼ ਕਰਨ ਵਾਲਾ ਕੱਪੜਾ।

**قلم‌تراش ਕਲਮ-ਤਰਾਸ਼** : ਕਲਮ ਘੜਨ ਵਾਲਾ ਚਾਕੂ।

**قلم‌خورده ਕਲਮ-ਖ਼ੁਰਦਾ** : ਕਟਿਆ ਹੋਇਆ, ਕਲਮ ਨਾਲ ਮਿਟਾਇਆ ਹੋਇਆ; ਰੱਦ ਕੀਤਾ, ਗਲਤ ਕੀਤਾ।

**قلم‌درکشیدن ਕਲਮ ਦਰ ਕਸ਼ੀਦਨ** : ਮਿਟਾ ਦੇਣਾ, ਮੇਟ ਦੇਣਾ, ਕਲਮ ਫੇਰ ਦੇਣਾ, ਕੱਟ ਦੇਣਾ, ਮਾਫ਼ ਕਰ ਦੇਣਾ।

**قلمدست ਕਲਮ-ਦਸਤ** : ਮੁਨਸ਼ੀ, ਕਲਰਕ।

قلمدوات **ਕ਼ਲਮ ਦਵਾਤ** : ਕਲਮ ਤੇ ਦਵਾਤ।

قلمرفتن **ਕ਼ਲਮ ਰਫ਼ਤਨ** : ਤਕਦੀਰ ਵਿਚ ਲਿਖਿਆ ਹੋਣਾ, ਕਿਸਮਤ ਵਿਚ ਹੋਣਾ, ਕਾਤਬ, ਮੁਨਸ਼ੀ, ਲਿਖਾਰੀ, ਚਿਤਰਕਾਰ, ਨਕਾਸ਼।

قلمکار **ਕ਼ਲਮਕਾਰ** : ਓਹ ਕੱਪੜਾ ਜਿਸ ਉਤੇ ਕਲਮ ਨਾਲ ਭਾਂਤ ਭਾਂਤ ਦੇ ਵੇਲ ਬੂਟੇ ਬਣੇ ਹੋਏ ਹੋਣ; ਰੰਗ ਭਰਨ ਵਾਲਾ, ਚਿਤਰਕਾਰ।

قلمکاری **ਕ਼ਲਮਕਾਰੀ** : ਰੰਗ ਭਰਨਾ, ਕਿਸੇ ਚੀਜ਼ ਉਤੇ ਕਲਮ ਨਾਲ ਵੇਲ ਬੂਟੇ ਪਾਉਣਾ, ਨੱਕਾਸ਼ੀ ਕਰਨਾ।

قلمی **ਕ਼ਲਮੀ** : ਲਿਖੀ ਹੋਈ ਚੀਜ਼, ਹੱਥ-ਲਿਖਤ, ਇਕ ਪਰਕਾਰ ਦੀ ਚਾਦਰ ਜਿਸ ਉਤੇ ਸਿੱਧੀਆਂ ਲਕੀਰਾਂ ਹੁੰਦੀਆਂ ਹਨ, ਫਾਟਾਂ ਵਾਲੀ ਚਾਦਰ।

قلمرو **ਕ਼ਲਮਰੌ** : ਸਲਤਨਤ, ਮੁਲਕ।

قلندر **ਕ਼ਲੰਦਰ** : ਰੱਬ ਦਾ ਬੰਦਾ, ਅਜ਼ਾਦ ਮਨੁੱਖ; ਇਕ ਪਰਕਾਰ ਦਾ ਮੁਸਲਮਾਨ ਦਰਵੇਸ਼ ਜਿਸ ਦਾ ਸਿਰ ਮੂੰਹ ਤੇ ਦਾੜ੍ਹੀ ਮੁੰਨੀ ਹੁੰਦੀ ਹੈ ਤੇ ਉਸ ਨੇ ਘਰ ਬਾਰ ਸਭ ਕੁਝ ਤਿਆਗ ਰੱਖਿਆ ਹੁੰਦਾ ਹੈ, ਇਕ ਸਿਲਸਿਲੇ ਦਾ ਬਾਨੀ; ਸ਼ਰਾਬ ਪੀਣ ਵਾਲਾ, ਰਿੰਦ, ਮਸਤ, ਫਕੀਰ; ਨਿਡਰ, ਸ਼ਰ੍ਹਾ ਦੇ ਵਿਰੁੱਧ ਵਿਚਰਨ ਵਾਲਾ ਦਰਵੇਸ਼, ਨਾ ਸਿਧਾਇਆ ਹੋਇਆ।

قلندرخانہ **ਕ਼ਲੰਦਰ-ਖ਼ਾਨਾ** : ਕਲੰਦਰਾਂ ਦਾ ਨਿਵਾਸ ਸਥਾਨ; ਸਰਾਂ।

قلندریہ **ਕ਼ਲੰਦਰੀਆ** : ਮੁਸਲਮਾਨ ਦਰਵੇਸ਼ਾਂ ਦਾ ਇਕ ਸਿਲਸਿਲਾ ਜੋ ਹਮੇਸ਼ਾ ਘੁੰਮਦੇ ਫਿਰਦੇ ਰੈਂਹਦੇ ਹਨ।

قلندرا **ਕ਼ਲੰਦਰਾ** : ਇਕ ਪਰਕਾਰ ਦਾ ਸਿਲਕ ਦਾ ਕੱਪੜਾ, ਤੰਬੂ ਦੇ ਦਰਵਾਜ਼ੇ ਦਾ ਪਰਦਾ।

قلندری **ਕ਼ਲੰਦਰੀ** : ਇਕ ਪਰਕਾਰ ਦੀ ਛੌਲਦਾਰੀ, ਕਲੰਦਰ ਦਾ ਪੇਸ਼ਾ, ਕਲੰਦਰ ਨਾਲ ਸਬੰਧਤ।

قلنسوہ **ਕ਼ਲਨਸ਼ਵਤ,** قلنسۃ **ਕਲਨਸਤ** : ਉਚੀ ਟੋਪੀ।

قلوب **ਕ਼ੁਲੂਬ** : (ਕਲਬ قلب ਦਾ ਬੌਹਵਚਨ) ਦਿਲ, ਹਿਰਦੇ, ਫ਼ੌਜਾਂ ਦੇ ਵਿਚਕਾਰ ਦੇ ਹਿੱਸੇ, ਖੋਟੇ ਸਿੱਕੇ।

قلہ **ਕ਼ੁਲਾ** : ਘੋੜੇ ਦਾ ਓਹ ਰੰਗ ਜੋ ਜ਼ਰਦੀ ਮਾਇਲ ਜਾਂ ਬਦਾਮੀ ਹੁੰਦਾ ਹੈ; ਘੋੜੇ ਦੀ ਧੌਣ ਦੇ ਵਾਲਾਂ ਤੋਂ ਲੈ ਕੇ ਪੂਛ ਤਕ ਦੀ ਕਾਲੀ ਧਾਰੀ, ਅਜੇਹੇ ਰੰਗ ਤੇ ਅਜੇਹੀ ਧਾਰੀ ਵਾਲਾ ਘੋੜਾ, ਬਦਾਮੀ ਰੰਗ ਦਾ ਘੋੜਾ, ਚੂਹੇ-ਰੰਗਾ ਘੋੜਾ।

قلہ **ਕ਼ੁੱਲਾ** : ਪਹਾੜ ਦੀ ਟੀਸੀ, ਚੋਟੀ, ਚੌਂਕੀ, ਹਰ ਚੀਜ਼ ਦੇ ਸਿਰੇ ਦੀ ਨੌਂਕ, ਵੱਡਾ ਮਟਕਾ ਜਿਸ ਵਿਚ ਤਿੰਨ ਸੌ ਸੇਰ ਪਾਣੀ ਆ ਜਾਵੇ, ਸੁਰਾਹੀ।

قلی **ਕ਼ਿਲਾ** : ਸੱਜੀ, ਇਕ ਪਰਕਾਰ ਦਾ ਕੱਪੜੇ ਧੋਣ ਵਾਲਾ ਖਾਰ, ਕਿਸੇ ਚੀਜ਼ ਨੂੰ ਤਵੇ ਤੇ ਭੁੰਨਣਾ, ਸਿਰ 'ਤੇ ਮਾਰਨਾ।

قلی **ਕ਼ੁਲੀ** : ਗੁਲਾਮ, ਨੌਕਰ।

قلیان **ਕ਼ਲੀਯਾਨ** : ਹੁੱਕਾ, ਹੁੱਕੇ ਦਾ ਨੇਚਾ, ਕਲੀ, ਗੁੜਗੁੜੀ।

قلیچ **ਕਲੀਚ/ਕਿਲੀਚ** : ਤਲਵਾਰ, ਸ਼ਮਸ਼ੀਰ, ਕਿਲਚ।

قلیدس **ਕਲੀਦਸ** : (ਅਕ਼ਲੀਦਸ اقلیدس ਦਾ ਸੰਖਿਪਤ ਰੂਪ) ਯੂਨਾਨ ਦਾ ਇਕ ਵਿਦਵਾਨ ਜੋ ਅਕਲੀਦਸ ਵਿੱਦਿਆ ਦਾ ਮੋਢੀ ਸੀ; ਯੂਕਲਿਡ, ਜੁਮੈਟਰੀ।

قلیل **ਕ਼ਲੀਲ** : ਘੱਟ, ਥੋੜਾ, ਛੋਟਾ, ਕਮਜ਼ੋਰ, ਮਾੜਾ, ਕਾਮਯਾਬ, ਦੁਰਲਭ।

قلیل‌الاعداد **ਕ਼ਲੀਲ-ਉਲ-ਆਅਦਾਦ** : ਘੱਟ ਗਿਣਤੀ ਵਿਚ।

قلیل‌وکثیر **ਕਲੀਲ-ਉ-ਕਸੀਰ** : ਛੋਟੇ ਤੇ ਵੱਡੇ, ਥੋੜੇ ਤੇ ਬੌਹਤੇ, ਘੱਟ ਵੱਧ।

قلیہ **ਕ਼ਲੀਆ** : ਤਵੇ ਤੇ ਭੁੰਨਿਆ ਹੋਇਆ ਗੋਸ਼ਤ, ਭੁੱਜਾ ਹੋਇਆ ਮਾਸ, ਚੰਗੇ ਸ਼ੋਰਬੇ ਵਾਲਾ ਗੋਸ਼ਤ, ਛੱਲੇਦਾਰ ਸ਼ੋਰਬੇ ਦਾ ਗੋਸ਼ਤ।

قلیہ‌خوار **ਕ਼ਲੀਆ-ਖ਼ੁਾਰ** : ਭੜੂਆ, ਦੱਲਾ।

قم **ਕ਼ੁਮ** : ਇਕ ਸ਼ੈਹਰ ਦਾ ਨਾਮ ਜੋ ਇਸਫ਼ਹਾਨ

ਦੇ ਨੇੜੇ ਹੈ।

**قُم** ***ਕੁੰਮ*** : ਉੱਠ ਪੈ, ਖਲੋ ਜਾ, ਉੱਠ।

**قُم بِاذنِ اللّٰه** ***ਕੁੰਮ-ਬਿ-ਇਜ਼ਨਿੱਲਾਹ*** : ਜ਼ਿੰਦਾ ਹੋ ਜਾ, ਹਜ਼ਰਤ ਈਸਾ ਇਸ ਵਾਕ ਨਾਲ ਮੁਰਦੇ ਨੂੰ ਜਿਊਂਦਾ ਕਰ ਦਿੰਦੇ ਸਨ, ਓਹਨਾਂ ਨੂੰ ਕੁੰਮ ਈਸਾ ਭੀ ਕੈਂਹਦੇ ਹਨ।

**قُم بِاذنی** ***ਕੁੰਮ-ਬਿ-ਇਜ਼ਨੀ*** : ਮੇਰੇ ਹੁਕਮ ਨਾਲ ਜਿਊ ਉੱਠ, ਸ਼ਮਸ ਤਬਰੇਜ਼ੀ ਬਾਰੇ ਕਿਹਾ ਜਾਂਦਾ ਹੈ ਕਿ ਓਹਨਾਂ ਨੇ ਏਹ ਵਾਕ ਕੈਹਕੇ ਮੁਰਦੇ ਨੂੰ ਜਿਊਂਦਾ ਕਰ ਦਿੱਤਾ ਸੀ, ਇਸ ਲਈ ਓਹਨਾਂ ਨੂੰ ਸ਼ਰਅ ਦੇ ਹੁਕਮ ਨਾਲ ਕਤਲ ਕਰ ਦਿੱਤਾ ਗਿਆ।

**قما** ***ਕੁੰਮਾ*** : ਲੌਂਡੀ, ਬਾਂਦੀ, ਕਨੀਜ਼, ਰਖੇਲ।

**قماج/کماج/کماچ** ***ਕੁਮਾਜ/ਕੁਮਾਜ਼/ਕੁਮਾਚ*** : ਓਹ ਰੋਟੀ ਜੇਹੜੀ ਕਿਤੋਂ ਪਤਲੀ ਤੇ ਕਿਤੋਂ ਮੋਟੀ ਹੋਵੇ।

**قمار** ***ਕ਼ਿਮਾਰ*** : ਜੂਆ, ਹਰ ਓਹ ਖੇਡ ਜਿਸ ਵਿਚ ਰੁਪਈਏ ਦੀ ਲੈਣ ਦੇਣ ਦੀ ਸ਼ਰਤ ਹੋਵੇ।

**قمارباز** ***ਕ਼ਿਮਾਰ-ਬਾਜ਼*** : ਜੂਆਬਾਜ਼, ਜੁਆਰੀਆ।

**قماربازی** ***ਕ਼ਿਮਾਰਬਾਜ਼ੀ*** : ਜੂਏਬਾਜ਼ੀ, ਜੂਆ ਖੇਡਣਾ।

**قمارخانه** ***ਕ਼ਿਮਾਰ-ਖ਼ਾਨਾ*** : ਜੂਆ-ਘਰ, ਜੂਏ-ਬਾਜ਼ੀ ਦਾ ਅੱਡਾ।

**قمار** ***ਕੁਮਾਰ*** : (ਕੁਮਾਰ **کمار** ਦਾ ਅਰਬੀ ਰੂਪਾਂਤਰ) ਭਾਰਤ ਦਾ ਇਕ ਪਰਸਿੱਧ ਸ਼ੈਹਰ ਜਿਸ ਨਾਲ ਰਾਸ ਕੁਮਾਰੀ ਸਬੰਧਤ ਹੈ, ਇਥੋਂ ਦਾ ਚੰਦਨ ਜਾਂ ਸੰਦਲ ਬੌਹਤ ਪਰਸਿੱਧ ਹੈ।

**قماش** ***ਕੁਮਾਸ਼*** : ਰੇਸ਼ਮੀ ਕੱਪੜੇ, ਅਸਬਾਬ, ਘਰ ਦਾ ਸਮਾਨ, ਮਮੂਲੀ ਚੀਜ਼ਾਂ ਜਿਨ੍ਹਾਂ ਦੀ ਕੋਈ ਕੀਮਤ ਨਾ ਹੋਵੇ, ਕਮੀਨ; ਹੁਨਰ।

**قماش** ***ਕ਼ੱਮਾਸ਼*** : ਬਜਾਜ, ਕੱਪੜਾ ਵੇਚਣ ਵਾਲਾ।

**قماط** ***ਕ਼ਿਮਾਤ*** : ਓਹ ਕੱਪੜਾ ਜਿਸ ਵਿਚ ਨਵੇਂ-ਜੰਮੇ ਬੱਚੇ ਨੂੰ ਵਲ੍ਹੇਟਿਆ ਜਾਂਦਾ ਹੈ, ਪੋਤੜਾ।

**قمبرچی** ***ਕ਼ਿਮਬਰਚੀ*** : ਤੋਪ ਚਲਾਉਣ ਵਾਲਾ, ਤੋਪਚੀ।

**قمبره** ***ਕ਼ਿਮਬਰਾ*** : ਇਕ ਕਿਸਮ ਦੀ ਤੋਪ।

**قمچی** ***ਕਮਚੀ*** : ਕੋਰੜਾ, ਚਾਬਕ, ਹੰਟਰ।

**قمر** ***ਕ਼ਮਰ*** : ਚੰਦ, ਵਿਸ਼ੇਸ਼ ਕਰਕੇ ਚੌਥੀ ਰਾਤ ਤੋਂ ਆਖ਼ਰ ਮਹੀਨੇ ਤੱਕ ਦਾ ਚੰਦ, ਪੈਹਲੀ ਤੋਂ ਤੀਜੀ ਰਾਤ ਦੇ ਚੰਦ ਨੂੰ ਹਲਾਲ ਕੈਂਹਦੇ ਹਨ।

**قمرچهره** ***ਕ਼ਮਰ-ਚਿਹਰਾ*** : ਚੰਦ ਵਰਗੇ ਚੇਹਰੇ ਵਾਲਾ, ਰਸਾਇਣ ਵਿਗਿਆਨੀਆਂ ਦੀ ਪਰਭਾਸ਼ਾ ਵਿਚ ਚਾਂਦੀ।

**قمری** ***ਕ਼ਮਰੀ*** : ਚੰਦ ਨਾਲ ਸਬੰਧਤ, ਚੰਦ ਦਾ ਮਹੀਨਾ ਜਾਂ ਸਾਲ।

**قمر** ***ਕ਼ਮਰ*** : ਜੂਏ ਵਿਚ ਜਿਤਣਾ; ਜੂਆ ਖੇਡਣਾ।

**قمرا** ***ਕ਼ਮਰਾ*** : ਚੰਦ ਦੀ ਰੋਸ਼ਨੀ, ਚੰਦ-ਚਾਨਣੀ, ਚਾਨਣੀ ਰਾਤ।

**قمران, قمرین** ***ਕ਼ਮਰਾਨ, ਕ਼ਮਰੈਨ*** : ਚੰਦ ਤੇ ਸੂਰਜ (ਦੋਵੇਂ)।

**قمع** ***ਕ਼ਮਅ*** : ਕਿਸੇ ਚੀਜ਼ 'ਤੇ ਗੁਰਜ਼ ਨਾਲ ਸੱਟ ਮਾਰਨਾ, ਗੁਰਜ਼ ਮਾਰਨਾ, ਤੋੜਨਾ, ਭੰਨ ਤੋੜ ਦੇਣਾ, ਖ਼ਰਾਬ ਕਰਨਾ; ਵਿਗਾੜਨਾ; ਗੁੱਸਾ ਕਰਨਾ।

**قمقمه** ***ਕੁਮਕੁਮਾ*** : ਲੋਟਾ, ਕੇਤਲੀ, ਗੋਲ ਮੋਲ ਚੀਜ਼।

**قمه** ***ਕ਼ਮਾ*** : ਖ਼ੰਜਰ, ਲੱਕ ਨੂੰ ਬੰਨ੍ਹਣ ਵਾਲਾ ਹਥਿਆਰ।

**قمیص** ***ਕ਼ਮੀਸ*** : ਕੁਰਤਾ, ਝੱਗਾ।

**قنات** ***ਕ਼ਨਾਤ*** : ਤੰਬੂ ਦੇ ਆਲੇ-ਦੁਆਲੇ ਦਾ ਪਰਦਾ, ਮੋਟਾ ਕੱਪੜਾ ਜੋ ਕੰਧ ਦਾ ਕੰਮ ਦਿੰਦਾ ਹੈ।

**قنادیل** ***ਕ਼ਨਾਦੀਲ*** : (ਕਿੰਦੀਲ **قندیل** ਦਾ ਬੌਹਵਚਨ) ਕੰਦੀਲਾਂ, ਫ਼ਾਨੂਸ, ਲਾਲਟੈਨੀ।

**قناعت** ***ਕ਼ਨਾਅਤ*** : ਥੋੜੀ ਚੀਜ਼ 'ਤੇ ਰਾਜ਼ੀ ਹੋ ਜਾਣਾ, ਸੰਤੋਖ।

**قناعت‌گزین** ***ਕ਼ਨਾਅਤ-ਗੁਜ਼ੀਨ*** : ਸੰਤੋਖ ਕਰਨ ਵਾਲਾ।

**قنبر** ***ਕੰਬਰ*** : ਹਜ਼ਰਤ ਅਲੀ ਦੇ ਇਕ ਗ਼ੁਲਾਮ ਦਾ ਨਾਮ।

**قنبنه** ***ਕੁੰਬਨਾ*** : ਬੰਬ ਦਾ ਗੋਲਾ, ਤੋਪ ਦਾ ਗੋਲਾ।

**قند** ***ਕੰਦ*** : ਖੰਡ, ਬੂਰਾ, ਮਿਸਰੀ।

**قندِپارسی** ***ਕੰਦ-ਏ-ਪਾਰਸੀ,*** **قندِدوبارہ** ***ਕੰਦੇ-ਏ-ਦੋ ਬਾਰਾ*** : ਇਕ ਅਤਿ ਸੁਆਦੀ ਖੰਡ।

**قندِمصری** ***ਕੰਦ-ਏ-ਮਿਸਰੀ,*** **قندِمکرر** ***ਕੰਦ-ਏ-ਮੁਕਰਰ*** : ਦੋ ਵਾਰ ਸਾਫ਼ ਕੀਤੀ ਹੋਈ ਖੰਡ।

**قنداق** ***ਕੁੰਦਾਕ*** : ਬੰਦੂਕ ਦੇ ਪਿੱਛੇ ਦੀ ਲੱਕੜ ਜਿਸ ਵਿਚ ਨਾਲੀ ਗੱਡੀ ਹੁੰਦੀ ਹੈ, ਕੁੰਦਾ (ਕੁੰਦਾ ਇਸੇ ਸ਼ਬਦ ਦਾ ਵਿਗੜਿਆ ਜਾਂ ਸੰਖੇਪ ਰੂਪ ਹੈ) ਬੰਦੂਕ ਦਾ ਕੁੰਦਾ।

**قندھار** ***ਕੰਦਹਾਰ*** : ਅਫ਼ਗਾਨਿਸਤਾਨ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ।

**قندیل** ***ਕਿੰਦੀਲ*** : ਫ਼ਾਨੂਸ, ਸ਼ਮ੍ਹਾ ਬਾਲਣ ਦਾ ਸੀਸ਼ੇ ਜਾਂ ਗਲੋਬ ਦਾ ਗਲੋਬ; ਇਕ ਪਰਕਾਰ ਦਾ ਤਰਕਸ਼, ਲਾਲਟੈਣ।

**قندیلِ آب** ***ਕਿੰਦੀਲ-ਏ-ਆਬ*** : ਓਹ ਬਲੌਰੀ ਫ਼ਾਨੂਸ ਜਿਸ ਵਿਚ ਪਾਣੀ ਭਰ ਕੇ ਤੇ ਤੇਲ ਪਾ ਕੇ ਅੰਦਰ ਬੱਤੀ ਬਾਲਦੇ ਹਨ।

**قندیلِ چرخ** ***ਕਿੰਦੀਲ-ਏ-ਚਰਖ਼*** : ਸੂਰਜ ਤੇ ਚੰਦ।

**قندیلِ عیسیٰ** ***ਕਿੰਦੀਲ-ਏ-ਈਸਾ*** : ਸੂਰਜ।

**قواد** ***ਕੱਵਾਦ*** : ਦੱਲਾ, ਭੜੂਆ।

**قوادکا/قوادہ** ***ਕੱਵਾਦਕਾ/ ਕੱਵਾਦਾ*** : ਦੱਲੀ।

**قوادگی** ***ਕੱਵਾਦਗੀ*** : ਦੱਲਾਪੁਣਾ, ਭੜੂਆਗੀਰੀ।

**قواس** ***ਕੱਵਾਸ*** : ਕੌਸ (ਕਮਾਨ) ਬਣਾਉਣ ਵਾਲਾ, ਕਮਾਨਗਰ।

**قواسی** ***ਕੱਵਾਸੀ*** : ਕਮਾਨ ਬਣਾਉਣ ਦਾ ਹੁਨਰ ਜਾਂ ਕਿੱਤਾ, ਕਮਾਨਗਰੀ।

**قواعد** ***ਕਵਾਇਦ*** : (ਕਾਇਦਾ **قاعدہ** ਦਾ ਬੌਹਵਚਨ) ਕਾਇਦੇ, ਨਿਯਮ, ਸਿੱਧਾਂਤ, ਥੰਮ, ਮੂਲਾਧਾਰ, ਡਰਿਲ, ਕਸਰਤ।

**قوافل** ***ਕਵਾਫ਼ਿਲ*** : (ਕਾਫ਼ਿਲਾ **قافلہ** ਦਾ ਬੌਹਵਚਨ) ਕਾਫ਼ਲੇ, ਯਾਤਰੀਆਂ ਦੇ ਜੱਥੇ ਜਾਂ ਟੋਲੇ।

**قوال** ***ਕੱਵਾਲ*** : ਵੱਡਾ ਗਵੱਈਆ, ਕੱਵਾਲੀ ਗਾਉਣ ਵਾਲਾ, ਡੂਮ, ਭਟ; ਬੌਹਤ ਬੋਲਣ ਵਾਲਾ, ਗਾ ਕੇ ਕਥਾ ਵਾਰਤਾ ਕੈਹਣ ਵਾਲਾ।

**قوالی** ***ਕੱਵਾਲੀ*** : ਸੂਫ਼ੀਆਂ ਦੀ ਗਾਉਣ ਵਜਾਉਣ ਦੀ ਮੈਹਫ਼ਿਲ, ਰੱਬ ਦੀ ਸਿਫ਼ਤ ਵਿਚ ਗਾਇਣ, ਓਹ ਗਾਉਣਾ ਵਜਾਉਣਾ ਜੇਹੜਾ ਸੂਫ਼ੀਆਂ ਦੇ ਮਜ਼ਾਰਾਂ 'ਤੇ ਕੀਤਾ ਜਾਂਦਾ ਹੈ।

**قوانین** ***ਕਵਾਨੀਨ*** : (ਕਾਨੂਨ **قانون** ਦਾ ਬੌਹਵਚਨ) ਨਿਯਮ, ਨਿਆਂ ਦੇ ਨਿਯਮ।

**قوائم** ***ਕਵਾਇਮ*** : (ਕਾਇਮਾ **قائمہ** ਦਾ ਬੌਹਵਚਨ) ਜਾਨਵਰਾਂ ਦੇ ਹੱਥ ਪੈਰ; ਕਿਸੇ ਚੀਜ਼ ਦੇ ਪੈਰ ਜਿਸ ਨਾਲ ਓਹ ਖਲੋਤੀ ਰਹੇ।

**قوت** ***ਕੂਤ*** : ਖਾਣਾ, ਖ਼ੁਰਾਕ, ਭੋਜਨ।

**قوتِ لایموت** ***ਕੂਤ-ਏ-ਲਾ-ਯਮੂਤ*** : ਇੰਨੀ ਕੁ ਖ਼ੁਰਾਕ ਜਿਸ ਨਾਲ ਮਨੁੱਖ ਜਿਉਂਦਾ ਰੈਹ ਸਕੇ।

**قوتِ مسیح** ***ਕੂਤ-ਏ-ਮਸੀਹ*** : ਇਕ ਰਾਤ ਦੀ ਸ਼ਰਾਬ।

**قوت** ***ਕੁਵੱਤ*** : ਸ਼ਕਤੀ, ਪਕਿਆਈ, ਦ੍ਰਿੜ੍ਹਤਾ, ਖ਼ੂਬੀ, ਗੁਣ, ਅਧਕਾਰ।

**قوتِ باصرہ** ***ਕੁਵੱਤ-ਏ-ਬਾਸਿਰਾ*** : ਵੇਖਣ ਦੀ ਸ਼ਕਤੀ।

**قوتِ باہ** ***ਕੁਵੱਤ-ਏ-ਬਾਹ*** : ਭੋਗ ਦੀ ਸ਼ਕਤੀ।

**قوتِ جاذبہ** ***ਕੁਵੱਤ-ਏ-ਜਾਜ਼ਿਬਾ*** : ਜਜ਼ਬ ਕਰਨ ਜਾਂ ਖਿੱਚਣ ਦੀ ਸ਼ਕਤੀ, ਆਕਰਸ਼ਣ।

**قوتحافظہ** ***ਕੁਵੱਤ-ਏ-ਹਾਫ਼ਿਜ਼ਾ*** : ਯਾਦ ਰੱਖਣ ਦੀ ਸ਼ਕਤੀ।

**قوتذائقہ** ***ਕੁਵੱਤ-ਜ਼ਾਇਕਾ*** : ਚੱਖਣ ਦੀ ਸ਼ਕਤੀ।

**قوتسامعہ** ***ਕੁਵੱਤ-ਏ-ਸਮਿਆਂ*** . ਸੁਣਨ ਦੀ ਸ਼ਕਤੀ।

**قوتشامہ** ***ਕੁਵੱਤ-ਏ-ਸ਼ਾਮਾ*** : ਸੁੰਘਣ

ਦੀ ਸ਼ਕਤੀ।

**قوتلامسہ** ***ਕੁੱਵਤ-ਏ-ਲਾਮਿਸਾ*** : ਸਪਰਸ਼ ਕਰਨ ਦੀ ਸ਼ਕਤੀ।

**قوچ** ***ਕੂਚ*** : ਲੜਨ ਵਾਲਾ ਝੋਟਾ।

**قورچی** ***ਕੂਰਚੀ*** : ਹਥਿਆਰਬੰਦ ਸਿਪਾਹੀ; ਲੁਹਾਰ, ਸ਼ਾਹੀ ਦਰਬਾਰ ਦਾ ਪਰਬੰਧਕ।

**قورچی باشی** ***ਕੂਰਚੀ ਬਾਸ਼ੀ*** : ਹਥਿਆਰ-ਘਰ ਦਾ ਦਰੋਗਾ; ਸਿਪਾਹੀਆਂ ਦਾ ਸਰਦਾਰ, ਸੈਨਾਪਤੀ।

**قورخانہ** ***ਕੂਰ ਖ਼ਾਨਾ*** : ਹਥਿਆਰ-ਘਰ।

**قورق** ***ਕੂਰਕ਼*** : ਮਨ੍ਹਾ ਕੀਤੀ ਹੋਈ, ਵਿਵਰਜਿਤ, ਸੁਰੱਖਿਆ; ਵਲਗਣ; ਸ਼ਿਕਾਰਗਾਹ।

**قورمہ** ***ਕ਼ੋਰਮਾ*** : ਘਿਓ ਵਿੱਚ ਭੁੰਨਿਆ ਹੋਇਆ ਗੋਸ਼ਤ, ਭੁੰਨਿਆ ਹੋਇਆ ਮਾਸ, ਭੁੰਨੀ ਹੋਈ ਚੀਜ਼।

**قوری** ***ਕੂਰੀ*** : ਚਾਹਦਾਨੀ, ਕ਼ੇਤਲੀ।

**قوز** ***ਕੂਜ਼*** : ਮੀਢਾ।

**قوس** ***ਕੌਸ*** : ਕਮਾਨ, ਦਾਇਰੇ ਦਾ ਇਕ ਭਾਗ, ਨੌਂਵੇਂ ਅਸਮਾਨੀ ਬੁਰਜ ਦਾ ਨਾਮ ਜੇਹੜਾ ਕਮਾਨ ਦੀ ਸ਼ਕਲ ਦਾ ਵਿਖਾਈ ਦਿੰਦਾ ਹੈ।

**قوس قزح** ***ਕ਼ੌਸ-ਏ-ਕੁਜ਼ਹ*** : ਧਨੁਖ, ਸਤਰੰਗੀ ਪੀਂਘ, ਮਾਈ-ਬੁੱਢੀ ਦੀ ਪੀਂਘ।

**قوس نما** ***ਕੌਸਨੁਮਾ*** : ਕਮਾਨ ਵਰਗਾ, ਕੁੱਬਾ।

**قوسی** ***ਕੌਸੀ*** : ਟੇਢਾ, ਕਮਾਨ ਵਾਲਾ, ਸਤਰੰਗੀ ਪੀਂਘ ਦੇ ਰੰਗ ਵਰਗਾ।

**قوسہ** ***ਕ਼ੌਸਾ*** : ਕੌਸ-ਏ-ਕਜ਼ਹ, ਸਤਰੰਗੀ ਪੀਂਘ।

**قوش** ***ਕੌਸ਼*** : ਇਕ ਸ਼ਿਕਾਰੀ ਪੰਛੀ, ਸ਼ਾਹੀਨ।

**قوشچی** ***ਕੌਸ਼ਚੀ*** : ਮੀਰ ਸ਼ਿਕਾਰ।

**قوقو/قوقہ** ***ਕ਼ੋਕੂ/ਕੋਕਾ*** : ਚੋਗੇ ਦਾ ਤਸਮਾ।

**قول** ***ਕੂਲ*** : ਲਸ਼ਕਰ, ਸੈਨਾ; ਫ਼ੌਜ ਦਾ ਵਿਚਲਾ ਭਾਗ।

**قول** ***ਕ਼ੌਲ*** : ਗੱਲਬਾਤ, ਸੰਗੀਤ ਵਿੱਦਿਆ ਵਿਚ ਓਹ ਗੀਤ ਜਿਸ ਵਿਚ ਅਰਬੀ ਸ਼ਬਦਾਵਲੀ ਸ਼ਾਮਲ ਹੋਵੇ, ਬਚਨ, ਇਕਰਾਰ, ਵਾਦਾ, ਸੌਦਾ; ਪਟਾ, ਸਨਦ।

**قول دادن** ***ਕ਼ੌਲ ਦਾਦਨ*** : ਇਕਰਾਰ ਕਰਨਾ, ਬਚਨ ਦੇਣਾ।

**قول نامہ** ***ਕ਼ੌਲ-ਨਾਮਾ*** : ਇਕਰਾਰਨਾਮਾ, ਸੰਧੀ।

**قول وقرار** ***ਕ਼ੌਲ-ਉ-ਕਰਾਰ***

**قول قرار** ***ਕ਼ੌਲ ਕਰਾਰ*** : ਇਕਰਾਰ, ਬਚਨ।

**قولی** ***ਕ਼ੌਲੀ*** : ਜ਼ਬਾਨੀ; ਮੂੰਹ ਜ਼ਬਾਨੀ।

**قولچی** ***ਕੂਲਚੀ*** : ਨੌਕਰ, ਸੇਵਕ।

**قولنج** ***ਕ਼ੌਲੰਜ/ ਕ਼ੌਲਿੰਜ/ ਕੂਲਿੰਜ*** : ਓਹ ਸਖ਼ਤ ਦਰਦ ਜੋ ਕੌਲਨ ਭਾਵ ਅੰਤੜੀਆਂ ਵਿਚ ਪੈਦਾ ਹੁੰਦਾ ਹੈ।

**قولون** ***ਕੂਲੂਨ*** : ਅੰਤੜੀ, ਆਂਦਰ।

**قوم** ***ਕ਼ੌਮ*** : ਆਦਮੀਆਂ ਦਾ ਟੋਲਾ; ਕਬੀਲਾ, ਟੱਬਰ, ਖ਼ਾਨਦਾਨ, ਜੱਥਾ, ਟੋਲਾ, ਸੰਪਰਦਾਏ।

**قومدار** ***ਕੌਮਦਾਰ*** : ਚੰਗੇ ਖ਼ਾਨਦਾਨ ਦਾ, ਉੱਤਮ ਨਸਲ ਦਾ।

**قوم لوط** ***ਕੌਮ-ਏ-ਲੂਤ*** : ਹਜ਼ਰਤ ਲੂਤ ਦੇ ਪੈਰੋਕਾਰ; ਸਾਡਮ ਦੇ ਵਸਨੀਕ।

**قوم موسیٰ** ***ਕੌਮ-ਏ-ਮੂਸਾ*** : ਹਜ਼ਰਤ ਮੂਸਾ ਦੇ ਪੈਰੋਕਾਰ, ਇਸਰਾਈਲੀ।

**قومی** ***ਕ਼ੌਮੀ*** : ਕੌਮ ਜਾਂ ਲੋਕਾਂ ਨਾਲ ਸਬੰਧਤ, ਕੌਮ ਵਾਲਾ।

**قوی** ***ਕ਼ਵੀ*** : ਸ਼ਕਤੀਸ਼ਾਲੀ, ਸਮਰਥਾਵਾਨ, ਤਕੜਾ।

**قوی بازو** ***ਕ਼ਵੀ-ਬਾਜ਼ੂ***, **قوی بال** ***ਕ਼ਵੀ-ਬਾਲ***, **قوی پشت** ***ਕਵੀ-ਪੁਸ਼ਤ***, **قوی پنجہ** ***ਕਵੀ-ਪੰਜਾ***, **قوی دست** ***ਕ਼ਵੀ-ਦਸਤ*** : ਸ਼ਕਤੀਮਾਨ, ਦਲੇਰ, ਬਹਾਦਰ; ਪੈਸੇ ਵਾਲਾ।

**قوی جثہ** ***ਕਵੀ-ਜੁੱਸਾ*** : ਤਕੜੇ ਸਰੀਰ ਵਾਲਾ, ਹੱਟਾ-ਕੱਟਾ, ਮਜ਼ਬੂਤ।

**قوی حال** ***ਕ਼ਵੀ-ਹਾਲ*** : ਖ਼ੁਸ਼ਹਾਲ, ਪੈਸੇ ਵਾਲਾ।

قوی‌رای ***ਕ਼ਵੀ-ਰਾਯ*** : ਪੱਕੇ ਨਿਸ਼ਚੇ ਜਾਂ ਫ਼ੈਸਲੇ ਵਾਲਾ।

قوی‌مایہ ***ਕ਼ਵੀ-ਮਾਯਾ*** : ਕਾਫ਼ੀ ਸਰਮਾਏ ਵਾਲਾ।

قویٰ ***ਕ਼ੁਵਾ*** : (ਕੁਵੱਤ قوت ***ਦਾ ਬੌਹਵਚਨ)*** ***ਸ਼ਕਤੀਆਂ।***

قویم ***ਕ਼ਵੀਮ*** : ਸਿੱਧਾ, ਖੜ੍ਹਵਾਂ, ਠੀਕ, ਦਰੁਸਤ, ਉਚੇ ਲੰਮੇ ਕਦ ਵਾਲਾ, ਦ੍ਰਿੜ ਵਿਸ਼ਵਾਸੀ।

قویمہ ***ਕ਼ਵੀਮਾ*** : ਹਰ ਸਿੱਧੀ ਚੀਜ਼, ਹਰ ਮਜ਼ਬੂਤ ਚੀਜ਼।

قہار ***ਕ਼ੱਹਾਰ*** : ਬੌਹਤ ਸ਼ਕਤੀਸ਼ਾਲੀ, ਬੌਹਤ ਕੈਹਰ ਕਰਨ ਵਾਲਾ; ਰੱਬ ਦਾ ਇਕ ਗੁਣਵਾਚੀ ਨਾਮ।

قہاری ***ਕ਼ੱਹਾਰੀ*** : ਖ਼ੁਦਾ ਦਾ, ਕਹਾਰ ਨਾਲ ਸਬੰਧਤ।

قہر ***ਕ਼ਹਰ*** : ਜ਼ਬਰਦਸਤੀ, ਜ਼ੋਰਾਵਰੀ, ਜ਼ੋਰ ਕਰਨਾ, ਸ਼ਕਤੀ; ਬਦਲਾ, ਸਖ਼ਤੀ, ਗੁੱਸਾ, ਬਲਾ, ਆਫ਼ਤ, ਸ਼ਾਮਤ।

قہرِ درویش بجانِ خویش ***ਕਹਰ-ਏ-ਦਰਵੇਸ਼-ਬਜਾਨ-ਏ-ਖ਼ੇਸ਼*** : ਗ਼ਰੀਬ ਦਾ ਗੁੱਸਾ ਆਪਣੇ ਉੱਤੇ ਹੀ ਚਲਦਾ ਹੈ।

قہراً ***ਕਹਰਨ*** : ਜਬਰੀ।

قہرانہ ***ਕਹਰਾਨਾ*** : ਕਹਿਰ ਨਾਲ।

قہرِ قیامت ***ਕਹਰ-ਏ-ਕਿਯਾਮਤ*** : ਪਰਲੋ ਦਾ ਸ਼ੋਰ ਸ਼ਰਾਬਾ।

قہرمان ***ਕਹਰਮਾਨ*** : ਸੂਰਮਾ; ਇਕ ਈਰਾਨੀ ਨਾਇਕ; ਵਕੀਲ, ਸਰਪਰਸਤ, ਗਲਬੇ ਵਾਲਾ, ਸ਼ਾਸਕ, ਬਾਦਸ਼ਾਹ; ਜਿਸ ਕੋਲ ਆਮਦਨ-ਖ਼ਰਚ ਦਾ ਹਿਸਾਬ ਹੋਵੇ, ਖ਼ਜ਼ਾਨਚੀ।

قہرمانی ***ਕ਼ਹਰਮਾਨੀ*** : ਕੈਹਰ ਤੇ ਗ਼ਜ਼ਬ ਨਾਲ ਸਬੰਧਤ।

قہستان ***ਕ਼ੁਹਿਸਤਾਨ*** : (ਕੁਹਿਸਤਾਨ کہستان ਦਾ ਅਰਬੀ ਰੂਪਾਂਤਰ) ਕੋਹਿਸਤਾਨ ਦਾ ਇਕ ਇਲਾਕਾ ਜੋ ਖ਼ੁਰਾਸਾਨ ਵਿਚ ਹੈ।

قہقہہ ***ਕ਼ਹਕ਼ਹਾ*** : ਜ਼ੋਰ ਦੀ ਹਾਸੀ, ਖਿੜ-ਖਿੜ ਹੱਸਣਾ।

قہوہ ***ਕਹਵਾ*** : ਪੁਰਾਣੀ ਸ਼ਰਾਬ; ਕਾਫ਼ੀ, ਬੁੰਨ-ਬੇਰ ਦਾ ਰਸ।

قہوچی ***ਕਹਵਚੀ*** : ਕਾਹਵਾ ਪਿਆਉਣ ਵਾਲਾ।

قہوہ‌خانہ ***ਕ਼ਹਵਾ-ਖ਼ਾਨਾ*** : ਕਾਹਵਾ ਪੀਣ ਦੀ ਥਾਂ।

قہوہ‌دان ***ਕ਼ਹਵਾ ਦਾਨ*** : ਕਾਹਵਾ-ਦਾਨੀ।

قہوہ‌رنگی ***ਕ਼ਹਵਾ ਰੰਗੀ*** : ਕਾਹਵਾ ਦੇ ਰੰਗ ਦੀ।

قی ***ਕ਼ੈ*** : ਉਬਕਾਈ ਨਾਲ ਖਾਧਾ ਪੀਤਾ ਉਲਟ ਦੇਣਾ; ਉਲਟੀ।

قیادت ***ਕ਼ਿਯਾਦਤ*** : ਰਾਹ ਦੱਸਣਾ, ਪਥ-ਪਰਦਰਸ਼ਨ, ਅਗਵਾਈ, ਲਸ਼ਕਰ ਦੀ ਸਰਦਾਰੀ; ਦੱਲਾਲੀ, ਸਰਦਾਰੀ, ਸਰਕਰਦਗੀ।

قیاس ***ਕ਼ਿਯਾਸ*** : (ਪੰਜਾਬੀ ਵਿਚ ਪਰਚਲਤ ਰੂਪ "ਕਿਆਸ" ਹੈ,) ਅੰਦਾਜ਼ਾ, ਅਟਕਲ, ਦੋ ਚੀਜ਼ਾਂ ਵਿਚ ਸਮਾਨਤਾ ਲੱਭ ਕੇ ਇਕ ਉਤੇ ਦੂਜੀ ਦਾ ਅਨੁਮਾਨ ਲਾਉਣਾ, ਅਨੁਮਾਨ, ਰਾਏ, ਫ਼ੈਸਲਾ।

قیاساً ***ਕ਼ਿਯਾਸਨ*** : ਕਿਆਸ ਨਾਲ, ਅਨੁਮਾਨ ਨਾਲ।

قیاسی ***ਕ਼ਿਯਾਸੀ*** : ਕਿਆਸ ਅਨੁਸਾਰ।

قیاصرہ ***ਕ਼ਯਾਸਿਰਾ*** : (ਕ਼ੈਸਰ قیصر ਦਾ ਬੌਹਵਚਨ) ਰੂਮੀ ਬਾਦਸ਼ਾਹਾਂ ਦੀ ਉਪਾਧੀ, ਰੂਮ ਦੇ ਬਾਦਸ਼ਾਹ, ਸ਼ੈਹਨਸ਼ਾਹ, ਬਾਦਸ਼ਾਹ।

قیافہ ***ਕ਼ਿਯਾਫ਼ਾ*** : ਸੂਰਤ ਸ਼ਕਲ ਤੋਂ ਤਾੜ ਲੈਣ ਦਾ ਗਿਆਨ, ਅੰਦਾਜ਼ਾ, ਸਮਝ, ਸ਼ਕਲ ਸੂਰਤ, ਸਮਾਨਤਾ, ਬਰਾਬਰੀ।

قیافہ‌شناس ***ਕ਼ਿਯਾਫ਼ਾ ਸ਼ਿਨਾਸ*** : ਕਿਆਫ਼ਾ ਲਾਉਣ ਵਾਲਾ।

قیام ***ਕ਼ਿਯਾਮ*** : ਖੜ੍ਹਾ ਹੋਣਾ, ਉੱਠਣਾ,

ਠੈਹਰਨਾ, ਖਲੋਣਾ, ਨਮਾਜ਼ ਦਾ ਓਹ ਹਿੱਸਾ, ਜਿਸ ਵਿਚ ਨਮਾਜ਼ੀ ਖਲੋਂਦਾ ਹੈ, ਬਸੇਰਾ।

**قیامت** ***ਕ਼ਿਯਾਮਤ*** : ਖੜ੍ਹਾ ਹੋਣਾ, ਮੁਰਦਿਆਂ ਦਾ ਕਬਰਾਂ ਵਿਚੋਂ ਉਠਣਾ; ਓਹ ਦਿਨ ਜਦੋਂ ਸੰਸਾਰ ਦੇ ਖ਼ਾਤਮੇ ਮਗਰੋਂ ਮੁਰਦੇ ਜਿਊਂਦੇ ਹੋ ਕੇ ਖੜ੍ਹੇ ਹੋ ਜਾਣਗੇ, ਸੰਸਾਰ ਦੇ ਖਤਮ ਹੋਣ ਦਾ ਦਿਨ, ਪਰਲੋ; ਬੌਹਤ; ਅਜੀਬ; ਅਤਿਅੰਤ।

**قیامت‌پیشه** ***ਕ਼ਿਯਾਮਤ-ਪੇਸ਼ਾ*** : ਸੰਸਾਰ।

**قیامت‌پیکر** ***ਕ਼ਿਯਾਮਤ-ਪੈਕਰ*** : ਮਸ਼ੂਕ।

**قیامت‌جلوه** ***ਕ਼ਿਯਾਮਤ-ਜਲਵਹ,***
**قیامت‌خرام** ***ਕ਼ਿਯਾਮਤ-ਖ਼ਿਰਾਮ*** : ਮੈਹਬੂਬ।

**قیان** ***ਕ਼ਿਯਾਨ*** : ਵੱਡੀ ਤੱਕੜੀ, ਤੱਕੜ।

**قیان** ***ਕ਼ਿਯਾਨ*** : (ਕ਼ੈਨ **قین** ਦਾ ਬੌਹਵਚਨ) ਗ਼ੁਲਾਮ, ਨੌਕਰ ਚਾਕਰ।

**قیان** ***ਕ਼ਿਯਾਨ*** : (ਕ਼ੈਨਤ **قینه** ਜਾਂ ਕੈਨਾ **قینه** ਦਾ ਬੌਹਵਚਨ) ਕੁੜੀਆਂ, ਲੌਂਡੀਆਂ, ਨਾਚੀਆਂ, ਗਾਉਣ ਵਜਾਉਣ ਵਾਲੀਆਂ।

**قیچی** ***ਕ਼ੈਚੀ*** : ਕੱਪੜਾ ਕੱਟਣ ਦਾ ਸੰਦ।

**قید** ***ਕ਼ੈਦ*** : ਬੰਦ, ਰੋਕ, ਰੁਕਾਵਟ, ਨਿਯੰਤਰਣ, ਬੇੜੀ, ਤਸਮੇ, ਕਿਤਾਬ ਦਬਾਉਣ ਦਾ ਸ਼ਿਕੰਜਾ।

**قیدبند** ***ਕ਼ੈਦ ਬੰਦ*** : ਕਿਲ੍ਹਾ, ਗੜ੍ਹੀ।

**قیدخانه** ***ਕ਼ੈਦ-ਖ਼ਾਨਾ*** : ਬੰਦੀਖ਼ਾਨਾ।

**قیدی** ***ਕ਼ੈਦੀ*** : ਕੈਦੀ, ਬੰਦੀ।

**قیدار** ***ਕ਼ੈਦਾਰ*** : ਇਸਮਾਈਲ ਦਾ ਪੁੱਤਰ, ਅਰਬਾਂ ਦਾ ਵੱਡਾ ਵਡੇਰਾ।

**قیر** ***ਕ਼ੀਰ*** : ਇਕ ਕਾਲਾ ਤੇਲ ਜੋ ਖ਼ੁਰਕ ਖਾਧੇ ਊਠਾਂ 'ਤੇ ਮਲਦੇ ਹਨ, ਜਹਾਜ਼ਾਂ ਤੇ ਬੇੜੀਆਂ ਦੀਆਂ ਵਿਰਲਾਂ ਤੇ ਝੀਥਾਂ ਨੂੰ ਉਸ ਨਾਲ ਬੰਦ ਕਰਦੇ ਹਨ, ਗੰਦਾ ਬਰੋਜ਼ਾ, ਰਾਲ, ਲੁੱਕ।

**قیراط** ***ਕ਼ੀਰਾਤ*** : ਇਕ ਵਜ਼ਨ ਜਾਂ ਵੱਟਾ ਜੋ ਅੱਧੇ ਦਾਂਗ ਅਰਥਾਤ ਚਾਰ ਜਵਾਂ ਦੇ ਬਰਾਬਰ ਹੁੰਦਾ ਹੈ, ਚਾਰ ਗ੍ਰੇਨ, ਅੱਧੀ ਰੱਤੀ, ਔਂਸ ਦਾ ਚਵ੍ਹੀਵਾਂ ਹਿੱਸਾ, ਦਿਰਹਮ ਦੇ ਬਾਰ੍ਹਵੇਂ ਹਿੱਸੇ ਦੇ ਬਰਾਬਰ ਦਾ ਵਜ਼ਨ।

**قیروتی** ***ਕ਼ੈਰੋਤੀ*** : ਤੇਲ।

**قیروطی** ***ਕ਼ੈਰੋਤੀ*** : ਮੋਮ।

**قیزه** ***ਕੈਜ਼ਾ/ਕੀਜ਼ਾ*** : ਲੱਕ ਦਾ ਕੱਪੜਾ, ਲੰਗੋਟ।

**قیزه‌بند** ***ਕੀਜ਼ਾ-ਬੰਦ*** : ਤੰਗ (ਘੋੜੇ ਦਾ)।

**قیزکردن** ***ਕੈਜ਼ਾ ਕਰਦਨ*** : ਘੋੜੇ ਦਾ ਮੂੰਹ ਬੰਨ੍ਹਣਾ, ਘੋੜੇ ਦੇ ਮੂੰਹ ਕੰਡਿਆਲਾ ਪਾਉਣਾ, ਲੰਗੋਟ ਪਾਉਣਾ।

**قیس** ***ਕੈਸ*** : ਅਰਬ ਦੇ ਪਰਸਿੱਧ ਪਰੇਮੀ ਮਜਨੂੰ ਦਾ ਨਾਮ ਜੋ ਲੈਲਾ ਦਾ ਪਰੇਮੀ ਸੀ, ਅਤੇ ਕਬੀਲਾ ਬਨੀ ਆਮਿਰ ਦਾ ਸੀ, ਓਹ ੭੦ ਹਿਜਰੀ ਵਿਚ ਕਾਲਵਸ ਹੋਇਆ; ਅਰਬ ਦੇ ਇਕ ਕਬੀਲੇ ਤੇ ਉਸ ਕਬੀਲੇ ਦੇ ਮੋਢੀ ਦਾ ਨਾਮ।

**قیسِ‌عامری** ***ਕੈਸ-ਏ-ਆਮਿਰੀ*** : ਕੈਸ ਅਰਥਾਤ ਮਜਨੂੰ ਜੋ ਆਮਿਰ ਕਬੀਲੇ ਦਾ ਸੀ।

**قیسی** ***ਕ਼ੈਸੀ*** : ਕੈਸ ਦੇ ਕਬੀਲੇ ਦਾ।

**قیصر** ***ਕ਼ੈਸਰ*** : ਓਹ ਬੱਚਾ ਜਿਸ ਨੂੰ ਮਾਂ ਦਾ ਪੇਟ ਚਾਕ ਕਰਕੇ ਜਮਾਇਆ ਜਾਏ, ਰੋਮ ਦਾ ਪੈਹਲਾ ਬਾਦਸ਼ਾਹ ਅਗਸਤੂਸ, ਜੋ ਇਸੇ ਤਰ੍ਹਾਂ ਜੰਮਿਆ ਸੀ, ਜੂਲੀਅਸ ਸੀਜ਼ਰ, ਪਿੱਛੋਂ ਰੋਮ ਦੇ ਹਰ ਬਾਦਸ਼ਾਹ ਦੀ ਉਪਾਧੀ 'ਕੈਸਰ' ਹੋ ਗਈ।

**قیصری** ***ਕ਼ੈਸਰੀ*** : ਕੈਸਰ ਨਾਲ ਸਬੰਧਤ, ਸ਼ਾਹੀ।

**قیصریه** ***ਕ਼ੈਸਰੀਯਾ*** : ਇਕ ਸ਼ੈਹਰ ਦਾ ਨਾਮ; ਇਸਫਹਾਨ ਦੇ ਇਕ ਬਜ਼ਾਰ ਦਾ ਨਾਮ, ਸ਼ਾਹੀ ਸ਼ਾਨੋ-ਸ਼ੌਕਤ।

**قیصور** ***ਕ਼ੈਸੂਰ*** : ਇਕ ਸ਼ੈਹਰ ਦਾ ਨਾਮ ਜਿਥੋਂ ਦਾ ਕਾਫ਼ੂਰ ਪਰਸਿੱਧ ਹੈ, ਇਕ ਪਹਾੜ ਦਾ ਨਾਮ।

**قیطون** ***ਕ਼ੈਤੂਨ*** : ਕਲਾਬਤੂਨ ਦੀ ਡੋਰੀ, ਕੱਚੇ ਰੇਸ਼ਮ ਤੇ ਜ਼ਰੀ ਦੀ ਬੁਣੀ ਹੋਈ ਡੋਰੀ, ਸਿਲਕੀ ਬਾਰਡਰ, ਸੋਨੇ ਚਾਂਦੀ ਦੀਆਂ ਤਾਰਾਂ ਦੀ ਝਾਲਰ।

**قیف** ***ਕ਼ੀਫ*** : ਪੀਪ ਜਿਸ ਨਾਲ ਪੀਪੇ ਵਿਚੋਂ ਤੇਲ ਆਦਿ ਕੱਢ ਕੇ ਬੋਤਲਾਂ ਵਿਚ ਭਰਦੇ ਹਨ, ਇਸ ਨੂੰ ਪੀਪ ਭੀ ਕੈਂਹਦੇ ਹਨ।

قیمتی **ਕ਼ੀਮਤੀ** : ਮੁੱਲ ਵਾਲਾ, ਬੌਹਮੁੱਲਾ।

قیمه **ਕ਼ੀਮਾ** : ਜ਼ਰਾ ਜ਼ਰਾ ਕੀਤਾ ਹੋਇਆ ਗੋਸ਼ਤ, ਕੱਟਿਆ ਹੋਇਆ ਮਾਸ।

قیمه‌پلاؤ **ਕ਼ੀਮਾ-ਪਲਾਉ** : ਗੋਸ਼ਤ ਤੇ ਕੀਮੇ ਵਾਲਾ ਪਲਾ।

قیمه‌شوربه **ਕ਼ੀਮਾ ਸ਼ੋਰਬਾ** : ਇਕ ਪਰਕਾਰ ਦਾ ਸ਼ੋਰਬਾ ਜਾਂ ਤਰੀ।

قین **ਕ਼ੈਨ** : ਬੀਵੀ, ਵੌਹਟੀ, ਤਲਵਾਰ ਜਾਂ ਛੁਰੀ ਦਾ ਮਿਆਨ।

قین **ਕ਼ੈਨ** : ਲੁਹਾਰ, ਗੁਲਾਮ, ਨੌਕਰ, ਖ਼ਾਦਮ।

قینه **ਕ਼ੈਨਾ** : ਗਾਉਣ ਵਾਲੀ ਲੌਂਡੀ।

قیود **ਕ਼ੁਯੂੱਦ** : (ਕ਼ੈਦ قید ਦਾ ਬੌਹਵਚਨ) ਕੈਦਾਂ, ਰੋਕਾਂ, ਰੁਕਾਵਟਾਂ, ਸ਼ਰਤਾਂ, ਪਾਬੰਦੀਆਂ।

قیوم **ਕਯੂੱਮ** : ਸਥਿਰ ਰੈਹਣ ਵਾਲਾ, ਥੰਮ੍ਹਣ ਵਾਲਾ, ਸ਼ਕਤੀਸ਼ਾਲੀ, ਅਦੁੱਤੀ, ਬੇਨਜ਼ੀਰ, ਰੱਖਿਅਕ, ਰੱਬ ਦਾ ਇਕ ਗੁਣਾਵਾਚੀ ਨਾਮ।

قیون **ਕ਼ੁਯੂੱਨ** : (ਕ਼ੈਨ قین ਦਾ ਬੌਹਵਚਨ) ਲੁਹਾਰ(ਬੌਹਤੇ)।

قیقاوس **ਕ਼ੈਕ਼ਾਊਸ** : (ਕੈਕਾਉਸ کیکاوس ਦਾ ਅਰਬੀ ਰੂਪਾਂਤਰ) ਈਰਾਨ ਦਾ ਇਕ ਮਸ਼ਹੂਰ ਬਾਦਸ਼ਾਹ।

قیل **ਕ਼ੀਲ** : ਕਹੀ ਗਈ ਗੱਲ, ਸੁਖ਼ਨ, ਗੱਲ-ਬਾਤ, ਬਾਤ-ਚੀਤ, ਸ਼ਬਦ, ਬੋਲ।

قیل‌وقال **ਕ਼ੀਲ-ਉ-ਕ਼ਾਲ** : ਗੱਲ-ਬਾਤ, ਪਰਸਪਰ ਬਾਤ-ਚੀਤ, ਬੈਹਸ, ਵਾਰਤਾਲਾਪ, ਦੁਪੈਹਰ ਦਾ ਭੋਜਨ ਖਾਣ ਮਗਰੋਂ ਥੋੜਾ ਅਰਾਮ ਕਰਨਾ।

قیلوله **ਕ਼ੈਲੂਲਾ** : ਦੁਪੈਹਰ ਵੇਲੇ ਦਾ ਸੌਣਾ।

قیماق **ਕ਼ੀਮਾਕ਼**, قیماغ **ਕ਼ੀਮਾਗ਼** : ਦੁੱਧ ਦੀ ਮਲਾਈ।

قیمت **ਕ਼ੀਮਤ** : ਮੁੱਲ, ਦਾਮ; ਕਦਰ, ਕੱਦ-ਕਾਠ।

قیمتِ‌آخر **ਕ਼ੀਮਤ-ਏ-ਆਖ਼ਿਰ** : ਘੱਟ ਤੋਂ ਘੱਟ ਕੀਮਤ।

قیمت‌است **ਕ਼ੀਮਤ ਅਸਤ** : ਵਧੀਆ ਹੈ, ਕੀਮਤੀ ਹੈ।

قیمت‌مندی **ਕ਼ੀਮਤ ਮੰਦੀ** : ਕੀਮਤ, ਮੁੱਲ।

# ک(ਕਾਫ਼)

ک **ਕ** : (ਛੋਟਾ ਕਾਫ਼) ਫ਼ਾਰਸੀ ਵਰਨਮਾਲਾ ਦਾ ਪੰਝੀਵਾਂ ਅਤੇ ਅਰਬੀ ਲਿੱਪੀ ਦਾ ਬਾਈਵਾਂ ਅੱਖਰ, ਇਸ ਦੀ ਸੰਖਿਆ ਵੀਹ (੨੦) ਨਿਸ਼ਚਤ ਹੈ। ਇਸ ਨੂੰ ਕਾਫ਼-ਏ-ਤਾਜ਼ੀ ਕੈਂਹਦੇ ਹਨ।

کابخ **ਕਾਬੁਖ਼** : ਰੋਟੀ ਨਾਲ ਖਾਣ ਵਾਲੀ ਚਟਣੀ।

کابک **ਕਾਬੁਕ** : ਪੰਛੀਆਂ ਦਾ ਆਲ੍ਹਣਾ; ਪਾਲਤੂ ਕਬੂਤਰਾਂ ਦਾ ਡਰਬਾ, ਕਬੂਤਰਖ਼ਾਨਾ; ਤੰਦੂਰ ਵਿਚ ਰੋਟੀ ਲਾਉਣ ਵਾਲਾ ਪੋਣਾ।

کابل **ਕਾਬੁਲ** : ਇਕ ਸ਼ੈਹਰ ਦਾ ਨਾਮ ਜੋ ਅਫ਼ਗਾਨਿਸਤਾਨ ਦੀ ਰਾਜਧਾਨੀ ਹੈ; ਇਕ ਦਰਿਆ ਦਾ ਨਾਮ ਜਿਸ ਦੇ ਕੰਢੇ ਤੇ ਸ਼ੈਹਰ ਕਾਬੁਲ ਅਬਾਦ ਜਾਂ ਸਥਿਤ ਹੈ।

کابلی **ਕਾਬੁਲੀ** : ਕਾਬੁਲ ਨਾਲ ਸਬੰਧਤ, ਕਾਬੁਲ ਦਾ ਵਸਨੀਕ।

کابوس **ਕਾਬੂਸ** : ਇਕ ਪਰਸਿੱਧ ਬੀਮਾਰੀ ਜਿਸ ਵਿਚ ਮਨੁੱਖ ਨੂੰ ਸੁਤੇ ਪਿਆਂ ਇਉਂ ਭਾਸਦਾ ਹੈ ਕਿ ਉਸ ਨੂੰ ਕਿਸੇ ਨੇ ਦਬਾ ਲਿਆ ਹੈ ਤੇ ਓਹ ਸੌਣ-ਅਵਸਥਾ ਵਿਚ ਰੌਲਾ ਪਾਉਂਦਾ ਹੈ ਤੇ ਹੱਥ ਪੈਰ ਮਾਰਦਾ ਹੈ ਪਰ ਨਾ ਤਾਂ ਕੋਈ ਅਵਾਜ਼ ਨਿਕਲਦੀ ਹੈ ਤੇ ਨਾ ਕੋਈ ਅੰਗ ਹਿਲਦੇ ਹਨ।

کابیشه **ਕਾਬੀਸ਼ਾ** : ਕੁਸੁ; ਕਸੁੰਭੜੇ ਦਾ ਫੁੱਲ; ਫੁੱਲ ਵਿਚਲੀ ਜ਼ਰਦੀ।

کابین **ਕਾਬੀਨ** : ਹੱਕ ਮੇਹਰ, ਓਹ ਰੁਪਈਆ ਜਿਸ ਦੇ ਬੀਵੀ ਨੂੰ ਦੇਣ ਦਾ ਇਕਰਾਰ ਦੂਲ੍ਹਾ ਨਿਕਾਹ ਸਮੇਂ ਕਰਦਾ ਹੈ।

کابین‌نامه **ਕਾਬੀਨ-ਨਾਮਾ** : ਓਹ ਇਕਰਾਰ-ਨਾਮਾ ਜੇਹੜਾ ਖ਼ਾਵੰਦ ਨਿਕਾਹ ਸਮੇਂ ਬੀਵੀ ਨੂੰ ਨਕਦ ਅਦਾ ਨਾ ਕਰਨ ਦੀ ਸੂਰਤ ਵਿਚ ਆਪਣੀ ਬੀਵੀ ਨੂੰ ਹੱਕ-ਮੇਹਰ ਵਜੋਂ ਦੇਣ ਬਾਰੇ ਲਿਖਦਾ ਹੈ, ਮੇਹਰ ਦੀ ਰਕਮ ਦਾ ਦਸਤਾਵੇਜ਼।

کابینه **ਕਾਬੀਨਾ** : ਕੈਬਨਿਟ, ਮੰਤਰੀ-ਮੰਡਲ. ਦੀਵਾਨ-ਖ਼ਾਸ।

کات **ਕਾਤ** : ਖ਼ੁਰਾਸਾਨ ਦੇ ਇਕ ਸ਼ੈਹਰ ਦਾ ਨਾਮ; ਈਰਾਨ ਦੇ ਪਰਾਂਤ ਸੁਸਤਰ ਵਿਚ ਇਕ ਪਰਕਾਰ ਦਾ ਚਾਵਲ, ਜੋ ਇਕ ਵਾਰ ਬੀਜਣ ਨਾਲ ਸਤ ਸਾਲ ਫੱਲ ਦਿੰਦਾ ਰੈਂਹਦਾ ਹੈ; ਕੱਥਾ ਜੋ ਚੂਨੇ ਨਾਲ ਮਿਲਾ ਕੇ ਪਾਨ ਵਿਚ ਲਾ ਕੇ ਖਾਧਾ ਜਾਂਦਾ ਹੈ।

کاتب **ਕਾਤਿਬ** : ਲਿਖਣ ਵਾਲਾ; ਲਿਪੀਕਾਰ; ਮੁਨਸ਼ੀ।

کاتبی **ਕਾਤਿਬੀ** : ਇਕ ਪਰਕਾਰ ਦੀ ਪੋਸ਼ਾਕ, ਲੰਮਾ ਕੋਟ, ਚੋਗਾ; ਇਕ ਫ਼ਾਰਸੀ ਸ਼ਾਇਰ ਦਾ ਉਪ-ਨਾਮ (ਤਖ਼ੱਲਸ)।

کاج **ਕਾਜ** : ਕਾਸ਼! ਇੱਛਾ ਜਾਂ ਹਸਰਤ ਦਾ ਸ਼ਬਦ; ਟੇਢੀ ਨਜ਼ਰ ਨਾਲ ਵੇਖਣ ਵਾਲਾ; ਭੈਂਗਾ; ਟੀਰਾ; ਸਨੋਬਰ ਦਾ ਰੁੱਖ, ਧੌਲ-ਧਫਾ।

کاجکی **ਕਾਜਕੇ** : ਕਾਸ਼ ਕਿ, ਵਾਸਤਵ ਵਿਚ ਏਹ ਸ਼ਬਦ ''ਕਾਸ਼ ਕਿ'' ਹੈ।

کاجیره **ਕਾਜੀਰਾ** : ਕੁਸਮ, ਕੁਸੁ; ਕਸੁੰਭੜਾ।

کاخ **ਕਾਖ਼** : ਭਵਨ, ਉਚੀ ਇਮਾਰਤ, ਮਾੜੀ, ਗੜ੍ਹੀ।

کاذب **ਕਾਜ਼ਿਬ** : ਝੂਠ ਬੋਲਣ ਵਾਲਾ, ਝੂਠਾ।

کار **ਕਾਰ** : ਕੰਮ, ਧੰਦਾ, ਪੇਸ਼ਾ, ਕਿਰਤ, ਹੁਨਰ; ਖੇਤੀਬਾੜੀ, ਜ਼ਮੀਂਦਾਰਾ; ਲੜਾਈ, ਜੰਗ।

کارآفرین **ਕਾਰ-ਆਫ਼ਰੀਨ** : ਰੱਬ; ਅੱਲਾਹ, ਕੰਮ ਨੂੰ ਪੈਦਾ ਕਰਨ ਵਾਲਾ।

کارآگاه **ਕਾਰ-ਆਗਾਹ** : ਹੁਸ਼ਿਆਰ,

**کارد** ***ਕਾਰਦ*** : ਛੁਰੀ, ਚਾਕੂ, ਕਰਦ।

**کارستان** ***ਕਾਰਿਸਤਾਨ*** : ਕਾਰਖ਼ਾਨਾ, ਕੰਮ ਕਾਜ ਕਰਨ ਦੀ ਥਾਂ।

**کارطلب** ***ਕਾਰ-ਤਲਬ*** : ਦਲੇਰ, ਬਹਾਦਰ, ਜੋਧਾ।

**کارطلبی** ***ਕਾਰ-ਤਲਬੀ*** : ਬਹਾਦਰੀ, ਦਲੇਰੀ, ਸੂਰਮਤਾਈ।

**کارفرما** ***ਕਾਰ-ਫ਼ਰਮਾ*** : ਕੰਮ ਦੱਸਣ ਵਾਲਾ; ਹੁਕਮ ਦੇਣ ਵਾਲਾ, ਹੁਕਮ ਚਲਾਉਣ ਵਾਲਾ, ਕਮਾਂਡਰ, ਸਵਾਮੀ; ਬਾਦਸ਼ਾਹ, ਉਸਤਾਦ।

**کارکرد** ***ਕਾਰ ਕਰਦ*** : ਕੰਮ, ਅਮਲ।

**کارکرده** ***ਕਾਰ ਕਰਦਾ*** : ਵਾਕਫ਼ਕਾਰ, ਅਜ਼ਮਾਇਆ ਹੋਇਆ।

**کارکن** ***ਕਾਰਕੁਨ,*** **کارگزار** ***ਕਾਰਗੁਜ਼ਾਰ,*** **کارگر** ***ਕਾਰਗਰ,*** **کارمند** ***ਕਾਰਮੰਦ*** : ਕੰਮ ਕਰਨ ਵਾਲਾ, ਕਾਰਿੰਦਾ, ਮੁਖ਼ਤਾਰ; ਹਾਜਤ ਪੂਰੀ ਕਰਨ ਵਾਲਾ; ਨੌਕਰ, ਚਾਕਰ, ਸੇਵਾਦਾਰ।

**کارگاه** ***ਕਾਰਗਾਹ*** : ਕਾਰਖ਼ਾਨਾ, ਕੰਮ ਕਰਨ ਦੀ ਥਾਂ; ਸੰਸਾਰ; ਕੱਪੜਾ ਬੁਣਨ ਦੀ ਖੱਡੀ, ਕਰਗਾਹ।

**کارگاه‌فلک** ***ਕਾਰਗਾਹ-ਏ-ਫ਼ਲਕ*** : ਜਹਾਨ।

**کارنامه** ***ਕਾਰਨਾਮਾ*** : ਵਿਸ਼ੇਸ਼ ਕੰਮ, ਵੱਡਾ ਕਾਰਜ, ਤਾਰੀਖ਼ (ਇਤਹਾਸ) ਦੀ ਕਿਤਾਬ; ਵਿਧਾਨ, ਵਿਧਾਨ ਪੁਸਤਕ; ਲਿਖਣਯੋਗ ਕੰਮ; ਚਿਤਰਾਂ ਦੀ ਐਲਬਮ।

**کارِنمایان** ***ਕਾਰ-ਏ-ਨੁਮਾਯਾਨ*** : ਵੱਡਾ ਜਾਂ ਵਿਸ਼ੇਸ਼ ਕੰਮ; ਐਹਮ ਕੰਮ।

**کاروان** ***ਕਾਰਵਾਨ*** : ਕਾਫ਼ਲਾ, ਪਾਂਧੀਆਂ ਦਾ ਟੋਲਾ।

**کاروان‌سالار** ***ਕਾਰਵਾਨ-ਸਾਲਾਰ*** : ਕਾਫ਼ਲੇ ਦਾ ਸਰਦਾਰ।

**کاروان‌سرای** ***ਕਾਰਵਾਨ ਸਰਾਯ*** : ਓਹ ਸਰਾਂ ਜਿਥੇ ਕਾਫਲਾ ਰਾਤ ਨੂੰ ਠੈਹਰੇ,

ਕੰਮ ਤੋਂ ਜਾਣੂ; ਸਿਆਣਾ, ਖ਼ਬਰਦਾਰ; ਜਸੂਸ।

**کارآمد** ***ਕਾਰ-ਆਮਦ*** : ਲਾਭਦਾਇਕ, ਕੰਮ ਆਉਣ ਵਾਲਾ ਆਦਮੀ; ਕੰਮ ਆਉਣ ਵਾਲੀ ਚੀਜ਼; ਵਿਸ਼ੇਸ਼ੱਗ।

**کارانجام‌دادن** ***ਕਾਰ ਅੰਜਾਮ ਦਾਦਨ*** : ਕੰਮ ਬਣਾ ਲੈਣਾ; ਕੰਮ ਨੂੰ ਨੇਪਰੇ ਚਾੜ੍ਹਨਾ।

**کاربجان‌رسیدن** ***ਕਾਰ ਬ-ਜਾਂ ਰਸੀਦਨ*** : ਮੌਤ ਦੇ ਨੇੜੇ ਪੁੱਜਣਾ, ਮੌਤ ਕਿਨਾਰੇ ਹੋਣਾ।

**کاربرسرافتادن** ***ਕਾਰ ਬਰ ਸਰ ਉਫ਼ਤਾਦਨ*** : ਕੰਮ ਸਿਰ ਤੇ ਆ ਪੈਣਾ।

**کاربرهم‌زدن** ***ਕਾਰ ਬਰਹਮ ਜ਼ਦਨ*** : ਕੰਮ ਵਿਗਾੜ ਦੇਣਾ।

**کاربستن** ***ਕਾਰ ਬਸਤਨ*** : ਅਮਲ ਕਰਨਾ; ਅਮਲ ਵਿਚ ਲਿਆਉਣਾ।

**کاربند** ***ਕਾਰ ਬੰਦ*** : ਕੰਮ ਕਰਨ ਵਾਲਾ, ਤਾਮੀਲ ਕਰਨ ਵਾਲਾ।

**کارخیر** ***ਕਾਰ-ਏ-ਖ਼ੈਰ*** : ਨੇਕੀ ਦਾ ਕੰਮ।

**کاردان** ***ਕਾਰਦਾਨ,*** **کاردیده** ***ਕਾਰਦੀਦਾ,*** **کارسنج** ***ਕਾਰ ਸੰਜ,*** **کارشناس** ***ਕਾਰ-ਸ਼ਿਨਾਸ*** : ਕੰਮ ਜਾਣਨ ਵਾਲਾ, ਵਾਕਫ਼ਕਾਰ, ਤਜਰਬੇਕਾਰ, ਮਾਮਲਾ ਸਮਝਣ ਵਾਲਾ, ਵਜ਼ੀਰ, ਸਿਆਣਾ।

**کارزار** ***ਕਾਰਜ਼ਾਰ*** : ਜੰਗ, ਲੜਾਈ, ਟਾਕਰਾ।

**کارزاری** ***ਕਾਰਜ਼ਾਰੀ*** : ਜੰਗੀ ਆਦਮੀ; ਫ਼ੌਜੀ, ਲਸ਼ਕਰੀ।

**کارساز** ***ਕਾਰ ਸਾਜ਼*** : ਕੰਮ ਬਣਾਉਣ ਵਾਲਾ, ਕੰਮ ਸੰਵਾਰਨ ਵਾਲਾ; ਰੱਬ, ਅੱਲਾਹ, ਪਰਮੇਸ਼ਵਰ।

**کاروبار** ***ਕਾਰ-ਉ-ਬਾਰ*** : ਵਪਾਰ, ਪੇਸ਼ਾ।

**کاروکسب** ***ਕਾਰ-ਉ-ਕਸਬ*** : ਕੰਮ ਕਾਜ, ਧੰਦਾ, ਕਿੱਤਾ, ਪੇਸ਼ਾ।

ਕਾਫ਼ਲਿਆਂ ਦੇ ਉਤਰਨ ਦੀ ਥਾਂ।

**کاره** ***ਕਾਰਾ*** : ਪਿੱਠ 'ਤੇ ਚੁੱਕਣ ਵਾਲਾ ਬੋਝ, ਬੋਝਾ, ਭਾਰ।

**کاری** ***ਕਾਰੀ*** : ਮਾਰੂ, ਘਾਤਕ, ਕੰਮ ਕਰਨ ਵਾਲਾ, ਕਾਮਾ, ਲੜਾਕਾ. ਜੋਧਾ; ਭਾਰ ਢੋਣ ਵਾਲਾ ਗੱਡਾ; ਤ੍ਰਭਾਵਸ਼ਾਲੀ, ਅਸਰ ਕਰਨ ਵਾਲਾ; ਪੇਸ਼ਾਵਰ ਆਦਮੀ, ਕਾਰੀਗਰ।

**کاریگر** ***ਕਾਰੀਗਰ*** : ਕੰਮ ਕਰਨ ਵਾਲਾ, ਹੁਨਰਮੰਦ, ਪੇਸ਼ੇ ਵਾਲਾ; ਹਾਜਤਮੰਦ, ਲੋੜ ਵਾਲਾ; ਉਸਤਾਦੀ।

**کاز** ***ਕਾਜ਼*** : ਮਿੱਟੀ ਦਾ ਤੇਲ।

**کازہ** ***ਕਾਜ਼ਾ*** : ਵੱਡੀ ਕੈਂਚੀ, ਜਿਸ ਨਾਲ ਰੁੱਖਾਂ ਦੀਆਂ ਸ਼ਾਖਾਂ ਕੱਟਦੇ ਹਨ; ਖੇਤ ਵਿਚ ਕਿਸਾਨਾਂ ਦੀ ਛੰਨ; ਜੰਗਲ ਵਿਚ ਬੱਕਰੀਆਂ ਦਾ ਵਾੜਾ; ਕੱਖ ਕਾਨਿਆਂ ਨਾਲ ਢਕਿਆ ਹੋਇਆ ਟੋਆ, ਜਿਸ ਵਿਚ ਸ਼ਿਕਾਰੀ ਆਪਣੇ ਸ਼ਿਕਾਰ ਦੀ ਉਡੀਕ ਵਿਚ ਲੁਕ ਕੇ ਬੈਠਦਾ ਹੈ; ਸਨੋਬਰ ਦਾ ਰੁੱਖ; ਝੂਲੇ ਦੀ ਰੱਸੀ, ਝੂਲਾ; ਸਾਇਬਾਨ ਪਹਾੜੀ ਸ਼ਿਵਾਲਾ।

**کاژ** ***ਕਾਜ਼*** : ਭੈਂਗਾ, ਟੀਰਾ; ਇਕ ਪਰਕਾਰ ਦਾ ਸਨੋਬਰ ਦਾ ਰੁੱਖ; ਸ਼ੀਸ਼ਾ।

**کازیرہ** ***ਕਾਜ਼ੀਰਾ*** : '' ਕਾਜ਼ੀਰਾ'' , ਕੁਸਮ; ਕਸੁੰਭਾ, ਕੁਸੁ।

**کاس** ***ਕਾਸ*** : ਪਿਆਲਾ, ਸ਼ਰਾਬ ਦਾ ਪਿਆਲਾ, ਸ਼ਰਾਬ।

**کاس** ***ਕਾਸ*** : ਨਗਾਰਾ, ਸੂਰ।

**کاس موی** ***ਕਾਸੰ ਮੂਯ*** : ਮੂਯ-ਏ-ਕਾਸ, ਸੂਰ ਦੇ ਵਾਲ; ਸੂਰ ਦੀ ਮੁੱਛ ਦੇ ਵਾਲ; ਓਹ ਬਰੀਕ ਧਾਗਾ ਜੋ ਮੋਚੀ ਦੀ ਸੂਈ ਵਿਚ ਹੁੰਦਾ ਹੈ ਤੇ ਜਿਸ ਨਾਲ ਮੋਟਾ ਧਾਗਾ ਜੋੜ ਕੇ ਓਹ ਜੁਤੀਆਂ ਸਿਊਂਦਾ ਹੈ।

**کاسب** ***ਕਾਸਿਬ*** : ਕਸਬ ਕਰਨ ਵਾਲਾ, ਕਸਬੀ, ਕਾਮਾ, ਕਾਰੀਗਰ।

**کاست** ***ਕਾਸਤ*** : ਘਟ ਗਿਆ, ਥੋੜਾ ਰੈਹ ਗਿਆ; ਘਾਟਾ; ਥੁੜ; ਝੂਠ।

**کاستہ** ***ਕਾਸਤਾ*** : ਘਟਿਆ ਹੋਇਆ।

**کاسک** ***ਕਾਸਕ*** : (ਕਾਸਾ کاسہ ਦਾ ਲਘੂਵਾਚੀ) ਛੋਟਾ ਪਿਆਲਾ।

**کاسنی** ***ਕਾਸਨੀ*** : ਕਾਸਨ ਨਾਲ ਸਬੰਧਤ, ਕਾਸਨ ਦਾ ਰੈਹਣ ਵਾਲਾ; ਇਕ ਪਰਸਿੱਧ ਦਵਾਈ ਦਾ ਨਾਮ।

**کاسہ** ***ਕਾਸਾ*** : ਪਿਆਲਾ, ਠੂਠਾ; ਨਗਾਰਾ; ਧਰਤੀ; ਅਕਾਸ਼।

**کاسہ باز** ***ਕਾਸਾ-ਬਾਜ਼*** : ਜਾਦੂਗਰ, ਮਦਾਰੀ; ਧੋਖੇਬਾਜ਼।

**کاسہ بازی** ***ਕਾਸਾ-ਬਾਜ਼ੀ*** : ਬਾਜ਼ੀਗਰਾਂ ਦਾ ਇਕ ਪਰਕਾਰ ਦਾ ਤਮਾਸ਼ਾ, ਧੋਖੇਬਾਜ਼ੀ, ਮੱਕਾਰੀ।

**کاسہ بردار** ***ਕਾਸਾ-ਬਰਦਾਰ*** : ਬੈਂਹਤ ਖਾਣ ਵਾਲਾ, ਪੇਟੂ।

**کاسہ بر سر کسی شکستن** ***ਕਾਸਾ ਬਰ ਸਰ-ਏ-ਕਸੇ ਸ਼ਿਕਸਤਨ*** : ਕਿਸੇ ਦੇ ਸਿਰ ਠੂਠਾ ਭੰਨਣਾ; ਕਿਸੇ ਦੇ ਐਬ ਨੰਗੇ ਕਰਨਾ, ਕਿਸੇ ਨੂੰ ਜ਼ਲੀਲ ਕਰਨਾ, ਭੰਡਣਾ।

**کاسہ پشت** ***ਕਾਸਾ ਪੁਸ਼ਤ*** : ਝਾੜ ਚੂਹਾ; ਕਛੂ ਕੁੰਮਾ; ਬੈਂਹਤ ਬੁੱਢਾ ਵਿਅਕਤੀ ਜਿਸ ਦੀ ਕਮਰ ਝੁਕ ਗਈ ਹੋਵੇ, ਅਸਮਾਨ।

**کاسۂ پنیر** ***ਕਾਸਾ-ਏ-ਪਨੀਰ*** : ਚੌਦ੍ਹਵੀਂ ਦਾ ਚੰਦ।

**کاسۂ جغرات** ***ਕਾਸਾ-ਏ-ਜੁਗਰਾਤ*** : ਪੂਰਨਮਾਸ਼ੀ ਦਾ ਚੰਦਰਮਾ।

**کاسۂ چینی** ***ਕਾਸਾ-ਏ-ਚੀਨੀ*** : ਚੀਨੀ ਦਾ ਪਿਆਲਾ।

**کاسۂ فغفور** ***ਕਾਸਾ-ਏ-ਫ਼ਗਫ਼ੂਰ*** : ਮੂਧਾ ਠੂਠਾ, ਅਸਮਾਨ; ਦਾਨੀ, ਹਿੰਮਤ ਵਾਲਾ; ਫ਼ਜ਼ੂਲ ਖ਼ਰਚੀ ਕਰਕੇ ਬਣਿਆ ਮੁਥਾਜ, ਆਤਰ।

**کاسہ زدن** ***ਕਾਸਾ ਜ਼ਦਨ,***
**کاسہ کشیدن** ***ਕਾਸਾ ਕਸ਼ੀਦਨ,***
**کاسہ نوشیدن** ***ਕਾਸਾ ਨੋਸ਼ੀਦਨ*** : ਸ਼ਰਾਬ ਪੀਣਾ।

**کاسۂ سیاہ** ***ਕਾਸਾ-ਏ-ਸਿਯਾਹ*** : ਕੰਜੂਸ।

**کاسہگر** *ਕਾਸਾ-ਗਰ* : ਪਿਆਲੇ ਬਣਾਉਣ ਵਾਲਾ, ਕੁਮ੍ਹਿਆਰ।

**کاسہگردان** *ਕਾਸਾ-ਗਰਦਾਨ* : ਪਿਆਲਾ ਘੁਮਾਉਣ ਵਾਲਾ, ਸਾਕੀ, ਸ਼ਰਾਬ ਪਿਲਾਉਣ ਵਾਲਾ; ਫ਼ਕੀਰ, ਮੰਗਤਾ।

**کاسۂگرداں** *ਕਾਸਾ-ਏ-ਗਰਦਾਂ*, **کاسۂمینا** *ਕਾਸਾ-ਏ-ਮੀਨਾ*, **کاسۂنگوں** *ਕਾਸਾ-ਏ-ਨਿਗੂਨ* : ਅਸਮਾਨ।

**کاسہگری** *ਕਾਸਾ-ਗਰੀ* : ਪਿਆਲੇ ਬਣਾਉਣ ਦਾ ਕਿੱਤਾ; ਇਕ ਗੱਵਈਏ ਦਾ ਨਾਮ; ਇਕ ਸੁਰ ਦਾ ਨਾਮ।

**کاسہلیس** *ਕਾਸਾ-ਲੀਸ* : ਪਿਆਲੇ ਜਾਂ ਜੂਠੇ ਭਾਂਡੇ ਚਟਣ ਵਾਲਾ; ਖ਼ੁਸ਼ਾਮਦੀ, ਚਾਪਲੂਸ; ਮੰਗਤਾ; ਲਾਲਚੀ, ਲੋਭੀ।

**کاسہوکوزہ** *ਕਾਸਾ-ਉ-ਕੂਜ਼ਾ* : ਘਰ ਦਾ ਲਟਰ ਪਟਰ, ਘਰ ਦਾ ਮਮੂਲੀ ਸਮਾਨ।

**کاش** *ਕਾਸ਼* : ਇੱਛਾ ਦਾ ਵਾਕ, ਰੱਬ ਕਰੇ; ਆਸ ਹੈ; ਅਫ਼ਸੋਸ ਦਾ ਵਾਕ; ਹਾਏ, ਏਹ ਕੀ ਹੋਇਆ; ਸ਼ੀਸ਼ਾ; ਕਾਸ਼ਾਨ ਸ਼ੈਹਰ ਦਾ ਸੰਖਿਪਤ ਰੂਪ।

**کاشان** *ਕਾਸ਼ਾਨ* : ਇਰਾਕ ਅਜਮ ਦਾ ਇਕ ਸ਼ੈਹਰ; ਸਰਦੀਆਂ ਵਿਚ ਰੈਹਣ ਦਾ ਸਥਾਨ।

**کاشانہ** *ਕਾਸ਼ਾਨਾ* : ਝੌਂਪੜੀ; ਕੁੱਲੀ, ਛਪਰ; ਛੋਟਾ ਜਿਹਾ ਘਰ; ਜਾਨਵਰਾਂ/ਪੰਛੀਆਂ ਦਾ ਮਕਾਨ ਜਿਸ ਦੇ ਚਵ੍ਹਾਂ ਪਾਸੇ ਸ਼ੀਸ਼ੇ ਲੱਗੇ ਹੋਣ; ਆਲ੍ਹਣਾ, ਝਰੋਖਾ; ਸਰਦੀਆਂ ਵਿਚ ਰੈਹਣ ਦਾ ਘਰ।

**کاشت** *ਕਾਸ਼ਤ* : ਖੇਤੀਬਾੜੀ; ਬੀਜਣਾ, ਬੀਜਿਆ, ਬਿਜਾਈ।

**کاشتکار** *ਕਾਸ਼ਤਕਾਰ* : ਖੇਤੀ ਕਰਨ ਵਾਲਾ, ਕਿਸਾਨ।

**کاشغر** *ਕਾਸ਼ਗ਼ਰ* : ਤੁਰਕਿਸਤਾਨ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ।

**کاشف** *ਕਾਸ਼ਿਫ਼* : ਖੋਲ੍ਹਣ ਵਾਲਾ; ਪਰਗਟ ਕਰਨ ਵਾਲਾ, ਦੂਰ ਕਰਨ ਵਾਲਾ, ਨੰਗਾ ਕਰਨ ਵਾਲਾ।

**کاشکی** *ਕਾਸ਼ਕੇ* : 'ਵੇਖੋ ਕਾਸ਼ **کاش**'।

**کاشمر** *ਕਾਸ਼ਮਿਰ* : ਤੁਰਕਿਸਤਾਨ ਵਿਚ 'ਤੁਰਸ਼ੀਜ਼' ਦੇ ਨੇੜੇ ਇਕ ਪਿੰਡ ਜਿਥੇ ਜ਼ਰਤੁਸ਼ਤ ਨੇ ਇਕ ਸਰੂ ਦਾ ਬੂਟਾ ਲਾਇਆ ਸੀ; ਖ਼ੁਰਾਸਾਨ ਦੇ ਇਕ ਸ਼ੈਹਰ ਦਾ ਨਾਮ।

**کاشی** *ਕਾਸ਼ੀ* : ਸ਼ੈਹਰ ਕਾਸ਼ਾਨ ਨਾਲ ਸਬੰਧਤ; ਕਾਸ਼ਾਨ ਦਾ ਰੈਹਣ ਵਾਲਾ; ਇਕ ਪਰਕਾਰ ਦੀ ਇੱਟ ਜਾਂ ਠੀਕਰੀ ਜਿਸ ਉੱਤੇ ਚਿਤਰਕਾਰੀ ਕੀਤੀ ਹੁੰਦੀ ਹੈ, ਉਸ ਵਿਚ ਕੱਚ ਦੇ ਟੁਕੜੇ ਕੁੱਟ ਕੇ ਰਲਾਏ ਜਾਂਦੇ ਹਨ ਜਿਸ ਨਾਲ ਓਹ ਚੀਨੀ ਦੇ ਬਰਤਨਾਂ ਵਾਂਗ ਦਿੱਸਣ ਲੱਗ ਜਾਂਦੀ ਹੈ।

**کاشی** *ਕਾਸ਼ੇ* : ਕਾਸ਼ ਕਿ।

**کاظم** *ਕਾਜ਼ਿਮ* : ਗੁੱਸੇ ਨੂੰ ਪੀ ਜਾਣ ਵਾਲਾ; ਹਜ਼ਰਤ ਇਮਾਮ ਜਾਅਫ਼ਰ ਸਾਦਿਕ ਦੀ ਉਪਾਧੀ (ਲਕਬ)।

**کاعب** *ਕਾਇਬ* : ਕੰਵਾਰੀ ਇਸਤਰੀ, ਕੰਜਕ; ਇਸਤਰੀ।

**کاغ** *ਕਾਗ਼* : ਕਾਗ; ਇਕ ਕਾਲੇ ਪੰਛੀ ਦਾ ਨਾਮ, ਕਾਂ, ਕਾਂ ਦੀ ਅਵਾਜ਼; ਕਾਂ-ਕਾਂ; ਨਾਜ਼, ਨਖ਼ਰਾ; ਅੱਗ, ਚੌਪਾਇਆਂ ਦੀ ਜੁਗਾਲੀ।

**کاغکاغ** *ਕਾਗ਼-ਕਾਗ਼* : ਕਾਂ ਦੀ ਅਵਾਜ਼, ਕਾਂ-ਕਾਂ।

**کاغالہ** *ਕਾਗ਼ਾਲਾ* : ਕੁਸਮ ਕਸੁੰਭੜਾ, ਕਸੂ।

**کاغد** *ਕਾਗ਼ਦ* : ਕਾਗਜ਼ ਜਿਸ ਉਤੇ ਲਿਖਿਆ ਜਾਵੇ।

**کاغذ** *ਕਾਗ਼ਜ਼* : (ਕਾਗਦ **کاغد** ਦਾ ਅਰਬੀ ਰੂਪਾਂਤਰ), ਜਿਸ ਉਤੇ ਲਿਖਿਆ ਜਾਂਦਾ ਹੈ ਨਾਮਾ, ਖ਼ਤ, ਪੱਤਰ; ਕਿਬਾਲਾ, ਤਮੱਸਕ, ਟੋਂਬੂ; ਹੁੱਜਤ, ਦਲੀਲ, ਪਰਚਾ, ਪੁਰਜ਼ਾ।

**کاغذِاطفال** *ਕਾਗ਼ਜ਼-ਏ-ਅਤਫ਼ਾਲ*, **کاغذِباد** *ਕਾਗ਼ਜ਼-ਏ-ਬਾਦ*, **کاغذِہوا** *ਕਾਗ਼ਜ਼-ਏ-ਹਵਾ* : ਪਤੰਗ, ਗੁੱਡੀ।

**کاغذِزر** *ਕਾਗ਼ਜ਼-ਏ-ਜ਼ਰ* : ਤਮੱਸਕ, ਟੋਂਬੂ, ਹੁੰਡੀ, ਨੋਟ, ਸੋਨੇ ਦਾ ਪਤਰਾ।

**کاغذیپیرہن** *ਕਾਗ਼ਜ਼ੀ-ਪੈਰਹਨ*, **کاغذیجامہ** *ਕਾਗ਼ਜ਼ੀ-ਜਾਮਾ* : ਕਾਗਜ਼ ਦਾ ਲਿਬਾਸ ਜੋ ਪੁਰਾਤਨ ਸਮਿਆਂ

ਵਿਚ ਫਰਿਆਦੀ ਦਾਦਖਾਹੀ ਲਈ ਪੈਂਹਨਦੇ ਸਨ; ਆਜਜ਼ੀ, ਬੇਚਾਰਗੀ।

**کاغک** ***ਕਾਗਕ*** : ਪਰਸੰਨਤਾ।

**کاف** ***ਕਾਫ਼*** : ਤੇੜ, ਪਾੜ; ਪਾੜਾ ਪਾਉਣ ਵਾਲਾ।

**کاف** ***ਕਾਫ਼*** : ਬਾਜ਼ ਰੱਖਣ ਵਾਲਾ; ਬਾਜ਼ ਰੈਹਣ ਵਾਲਾ; ਬੁੱਢਾ ਉਠ ਜਾਂ ਉਠਣੀ ਜਿਸ ਦੇ ਦੰਦ ਘਸ ਗਏ ਹੋਣ।

**کافر** ***ਕਾਫ਼ਿਰ*** : ਛੁਪਾਉਣ ਵਾਲਾ, ਦੀਨ-ਏ-ਹੱਕ ਨੂੰ ਛਪਾਉਣ ਵਾਲਾ, ਆਪਣੇ ਸਵਾਮੀ ਦੀ ਨਿਆਮਤ ਤੋਂ ਇਨਕਾਰ ਕਰਨ ਵਾਲਾ, ਮੁਨਕਰ,ਬੇਦੀਨ; ਨਾਸ਼ੁਕਰਾ; ਕਿਸਾਨ; ਵੱਡਾ ਦਰਿਆ ਜਾਂ ਵੱਡੀ ਨੈਹਰ; ਜ਼ਾਲਮ, ਬੇਰੈਹਮ, ਢੀਠ; ਹਨੇਰੀ ਰਾਤ।

**کافرِکتابی** ***ਕਾਫ਼ਿਰ-ਏ-ਕਿਤਾਬੀ*** : ਅਹਲ-ਏ-ਕਿਤਾਬ ਵਿਚ ਦੀਨ-ਏ-ਮੁਹੰਮਦੀ ਦਾ ਮੁਨਕਰ; ਈਸਾਈ, ਯਹੂਦੀ ਆਦਿ।

**کافور** ***ਕਾਫ਼ੂਰ*** : ਪਰਸਿੱਧ ਚਿੱਟੀ ਚੀਜ਼; ਕਪੂਰ; ਮੁਸ਼ਕ ਕਾਫ਼ੂਰ; ਦੂਰ, ਗਾਇਬ।

**کافونون** ***ਕਾਫ਼-ਉ-ਨੂਨ*** : (ਸ਼ਬਦ ਕੁਨ 'کن' ਵੱਲ ਸੰਕੇਤ ਹੈ) ਓਹ ਸ਼ਬਦ ਜੋ ਸਾਰੀ ਸਰਿਸ਼ਟੀ ਤੋਂ ਪੈਹਲਾਂ ਰੱਬ ਵਲੋਂ ਬੋਲਿਆ ਗਿਆ, ਇਸ ਦੇ ਕੈਹਣ ਤੇ ਸਾਰੀ ਸ੍ਰਿਸ਼ਟੀ ਹੋਂਦ ਵਿਚ ਆ ਗਈ।

**کافه** ***ਕਾਫ਼ਾ*** : ਸਾਰੇ, ਸਭ।

**کافهٔانام** ***ਕਾਫ਼ਾ-ਏ-ਅਨਾਮ*** : ਸਾਰੇ ਲੋਕ, ਸਭ ਆਦਮੀ, ਜਨ-ਸਮੂਹ।

**کافی** ***ਕਾਫ਼ੀ*** : ਬੱਸ ਕਰਨ ਵਾਲਾ, ਜ਼ਾਮਨ, ਰੱਬ ਦਾ ਇਕ ਨਾਮ; ਸਿਆਣਾ, ਕਰਿੰਦਾ; ਵਿਆਕਰਨ ਦੀ ਇਕ ਪੁਸਤਕ; ਫ਼ਿਕ੍ਹਾ ਦੀ ਇਕ ਕਿਤਾਬ; ਚੋਖਾ, ਢੇਰ ਸਾਰਾ, ਸਾਰਾ।

**کافیه** ***ਕਾਫ਼ੀਯਾ*** : ਵਿਆਕਰਨ (ਇਲਮ-ਏ-ਨਹਵ) ਦੀ ਇਕ ਪੁਸਤਕ; ਕਾਫ਼ੀ ਦਾ ਇਸਤਰੀ-ਲਿੰਗ।

**کاک** ***ਕਾਕ*** : ਖ਼ੁਸ਼ਕ ਰੋਟੀ, ਟਿੱਕੀ, ਰੋਗਨੀ ਕੁਲਚਾ, ਬਿਸਕੁਟ, ਚੌਦ੍ਹਵੀਂ ਦਾ ਚੰਦ, ਮਾੜਾ ਤੇ ਕੰਮਜ਼ੋਰ ਆਦਮੀ ਜਾਂ ਜਾਨਵਰ; ਆਦਮੀ, ਅੱਖ ਦੀ ਪੁਤਲੀ; ਆਜ਼ਰਬਾਈਜਾਨ ਦੇ ਇਕ ਕਿਲ੍ਹੇ ਦਾ ਨਾਮ।

**کاکا** ***ਕਾਕਾ*** : ਵੱਡਾ ਭਰਾ, ਚਾਚਾ, ਪੁਰਾਣਾ ਨੌਕਰ ਜੋ ਘਰ ਵਿਚ ਰੈਂਹਦਾ-ਰੈਂਹਦਾ ਬੁੱਢਾ ਹੋ ਗਿਆ ਹੋਵੇ; ਖ਼ੁਸ਼ਕ ਮੇਵਾ; ਬਸਤਾ।

**کاکل** ***ਕਾਕਿਲ*** : ਪਾਣੀ ਵਿਚ ਉਗੇ ਹੋਏ ਫੁੱਲ।

**کاکل** ***ਕਾਕੁਲ*** : ਮੱਥੇ ਤੇ ਲਮਕਦੇ ਸਿਰ ਦੇ ਵਾਲ, ਲਿਟਾਂ, ਜ਼ੁਲਫ਼ਾਂ।

**کاکلِشمع** ***ਕਾਕੁਲ-ਏ-ਸ਼ਮਅ*** : ਦੀਵੇ ਦਾ ਧੂੰਆਂ।

**کاکلِصبح** ***ਕਾਕੁਲ-ਏ-ਸੁਬਹ*** : ਸਵੇਰ।

**کاکو** ***ਕਾਕੂ*** : ਮਾਮਾ; ਜ਼ੁੱਹਾਕ ਦਾ ਪੋਤਰਾ, ਜਿਸ ਨੂੰ ਮਿਨੂਚਿਹਰ ਨੇ ਮਾਰਿਆ ਸੀ।

**کاکوش** ***ਕਾਕੋਸ਼*** : ਬਨਫ਼ਸ਼ਾ।

**کاگل** ***ਕਾਗਲ*** : ਕਾਨੀ, ਕਲਮ।

**کالا/کاله** ***ਕਾਲਾ*** : ਮਾਲ-ਮਤਾਅ; ਅਸਬਾਬ, ਰਾਸ ਪੂੰਜੀ; ਸ਼ਤਰੰਜ ਦੇ ਮੋਹਰੇ, ਰੂੰ ਦਾ ਗੋਹੜਾ।

**کالادان** ***ਕਾਲਾਦਾਨ*** : ਕੱਤਣੀ, ਪੱਛੀ, ਗੋਹੜੇ ਰੱਖਣ ਦੀ ਟੋਕਰੀ।

**کالبد** ***ਕਾਲਬੁਦ*** : ਤਨ, ਸਰੀਰ; ਸੱਚਾ, ਢਾਂਚਾ।

**کالسکه** ***ਕਾਲਸਕਾ*** : ਬੱਘੀ; ਗੱਡੀ।

**کام** ***ਕਾਮ*** : ਮੰਤਵ, ਪਰਯੋਜਨ, ਮਨੋਰਥ; ਮੂੰਹ, ਤਾਲੂ।

**کامبخش** ***ਕਾਮਬਖ਼ਸ਼*** : ਮਨ ਦੀ ਇੱਛਾਪੂਰਨ ਕਰਨ ਵਾਲਾ, ਇੱਛਾਪੂਰਕ; ਔਰੰਗਜ਼ੇਬ ਦੇ ਸਭ ਤੋਂ ਛੋਟੇ ਪੁੱਤਰ ਦਾ ਨਾਮ।

**کامدل** ***ਕਾਮ ਦਿਲ*** : ਮਸ਼ੂਕ, ਪਿਆਰਾ, ਮੈਹਬੂਬ।

**کامران** ***ਕਾਮਰਾਨ*** : ਕਾਮਯਾਬ, ਵੱਡੇ ਇਕਬਾਲ ਵਾਲਾ; ਬਖ਼ਤਾਵਰ; ਅਕਬਰ ਦੇ ਚਾਚੇ ਦਾ ਨਾਮ; ਕਿਸਮਤ ਵਾਲਾ, ਸੁਭਾਗਾ।

**کامرانی** ***ਕਾਮਰਾਨੀ*** : ਕਾਮਯਾਬੀ, ਸਫਲਤਾ; ਪਰਸੰਨਤਾ, ਖ਼ੁਸ਼ਹਾਲੀ, ਚੰਗੀ

ਕਿਸਮਤ; ਸ਼ਾਹੀ, ਪਾਤਸ਼ਾਹੀ।

**کامروا** ***ਕਾਮਰਵਾ*** : ਕਾਮਯਾਬ, ਸਫਲ।

**کامکار** ***ਕਾਮਕਾਰ*** : ਲਾਲ ਸੂਹਾ ਗੁਲਾਬ।

**کامکر** ***ਕਾਮਕਰ,*** **کامگار** ***ਕਾਮਗਾਰ*** : ਕਾਮਯਾਬ, ਸਫਲ, ਬਾਮੁਰਾਦ; ਵੱਡੇ ਇਕਬਾਲ ਵਾਲਾ; ਸ਼ਕਤੀਸ਼ਾਲੀ; ਪਰਸੰਨ।

**کامگاری** ***ਕਾਮਗਾਰੀ*** : ਸਫਲਤਾ; ਪਰਸੰਨਤਾ।

**کامل** ***ਕਾਮਿਲ*** : ਪੂਰਾ ਸੂਰਾ (ਆਦਮੀ), ਪੂਰਨ, ਸਾਰਾ, ਕੁਲ; ਮਾਹਰ, ਕਾਰੀਗਰ, ਪੌਹੰਚਿਆ ਹੋਇਆ।

**کاملالتواریخ** ***ਕਾਮਿਲੁਤੱਵਾਰੀਖ਼*** : ਇਕ ਪਰਸਿੱਧ ਇਤਹਾਸਕ ਪੁਸਤਕ ਦਾ ਨਾਮ।

**کاملعیار** ***ਕਾਮਿਲ ਅਯਾਰ*** : ਖਰਾ, ਖਾਲਸ, ਅਤਿਅੰਤ ਵਧੀਆ ਚਾਲ ਚਲਣ, ਮਿਆਰ ਦੇ ਮੁਤਾਬਕ।

**کامناکام** ***ਕਾਮ-ਨਾਕਾਮ*** : ਬੇਸ਼ਕ; ਕਿਵੇਂ ਨਾ ਕਿਵੇਂ।

**کامیاب** ***ਕਾਮਯਾਬ*** : ਜਿਸ ਦਾ ਮਤਲਬ ਪੂਰਾ ਹੋ ਗਿਆ ਹੋਵੇ, ਜਿਸ ਦੀ ਮੁਰਾਦ ਪੂਰੀ ਹੋ ਗਈ ਹੋਵੇ, ਫਤੇਹਮੰਦ।

**کامیابی** ***ਕਾਮਯਾਬੀ*** : ਸਫਲਤਾ, ਮੰਤਵ-ਪੂਰਤੀ; ਖ਼ੁਸ਼ਹਾਲੀ।

**کان** ***ਕਾਨ*** : ਖਾਣ; ਸਰੋਤ, ਖੁਦਾਈ, ਪੁਟਾਈ।

**کانی** ***ਕਾਨੀ*** : ਖਾਣ ਨਾਲ ਸਬੰਧਤ।

**کانون** ***ਕਾਨੂੰਨ*** : ਅੰਗੀਠੀ, ਚੁੱਲ੍ਹਾ, ਭੱਠੀ; ਆਤਸ਼ਦਾਨ, ਅੱਗ ਪਾਉਣ ਵਾਲਾ ਪਿਆਲਾ; ਰੂਮੀ ਸਾਲ ਦੇ ਦੋ ਮਹੀਨਿਆਂ ਦੇ ਨਾਮ।

**کاو** ***ਕਾਵ*** : ਖੋਦਣ ਜਾਂ ਪੁੱਟਣ ਦੀ ਕਿਰਿਆ, ਤਫ਼ਤੀਸ਼, ਨਿਰੀਖਣ, ਖੋਜ , ਢੂੰਡ, ਤਲਾਸ਼।

**کاوکاو** ***ਕਾਵ ਕਾਵ*** : ਤਲਾਸ਼, ਭਾਲ; ਤਫ਼ਤੀਸ਼; ਤਕਲੀਫ਼।

**کاوانیدرفش** ***ਕਾਵਾਨੀ ਦਿਰਫ਼ਸ਼,*** **کاویاندرفش** ***ਕਾਵਯਾਨ ਦਿਰਫ਼ਸ਼,*** **کاویانیدرفش** ***ਕਾਵਯਾਨੀ ਦਿਰਫ਼ਸ਼*** : ਓਹ ਝੰਡਾ ਜੋ ਕਾਵਾ-ਲੁਹਾਰ ਨੇ ਜ਼ਾਲਮ ਜ਼ੱਹਾਕ ਦੇ ਵਿਰੁੱਧ ਬਗ਼ਾਵਤ ਵਜੋਂ ਬੁਲੰਦ ਕੀਤਾ ਸੀ।

**کاورس** ***ਕਾਵਰਸ*** : (= ਗਾਵਰਸ **گاورس**) ਇਕ ਪਰਸਿੱਧ ਅਨਾਜ।

**کاورسه** ***ਕਾਵਰਸਾ*** : ਚੀਣੇ ਵਰਗੀ ਛੋਟੀ ਚੀਜ਼।

**کاورسهکاری** ***ਕਾਵਰਸਾਕਾਰੀ*** : ਮੀਨਾਕਾਰੀ।

**کاوس** ***ਕਾਊਸ*** : ਈਰਾਨ ਦੇ ਪਰਸਿੱਧ ਬਾਦਸ਼ਾਹ ਦਾ ਨਾਮ।

**کاوش** ***ਕਾਵਿਸ਼*** : ਤਾਲਾਸ਼, ਖੋਜ, ਢੂੰਡ, ਪੁੱਟਣਾ, ਕੁਰੇਦਣਾ, ਤਫ਼ਤੀਸ਼; ਨਿਰੀਖਣ।

**کاوه** ***ਕਾਵਾ*** : ਈਰਾਨ ਦੇ ਉਸ ਲੁਹਾਰ ਦਾ ਨਾਮ, ਜਿਸ ਨੇ ਜ਼ੱਹਾਕ ਦੇ ਜ਼ੁਲਮ ਦੇ ਖ਼ਿਲਾਫ਼ ਬਗ਼ਾਵਤ ਕਰਕੇ ਉਸ ਨੂੰ ਮਾਰ ਦਿੱਤਾ ਸੀ ਤੇ ਉਸ ਦੀ ਥਾਂ ਫ਼ਰੀਦੂਨ ਨੂੰ ਬਾਦਸ਼ਾਹ ਬਣਾ ਦਿੱਤਾ ਸੀ।

**کاه** ***ਕਾਹ*** : ਘਾਹ, ਸੁੱਕਾ ਘਾਹ, ਕਾਹੀ; ਘਾਟਾ।

**کاهدردهانگرفتن** ***ਕਾਹ ਦਰ ਦਹਾਨ ਗਰਿਫ਼ਤਨ*** : ਮੂੰਹ ਵਿਚ ਘਾਹ ਲੈਣਾ; ਆਜਜ਼ੀ ਕਰਨਾ, ਅਮਾਨ ਮੰਗਣਾ; ਜਾਨ ਬਖ਼ਸ਼ੀ ਲਈ ਮਿੰਨਤ ਕਰਨਾ।

**کاهربا** ***ਕਾਹਰੁਬਾ,*** **کهربا** ***ਕਹਰੁਬਾ*** : ਅਕੀਕ; ਅਖਰੋਟ ਦੀ ਗੂੰਦ, ਇਕ ਪਰਕਾਰ ਦੀ ਪੀਲੀ ਗੂੰਦ ਜਿਸ ਦੀ ਏਹ ਖ਼ਾਸੀਅਤ ਹੈ ਕਿ ਜੇ ਉਸ ਨੂੰ ਕੱਪੜੇ ਜਾਂ ਚਮੜੇ 'ਤੇ ਰਗੜ ਕੇ ਘਾਹ ਦੇ ਤੀਲੇ ਦੇ ਸਾਮ੍ਹਣੇ ਲਿਆਈਏ ਤਾਂ ਓਹ ਚੁੰਬਕ ਪੱਥਰ ਵਾਂਗ ਉਸ ਨੂੰ ਚੁੱਕ ਲੈਂਦੀ ਹੈ।

**کاهکشان** ***ਕਾਹਕਸ਼ਾਂ,*** **کهکشان** ***ਕਹਕਸ਼ਾਂ*** : =ਕਾਹ+ਕਸ਼ਾਂ ਭਾਵ ਘਾਹ ਖਿੱਚਣਾ ਜਾਂ ਘਸੀਟਣਾ; ਅਸਮਾਨ ਉਤੇ ਰਾਤ ਵੇਲੇ ਚਿੱਟੀ ਲੰਮੀ ਲੀਕ ਜੋ ਇਸ ਤਰ੍ਹਾਂ ਦਿਸਦੀ ਹੈ, ਜਿਵੇਂ ਧਰਤ ਉਤੇ ਘਾਹ ਘਸੀਟਣ ਨਾਲ ਪੈ ਗਈ ਹੋਵੇ, ਵਾਸਤਵ ਵਿਚ ਏਹ ਬੌਹਤ ਸਾਰੇ ਤਾਰਿਆਂ ਦਾ ਸਮੂਹ ਹੈ ਜੋ ਇਸ ਤਰ੍ਹਾਂ ਨਜ਼ਰ ਆਉਂਦਾ ਹੈ, ਭਾਵ ਬੌਹਤ ਸਾਰੇ ਛੋਟੇ-ਛੋਟੇ ਤਾਰਿਆਂ ਦੀ ਕਤਾਰ ਜੇਹੜੀ ਹਨੇਰੀ ਰਾਤ ਵਿਚ ਅਕਾਸ਼ ਤੇ ਸੜਕ ਵਾਂਗ ਵਿਖਾਈ ਦਿੰਦੀ ਹੈ।

**کاہگل** ***ਕਾਹ-ਗਿਲ, کہگل ਕਹਗਿਲ*** : ਮਿੱਟੀ ਤੇ ਤੂੜੀ ਰਲਾ ਕੇ ਕੰਧਾਂ ਜਾਂ ਛੱਤਾਂ ਲਿਪਣ ਲਈ ਬਣਾਇਆ ਗਾਰਾ।

**کاہل** ***ਕਾਹਿਲ*** : ਸੁਸਤ, ਢਿੱਲਾ, ਨਿਕੰਮਾ; ਕੰਮਚੋਰ, ਬੀਮਾਰ, ਅੱਧਖੜ।

**کاہلی** ***ਕਾਹਿਲੀ*** : ਸੁੱਸਤੀ; ਢਿੱਲ; ਨਿਕੰਮਾਪਣ; ਬੀਮਾਰੀ।

**کاہن** ***ਕਾਹਿਨ*** : ਫਾਲ ਦੱਸਣ ਵਾਲਾ, ਜਿੰਨਾਂ ਭੂਤਾਂ ਨੂੰ ਹਾਜ਼ਰ ਕਰਨ ਵਾਲਾ; ਰੱਮਾਲ; ਸਿਆਣਾ, ਓਹ ਆਦਮੀ ਜਿਸ ਦੇ ਅਧੀਨ ਜਿੰਨ ਭੂਤ ਹੋਣ।

**کاہو** ***ਕਾਹੂ*** : ਇਕ ਪਰਸਿੱਧ ਦਵਾ ਦਾ ਨਾਮ, ਸਲਾਦ; ਇਕ ਪਰਕਾਰ ਦਾ ਸਾਗ ਤੇ ਉਸ ਦਾ ਬੀਜ।

**کائنات** ***ਕਾਇਨਾਤ*** : ਸ੍ਰਿਸ਼ਟੀ, ਸੰਸਾਰ, ਜਾਇਦਾਦ, ਰਾਸ, ਪੂੰਜੀ, ਕੀਮਤ, ਮੁੱਲ; ਹਕੀਕਤ, ਰੱਬ ਦੀ ਖ਼ਲਕਤ।

**کائن وماکان** ***ਕਾਇਨ-ਉ-ਮਾਕਾਨ*** : ਮਖ਼ਲੂਕਾਤ, ਭੂਤ ਤੇ ਭਵਿਖ ਦੀ ਮਖ਼ਲੂਕ।

**کباب** ***ਕਬਾਬ*** : ਸੀਖਾਂ ਤੇ ਚੜ੍ਹਾ ਕੇ ਕੋਲਿਆਂ 'ਤੇ ਭੁੰਨੇ ਹੋਏ ਕੀਮੇ ਜਾਂ ਗੋਸ਼ਤ ਦੇ ਟੁਕੜੇ; ਭੁਨਿੰਆ ਹੋਇਆ ਮਾਸ; ਘਿਓ ਵਿਚ ਤਲੀਆਂ ਹੋਈਆਂ ਕੀਮੇ ਦੀਆਂ ਟਿੱਕੀਆਂ।

**کبابِ شامی** ***ਕਬਾਬ-ਏ-ਸ਼ਾਮੀ*** : ਕਬਾਬ ਦੀ ਇਕ ਕਿਸਮ, ਮੁਲਕ ਸ਼ਾਮ ਦਾ ਇਕ ਪਰਸਿੱਧ ਕਬਾਬ।

**کبابِ ہندی** ***ਕਬਾਬ-ਏ-ਹਿੰਦੀ*** : ਇਕ ਪਰਕਾਰ ਦਾ ਕਬਾਬ ਜਿਸ ਦਾ ਰੰਗ ਕਾਲਾ ਹੁੰਦਾ ਹੈ।

**کبابی** ***ਕਬਾਬੀ*** : ਭੁੰਨਣਯੋਗ; ਕਬਾਬ ਭੁੰਨਣ ਵਾਲਾ, ਕਬਾਬ ਬਣਾ ਕੇ ਵੇਚਣ ਵਾਲਾ, ਕਬਾਬ ਨਾਲ ਸਬੰਧਤ।

**کبار** ***ਕਿਬਾਰ*** : (ਕਬੀਰ کبیر ਦਾ ਬੌਹਵਚਨ) ਵੱਡੇ ਵਿਅਕਤੀ; ਬਜ਼ੁਰਗ।

**کبار/کباز** ***ਕੁਬਾਰ/ਕੁਬਾਜ਼*** : ਬੌਹਤ ਵੱਡਾ, ਬਜ਼ੁਰਗ ਆਦਮੀ।

**کبتر** ***ਕਬਤਰ*** : ਕਬੂਤਰ।

**کبر** ***ਕਿਬਰ*** : ਵੱਡਾ ਹੋਣਾ, ਬਜ਼ੁਰਗ ਹੋਣਾ, ਬੁੱਢਾ ਹੋਣਾ, ਬੁਢਾਪਾ, ਬਜ਼ੁਰਗੀ, ਘਮੰਡ।

**کبرا** ***ਕੁਬਰਾ*** : (ਕਬੀਰ کبیر ਦਾ ਬੌਹਵਚਨ) ਬਜ਼ੁਰਗ ਲੋਕ; ਵੱਡੇ ਆਦਮੀ।

**کبریا** ***ਕਿਬਰੀਯਾ*** : ਅਜ਼ਮਤ, ਬਜ਼ੁਰਗੀ; ਵਡਿਆਈ; ਘਮੰਡ, ਅੱਲਾਹ ਦਾ ਇਕ ਨਾਮ।

**کبک** ***ਕਬਕ*** : ਚਕੋਰ, ਇਕ ਪਰਕਾਰ ਦਾ ਤਿੱਤਰ ਜਿਸ ਦਾ ਸਿਰ ਅਤੇ ਪੰਜੇ ਲਾਲ ਹੁੰਦੇ ਹਨ, ਇਸ ਦੀ ਚਾਲ ਨੂੰ ਮਸ਼ੂਕ ਦੀ ਚਾਲ ਨਾਲ ਤੁਲਨਾ ਦਿੱਤੀ ਜਾਂਦੀ ਹੈ; ਹਥੇਲੀ, ਤਲੀ।

**کبوب** ***ਕਬੂਬ*** : ਚੀਚਕ, ਮਾਤਾ।

**کبوتر** ***ਕਬੂਤਰ*** : ਇਕ ਪਰਸਿੱਧ ਪੰਛੀ।

**کبوتر باز** ***ਕਬੂਤਰਬਾਜ਼*** : ਕਬੂਤਰ ਰੱਖਣ ਵਾਲਾ, ਮੱਕਾਰ।

**کبود** ***ਕਬੂਦ*** : ਨੀਲਾ, ਅਸਮਾਨੀ ਰੰਗ।

**کبودی** ***ਕਬੂਦੀ*** : ਨੀਲਤਣ, ਕਬੂਦ ਨਾਲ ਸਬੰਧਤ।

**کبیدہ** **ਕਬੀਦਾ** : ਦੋਹਰਾ ਕੀਤਾ ਹੋਇਆ; ਟੁਕੜੇ ਕੀਤਾ ਹੋਇਆ, ਤੋੜਿਆ ਹੋਇਆ, ਫ਼ਿਕਰਮੰਦ; ਉਦਾਸ-ਚਿੱਤ।

**کبیر** ***ਕਬੀਰ*** : ਵੱਡਾ, ਬਜ਼ੁਰਗ।

**کبیرہ** ***ਕਬੀਰਾ*** : ਵੱਡੀ ਚੀਜ਼।

**کپان** ***ਕੱਪਾਨ*** : ਤੱਕੜ, ਵੱਡੀ ਤੱਕੜੀ, ਜਿਸ ਨਾਲ ਲੱਕੜਾਂ ਜਾਂ ਬੋਰੀਆਂ ਤੋਲੀਆਂ ਜਾਂਦੀਆਂ ਹਨ।

**کپر** ***ਕੱਪਰ*** : ਛੱਪਰ।

**کپری** ***ਕੱਪਰੀ*** : ਛੱਪਰੀ, ਛੰਨ, ਝੁੱਗੀ।

**کپی** ***ਕਪੀ, کپی ਕੱਪੀ*** : ਕਾਲਾ ਬਾਂਦਰ।

**کت** ***ਕਤ*** : ਕਮਜ਼ੋਰੀ ਦੀਆਂ ਨਿਸ਼ਾਨੀਆਂ, ਗਸ਼ੀ ਪੈਣ ਦੀ ਹਾਲਤ, ਸ਼ਾਹੀ ਤਖ਼ਤ, ਹਿੰਦੁਸਤਾਨ ਦੇ ਬਾਦਸ਼ਾਹਾਂ ਦਾ ਤਖ਼ਤ, ਤਖ਼ਤਾ; ਮੰਜੀ, ਨਾਲੀ, ਸੂਆ।

**کتاب** ***ਕਿਤਾਬ*** : ਲਿਖਣਾ; ਲਿਖਿਆ ਹੋਇਆ; ਖਤ, ਪੱਤਰ, ਹੁਕਮ, ਹੁਕਮਨਾਮਾ, ਅਨੁਮਾਨ, ਪੋਥੀ; ਪੁਸਤਕ।

**کتاب‌مجید** ***ਕਿਤਾਬ-ਏ-ਮਜੀਦ,*** **کتابِ‌مقدس** ***ਕਿਤਾਬ-ਏ-ਮੁਕੱਦਸ*** : ਕੁਰਾਨ ਸ਼ਰੀਫ਼।

**کتابی** ***ਕਿਤਾਬੀ*** : ਕਿਤਾਬ ਨਾਲ ਸਬੰਧਤ, ਕਿਤਾਬ ਵਾਲਾ; ਪੁਸਤਕ (ਕਿਤਾਬ) ਨਾਲ ਸਬੰਧਤ।

**کتاب** ***ਕੁਤਾਬ*** : (ਕਾਤਿਬ ਦਾ ਬੌਹਵਦਨ) ਲਿਖਣ ਵਾਲੇ, ਲਿਪੀਕਾਰ।

**کتاب** ***ਕੁੱਤਾਬ*** : ਮਦਰਸਾ, ਪਾਠਸ਼ਾਲਾ।

**کتابت** ***ਕਿਤਾਬਤ*** : ਲਿਖਤ, ਲਿਖਾਈ; ਖ਼ਤ, ਚਿੱਠੀ, ਪੱਤਰ; ਨਕਲ ਨਵੀਸੀ।

**کتابہ** ***ਕਿਤਾਬਾ*** : ਓਹ ਇਬਾਰਤ ਜੇਹੜੀ ਮਸਜਦ, ਮਕਬਰੇ ਜਾਂ ਕਿਸੇ ਇਮਾਰਤ ਉਤੇ ਲਿਖੀ ਜਾਂਦੀ ਹੈ ਜਾਂ ਪਥਰ ਉਤੇ ਉਕਰੀ ਜਾਂਦੀ ਹੈ, ਕਤਬਾ।

**کتارہ** ***ਕਤਾਰਾ*** : ਕਟਾਰ, ਕਟਾਰੀ; ਤਲਵਾਰ ਦੀ ਸ਼ਕਲ ਦਾ ਖ਼ੰਜਰ।

**کتان** ***ਕਤਾਨ,*** **کتان** ***ਕੱਤਾਨ*** : ਅਲਸੀ; ਇਕ ਪਰਕਾਰ ਦਾ ਬਰੀਕ ਕਪੜਾ ਜਿਸ ਬਾਰੇ ਕੈਂਹਦੇ ਹਨ ਕਿ ਜੇਕਰ ਓਹ ਚੰਦ ਸਾਮ੍ਹਣੇ ਰਖਿਆ ਜਾਵੇ ਤਾਂ ਓਹ ਪਾਟ ਜਾਂਦਾ ਹੈ।

**کتب** ***ਕੁਤਬ*** : (ਕਿਤਾਬ **کتاب** ਦਾ ਬੌਹਵਚਨ) ਕਿਤਾਬਾਂ, ਪੁਸਤਕਾਂ।

**کتبہ** ***ਕਤਬਾ*** : (ਕਾਤਿਬ **کاتب** ਦਾ ਬੌਹਵਚਨ) ਲਿਖਣ ਵਾਲੇ, ਲਿਖਾਰੀ।

**کتخدا** ***ਕਤਖ਼ੁਦਾ*** : ਅਸਲ ਵਿਚ 'ਕਦਾਖੁਦਾ' **کداخدا** ਭਾਵ ਘਰ ਦਾ ਮਾਲਕ ਹੈ, ਘਰ ਵਾਲਾ; ਵਿਆਹਿਆ ਹੋਇਆ, ਬੀਵੀ ਵਾਲਾ, ਲਾਇਕ, ਸਤਕਾਰਯੋਗ।

**کتخدائی** ***ਕਤਖ਼ੁਦਾਈ*** : ਵਿਆਹ, ਸ਼ਾਦੀ, ਨਿਕਾਹ।

**کترہ** ***ਕਤਰਾ*** : ਰੇਜ਼ਾ-ਰੇਜ਼ਾ, ਪਾਰਾ-ਪਾਰਾ; ਫ਼ਜ਼ੂਲ ਗੱਲਾਂ; ਗਾਲ੍ਹਾਂ; ਮੰਦਾ ਚੰਗਾ ਬੋਲ ਬੁਲਾਰਾ।

**کتف** ***ਕਤਫ,*** **کتف** ***ਕਿਤਫ਼*** : ਕੰਧਾ, ਮੋਢਾ।

**کتک** ***ਕੁਤਕ*** : ਮੋਟਾ ਡੰਡਾ, ਸਲੋਤਰ, ਸੋਟਾ, ਕਲੰਦਰਾਂ ਦਾ ਡੰਡਾ, ਗਤਕਾ।

**کتکہ** ***ਕੁਤਕਾ*** : ਭੰਗ ਘੋਟਣ ਵਾਲਾ ਸੋਟਾ, ਮੂਸਲ।

**کتگار** ***ਕਤਗਾਰ,*** **کتگر** ***ਕਤਗਰ*** : ਤਰਖਾਣ।

**کتیب** ***ਕਿਤੇਬ*** : (ਕਿਤਾਬ **کتاب** ਦਾ ਰੂਪਾਂਤਰ) ਪੁਸਤਕ; ਸਾਮੀ ਧਰਮ ਗਰੰਥ।

**کتیرا** ***ਕਿਤੀਰਾ*** : ਇਕ ਪਰਕਾਰ ਦੀ ਪਰਸਿੱਧ ਚਿੱਟੀ ਗੂੰਦ, ਕਤੀਰਾ ਗੂੰਦ।

**کثافت** ***ਕਸਾਫ਼ਤ*** : ਇੱਕਠਾ ਹੋਣਾ; ਗਾੜ੍ਹਾ ਹੋਣਾ; ਗਾੜ੍ਹਾਪਣ, ਮੁਟਾਈ, ਸੰਘਣਾਪਣ, ਮੈਲ।

**کثرت** ***ਕਸਰਤ*** : ਜ਼ਿਆਦਾ ਹੋਣਾ; ਬੌਹਲਤਾ; ਭੀੜ, ਇੱਕਠ।

**کثف** ***ਕਸਫ਼*** : ਭੀੜ, ਇੱਕਠ।

**کثیر** ***ਕਸੀਰ*** : ਜ਼ਿਆਦਾ, ਬੌਹਤ, ਵਧੇਰੇ।

**کثیف** ***ਕਸੀਫ਼*** : ਗੰਦਾ; ਮੈਲਾ, ਨਾਪਾਕ, ਮੋਟਾ, ਗਾੜ੍ਹਾ।

**کج** ***ਕਜ*** : ਟੇਢਾ, ਵਿੰਗਾ, ਤਿਰਛਾ, ਆਡਾ; ਕੁੱਬਾ, ਝੁਕਿਆ ਹੋਇਆ।

**کج‌چشم** ***ਕਜ-ਚਸ਼ਮ*** : ਭੈਂਗਾ, ਟੀਰਾ।

**کج‌رفتار** ***ਕਜ-ਰਫ਼ਤਾਰ*** : ਟੇਢਾ ਤੁਰਨ ਵਾਲਾ।

**کج‌رو** ***ਕਜ-ਰੌ*** : ਬੇਗੁਰਾ; ਮੱਕਾਰ।

**کج‌روی** ***ਕਜ-ਰਵੀ*** : ਟੇਢੀ ਚਾਲ ਚੱਲਣਾ; ਉਲਟੇ ਰਸਤੇ ਚੱਲਣਾ; ਮੱਕਾਰੀ, ਫਰੇਬ।

**کج‌کلاہ** ***ਕਜ-ਕੁਲਾਹ*** : ਟੇਢੀ ਟੋਪੀ ਵਾਲਾ; ਮਸ਼ੂਕ, ਮੈਹਬੂਬ।

**کج‌مج** ***ਕਜ ਮਜ*** : ਨਿਰਾਰਥਕ ਸ਼ਬਦ ਬੋਲਣ ਵਾਲਾ; ਊਲ ਜਲੂਲ ਬਕਣ ਵਾਲਾ; ਜਿਸ ਨੂੰ ਗੱਲ ਕਰਨ ਦਾ ਚੱਜ ਨਾ ਹੋਵੇ, ਤੋਤਲਾ।

**کجی** ***ਕਜੀ*** : ਟੇਢਾਪਣ।

**کج** ***ਕੁਜ*** : ਇਕ ਪਰਕਾਰ ਦੀ ਜੜੀ ਬੂਟੀ (ਘਾਹ) ਜਿਸ ਨੂੰ ਟੁੱਟੀ ਹੋਈ ਬਾਂਹ 'ਤੇ ਬੰਨ੍ਹਣ ਨਾਲ ਅਰਾਮ ਆ ਜਾਂਦਾ ਹੈ; ਚਿੱਟਾ ਮੋਹਰਾ।

**کج** ***ਕਿਜ*** : ਇਕ ਪਰਕਾਰ ਦਾ ਕੀਮਤੀ ਰੇਸ਼ਮ, ਆਂਕੜਾ, ਦੁਸ਼ਮਣ ਦੀ ਬੇੜੀ ਨੂੰ ਆਪਣੇ ਵੱਲ ਖਿੱਚ ਲੈਣ ਵਾਲਾ ਆਂਕੜਾ।

کجا **ਕੁਜਾ** : ਕਿਥੇ, ਕਿਸ ਥਾਂ; ਹਰ ਥਾਂ, ਜਿਥੇ ਕਿਥੇ; ਕੀ; ਕਦੋਂ, ਕਦ।

کجاوه **ਕਜਾਵਾ** : ਊਠ ਦੀ ਕਾਠੀ, ਹੌਦਾ।

کجک **ਕਜਕ** : ਹਾਥੀ ਨੂੰ ਚਲਾਉਣ ਵਾਲਾ ਅੰਕਸ; ਨਗਾਰਾ ਵਜਾਉਣ ਦੀ ਚੋਬ (ਛਟੀ)।

کجکول **ਕਜਕੌਲ,** کجکول **ਕਜਕੂਲ** : ਕਸ਼ਕੌਲ, ਕਚਕੂਲ; ਭਿਖਿਆ ਮੰਗਣ ਦਾ ਠੂਠਾ।

کجیم **ਕਜੀਮ,** کجین **ਕਜੀਨ** : ਪਾਖਰ, ਘੋੜੇ ਦੀ ਜ਼ਿਰਾ ਜੋ ਜੰਗ ਵੇਲੇ ਉਸ ਦੇ ਸਰੀਰ ਨੂੰ ਸੁਰੱਖਿਅਤ ਰੱਖਣ ਲਈ ਪਾਈ ਜਾਂਦੀ ਹੈ।

کچری **ਕਿਚਰੀ** : (ਖਿਚੜੀ ਦਾ ਫ਼ਾਰਸੀ ਰੂਪਾਂਤਰ) ਖਿਚੜੀ।

کچک **ਕੁਚਕ** : ਪਿੱਸੂ।

کچکول **ਕਚਕੂਲ** : ਭਿਖਾਰੀਆਂ ਦਾ ਮੰਗਣ ਵਾਲਾ ਠੂਠਾ।

کچل **ਕਚਲ** : ਗੰਜਾ; ਟੇਢਾ, ਕੁੱਬਾ, ਕੁਰਸੀਨੁਮਾ (ਟੇਢੀਆਂ) ਲੱਤਾਂ ਵਾਲਾ।

کچه **ਕਚਾ** : ਛੱਲਾ, ਡੋਈ, ਮਾਸ ਟੰਗਣ ਵਾਲੀ ਖੂੰਟੀ।

کچه‌بازی **ਕਚਾਬਾਜ਼ੀ** : ਮੁੰਦਰੀ ਛੱਲੇ ਦੀ ਖੇਡ।

کچه‌گل‌کردن **ਕਚਾ ਗੁਲ ਕਰਦਨ** : ਭੇਦ ਖੁਲ੍ਹ ਜਾਣਾ।

کچیر/کچیرده **ਕਚੀਰ/ਕਚੀਰਦਾ** : ਮੁਖੀ, ਨੇਤਾ।

کحل **ਕੁਹਲ** : ਸੁਰਮਾ, ਕੱਜਲ।

کحلی **ਕੁਹਲੀ** : ਕੁਹਲ (ਸੁਰਮਾ) ਨਾਲ ਸਬੰਧਤ, ਸੁਰਮਈ ਰੰਗ; ਕਾਲਾ ਰੰਗ, ਇਕ ਅਤਿ ਬਰੀਕ ਕਾਲਾ ਕੱਪੜਾ।

کحلی‌چرخ **ਕੁਹਲੀ ਚਰਖ਼** : ਪੈਹਲਾ ਅਸਮਾਨ; ਅਸਮਾਨ ਦੀ ਸਿਆਹੀ; ਰਾਤ ਦੀ ਹਨੇਰੀ।

کحیله **ਕੁਹੀਲਾ** : ਕਾਹਜ਼ਬਾਨ; ਗਾਉਜ਼ਬਾਨ ਜੋ ਇਕ ਪਰਸਿੱਧ ਦਵਾ ਹੈ।

کخ **ਕੁਖ਼** : ਘਾਹ, ਕੱਖ ਕੰਡਾ, ਬੋਰੀਆਂ ਬਣਾਉਣ ਵਾਲਾ ਘਾਹ; ਫੁੱਲਾਂ ਨੂੰ ਲਗਣ ਵਾਲਾ ਕੀੜਾ; ਡਰਾਉਣੀ ਸ਼ਕਲ ਜਿਸ ਨਾਲ ਬੱਚਿਆਂ ਨੂੰ ਡਰਾਇਆ ਜਾਂਦਾ ਹੈ, ਡਰਨਾ; ਮਖੌਟਾ।

کخته **ਕੁਖ਼ਤਾ** : ਅੱਗ ਦੀ ਲਾਟ; ਭੰਬੂਕਾ।

کخج/کخچ **ਕੁਖ਼ਜ/ਕੁਖ਼ਚ** : ਇਕ ਪਰਕਾਰ ਦੀ ਘਾਹ ਜਿਸ ਨਾਲ ਝਾੜੂ ਬਣਾਏ ਜਾਂਦੇ ਹਨ ਅਤੇ ਅੱਗ ਬਾਲੀ ਜਾਂਦੀ ਹੈ, ਬੱਬੜ, ਬਗੜ।

کد **ਕਦ** : (ਕਦਾ کده ਦਾ ਸੰਖਿਪਤ ਰੂਪ) ਘਰ, ਮਕਾਨ, ਮਹੱਲਾ।

کدبانو **ਕਦ–ਬਾਨੋ** : ਘਰ ਦੀ ਮਾਲਕਣ, ਬੇਗਮ, ਬੀਵੀ।

کدخدا **ਕਦ–ਖ਼ੁਦਾ** : ਘਰ ਦਾ ਮਾਲਕ, ਵਿਆਹਿਆ ਹੋਇਆ, ਘਰ-ਗਰੈਹਸਥੀ, ਬਾਦਸ਼ਾਹ; ਪਿੰਡ ਦਾ ਚੌਧਰੀ।

کدخدائی **ਕਦ–ਖ਼ੁਦਾਈ** : ਵਿਆਹ, ਸ਼ਾਦੀ, ਨਿਕਾਹ।

کدام **ਕੁਦਾਮ** : ਕੋਣ; ਕੇਹੜਾ ; ਕੀ ਚੀਜ਼।

کدامی **ਕੁਦਾਮੀ** : ਕੌਣ, ਕੇਹੜੀ; ਕੇਹੜੀ ਚੀਜ਼।

کدنگ **ਕਦੰਗ** : ਹਥੌੜਾ; ਧੋਬੀ ਦਾ ਪਟੜਾ।

کدو **ਕਦੂ** : ਘੀਆ ਕੱਦੂ , ਪਰਸਿੱਧ ਤਰਕਾਰੀ, ਲੌਕੀ, ਸਿਰ ਦੀ ਖੋਪਰੀ; ਸ਼ਰਾਬ ਦਾ ਪਿਆਲਾ; ਕੁੱਜਾ।

کدوکش **ਕਦੂ–ਕਸ਼** : ਕੱਦੂ ਨੂੰ ਛਿਲਣ ਵਾਲਾ ਸੰਦ ਜਿਸ ਨਾਲ ਕੱਦੂ ਨੂੰ ਰਗੜ ਕੇ ਬਰੀਕ ਕੀਤਾ ਜਾਂਦਾ ਹੈ।

کدوخ **ਕਦੂਖ਼** : ਹਮਾਮ।

کدورت **ਕਦੂਰਤ** : ਮੈਲਾਪਣ, ਮੈਲਾ; ਗੰਦਗੀ, ਹਨੇਰਾ, ਮਨ ਦੀ ਮੈਲ, ਘਿਰਨਾ।

کده **ਕਦਾ** : ਘਰ, ਮਕਾਨ; ਪਿੰਡ, ਤਾਲੂ, ਸੰਘ।

کدیر **ਕਦੀਰ** : ਗੰਧਲਾ, ਮੈਲਾ; ਗੰਦਾ; ਲੁਕਿਆ ਹੋਇਆ।

کدین **ਕੁਦੀਨ,** کدینه **ਕੁਦੀਨਾ** : ਧੋਬੀਆਂ ਦਾ ਪਟੜਾ; ਗੱਦੀ, ਗੱਦਾ, ਛੋਟੀ ਤਲਾਈ ਜਾਂ ਰਜ਼ਾਈ।

کدیور **ਕਦੇਵਰ** : ਖੇਤੀ ਕਰਨ ਵਾਲਾ ਕਿਸਾਨ; ਘਰ ਦਾ ਮਾਲਕ; ਪਿੰਡ ਦਾ ਰਈਸ,

ਚੌਧਰੀ, ਬਾਗਬਾਨ; ਸਮਾਂ, ਵਕਤ; ਜ਼ਮਾਨਾ, ਭਾਗ, ਕਿਸਮਤ; ਉੱਜਡ, ਗੰਵਾਰ।

**كذاب** ***ਕੱਜ਼ਾਬ*** : ਬੌਹਤ ਝੂਠ ਬੋਲਣ ਵਾਲਾ, ਅਤਿਅੰਤ ਝੂਠਾ, ਮੱਕਾਰ, ਫਰੇਬੀ।

**كذب** ***ਕਿਜ਼ਬ*** : ਝੂਠ।

**كر** ***ਕਰ*** : (ਕਾਰ **كار** ਦਾ ਸੰਖਿਪਤ ਰੂਪ) ਕੰਮ, ਕਾਜ, ਕਾਰ।

**كر** ***ਕਰ*** : ਬੋਲਾ; ਇਕ ਪਰਕਾਰ ਦਾ ਸੱਪ ਜਿਸ 'ਤੇ ਮੰਤਰ ਦਾ ਅਸਰ ਨਹੀਂ ਹੁੰਦਾ; ਸ਼ਕਤੀ, ਮੁਰਾਦ, ਮਨੋਰਥ।

**كر** ***ਕੁਰ*** : ਈਰਾਨ ਦੇ ਇਕ ਨੈਹਰ ਦਾ ਨਾਮ।

**كر** ***ਕੱਰ,*** **كر** ***ਕੁੱਰ*** : ਪਲਾਣੇ ਦੀ ਰੱਸੀ; ਰੁੱਖ ਉਤੇ ਚੜ੍ਹਨ ਵਾਲੀ ਰੱਸੀ; ਫਿਰਨਾ, ਫਿਰਾਉਣਾ; ਹਮਲਾ ਕਰਨਾ; ਨਮਾਜ਼ ਦੀ ਜਗ੍ਹਾ; ਰੁਮਾਲ।

**كر** ***ਕਿਰਾ*** : (ਕਿਹ+ਰਾ) ਜਿਸ ਨੂੰ ; ਜਿਸ ਕਿਸੇ ਨੂੰ।

**كراخ** ***ਕਰਾਖ਼*** : ਮੁਰਗੀ ਦੀ ਆਂਡੇ ਦੇਣ ਵੇਲੇ ਦੀ ਅਵਾਜ਼; ਕੁੜਕੁੜ।

**كراخان** ***ਕਰਾਖ਼ਾਨ*** : ਅਫ਼ਰਾਸਿਯਾਬ ਦੇ ਪੁੱਤਰ ਦਾ ਨਾਮ।

**كراد** ***ਕੁਰਾਦ,*** **كراد** ***ਕਰਾਦ,*** **كراده** ***ਕਰਾਦਾ*** : ਪਾਟਾ ਪੁਰਾਣਾ ਕੱਪੜਾ, ਲੀਰਾਂ।

**كراد** ***ਕਰਾਦ*** : ਦਰਵਾਜ਼ੇ ਦੀ ਚੌਖਟ ਹੇਠਲੀ ਲੱਕੜ; ਬੀਜ ਬੀਜਣ ਲਈ ਤਿਆਰ ਕੀਤੀ ਜ਼ਮੀਨ।

**كرار** ***ਕਰੱਰ*** : ਹਟਣ ਵਾਲਾ, ਹਟਾਉਣ ਵਾਲਾ; ਦੁਸ਼ਮਣ ਉਤੇ ਤਾਬੜ ਤੋੜ ਹਮਲੇ ਕਰਨ ਵਾਲਾ; ਨਚਾਉਣ ਵਾਲਾ; ਹਜ਼ਰਤ ਅਲੀ ਦੀ ਉਪਾਧੀ; 'ਹੈਦਰ-ਏ-ਕੱਰਾਰ'।

**كراريس** ***ਕਰਾਰੀਸ*** : (ਕੁਰਾਸਾ **كراسه** ਦਾ ਬੈਹੁਵਚਨ) ਕਿਤਾਬ ਦੇ ਜੁਜ਼; ਕੁਰਾਨ ਸ਼ਰੀਫ਼ ਦੇ ਪਾਰੇ (ਖੰਡ)।

**كراسه** ***ਕੁਰਾਸਾ*** : ਕਿਤਾਬ ਦਾ ਜੁਜ਼, ਅਸਮਾਨੀ ਕਿਤਾਬ, ਕੁਰਾਨ ਸ਼ਰੀਫ਼।

**كراسيه** ***ਕੁਰਾਸੀਯਾ*** : ਕਿਤਾਬ ਦਾ ਇਕ ਜੁਜ਼; ਕੁਰਾਨ ਮਜੀਦ ਦਾ ਇਕ ਪਾਰਾ (ਖੰਡ)।

**كراك** ***ਕਰਾਕ,*** **كراكا** ***ਕਰਾਕਾ*** : ਇਕ ਪਰਸਿੱਧ ਪੰਛੀ, ਮਮੋਲਾ।

**كراكر** ***ਕਰਾਕਰ*** : ਕਾਂ।

**كرام** ***ਕਿਰਾਮ*** : (ਕਰੀਮ **كريم** ਦਾ ਬੈਹੁਵਚਨ) ਦਾਨੀ ਲੋਕ, ਬਜ਼ੁਰਗ ਲੋਕ।

**كرامى** ***ਕਿਰਾਮੀ*** : ਬੌਹਤ ਨੇਕ; ਬੌਹਤ ਮਾਣ ਸਤਕਾਰ ਵਾਲਾ।

**كراماكاتبين** ***ਕਿਰਾਮਨ- ਕਾਤਿਬੀਨ*** : ਕਰਮ ਲਿਖਣ ਵਾਲੇ ਫ਼ਰਿਸ਼ਤੇ।

**كرامات** ***ਕਰਾਮਾਤ*** : (ਕਰਾਮਤ **كرامت** ਦਾ ਬੈਹੁਵਚਨ) ਬਜ਼ੁਰਗੀਆਂ, ਵਡਿਆਈਆਂ, ਮੁਅਜਜ਼ੇ; ਕਰਾਮਾਤਾਂ, ਪਰਾਮਨੁੱਖੀ ਸ਼ਕਤੀਆਂ।

**كراماتى** ***ਕਰਾਮਾਤੀ*** : ਕਰਾਮਾਤ ਨਾਲ ਸਬੰਧਤ, ਪੀਰ ਪੈਗੰਬਰ; ਅਸਧਾਰਨ, ਵਚਿਤਰ।

**كرامت** ***ਕਰਾਮਤ*** : ਇੱਜ਼ਤ, ਮਾਣ, ਵਡਿਆਈ, ਬਜ਼ੁਰਗੀ, ਸਖ਼ਾਵਤ।

**كرانه/كران** ***ਕਰਾਨ/ਕਰਾਨਾ*** : ਕਿਨਾਰਾ, ਕੰਢਾ, ਹੱਦ।

**كراه** ***ਕਰਾਹ*** : ਅੰਤ, ਸਿਰਾ; ਹੱਦ, ਕੰਢਾ, ਕਿਨਾਰਾ।

**كراهت/كراهيت** ***ਕਰਾਹਤ/ ਕਰਾਹੀਯਤ*** : ਪਸੰਦ ਨਾ ਕਰਨਾ, ਖ਼ੁਸ਼ ਨਾ ਹੋਣਾ; ਨਾ-ਪਸੰਦੀ; ਨਾ-ਖ਼ੁਸ਼ੀ, ਘਿਰਨਾ, ਨਫ਼ਰਤ।

**كرب** ***ਕਰਬ*** : ਰੰਜ, ਗ਼ਮ, ਦੁਖ, ਦਰਦ, ਤਕਲੀਫ਼।

**كرباس** ***ਕਿਰਬਾਸ*** : (ਕਰਪਾਸ **كرپاس** ਦਾ ਅਰਬੀ ਰੂਪਾਂਤਰ) ਕਪਾਹ, ਸੂਤੀ ਮੋਟਾ ਕੱਪੜਾ, ਖੱਦਰ।

**كربت** ***ਕੁਰਬਤ*** : ਮੁਸੀਬਤ, ਰੰਜ, ਦੁੱਖ, ਮਾਨਸਕ ਪੀੜਾ।

**كربلا** ***ਕਰਬਲਾ*** : ਫ਼ਰਾਤ ਦਰਿਆ ਦੇ ਪੱਛਮੀ ਕੰਢੇ ਦਾ ਮੈਦਾਨ, ਜਿਥੇ ਸ਼ਹੀਦਾਂ ਦੇ ਸਰਦਾਰ ਹਜ਼ਰਤ ਇਮਾਮ ਹੁਸੈਨ ਆਪਣੇ ਸਾਕਾਂ ਸਬੰਧੀਆਂ ਤੇ ਸਾਥੀਆਂ ਸਮੇਤ 61 ਹਿਜਰੀ ਵਿਚ ਸ਼ਹੀਦ ਹੋਏ, ਆਪ ਦਾ ਮਜ਼ਾਰ ਵੀ ਉਥੇ ਹੀ ਹੈ।

**کربلائی** ***ਕਰਬਲਾਈ*** : ਕਰਬਲਾ ਨਾਲ ਸਬੰਧਤ, ਇਕ ਪਰਕਾਰ ਦਾ ਦੋ-ਰੰਗਾ ਕੱਪੜਾ ਜਾਂ ਲਿਬਾਸ।

**کرپاس** ***ਕਿਰਪਾਸ*** : ਰੂੰ ਦਾ ਕਪੜਾ; ਬਰੀਕ ਮਲਮਲ।

**کرت** ***ਕਰੱਤ*** : ਵਾਰ, ਵਾਰੀ।

**کرہ** ***ਕਰੱਤਨ*** : ਕਈ ਵਾਰੀ।

**کرتہ** ***ਕੁਰਤਾ*** : ਗਲ ਵਿਚ ਪਾਉਣ ਵਾਲਾ ਪਰਸਿੱਧ ਕੱਪੜਾ, ਕਮੀਜ਼, ਝੱਗਾ, ਕੁੜਤਾ।

**کرتی** ***ਕੁਰਤੀ*** : ਛੋਟੀ ਕਮੀਜ਼; ਵਾਸਕਟ।

**کرخ** ***ਕਰਖ਼*** : ਬਗ਼ਦਾਦ ਦੇ ਇਕ ਮਹੱਲੇ ਦਾ ਨਾਮ; ਬਗਦਾਦ ਦੇ ਨੇੜੇ ਇਕ ਕਸਬੇ ਦਾ ਨਾਮ; ਮਹੱਲ, ਬਸਤੀ, ਅਬਾਦੀ।

**کرخی** ***ਕਰਖ਼ੀ*** : ਕਰਖ਼ ਦਾ ਰੈਹਣ ਵਾਲਾ, ਕਰਖ਼ ਨਾਲ ਸਬੰਧਤ, ਹਜ਼ਰਤ ਕਰਖ਼ੀ ਜੋ ਇਕ ਪਰਸਿੱਧ ਵਲੀ ਹੋਏ ਹਨ।

**کرخت** ***ਕਰਖ਼ਤ*** : ਓਹ ਅੰਗ ਜੋ ਸੌਂ ਗਿਆ ਹੋਵੇ, ਬੇਹਿੱਸ ਅੰਗ; ਬੇਖ਼ਬਰ, ਸਖ਼ਤ, ਤਲਖ਼, ਕਰੜਾ।

**کرختگی** ***ਕਰਖ਼ਤਗੀ,*** **کرختی** ***ਕਰਖ਼ਤੀ*** : ਸੁੱਕਾਪਣ; ਸਖ਼ਤੀ ਖਰ੍ਹਵਾਪਣ, ਕਰੜਾਪਣ।

**کرد/کرد** ***ਕਰਦ/ਕਿਰਦ*** : ਕੰਮ , ਕਾਰਜ, ਕਿਰਤ, ਨੌਕਰੀ।

**کرد** ***ਕੁਰਦ*** : ਚਰਵਾਹਾ, ਆਜੜੀ; ਹੌਜ਼, ਬੀਜਿਆ ਹੋਇਆ ਖੇਤ, ਸਬਜ਼ੀ ਦੀ ਪੈਲੀ; ਬੀਜਣ ਲਈ ਤਿਆਰ ਕੀਤੀ ਧਰਤੀ।

**کردک** ***ਕੁਰਦਕ*** : ਭੇਡ ਬਕਰੀਆਂ ਚਰਾਉਣ ਵਾਲੀ ਇਕ ਜੰਗਲੀ ਜਾਤੀ ਜਿਸ ਦੇ ਨਾਮ ਤੇ 'ਕੁਰਦਿਸਤਾਨ' ਦਾ ਪਰਸਿੱਧ ਦੇਸ਼ ਹੈ, ਏਹ ਲੋਕ ਬੜੇ ਬਹਾਦਰ ਤੇ ਜੋਧੇ ਹੁੰਦੇ ਹਨ; ਤਕੜਾ, ਪੈਹਲਵਾਨ।

**کردار** ***ਕਿਰਦਾਰ*** : ਤਰਜ਼, ਢੰਗ; ਚਾਲ, ਕੰਮ; ਸ਼ੁਗਲ, ਚੰਗਾ ਕੰਮ, ਆਚਰਣ, ਅਖ਼ਲਾਕ।

**کردارگزار** ***ਕਿਰਦਾਰ-ਗੁਜ਼ਾਰ*** : ਇਤਹਾਸਕਾਰ।

**کردارگزاری** ***ਕਿਰਦਾਰ-ਗੁਜ਼ਾਰੀ*** : ਇਤਹਾਸ ਰਚਨਾ।

**کردستان** ***ਕੁਰਦਿਸਤਾਨ*** : ਈਰਾਨ ਦੀ ਪੱਛਮੀ ਹੱਦ ਉੱਤੇ ਇਕ ਮੁਲਕ ਜਿਥੇ ਕੁਰਦ ਜਾਤੀ ਦੇ ਲੋਕ ਅਬਾਦ ਹਨ, ਜੋ ਬੜੇ ਬਹਾਦਰ ਤੇ ਜੋਧੇ ਮੰਨੇ ਜਾਂਦੇ ਹਨ।

**کردگار** ***ਕਿਰਦਗਾਰ,*** **کردگار** ***ਕਿਰਦਗਾਰ*** : ਰੱਬ, ਸਰਬ ਸ਼ਕਤੀਮਾਨ ਪਰਮਾਤਮਾ।

**کردمند** ***ਕਰਦਮੰਦ*** : ਬੌਹਤ ਤੇਜ਼, ਤਿੱਖਾ।

**کردن** ***ਕਰਦਨ*** : ਕਰਨਾ।

**کردہ** ***ਕਰਦਾ*** : ਕੀਤਾ ਹੋਇਆ।

**کردہکار** ***ਕਰਦਾਕਾਰ*** : ਤਜਰਬਾਕਾਰ, ਵਾਕਫ਼ਕਾਰ।

**کردنگ** ***ਕਰਦੰਗ,*** **کردنگل** ***ਕਰਦੰਗਲ*** : ਬੇਗ਼ੈਰਤ, ਬੇਵਕੂਫ਼, ਮੂਰਖ।

**کردیومردی** ***ਕਰਦੀ-ਉ-ਮੁਰਦੀ*** : ਏਹ ਕੰਮ ਕੀਤਾ ਨਹੀਂ ਤੇ ਤੂੰ ਮਰਿਆ ਨਹੀਂ, ਜਿਸ ਕੰਮ ਕਰਨ ਨਾਲ ਨੁਕਸਾਨ ਪੁੱਜੇ, ਸਾਵਧਾਨੀ।

**کرز/کرزہ** ***ਕੁਰਜ਼, ਕੁਰਜ਼ਾ*** : ਬੀਜਣ ਲਈ ਤਿਆਰ ਕੀਤਾ ਖੇਤ ਤੇ ਉਸ ਦੀਆਂ ਕਿਆਰੀਆਂ।

**کرزمان** ***ਕਰਜ਼ਮਾਨ*** : ਅਸਮਾਨ; ਨੌਵਾਂ ਅਸਮਾਨ।

**کرس** ***ਕੁਰਸ,*** **کرش** ***ਕਰਸ਼*** : ਮੈਲ, ਕੱਪੜੇ ਦੀ ਮੈਲ; ਘੁੰਗਰਾਲੇ ਵਾਲ।

**کرس طوس** ***ਕਰਸ-ਤੂਸ*** : ਹਜ਼ਰਤ ਈਸਾ ਦਾ ਨਾਮ; ਅੰਜੀਲ ਅਨੁਸਾਰ ਖ਼ੁਦਾ ਦਾ ਨਾਮ।

**کرسنہ** ***ਕਰਸਨਾ*** : ਮਟਰ।

**کرسی** ***ਕੁਰਸੀ*** : ਚੌਕੀ, ਮਕਾਨ ਦੇ ਫਰਸ਼ ਦੀ ਉਚਾਈ; ਅਠਵਾਂ ਅਸਮਾਨ, ਪੀੜ੍ਹੀ, ਖ਼ਾਨਦਾਨ।

**کرسیدار** ***ਕੁਰਸੀਦਾਰ*** : ਤਖ਼ਤ ਜਾਂ ਗੱਦੀ ਤੇ ਬੈਠਾ ਹੋਇਆ।

**کرسیٔ زر** ***ਕੁਰਸੀ-ਏ-ਜ਼ਰ*** : ਸੂਰਜ।

**کرسیٔ ششگونہ** ***ਕੁਰਸੀ-ਏ-ਸ਼ਸ਼ਗੂਨਾ*** : ਸੰਸਾਰ, ਜ਼ਮਾਨਾ।

**کرسی‌نامه** ***ਕੁਰਸੀ-ਨਾਮਾ*** : ਸ਼ਜਰਾ-ਨਸਬ; ਬੰਸਾਵਲੀ।

**کرسی‌نشین** ***ਕੁਰਸੀ-ਨਿਸ਼ੀਨ*** : ਕੁਰਸੀ ਦਾ ਹੱਕਦਾਰ।

**کرشف** ***ਕਰਸ਼ਫ਼*** : ਰੂੰ, ਫੰਬਾ।

**کرشم** ***ਕਿਰਿਸ਼ਮ***, **کرشمه** ***ਕਿਰਿਸ਼ਮਾ*** : ਅੱਖਾਂ ਜਾਂ ਭਰਵੱਟਿਆਂ ਦਾ ਇਸ਼ਾਰਾ, ਅੱਖ ਦੀ ਝਪਕੀ, ਨਾਜ਼, ਨਖ਼ਰਾ; ਅੱਧ ਮੀਟੀ ਅੱਖ ਨਾਲ ਵੇਖਣਾ; ਮੁਅਜਜ਼ਾ, ਅਸਧਾਰਨ ਗੱਲ; ਜਾਦੂ।

**کرشیوز** ***ਕਰਸ਼ਿਊਜ਼*** : ਅਫ਼ਰਾਸਿਯਾਬ ਦੇ ਜੁਆਈ ਦਾ ਨਾਮ।

**کرک** ***ਕਰਕ*** : ਪਾਲਤੂ ਮੁਰਗਾ, ਕੁਕੜੀ, ਕੇਕੜਾ; ਬਟੇਰਾ;ਅੱਖ ਦੀ ਪੁਤਲੀ; ਛੱਤ; ਯਰੋਸ਼ਲਮ ਦੇ ਨੇੜੇ ਇਕ ਸ਼ੈਹਰ ਦਾ ਨਾਮ।

**کرکام** ***ਕਰਕਾਮ*** : ਸ਼ਕਤੀ, ਮੰਤਵ।

**کرکر** ***ਕਰਕਰ*** : ਰੱਬ, ਅੱਲਾਹ, ਬਾਦਸ਼ਾਹ; ਮਾਨ ਮਰਤਬੇ ਵਾਲਾ।

**کرکفیر** ***ਕਰਕਫ਼ੀਰ*** : ਚਮਚਾ; ਡੋਈ, ਕੜਛੀ।

**کرکم** ***ਕਰਕਮ*** : ਕੇਸਰ, ਕਮਾਨ, ਧਨੁੱਖ; ਸਤਰੰਗੀ ਪੀਂਘ।

**کرگ** ***ਕਰਗ*** : ਜਿਸ ਦੇ ਸਿਰ ਤੇ ਵਾਲ ਨਾ ਹੋਣ, ਗੰਜਾ।

**کرگ** ***ਕਰਗ***, **کرگدن** ***ਕਰਗਦਨ*** : ਗੈਂਡਾ।

**کرگس** ***ਕਰਗਸ*** : ਗਿਰਝ, ਤਿੱਤਰ।

**کرگسانِ چرخ** ***ਕਰਗਸਾਨ-ਏ-ਚਰਖ਼***, **کرگسانِ فلک** ***ਕਰਗਸਾਨ-ਏ-ਫ਼ਲਕ***, **کرگسانِ گردون** ***ਕਰਗਸਾਨ-ਏ-ਗਰਦੂਨ*** : ਗਿਰਝ ਵਰਗੇ ਦੋ ਸਤਾਰੇ ਜੋ ਉੱਤਰੀ ਅਕਾਸ਼ 'ਤੇ ਉਡਦੀਆਂ ਹੋਈਆਂ ਗਿਰਝਾਂ ਵਾਂਗ ਦਿਸਦੇ ਹਨ।

**کرگسِ ترکش** ***ਕਰਗਸ-ਏ-ਤਰਕਸ਼*** : ਤੀਰ।

**کرگس فلک** ***ਕਰਗਸ-ਏ-ਫ਼ਲਕ*** : ਗਿਰਝ ਦੀ ਸ਼ਕਲ ਦਾ ਇਕ ਸਤਾਰਾ।

**کرگه** ***ਕਰਗਾ*** : (=ਕਰਗਾਹ **کارگاه**) ਜੁਲਾਹੇ ਦੀ ਖੱਡੀ; ਖੱਡੀ ਵਿਚਲਾ ਟੋਆ ਜਿਸ ਵਿਚ ਪੈਰ ਲਮਕਾ ਦੇ ਜੁਲਾਹਾ ਖੱਡੀ ਚਲਾਉਂਦਾ ਹੈ।

**کرم** ***ਕਰਮ*** : ਮਰਦਊਪੁਣਾ; ਸੂਰਮਤਾਈ, ਸਖ਼ਾਵਤ, ਬਜ਼ੁਰਗਵਾਰੀ; ਮੇਹਰਬਾਨੀ, ਦਇਆ।

**کرم** ***ਕਿਰਮ*** : ਕੀੜਾ-ਮਕੌੜਾ।

**کرمان** ***ਕਿਰਮਾਨ*** : (ਕਿਰਮ **کرم** ਦਾ ਬੌਹਵਚਨ) ਕੀੜੇ-ਮਕੌੜੇ।

**کرمان** ***ਕਿਰਮਾਨ*** : ਈਰਾਨ ਦੇ ਦੱਖਣ ਉੱਤਰੀ ਪਰਾਂਤ ਦਾ ਨਾਮ ਜਿਥੇ ਇਸੇ ਨਾਮ ਦਾ ਇਕ ਸ਼ੈਹਰ ਵੀ ਹੈ।

**کرمان‌شاه/کرمان‌شاهاں** ***ਕਿਰਮਾਨ ਸ਼ਾਹ/ਕਿਰਮਾਨ ਸ਼ਾਹਾਂ*** : ਇਰਾਕ ਅਜਮ ਦਾ ਇਕ ਪਰਸਿੱਧ ਸ਼ੈਹਰ।

**کرم‌بادامه** ***ਕਿਰਮ-ਬਾਦਾਮਾ***, **کرم‌پیله** ***ਕਿਰਮ-ਪੀਲਾ*** : ਰੇਸ਼ਮ ਦਾ ਕੀੜਾ।

**کرم‌شب‌افروز** ***ਕਰਮ-ਏ-ਸ਼ਬ ਅਫ਼ਰੋਜ਼***, **کرم‌شب‌تاب** ***ਕਿਰਮ-ਏ-ਸ਼ਬ ਤਾਬ***, **کرم‌شب‌چراغ** ***ਕਿਰਮ-ਏ-ਸ਼ਬ ਚਿਰਾਗ*** : ਜੁਗਨੂੰ, ਟਟੈਹਣਾ।

**کرنا** ***ਕਰਨਾ***, **کرنا** ***ਕਰੱਨਾ***, **کرنای** ***ਕਰਨਨਾਯ*** : ਸ਼ੈਹਨਾਈ, ਬਿਗਲ; ਤੁਰਮ; ਨਰਸਿੰਘਾ।

**کرنب** ***ਕਰਨਬ***, **کرنبا** ***ਕਰਨਬਾ***, **کرم‌کله** ***ਕਰਮ-ਕੱਲਾ*** : ਗੋਭੀ, ਗੋਭੀ ਦਾ ਫੁੱਲ, ਗੋਭੀ ਦੀ ਇਕ ਕਿਸਮ।

**کرند** ***ਕੁਰੰਦ***, **کرنده** ***ਕੁਰੰਦਾ***, **کرنگه** ***ਕੁਰੰਗਾ*** : ਘੋੜ-ਦੌੜ ਦਾ ਮੈਦਾਨ, ਨਖ਼ਾਸ; ਲੋਕਾਂ ਦਾ ਪਿੜ; ਘੋੜੇ ਦਾ ਇਕ ਖ਼ਾਸ ਰੰਗ, ਲਲਾਰੀਆਂ ਦੀ ਦੇਗ।

**کرنده** ***ਕਰੰਦਾ*** : ਜੁਲਾਹੇ ਦਾ ਕੁੱਚ।

**کرنگ** ***ਕੁਰੰਗ*** : ਲਾਲ ਰੰਗ ਦਾ ਘੋੜਾ।

**کرو** ***ਕੁਰੂ*** : ਅਫ਼ਰਾਸਿਯਾਬ ਦੇ ਜਵਾਈ ਦਾ ਨਾਮ ਜੋ ਸਿਯਾਵਸ਼ ਦਾ ਸਾਢੂ ਸੀ ਅਤੇ ਉਸ ਦੇ ਕਤਲ ਕਰਵਾਉਣ ਦਾ ਭਾਗੀ ਸੀ।

**کروبی** ***ਕਰੂੱਬੀ*** : ਫਰਿਸ਼ਤਾ, ਫ਼ਰਿਸ਼ਤਿਆਂ ਦਾ ਮੁਖੀ।

**کروبیان** ***ਕਰੂਬਿਯਾਨ*** : ਫਰਿਸ਼ਤੇ।

**کروخان** ***ਕੂਰੂਖ਼ਾਨ*** : ਪੀਰਾਨ ਦਾ ਭਰਾ, ਵੀਸਾ ਦਾ ਪੁੱਤਰ।

**کروفر** ***ਕੱਰ-ਉ-ਫ਼ਰ*** : ਸ਼ਾਨ-ਸ਼ੋਕਤ, ਧੂਮ-ਧਾਮ, ਠਾਠ-ਬਾਠ।

**کروہ** ***ਕੁਰੋਹ*** : ਕੋਹ, ਚਾਰ ਹਜ਼ਾਰ ਗ਼ਜ਼ ਦਾ ਫ਼ਾਸਲਾ।

**کرہ** ***ਕਰਾ*** : ਕੰਮ ਕਰਨ ਕਰਕੇ ਹਥਾਂ ਪੈਰਾਂ ਦਾ ਸਖ਼ਤ ਹੋ ਗਿਆ ਚਮੜਾ; ਮੈਲ, ਗੰਦ, ਮੱਕੜੀ ਦਾ ਜਾਲਾ; ਹੁਜਰਾ, ਮੁਸਾਫਰਾਂ ਦੇ ਅਰਾਮ ਕਰਨ ਦੀ ਕੋਠੜੀ, ਇਕ ਪਰਕਾਰ ਦਾ ਕੰਡਾ।

**کرہدان** ***ਕਰਾਦਾਨ*** : ਗੰਦ ਸੁਟਣ ਵਾਲਾ ਢੋਲ।

**کرہ** ***ਕੁਰਾ*** : ਗੋਲਾ, ਗੇਂਦ, ਹਰ ਗੋਲ ਚੀਜ਼, ਭੱਠੀ; ਧਰਤੀ, ਖਿੱਤਾ।

**کرۂ آب** ***ਕੁਰਾ-ਏ-ਆਬ*** : ਧਰਤੀ ਉਦਾਲੇ ਪਾਣੀ, ਪਾਣੀ ਦੀ ਲੈਹਰ।

**کرۂ ارض** ***ਕੁਰਾ-ਏ-ਅਰਜ਼*** : ਧਰਤੀ, ਗੇਂਦ ਵਰਗੀ ਗੋਲ ਜ਼ਮੀਨ।

**کرۂ لاجورد** ***ਕੁਰਾ-ਏ-ਲਾਜਵਰਦ*** : ਅੁਕਾਸ਼।

**کُرہ** ***ਕੁਰਾ*** : ਤਾਜ਼ਾ ਘਿਓ, ਮੱਖਣ।

**کُرُّہ** ***ਕੁਰੂਹ*** : ਨਾਮੁਲਾਇਮੀ, ਨਾਖ਼ੁਸ਼ੀ।

**کُرّہ** ***ਕੁੱਰਾ*** : ਖੋਤੇ ਦਾ ਬੱਚਾ, ਉਠ ਜਾਂ ਘੋੜੇ ਦਾ ਬੱਚਾ, ਵਛੇਰਾ; ਕੋਰੜਾ, ਕੋਟਲਾ।

**کری** ***ਕਰੀ*** : ਬੋਲਾਪਣ; ਮੱਕੜੀ ਦਾ ਜਾਲਾ।

**کری بکوری** ***ਕਰੀ-ਬ-ਕੋਰੀ*** : ਡੋਰਾਪਣ ਤੇ ਅੰਨ੍ਹਾਪਣ।

**کریم** ***ਕਰੀਮ*** : ਬਖ਼ਸ਼ਣ ਵਾਲਾ, ਸਖੀ, ਬਜ਼ੁਰਗ, ਮੇਹਰਬਾਨ, ਅੱਲਾਹ ਦੇ ਸਿਫਾਤੀ ਨਾਮ।

**کریمہ** ***ਕਰੀਮਾ*** : ਹੇ ਕਰੀਮ! ਹੇ ਸਖੀ! ਐ ਖ਼ੁਦਾ! ਇਕ ਪਰਸਿੱਧ ਰਚਨਾ ਜੋ ਸ਼ੇਖ ਸਾਅਦੀ ਦੀ ਲਿਖੀ ਹੋਈ ਹੈ ਤੇ ਜਿਸ ਨੂੰ 'ਪੰਦ-ਨਾਮਾ-ਏ-ਸਾਅਦੀ' ਵੀ ਕੈਂਹਦੇ ਹਨ।

**کریمان** ***ਕਰੀਮਾਨ*** : ਸ਼ੈਹਰ ਕਿਰਮਾਨ ਦਾ ਦੂਜਾ ਨਾਮ।

**کریمہ** ***ਕਰੀਮਾ*** : ਸਖੀ ਇਸਤਰੀ, ਬਜ਼ੁਰਗ ਔਰਤ।

**کریوہ** ***ਕਰੇਵਾ*** : ਟਿੱਲਾ, ਘਾਟੀ।

**کریہ** ***ਕਰੀਹ*** : ਭੱਦਾ, ਭੈੜਾ, ਘਿਰਨਾਯੋਗ।

**کریہالشّکل** ***ਕਰੀਹ-ਉਸ਼-ਸ਼ਕਲ*** : ਭੈੜੀ ਸ਼ਕਲ ਸੂਰਤ ਵਾਲਾ, ਕਰੂਪ; ਬਦਸੂਰਤ।

**کریہالصّوت** ***ਕਰੀਹ-ਉਸ-ਸੌਤ*** : ਭੈੜੀ ਅਵਾਜ਼ ਵਾਲਾ।

**کریہالمنظر** ***ਕਰੀਹ-ਉਲ-ਮਨਜ਼ਰ*** : ਬਦਸ਼ਕਲ, ਬਦਸੂਰਤ।

**کز** ***ਕਜ਼***, **قز** ***ਕ਼ਜ਼***, **کژ** ***ਕਜ਼***, **کج** ***ਕਜ*** : ਘੱਟ ਕੀਮਤ ਦਾ ਰੇਸ਼ਮ, ਕੱਚਾ ਰੇਸ਼ਮ; ਟੇਢ, ਵਿੰਗ।

**کژابرو** ***ਕਜ਼ ਅਬਰੂ*** : ਟੇਡੀਆਂ ਭਵਾਂ ਵਾਲਾ; ਮਸ਼ੂਕ।

**کزباختن** ***ਕਜ਼ ਬਾਖ਼ਤਨ/ਕੱਜ ਬਾਖ਼ਤਨ*** : ਖੇਡ ਵਿਚ ਹੇਰਾ-ਫੇਰੀ ਕਰਨਾ।

**کژ** ***ਕਜ਼*** : (=ਕਿ+ਅਜ਼ ਦਾ ਸੰਖਿਪਤ ਰੂਪ) ਜਿਸ ਕਰਕੇ।

**کزابہ** ***ਕਜ਼ਾਬਾ***, **کزادہ** ***ਕਾਜ਼ਾਦਾ***, **کرابہ** ***ਕਜ਼ਾਬਾ*** : ਕਜਾਵਾ।

**کزاد** ***ਕਜ਼ਾਦ, ਕਿਜ਼ਾਦ*** : ਪੁਰਾਣਾ ਕੱਪੜਾ, ਫਟਿਆ ਪੁਰਾਣਾ ਲੀੜਾ।

**کزار** ***ਕੁਜ਼ਾਰ*** : ਹੱਜਾਮ ਦਾ ਨਸ਼ਤਰ, ਪੱਛਣ ਲਾਉਣ ਵਾਲਾ ਨਸ਼ਤਰ।

**کزبرہ** ***ਕੁਜ਼ਬੁਰਾ*** : ਹਰਾ ਧਨੀਆ।

**کزبود** ***ਕਜ਼ਬੂਦ*** : ਟੱਬਰ ਦਾ ਮੁਖੀਆ, ਘਰ ਵਾਲਾ; ਰਈਸ, ਚੋਧਰੀ।

**کزبہ** ***ਕਜ਼ਬਾ*** : ਤੋਲ ਦਾ ਫੇਕ, ਖਲ।

**کزِلک** ***ਕਿਜ਼ਲਿਕ*** : ਤੇਜ਼ ਛੁਰੀ, ਛੋਟਾ ਚਾਕੂ, ਛੁਰੀ, ਕਰਦ, ਤਲਵਾਰ ਦਾ ਪੀਪਲਾ, ਖ਼ੰਜਰ ਦਾ ਮੁੜਿਆ ਹੋਇਆ ਸਿਰਾ।

**کزن** ***ਕਜ਼ਨ*** : ਹੀਜੜਾ, ਖ਼ੁਸਰਾ, ਆਸ਼ੂਰਾ,

ਮੁਹੱਰਮ ਮਹੀਨੇ ਦੇ ਦਸਵੇਂ ਦਿਨ ਦੇ ਅਵਸਰ 'ਤੇ ਲੋਕਾਂ ਦਾ ਪਿੰਡ ਵਿਚ ਇਕਠ; ਪਿੰਡ।

**کرین/کز** ***ਕਜ਼ੀਨ/ ਕਜ਼*** : ਕੱਚਾ ਰੇਸ਼ਮ।

**کرین‌فروش** ***ਕਜ਼ੀਨ-ਫ਼ਰੋਸ਼*** : ਕੱਚਾ ਰੇਸ਼ਮ ਵੇਚਣ ਵਾਲਾ।

**کز** ***ਕਜ਼*** : ਟੇਢਾ।

**کزابرو** ***ਕਜ਼-ਅਬਰੂ*** : ਟੇਢੀਆਂ ਭਵਾਂ ਵਾਲਾ, ਮਸ਼ੂਕ।

**کزبین** ***ਕਜ਼-ਬੀਨ,*** **کرچشم** ***ਕਜ਼-ਚਸ਼ਮ*** : ਟੇਢਾ ਵੇਖਣ ਵਾਲਾ, ਭੈਂਗਾ।

**کزترازو** ***ਕਜ਼-ਤਰਾਜ਼ੂ*** : ਘੱਟ ਤੋਲਣ ਵਾਲਾ, ਡੰਡੀ ਮਾਰ।

**کزدم** ***ਕਜ਼ਦੁਮ*** : ਟੇਢੀ ਪੂਛ ਵਾਲਾ, ਬਿਛੂ, ਠੂਹਾਂ।

**کزغان** ***ਕਜ਼ਗ਼ਾਨ*** : ਕੜਾਹੀ, ਕੜਾਹਾ।

**کزک** ***ਕਜ਼ਕ*** : ਅੰਕਸ, ਜਿਸ ਨਾਲ ਹਾਥੀਬਾਨ ਹਾਥੀ ਨੂੰ ਚਲਾਉਂਦਾ ਹੈ; ਆਂਕੜਾ; ਨਗਾਰੇ ਦੀ ਚੋਟ।

**کزی** ***ਕਜ਼ੀ*** : ਟੇਢਾਪਣ; ਝੂਠ, ਕੁਸੱਤ।

**کزیم** ***ਕਜ਼ੀਮ,*** **کرین** ***ਕਜ਼ੀਨ*** : ਸੰਜੋਅ; ਜ਼ਿਰਾ ਬਕਤਰ।

**کس** ***ਕਸ*** : ਆਦਮੀ, ਵਿਅਕਤੀ, ਯੋਗ, ਲਾਇਕ, ਸਿਆਣਾ, ਸ਼ਰੀਫ਼, ਭਲਾਮਾਣਸ, ਸਾਊ।

**کس‌خانه** ***ਕਸ-ਏ-ਖ਼ਾਨਾ*** : ਘਰ ਦਾ ਮਾਲਕ ਜਾਂ ਮਾਲਕਣ।

**کس‌وناکس** ***ਕਸ-ਉ-ਨਾਕਸ*** : ਹਰ ਕੋਈ; ਜਣਾਖਣਾ।

**کسا** ***ਕਿਸਾ*** : ਗੋਦੜੀ, ਕੰਬਲੀ, ਖਿੰਥਾ।

**کساد** ***ਕਸਾਦ,*** **کسادی** ***ਕਸਾਦੀ*** : ਬੇਰਿਵਾਜੀ, ਮਾਲ ਦੀ ਨਾਰਿਵਾਜੀ; ਬਜ਼ਾਰ ਦਾ ਮੰਦਾ, ਚੀਜ਼ਾਂ ਦੇ ਭਾ ਵਿਚ ਮੰਦਾ ਆਉਣਾ, ਖ਼ਰੀਦਾਰੀ ਦੀ ਅਣਹੋਂਦ।

**کسافت** ***ਕਸਾਫ਼ਤ*** : ਸੂਰਜ ਗਰੈਹਣ; ਗੁਮਨਾਮੀ।

**کسالت** ***ਕਸਾਲਤ*** : ਸੁਸਤੀ, ਗੰਭੀਰਤਾ, ਰੰਜ, ਦੁੱਖ, ਪੀੜਾ, ਪਰੇਸ਼ਾਨੀ।

**کسان** ***ਕਸਾਂ*** : (ਕਸ **کس** ਦਾ ਬੌਹਵਚਨ) ਲੋਕ; ਆਮ ਜਨਤਾ; ਵਿਸ਼ੇਸ਼ ਆਦਮੀ; ਨੌਕਰ, ਚਾਕਰ।

**کسان‌دگر** ***ਕਸਾਨ-ਏ-ਦਿਗਰ*** : ਹੋਰ ਲੋਕ, ਦੂਜੇ ਲੋਕ।

**کسائی** ***ਕਿਸਾਈ*** : ਕੁਰਾਨ ਮਜੀਦ ਦੇ ਸੱਤ ਪਰਸਿੱਧ ਪਾਠੀਆਂ ਵਿਚੋਂ ਇਕ; ਇਕ ਅਰਬੀ ਵਿਆਕਰਨ ਲੇਖਕ ਦਾ ਨਾਮ।

**کسب** ***ਕਸਬ*** : ਪਰਾਪਤ ਕਰਨਾ, ਪੈਦਾ ਕਰਨਾ, ਕਮਾਉਣਾ, ਪੇਸ਼ਾ, ਧੰਦਾ, ਕੰਮ , ਹੁਨਰ, ਬਦਕਾਰੀ ਦੀ ਕਮਾਈ।

**کسب‌خیر** ***ਕਸਬ-ਏ-ਖ਼ੈਰ*** : ਸਵਾਬ ਕਮਾਉਣਾ, ਨੇਕ ਕੰਮ ਕਰਨਾ, ਨੇਕੀ ਲੈਣਾ।

**کسبی** ***ਕਸਬੀ*** : ਹੁਨਰਮੰਦ, ਪੇਸ਼ਾਵਰ, ਦਸਤਕਾਰ, ਕਾਰੀਗਰ, ਹੁਨਰ ਵਾਲਾ; ਬਜ਼ਾਰੀ ਔਰਤ, ਵੇਸਵਾ, ਬਦਕਾਰ ਇਸਤਰੀ।

**کسبی‌باز** ***ਕਸਬੀ-ਬਾਜ਼*** : ਰੰਡੀਬਾਜ਼।

**کسبی‌بازی** ***ਕਸਬੀ-ਬਾਜ਼ੀ*** : ਰੰਡੀਬਾਜ਼ੀ।

**کسبی‌خانه** ***ਕਸਬੀ-ਖ਼ਾਨਾ*** : ਚਕਲਾ, ਬਦਨਾਮ ਘਰ।

**کستی** ***ਕੁਸਤੀ*** : ਕੁਸ਼ਤੀ, ਘੋਲ; ਪੇਟੀ ਜਾਂ ਪਟਕਾ ਜੋ ਪਾਰਸੀ ਜਾਂ ਬਾਹਮਣ ਲੋਕ ਉਦਾਲੇ ਬੰਨ੍ਹਦੇ ਹਨ।

**کستین** ***ਕੁਸਤੀਨ*** : ਪੇਟੀ।

**کسر** ***ਕਸਰ*** : ਤੋੜਨਾ, ਤੋੜ ਫੋੜ, ਟੁਕੜਾ, ਹਿੱਸਾ; ਖੰਭ ਮੀਟਣਾ; ਪਾੜ, ਕਿਸੇ ਅਖਰ ਹੇਠ 'ਜ਼ੇਰ' (ਕਸਰ) ਦਾ ਚਿੰਨ੍ਹ ਲਾਉਣਾ; ਇਕਾਈ ਦੇ ਇਕੋ ਜੇਹੇ ਭਾਗਾਂ ਵਿਚੋਂ ਇਕ ਜਾਂ ਕਈ ਭਾਗ, ਹਿਸਾਬ ਦਾ ਇਕ ਕਾਇਦਾ, ਨੁਕਸਾਨ, ਹਾਨੀ; ਦੁਖ, ਪੀੜ।

**کسرحالت** ***ਕਸਰ-ਏ-ਹਾਲਤ*** : ਭੈੜੀ ਤੇ ਮੰਦੀ ਹਾਲਤ; ਮੰਦਹਾਲੀ, ਗ਼ਰੀਬੀ।

**کسرشان** ***ਕਸਰ-ਏ-ਸ਼ਾਨ*** : ਕਿਸੇ ਦੀ ਹਾਲਤ ਵਿਚ ਖ਼ਰਾਬੀ ਆਉਣਾ।

**کسروزیادہ** ***ਕਸਰ-ਉ-ਜ਼ਿਯਾਦਾ*** : ਵੱਧ-ਘੱਟ, ਘੱਟ-ਵੱਧ।

**کسرہ** ***ਕਸਰਾ*** : 'ਜ਼ੇਰ' **زیر** ਦਾ ਚਿੰਨ੍ਹ, ਜੋ ਅੱਖਰ ਦੇ ਹੇਠ ਲਾਉਂਦੇ ਹਨ, ਜਿਵੇਂ ਦਿਲ ਦੇ ਅਖਰ ਦਾਲ (ਦ) ਹੇਠ।

**کسریٰ** ***ਕਿਸਰਾ*** : (ਫ਼ਾਰਸੀ ਖ਼ੁਸਰੋ **خسرو** ਦਾ ਅਰਬੀ ਰੁਪਾਂਤਰ) ਬਾਦਸ਼ਾਹ, ਈਰਾਨ ਦੇ ਬਾਦਸ਼ਾਹਾਂ ਦਾ ਲਕਬ, ਖ਼ਾਸ ਕਰਕੇ ਨੌਸ਼ੀਰਵਾਨ ਦੀ ਉਪਾਧੀ।

**کسروی** ***ਕਿਸਰਵੀ*** : ਸ਼ਾਹੀ।

**کسف** ***ਕਸਫ਼, ਕੁਸਫ਼*** : (ਕਿਸਫ਼ਾ **کسفہ** ਦਾ ਬੌਹਵਚਨ) ਟੋਟੇ; ਹਿੱਸੇ।

**کسفہ** ***ਕਿਸਫ਼ਾ*** : ਕਿਸੇ ਚੀਜ਼ ਦਾ ਟੁਕੜਾ, ਟੋਟਾ।

**کس کش** ***ਕੁਸਕਸ਼*** : ਦੱਲਾ, ਭੜੂਆ।

**کسل** ***ਕਸਲ*** : ਸੁਸਤੀ, ਥਕਾਵਟ।

**کسل** ***ਕਸਿਲ,*** **کسلان** ***ਕਸਲਾਨ*** **کسلمند** ***ਕਸਲਮੰਦ,*** **کسلناک** ***ਕਸਲਨਾਕ*** : ਸੁਸਤ, ਬੀਮਾਰ, ਰੋਗੀ, ਕਾਇਰ।

**کسمہ** ***ਕਸਮਾ*** : ਓਹ ਵਾਲ ਜੋ ਔਰਤਾਂ ਜ਼ੁਲਫ਼ਾਂ ਤੋਂ ਕੱਟ ਕੇ ਤੇ ਮੋੜ ਕੇ ਗੱਲ੍ਹਾਂ ਉਤੇ ਰੱਖਦੀਆਂ ਹਨ, ਲਿਟ।

**کسنی** ***ਕਸਨੀ*** : ਕਾਸਨੀ ਦਾ ਸੰਖਿਪਤ ਰੂਪ।

**کسوت** ***ਕਿਸਵਤ*** : ਪੋਸ਼ਾਕ, ਲਿਬਾਸ।

**کسوتِ خام** ***ਕਿਸਵਤ-ਏ-ਖ਼ਾਮ*** : ਕੱਚੇ ਚਮੜੇ ਦੀ ਲਿਬਾਸ।

**کسوتِ کافوری** ***ਕਿਸਵਤ-ਏ-ਕਾਫ਼ੂਰੀ*** : ਬਰਫ਼।

**کسوف** ***ਕੁਸੂਫ਼*** : ਗੁਮਨਾਮੀ ਵਿਚ ਹੋਣਾ; ਬਦਹਾਲ ਹੋਣਾ; ਸੂਰਜ ਦਾ ਗਰੈਹਣ ਆਮ ਤੌਰ ਤੇ ਸੂਰਜ ਗਰੈਹਣ ਨੂੰ ਹੀ 'ਕੁਸੂਫ਼' ਕੈਂਹਦੇ ਹਨ; ਚੰਦ-ਗਰੈਹਣ ਲਈ ਖ਼ਸੂਫ਼ ਸ਼ਬਦ ਵਰਤਿਆ ਜਾਂਦਾ ਹੈ।

**کس وکو** ***ਕਸ-ਉ-ਕੂ,*** **کس وکوی** ***ਕਸ-ਉ-ਕੂਯ*** ; ਸਾਕ-ਅੰਗ, ਸਬੰਧੀ, ਟੱਬਰ-ਟੀਹਰ, ਯਾਰ-ਦੋਸਤ।

**کسی** ***ਕਸੇ*** : ਕੋਈ ਆਦਮੀ।

**کسیر** ***ਕਸੀਰ*** : ਟੁਟਿਆ ਹੋਇਆ।

**کسیف** ***ਕਸੀਫ਼*** : ਛੁਪਿਆ ਹੋਇਆ, ਲੁਪਤ; ਭੈੜੇ ਹਾਲ ਵਾਲਾ; ਚਿੜਚਿੜਾ।

**کش** ***ਕਸ਼*** : ਤੂੰ ਖਿੱਚ; ਹੁੱਕੇ ਜਾਂ ਸਿਗਰਟ ਦਾ ਦਮ ਜਾਂ ਕਸ਼, ਸੂਟਾ,ਬਗਲ, ਕੱਛ, ਕਛੇ ਹੱਥ ਰੱਖਣਾ, ਛਾਤੀ, ਸੀਨਾ; ਕਮਰ, ਲੱਕ, ਕੁੱਖ;ਨੁੱਕਰ ਗੁੱਠ।

**کشاد** ***ਕੁਸ਼ਾਦ*** : (ਕੁਸ਼ਾਦਾ **کشادہ** ਦਾ ਸੰਖਿਪਤ ਰੂਪ ਹੈ, ਉਸ ਨੇ ਖੋਲ੍ਹਿਆ, ਖੁਲ੍ਹਾ, ਵਿਸ਼ਾਲ, ਚੌੜਾ; ਵਿਜੈ, ਖੁਸ਼ੀ, ਅਨੰਦ; ਤੀਰ ਛੁਟਣਾ।

**کشادکار** ***ਕੁਸ਼ਾਦਕਾਰ*** : ਮੰਤਵ ਪੂਰਾ ਹੋਣਾ, ਮਨੋਰਥ ਦਾ ਦਰ ਖੋਲ੍ਹ ਦੇਣਾ।

**کشادگی** ***ਕੁਸ਼ਾਦਗੀ*** : ਫੈਲਾ; ਵਿਸ਼ਾਲਤਾ, ਚੁੜਾਈ।

**کشادنامہ** ***ਕੁਸ਼ਾਦ-ਨਾਮਾ*** : ਸ਼ਾਹੀ ਫ਼ਰਮਾਨ; ਮਾਫ਼ੀ ਦਾ ਪਰਵਾਨਾ; ਰਿਹਾਈ ਪੱਤਰ; ਤਲਾਕ-ਨਾਮਾ।

**کشادن** ***ਕੁਸ਼ਾਦਨ*** : ਖੁਲ੍ਹਣਾ, ਖੋਲ੍ਹਣਾ।

**کشادہ** ***ਕੁਸ਼ਾਦਾ*** : ਖੁਲ੍ਹਾ; ਵਿਸ਼ਾਲ, ਲੰਮਾ ਚੌੜਾ, ਫੈਲਿਆ ਹੋਇਆ।

**کشادہ جبین** ***ਕੁਸ਼ਾਦਾ-ਜਬੀਨ,*** **کشادہ رو** ***ਕੁਸ਼ਾਦਾ-ਰੂ*** : ਹਸਮੁਖ ਆਦਮੀ।

**کشادہ دل** ***ਕੁਸ਼ਾਦਾ-ਦਿਲ*** : ਸਖ਼ੀ, ਦਾਨੀ।

**کشادہ روئی** ***ਕੁਸ਼ਾਦਾ-ਰੂਈ*** : ਖੁਸ਼ੀ, ਹਸ-ਮੁਖੀ।

**کشادہ کف** ***ਕੁਸ਼ਾਦਾ-ਕਫ਼*** : ਖੁਲ੍ਹੇ ਹੱਥਾਂ ਵਾਲਾ, ਸ਼ਾਹ-ਖਰਚ/ਦਾਨੀ।

**کشاف** ***ਕੱਸ਼ਾਫ਼*** : ਬੌਹਤ ਖੋਲ੍ਹਣ ਵਾਲਾ; ਪੂਰਾ ਪਰਦਾ ਚੁੱਕਣ ਵਾਲਾ; ਪਰਗਟ ਕਰਨ ਵਾਲਾ; ਕੁਰਾਨ ਮਜੀਦ ਦੇ ਇਕ ਟੀਕੇ ਦਾ ਨਾਮ।

**کشاکش** ***ਕਸ਼ਾਕਸ਼*** : ਖਿੱਚ, ਆਕਰਸ਼ਣ; ਖਿੱਚੋਤਾਣੀ, ਪਰੇਸ਼ਨੀ।

**کشاں** ***ਕਸ਼ਾਂ*** : ਖਿੱਚਦਿਆਂ ਹੋਇਆਂ।

**کشاں کشاں** ***ਕਸ਼ਾਂ ਕਸ਼ਾਂ*** : ਖਿਚਦੇ ਹੋਏ; ਜਲਦੀ-ਜਲਦੀ।

**کشاں** ਕਸ਼ਾਂ : ਇਕ ਚੋਬ ਵਾਲਾ ਤੰਬੂ।

**کشاورز** ***ਕਸ਼ਾਵਰਜ਼*** : ਕਿਸਾਨ, ਖੇਤੀਬਾੜੀ ਕਰਨ ਵਾਲਾ, ਵਾਹਕ; ਵਾਹਿਆ ਹੋਇਆ ਖੇਤ, ਗੰਵਾਰ।

**کشاورزی** ***ਕਸ਼ਾਵਰਜ਼ੀ*** : ਖੇਤੀਬਾੜੀ, ਵਾਹੁਣਾ, ਬੀਜਣਾ, ਕਿਰਸਾਣੀ।

**کشائش** ***ਕੁਸ਼ਾਇਸ਼*** : ਖੁਲ੍ਹ-ਦਿਲੀ; ਸਪਸ਼ਟਤਾ, ਖ਼ੁਸ਼ੀ, ਖ਼ੁਸ਼ਹਾਲੀ; ਚਾਲ।

**کِشتن** ***ਕਿਸ਼ਤਨ*** : ਬੀਜਣਾ।

**کِشت** ***ਕਿਸ਼ਤ*** : ਬੀਜ; ਬੀਜਿਆ ਹੋਇਆ ਖੇਤ; ਖੇਤੀ, ਮਾਤ, ਸ਼ਤਰੰਜ ਵਿਚ ਬਾਦਸ਼ਾਹ ਦਾ ਅਜੇਹੇ ਘਰ ਵਿਚ ਹੋਣਾ ਕਿ ਜਿਥੇ ਉਸ ਤੋਂ ਬਿਨਾ ਕੋਈ ਹੋਰ ਮੋਹਰਾ ਹੁੰਦਾ ਤਾਂ ਮਾਰਿਆ ਜਾਂਦਾ।

**کشِت‌زار** ***ਕਿਸ਼ਤ-ਜ਼ਾਰ*** : ਖੇਤੀ, ਹਰਿਆ ਭਰਿਆ ਖੇਤ; ਤਿਆਰ ਖੇਤੀ।

**کشِت‌کار** ***ਕਿਸ਼ਤਕਾਰ,*** **کشِت‌بان** ***ਕਿਸ਼ਤਬਾਨ,*** **کشِت‌کاری** ***ਕਿਸ਼ਤਕਾਰੀ*** : ਖੇਤ ਬੀਜਣ ਵਾਲਾ, ਕਾਸ਼ਤਕਾਰ, ਕਿਰਸਾਣ; ਖੇਤੀ, ਕਿਰਸਾਣੀ।

**کشِت‌ورز** ***ਕਿਸ਼ਤਵਰਜ਼,*** **کشِت‌ورزی** ***ਕਿਸ਼ਤਵਰਜ਼ੀ*** : ਕਿਰਸਾਣ, ਵਾਹਕ; ਵਾਹੀ; ਖੇਤੀ, ਕਿਰਸਾਣੀ।

**کشِته** ***ਕਿਸ਼ਤਾ*** : ਬੀਜੀਆ ਹੋਇਆ।

**کُشتن** ***ਕੁਸ਼ਤਨ*** : ਮਾਰ ਦੇਣਾ, ਕਤਲ ਕਰਨਾ।

**کشته** ***ਕੁਸ਼ਤਾ*** **کشتار** ***ਕੁਸ਼ਤਾਰ,*** : ਮਾਰਿਆ ਹੋਇਆ; ਜ਼ਿਬ੍ਹਾ ਕੀਤਾ ਹੋਇਆ; ਕਸਾਈ ਦੇ ਬੱਕਰਾ ਨੂੰ ਜ਼ਿਬ੍ਹਾ ਕਰਨਾ।

**کشتگان** ***ਕੁਸ਼ਤਗਾਨ*** : ਕਤਲ ਕੀਤੇ ਹੋਏ, ਮਾਰੇ ਗਏ।

**کشتگان‌زنده** ***ਕੁਸ਼ਤਗਾਨ-ਏ-ਜ਼ਿੰਦਾ*** : ਸ਼ਹੀਦ।

**کشتنی** ***ਕੁਸ਼ਤਨੀ*** : ਮਾਰਨ-ਯੋਗ, ਕੁਰਬਾਨੀ-ਯੋਗ।

**کشت‌وخون** ***ਕੁਸ਼ਤ-ਓ-ਖ਼ੂਨ*** : ਖ਼ੂਨ ਖ਼ਰਾਬਾ, ਮਾਰਕੁੱਟ, ਮਾਰ ਧਾੜ।

**کشته** ***ਕੁਸ਼ਤਾ*** : ਮਾਰਿਆ ਹੋਇਆ, ਜ਼ਿਬ੍ਹਾ ਕੀਤਾ ਹੋਇਆ; ਕਤਲ ਕੀਤਾ ਹੋਇਆ; ਧਾਤ ਜੋ ਭਸਮ ਕੀਤੀ ਹੋਈ।

**کشتی** ***ਕਸ਼ਤੀ/ਕਿਸ਼ਤੀ*** : (ਪੰਜਾਬੀ ਵਿਚ ਪਰਚਲਤ ਰੂਪ ''ਕਿਸ਼ਤੀ'' ਹੈ) ਬੇੜੀ, ਡੋਂਗਾ; ਪਿਆਲਾ, ਰਕਾਬੀ।

**کشتیبان** ***ਕਸ਼ਤੀਬਾਨ*** : ਕਿਸ਼ਤੀ ਚਲਾਉਣ ਵਾਲਾ ਮੱਲਾਹ, ਖੇਵਾ।

**کشتیبانی** ***ਕਸ਼ਤੀਬਾਨੀ*** : ਕਿਸ਼ਤੀ ਚਲਾਉਣ ਦਾ ਕੰਮ।

**کشتی‌بخار** ***ਕਸ਼ਤੀ-ਏ-ਬੁਖ਼ਾਰ*** : ਸਟੀਮ ਬੋਟ, ਅਗਨ ਬੋਟ।

**کشتیِ‌زر** ***ਕਸ਼ਤੀ-ਏ-ਜ਼ਰ*** : ਏਕਮ ਦਾ ਚੰਦ; ਸੂਰਜ।

**کشتیِ‌غم** ***ਕਸ਼ਤੀ-ਏ-ਗ਼ਮ*** : ਸੰਸਾਰ।

**کشتی‌کش** ***ਕਸ਼ਤੀ-ਕਸ਼*** : ਮੱਲਾਹ।

**کشتی‌گاه** ***ਕਸ਼ਤੀ-ਗਾਹ*** : ਪਿਆਕ, ਸ਼ਰਾਬੀ, ਬੰਦਰਗਾਹ, ਤਟ, ਪੱਤਣ।

**کشش** ***ਕਸ਼ਿਸ਼*** : ਖਿੱਚਣਾ, ਸਮੋਣਾ, ਜਜ਼ਬ ਕਰਨਾ, ਖਿੱਚ, ਆਕਰਸ਼ਣ; ਮੇਲ, ਰੁਝਾਨ।

**کششِ‌زمین** ***ਕਸ਼ਿਸ਼-ਏ-ਜ਼ਮੀਨ*** : ਧਰਤੀ ਦੀ ਓਹ ਖਿੱਚ ਜੋ ਹਰ ਸ਼ੈ ਨੂੰ ਆਪਣੇ ਧੁਰੇ/ਕੇਂਦਰ ਵੱਲ ਖਿੱਚਦੀ ਹੈ।

**کشف** ***ਕਸ਼ਫ਼*** : ਕਿਸੇ ਚੀਜ਼ ਤੋਂ ਪਰਦਾ ਲਾਹੁਣਾ; ਨੰਗਾ ਕਰਨਾ, ਪਰਗਟ ਕਰਨਾ; ਖੋਲ੍ਹਣਾ, ਓਹ ਦਰਜਾ ਜਿਸ ਵਿਚ ਗ਼ੈਬ ਦੇ ਸਾਰੇ ਭੇਦ ਖੁਲ੍ਹ ਜਾਂਦੇ ਹਨ; ਕਪਾਟ ਖੁੱਲ੍ਹਣਾ।

**کشک** ***ਕਿਸ਼ਕ*** : ਚੌਕੀਦਾਰੀ, ਦਰਬਾਨੀ।

**کشکچی** ***ਕਿਸ਼ਕਚੀ,*** **کشکچی‌باشی** ***ਕਿਸ਼ਕਚੀਬਾਸ਼ੀ,*** **کشکدار** ***ਕਿਸ਼ਕਦਾਰ*** : ਪਾਸਬਾਨ, ਚੌਕੀਦਾਰ, ਦਰਬਾਨ।

**کشکلہ** ***ਕਸ਼ਕਲਾ*, کشکہ *ਕਸ਼ਕਾ*** : ਇਕ ਕਿਸਮ ਦੀ ਜੁੱਤੀ।

**کشکنجیر** ***ਕੁਸ਼ਕੰਜੀਰ*** : ਕਿਲ੍ਹੇ ਦੀ ਦੀਵਾਰ ਤੋੜਨ ਵਾਲਾ ਸੰਦ, ਮੈਹਲ ਵਿਚ ਪਾੜ ਲਾਉਣ ਵਾਲਾ ਜੰਤਰ, ਵੱਡੀ ਤੋਪ, ਤੋਪ ਦਾ ਗੋਲਾ।

**کشکنہ** ***ਕਸ਼ਕਿਨਾ*, کشکین *ਕਸ਼ਕੀਨ*, کشکینہ *ਕਸ਼ਕੀਨਾ*** : ਜੌਆਂ ਦੀ ਰੋਟੀ, ਕਈ ਅੰਨ ਮਿਲਾ ਕੇ ਬਣਾਈ ਰੋਟੀ।

**کشکول** ***ਕਸ਼ਕੂਲ*** : ਭਿੱਖਿਆ ਮੰਗਣ ਵਾਲਾ ਠੂਠਾ, ਕਾਸਾ, ਫ਼ਕੀਰਾਂ ਦੀ ਕਿਸ਼ਤੀ।

**کشمر** ***ਕਿਸ਼ਮਰ*** : ਖ਼ੁਰਾਸਾਨ ਵਿਚ ਇਕ ਪਿੰਡ ਦਾ ਨਾਮ; ਤੁਰਕਿਸਤਾਨ ਦੇ ਇਕ ਸ਼ੈਹਰ ਦਾ ਨਾਮ।

**کشمش** ***ਕਿਸ਼ਮਿਸ਼*** : ਇਕ ਪਰਕਾਰ ਦੇ ਛੋਟੇ ਸੁੱਕੇ ਹੋਏ ਅੰਗੂਰ, ਦਾਖਾਂ, ਸੌਗੀ।

**کشمکش** ***ਕਸ਼ਮਕਸ਼*** : ਖਿੱਚੋਤਾਣ, ਫ਼ਸਾਦ, ਝਗੜਾ, ਰੰਜ, ਗ਼ਮ, ਥੁੜ, ਘਾਟ।

**کشمور** ***ਕਸ਼ਮੂਰ*** : ਮਾਰੂਥਲ ਵਿਚ ਇਕ ਜਗ੍ਹਾ ਦਾ ਨਾਮ।

**کشن** ***ਕਸ਼ਨ*** : ਭੀੜ, ਇੱਕਠ, ਬੌਹਤ ਜ਼ਿਆਦਾ।

**کشنیج/کشنیز** ***ਕਸ਼ਨੀਜ/ਕਸ਼ਨੀਚ*** : ਧਨੀਆ।

**کشواد** ***ਕਿਸ਼ਵਾਦ*** : ਕੈਕਾਊਸ ਦੇ ਇਕ ਪੈਹਲਵਾਨ ਦਾ ਨਾਮ।

**کشودن** ***ਕਸ਼ੂਦਨ*** : ਖੁਲ੍ਹਣਾ, ਖੋਲ੍ਹਣਾ।

**کشور** ***ਕਿਸ਼ਵਰ*** : ਮੁਲਕ, ਦੇਸ਼।

**کشورخدا** ***ਕਿਸ਼ਵਰ–ਖ਼ੁਦਾ*, کشورخدیو *ਕਿਸ਼ਵਰ–ਖ਼ਿਦੀਵ*, کشورکشا *ਕਿਸ਼ਵਰ–ਕੁਸ਼ਾ*, کشورگیر *ਕਿਸ਼ਵਰ–ਗੀਰ*** : ਬਾਦਸ਼ਾਹ, ਸ਼ਾਸਕ, ਸਮਰਾਟ।

**کشورر** ***ਕਿਸ਼ਵਰਜ਼*** : ਬਜ਼ੁਰਗ, ਵੱਡਾ ਆਦਮੀ।

**کشہ** ***ਕਸ਼ਾ*** : ਫ਼ਕੀਰ, ਮੰਗਤਾ; ਜਾਨਵਰ ਦਾ ਤੰਗ, ਅਸਾਨੀ, ਸੌਖ, ਉਂਗਲ ਜਾਂ ਕਲਮ ਨਾਲ ਖਿੱਚੀ ਲੀਕ।

**کشیدن** ***ਕਸ਼ੀਦਨ*** : ਖਿੱਚਣਾ, ਸੈਹਣਾ।

**کشیدگی** ***ਕਸ਼ੀਦਗੀ*** : ਖਿੱਚੋਤਾਣ, ਰੰਜਸ਼ , ਬਰਦਾਸ਼ਤ ਕਰਨਾ।

**کشیدہ** ***ਕਸ਼ੀਦਾ*** : ਖਿਚਿਆ ਹੋਇਆ, ਕੱਢਿਆ ਹੋਇਆ, ਯੋਗ, ਸਜਾਇਆ ਹੋਇਆ, ਲੰਮਾ, ਉੱਚਾ, ਕੱਪੜੇ ਉਤੇ ਕਢਾਈ ਦਾ ਕੰਮ।

**کشیدہخاطر** ***ਕਸ਼ੀਦਾ–ਖ਼ਾਤਿਰ*** : ਨਰਾਜ਼, ਦੁਖੀ ਦਿਲ, ਸਤਿਆ ਹੋਇਆ।

**کشیش** ***ਕਸ਼ੀਸ਼*** : ਲਾਟ ਪਾਦਰੀ, ਈਸਾਈਆਂ ਦਾ ਧਾਰਮਕ ਨੇਤਾ, ਪੁਜਾਰੀ।

**کشیک** ***ਕਿਸ਼ੀਕ*** : ਪੈਹਰਾ, ਚੌਕੀ, ਪੈਹਰੇਦਾਰ।

**کشیکچی** ***ਕਿਸ਼ੀਕਚੀ*** : ਸੰਤਰੀ, ਚੌਕੀਦਾਰ।

**کشیکخانہ** ***ਕਿਸ਼ੀਕਖ਼ਾਨਾ*** : ਚੌਕੀ, ਥਾਣਾ।

**کعب** ***ਕਅਬ*** : ਗਿੱਟਾ; ਜੂਆ ਖੇਡਣ ਵਾਲਾ ਚਕੋਰ ਪਾਸਾ, ਨਰਦ, ਬਾਂਸ ਦੀ ਪੋਰੀ ਵਿਚਲੀ ਗੰਢ, ਉੱਚੀ ਸ਼ੈ; ਬਜ਼ੁਰਗੀ, ਸਤਕਾਰ, ਮਾਣ, ਕਿਸੇ ਸੰਖਿਆ ਦਾ ਤੀਜਾ ਭਾਗ।

**کعبتین** ***ਕਅਬਤੈਨ*** : ਜੂਏ ਲਈ ਦੋ ਪਾਸੇ (ਜੋ ਚਕੋਰ ਹੱਡੀ ਦੇ ਛੇ ਰੁਖ ਦੇ ਹੁੰਦੇ ਹਨ ਤੇ ਹਰ ਪੱਖ ਉਤੇ ਇਕ ਤੋਂ ਛੇ ਤਕ ਦੇ ਅੰਕੜੇ ਉਕਰੇ ਹੁੰਦੇ ਹਨ) ਪਾਸਿਆਂ ਦੀ ਜੋੜੀ, ਦੋਵੇਂ ਗਿੱਟੇ।

**کعبہ** ***ਕਅਬਾ*** : ਉੱਚਾ, ਹਰੇਕ ਮੁਰੱਬਾ ਇਮਾਰਤ, ਰੱਬ ਦਾ ਘਰ, ਮੱਕਾ ਸ਼ਰੀਫ਼, ਕਿਬਲਾ; ਪਾਂਸਾ।

**کف** ***ਕਫ਼*** : ਹਥੇਲੀ, ਪੰਜਾ, ਮੁੱਠੀ; ਪੈਰ ਦਾ ਤਲਾ, ਝੱਗ, ਜੁੱਤੀ ਦਾ ਪਤਾਵਾ, ਪੈਰ ਦਾ ਤਲਾ।

**کفِبیضا** ***ਕਫ਼–ਏ–ਬੈਜ਼ਾ*** : ਚਿੱਟਾ ਹੱਥ, ਹਜ਼ਰਤ ਮੂਸਾ ਦਾ ਹੱਥ ਜੋ ਆਂਡੇ ਵਾਂਗ ਚਿੱਟਾ ਸੀ।

**کفِپا** ***ਕਫ਼–ਏ–ਪਾ*** : ਪੈਰ ਦਾ ਤਲਾ।

**کفا** ***ਕਿਫ਼ਾ*** : ਰੰਜ, ਤੰਗੀ, ਮੇਹਨਤ।

**کفّار** ***ਕੁੱਫ਼ਾਰ*** : (ਕਾਫ਼ਿਰ کافر ਦਾ

ਬਹੁਵਚਨ) ਰੱਬ. ਤੋਂ ਮੁਨਕਰ ਲੋਕ, ਨਾਸ਼ੁਕਰੇ ਲੋਕ, ਇਨਕਾਰ ਕਰਨ ਵਾਲੇ।

**کفّاره/کفّارة** ***ਕੱਫ਼ਾਰਤ/ਕੱਫ਼ਾਰਾ*** : ਓਹ ਖ਼ੈਰਾਤ ਜੋ ਗੁਨਾਹਾਂ ਨੂੰ ਮਿਟਾ ਦੇਵੇ, ਗੁਨਾਹ ਦੇ ਬਦਲੇ ਦੀ ਚੀਜ਼, ਗੁਨਾਹ, ਭੁੱਲ ਤੇ ਪਾਪ ਨਾਸ਼ ਕਰਨ ਲਈ ਕੀਤਾ ਦਾਨ-ਪੁੰਨ, ਗੁਨਾਹ ਦਾ ਬਦਲਾ, ਭੁੱਲ ਤੇ ਕਸੂਰ ਦਾ ਡੰਡ ਜੇਹੜਾ ਰੱਬ ਵੱਲੋਂ ਮੁਕੱਰਰ ਹੈ।

**کفالت** ***ਕਫ਼ਾਲਤ*** : ਕਫ਼ੀਲ ਹੋਣਾ, ਜ਼ਮਾਨਤ, ਜ਼ੁੰਮੇਵਾਰੀ, ਆਪਣੇ ਜ਼ੁੰਮੇ ਕੋਈ ਕੰਮ ਲੈਣਾ।

**کفالت‌نامه** ***ਕਫ਼ਾਲਤਨਾਮਾ*** : ਜ਼ਮਾਨਤ ਨਾਮਾ, ਜ਼ਮਾਨਤ ਦਾ ਦਸਤਾਵੇਜ਼।

**کفایت** ***ਕਿਫ਼ਾਯਤ*** : ਕਾਫ਼ੀ ਹੋਣਾ, ਬਸ ਹੋਣਾ, ਲੋੜ ਅਨੁਸਾਰ ਨਫ਼ਾ ਲੈਣਾ, ਲਾਭ; ਯੋਗਤਾ, ਬੱਚਤ, ਸਰਫ਼ਾ, ਕਮੀ।

**کفایت‌شعار** ***ਕਿਫ਼ਾਯਤ-ਸ਼ਿਆਰ*** : ਬੱਚਤ ਕਰਨ ਵਾਲਾ, ਘਟ ਖ਼ਰਚ ਕਰਨ ਵਾਲਾ, ਸੰਜਮੀ।

**کفایت‌شعاری** ***ਕਿਫ਼ਾਯਤ-ਸ਼ਿਆਰੀ*** : ਬੱਚਤ, ਸਰਫ਼ਾ।

**کفتار** ***ਕਫ਼ਤਾਰ*** : ਬਿੱਜੂ, ਲਗੜ ਬਗੜ, ਜਾਦੂਗਰਨੀ, ਕਫ਼ਨ ਚੋਰ।

**کفتر,** ***ਕਫ਼ਤਰ,*** **کفته** ***ਕਫ਼ਤਾ*** : ਕਬੂਤਰ।

**کفچه** ***ਕਫ਼ਚਾ*** : ਚਮਚਾ, ਕੜਛੀ, ਡੋਈ; ਕੁੰਡਲ, ਸੱਪ ਦਾ ਫ਼ਣ।

**کفر** ***ਕੁਫ਼ਰ*** : ਖ਼ੁਦਾ ਦੀ ਜ਼ਾਤ ਤੋਂ ਮੁਨਕਰ ਹੋਣਾ।

**کفران** ***ਕੁਫ਼ਰਾਨ*** : ਇਕ ਰੱਬ ਨੂੰ ਨਾ ਮੰਨਣਾ, ਬੇਦੀਨੀ, ਨਾਸ਼ੁਕਰਗੁਜ਼ਾਰੀ।

**کفره** ***ਕੁਫ਼ਰਾ*** : ਕਾਫ਼ਿਰ ਦਾ ਬਹੁਵਚਨ।

**کفری** ***ਕੁਫ਼ਰੀ*** : ਬਹੁਤੇ ਕਾਫ਼ਿਰ, ਬੇਦੀਨ।

**کفش** ***ਕਫ਼ਸ਼*** : ਜੁੱਤੀ।

**کفش‌دوز** ***ਕਫ਼ਸ਼ ਦੋਜ਼*** : ਜੁੱਤੀਆਂ ਸਿਊਣ ਵਾਲਾ, ਮੋਚੀ, ਚਮਾਰ।

**کفش‌ربا** ***ਕਫ਼ਸ਼ ਰੁਬਾ*** : ਜੁੱਤੀ-ਚੋਰ।

**کفشگر** ***ਕਫ਼ਸ਼ਗਰ*** : ਜੁੱਤੀਆਂ ਦਾ ਵਪਾਰੀ; ਜੁਤੀਆਂ ਬਣਾਉਣ ਵਾਲਾ।

**کفشیر** ***ਕਫ਼ਸ਼ੀਰ*** : ਕਲਈ, ਸੁਹਾਗਾ।

**کفگیر** ***ਕਫ਼ਗੀਰ*** : ਝੱਗ ਤੇ ਮੈਲ ਲਾਹੁਣ ਵਾਲਾ, ਝਰਨਾ; ਚਮਚਾ, ਡੋਈ, ਕੜਛੀ।

**کفن** ***ਕਫ਼ਨ*** : ਓਹ ਕੱਪੜਾ ਜਿਸ ਵਿਚ ਮੁਰਦੇ ਨੂੰ ਲਪੇਟਦੇ ਹਨ, ਖੱਫਣ।

**کفنی** ***ਕਫ਼ਨੀ*** : ਓਹ ਕੱਪੜਾ ਜੋ ਮੁਰਦੇ ਦੇ ਗਲ ਵਿਚ ਪਾਉਂਦੇ ਹਨ, ਕਫਨ ਦਾ ਇਕ ਹਿੱਸਾ, ਫ਼ਕੀਰਾਂ ਦਾ ਚੋਗ਼ਾ ਜੋ ਓਹ ਬਿਨਾ ਸੀਊਂਤੇ ਪਾਉਂਦੇ ਹਨ।

**کفور** ***ਕਫ਼ੂਰ*** : ਕੁਫ਼ਰ ਕਰਨ ਵਾਲਾ, ਨਾਸ਼ੁਕਰਾ।

**کفور** ***ਕੁਫ਼ੂਰ*** : ਕੁਫ਼ਰ।

**کفه** ***ਕਫ਼ਾ*** : ਅਨਾਜ ਦੀ ਬੱਲੀ, ਮੱਕੀ ਦੀ ਛੱਲੀ, ਛੱਲੀਆਂ ਆਦਿ ਭਾਵ ਹਰ ਓਹ ਸਿੱਟਾ ਜਿਸ ਵਿਚ ਅੰਨ ਦੇ ਦਾਣੇ ਹੋਣ, ਡਫ, ਡਫਲੀ, ਗੋਲ ਚੱਕਰ, ਅੱਧ - ਪੱਕੇ ਦਾਣਿਆਂ ਦੀ ਬੱਲੀ।

**کفه** ***ਕੁਫ਼ਾ*** : ਝੱਗੇ ਜਾਂ ਚੋਲੇ ਦਾ ਹਾਸ਼ੀਆ, ਸੰਜਾਫ਼।

**کفه** ***ਕਿਫ਼ਾ*** : ਤੱਕੜੀ ਦਾ ਪੱਲਾ, ਪੱਲੇ ਵਰਗੀ ਗੋਲ ਚੀਜ਼, ਮਸੂੜਾ।

**کفیل** ***ਕਫ਼ੀਲ*** : ਜ਼ਮਾਨਤੀ, ਜ਼ੁੰਮੇਵਾਰ, ਦੂਜੇ ਦੇ ਕੰਮ ਨੂੰ ਖ਼ੁਸ਼ੀ ਨਾਲ ਆਪਣੇ ਜ਼ੁੰਮੇ ਲੈਣਾ, ਪਰਾਏ ਕੰਮ ਨੂੰ ਖ਼ੁਦ ਸੰਭਾਲਣ ਵਾਲਾ।

**کک** ***ਕਕ*** : ਕਾਕ, ਕੇਕ, ਰੋਗ਼ਨੀ ਰੋਟੀ, ਇਕ ਕਿਸਮ ਦਾ ਘਾਹ।

**کک** ***ਕੁਕ*** : ਕੁੜਕ ਹੋ ਗਈ ਕੁਕੜੀ, ਆਂਡੇ ਦੇਣ ਪਿਛੋਂ ਕੁਕੜੀ ਦਾ ਬੈਠੇ ਰੈਹਣਾ; ਘਾਹ ਦੀ ਜੜ।

**ککچه** ***ਕੁਕਚਾ*** : ਵੜੇਵਾਂ।

**کل** ***ਕਲ*** : ਗੰਜਾ ਝੋਟਾ, ਹੈਵਾਨ ਦਾ ਸਿਰ।

**کل** ***ਕਲ*** : ਜਿਸ ਦੇ ਸਿਰ ਤੇ ਵਾਲ ਨਾ ਹੋਣ, ਗੰਜਾ, ਗੰਜ।

**کل** ***ਕੱਲ*** : ਗੂੰਗਾ, ਟੱਬਰ, ਬਾਲ-ਬੱਚੇ; ਭਾਰ, ਬੋਝ, ਯਤੀਮ ਹੋਣਾ, ਆਜਜ਼ ਹੋਣਾ, ਥੱਕ ਜਾਣਾ। ਨਿਕੰਮਾ।

**کل** ***ਕੁਲ*** : ਕੁੱਬਾ, ਬੌਹਤ ਛੋਟਾ, ਬੌਹਤ ਨਿਕੰਮਾ; ਪਿੰਡ।

**کل** ***ਕੁੱਲ*** : ਸਾਰੇ, ਪੂਰਾ, ਸੰਪੂਰਨ; ਫ਼ਾਰਸੀ ਵਿਚ ਬਿਨਾ ਤਸ਼ਦੀਦ (ਸ਼ੱਦ) ਦੇ ਪਰਯੋਗ ਹੁੰਦਾ ਹੈ;

ਸੂਫ਼ੀਆਂ ਦੀ ਪਰਭਾਸ਼ਾ ਵਿਚ ਸਰਬ ਸ਼ਕਤੀਮਾਨ ਅੱਲਾਹ ਨੂੰ 'ਕੁੱਲ' ਕੈਂਹਦੇ ਹਨ।

کلا ***ਕਲਾ*** : ਹਰਾ।

کلاب ***ਕਿਲਾਬ*** : (ਕਲਬ کلب ਦਾ ਬੌਹਵਚਨ) ਕੁੱਤੇ।

کلابہ ***ਕਲਾਬਾ,*** کلافہ ***ਕਲਾਫ਼ਾ,*** کلاوہ ***ਕਲਾਵਾ*** : ਅੱਟੀ, ਚਰਖੇ ਦੀ ਮਾਲ੍ਹ।

کلات ***ਕਲਾਤ*** : ਓਹ ਸ਼ੈਹਰ ਜਾਂ ਕਿਲ੍ਹਾ ਜੋ ਪਹਾੜ ਦੇ ਉੱਤੇ ਸਥਿੱਤ ਹੋਵੇ; ਤੁਰਕਿਸਤਾਨ ਦੇ ਇਕ ਪਿੰਡ ਦਾ ਨਾਮ, ਜਿਥੇ ਕੈਖੁਸਰੋ ਆਪਣੇ ਪਿਤਾ ਸਿਯਾਵਸ਼ ਦੇ ਮਾਰੇ ਜਾਣ ਪਿਛੋਂ ਆਪਣੀ ਮਾਂ ਫ਼ਰੰਗੀਜ਼ ਪਾਸ ਰੈਂਹਦਾ ਸੀ; ਬਲੋਚਿਸਤਾਨ ਦੀ ਇਕ ਰਿਆਸਤ ਦੀ ਰਾਜਧਾਨੀ; ਪਿੰਡ; ਕੁਸ਼ਤੀ ਦੇ ਇਕ ਦਾਅ ਦਾ ਨਾਮ।

کلاتہ ***ਕਲਾਤਾ*** : ਪਹਾੜੀ ਉੱਤੇ ਸਥਿੱਤ ਛੋਟਾ ਕਿਲ੍ਹਾ ਜਾਂ ਬਸਤੀ, ਖੇਤ।

کلاجو ***ਕਲਾਜੂ*** : ਪਿਆਲਾ।

کلاسنگ ***ਕਲਾਸੰਗ*** : ਘੁਮਾਣੀ, ਗੋਪੀਆ, ਗੁਲੇਲ।

کلاش ***ਕਲਾਸ਼*** : ਮੱਕੜੀ।

کلاش‌خانہ ***ਕਲਾਸ਼ਖ਼ਾਨਾ*** : ਮੱਕੜੀ ਦਾ ਜਾਲਾ।

کلاغ ***ਕਲਾਗ਼/ਕੁਲਾਗ਼*** : ਕਾਂ, ਪਹਾੜੀ ਕਾਂ।

کلاغِ ابلق ***ਕੁਲਾਗ਼-ਏ-ਅਬਲਕ਼*** : ਇਕ ਪਰਸਿੱਧ ਪੰਛੀ, ਮੈਨਾ।

کلال ***ਕੁਲਾਲ*** : ਮਿੱਟੀ ਦੇ ਭਾਂਡੇ ਬਣਾਉਣ ਵਾਲਾ, ਕੁਮ੍ਹਿਆਰ।

کلال/کلال‌خانہ ***ਕੁਲਾਲ/ਕਲਾਲ ਖ਼ਾਨਾ*** : ਸ਼ਰਾਬਖ਼ਾਨਾ।

کلالہ ***ਕੁਲਾਲਾ*** : ਟੇਢੀ ਲਿਟ, ਘੁੰਘਰਾਲੀ ਜ਼ੁਲਫ਼।

کلام ***ਕਲਾਮ*** : ਗੱਲ ਬਾਤ, ਵਾਰਤਾਲਾਪ, ਗੱਲ ਕਰਨਾ, ਓਹ ਇਬਾਰਤ ਜੋ ਦੋ ਜਾਂ ਦੋ ਤੋਂ ਵੱਧ ਵਾਕਾਂ ਦੀ ਬਣੀ ਹੋਈ ਹੋਵੇ, ਕਵਿਤਾ।

کلان ***ਕਲਾਨ*** : ਵੱਡਾ, ਬਜ਼ੁਰਗ, ਉੱਚਾ, ਲੰਮਾਂ, ਖੁਲ੍ਹਾ-ਡੁੱਲ੍ਹਾ, ਚੰਗੇਰਾ, ਸਰੇਸ਼ਟ, ਵਡੇਰਾ।

کلان‌تر ***ਕਲਾਨਤਰ*** : ਬੌਹਤ ਵੱਡਾ, ਉੱਚੀ ਪਦਵੀ ਵਾਲਾ ਚੌਧਰੀ।

کلان‌روضہ ***ਕਲਾਨ ਰੌਜ਼ਾ*** : ਹਜ਼ਰਤ ਰਸੂਲ ਦਾ ਰੌਜ਼ਾ (ਸਮਾਧ)।

کلان‌سال ***ਕਲਾਨਸਾਲ*** : ਵੱਡੀ ਉਮਰ ਦਾ।

کلان‌سالی ***ਕਲਾਨ-ਸਾਲੀ*** : ਵਡੇਰੀ ਉਮਰ; ਬਿਰਧ ਅਵੱਸਥਾ।

کلان‌کار ***ਕਲਾਨਕਾਰ*** : ਜਿਸ ਨੇ ਵੱਡੇ ਮਾਅਰਕੇ ਮਾਰੇ ਹੋਣਾ; ਤਜਰਬੇਕਾਰ।

کلانی ***ਕਲਾਨੀ*** : ਵਡਿਆਈ, ਲੰਮਾਈ।

کلاوہ ***ਕਲਾਵਾ*** : ਅੱਟੀ, ਸੂਤ ਦੀ ਅੱਟੀ, ਕੱਚਾ ਸੂਤ ਜੋ ਤੱਕਲੇ ਤੇ ਲੱਗਾ ਹੋਵੇ।

کلاہ ***ਕੁਲਾਹ*** : ਟੋਪੀ, ਕਾਲੀ ਭੇਡ ਦੇ ਚੰਮ ਦੀ ਟੋਪੀ ਜੋ ਮੁਸਲਮਾਨ ਫ਼ਕੀਰ ਪੈਹਨਦੇ ਹਨ, ਤਾਜ।

کلاہ‌چرخ ***ਕੁਲਹਾ-ਏ-ਚਰਖ਼*** : ਸੂਰਜ।

کلاہداری ***ਕੁਲਾਹਦਾਰੀ*** : ਬਾਦਸ਼ਾਹੀ, ਸਲਤਨਤ।

کلاہِ‌زمین ***ਕੁਲਾਹ-ਏ-ਜ਼ਮੀਨ*** : ਸੂਰਜ, ਚੰਦ, ਅਸਮਾਨ।

کلاہِ‌سلیمانی ***ਕੁਲਾਹ-ਏ-ਸੁਲੇਮਾਨੀ*** : ਉਮਰ ਅਯਾਰ ਦੀ ਟੋਪੀ, ਜਿਸ ਨੂੰ ਪੈਹਨ ਕੇ ਓਹ ਲੋਕਾਂ ਦੀਆਂ ਨਜ਼ਰਾਂ ਤੋਂ ਛੁਪ ਜਾਂਦਾ ਸੀ।

کلاہ‌کج‌کردن ***ਕੁਲਾਹ ਕਜ ਕਰਦਨ*** : ਫ਼ਖ਼ਰ ਕਰਨਾ, ਨਾਜ਼ ਕਰਨਾ, ਘਮੰਡ ਕਰਨਾ।

کلاہِ‌ملک ***ਕੁਲਾਹ-ਏ-ਮੁਲਕ*** : ਬਾਦਸ਼ਾਹ।

کَلَب ***ਕਲਬ*** : ਚੁੰਝ।

کَلْب ***ਕਲਬ*** : ਕੁੱਤਾ।

کَلِب ***ਕੁਲਿਬ*** : ਹਲਕਿਆ ਹੋਇਆ ਕੁੱਤਾ; ਓਹ ਆਦਮੀ ਜੋ ਹਲਕੇ ਕੁੱਤੇ ਦੇ ਕੱਟਣ ਕਰਕੇ ਪਾਗਲ ਹੋ ਗਿਆ ਹੋਵੇ।

کلبہ ***ਕੁਲਬਾ*** : ਨੁੱਕਰ, ਖੂੰਜਾ, ਤੰਗ ਤੇ ਹਨੇਰਾ ਝੌਂਪੜਾ, ਹੁਜਰਾ, ਦੁਕਾਨ, ਛੋਟਾ ਜੇਹਾ ਘਰ,

ਗਰੀਬਾਂ ਦੀ ਝੌਂਪੜੀ।

کلته ***ਕਲਤਾ*** : ਕੱਟਿਆ ਹੋਇਆ, ਹਰ ਨਾਕਸ ਚੀਜ਼, ਸੋਟਾ, ਕੁਤਕਾ, ਗਤਕਾ, ਲੰਡੂ, ਤੋਤਲਾ।

کلته‌چوب ***ਕਲਤਾ ਚੋਬ*** : ਦਰਵੇਸ਼ ਦਾ ਡੰਡਾ।

کلجان ***ਕਲਜਾਨ/ਕਿਲਜਾਨ*** : ਗੰਦਗੀ ਸੁੱਟਣ ਵਾਲਾ ਟੋਕਰਾ।

کلجه ***ਕਲਜਾ*** : ਵੱਡਾ ਕੋਟ, ਫਰਾਕ।

کلچ ***ਕਲਚ*** : ਮੈਲ, ਗੰਦ, ਕੂੜਾ ਕਰਕਟ; ਗ਼ਰੂਰ, ਅਹੰਕਾਰ।

کلچه ***ਕੁਲਚਾ*** : ਛੋਟੀ ਰੋਟੀ।

کلس ***ਕਲਸ*** : ਗੁਬੰਦ।

کلفت ***ਕੁਲਫ਼ਤ*** : ਰੰਜ, ਦੁੱਖ, ਤਕਲੀਫ਼, ਸਖ਼ਤੀ, ਕਦੂਰਤ, ਮਨ ਦੀ ਮੈਲ।

کُلُفت ***ਕੁਲੁਫ਼ਤ*** : ਖਰ੍ਹਵਾ, ਭੱਦਾ, ਗੰਦਾ, ਮੋਟਾ, ਜੋ ਪੱਧਰਾ ਨਾ ਹੋਵੇ, ਉਘੜ-ਦੁਘੜਾ।

کلک ***ਕਿਲਕ*** : ਕਲਮ, ਕਾਨੀ, ਕਲਮ ਦਾ ਨੇਜ਼ਾ, ਸਰਕੰਡਾ, ਸਰਕੜਾ, ਖੋਖਲੀ ਨਰਕਲ(ਨਰਸਲ), ਖੋਖਲਾ ਨੜੋਆ(ਨੜਾ)।

کَلک ***ਕਲਕ*** : ਭੀੜ, ਇੱਕਠ, ਰਾਖ, ਸਵਾਹ, ਭੱਠੀ, ਅਸ਼ੁਭ, ਮਨਹੂਸ, ਉੱਲੂ, ਫ਼ਸਦ ਖੋਲ੍ਹਣ ਦਾ ਨਸ਼ਤਰ, ਸ਼ਖ਼ਤੀ; ਜਵਾਨ ਝੋਟਾ, ਸਿਰਦਰਦ।

کل کل ***ਕਲ ਕਲ*** : ਬੇਹੂਦਾ ਬਕਵਾਸ, ਬਕਵਾਸ ਮਾਰਨਾ, ਫ਼ਜ਼ੂਲ ਗੱਲਾਂ, ਸ਼ੋਰ ਸ਼ਰਾਬਾ, ਖੱਪ-ਖੇਡ, ਰੌਲਾ-ਗ਼ੌਲਾ।

کلکی ***ਕਲਕੀ*** : ਕਲਗੀ।

کلگل ***ਕਲਗਲ,*** کلل ***ਕਲਲ*** : ਖੰਭਾਂ ਦੀ ਕਲਗੀ।

کلمه ***ਕਲਿਮਾ*** : ਵਾਕ, ਗੱਲ, ਸ਼ਬਦ, ਕਵਿਤਾ, ਕਿੱਸਾ, ਵਿਆਕਰਨ ਵਿਚ ਸਾਰਥਕ ਸ਼ਬਦ।

کلمات ***ਕਲਿਮਾਤ*** : (ਕਲਮਾ کلمه ਦਾ ਬੌਹਵਚਨ) ਬੌਹਤੇ ਵਾਕ।

کلمةالله ***ਕਲਿਮਤ-ਉਲ-ਲਾਹ*** : ਹਜ਼ਰਤ ਈਸਾ।

کلند ***ਕਲੰਦ,*** کلنگ ***ਕਲੰਗ*** : ਕਹੀ, ਕੁਦਾਲ।

کلندر ***ਕਲੰਦਰ*** : ਨਾਮਾਕੂਲ ਆਦਮੀ, ਦਰਵਾਜ਼ੇ ਦਾ ਹੋੜਾ, ਕੁੰਦਾ।

کلندره ***ਕਲੰਦਰਾ*** : ਲਕੜ ਦਾ ਕੁੰਦਾ।

کلنگ ***ਕੁਲੰਗ*** : ਇਕ ਪਰਸਿੱਧ ਪੰਛੀ ਜਿਸ ਨੂੰ ਕੂੰਜ ਆਖਦੇ ਹਨ।

کلوب ***ਕੱਲੂਬ*** : ਗਰਮ ਲੋਹਾ ਫੜਨ ਵਾਲੀ ਸੰਨ੍ਹੀ।

کلوته ***ਕੁਲੋਤਾ*** : ਰੁੰਦਾਰ ਨੁਕੀਲੀ ਟੋਪੀ ਜਿਸ ਨਾਲ ਸਰਦੀ ਵਿਚ ਕੰਨ ਢਕੇ ਰੈਂਹਦੇ ਹਨ, ਏਹ ਬੱਚਿਆਂ ਨੂੰ ਪਾਈ ਜਾਂਦੀ ਹੈ, ਫਕੀਰ ਵੀ ਪੈਹਨਦੇ ਹਨ; ਈਰਾਨੀ ਔਰਤਾਂ ਦਾ ਮੂੰਹ ਢੱਕਣ ਵਾਲਾ ਜਾਲੀਦਾਰ ਘੁੰਡ।

کلوخ ***ਕੁਲੂਖ਼*** : ਮਿੱਟੀ ਦਾ ਡਲਾ, ਕੱਚੀ ਇੱਟ, ਪੱਥਰ; ਰੋੜੇ, ਮੂਰਖ, ਬੁੱਧੂ।

کلوخ‌انداز ***ਕੁਲੂਖ਼-ਅੰਦਾਜ਼*** : ਢੇਲੇ ਮਾਰਨ ਵਾਲਾ, ਗੋਪੀਏ ਨਾਲ ਪੱਥਰ ਸੁਟਣ ਵਾਲਾ, ਕਿਲ੍ਹੇ ਦੀ ਫ਼ਸੀਲ ਦੀ ਮੋਰੀ ਵਿਚੋਂ ਦੁਸ਼ਮਣ ਤੇ ਪੱਥਰ ਜਾਂ ਅੱਗ ਸੁੱਟਣ ਵਾਲਾ।

کلوخِ‌راه ***ਕੁਲੂਖ਼-ਏ-ਰਾਹ*** : ਰਸਤੇ ਦਾ ਰੋੜਾ, ਰੁਕਾਵਟ।

کلور ***ਕੁਲੂਜ਼,*** کلوره ***ਕੁਲੂਜ਼ਾ*** : ਕਪਾਹ ਦਾ ਖੁਲ੍ਹਾ ਟੀਂਡਾ।

کلوک/کلوکی ***ਕੁਲੂਕ/ਕੁਲੋਕੀ*** : ਬੇਅਦਬ, ਬੇਅਕਲ, ਮੂਰਖ, ਬੇਸ਼ਰਮ, ਪਾਗਲ, ਨਿਡਰ, ਗੁਸਤਾਖ।

کلوده ***ਕਲੌਦਾ*** : ਤਰ, ਕਕੜੀ।

کله ***ਕਲਾ*** : ਮੂੰਹ, ਗਲ੍ਹ, ਗੱਲ੍ਹ ਦਾ ਟੋਆ; ਗੁਰਜ਼; ਕਮਾਨ, ਚੁਲ੍ਹਾਂ; ਬਖੀਆ, ਚੁੱਲ੍ਹਾ, ਟਾਪੂ ਵਿਚਲਾ ਸ਼ੈਹਰ।

کله ***ਕੱਲਾ*** : ਸਿਰ, ਚੋਟੀ, ਟੀਸੀ, ਮਾਂਗ, ਹਰ੍ਹਜਾਈ, ਬੇਵਫ਼ਾ।

کله ***ਕੁਲਾ*** : (ਕੁਲਾਹ کلاه ਦਾ ਸੰਖਿਪਤ ਰੂਪ) ਟੋਪੀ, ਮਰਦ ਦਾ ਗੁਪਤ ਅੰਗ।

کلهدار ***ਕੁਲਾਦਾਰ*** : ਬਾਦਸ਼ਾਹ, ਘਮੰਡੀ, ਅੰਹਕਾਰੀ।

کلهداری ***ਕੁਲਾਦਾਰੀ*** : ਬਾਦਸ਼ਾਹੀ, ਬਗਾਵਤ।

کلهری ***ਕਲਹਰੀ*** : ਗਾਲੜ੍ਹ, ਕਾਟੋ।

کلهقند ***ਕੱਲਾ-ਕੰਦ*** : ਕਲਾਕੰਦ ਨਾਮੀ ਮਿਠਿਆਈ।

کلی ***ਕੁੱਲੀ*** : ਕੁੱਲ کل ਨਾਲ ਸਬੰਧਤ, ਸਮੁੱਚਾ, ਬੌਹਤ ਸਾਰਿਆਂ ਦਾ ਸਮੂਹ, ਪੂਰਾ।

کلیات ***ਕੁੱਲੀਯਾਤ*** : (ਕੁਲੀਯਾ کلیه ਦਾ ਬੌਹਵਚਨ) ਇਕੋ ਕਵੀ ਦੇ ਕਲਾਮ ਦਾ ਸੰਗਰੈਹ, ਬੌਹਤ ਸਾਰੇ ਸੰਗਰੈਹ।

کلیه ***ਕੁਲੀਯਾ*** : ਟੋਲਾ, ਜਥਾ, ਸਾਰੇ, ਸਮੂਹ।

کلیا ***ਕਲੀਯਾ*** : ਖਾਰ, ਸੱਜੀ।

کلیج ***ਕੁਲੀਜ*** : ਤੰਦੂਰ ਵਿਚ ਡਿਗੀ ਹੋਈ ਰੋਟੀ ਜੋ ਸਵਾਹ ਜਾਂ ਕੋਲਿਆਂ ਵਿਚ ਪੱਕੀ ਹੋਵੇ, ਵੱਡੀ ਰੋਗ਼ਨੀ ਰੋਟੀ।

کلیچه ***ਕੁਲੀਚਾ*** : ਮੈਦੇ ਦੀ ਖਮੀਰੀ ਰੋਟੀ, ਕੁਲਚਾ।

کلیچهٔ سیم ***ਕੁਲੀਚਾ-ਏ-ਸੀਮ*** : ਚੰਦ, ਚੋਦ੍ਹਵੀਂ ਦਾ ਚੰਦ।

کلید ***ਕਲੀਦ*** : ਕੁੰਜੀ, ਚਾਬੀ।

کلیدان ***ਕਿਲੀਦਾਨ*** : ਤਾਲਾ, ਜੰਦਰਾ, ਮੁਜਰਮਾਂ ਦੇ ਪੈਰਾਂ ਵਿਚ ਪਾਉਣ ਵਾਲੀ ਬੇੜੀ, ਕੁੰਦਾ, ਮੋਟੀ, ਲੱਕੜੀ, ਕਾਠ।

کلیزه ***ਕਲੀਜ਼ਾ*** : ਮੱਟ, ਘੜਾ, ਪਿਆਲਾ।

کلیسا/کلیسه کلیسیا ***ਕਲੀਸਾ, ਕਲੀਸਿਯਾ*** : ਈਸਾਈਆਂ ਦਾ ਪੂਜਾ ਘਰ, ਗਿਰਜਾ, ਗ਼ੈਰ ਇਸਲਾਮੀ ਪੂਜਾ ਘਰ।

کلیلهودمنه ***ਕਲੀਲਾ-ਉ-ਦਮਨਾ*** : ਦੋ ਗਿੱਦੜਾਂ ਦੇ ਨਾਮ ਜੋ ਪਰਸਿੱਧ ਕਹਾਣੀ ਅਨਵਾਰ-ਏ-ਸੁਹੇਲੀ ਵਿਚ ਆਉਂਦੇ ਹਨ, ਏਹ ਪੁਸਤਕ ਹਿਤੋਪਦੇਸ਼ਾਂ ਦੇ ਅਧਾਰ ਤੇ ਫ਼ਾਰਸੀ ਵਿਚ ਰਚੀ ਗਈ।

کلیم ***ਕਲੀਮ*** : ਕਲਾਮ ਕਰਨ ਵਾਲਾ, ਹਜ਼ਰਤ ਮੂਸਾ ਦੀ ਉਪਾਧੀ, ਕਵੀ, ਫੱਟੜ, ਜ਼ਖ਼ਮੀ।

کلیمالله ***ਕਲੀਮ-ਉੱਲਾਹ*** : ਰੱਬ ਨਾਲ ਕਲਾਮ ਕਰਨ ਵਾਲਾ, ਹਜ਼ਰਤ ਮੂਸਾ।

کلیمدست ***ਕਲੀਮ-ਦਸਤ*** : ਮੁਬਾਰਕ ਹੱਥ ਵਾਲਾ ਮੂਸਾ।

کلیواج ***ਕਲੀਵਾਜ*** : ਇੱਲ੍ਹ।

کلیون ***ਕੁਲਯੂਨ*** : ਸੱਤ-ਰੰਗਾ ਕੱਪੜਾ।

کم ***ਕਮ*** : ਕੁਝ ਕੁ, ਕਿਸ ਕਦਰ, ਓਹ ਚੀਜ਼ ਜੋ ਵੰਡੀ ਜਾ ਸਕੇ।

کم ***ਕਮ*** : ਥੋੜਾ, ਘੱਟ, ਜ਼ਰਾ ਜਿੰਨਾ; ਨਹੀਂ, ਬਿਲਕੁਲ ਨਹੀਂ, ਨੁਕਸਾਨ, ਛੱਡ ਦੇਣਾ; ਅਜੀਬ; ਘਟੀਆ, ਛੋਟਾ।

کمبخت ***ਕਮਬਖ਼ਤ*** : ਬਦਨਸੀਬ, ਅਭਾਗਾ।

کمبودگی ***ਕਮਬੂਦਗੀ*** : ਗ਼ਰੀਬੀ, ਕੰਗਾਲੀ।

کمبین ***ਕਮਬੀਨ*** : ਈਰਾਖਾਲੂ, ਘੱਟ ਹੌਸਲੇ ਵਾਲਾ, ਅੰਨ੍ਹਾ।

کمتر ***ਕਮਤਰ*** : ਬੌਹਤ ਘੱਟ, ਬੌਹਤ ਥੋੜਾ।

کمترروزگار ***ਕਮਤਰ ਰੋਜ਼ਗਾਰ*** : ਥੋੜਾ ਸਮਾਂ।

کمترکس ***ਕਮਤਰ ਕਸ*** : ਘਟੀਆ ਆਦਮੀ, ਅਦਨਾ।

کمترین ***ਕਮਤਰੀਨ*** : ਬੌਹਤ ਹੀ ਛੋਟਾ, ਪਰਾਰਥਕ।

کمجثه ***ਕਮ-ਜੁੱਸਾ*** : ਮਾੜਾ, ਦੁਬਲਾ-ਪਤਲਾ।

کمنصیب ***ਕਮ-ਨਸੀਬ*** : ਅਭਾਗਾ।

کمنظر ***ਕਮ-ਨਜ਼ਰ***, کمنگاه ***ਕਮ-ਨਿਗਾਹ***, کمنور ***ਕਮ-ਨੂਰ*** : ਘਟ ਨਜ਼ਰ ਵਾਲਾ।

کم ***ਕੁਮ*** : ਕਤੀਰਾ ਗੂੰਦ ਦਾ ਪੇੜ।

کم ***ਕੁਮ*** : (ਅਰਬੀ ਕੁਮ قم) ਇਰਾਕ ਦੇ ਇਕ ਇਲਾਕੇ ਦਾ ਨਾਮ।

کما ***ਕਮਾ*** : ਜੇਹਾ, ਜੇਹਾ ਕਿ।

کما ***ਕਮਾ***, کمایوک ***ਕਮਾਯੂਕ*** : ਤੰਦੂਰ ਵਿਚ ਰੋਟੀ ਲਾਉਣ ਲਈ ਨਾਨਬਾਈ ਦੀ ਗੱਦੀ।

**کمابیش** ***ਕਮਾਬੇਸ਼*** : ਘੱਟ-ਵੱਧ, ਥੋੜਾ-ਬੌਹਤ।

**کماج** ***ਕੁਮਾਜ,*** **کماچ** ***ਕੁਮਾਚ*** : ਕੋਲਿਆਂ ਤੇ ਪੱਕੀ ਹੋਈ ਰੋਟੀ, ਓਹ ਰੋਟੀ ਜੇਹੜੀ ਕਿਤੋਂ ਪਤਲੀ ਤੇ ਕਿਤੋਂ ਮੋਟੀ ਹੋਵੇ, ਇਕ ਖ਼ਾਸ ਕਿਸਮ ਦੀ ਰੋਟੀ, ਓਹ ਨਿਕੀ ਜੇਹੀ ਫੱਟੀ ਜੋ ਤੰਬੂ ਦੀ ਚੋਬ ਤੇ ਹੁੰਦੀ ਹੈ, ਮੋਟੀ ਤੇ ਗੋਲ ਸ਼ੈ।

**کماحقهٗ** ***ਕਮਾਹੱਕੁਹੂ*** : ਜਿਹੋ ਜੇਹਾ ਉਸ ਦਾ ਹੱਕ ਹੈ, ਜਿਵੇਂ ਚਾਹੀਦਾ ਹੈ, ਜਿਵੇਂ ਕਿ ਯੋਗ ਹੈ, ਬੌਹਤ ਠੀਕ, ਸਹੀ।

**کماس** ***ਕਮਾਸ,*** **کماش** ***ਕਮਾਸ਼*** : ਲੱਕੜ ਦਾ ਪਿਆਲਾ, ਕਾਸਾ, ਫ਼ਕੀਰਾਂ ਦੀ ਚਿੱਪੀ, ਘੱਟ, ਥੋੜਾ।

**کمال** ***ਕਮਾਲ*** : ਪੂਰਾ, ਤਮਾਮ, ਪੂਰਾ ਹੋਣਾ, ਖ਼ੂਬੀ, ਗੁਣ।

**کمالات** ***ਕਮਾਲਾਤ*** : (ਕਮਾਲ **کمال** ਦਾ ਬੌਹਵਚਨ) ਖ਼ੂਬੀਆਂ।

**کمال اصفهانی** ***ਕਮਾਲ ਇਸਫ਼ਹਾਨੀ*** : ਈਰਾਨ ਦਾ ਪਰਸਿੱਧ ਸੂਫ਼ੀ ਸ਼ਾਇਰ ਜੋ ਹਰ ਵੇਲੇ ਭਜਨ ਬੰਦਗੀ ਵਿਚ ਲੀਨ ਰੈਂਹਦਾ ਸੀ, ਓਹ ੬੮੩ ਹਿਜਰੀ ਵਿਚ ਕਾਲਵਾਸ ਹੋਇਆ, ਉਸ ਦਾ ਮਜ਼ਾਰ ਤਬਰੇਜ਼ ਵਿਚ ਹੈ।

**کماله** ***ਕੁਮਾਲਾ*** : ਇਕ ਪਰਕਾਰ ਦਾ ਘਟ ਕੀਮਤ ਵਾਲਾ ਰੇਸ਼ਮ।

**کمالیت** ***ਕਮਾਲੀਯਤ*** : ਨਿਪੁੰਨਤਾ, ਪੂਰਨਤਾ।

**کمام** ***ਕਿਮਾਮ*** : ਊਠ ਦੇ ਮੂੰਹ ਦਾ ਛਿੱਕਾ।

**کمان** ***ਕਮਾਨ*** : ਤੀਰ ਚਲਾਉਣ ਦਾ ਪਰਸਿੱਧ ਸੰਦ, ਮੂਲ ਵਿਚ 'ਖ਼ਮਾਨ' ਭਾਵ ਝੁਕਣ ਵਾਲਾ ਸੀ, ਦਾਇਰੇ ਦਾ ਕੋਈ ਹਿੱਸਾ।

**کمان پشت** ***ਕਮਾਨ-ਪੁਸ਼ਤ*** : ਕੁੱਬਾ।

**کمان جوله** ***ਕਮਾਨ-ਜੂਲਾ*** : ਕਮਾਨ ਰੱਖਣ ਵਾਲਾ ਸਿਪਾਹੀ।

**کمان دار** ***ਕਮਾਨਦਾਰ*** : ਕਮਾਨ ਰਖਣ ਦੀ ਥਾਂ।

**کمانِ رستم/کمانِ بهمن** ***ਕਮਾਨ-ਏ-ਰੁਸਤਮ/ਕਮਾਨ-ਏ-ਬਹਮਨ*** : ਸਤਰੰਗੀ ਪੀਂਘ।

**کمانِ قروهه** ***ਕਮਾਨ-ਏ-ਕ਼ਰੂਹਾ,*** **کمانِ مُهره** ***ਕਮਾਨ-ਏ-ਮੁਹਰਾ*** : ਗੁਲੇਲ, ਗੋਪੀਆ।

**کمانچه** ***ਕਮਾਨਚਾ*** : ਛੋਟੀ ਕਮਾਨ, ਇਕ ਪਰਸਿੱਧ ਸਾਜ਼ ਦਾ ਨਾਮ, ਗਜ਼ (ਸਾਰੰਗੀ ਦਾ), ਇਸਤਰੀਆਂ ਦਾ ਰੂੰ ਪਿੰਜਣ ਵਾਲਾ ਸੰਦ; ਪਿੰਜਾਈ।

**کمانه** ***ਕਮਾਨ਼ਾ*** : ਕਮਾਨੀ, ਵਰਮੇ ਦੀ ਕਮਾਨੀ, ਜਿਸ ਨਾਲ ਤਰਖਾਣ ਵਰਮਾ ਚਲਾਉਂਦਾ ਹੈ, ਸ਼ਰਾਬ ਪੀਣ ਵਾਲਾ ਪਿਆਲਾ।

**کماهه** ***ਕੁਮਾਹਾ*** : ਤਾਵੀਜ਼, ਤਵੀਤ, ਬਾਜ਼ੂਬੰਦ।

**کماینبغی** ***ਕਮਾਯਨਬਗ਼ੀ*** : ਜਿਵੇਂ ਕਿ ਚਾਹੀਦਾ ਹੈ, ਜਿਵੇਂ ਯੋਗ ਹੋਵੇ।

**کمخاب** ***ਕਮਖ਼ਾਬ*** : ਸੁਨੈਹਰੀ ਤਾਰਾਂ ਦਾ ਬੁਣਿਆ ਹੋਇਆ ਜ਼ਰੀ ਦਾ ਕੱਪੜਾ।

**کمد** ***ਕਮਦ*** : ਛੱਪਰ, ਝੌਂਪੜਾ, ਕੁੱਲੀ।

**کمر** ***ਕਮਰ*** : ਲੱਕ, ਜਿਸਮ ਦਾ ਵਿਚਕਾਰਲਾ ਭਾਗ, ਪੇਟ ਦਾ ਪਿਛਲਾ ਭਾਗ, ਪਿੱਠ, ਪਿੱਠ ਤੋਂ ਹੇਠਲਾ ਹਿੱਸਾ, ਕਮਰ ਤੇ ਬੰਨ੍ਹਣ ਦਾ ਪਟਕਾ, ਜਾਂ ਪੇਟੀ, ਕਮਰਬੰਦ, ਹਰ ਚੀਜ਼ ਦਾ ਦਰਮਿਆਨੀ ਹਿੱਸਾ, ਉਚਾਈ, ਪਹਾੜ ਦੀ ਉਚਾਈ।

**کمربستن** ***ਕਮਰ ਬਸਤਨ*** : ਲੱਕ ਬੰਨ੍ਹਣਾ, ਤਿਆਰ ਹੋਣਾ।

**کمربسته** ***ਕਮਰ ਬਸਤਾ*** : ਤਿਆਰ ਬਰ ਤਿਆਰ, ਨੌਕਰ।

**کمربند** ***ਕਮਰਬੰਦ*** : ਪਟਕਾ, ਪੇਟੀ, ਅਜ਼ਾਰ-ਬੰਦ, ਨਾਲਾ, ਨੌਕਰ, ਮੈਹਬੂਬ।

**کمردار** ***ਕਮਰਦਾਰ*** : ਨੌਕਰ, ਬਦਾਸ਼ਾਹ ਦਾ ਗ਼ੁਲਾਮ।

**کمرسار,** ***ਕਮਰਸਾਰ,*** **کمرسار** ***ਕਮਰਸਾਜ਼*** : ਘੋੜੇ ਦਾ ਤੰਗ।

**کمرکش** ***ਕਮਰਕਸ਼*** : ਬਹਾਦਰ, ਦਲੇਰ, ਪੈਹਲਵਾਨ।

**کمرا** ***ਕਮਰਾ*** : ਰਾਤ ਨੂੰ ਚੌਪਾਏ ਬੰਨ੍ਹਣ ਦੀ ਥਾਂ,

ਵਾੜ; ਮੈਹਲ ਦਾ ਮੇਹਰਬਦਾਰ ਤਾਕ, ਉੱਚੀ ਕੰਧ, ਜੰਙੂ, ਅੰਗਰੇਜ਼ੀ ਢੰਗ ਨਾਲ ਬਣਿਆ ਕੋਠਾ, ਹੁਜਰਾ, ਕੋਠੜੀ, ਕੋਠੀ ਦਾ ਹਰੇਕ ਕਮਰਾ, ਰੇਲ ਜਾਂ ਜਹਾਜ਼ ਦਾ ਡੱਬਾ।

**کمرک** ***ਕਮਰਕ*** : ਚੁੰਗੀ, ਮਸੂਲ।

**کمرکخانه** ***ਕਮਰਕ ਖ਼ਾਨਾ*** : ਮਸੂਲ ਲੈਣ ਦੀ ਥਾਂ, ਚੁੰਗੀ ਖ਼ਾਨਾ।

**کمک** ***ਕੁਮਕ*** : (ਤੁਰਕੀ ਸ਼ਬਦ 'ਕੂਮੁਕ' **کومک** ਦਾ ਫ਼ਾਰਸੀ ਰੂਪ) ਓਹ ਫ਼ੌਜ ਜੋ ਜੰਗ ਵਿਚ ਮੱਦਦ ਲਈ ਨਿਸ਼ਚਤ ਕੀਤੀ ਜਾਂ ਭੇਜੀ ਜਾਂਦੀ ਹੈ, ਇਮਦਾਦੀ ਫ਼ੌਜ, ਇਮਦਾਦ, ਸਹਾਇਤਾ, ਦੋਸਤੀ।

**کمکم** ***ਕੁਮਕੁਮ*** : ਮਕਾਨ ਵਿਚ ਸੰਨ੍ਹ ਲਾਉਣ ਦੀ ਅਵਾਜ਼, ਰੁਪਈਏ ਗਿਣਨ ਦੀ ਅਵਾਜ਼, ਕੇਸਰ, ਰੇਤ।

**کملول** ***ਕੁਮਲੂਲ*** : ਚੁੰਗੀਖ਼ਾਨਾ।

**کمند** ***ਕਮੰਦ*** : (ਮੂਲ ਰੂਪ ਖ਼ਮੰਦ **خمند**) 'ਖ਼ਮ ' ਤੇ ਪੇਚ ਵਾਲਾ ਫੰਦਾ ਭਾਵ ਇਕ ਪਰਕਾਰ ਦੀ ਚਮੜੇ ਦੀ ਰੱਸੀ ਜੇਹੜੀ ਕਿਸੇ ਦੀ ਗਰਦਨ ਜਾਂ ਬਨੇਰੇ ਤੇ ਸੁੱਟ ਦਿੰਦੇ ਹਨ 'ਤੇ ਉਸ ਰਾਹੀਂ ਗਲ ਘੁੱਟਣ ਜਾਂ ਕੰਧ, ਤੇ ਚੜ੍ਹਨ 'ਚ ਮੱਦਦ ਲੈਂਦੇ ਹਨ, ਰੱਸੀ ਦੀ ਪੌੜੀ ਜਿਸ ਰਾਹੀਂ ਚੋਰ ਮਕਾਨ ਉੱਤੇ ਚੜ੍ਹਦੇ ਹਨ।

**کمی** ***ਕਮੀ*** : ਥੋੜਾ ਹੋਣਾ, ਘਾਟ, ਥੁੜ, ਕਿੱਲਤ, ਹਾਣ, ਨੁਕਸਾਨ, ਖਸਾਰਾ, ਕੁਤਾਹੀ, ਕਸਰ।

**کمی‌بیشی** ***ਕਮੀ ਬੇਸ਼ੀ*** : ਵਾਧ-ਘਾਟ।

**کمیاب** ***ਕਮਯਾਬ*** : ਜੋ ਬੌਹਤ ਘੱਟ ਮਿਲ ਸਕੇ, ਦੁਰਲੱਭ।

**کمیت** ***ਕੁਮੈਤ*** : ਗੂਹੜੇ ਸੁਰਖ ਰੰਗ ਦਾ ਘੋੜਾ, ਲਾਲੀ ਦੀ ਭਾ ਮਾਰਦਾ ਕਾਲੇ ਰੰਗ ਜਾਂ ਕਾਲੀ ਭਾ ਮਾਰਦਾ ਲਾਲ ਰੰਗ ਦਾ ਘੋੜਾ, ਘੋੜਾ ਜਿਸ ਦੀ ਧੌਣ ਦੇ ਵਾਲ ਤੇ ਪੂਛ ਕਾਲੇ ਹੋਣ; ਅੰਗੂਰੀ ਲਾਲ ਸੁਰਖ਼ ਸ਼ਰਾਬ।

**کمیچه** ***ਕਮੇਚਾ*** : ਇਕ ਪਰਸਿੱਧ ਸਾਜ਼, ਛੋਟੀ ਕਮਾਨ, ਕਮਾਨਚਾ।

**کمین** ***ਕਮੀਨ*** : ਹੋਛਾ, ਨਲਾਇਕ, ਥੋੜਾ, ਘਟ, ਤੁੱਛ, ਨੌਕਰ, ਕਮੀਂ, ਕਮੀਨਾ, ਨੀਚ, ਛੋਟੀ ਉਂਗਲ, ਚੀਚੀ।

**کمین‌ذات** ***ਕਮੀਨ-ਜ਼ਾਤ*** : ਨੀਵੀਆਂ ਜ਼ਾਤਾਂ।

**کمینگی** ***ਕਮੀਨਗੀ*** : ਕਮੀਨਾਪਣ, ਨੀਚਤਾ।

**کمینه** ***ਕਮੀਨਾ*** : ਨੀਚ; ਤੁੱਛ, ਹੋਛਾ, ਗ਼ੁਲਾਮ, ਨੀਚ ਜ਼ਾਤ ਦਾ।

**کمین** ***ਕਮੀਨ*** : ਸ਼ਿਕਾਰ ਜਾਂ ਦੁਸ਼ਮਣ ਲਈ ਛੁਪ ਕੇ ਬੈਹਣਾ, ਘਾਤ ਲਾ ਕੇ ਬੈਠਣਾ, ਘਾਤ ਵਿਚ ਬੈਠਣ ਵਾਲਾ।

**کمین‌آور** ***ਕਮੀਨ-ਆਵਰ,***
**کمین‌ساز** ***ਕਮੀਨ-ਸਾਜ਼,***
**کمین‌گر** ***ਕਮੀਨਗਰ*** : ਘਾਤ ਲਾਉਣ ਵਾਲਾ।

**کمین‌گاه** ***ਕਮੀਨਗਾਹ*** : ਘਾਤ ਲਾਉਣ ਦੀ ਥਾਂ।

**کن** ***ਕੁਨ*** : 'ਹੋ ਜਾ' ਅੱਲਾਹ ਦੇ ਉਸ ਹੁਕਮ ਦਾ ਸੰਕੇਤ ਜੋ ਸ਼ਰਿਸ਼ਟੀ ਰਚਨ ਵੇਲੇ ਪੈਹਲੇ ਦਿਨ ਹੋਇਆ ਸੀ।

**کناد** ***ਕੁਨਾਦ*** : ਕਰੇ! ਰੱਬ ਕਰੇ! ਦੁਆ ਲਈ ਆਉਂਦਾ ਹੈ।

**کنار** ***ਕਨਾਰ*** : ਕਿਨਾਰਾ, ਕੰਢਾ, ਗੁੱਠ, ਗੋਸ਼ਾ, ਨੁੱਕਰ, ਕੋਰ, ਸੰਜਾਫ਼, ਤਰਫ਼।

**کنار** ***ਕਿਨਾਰ*** : ਬਗ਼ਲ, ਗੋਦ, ਸੀਨਾ, ਛਾਤੀ, ਬੰਦਗੀ।

**کناره** ***ਕਨਾਰਾ*** : ਪਾਸਾ, ਤਰਫ਼, ਗੋਸ਼ਾ, ਲੋਹੇ ਦਾ ਕੁੰਡਾ, ਖੂੰਟੀ।

**کناره‌کردن** ***ਕਨਾਰਾ ਕਰਦਨ*** : ਅੱਡ ਹੋਣ ਜਾਣਾ, ਇਕ ਪਾਸੇ ਹੋ ਜਾਣਾ, ਛੱਡ ਦੇਣਾ।

**کناره‌کش** ***ਕਨਾਰਾ-ਕਸ਼*** : ਜੋ ਇਕ ਪਾਸੇ ਹੋ ਜਾਵੇ, ਅੱਡ ਹੋਣ ਵਾਲਾ।

**کناره‌کشی** ***ਕਨਾਰਾ-ਕਸ਼ੀ*** : ਇਕ ਪਾਸੇ ਹੋ ਜਾਣ ਦੀ ਕਿਰਿਆ, ਅੱਡਰਾਪਣ, ਤੋੜ ਦੇਣਾ।

**کناری** ***ਕਿਨਾਰੀ*** : ਸੋਨੇ ਜਾਂ ਚਾਂਦੀ ਦਾ ਧਾਗਾ, ਦੁੱਪਟਿਆਂ ਦੇ ਕਿਨਾਰਿਆਂ ਤੇ ਲਾਉਣ ਵਾਲਾ ਗੋਟਾ।

**کنارىباف** ***ਕਿਨਾਰੀ-ਬਾਫ਼*** : ਕਿਨਾਰੀ ਬੁਣਨ ਵਾਲਾ, ਕਿਨਾਰੀ ਬਣਾਉਣ ਵਾਲਾ।

**کنارىفروش** ***ਕਿਨਾਰੀ-ਫ਼ਰੋਸ਼*** : ਕਿਨਾਰੀ ਵੇਚਣ ਵਾਲਾ।

**کناس** ***ਕੱਨਾਸ*** : ਕੂੜਾ ਸਾਫ਼ ਕਰਨ ਵਾਲਾ, ਭੰਗੀ।

**کناسه** ***ਕੁਨਾਸਾ*** : ਕੂੜਾ-ਕਰਕਟ, ਗੰਦ-ਮੰਦ।

**کناسى** ***ਕੁੱਨਾਸੀ*** : ਜਮਾਦਾਰ ਦੀ ਪਦਵੀ, ਮੇਹਤਰੀ।

**کنام** ***ਕੁਨਾਮ*** : ਚੌਪਾਇਆਂ ਦੇ ਘਾਹ ਚਰਨ ਦਾ ਸਥਾਨ, ਚਰਾਂਦ, ਦਰਿੰਦਿਆਂ ਦੀ ਖੁੰਦਰ, ਆਲ੍ਹਣਾ, ਆਸ਼ਿਆਨਾ, ਮਕਾਨ, ਮੈਹਲ।

**کنانه** ***ਕਨਾਨਾ*** : ਪੁਰਾਣਾ, ਪਾਟਾ ਪੁਰਾਣਾ।

**کنانه** ***ਕਿਨਾਨਾ,*** **کنانۃ** ***ਕਿਨਾਨਤ*** : ਤਰਕਸ਼, ਭੱਥਾ, ਤੀਰਦਾਨ।

**کنايه** ***ਕਿਨਾਯਾ,*** **کنايۃ** ***ਕਿਨਾਯਤ*** : ਲੁਕੀ ਹੋਈ ਗੱਲ, ਸੰਕੇਤ ਭਰੀ ਗੱਲ, ਸੰਕੇਤ, ਰਮਜ਼, ਮਨਸ਼ਾ, ਮਨੋਰਥ।

**کنايازدن** ***ਕਿਨਾਯਾ ਜ਼ਦਨ*** : ਸੰਕੇਤ ਕਰਨਾ।

**کنج** ***ਕੁੰਜ*** : ਨੁੱਕਰ, ਖੂੰਜਾ, ਗੋਸ਼ਾ, ਤੰਗ ਗਲੀ, ਕੱਪੜੇ ਦੀ ਭੰਨ, ਸ਼ਿਕਨ, ਸੁਰੰਗ।

**کنجِخلوت** ***ਕੁੰਜ-ਏ-ਖ਼ਲਵਤ*** : ਏਕਾਂਤ ਵਾਲੀ ਨੁੱਕਰ।

**کنجکنج** ***ਕੁੰਜ ਕੁੰਜ*** : ਭੰਨਾਂ (ਸ਼ਿਕਨਾਂ) ਨਾਲ ਭਰਿਆ ਹੋਇਆ।

**کنج** ***ਕੁੰਜ*** : ਹੈਂਕੜਬਾਜ਼, ਹੰਕਾਰੀ, ਮੂਰਖ, ਬੇਵਕੂਫ਼, ਪਨੀਰ, ਬਾਹਰ ਕੱਢਿਆ ਹੋਇਆ।

**کنج** ***ਕਿੰਜ,*** **کنجر** ***ਕਿੰਜਰ*** : ਸ਼ਕਤੀਸ਼ਾਲੀ, ਤਾਕਤਵਰ, ਤਕੜਾ, ਵੱਡੇ ਜੁੱਸੇ ਵਾਲਾ, ਜੰਗਲੀ ਹਾਥੀ।

**کنجار** ***ਕੁੰਜਾਰ,*** **کنجاره** ***ਕੁੰਜਾਰਾ,*** **کنجال** ***ਕੁੰਜਾਲ,*** **کنجاله** ***ਕੁੰਜਾਲਾ*** : ਸਰ੍ਹੋਂ ਦਾ ਫ਼ੋਕ, ਖਲ।

**کنجد** ***ਕੁੰਜਦ*** : ਤਿਲ।

**کنجشک** ***ਕੁੰਜਸ਼ਕ*** : ਚਿੜੀ।

**کنجلک** ***ਕੁੰਜਲਕ*** : ਗੁੰਝਲ, ਭੰਨ, ਸਿਲਵਟ।

**کند** ***ਕੰਦ*** : ਖੰਡ, ਪਿੰਡ, ਜ਼ਖ਼ਮ।

**کند** ***ਕੁੰਦ*** : ਖੁੰਡਾ, ਮੱਧਮ, ਸੁਸਤ।

**کندپير** ***ਕੁੰਦ ਪੀਰ*** : ਬੌਹਤ ਬੁੱਢੀ ਔਰਤ ਜਾਂ ਬੌਹਤ ਬੁੱਢਾ ਮਰਦ।

**کندذهن** ***ਕੁੰਦ-ਜ਼ਹਨ,*** **کندفهم** ***ਕੁੰਦ-ਫ਼ਹਮ*** : ਜਿਸ ਦੀ ਬੁੱਧੀ ਤਿਖੀ ਨਾ ਹੋਵੇ, ਉਜੱਡ।

**کند** ***ਕੁੰਦ*** : ਸਿਆਣਾ, ਬੁਧੀਮਾਨ, ਬਹਾਦਰ, ਦਲੇਰ, ਪੈਹਲਵਾਨ, ਪਤਾਲੂ, ਮਰਦ ਦਾ ਗੁਪਤ ਅੰਗ।

**کندآورى** ***ਕੁੰਦਾਵਰੀ*** : ਸਿਆਣਪ, ਦਲੇਰੀ, ਬਹਾਦਰੀ, ਪੈਹਲਵਾਨੀ।

**کندا** ***ਕੰਦਾ*** : ਇਕ ਪਰਸਿੱਧ ਚਿਤਰਕਾਰ ਦਾ ਨਾਮ।

**کندا** ***ਕੁੰਦਾ*** : ਜੋਤਸ਼ੀ, ਨਜੂਮੀ, ਸਿਆਣਾ, ਬੁਧੀਮਾਨ, ਬਹਾਦਰ, ਦਲੇਰ, ਪੈਹਲਵਾਨ।

**کندر** ***ਕੁੰਦਰ*** : ਜਮਸ਼ੈਦ ਦਾ ਅਬਾਦ ਕੀਤਾ ਹੋਇਆ ਸ਼ੈਹਰ ਜੋ ਫ਼ਰੀਦੂਨ ਦੀ ਰਾਜਧਾਨੀ ਸੀ, ਇਕ ਗੂੰਦ।

**کندز** ***ਕੁੰਦਿਜ਼*** : ਤੂਰਾਨ ਵਿਚ ਫ਼ਰੀਦੂਨ ਦੇ ਅਬਾਦ ਕੀਤੇ ਹੋਏ ਸ਼ੈਹਰ ਦਾ ਨਾਮ, ਜਿਸ ਨੂੰ ਪਿਛੋਂ ਸਿਕੰਦਾ ਕੈਂਹਦੇ ਸਨ।

**کندمند** ***ਕੰਦ ਮੰਦ*** : ਉਜਾੜ।

**کندن** ***ਕੰਦਨ*** : ਖੋਦਣਾ, ਪੁੱਟਣਾ।

**کنند** ***ਕਨੰਦ*** : ਕੁਇਆਰ ਤੇ ਖੂਹ ਪੁੱਟਣ ਵਾਲਿਆਂ ਦਾ ਜ਼ਮੀਨ ਪੁੱਟਣ ਵਾਲਾ ਸੰਦ।

**کندو** ***ਕੰਦੂ*** : ਦਾਣੇ ਪਾਉਣ ਲਈ ਮਿੱਟੀ ਦਾ ਭੜੋਲਾ, ਉਜਾੜ ਦਾ ਭੂਤ।

**کندوکوب** ***ਕੰਦ-ਉ-ਕੋਬ*** : ਪਰੇਸ਼ਾਨੀ, ਘਬਰਾਹਟ।

**کنده** ***ਕੰਦਾ*** : ਉੱਕਰਿਆ ਹੋਇਆ, ਪੱਥਰ ਜਾਂ ਲੱਕੜ ਉਤੇ ਖੋਦ ਕੇ ਬਣਾਏ ਵੇਲ-ਬੂਟੇ, ਖਾਈ, ਖੰਦਕ।

**کندهکار** ***ਕੰਦਾ ਕਾਰ*** : ਕੰਦਾਗਰ, ਲੱਕੜ, ਪੱਥਰ, ਸੋਨੇ ਚਾਂਦੀ ਤੇ ਵੇਲ-ਬੂਟੇ

ਪਾਉਣ ਵਾਲਾ ਕਾਰੀਗਰ।

کندہکاری ***ਕੰਦਾਕਾਰੀ*** : ਵੇਲ-ਬੂਟੇ ਦਾ ਕੰਮ ਜੋ ਪੱਥਰ, ਲੱਕੜ ਆਦਿ 'ਤੇ ਹੋਵੇ।

کندہ ***ਕੁੰਦਾ*** : ਬੌਹਤ ਮੋਟੀ ਤੇ ਵੱਡੀ ਲੱਕੜ, ਕਾਠ, ਓਹ ਮੋਰੀਆਂ ਵਾਲੀ ਲੱਕੜ ਜਿਸ ਵਿਚ ਦੋਸ਼ੀ ਨੂੰ ਕਾਠ ਮਾਰਿਆ ਜ ਦਾ ਸੀ, ਉਜਾੜ ਦੇ ਭੂਤ ਪਰੇਤ, ਮੋਟਾ ਪਰ ਅਲੂੰਆਂ ਮੁੰਡਾ।

کندہشدن ***ਕੁੰਦਾ ਸ਼ੁਦਨ***: ਕਾਠ ਮਾਰੇ ਜਾਣਾ, ਕੈਦ ਹੋਣਾ।

کندی ***ਕੰਦੀ*** : ਕਿਓੜੇ ਦਾ ਫੁੱਲ।

کنز ***ਕਨਜ਼*** : ਖ਼ਜ਼ਾਨਾ, ਭੰਡਾਰ, ਕੋਸ਼।

کنر ***ਕਨਜ਼*** : ਫ਼ਿਕਾ ਦੀ ਪਰਸਿੱਧ ਕਿਤਾਬ।

کنست ***ਕੁਨਿਸਤ,*** کنشت ***ਕੁਨਿਸ਼ਤ*** : ਪਾਰਸੀਆਂ ਦਾ ਪੂਜਾ ਘਰ, ਅਗਨੀ-ਮੰਦਰ।

کنعان ***ਕਿਨਆਨ, ਕਨਆਨ*** : ਹਜ਼ਰਤ ਨੂਹ ਦੇ ਪੁੱਤਰ ਦਾ ਨਾਮ, ਜੋ ਕਾਫ਼ਰ ਹੋ ਗਿਆ ਸੀ, ਹਜ਼ਰਤ ਯੂਸਫ਼ ਦੇ ਜਨਮ-ਸਥਾਨ ਦਾ ਨਾਮ, ਨਮਰੂਦ ਦੇ ਪਿਤਾ ਦਾ ਨਾਮ।

کنف ***ਕਨਫ*** : ਪਾਸਾ, ਤਰਫ਼, ਕਿਨਾਰਾ, ਕੰਢਾ, ਸ਼ਰਨ, ਪੰਛੀ ਦਾ ਬਾਜ਼ੂ।

کنفکان ***ਕੁਨ ਫ਼ਕਾਨ,*** کنفیکون ***ਕੁਨ ਫਯਕੂਨ*** : ਸ਼ਰਿਸ਼ਟੀ ਦੇ ਰਚਨ ਸਮੇਂ ਅੱਲਾਹ ਨੇ ਜੋ ਜੋ ਚੀਜ਼ ਪੈਦਾ ਕਰਨੀ ਸੀ, ਉਸ ਨੇ ਫ਼ਰਮਾਇਆ 'ਕੁਨ' ਅਰਥਾਤ 'ਹੋ ਜਾ' ਅਤੇ 'ਫ਼ਕਾਂ' ਜਾਂ 'ਫ਼ੈਕੂਨ' ਅਰਥਾਤ 'ਹੋ ਗਈ', ਭਾਵ ਹੋਂਦ ਵਿਚ ਆ ਗਈ, ਸਾਰੀ ਸ੍ਰਿਸ਼ਟੀ ਰਚਨਾ।

کنگاج ***ਕਿੰਗਾਜ,*** کنگاش ***ਕਿੰਗਾਸ਼*** : ਪਰਸਪਰ ਸਲਾਹ ਮਸ਼ਵਰਾ, ਨਸੀਹਤ।

کنگر ***ਕਿੰਗਰ,*** کنگرہ ***ਕਿੰਗਰਾ*** : ਸੰਗੀਤ ਦਾ ਇਕ ਸਾਜ਼, ਦੋ-ਤਾਰਾ।

کنگر ***ਕੁੰਗਰ,*** کنگرہ ***ਕੁੰਗਰਾ*** : ਹਰ ਇਮਾਰਤ ਦੀ ਉਚਾਈ, ਕੰਧ ਦਾ ਕਿੰਗਰਾ, ਮਮਟੀ, ਟੀਸੀ।

کنمکن ***ਕੁਨ-ਮਕੁਨ*** : ਤੂੰ ਕਰ, ਤੂੰ ਨਾ ਕਰ, ਹੁਕਮ, ਬਾਦਸ਼ਾਹ ਦਾ ਹੁਕਮ।

کنندہ ***ਕੁਨੰਦਾ*** : ਕਰਨ ਵਾਲਾ, ਕਰਿੰਦਾ।

کنو ***ਕਨਵ,*** کَنَب ***ਕਨਬ*** : ਭੰਗ ਦਾ ਬੀਜ ਜਾਂ ਪੱਤਾ, ਭੰਗ, ਸਣ ਦੀ ਰੱਸੀ, ਕਕੜੀ ਦੀ ਇਕ ਕਿਸਮ; ਹੱਥ ਪੈਰ ਦੀ ਮੈਲ।

کنودانہ ***ਕਨਵਦਾਨਾ*** : ਭੰਗ ਦਾ ਬੀਜ।

کنورہ ***ਕਨੂਜ਼ਾ*** : ਪਿੰਜੀ ਹੋਈ ਰੂੰ।

کنوں ***ਕਨੂੰ*** : (ਅਕਨੂੰ اکنوں) ਹੁਣ, ਇਸ ਵੇਲੇ।

کنیت ***ਕਿਨਯਤ,*** کنیت ***ਕੁਨਯਤ*** : ਓਹ ਨਾਮ ਜੇਹੜਾ ਮਾਂ, ਬਾਪ, ਬੇਟਾ ਜਾਂ ਬੇਟੀ ਆਦਿ ਦੇ ਤਅੱਲੁਕ ਨਾਲ ਸਦਿਆ ਜਾਵੇ, ਓਹ ਨਾਮ ਜਿਸ ਤੋਂ ਪੈਹਲਾਂ ਲਫ਼ਜ਼ ਉੱਮ ਜਾਂ ਇਬਨ ਆਦਿ (ਮਾਂ ਦੇ ਅਰਥਾਂ ਵਿਚ) ਹੋਵੇ।

کنیز ***ਕਨੀਜ਼*** : ਬਾਂਦੀ, ਲੌਂਡੀ, ਲੜਕੀ।

کنیزک ***ਕਨੀਜ਼ਕ*** : ਛੋਟੀ ਬਾਂਦੀ ਜਾਂ ਲੌਂਡੀ, ਕੰਜਕ, ਛੋਕਰੀ।

کنیسہ ***ਕਨੀਸਾ*** : ਯਹੂਦੀਆਂ ਤੇ ਈਸਾਈਆਂ ਦਾ ਪੂਜਾ-ਸਥਾਨ।

کو ***ਕੋ*** : ਸਿਆਣਾ।

کو ***ਕੂ*** : (ਕੂਚਾ کوچہ) ਗਲੀ।

کو ***ਕੂ*** : ਕੋਈ, ਜੇਹੜਾ, ਕਿਸ ਨੇ, ਕੀ ਹੋਇਆ, ਕਦੋਂ।

کوادہ ***ਕਵਾਦਾ*** : ਬੂਹੇ ਦੀ ਹਠੇਲੀ ਲੱਕੜ, ਸਰਦਲ।

کوازہ ***ਕਵਾਜ਼ਾ*** : ਮੁਸਾਫਰਾਂ ਦਾ ਤੰਗ ਮੂੰਹ ਵਾਲਾ ਲੋਟਾ।

کواسہ ***ਕੁਵਾਸਾ,*** کواشہ ***ਕੁਵਾਸ਼ਾ*** : ਪੜਪੋਤਾ।

کواکب ***ਕਵਾਕਿਬ*** : (ਕੌਕਬ کوکب ਦਾ ਬੌਹਵਚਨ) ਸਤਾਰੇ।

کوب ***ਕੂਬ*** : ਗੜਵਾ, ਕੁੱਜਾ, ਜਿਸ ਦਾ ਨਾ ਦਸਤਾ ਹੋਵੇ ਨਾ ਟੂਟੀ।

کوب ***ਕੂਬ*** : (ਕੋਫ਼ਤਨ کوفتن ਕੁੱਟਣਾ ਤੋਂ) ਚੋਟ, ਸੱਟ, ਸਦਮਾ, ਨਰਮ ਪੱਠੇ ਵਾਲੀ ਬੋਰੀ।

کوبہ ***ਕੂਬਾ*** : ਮੋਗਰੀ, ਥਾਪੀ, ਮੂਸਲ; ਕੂਬ ਲੈਹਰ; ਢੋਲ, ਦਹੀਂ ਵਾਲੀ ਮਸ਼ਕ; ਕੋਰੜਾ।

کوبلہ ***ਕੋਬਲਾ*** : ਸਿਰ ਦੇ ਵਾਲ, ਖੋਪੜੀ।

کوپال ***ਕੋਪਾਲ*** : ਲੋਹੇ ਦਾ ਗੁਰਜ।

**کوپل** ***ਕੋਪਲ,*** **کوپلہ** ***ਕੋਪਲਾ*** : ਕਲੀ, ਕਰੂੰਬਲ, ਖੋਪਰੀ, ਬੁਲਬੁਲਾ, ਸਿਰ ਦੇ ਵਾਲ, ਟੋਪੀ, ਜਿੰਦਰਾ।

**کوتاہ** ***ਕੋਤਾਹ*** : ਛੋਟਾ, ਹੋਛਾ, ਘੱਟ, ਥੋੜਾ, ਸੰਖੇਪ, ਤੰਗ, ਸੁੰਗੜਿਆ ਹੋਇਆ।

**کوتاہبین** ***ਕੋਤਾਹ-ਬੀਨ*** : ਜੋ ਅਗਾਂਹ ਦੀ ਨਾ ਸੋਚੇ।

**کوتاہدست** ***ਕੋਤਾਹ-ਦਸਤ*** : ਬੇ-ਹੌਸਲਾ;ਕਮਜ਼ੋਰ, ਜਿਸ ਦੀ ਕੋਈ ਪੌਹਚ ਨਾ ਹੋਵੇ।

**کوتاہقد** ***ਕੋਤਾਹ-ਕਦ*** : ਛੋਟੇ ਕਦ ਵਾਲਾ, ਠਿਗਣਾ, ਬੋਣਾ।

**کوتاہی** ***ਕੋਤਾਹੀ*** : ਛੁਟਾਈ; ਘਾਟ, ਥੁੜ, ਦੋਸ਼, ਭੁੱਲ।

**کوتل** ਕੁਤਲ **کتل** ਕੋਤਲ, : ਅਮੀਰਾਂ ਦੀ ਸਵਾਰੀ ਦਾ ਖ਼ਾਸ ਘੋੜਾ; ਓਹ ਘੋੜਾ ਜੋ ਅਮੀਰਾਂ ਦੀ ਸਵਾਰੀ ਦੇ ਨਾਲ ਸਜਾਵਟ ਲਈ ਚਲੇ, ਜਲੌ ਦਾ ਘੋੜਾ।

**کوتنگ** ***ਕੋਤੰਗ*** : ਧੋਬੀਆਂ ਦੀ ਕੱਪੜੇ ਕੁੱਟਣ ਵਾਲੀ ਮੋਗਰੀ, ਥਾਪੀ।

**کوتوال** ***ਕੋਤਵਾਲ*** : ('ਕੋਟਵਾਲ' ਦਾ ਫ਼ਾਰਸੀ ਰੂਪਾਂਤਰ) ਕੋਟ ਅਰਥਾਤ ਕਿਲ੍ਹੇ ਦਾ ਮਾਲਕ, ਕਿਲ੍ਹੇ ਜਾਂ ਸ਼ੈਹਰ ਦਾ ਸੁਰੱਖਿਅਕ, ਸ਼ੈਹਰ ਦੀ ਪੁਲਿਸ ਦਾ ਮੁਖੀ।

**کوتہ** ***ਕੋਤਾ*** : ਵੇਖੋ ਕੋਤਾਹ।

**کوثر** ***ਕੌਸਰ*** : ਬੌਹਤ ਜ਼ਿਆਦਾ; ਬੜਾ ਸਖੀ, ਦਾਨੀ; ਬਹਿਸ਼ਤ ਦੀ ਇਕ ਨੈਹਰ ਦਾ ਨਾਮ।

**کوج** ***ਕੂਜ*** : ਭੈਂਗਾ, ਟੀਰਾ।

**کوچ** ***ਕੂਚ*** : ਕਿਸੇ ਥਾਂ ਤੋਂ ਤੁਰਨਾ।

**کوچبہکوچ** ***ਕੂਚ-ਬ-ਕੂਚ*** : ਲਗਾਤਾਰ ਤੁਰਦੇ ਜਾਣਾ।

**کوچک** ***ਕੂਚਕ*** : ਛੋਟਾ, ਛੋਟੀ ਉਮਰ ਦਾ, ਸੰਗੀਤ ਵਿਚ ਬਾਰਾਂ ਘਰਾਂ ਵਿਚੋ ਇਕ ਘਰ ਦਾ ਨਾਮ।

**کوچکابدال** ***ਕੂਚਕ ਅਬਦਾਲ*** : ਕਲੰਦਰਾਂ ਦੀ ਪਰਭਾਸ਼ਾ ਵਿਚ ਨਵਾਂ ਰਲਿਆ ਮੁਰੀਦ।

**کوچکدل** ***ਕੂਚਕ-ਦਿਲ*** : ਨਰਮ ਦਿਲ, ਖ਼ੁਸ਼-ਖ਼ੁਲਕ।

**کوچہ** ***ਕੂਚਾ*** : ਗਲੀ, ਤੰਗ ਗਲੀ ਮਹੱਲਾ, ਫੁਲਵਾੜੀ, ਵਾੜੀ।

**کوچہبند** ***ਕੂਚਾ-ਬੰਦ*** : ਓਹ ਗਲੀ ਜਿਸ ਦੇ ਦੋਹਾਂ ਸਿਰਿਆਂ ਤੇ ਦਰਵਾਜ਼ੇ ਲੱਗੇ ਹੋਣ ਤੇ ਵੇਲੇ ਕੁਵੇਲੇ ਬੰਦ ਕਰ ਲਏ ਜਾਣ।

**کوچہنو** ***ਕੂਚਾ-ਏ-ਨੌ*** : ਕਸਬੀ ਔਰਤਾਂ ਦਾ ਮਹਲਾ, ਚਕਲਾ।

**کود** ***ਕੂਦ*** : ਅੰਨ ਦਾ ਢੇਰ, ਬੋਹਲ, ਖਾਦ।

**کودک** ***ਕੋਦਕ, ਕੂਦਕ*** : ਬੱਚਾ, ਬਾਲਕ, ਛੋਟੀ ਉਮਰ ਦਾ ਗ਼ੁਲਾਮ।

**کودکمزاج** ***ਕੋਦਕ-ਮਿਜ਼ਾਜ,*** **کودکمنش** ***ਕੋਦਕ-ਮਨਸ਼*** : ਬੱਚਿਆਂ ਦੇ ਸੁਭਾ ਵਾਲਾ।

**کور** ***ਕਵਰ*** : ਕੁਮਾਰਗੰਦਲ; ਦਸਤਾਰ ਦਾ ਪੇਚ, ਜ਼ਿਆਦਤੀ, ਬੜੋਤਰੀ।

**کور** ***ਕੋਰ*** : ਅੰਨ੍ਹਾ।

**کورباطن** ***ਕੋਰ-ਬਾਤਿਨ,*** **کوردل** ***ਕੋਰ-ਦਿਲ*** : ਕੁੰਦ-ਜ਼ਹਨ; ਮੋਟੀ ਬੁੱਧੀ ਵਾਲਾ।

**کوربخت** ***ਕੋਰ-ਬਖ਼ਤ*** : ਅਭਾਗਾ।

**کورچشم** ***ਕੋਰ-ਚਸ਼ਮ*** : ਅੰਨ੍ਹਾ, ਇਕ ਪਰਕਾਰ ਦਾ ਕੱਪੜਾ।

**کورفہم** ***ਕੋਰ-ਫ਼ਹਮ*** : ਕੋਰ ਬਾਤਿਨ; ਕੁੰਦ ਜ਼ਹਨ।

**کورنمک** ***ਕੋਰ-ਨਮਕ*** : ਲੂਣ ਹਰਾਮੀ।

**کوردی** ***ਕੋਰਦੀ,*** **کوردین** ***ਕੋਰਦੀਨ*** : ਗੋਦੜੀ, ਕੰਬਲੀ।

**کورکہ** ***ਕੋਰਕਾ*** : ਨਗਾਰਾ।

**کورموش** ***ਕੋਰ ਮੂਸ਼*** : ਛਛੂੰਦਰ।

**کورنش** ***ਕੁਰਨੁਸ਼*** : ਅਦਬ ਸਤਿਕਾਰ ਨਾਲ ਝੁਕ ਕੇ ਸਲਾਮ ਕਰਨਾ, ਝੁਕਣਾ।

**کورہ** ***ਕੂਰਾ*** : ਸ਼ੈਹਰ, ਕਸਬਾ, ਅਬਾਦੀ, ਅੰਗੀਠੀ, ਭੱਠੀ; ਇੱਟਾਂ ਪਕਾਉਣ ਦਾ ਆਵਾ, ਭੱਠਾ।

کوره **ਕੋਰਾ** : ਓਹ ਕੱਪੜਾ ਜਾਂ ਭਾਂਡਾ ਜੋ ਪੈਹਲੀ ਵਾਰ ਵੀ ਨਾ ਧੋਤਾ ਗਿਆ ਹੋਵੇ, ਕੋਰਾ।

کوز **ਕੂਜ਼** : ਝੁਕਿਆ ਹੋਇਆ, ਕੁੱਬਾ, ਅਸਮਾਨ, ਪਾਣੀ ਦਾ ਲੋਟਾ ਜਾਂ ਕੁੱਜਾ।

کوزپشت **ਕੂਜ਼-ਪੁਸ਼ਤ,** کوزهپشت **ਕੂਜ਼ਾ ਪੁਸ਼ਤ** : ਝੁਕੀ ਹੋਈ ਕਮਰ ਵਾਲਾ ਕੁੱਬਾ; ਅਸਮਾਨ।

کوزه **ਕੂਜ਼ਾ** : ਦਸਤੇ ਵਾਲਾ ਭਾਂਡਾ, ਡੌਂਗਾ, ਪਾਣੀ ਦਾ ਭਾਂਡਾ, ਕੁੱਜਾ; ਕੁਲਫੀ; ਮਿਸਰੀ ਦੇ ਗੋਲ-ਗੋਲ ਡਲੇ।

کوزۂقمار **ਕੂਜ਼ਾ-ਏ-ਕਿਮਾਰ** : ਜੂਏਬਾਜ਼ਾਂ ਨੂੰ ਉਧਾਰ ਦੇਣ ਵਾਲਾ ਕੁੱਜਾ, ਜਿਸ ਵਿਚ ਓਹ ਉਧਾਰ ਲੈ ਕੇ ਵਾਪਸ ਰਕਮ ਪਾਉਂਦੇ ਹਨ, ਜੂਏਖ਼ਾਨੇ ਦੇ ਨੌਕਰ ਦਾ ਕੁੱਜਾ ਜਿਸ ਵਿਚ ਉਸ ਲਈ ਪੈਸੇ ਪਾਏ ਜਾਂਦੇ ਹਨ।

کوزهگر **ਕੂਜ਼ਾਗਰ** : ਕੁਮ੍ਹਿਆਰ।

کوزی **ਕੂਜ਼ੀ** : ਹੌਜ਼।

کوس **ਕੂਸ** : ਵੱਡਾ ਨਗਾਰਾ, ਧੌਂਸਾ; ਲਸ਼ਕਰ ਦੀ ਸਫ ਜਾਂ ਕਤਾਰ; ਸ਼ਤਰੰਜ ਵਰਗੀ ਇਕ ਖੇਡ, ਚੋਟ; ਇਸ਼ਾਰਾ।

کوس بر پیل بستن **ਕੂਸ ਬਰ ਪੀਲ ਬਸਤਨ,** کوس برکشیدن **ਕੂਸ ਬਰ ਕਸ਼ੀਦਨ** : ਜੰਗ ਲਈ ਤਿਆਰ ਹੋਣਾ, ਜੰਗ ਲਈ ਨਗਾਰਾ ਵਜਾਉਣਾ।

کوشش **ਕੋਸ਼ਿਸ਼** : ਜਤਨ, ਦੌੜ-ਭੱਜ, ਉਪਰਾਲਾ।

کوشک **ਕੂਸ਼ਕ, ਕੁਸ਼ਕ** : ਮੈਹਲ, ਉੱਚਾ ਮਕਾਨ, ਮਾੜੀ; ਗਰਮੀ ਕੱਟਣ ਲਈ ਬਣਾਇਆ ਮਕਾਨ ਜਾਂ ਮੈਹਲ।

کوشیدن **ਕੋਸ਼ੀਦਨ** : ਕੋਸ਼ਸ਼ ਕਰਨਾ, ਜਤਨ ਕਰਨਾ।

کوف **ਕੂਫ਼** : ਉੱਲੂ।

کوفتن **ਕੋਫ਼ਤਨ** : ਕੁੱਟਣਾ, ਸਦਮਾ ਪੌਹਚਾਉਣਾ।

کوفت **ਕੋਫ਼ਤ** : ਚੋਟ, ਸੱਟ; ਦੁੱਖ, ਤਕਲੀਫ਼, ਸਦਮਾ।

کوفته **ਕੋਫ਼ਤਾ** : ਕੁੱਟਿਆ ਹੋਇਆ; ਥੱਕਿਆ ਹੋਇਆ; ਜਿਸ ਨੂੰ ਸਦਮਾ ਪੁੱਜਿਆ ਹੋਵੇ; ਕੀਮੇਂ ਦਾ ਗਲੋਲਾ ਬਣਾ ਕੇ ਪਕਾਇਆ ਹੋਇਆ ਮਾਸ।

کوفجان **ਕੋਫ਼ਜਾਨ** : ਪਿੰਜਰਾ।

کوفه **ਕੂਫ਼ਾ** : ਇਰਾਕ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ, ਜੋ ਕਿਸੇ ਵੇਲੇ ਬੌਹਤ ਅਬਾਦ ਸੀ।

کوفی **ਕੂਫ਼ੀ** : ਕੂਫ਼ਾ ਨਾਲ ਸਬੰਧਤ, ਕੂਫ਼ਾ ਦਾ ਰੈਹਣ ਵਾਲਾ।

کوک **ਕੂਕ** : ਉਚੀ ਅਵਾਜ਼, ਹਾਕ, ਕੂਕ, ਚੀਕ।

کوکا **ਕੂਕਾ** : ਰੌਲਾ-ਰੱਪਾ, ਚੰਦ।

کوکان **ਕੂਕਾਨ** : ਸਾਜ਼ਗਾਰ, ਮਾਫ਼ਕ, ਮੁਨਾਸਬ, ਲਾਇਕ, ਧੋਬੀਆਂ ਦਾ ਸਾਜ਼ੋ-ਸਾਮਾਨ।

کوکب **ਕੌਕਬ** : ਚਮਕਦਾਰ, ਰੋਸ਼ਨ, ਸਤਾਰਾ, ਵੱਡਾ ਤਾਰਾ।

کوکبه **ਕੌਕਬਾ** : ਤਾਰਾਂ; ਭੀੜ, ਇੱਕਠ, ਸ਼ਾਨ, ਠਾਠਬਾਠ; ਬਾਦਸ਼ਾਹਾਂ ਦੀ ਸਵਾਰੀ ਦੇ ਅੱਗੇ ਚੱਲਣ ਵਾਲਾ ਜਲੂਸ, ਸ਼ਾਹੀ ਜਲੂਸ, ਉੱਚੀ ਖਮਦਾਰ ਲੱਕੜ ਜਿਸ ਦੇ ਸਿਰੇ 'ਤੇ ਲੋਹੇ ਦਾ ਸਿਕਲ ਕੀਤਾ ਹੋਇਆ ਲਾਟੂ ਲੱਗਾ ਹੁੰਦਾ ਹੈ।

کوکلتاش **ਕੂਕਲਤਾਸ਼,** کوکه **ਕੂਕਾ** : ਦੁੱਧ-ਸ਼ਰੀਕ ਭਰਾ; ਓਹ ਬੱਚਾ ਜਿਸ ਨੇ ਦੂਜੇ ਬੱਚੇ ਨਾਲ ਇਕੋ ਦਾਈ ਦਾ ਦੁੱਧ ਪੀਤਾ ਹੋਵੇ।

کوکله **ਕੋਕਿਲਾ** : ਸੁਲੇਮਾਨ ਦਾ ਪੰਛੀ, ਹੁੱਦ-ਹੁੱਦ।

کوکنار **ਕੋਕਨਾਰ** : ਪੋਸਤ ਦਾ ਡੋਡਾ; ਖ਼ਸਖ਼ਸ ਦਾ ਖੋਲ।

کوکو **ਕੂ ਕੂ** : ਘੁੱਗੀ ਦੀ ਅਵਾਜ਼, ਮੁਰਗੀ ਦੇ ਆਂਡਿਆਂ ਦਾ ਪਲਾ।

کول **ਕਵਲ** : ਬੱਕਰੀ ਜਾਂ ਭੇਡ ਦੀ ਖੱਲ ਦੀ ਪੋਸਤੀਨ (ਕੋਟ); ਪੁਰਾਣੀ ਕੰਬਲੀ।

کول **ਕੂਲ,** کولاب **ਕੂਲਾਬ** : ਤਾਲਾਬ; ਚੁੱਬਚਾ; ਹੌਜ਼।

کول **ਕੂਲ,** کوله **ਕੂਲਾ** : ਮੋਢਾ, ਕੰਧਾ।

کولنج **ਕੁਲੰਜ** : ਇਕ ਪਰਸਿੱਧ ਬੀਮਾਰੀ; ਆਤਸ਼ਦਾਨ, ਅੰਗੀਠੀ।

**کولنگ** ***ਕੋਲੰਗ*** : ਹੀਜੜਾ, ਖੁਸਰਾ।

**کولی** ***ਕੋਲੀ*** : ਕੈਂਚੀ, ਵੇਸਵਾ।

**کومه** ***ਕੂਮਾ*** : ਤੋਦਾ, ਢੇਰ, ਉਭਾਰ, ਮੋਢਾ।

**کون** ***ਕੌਨ*** : ਹੋਣਾ, ਹੋ ਜਾਣਾ, ਮੌਜੂਦ ਹੋਣਾ, ਹੋਂਦ, ਨਵੀਂ ਪੈਦਾ ਹੋਈ ਚੀਜ਼ ਭਾਵ ਦੁਨੀਆ।

**کونین** ***ਕੌਨੈਨ*** : ਦੋਵੇਂ ਜਹਾਨ, ਲੋਕ-ਪਰਲੋਕ।

**کوه** ***ਕੋਹ*** : ਪਹਾੜ।

**کوہِ بیستون** ***ਕੋਹ-ਏ-ਬੇਸਤੂਨ*** : ਓਹ ਪਹਾੜ ਜਿਸ ਨੂੰ ਕੱਟ ਕੇ ਫਰਹਾਦ ਨੇ ਸ਼ੀਰੀਂ ਲਈ ਦੁੱਧ ਦੀ ਨਦੀ ਲਿਆਂਦੀ ਸੀ।

**کوہ‌پارا** ***ਕੋਹ-ਪਾਰਾ*** : ਪਹਾੜ ਦਾ ਟੁਕੜਾ; ਘੋੜਾ।

**کوہ‌پشت** ***ਕੋਹ-ਪੁਸ਼ਤ*** : ਕੁੱਬਾ।

**کوہ‌پیکیر** ***ਕੋਹ-ਪੈਕਰ*** : ਭਾਰੀ ਹਾਥੀ ਜਾਂ ਘੋੜਾ, ਪਹਾੜ-ਕੱਦ।

**کوه** ***ਕੁਵਾ*** : ਕਪਾਹ ਦਾ ਡੋਡਾ, ਟੀਂਡਾ; ਖ਼ਸਖ਼ਸ ਦਾ ਡੋਡਾ।

**کوہان** ***ਕੋਹਾਨ*** : ਘੋੜੇ ਦੀ ਜ਼ੀਨ, ਕਾਠੀ; ਬੈਲ ਦੇ ਮੋਢੇ ਦੀ ਉਚਾਈ; ਊਠ ਦਾ ਕੁਬੱੜ।

**کوهسار** ***ਕੋਹਸਾਰ*** : ਪਹਾੜੀ ਥਾਂ।

**کوهستان** ***ਕੋਹਿਸਤਾਨ*** : ਪਹਾੜੀ ਮੁਲਕ, ਪਹਾੜਾਂ ਦੀ ਪੱਟੀ।

**کوہسلیمان** ***ਕੋਹ-ਏ-ਸੁਲੇਮਾਨ*** : ਪੰਜਾਬ ਤੇ ਅਫ਼ਗਾਨਿਸਤਾਨ ਦੇ ਵਿਚਾਕਰਲੇ ਪਹਾੜ ਦਾ ਨਾਮ।

**کوہِ سینا** ***ਕੋਹ-ਏ-ਸੀਨਾ,*** **کوہ‌طور** ***ਕੋਹ-ਏ-ਤੂਰ*** : ਇਕ ਪਰਸਿੱਧ ਪਹਾੜ ਦਾ ਨਾਮ ਜੋ ਅਰਬ ਦੇ ਉੱਤਰ ਪੱਛਮ ਵਿਖੇ ਸਥਿੱਤ ਹੈ, ਇਸ ਪਹਾੜ ਉੱਤੇ ਹਜ਼ਰਤ ਮੂਸਾ ਅੱਲਾਹ ਨਾਲ ਹਮ-ਕਲਾਮ ਹੋਏ ਸਨ।

**کوہ‌کن** ***ਕੋਹ ਕਨ,*** **کوہ‌کوب** ***ਕੋਹ ਕੋਬ*** : ਪਹਾੜ ਪੁੱਟਣ ਵਾਲਾ; ਸ਼ੀਰੀਂ ਦੇ ਈਰਾਨੀ ਪਰੇਮੀ ਫ਼ਰਹਾਦ ਦਾ ਲਕਬ ਜਿਸ ਨੇ ਸ਼ੀਰੀਂ ਪਰਾਪਤ ਕਰਨ ਲਈ ਦੁੱਧ ਦੀ ਨਦੀ ਕੋਹ-ਏ-ਬੇਸਤੂਨ ਕੱਟ ਕੇ ਲਿਆਂਦੀ ਸੀ।

**کوہِ‌نور** ***ਕੋਹ-ਏ-ਨੂਰ*** : ਰੋਸ਼ਨੀ ਦਾ ਪਹਾੜ ਹਿੰਦੁਸਤਾਨ ਦੇ ਇਕ ਪਰਸਿੱਧ ਹੀਰੇ ਦਾ ਨਾਮ।

**کوهه** ***ਕੋਹਾ*** : ਉਭਾਰ, ਉਚਾਈ; ਪਾਣੀ ਦੀ ਲੈਹਰ; ਪਹਾੜ ਦੀ ਉਚਾਈ; ਊਠ ਦੀ ਪਿੱਠ ਦਾ ਉਭਾਰ; ਘੋੜੇ ਦੀ ਕਾਠੀ; ਬੈਲ ਦੇ ਮੋਢੇ ਦੀ ਬੁਲੰਦੀ; ਮਨੁੱਖ ਦਾ ਮੋਢਾ; ਹਮਲਾ।

**کوہِ‌ہمالہ** ***ਕੋਹ-ਏ-ਹਿਮਾਲਾ,*** **کوہِ‌ہمالیہ** ***ਕੋਹ-ਏ-ਹਿਮਾਲੀਆ*** : ਹਿਮਾਲੀਆ ਪਰਬਤ, ਦੁਨੀਆ ਦੇ ਉੱਚੇ ਸ਼ਾਨਦਾਰ ਪਹਾੜ ਦਾ ਨਾਮ ਜੋ ਹਿੰਦੁਸਤਾਨ ਦੇ ਉੱਤਰ ਵੱਲ ਸਥਿਤ ਹੈ।

**کوہِ‌ہندوکش** ***ਕੋਹ-ਏ-ਹਿੰਦੂਕੁਸ਼*** : ਅਫ਼ਗਾਨਿਸਤਾਨ ਤੇ ਤੁਰਕਿਸਤਾਨ ਦੇ ਵਿਚਕਾਰਲੇ ਪਹਾੜ ਦਾ ਨਾਮ।

**کوی** ***ਕੂਯ*** : ਗਲੀ, ਕੂਚਾ; ਖੁਲ੍ਹਾ ਰਸਤਾ; ਮੁਹੱਲਾ।

**کویچه** ***ਕੂਇਚਾ*** : (ਕੂਯ **کوی** ਦਾ ਲਘੂਵਾਚੀ) ਛੋਟੀ ਗਲੀ, ਛੋਟਾ ਰਸਤਾ, ਕੂਚਾ।

**كه** ***ਕਹ*** : (ਕਾਹ **كاه** ਦਾ ਸੰਖਿਪਤ) ਸੁੱਕਾ ਘਾਹ, ਘਾਸ ਫੂਸ।

**گه** ***ਕਹ*** : (ਗਾਹ **گاه**) ਬੰਦਰਗਾਹ, ਸਟੇਸ਼ਨ।

**كِه** ***ਕਿਹ*** : ਕੌਣ; ਜੋ; ਜੋ ਕਿ; ਕਿਉਂਕਿ, ਕਿਉਂ ਜੋ; ਹੋਰ, ਅਤੇ।

**كِه** ***ਕਿਹ*** : ਛੋਟਾ, ਘੱਟ ਰੁਤਬੇ ਵਾਲਾ।

**كه** ***ਕੁਹ*** : (ਕੋਹ **کوه** ਦਾ ਸੰਖਿਪਤ ਰੂਪ) ਪਹਾੜ, ਪਰਬਤ।

**کهبل** ***ਕੁਹਬਲ,*** **کهبله** ***ਕੁਹਬਲਾ*** : ਬੇਵਕੂਫ਼, ਮੂਰਖ।

**کهتر** ***ਕਿਹਤਰ*** : ਬੌਹਤ ਛੋਟਾ; ਤੁੱਛ।

**کهر** ***ਕਹਰ*** : ਕਮੈਤ ਘੋੜੇ ਤੇ ਖ਼ੱਚਰ ਦਾ ਖਾਸ ਰੰਗ।

**کهربا** ***ਕਹਰੁਬਾ*** : ਘਾਹ ਨੂੰ ਲੈ ਜਾਣ ਵਾਲਾ, ਇਕ ਪੀਲੇ ਰੰਗ ਦਾ ਮੋਹਰਾ ਜੋ ਘਾਹ ਦੇ ਤੀਲੇ ਨੂੰ ਆਪਣੇ ਵੱਲ ਖਿੱਚ ਲੈਂਦਾ ਹੈ।

**کهربارنگ** ***ਕਹਰੁਬਾ-ਰੰਗ*** : ਪੀਲਾ ਰੰਗ; ਕਹਰੁਬਾ ਦੇ ਖ਼ਾਸੇ ਵਾਲਾ; ਫੁਰਤੀ ਨਾਲ ਕੰਮ ਕਰਨ ਵਾਲਾ।

**کھسار** ***ਕੁਹਸਾਰ*** : (ਕੋਹਸਾਰ **کوھسار** ਦਾ ਸੰਖਿਪਤ ਰੂਪ) ਪਹਾੜੀ ਇਲਾਕਾ, ਪਹਾੜੀ ਥਾਂ।

**کھستان** ***ਕੁਹਸਤਾਨ*** : (ਕੋਹਸਤਾਨ **کوھستان** ਦਾ ਸੰਖਿਪਤ ਰੂਪ) ਇਕ ਇਲਾਕਾ ਜੋ ਖ਼ੁਰਾਸਾਨ ਵਿਚ ਹੈ।

**کھف** ***ਕਹਫ਼*** : ਖੱਡ, ਟੋਆ, ਖੱਡਾ; ਪਨਾਹ।

**کھگل** ***ਕਹਗਿਲ*** : ਘਾਹ ਤੂੜੀ ਆਦਿ ਨਾਲ ਮਿਲੀ ਹੋਈ ਮਿੱਟੀ, ਛੱਤਾਂ 'ਤੇ ਪਾਉਣ ਲਈ ਤੂੜੀ ਤੇ ਮਿੱਟੀ ਦੀ ਘਾਣੀ।

**کھن** ***ਕੁਹਨ,*** **کھنہ** ***ਕੁਹਨਾ*** : ਪੁਰਾਣਾ, ਫਟਿਆ ਪੁਰਾਣਾ, ਕਦੀਮ।

**کھن‌خرابات** ***ਕੁਹਨ ਖ਼ਰਾਬਾਤ*** : ਸੰਸਾਰ।

**کھن‌دیر** ***ਕੁਹਨ ਦੈਰ,*** **کھن‌گرگ** ***ਕੁਹਨ ਗੁਰਗ*** : ਅਸਮਾਨ; ਦੁਨੀਆ।

**کھن‌سال** ***ਕੁਹਨ ਸਾਲ*** : ਬੁੱਢਾ, ਬਿਰਧ, ਪੁਰਾਣਾ।

**کھن‌کیسا** ***ਕੁਹਨ ਕੀਸਾ*** : ਜੱਦੀ ਅਮੀਰ, ਕਦੀਮੀ ਧਨੀ।

**کھنہ‌خر** ***ਕੁਹਨਾ-ਖ਼ੁਰ*** : ਪੁਰਾਣੀਆਂ ਚੀਜ਼ਾਂ ਖ਼ਰੀਦਣ ਵਾਲਾ, ਕਬਾੜੀਆ।

**کھی** ***ਕਹੀ*** : ਫ਼ੌਜ ਦਾ ਓਹ ਦਸਤਾ ਜੋ ਲਸ਼ਕਰ ਦੇ ਅੱਗੇ ਜਾ ਕੇ ਥਾਂ ਟਿਕਾਣੇ 'ਤੇ ਘਾਹ ਬਾਲਣ ਆਦਿ ਦਾ ਪਰਬੰਧ ਕਰਦਾ ਹੈ ਤੇ ਦੁਸ਼ਮਣ ਦੀ ਖ਼ਬਰਗੀਰੀ ਕਰਦਾ ਹੈ।

**کھین** ***ਕਿਹੀਨ,*** **کھینہ** ***ਕਿਹੀਨਾ*** : ਬੌਹਤ ਛੋਟਾ, ਅਸਲੋਂ ਤੁੱਛ।

**کی** ***ਕੈ*** : ਕਦ, ਕਦੋਂ,ਕਿਸ ਵੇਲੇ; ਕਿਉਂ; ਕੀ ਕਾਰਨ; ਸ਼ਾਨ ਵਾਲਾ ਬਾਦਸ਼ਾਹ, ਓਹ ਬਾਦਸ਼ਾਹ ਜੋ ਸਮਕਾਲੀ ਬਾਦਸ਼ਾਹਾਂ ਤੋਂ ਸਰਵ-ਸਰੇਸ਼ਠ ਹੋਵੇ, ਕਯਾਨੀ ਖ਼ਾਨਦਾਨ ਦਾ ਬਾਦਸ਼ਾਹ, ਚਾਰ ਤੱਤਾਂ ਵਿਚੋਂ ਇਕ ਤੱਤ; ਪਾਕ, ਪਵਿੱਤਰ, ਸੂਖਮ; ਕੁਲੀਨ।

**کیا** ***ਕਯਾ,*** **کیا** ***ਕਿਯਾ*** : ਖ਼ੁਦਾਵੰਦ, ਬਾਦਸ਼ਾਹ, ਵੱਡਾ ਹਾਕਮ; ਪਾਕ, ਸੂਖਮ; ਪੈਹਲਵਾਨ; ਜ਼ਿਮੀਂਦਾਰ, ਪੇਂਡੂ, ਚੌਹ ਤੱਤਾਂ ਵਿਚੋਂ ਕੋਈ ਇਕ ਤੱਤ।

**کیاد** ***ਕੱਯਾਦ*** : ਵੱਡਾ ਮੱਕਾਰ, ਵੱਡਾ ਹੀਲਾਗਰ, ਫ਼ਰੇਬੀ।

**کیاست** ***ਕਿਯਾਸਤ*** : ਸਿਆਣਪ, ਚਤੁਰਾਈ।

**کیال** ***ਕੁਯਾਲ*** : ਗੋਲ ਤੰਬੂ ਜੋ ਇਕੋ ਚੋਬ ਉਤੇ ਖਲੋਤਾ ਹੁੰਦਾ ਹੈ; ਸਤਾਰਾ; ਗੋਲ ਦਾਇਰੇ ਦਾ ਕੇਂਦਰ-ਬਿੰਦੂ।

**کیاں** ***ਕਯਾਨ*** : (ਕੈ **کی** ਦਾ ਬੋਹਵਚਨ) ਵੱਡੀ ਸ਼ਾਨ ਵਾਲੇ ਬਾਦਸ਼ਾਹ।

**کیانی** ***ਕਯਾਨੀ*** : ਕਯਾਨ ਬਾਦਸ਼ਾਹਾਂ ਨਾਲ ਸਬੰਧਤ; ਬਾਦਸ਼ਾਹਾਂ ਦੇ ਯੋਗ ਚੀਜ਼।

**کیپا** ***ਕੈਪਾ*** : ਚਾਂਦੀ।

**کیچ** ***ਕੀਚ*** : ਸੀਸਤਾਨ ਦੇ ਇਕ ਸ਼ੈਹਰ ਦਾ ਨਾਮ।

**کیچ** ***ਕੀਚ*** : ਥੋੜਾ, ਛੋਟਾ, ਪਰੇਸ਼ਾਨ, ਹੌਲੀ; ਇਕ ਪਰਕਾਰ ਦਾ ਰੇਸ਼ਮੀ ਕੱਪੜਾ।

**کیخسرو** ***ਕੈਖ਼ੁਸਰੋ*** : ਈਰਾਨ ਦੇ ਇਕ ਪਰਸਿੱਧ ਬਾਦਸ਼ਾਹ ਦਾ ਨਾਮ ਜੋ ਕਯਾਨੀ ਬਾਦਸ਼ਾਹਾਂ ਵਿਚੋਂ ਸਭ ਤੋਂ ਵੱਡਾ ਸੀ, ਇਹ ਸਿਯਾਵਸ਼ ਦਾ ਪੁਤਰ ਸੀ, ਜਦੋਂ ਅਫ਼ਰਾਸਿਯਾਬ ਨੇ ਆਪਣੇ ਦਾਮਾਦ ਸਿਯਾਵਸ਼ ਨੂੰ ਮਰਵਾ ਦਿਤਾ ਤਾਂ ਉਸ ਦੀ ਮਾਂ ਫਰੰਗੀਜ਼ ਉਸ ਦੀ ਪਾਲਣਾ ਕਰਦੀ ਰਹੀ, ਉਸ ਦੇ ਦਾਦਾ ਕੈਕਾਉਸ ਨੇ ਕੈਖ਼ੁਸਰੋ ਨੂੰ ਆਪਣੇ ਕੋਲ ਬੁਲਾ ਲਿਆ ਤੇ ਆਪਣਾ ਉਤਰਾਧਿਕਾਰੀ ਨਿਯੁਕਤ ਕਰ ਦਿਤਾ, ਕੈਖ਼ੁਸਰੋ ਨੇ ਅਫਰਾਸਿਯਾਬ ਨੂੰ ਮਾਰ ਕੇ ਜਿਤ ਪਰਾਪਤ ਕੀਤੀ।

**کیر** ***ਕੀਰ*** : ਲੁਹਾਰ ਦੀ ਧੌਂਕਣੀ।

**کیر** ***ਕੈਰ, ਕੀਰ*** : ਮਰਦ ਦਾ ਗੁਪਤ ਅੰਗ।

**کیرخ** ***ਕੀਰਖ਼,*** **کیرغ** ***ਕੀਰਗ਼*** : ਡੈਸਕ ਵਰਗੀ ਲੱਕੜ ਜਿਸ ਉੱਪਰ ਕੁਰਾਨ ਸ਼ਰੀਫ਼ ਰੱਖ ਕੇ ਪੜ੍ਹਦੇ ਹਨ, ਰਿਹਲ।

**کیز** ***ਕੀਜ਼*** : ਨਮਦਾ, ਤਾਹਰੂ।

**کیس** ***ਕੀਸ,*** **کیسہ** ***ਕੀਸਾ*** : (ਪੰਜਾਬੀ ਵਿਚ ਪਰਚਲਤ ਰੂਪ ''ਖੀਸਾ'' ਹੈ), ਥੈਲੀ।

**کیسہبر** ***ਕੀਸਾ-ਬੁਰ*** : ਜੇਬ ਕੁਤਰਾ, ਗੰਢ

ਕਤਰਾ।

**کیس** ***ਕੀਸ*** : ਸਿਲਵਟ, ਵੱਟ, ਭੰਨ।

**کیست** ***ਕੀਸਤ*** : ਕੌਣ ਹੈ।

**کیش** ***ਕੇਸ਼*** : ਆਦਤ, ਸੁਭਾ, ਮਜ਼ਹਬ, ਧਰਮ, ਤਰਕਸ਼, ਭੱਥਾ, ਇਕ ਜਾਨਵਰ ਜਿਸ ਦੀ ਖੱਲ ਦੀ ਪੋਸਤੀਨ ਬਣਦੀ ਹੈ; ਸ਼ਤਰੰਜ ਵਿਚ ਸ਼ਾਹ ਨੂੰ ਸ਼ੈਹ ਦੇਣਾ; ਪੰਛੀਆਂ ਨੂੰ ਉਡਾਉਣ ਦੀ ਅਵਾਜ਼, ਪੰਛੀ ਦਾ ਖੰਭ; ਫਾਰਸ ਖਾੜੀ ਦੇ ਇਕ ਟਾਪੂ ਦਾ ਨਾਮ।

**کیف** ***ਕੈਫ਼*** : ਕਿਵੇਂ, ਕਿਉਂਕਰ, ਹਾਲਤ, ਮਸਤੀ, ਨਸ਼ਾ।

**کیف‌وکم** ***ਕੈਫ਼-ਉ-ਕਮ*** : ਕੇਹੋ ਜੇਹਾ, ਕਿਤਨਾ, ਕਿਵੇਂ, ਕਿੰਨਾ।

**کیف** ***ਕੀਫ਼*** : ਚਮੜੇ ਦਾ ਬੈਗ।

**کیفدان** ***ਕੈਫ਼ਦਾਨ*** : ਨਸ਼ੇ ਦੀ ਮਾਜੂਨ ਰੱਖਣ ਵਾਲਾ ਡੱਬਾ, ਨਸ਼ੀਲੀ ਚੀਜ਼ ਰੱਖਣ ਦਾ ਡੱਬਾ।

**کیفِ‌دلاکی** ***ਕੈਫ਼-ਏ-ਦੱਲਾਕੀ*** : ਕਈ ਖਾਨਿਆਂ ਵਾਲਾ ਚਮੜੇ ਦਾ ਝੋਲਾ, ਨਾਈਆਂ ਦੀ ਗੁਥਲੀ।

**کیفر** ***ਕੈਫ਼ਰ*** : ਬਦੀ ਦਾ ਬਦਲਾ, ਬੁਰੇ ਕੰਮ ਦੀ ਸਜ਼ਾ, ਦਹੀਂ ਰੱਖਣ ਦਾ ਪਾਤਰ; ਇਕ ਕਿਲ੍ਹੇ ਦਾ ਨਾਮ; ਸ਼ਰਮਿੰਦਗੀ, ਨਦੀ, ਮੇਹਨਤ।

**کیفرِکردار** ***ਕੈਫ਼ਰ-ਏ-ਕਿਰਦਾਰ*** : ਬਦੀ ਦਾ ਬਦਲਾ, ਕੀਤੇ ਦਾ ਫਲ।

**کیفیت** ***ਕੈਫ਼ੀਯਤ*** : ਹਾਲਤ, ਮਸਤੀ ਦੀ ਹਾਲਤ, ਮਾਹੌਲ, ਰੰਗ-ਢੰਗ।

**کیقباد** ***ਕੈਕ਼ਬਾਦ*** : ਈਰਾਨ ਦਾ ਪਰਸਿੱਧ ਪੈਹਲਾ ਕਯਾਨ ਬਾਦਸ਼ਾਹ ਜਿਸ ਨੂੰ ਜ਼ਾਲ ਨੇ ਤਖਤਨਸ਼ੀਨ ਕੀਤਾ ਸੀ, ਏਹ ਸੌ ਸਾਲ ਤੱਕ ਰਾਜ ਕਰਦਾ ਰਿਹਾ; ਹਿੰਦੁਸਤਾਨ ਦੇ ਖ਼ਾਨਦਾਨ ਗ਼ੁਲਾਮਾਂ ਦੇ ਆਖ਼ੀਰੀ ਬਾਦਸ਼ਾਹ ਦਾ ਨਾਮ ਜੋ ਬਲਬਨ ਦਾ ਪੋਤਾ ਸੀ ਤੇ ਅਮੀਰ ਖ਼ੁਸਰੋ ਉਸ ਦਾ ਪਰਸ਼ੰਸਕ ਸੀ; ਨਿਆਂਕਾਰ, ਅਦਲੀ।

**کیک** ***ਕੈਕ*** : ਪਿੱਸੂ।

**کیک** ***ਕੀਕ*** : ਆਦਮੀ; ਅੱਖ ਦੀ ਪੁਤਲੀ।

**کیَک**, ***ਕਿਯਕ*** : ਇਕ ਪਰਕਾਰ ਦਾ ਫਲ; ਬਿੱਲੀ; ਆਬੀ ਰੰਗ ਦਾ ਘੋੜਾ।

**کیکاوس** ***ਕੈਕਾਊਸ*** : ਈਰਾਨ ਦੇ ਇਕ ਪਰਸਿੱਧ ਬਾਦਸ਼ਾਹ ਦਾ ਨਾਮ।

**کیل** ***ਕੀਲ*** : ਟੇਢਾ, ਵਿੰਗਾ।

**کیلوس** ***ਕੈਲੂਸ*** : ਪੱਕਿਆ ਹੋਇਆ।

**کیَلہراسپ** ***ਕੈਲਹਰਾਸਪ*** : ਈਰਾਨ ਦੇ ਇਕ ਪਰਸਿੱਧ ਕਯਾਨੀ ਬਾਦਸ਼ਾਹ ਦਾ ਨਾਮ ਜੋ ਕੈਖ਼ੁਸਰੋ ਪਿੱਛੋਂ ਤਖ਼ਤ 'ਤੇ ਬੈਠਾ।

**کیمیا** ***ਕੀਮਿਯਾ*** : (ਪੰਜਾਬੀ ਵਿਚ ਪਰਚਲਤ ਰੂਪ "ਕੀਮੀਆ" ਹੈ) ਮਕਰ, ਫ਼ਰੇਬ, ਨਾਕਸ ਚੀਜ਼ਾਂ ਵਿਚ ਰੂਹ ਸ਼ਾਮਲ ਕਰਕੇ ਓਹਨਾਂ ਨੂੰ ਕਮਾਲ ਦਾ ਬਣਾ ਦੇਣਾ, ਜਿਵੇਂ ਤਾਂਬੇ ਨੂੰ ਸੋਨਾ; ਇਕ ਇਲਮ; ਫ਼ਾਰਸੀ ਵਿਚ ਇਸ਼ਕ ਦੇ ਅਰਥਾਂ ਵਿਚ ਆਉਂਦਾ ਹੈ, ਪੀਰ ਮੁਰਸ਼ਦ ਦੀ ਕਾਮਲ ਨਜ਼ਰ; ਕਲੀ (ਕਲਈ)।

**کیمیائےجان** ***ਕੀਮਿਯਾ-ਏ-ਜਾਨ*** : ਸ਼ਰਾਬ।

**کین** ***ਕੀਨ***, **کینہ** ***ਕੀਨਾ*** : ਦੁਸ਼ਮਣੀ, ਬੁਗ਼ਜ਼, ਈਰਖਾ, ਕਪਟ।

**کینہ‌خواہ** ***ਕੀਨਾ-ਖ਼੍ਵਾਹ***, **کینہ‌وار** ***ਕੀਨਾ-ਵਾਰ***, **کینہ‌ور** ***ਕੀਨਾ-ਵਰ*** : ਬਦਲਾ ਲੈਣ ਵਾਲਾ; ਦਿਲ ਵਿਚ ਦੁਸ਼ਮਣੀ ਰੱਖਣ ਵਾਲਾ, ਕਪਟੀ।

**کیو** ***ਕਿਯੋ***, **کیود** ***ਕਿਯੂਦ*** : ਕਾਹੂ; ਸਬੱਬ, ਕਾਰਨ।

**کیوان** ***ਕੈਵਾਨ*** : ਮੰਗਲ ਨਛੱਤਰ, ਸਤਵਾਂ ਅਸਮਾਨ।

**کیوس** ***ਕਿਯੋਸ*** : ਟੇਢਾ, ਵਿੰਗਾ।

**کیوم** ***ਕਯੂਮ*** : ਬਾਦਸ਼ਾਹ।

**کیومرت** ***ਕਯੂਮਰਤ***, **کیومرث** ***ਕਯੂਮਰਸ*** : (ਕਯੂ = ਧਰਤ + ਮਰਤ = ਸਰਦਾਰ) ਜਹਾਨ ਦਾ ਬਾਦਸ਼ਾਹ; ਈਰਾਨ ਦੇ ਸਭ ਤੋਂ ਪੈਹਲੇ ਬਾਦਸ਼ਾਹ ਦਾ ਨਾਮ, ਜਿਸ ਨੂੰ ਦੁਨੀਆ ਦਾ ਪੈਹਲਾ ਬਾਦਸ਼ਾਹ ਮੰਨਿਆ ਜਾਂਦਾ ਹੈ।

**کیہان** ***ਕੈਹਾਨ*** : (= ਗੈਹਾਨ گیہان) ਦੁਨੀਆ, ਜਹਾਨ; ਜ਼ਮਾਨਾ।

**کیہان‌خدیو** ***ਕੈਹਾਨ ਖ਼ਿਦੀਵ*** : ਜਹਾਨ ਦਾ ਬਾਦਸ਼ਾਹ।

# ਗਾਫ਼ (گ)

**گ** ***ਗ (ਗਾਫ਼)*** : ਫ਼ਾਰਸੀ ਵਰਨਮਾਲਾ ਦਾ ਛੱਬੀਵਾਂ (੨੬ ਵਾਂ) ਅੱਖਰ, ਅਬਜਦ ਅਨੁਸਾਰ ਇਸ ਦੇ ਅੰਕ ਵੀ ਕ (ਕਾਫ਼) ک ਦੇ ਬਰਾਬਰ ਅਰਥਾਤ ਵੀਹ (੨੦) ਨਿਸ਼ਚਤ ਹਨ।

**گاباژه** ***ਗਾਬਾਜ਼ਾ*** : ਪਹਾੜ ਦੀ ਖੋਹ; ਕੁੰਦਰ।

**گاخواره** ***ਗਾਖ਼ਾਰਾ, ਗਾਖ਼ਵਾਰਾ*** : ਪੰਘੂੜਾ, ਝੂਲਣਾ।

**گاری** ***ਗਾਰੀ*** : ਨਾਸ਼ਵਾਨ ਚੀਜ਼, ਅਸਥਿਰ ਸ਼ੈ, ਗੱਡੀ।

**گازر, گازرک** ***ਗਾਜ਼ੁਰ, ਗਾਜ਼ਰਕ*** : ਧੋਬੀ।

**گازرگاه** ***ਗਾਜ਼ਰਗਾਹ*** : ਸ਼ੀਰਾਜ਼ ਵਿਚ ਓਹ ਥਾਂ ਜਿਥੇ ਹਜ਼ਰਤ ਸ਼ੇਖ਼ ਸਾਅਦੀ ਦਾ ਮਜ਼ਾਰ ਹੈ; ਹਰਾਤ ਵਿਖੇ ਓਹ ਸਥਾਨ ਜਿਥੇ ਖ਼੍ਵਾਜਾ ਅਬਦੁੱਲਾ ਅਨਸਾਰੀ ਦੀ ਕਬਰ ਹੈ।

**گازه** ***ਗਾਜ਼ਾ*** : ਝੂਲਾ, ਪੀਂਘ, ਖੇਤ ਵਿਚ ਬਣਾਇਆ ਹੋਇਆ ਮਚਾਣ, ਪਹਾੜ ਉਤੇ ਬਣਿਆ ਹੋਇਆ ਪੂਜਾ-ਸਥਾਨ; ਸ਼ਿਕਾਰੀ ਦੀ ਘਾਤ ਦੀ ਥਾਂ।

**گازی** ***ਗਾਜ਼ੀ*** : ਕਿਓੜੇ ਦਾ ਫੁੱਲ, ਕਿਓੜਾ।

**گاف** ***ਗਾਫ਼*** : (ਸ਼ਿਗਾਫ਼ **شگاف** ਦਾ ਸੰਖਿਪਤ ਰੂਪ) ਤੇੜ, ਫ਼ਜ਼ੂਲ ਗੱਲਾਂ।

**گاف وگراف** ***ਗਾਫ਼-ਉ-ਗਜ਼ਾਫ਼*** : ਬੇਹੂਦਾ ਗੱਲਾਂ, ਫੜ੍ਹਾਂ।

**گال** ***ਗਾਲ*** : ਫ਼ਰੇਬ, ਮਕਰ, ਹੀਲਾ; ਧੋਖਾ, ਫ਼ਰਿਆਦ, ਉਚੀ ਅਵਾਜ਼, ਬਾਜਰਾ, ਕੰਗਣੀ, ਦੂਰ ਹੋ, ਦਫ਼ਾ ਹੋ; ਗਿੱਦੜ, ਕੁੱਕੜ, ਇਕ ਪਰਕਾਰ ਦੀ ਮੱਕੜੀ, ਰੁਝੇਵਾਂ।

**گالدان** ***ਗਾਲਾਦਾਨ*** : ਗੋਲੇ ਜਾਂ ਗੋੜ੍ਹੇ ਰੱਖਣ ਦੀ ਪੱਛੀ, ਕੱਤਣੀ।

**گام** ***ਗਾਮ*** : ਪੈਰ, ਪਲਾਂਘ; ਓਹ ਪੈਂਡਾ ਜਾਂ ਫ਼ਾਸਲਾ ਜੋ ਦੋਵਾਂ ਪੈਰਾਂ ਵਿਚਕਾਰ ਦਾ ਹੋਵੇ, ਵਾਗ, ਸੁਸਤ ਚਾਲ ਚੱਲਣ ਵਾਲਾ ਘੋੜਾ; ਪਿੰਡ।

**گام برگرفتن** ***ਗਾਮ ਬਰ ਗਰਿਫ਼ਤਨ,*** **گام زدن** ***ਗਾਮ ਜ਼ਦਨ,*** **گام نهادن** ***ਗਾਮਨਿਹਾਦਨ*** : ਕਦਮ ਪੁੱਟਣਾ, ਤੁਰਨਾ, ਰਸਤੇ ਚੱਲਣਾ।

**گامرن** ***ਗਾਮਜ਼ਨ*** : ਤੇਜ਼ ਰਫ਼ਤਾਰ, ਫੁਰਤੀ ਨਾਲ ਟੁਰਨ ਵਾਲਾ।

**گامیش** ***ਗਾਮੇਸ਼*** : ਵੇਖੋ **گاومیش** ਗਾਉਮੇਸ਼।

**گان** ***ਗਾਨ*** : ਜ਼ਾਲਮ ਬਾਦਸ਼ਾਹ, ਯੋਗ, ਲਾਇਕ।

**گاو** ***ਗਾਓ, ਗਾਊ, ਗਾਵ*** : ਗਾਂ, ਬਲਦ, ਬਲਦ ਦੀ ਸ਼ਕਲ ਵਰਗਾ, ਪੀਣ ਲਈ ਇਕ ਭਾਂਡਾ, ਸੁਰਾਹੀ, ਪੈਹਲਵਾਨ, ਬਹਾਦਰ, ਦਲੇਰ; ਤਿੰਨ ਕੋਹ ਦਾ ਫ਼ਾਸਲਾ, ਇਕ ਬੁਰਜ ਦਾ ਨਾਮ।

**گاوآهن** ***ਗਾਵ-ਏ-ਆਹਨ*** : ਹਲ ਦਾ ਲੋਹੇ ਦਾ ਫਲ, ਫਾਲਾ, ਚੌ।

**گاواره** ***ਗਾਵਾਰਾ*** : (ਗਹਵਾਰਾ/ਗਾਹਵਾਰਾ **گاهواره/گهواره** ਦਾ ਸੰਖਿਪਤ ਰੂਪ) ਝੂਲਾ, ਪੰਘੂੜਾ।

**گاواره** ***ਗਾਵਾਰਾ*** : ਗਊਆਂ ਦਾ ਚੌਣਾ।

**گاوبیشه** ***ਗਾਵ-ਏ-ਬੇਸ਼ਾ*** : ਸੰਸਾਰ, ਜ਼ਮਾਨਾ।

**گاوپشت** ***ਗਾਵਪੁਸ਼ਤ*** : ਗਾਂ ਦੀ ਪਿੱਠ ਵਰਗਾ; ਅਸਮਾਨ।

**گاوپیکر** ***ਗਾਵ-ਪੈਕਰ,*** **گاوچهر** ***ਗਾਵ-ਚਿਹਰ,*** **گاورنگ** ***ਗਾਵ-ਰੰਗ,*** **گاوسار** ***ਗਾਵਸਾਰ,*** **گاوسر** ***ਗਾਵਸਰ*** : ਈਰਾਨ ਦੇ ਫਰੀਦੂਨ ਬਾਦਸ਼ਾਹ ਦੇ ਗੁਰਜ਼ ਦਾ ਨਾਮ ਜੋ ਗਾਂ ਦੀ ਸ਼ਕਲ ਦਾ ਸੀ।

**گاوتازی** ***ਗਾਵ-ਤਾਜ਼ੀ*** : ਦੁਸ਼ਮਣ ਨੂੰ ਡਰਾਉਣ ਧਮਕਾਉਣ ਲਈ ਆਪਣਾ ਦਬਦਬਾ ਜਤਾਉਣਾ ਤਾਂ ਜੋ ਉਸ ਨੂੰ ਡਰ ਹੋਵੇ, ਧੌਂਸ ਪੱਟੀ।

**گاوتکیه** ***ਗਾਵ-ਤਕਯਾ*** : ("ਤਕਯਾ" ਦਾ ਪੰਜਾਬੀ ਵਿਚ ਪਰਚਲਤ ਰੂਪ "ਤਕੀਆ" ਹੈ) ਵੱਡਾ ਤਕੀਆ ਜਿਸ ਨਾਲ ਪਿੱਠ ਲਾ ਕੇ ਫ਼ਰਸ਼ ਉਤੇ ਬੈਠਦੇ ਹਨ।

**گاوسرٔ** ***ਗਾਵ-ਸਰਾ*** : ਓਹ ਬਲਦ ਜਿਸ ਦੇ ਸਿੰਗ 'ਤੇ ਧਰਤ ਖਲੋਤੀ ਹੈ, ਧਰਤ ਹੇਠਲਾ ਬਲਦ।

**گاوچشم** ***ਗਾਵ-ਚਸ਼ਮ*** : ਚੌੜੀਆਂ ਤੇ ਮੋਟੀਆਂ ਅੱਖਾਂ ਵਾਲਾ; ਇਕ ਫੁੱਲ, ਗੁਲ-ਸੁੱਬੂ।

**گاودل** ***ਗਾਵ-ਦਿਲ*** : ਬੁਜ਼ਦਿਲ, ਡਰਪੋਕ, ਮੂਰਖ, ਐਹਮਕ।

**گاودم** ***ਗਾਵ-ਦੁਮ,*** **گاودنبال** ***ਗਾਵ-ਦੁੰਬਾਲ*** : ਬਿਗਲ, ਨਫ਼ੀਰੀ, ਲੰਬੂਤਰੀ ਸ਼ਕਲ ਦੀ ਚੀਜ਼ ਜੋ ਗਾਂ ਦੀ ਪੂਛ ਵਾਂਗ ਇਕ ਪਾਸਿਓਂ ਮੋਟੀ ਤੇ ਦੂਜੇ ਪਾਸਿਓਂ ਗਾਜਰ ਵਾਂਗ ਪਤਲੀ ਹੁੰਦੀ ਹੈ।

**گاودوش** ***ਗਾਵ-ਦੋਸ਼,*** **گاودوشه** ***ਗਾਵ-ਦੋਸ਼ਾ*** : ਗਾਂ ਆਦਿ ਦਾ ਦੁੱਧ ਚੋਣ ਦਾ ਭਾਂਡਾ, ਦੋਹਣਾ।

**گاودی** ***ਗਾਵਦੀ*** : ਜਿਸ ਨੂੰ ਸ਼ਊਰ ਨਾ ਹੋਵੇ, ਬੇਵਕੂਫ਼, ਐਹਮਕ।

**گاورس** ***ਗਾਵਰਸ*** : ਬਾਜਰਾ, ਚੀਨਾ।

**گاوریش** ***ਗਾਵ-ਰੀਸ਼*** : ਮੂਰਖ, ਐਹਮਕ; ਲਾਲਚੀ, ਲੋਭੀ, ਮਸਖ਼ਰਾ, ਭੰਡ।

**گاوزبان** ***ਗਾਵ-ਜ਼ਬਾਨ*** : ਗਾਂ ਦੀ ਜੀਭ ਵਰਗੀ ਇਕ ਬੂਟੀ, ਕਾਹਜ਼ਬਾਨ, ਇਕ ਪਰਕਾਰ ਦਾ ਲੰਮੂਤਰਾ ਪਰੌਠਾ ਜੇਹੜਾ ਤੰਦੂਰ 'ਚ ਪਕਾਇਆ ਜਾਂਦਾ ਹੈ।

**گاوزر** ***ਗਾਵ-ਜ਼ਰ,*** **گاوزرین** ***ਗਾਵ-ਜ਼ੱਰੀਨ*** : ਗਾਂ ਦੀ ਸ਼ਕਲ ਦਾ ਸੋਨੇ ਦਾ ਪਿਆਲਾ ਜਿਸ ਵਿਚ ਸ਼ਰਾਬ ਪੀਂਦੇ ਹਨ, ਸੁਰਾਹੀ, ਹਰੇ ਰੰਗ ਦਾ ਇਕ ਜਾਨਵਰ।

**گاوزمین** ***ਗਾਵ-ਜ਼ਮੀਨ*** : ਧਰਤ ਹੇਠ ਓਹ ਬਲਦ ਜੋ ਆਪਣੇ ਸਿੰਗਾਂ ਉਤੇ ਧਰਤੀ ਚੁੱਕੀ ਬੈਠਾ ਹੈ।

**گاوزور** ***ਗਾਵ ਜ਼ੋਰ*** : ਓਹ ਆਦਮੀ ਜੋ ਘੋਲ ਦੇ ਦਾਅ ਪੇਚ ਸਿੱਖਣ 'ਤੇ ਕਸਰਤ ਤੋਂ ਬਿਨਾਂ ਹੀ ਬੌਹਤ ਤਕੜਾ ਤੇ ਸ਼ਕਤੀਸ਼ਾਲੀ ਹੋਵੇ; ਡੰਗਰ ਜਿੰਨੀ ਤਾਕਤ ਵਾਲਾ; ਅੱਖੜ, ਮੂੰਹ-ਜ਼ੋਰ।

**گاوزوری** ***ਗਾਵ-ਜ਼ੋਰੀ*** : ਸ਼ਕਤੀ, ਮੂੰਹ-ਜ਼ੋਰੀ, ਹਿੰਸਾ।

**گاوزهره** ***ਗਾਵ ਜ਼ੁਹਰਾ*** : ਇਕ ਪਥਰੀ ਜੋ ਬੈਲ ਦੇ ਪਿੱਤੇ ਵਿਚ ਹੁੰਦੀ ਹੈ, ਮੂਰਖ, ਬੇਵਕੂਫ਼, ਬੁਜ਼ਦਿਲ, ਡਰਾਕਲ।

**گاوسامری** ***ਗਾਵ ਸਾਮਰੀ*** : ਸਾਮਰੀ ਜਾਦੂਗਰ ਦਾ ਸੋਨੇ ਦਾ ਬਣਾਇਆ ਹੋਇਆ ਵੱਛਾ ਜਿਸ ਨੂੰ ਹਜ਼ਰਤ ਮੂਸਾ ਦਾ ਅਸਾ (ਡੰਡਾ) ਅਜਦਹਾ ਬਣ ਕੇ ਨਿਗਲ ਗਿਆ ਸੀ।

**گاوِفلک** ***ਗਾਵ-ਏ-ਫ਼ਲਕ*** : ਸੌਰ ਨਾਮੀ ਬੁਰਜ, ਅਸਮਾਨ।

**گاوِکوهی** ***ਗਾਵ-ਏ-ਕੋਹੀ*** : ਬਾਰਾ ਸਿੰਗਾ।

**گاوِگرد** ***ਗਾਵ-ਏ-ਗਰਦ*** : ਖੂਹ ਦਾ ਰੈਹਟ।

**گاوگون** ***ਗਾਵ-ਗੂਨ*** : ਮੂਰਖ, ਜਾਹਲ, ਬੇਵਕੂਫ਼।

**گاومیش** ***ਗਾਵ-ਮੇਸ਼*** : ਮੱਝ।

**گاهیدن** ***ਗਾਹੀਦਨ,*** **گاییدن** ***ਗਾਈਦਨ*** : ਸੰਭੋਗ ਕਰਨਾ।

**گاه** ***ਗਾਹ*** : ਸਮਾਂ, ਵਕਤ; ਜਲਦੀ, ਛੇਤੀ, ਕਦੀ ਕਦੀ; ਥਾਂ, ਪਦਵੀ, ਰੁਤਬਾ; ਤੰਬੂ, ਖ਼ੈਮਾ; ਸ਼ਾਹੀ ਤਖਤ, ਸੁਨੈਹਰੀ ਕੁਰਸੀ; ਸਵੇਰ ਸਾਰ; ਸੋਨਾ ਚਾਂਦੀ ਰੱਖਣ ਦੀ ਥੈਲੀ, ਇਕ ਪਰਸਿੱਧ ਸਤਾਰਾ, ਠੋਡੀ ਦਾ ਡੂੰਘ।

**گاه‌باشد** ***ਗਾਹ ਬਾਸ਼ਦ*** : ਸ਼ਾਇਦ, ਸੰਭਵ ਹੈ, ਹੋ ਸਕਦਾ ਹੈ।

**گاه‌بگاه** ***ਗਾਹ-ਬ-ਗਾਹ,*** **گاه‌بیگاه** ***ਗਾਹ-ਬੇਗਾਹ*** : ਵਕਤ ਬੇਵਕਤ, ਕਦੀ ਕਦਾਈਂ।

**گاه‌گاه** ***ਗਾਹ ਗਾਹ*** : ਕਦੀ ਕਦੀ।

**گاهی‌گاهی** ***ਗਾਹੇ-ਗਾਹੇ*** : ਸਵੇਰ ਸ਼ਾਮ, ਕਦੀ ਕਦਾਈਂ।

**گاهواره** ***ਗਾਹਵਾਰਾ,*** **گهواره** ***ਗਹਵਾਰਾ*** : ਪੰਘੂੜਾ, ਝੂਲਾ।

گبر *ਗਬਰ* : ਅੱਗ-ਪੂਜ, ਜ਼ਰਤੁਸ਼ਤੀ, ਧਰਮ ਦਾ ਅਨੁਯਾਈ; ਪਰਾਚੀਨ ਈਰਾਨੀ, ਪਾਰਸੀ।

گبرگی *ਗਬਰਗੀ* : 'ਗਬਰ' ਨਾਲ ਸਬੰਧਤ, ਅੱਗ-ਪੂਜਾ ਦੀ ਕਿਰਿਆ; ਸ਼ਰਾਬ ਦਾ ਭਾਂਡਾ, ਸੁਰਾਹੀ।

گبر *ਗਬਰ* : ਹੱਟਾ ਕੱਟਾ, ਮੋਟਾ ਤਾਜ਼ਾ, ਤਾਕਤਵਰ, ਮਾਲਦਾਰ, ਧਨਾਢ।

گپ *ਗਪ* : ਬਕਵਾਸ, ਸ਼ੇਖੀ, ਵਾਧੂ ਗੱਲ, ਝੂਠੀ ਗੱਲ, ਡੀਂਗ-ਮਸਖਰਿਆਂ ਦੀਆਂ ਸੁਆਦਲੀਆਂ ਗੱਲਾਂ, ਅਫ਼ਵਾਹਾਂ; ਮੋਟਾ; ਬਜ਼ੁਰਗ।

گپ‌شپ *ਗਪਸ਼ਪ* : ਵਾਧੂ ਗੱਲਾਂ, ਗੱਪਾਂ।

گپی *ਗੱਪੀ* : ਸ਼ੇਖ਼ੀ ਮਾਰਨ ਵਾਲਾ, ਵਾਧੂ ਗੱਲਾਂ ਮਾਰਨ ਵਾਲਾ, ਝੂਠੀਆਂ ਗੱਲਾਂ ਕਰਨ ਵਾਲਾ।

گپ *ਗਪ* : ਮੇਲ-ਜੋਲ, ਸੰਗਤ, ਮੇਲ ਮਿਲਾਪ।

گج *ਗਜ,* گچ *ਗਚ* : ਗੱਚ, ਚੂਨਾ ਗੱਚ, ਚੂਨਾ, ਚੂਨੇ ਜਾਂ ਸੀਮਿੰਟ ਦਾ ਮਸਾਲਾ, ਪੱਕਾ ਫ਼ਰਸ਼ ਜਾਂ ਪੱਕੀ ਛੱਤ।

گچ‌گر *ਗਚ-ਗਰ* : ਪਲਸਤਰ ਕਰਨ ਵਾਲਾ।

گچ‌گری *ਗਚਗਰੀ* : ਪਲਸਤਰ ਕਰਨ ਦੀ ਕਿਰਿਆ।

گجیل *ਗੁਜੀਲ* : ਤਬਰੇਜ਼ ਦੇ ਇਕ ਮਹੱਲੇ ਤੇ ਕਬਰਿਸਤਾਨ ਦਾ ਨਾਮ।

گد *ਗਦ* : ਗਦਾਈ, ਗਦਾਗਰੀ, ਭਿਖਾਰੀਪਣ, ਭਿੱਖ ਮੰਗਣਾ, ਫ਼ਕੀਰੀ।

گدا *ਗਦਾ* : ਮੰਗਤਾ, ਭਿੱਖ-ਮੰਗਾ, ਭਿਖਾਰੀ, ਫ਼ਕੀਰ, ਦਰਵੇਸ਼।

گداگری *ਗਦਾਗਰੀ,* گدائی *ਗਦਾਈ* : ਭਿੱਖ ਮੰਗਣ ਦੀ ਕਿਰਿਆ, ਫ਼ਕੀਰੀ, ਦਰਵੇਸ਼ੀ।

گدر/گدرک *ਗਦਰ/ਗਦਰਕ* : ਜੰਗ ਦਾ ਹਥਿਆਰ।

گدگدی *ਗੁਦਗੁਦੀ* : ਬੱਕਰੀ ਨੂੰ ਬੁਲਾਉਣ ਦੀ ਅਵਾਜ਼; ਕੁਤਕੁਤਾਰੀ ਕੱਢਣਾ, ਕੁਤਕਤਾਰੀ।

گدیہ *ਗਦਯਾ/ਗਿਦਯਾ* : ਗਦਾਈ, ਭਿੱਖ ਮੰਗਣਾ।

گدیور *ਗਦੀਵਰ* : ਭਿਖ ਮੰਗਣ ਵਾਲਾ, ਮੰਗਤਾ।

گزار *ਗੁਜ਼ਾਰ* : ਰਾਹਗੁਜ਼ਰ, ਰਾਹ, ਰਸਤਾ, ਲਾਂਘਾ, ਪੱਤਣ, ਛੱਡ ਦੇ।

گزاره *ਗੁਜ਼ਾਰਾ* : ਹੱਦੋਂ ਲੰਘਣ ਵਾਲੀ ਸ਼ੈ; ਬੇਹੱਦ, ਬੇਹਿਸਾਬ, ਪੱਤਣ, ਪੱਤਣ ਦੀ ਬੇੜੀ, ਠੈਹਰਨ ਦੀ ਥਾਂ, ਨਿਰਬਾਹ, ਗੁਜ਼ਰ, ਪੌਹਚ।

گذر *ਗੁਜ਼ਰ* : (ਗੁਜ਼ਸ਼ਤਨ گذشتن) ਤੂੰ ਗੁਜ਼ਰ, ਤੂੰ ਲੰਘ, ਰਾਹ, ਰਸਤਾ, ਲਾਂਘਾ।

گذربان *ਗੁਜ਼ਰਬਾਨ* : ਰਾਹ ਦਾ ਰਾਖਾ।

گذرگاه *ਗੁਜ਼ਰ ਗਾਹ* : ਰਾਹ, ਲਾਂਘਾ।

گذرگاهی *ਗੁਜ਼ਰਗਾਹੀ* : ਪਤਣ, ਸੜਕ।

گذرنامه *ਗੁਜ਼ਰਨਾਮਾ* : ਪਰਵਾਨਾ, ਰਾਹਦਾਰੀ।

گذران *ਗੁਜ਼ਰਾਨ* : ਲੰਘਦੇ ਹੋਏ, ਖਰਚ ਕਰਦੇ ਹੋਏ।

گذشت *ਗੁਜ਼ਸ਼ਤ* : ਗੁਜ਼ਰ, ਲਾਂਘਾ, ਰਾਹ, ਰਸਤਾ, ਪਿਛੇ, ਪੈਹਲਾਂ; ਬਾਅਦ; ਪਾਸਾ।

گذشته *ਗੁਜ਼ਸ਼ਤਾ* : ਗੁਜ਼ਰਿਆ ਹੋਇਆ, ਲੰਘ ਚੁਕਾ, ਬੀਤਿਆ ਸਮਾਂ, ਪੁਰਾਣਾ, ਦੇਰ ਦਾ, ਬੇਹੀ, ਜਿਸ ਦਾ ਸੁਆਦ ਭੈੜਾ ਹੋਵੇ।

گر *ਗਰ* : (ਅਗਰ اگر ਦਾ ਸੰਖਿਪਤ ਰੂਪ) ਜੇਕਰ, ਜੇ।

گر *ਗਰ* : ਇਕ ਰੋਗ ਦਾ ਨਾਮ ਜਿਸਨੂੰ ਅਰਬੀ ਵਿਚ 'ਜਰਬ' ਕੈਂਹਦੇ ਹਨ, ਖ਼ੁਰਕ।

گر *ਗਰ* : ਮੁਰਾਦ, ਮਨੋਰਥ, ਸ਼ਕਤੀ।

گرا *ਗੱਰਾ* : ਬੱਧਾ ਹੋਇਆ, ਗ਼ੁਲਾਮ, ਕਮੀਨਾ, ਨਾਈ, ਪੱਛਣੇ ਲਾਉਣ ਵਾਲਾ, ਜ਼ਮੀਨ ਪੱਧਰ ਕਰਨ ਦਾ ਜੰਤਰ, ਕਰਾਹ।

گراد *ਗਿਰਾਦ* : ਪੁਰਾਣਾ ਕੱਪੜਾ, ਚੀਥੜਾ।

گراز *ਗੁਰਾਜ਼* : ਸੂਰ; ਜੰਗ ਸਮੇਂ ਆਕੜ ਕੇ ਚੱਲਣਾ, ਮਸਤਾਨੀ ਚਾਲ, ਬੇਚੈਨੀ, ਪਰੇਸ਼ਾਨੀ, ਬੱਚਾ ਪੈਦਾ ਹੋਣ ਸਮੇਂ, ਇਸਤਰੀ ਦੀ ਤਕਲੀਫ਼, ਜਣੇਪਾ-ਦਰਦਾਂ, ਪਸ਼ੂ ਹੱਕਣ ਦਾ ਡੰਡਾ, ਲਾਠੀ; ਬੇਦਰਦ; ਬਹਾਦਰ, ਦਲੇਰ, ਸਰਹਾਣਾ, ਬੇਲਚਾ,

ਫੋੜਾ।

**گزاره** ***ਗੁਰਾਜ਼ਾ*** : ਨਰ ਸੂਰ, ਜੰਗਲੀ ਸੂਰ, ਇਕ ਈਰਾਨੀ ਪੈਹਲਵਾਨ ਦਾ ਨਾਮ।

**گُرازی** ***ਗੁਰਾਜ਼ੀ*** : ਦਲੇਰੀ, ਬਹਾਦਰੀ, ਹੀਆ, ਹੌਸਲਾ।

**گراس** ***ਗੁਰਾਸ*** : ਗਰਾਹੀ, ਬੁਰਜੀ।

**گرامی** ***ਗਿਰਾਮੀ*** : ਬਜ਼ੁਰਗ, ਸਤਕਾਰਯੋਗ, ਸਿਰੀਮਾਨ, ਅਜ਼ੀਜ਼, ਮੈਹਬੂਬ।

**گِران** ***ਗਿਰਾਂ/ਗਿਰਾਨ*** : ਬੋਝਲ, ਭਾਰੀ, ਮੈਂਹਗਾ, ਕੀਮਤੀ, ਬੌਹ-ਮੁੱਲਾ, ਔਖਾ, ਸੁਭਾ ਦੇ ਉਲਟ, ਨਾਪਸੰਦ, ਦੁਖਦਾਇਕ, ਓਹ ਵਿਅਕਤੀ ਜਿਸ ਦੀ ਮੌਜੂਦਗੀ ਚੰਗੀ ਨਾ ਲੱਗੇ, ਵੱਡਾ, ਮਹੱਤਵਪੂਰਨ, ਸਖ਼ਤ, ਕਰੜਾ, ਭੱਦਾ।

**گران ارزش** ***ਗਿਰਾਨ-ਅਰਜ਼ਸ਼*** : ਬੌਹ-ਕੀਮਤਾ, ਵਡਮੁੱਲਾ।

**گران بار** ***ਗਿਰਾਨ-ਬਾਰ*** : ਫਲਦਾਰ ਰੁੱਖ, ਭਾਰੀ, ਬੋਝ ਲੱਦਿਆ ਹੋਇਆ, ਗਰਭਵਤੀ, ਮਾਲਦਾਰ।

**گران باری** ***ਗਿਰਾਨ-ਬਾਰੀ*** : ਬੋਝ, ਭਾਰੀਪਣ।

**گران بہا** ***ਗਿਰਾਨ-ਬਹਾ*** : ਕੀਮਤੀ, ਵਡਮੁੱਲਾ, ਬੌਹਤੇ ਮੁੱਲ ਵਾਲਾ।

**گران پایہ** ***ਗਿਰਾਨ-ਪਾਯਾ*** : ਉੱਚੇ ਰੁਤਬੇ ਵਾਲਾ, ਵੱਡੀ ਪਦਵੀ ਵਾਲਾ।

**گراں پشت** ***ਗਿਰਾਂ-ਪੁਸ਼ਤ*** : ਤਕੜੀ ਪਿੱਠ ਵਾਲਾ, ਤਾਕਤਵਰ, ਭਾਰ ਚੁੱਕਣ ਵਾਲਾ, ਮਜ਼ਦੂਰ।

**گراں جان** ***ਗਿਰਾਂ-ਜਾਨ*** : ਸਖ਼ਤ ਜਾਨ, ਸਖ਼ਤ ਜੇਰੇ ਵਾਲਾ, ਜਿਸ ਦੇ ਹੱਥ ਪੈਰ ਕੰਬਦੇ ਹੋਣ, ਸੁਸਤ, ਆਲਸੀ, ਬੌਹਤ ਬੁੱਢਾ, ਜਾਨ ਤੋਂ ਤੰਗ ਆਇਆ ਹੋਇਆ, ਬੀਮਾਰ ਜਾਂ ਫ਼ਕੀਰ।

**گراں جانی** ***ਗਿਰਾਂ-ਜਾਨੀ*** : ਸਖ਼ਤ ਜਾਨੀ, ਸੁਸਤੀ, ਆਲਸ।

**گراں خواب** ***ਗਿਰਾਂ-ਖ਼੍ਵਾਬ*** : ਦੇਰ ਨਾਲ ਸੌਣ ਤੇ ਦੇਰ ਨਾਲ ਉੱਠਣ ਵਾਲਾ।

**گراں خوار** ***ਗਿਰਾਂ-ਖ਼੍ਵਾਰ*** : ਬੌਹਤ ਖਾਣ ਵਾਲਾ, ਪੇਟੂ।

**گراں دست** ***ਗਿਰਾਂ-ਦਸਤ*** : ਸੁਸਤ, ਆਲਸੀ।

**گراں رکاب** ***ਗਿਰਾਂ-ਰਿਕਾਬ*** : ਰੋਹਬ-ਦਾਬ ਵਾਲਾ, ਜੰਗ ਵਿਚ ਡਟ ਕੇ ਲੜਨ ਵਾਲਾ, ਸੂਰਮਾ, ਜੋਧਾ।

**گراں سر** ***ਗਿਰਾਂ-ਸਰ*** : ਸਿਰ ਫਿਰਿਆ ਹੋਇਆ, ਅਭਮਾਨੀ, ਅਹੰਕਾਰੀ, ਸੈਨਾਪਤੀ।

**گراں سنج** ***ਗਿਰਾਂ-ਸੰਜ*** : ਬੌਹ-ਮੁੱਲਾ, ਕੀਮਤੀ, ਭਾਰਾ।

**گراں سنگ** ***ਗਿਰਾਂ-ਸੰਗ*** : ਰੋਹਬਦਾਬ ਵਾਲਾ; ਸਿਦਕੀ, ਸੰਤੋਖੀ, ਭਾਰਾ, ਬੋਝਲ।

**گراں کیسہ** ***ਗਿਰਾਂ-ਕੀਸਾ*** : ਕੰਜੂਸ।

**گراں گوش** ***ਗਿਰਾਂ-ਗੋਸ਼*** : ਉੱਚਾ ਸੁਣਨ ਵਾਲਾ, ਬੋਲਾ।

**گراں گوشی** ***ਗਿਰਾਂ-ਗੋਸ਼ੀ*** : ਬੋਲਾਪਣ, ਬੈਹਰਾਪਣ।

**گراں گیر** ***ਗਿਰਾਂ-ਗੀਰ*** : ਪੱਕੇ ਨਿਸ਼ਚੇ ਵਾਲਾ; ਜਾਨ-ਮਾਰੂ।

**گراں گیری** ***ਗਿਰਾਂ-ਗੀਰੀ*** : ਸਾਬਤ ਕਦਮੀ, ਜਾਨਮਾਰੀ।

**گراں مایہ** ***ਗਿਰਾਂ-ਮਾਯਾ*** : ਉਮਦਾ, ਬੌਹ-ਮੁਲਾ, ਕੀਮਤੀ, ਸਤਕਾਰਯੋਗ, ਮਾਲਦਾਰ।

**گراں مغز** ***ਗਿਰਾਂ-ਮਗ਼ਜ਼*** : ਸ਼ਰਾਬੀ, ਮੂਰਖ, ਅਭਮਾਨੀ।

**گراں مند** ***ਗਿਰਾਂਮੰਦ*** : ਬੌਹਤ ਭਾਰੀ ਸੰਖਿਆ ਵਿਚ, ਵਡਮੁੱਲਾ, ਕੀਮਤੀ।

**گرانی** ***ਗਿਰਾਨੀ*** : ਬੋਝ, ਭਾਰ; ਮੈਂਹਗਾਈ, ਭਾ ਵਿਚ ਤੇਜ਼ੀ, ਬਦਹਜ਼ਮੀ, ਬੀਮਾਰੀ।

**گراہ** ***ਗਿਰਾਹ,*** **گرای** ***ਗਿਰਾਯ*** : ਰੁਚੀ, ਇੱਛਾ, ਮਰਜ਼ੀ, ਮਿਲਦੀ-ਜੁਲਦੀ ਸ਼ਕਲ, ਸ਼ਬੀਹ, ਬੋਝਲ।

**گرایش** ***ਗਿਰਾਇਸ਼*** : ਇੱਛਾ, ਰੁਚੀ; ਮਰਜ਼ੀ; ਬਗਾਵਤ, ਨਾਫ਼ਰਮਾਨੀ।

**گرباک** ***ਗਰਬਾਕ*** : ਚੌੜੀ ਤਸ਼ਤਰੀ, ਥਾਲ।

**گربال** ***ਗਿਰਬਾਲ, ਗਰਬਾਲ*** : (= **گربال** ਗ਼ਰਬਾਲ) ਛਾਣਨੀ।

**گربز** ***ਗੁਰਬੁਜ਼*** : (ਗੁਰਗ+ਬੁਜ਼ ਦਾ ਸੰਖਿਪਤ ਰੂਪ) ਉਤੋਂ ਬੱਕਰੀ ਵਰਗਾ ਪਰ ਅੰਦਰੋਂ ਬਘਿਆੜ ਜੇਹਾ, ਧੋਖੇਬਾਜ਼, ਮੱਕਾਰ, ਹਿੰਸਕ।

**گربزی** ***ਗੁਰਬੁਜ਼ੀ*** : ਮੱਕਾਰੀ, ਧੋਖਾ, ਫ਼ਰੇਬ।

**گربه** ***ਗੁਰਬਾ*** : ਬਿੱਲੀ।

**گربۂ آبی** ***ਗੁਰਬਾ-ਏ-ਆਬੀ*** : ਦਰਿਆਈ ਬਿੱਲੀ।

**گربۂ بُراق** ***ਗੁਰਬਾ-ਏ-ਬੁੱਰਾਕ*** : ਸਫ਼ੈਦ ਰੰਗ ਦੀ ਬਿੱਲੀ ਜਿਸ ਦੇ ਵਾਲ ਲੰਮੇ ਤੇ ਨਰਮ ਹੁੰਦੇ ਹਨ; ਹਲਬ ਦੇ ਨੇੜੇ ਇਕ ਸਥਾਨ ਬੁੱਰਾਕ ਹੈ ਜਿਥੇ ਅਜੇਹੀ ਬਿੱਲੀ ਆਮ ਹੁੰਦੀ ਹੈ ਇਸੇ ਲਈ ਉਸ ਨੂੰ ਗੁਰਬਾ-ਏ-ਬੁੱਰਾਕ ਕੈਂਹਦੇ ਹਨ।

**گربه چشم** ***ਗੁਰਬਾ-ਚਸ਼ਮ*** : ਨੀਲੀਆਂ ਅੱਖਾਂ ਵਾਲਾ।

**گربه گوں** ***ਗੁਰਬਾ-ਗੂੰ*** : ਫ਼ਰੇਬੀ, ਮੱਕਾਰ।

**گربۂ مسکین** ***ਗੁਰਬਾ-ਏ-ਮਸਕੀਨ*** : ਦਗਾਬਾਜ਼, ਧੋਖੇਬਾਜ਼।

**گربۂ مشکین** ***ਗੁਰਬਾ-ਏ-ਮੁਸ਼ਕੀਨ*** : ਮੁਸ਼ਕ ਬਲਾਈ।

**گرج** ***ਗੁਰਜ,*** **گرجستان** ***ਗੁਰਜਿਸਤਾਨ*** : ਈਰਾਨ ਦੀ ਹੱਦ ਤੇ ਇਕ ਪਰਸਿੱਧ ਮੁਲਕ ਦਾ ਨਾਮ।

**گرجی** ***ਗੁਰਜੀ*** : ਗੁਰਜ ਨਾਲ ਸਬੰਧਤ, ਗੁਰਜ ਦਾ, ਗੁਰਜਿਸਤਾਨ ਦਾ ਵਸਨੀਕ, ਮੁਲਾਜ਼ਮ, ਛੋਕਰਾ, ਝੌਂਪੜੀ, ਕੁੱਤੇ ਦੀ ਇਕ ਕਿਸਮ।

**گرجی** ***ਗੁਰਜੀ,*** **گرچی** ***ਗੁਰਚੀ*** : ਨਿੱਕੀ ਬੇੜੀ, ਡੋਂਗਾ, ਭਾਰ ਢੋਣ ਵਾਲੀ ਬੇੜੀ।

**گرچ** ***ਗਿਰਚ*** : ਚੂਨਾ, ਗਚ, ਸਫ਼ੈਦੀ, ਕਲੀ।

**گرچه** ***ਗਰਚਿਹ*** : (ਅਗਰਚਿਹ **اگرچه** ਦਾ ਸੰਖਿਪਤ ਰੂਪ) ਭਾਵੇਂ।

**گرچه** ***ਗੁਰਚਾ*** : ਛੋਟਾ ਜੇਹਾ ਮਕਾਨ, ਕੁਟੀਆ, ਲੱਕੜ ਦਾ ਨਿੱਕਾ ਜੇਹਾ ਘਰ, ਬੰਦੀਖ਼ਾਨਾ, ਖੂਹ, ਸੰਨ੍ਹ, ਪਾੜ।

**گرد** ***ਗਰਦ*** : ਧੂੜ, ਘੱਟਾ, ਮਿੱਟੀ, ਅਸਮਾਨ, ਸੂਰਜ, ਖ਼ੁਸ਼ੀ, ਫ਼ਿਕਰ, ਰੰਜ, ਸੁਗੰਧ, ਨਫ਼ਾ, ਲਾਭ, ਬਿਜਲੀ, ਪ੍ਰਤੀਬਿੰਬ, ਇਕ ਪਰਕਾਰ ਦਾ ਚੰਗਾ ਰੇਸ਼ਮੀ ਕੱਪੜਾ, ਦਵਾਈ ਦਾ ਸਫ਼ੂਫ਼।

**گرد آلود** ***ਗਰਦ-ਆਲੂਦ,***
**گرد آلوده** ***ਗਰਦ-ਆਲੂਦਾ*** : ਮਿੱਟੀ ਘੱਟੇ ਨਾਲ ਭਰਿਆ ਹੋਇਆ, ਜਿਸ 'ਤੇ ਧੂੜ ਪਈ ਹੋਵੇ, ਦੁਨੀਆਦਾਰ, ਸੰਸਾਰੀ।

**گرد باد** ***ਗਰਦਬਾਦ,*** **گرد باده** ***ਗਰਦਬਾਦਾ*** : ਝਖੜ, ਹਨੇਰੀ, ਵਾਵਰੋਲਾ।

**گرد** ***ਗੁਰਦ,*** **گردن** ***ਗੁਰਦਨ*** : ਪੈਹਲਵਾਨ, ਦਲੇਰ, ਬਹਾਦਰ, ਜੋਧਾ।

**گرد گیر** ***ਗੁਰਦਗੀਰ*** : ਪੈਹਲਵਾਨਾਂ ਨੂੰ ਫੜਨ ਵਾਲਾ, ਅਫ਼ਰਾਸਿਯਾਬ ਦੇ ਇਕ ਪੁੱਤਰ ਦਾ ਨਾਮ।

**گرد** ***ਗਿਰਦ*** : ਗੋਲ, ਦਾਇਰਾ, ਘੇਰਾ, ਚਾਰੇ ਪਾਸੇ, ਆਲਾ-ਦੁਆਲਾ; ਜਮ੍ਹਾ ਹੋਣਾ; ਪਿੱਛੇ; ਸ਼ੈਹਰ, ਬਸਤੀ; ਦਵਾਈ ਦੀ ਗੋਲੀ।

**گرد آمدن** ***ਗਿਰਦ ਆਮਦਨ*** : ਇਕੱਤਰ ਹੋਣਾ।

**گرداب** ***ਗਿਰਦਾਬ,*** **گردابه** ***ਗਿਰਦਾਬਾ*** : ਭੰਵਰ, ਪਾਣੀ ਦਾ ਚੱਕਰ।

**گرداگرد** ***ਗਿਰਦਾ-ਗਿਰਦ*** : ਚਾਰੇ ਪਾਸੇ, ਹਰ ਤਰਫ਼, ਆਲੇ-ਦੁਆਲੇ।

**گرد باد** ***ਗਿਰਦ-ਬਾਦ,*** **گرداباد** ***ਗਿਰਦਾ-ਬਾਦ*** : ਮਦਾਇਨ ਦਾ ਸ਼ੈਹਰ ਜਿਸ ਦੀ ਨੀਂਹ ਤਹਿਮੂਰਸ ਨੇ ਰੱਖੀ ਸੀ ਤੇ ਜਿਸ ਨੂੰ ਜਮਸ਼ੀਦ ਨੇ ਪੂਰਾ ਕੀਤਾ ਸੀ।

**گرد پیش** ***ਗਿਰਦ ਪੇਸ਼,***
**گرد و پیش** ***ਗਿਰਦ-ਉ-ਪੇਸ਼*** : ਆਲੇ-ਦੁਆਲੇ, ਸਭ ਪਾਸੇ।

**گردِ شهر** ***ਗਿਰਦ-ਏ-ਸ਼ਹਰ*** : ਸ਼ੈਹਰ ਦਾ ਆਲਾ-ਦੁਆਲਾ, ਸ਼ੈਹਰ ਨਾਲ ਲਗਦੀਆਂ ਬਸਤੀਆਂ।

**گرد نواحی** ***ਗਿਰਦ-ਨਵਾਹੀ,***
**گرد و نواح** ***ਗਿਰਦ-ਉ-ਨਵਾਹ*** : ਆਲਾ-ਦੁਆਲਾ, ਚੌਗਿਰਦਾ।

**گردآور** ***ਗਿਰਦਾਵਰ*** : ਹਾਕਮ, ਖੇਤਾਂ ਦਾ ਅਨੁਮਾਨ ਲਾਉਣ ਵਾਲਾ, ਚੌਹੀਂ ਪਾਸੀ ਫਿਰਨ ਵਾਲਾ।

**گردآوری** ***ਗਿਰਦਾਵਰੀ*** : ਘੁੰਮਣ ਦੀ ਪਦਵੀ, ਖੇਤਾਂ ਦਾ ਜਾਇਜ਼ਾ ਲੈਣਾ, ਹਕੂਮਤ, ਗਿਰਦਾਵਰ ਦਾ ਔਹੁਦਾ, ਦੌਰਾ, ਫੇਰੀ, ਨਿਗਰਾਨੀ, ਗਸ਼ਤ ਕਰਨ ਦਾ ਹਲਕਾ ਜਾਂ ਇਲਾਕਾ, ਫ਼ਸਲਾਂ ਦੇ ਇੰਦਰਾਜ ਲਈ ਗਸ਼ਤ।

**گردش** ***ਗਰਦਿਸ਼*** : ਦੌਰਾ, ਚੱਕਰ, ਪਰੀਵਰਤਨ, ਤਬਦੀਲੀ; ਬਦਨਸੀਬੀ; ਹਰਕਤ, ਸਖ਼ਤੀ, ਫਿਰਨਾ, ਚੈਹਲ ਕਦਮੀ, ਅਵਾਰਾਗਰਦੀ; ਚੋਰੀ।

**گردشِ آسمان** ***ਗਰਦਿਸ਼-ਏ-ਆਸਮਾਨ*** : ਜ਼ਮਾਨੇ ਦਾ ਚੱਕਰ।

**گردشگاہ** ***ਗਰਦਿਸ਼ਗਾਹ*** : ਸੈਰ ਦਾ ਸਥਾਨ, ਬਾਗ਼।

**گردن** ***ਗਰਦਨ*** : ਧੌਣ, ਸੁਰਾਹੀ ਦਾ ਉਪਰਲਾ ਹਿੱਸਾ, ਜਿਥੋਂ ਮੋੜ ਸ਼ੁਰੂ ਹੁੰਦਾ ਹੈ।

**گردن افراختن** ***ਗਰਦਨ-ਅਫਰਾਖ਼ਤਨ*** : ਸਿਰ ਚੁੱਕਣਾ, ਫ਼ਖ਼ਰ ਕਰਨਾ, ਘਮੰਡ ਕਰਨਾ।

**گردن زدن** ***ਗਰਦਨ ਜ਼ਦਨ*** : ਗਰਦਨ ਮਾਰਨਾ, ਸਿਰ ਲਾਹ ਦੇਣਾ।

**گردن فراز** ***ਗਰਦਨ-ਫ਼ਰਾਜ਼*** : ਹੈਂਕੜਬਾਜ਼, ਅਭਮਾਨੀ, ਬਾਗ਼ੀ, ਸੋਹਣਾ, ਸੁੰਦਰ, ਮਰਤਬੇ ਵਾਲਾ।

**گردن کش** ***ਗਰਦਨ-ਕਸ਼*** : ਬਾਗ਼ੀ, ਨਾਫ਼ਰਮਾਨ, ਮਗ਼ਰੂਰ, ਹੈਂਕੜਬਾਜ਼, ਬਹਾਦਰ, ਦਲੇਰ, ਤਾਕਤਵਰ, ਸ਼ਕਤੀਸ਼ਾਲੀ, ਤਕੜਾ।

**گردن کشی** ***ਗਰਦਨ-ਕਸ਼ੀ*** : ਸਰਕਸ਼ੀ, ਬਗ਼ਾਵਤ, ਗ਼ਰੂਰ, ਹੰਕਾਰ, ਘਮੰਡ।

**گردنی** ***ਗਰਦਨੀ*** : ਘੋੜੇ ਦਾ ਕੱਪੜਾ, ਧੌਣ ਉਤੇ ਸੱਟ ਮਾਰਨਾ, ਥੱਪੜ, ਬਹਾਦਰੀ, ਘੋਲ ਦਾ ਦਾਅ।

**گردنای** ***ਗਰਦਨਾਯ, ਗਿਰਦਨਾਯ*** : ਲਾਟੂ, ਗਡੀਰਾ।

**گردنای چرخ** ***ਗਿਰਦਨਾਯ-ਚਰਖ*** : ਅਸਮਾਨ।

**گردو** ***ਗਿਰਦੂ*** : ਅਖ਼ਰੋਟ।

**گردوں** ***ਗਰਦੂੰ***, **گردون** ***ਗਰਦੂਨ*** : ਅਸਮਾਨ, ਚਰਖੀ, ਗੱਡੀ, ਗੱਡਾ, ਰਥ, ਗਡੀਰਾ, ਘੁੰਮਣ ਵਾਲਾ।

**گردون مینا** ***ਗਰਦੂਨ-ਏ-ਮੀਨਾ*** : ਨੀਲਾ ਅਸਮਾਨ।

**گردون ہمت** ***ਗਰਦੂਨ-ਹਿੰਮਤ*** : ਵੱਡੀ ਹਿੰਮਤ ਵਾਲਾ, ਵੱਡੇ ਹੌਸਲੇ ਵਾਲਾ, ਆਸ਼ਾਵਾਦੀ।

**گردنہ** ***ਗਰਦਨਾ*** : ਵੇਲਣਾ; ਘਾਟੀ, ਪਹਾੜ ਦੀ ਉਚਾਈ ਦਾ ਤੰਗ ਰਸਤਾ; ਇਕ ਜੜੀ ਬੂਟੀ ਦਾ ਨਾਮ।

**گردہ** ***ਗਰਦਾ*** : ਚਿਤਰਕਾਰਾਂ ਦਾ ਸਕੂਫ਼; ਨੱਕਾਸ਼ਾਂ ਦਾ ਖ਼ਾਕਾ, ਸੂਈ ਨਾਲ ਛੇਦ ਕੀਤਾ ਹੋਇਆ ਕਾਗ਼ਜ਼ ਜਿਸ ਦੁਆਰਾ ਖ਼ਾਕਾ ਉਲੀਕਿਆ ਜਾਵੇ।

**گردہ** ***ਗੁਰਦਾ*** : ਢਿੱਡ ਅੰਦਰਲਾ ਪਰਸਿੱਧ ਅੰਗ ਜਿਸ ਵਿਚੋਂ ਪਿਸ਼ਾਬ ਛਣਦਾ ਹੈ; ਹੌਸਲਾ; ਇਕ ਪਰਕਾਰ ਦੀ ਛੋਟੀ ਤੋਪ।

**گردہ** ***ਗਿਰਦਾ*** : ਛੋਟੀ ਤੇ ਮੋਟੀ ਟਿੱਕੀ, ਹਰ ਗੋਲ ਚੀਜ਼; ਸਭ, ਸਾਰੇ; ਨਿਗਾਹ; ਸਰਹਾਣਾ; ਯਹੂਦੀਆਂ ਦਾ ਗੋਲ ਪੀਲਾ ਪਟਕਾ ਜੇਹੜਾ ਓਹ ਆਪਣੇ ਮੋਢਿਆਂ ਤੇ ਨਿਆਰਾਪੁਣਾ ਵਿਖਾਉਣ ਲਈ ਬੰਨ੍ਹਦੇ ਹਨ।

**گردہ بان** ***ਗਿਰਦਾਬਾਨ*** : ਨਿਗਾਹਬਾਨ, ਰਾਖਾ।

**گردۂ چرخ** ***ਗਿਰਦਾ-ਏ-ਚਰਖ***, **گردۂ گردوں** ***ਗਿਰਦਾ-ਏ-ਗਰਦੂੰ***, **گردۂ نان** ***ਗਿਰਦਾ-ਏ-ਨਾਨ*** : ਸੂਰਜ, ਚੰਦ, ਟਿੱਕੀ।

**گرز** ***ਗੁਰਜ਼*** : ਪਰਸਿੱਧ ਸੰਦ ਜੋ ਉਪਰੋਂ ਗੋਲ, ਮੋਟਾ ਅਤੇ ਹੇਠੋਂ ਪਤਲਾ ਹੁੰਦਾ ਹੈ, ਪੈਹਲਵਾਨਾਂ ਦਾ ਪਰਸਿੱਧ ਹਥਿਆਰ, ਚੱਟੂ ਵੱਟਾ।

**گرزہ** ***ਗੁਰਜ਼ਾ*** : ਗੁਰਜ, ਭਿਆਨਕ, ਡਰਾਉਣਾ, ਸੱਪ ਦਾ ਵੱਡਾ ਫਣ।

**گرزۂگاوپیکر** ***ਗੁਰਜ਼ਾ-ਏ-ਗਾਉ-ਪੈਕਰ,*** **گرزۂگاوچہرہ** ***ਗੁਰਜ਼ਾ-ਏ-ਗਾਉ-ਚਿਹਰਹ,*** **گرزۂگاوسار** ***ਗੁਰਜ਼ਾ-ਏ-ਗਾਉਸਾਰ,*** **گرزۂگاوسر** ***ਗੁਰਜ਼ਾ-ਏ-ਗਾਉ ਸਰ,***

**گرزۂ گاو میش** ***ਗੁਰਜ਼ਾ-ਏ-ਮੇਸ਼*** : ਗਾਂ ਦੀ ਪੂਛ ਵਰਗਾ ਗੁਰਜ, ਫਰੀਦੂਨ ਦੇ ਗੁਰਜ ਦਾ ਨਾਮ।

**گرسنگی** ***ਗੁਰਸਨਗੀ*** : ਭੁੱਖ।

**گرسنہ** ***ਗੁਰਸਨਾ, ਗੁਰਿਸਨਾ*** : ਭੁੱਖਾ।

**گرسنہچشم** ***ਗੁਰਸਨਾ-ਚਸ਼ਮ*** : ਲਾਲਚੀ, ਲੋਭੀ, ਕੰਜੂਸ, ਬਖ਼ੀਲ, ਫ਼ਕੀਰ, ਗ਼ਰੀਬ।

**گرسنہچشمی** ***ਗੁਰਸਨਾ ਚਸ਼ਮੀ*** : ਲਾਲਚ, ਹਿਰਸ।

**گرشاسپ** ***ਗਰਸ਼ਾਸਪ*** : ਰੁਸਤਮ ਦੇ ਵੱਡੇ ਵਡੇਰਿਆਂ ਵਿਚੋਂ ਇਕ ਦਾ ਨਾਮ, ਈਰਾਨ ਦੇ ਇਕ ਬਾਦਸ਼ਾਹ ਦਾ ਨਾਮ।

**گرفت** ***ਗਿਰਿਫ਼ਤ*** : ਪਕੜ, ਫੜਿਆ, ਫੜਿਆ ਗਿਆ, ਲਿਆ ਗਿਆ, ਚੰਦ ਜਾਂ ਸੂਰਜ ਨੂੰ ਗਰੈਹਣ ਲੱਗਣਾ, ਇਤਰਾਜ਼।

**گرفتار** ***ਗਿਰਿਫ਼ਤਾਰ*** : ਫੜਿਆ ਹੋਇਆ, ਕੈਦੀ, ਫਸਿਆ ਹੋਇਆ।

**گرفتاری** ***ਗਿਰਿਫ਼ਤਾਰੀ*** : ਫੜਨਾ, ਗਰਿਫ਼ਤਾਰ ਕਰਨ ਦੀ ਕਿਰਿਆ, ਪਕੜ, ਕੈਦ, ਨਜ਼ਰਬੰਦ; ਉਲਝਣ, ਜੰਜਾਲ, ਰੁਝੇਵਾਂ।

**گرفتن** ***ਗਿਰਿਫ਼ਤਨ*** : ਫੜਨਾ; ਲੈਣਾ ਫ਼ਰਜ਼ ਕਰਨਾ; ਕੱਟਣਾ; ਅੱਡ ਕਰਨਾ; ਰੋਕਣਾ, ਬੰਦ ਕਰਨਾ, ਪੁੱਛਣਾ; ਇਤਰਾਜ਼ ਕਰਨਾ, ਮੰਨਣਾ; ਉਖੇੜਨਾ; ਸਿਖਣਾ; ਬਰਦਾਸ਼ਤ ਕਰਨਾ; ਸ਼ੁਰੂ ਕਰਨਾ; ਅਸਰ ਕਰਨਾ; ਮਾਰ ਲੈਣਾ, ਪਾਉਣਾ, ਪਰਾਪਤ ਕਰਨਾ; ਚੁੱਕਣਾ, ਰੱਖਣਾ; ਕਰਨਾ; ਚੰਦ ਜਾਂ ਸੂਰਜ ਨੂੰ ਗਰੈਹਣ ਲੱਗਣਾ।

**گرفتہ** ***ਗਿਰਿਫ਼ਤਾ*** : ਫੜਿਆ ਹੋਇਆ, ਕੈਦੀ, ਬੰਦੀ, ਲਿਆ ਹੋਇਆ, ਅਫ਼ਸੋਸਨਾਕ, ਇਤਰਾਜ਼, ਗੱਪ, ਡੀਂਗ, ਪੇਸ਼ਗੀ ਮੁਲ, ਤਾੜਨਾ, ਮੰਨਿਆ ਹੋਇਆ, ਫਰਜ਼ ਕੀਤਾ ਹੋਇਆ।

**گرفتہلب** ***ਗਿਰਿਫ਼ਤਾ ਲਬ*** : ਚੁੱਪ, ਹੈਰਾਨੀ ਸਦਕਾ ਚੁੱਪ-ਚਾਪ।

**گرگ** ***ਗੁਰਗ*** : ਬਘਿਆੜ।

**گرگبند** ***ਗੁਰਗਬੰਦ*** : ਬਘਿਆੜਾਂ ਵਿਚ ਘਿਰਿਆ ਹੋਇਆ ਜੋ ਬਚ ਕੇ ਨਾ ਜਾ ਸਕੇ, ਕੈਦੀ, ਬੱਝਾ ਹੋਇਆ, ਕਮਜ਼ੋਰ, ਲਚਾਰ।

**گرگباراںدیدہ** ***ਗੁਰਗ-ਏ-ਬਾਰਾਂ ਦੀਦਾ*** : ਤਜਰਬੇਕਾਰ, ਅਜ਼ਮਾਇਆ ਹੋਇਆ, ਜਿਸ ਨੇ ਜ਼ਮਾਨੇ ਦੇ ਉਤਰਾਅ-ਚੜ੍ਹਾਅ ਵੇਖੇ ਹੋਣ।

**گرگپیر** ***ਗੁਰਗ-ਏ-ਪੀਰ*** : ਤਜਰਬੇ-ਕਾਰ; ਸਿਆਣਾ, ਹੰਢਿਆ ਹੋਇਆ।

**گرگکہن** ***ਗੁਰਗ-ਏ-ਕੁਹਨ*** : ਖਰਾਂਟ, ਮੱਕਾਰ, ਚਲਾਕ।

**گرگمست** ***ਗੁਰਗ-ਏ-ਮਸਤ*** : ਮਸਤ ਬਘਿਆੜ; ਜ਼ਾਲਮ; ਮਸ਼ੂਕ।

**گرگابی** ***ਗੁਰਗਾਬੀ,*** **گرگاو** ***ਗੁਰਗਾਵ,*** **گرگاوہ** ***ਗੁਰਗਾਵਾ*** : ਇਕ ਪਰਕਾਰ ਦੀ ਜੁੱਤੀ, ਗੁਰਗਾਬੀ।

**گرگان** ***ਗੁਰਗਾਨ*** : ਈਰਾਨ ਦੇ ਇਕ ਸ਼ੈਹਰ ਦਾ ਨਾਮ ਜਿਸ ਨੂੰ ਅਰਬੀ ਵਿਚ ਜੁਰਜਾਨ ਕੈਂਹਦੇ ਹਨ; ਬੀਆਬਾਨ, ਉਜਾੜ।

**گرگن** ***ਗਰਗਿਨ,*** **گرگین** ***ਗਰਗੀਨ*** : ਖੁਰਕ ਦਾ ਰੋਗ; ਖੁਜਲੀ ਦੀ ਬੀਮਾਰੀ ਵਾਲਾ।

**گرگین** ***ਗੁਰਗੀਨ*** : ਇਕ ਈਰਾਨੀ ਪੈਹਲਵਾਨ ਦਾ ਨਾਮ।

**گرگینہ** ***ਗੁਰਗੀਨਾ*** : ਪੋਸਤੀਨ, ਖੱਲ ਦਾ ਕੋਟ, ਚਮੜੇ ਦਾ ਚੋਗਾ।

**گرم** ***ਗਰਮ*** : ਤੱਤਾ, ਤੇਜ਼; ਜਲਦੀ, ਸ਼ਿਤਾਬੀ, ਬੌਹਤ ਜ਼ਿਆਦਾ ਨਰਾਜ਼, ਖ਼ਫ਼ਾ, ਗੁੱਸੇ; ਬੌਹਤ ਮਿਲਣ-ਜੁਲਣ ਵਾਲਾ।

**گرمبازاری** ***ਗਰਮਬਾਜ਼ਾਰੀ*** : ਬੜੀ ਗਾਹਕੀ, ਬੌਹਤੀ ਵੇਚ-ਵੱਟ, ਰੌਣਕ।

**گرمجوش** ***ਗਰਮ-ਜੋਸ਼*** : ਬੜੇ ਤਪਾਕ ਵਾਲਾ, ਮਿਲਾਪੜਾ।

**گرمجوشی** ***ਗਰਮਜੋਸ਼ੀ*** : ਤਪਾਕ, ਮੇਲ

ਮਿਲਾਪ।

**گرم‌خانہ** ***ਗਰਮ-ਖ਼ਾਨਾ*** : ਢਕਿਆ ਹੋਇਆ ਬਾਗ਼।

**گرم‌خو** ***ਗਰਮ-ਖ਼ੂ*** : ਤੇਜ਼ ਮਿਜ਼ਾਜ ਵਾਲਾ।

**گرم‌دلاں** ***ਗਰਮ-ਦਿਲਾਂ*** : ਆਸ਼ਕ ਲੋਕ।

**گرم‌دماغ** ***ਗਰਮ-ਦਿਮਾਗ*** : ਮਗਰੂਰ, ਘਮੰਡੀ।

**گرم‌دماغی** ***ਗਰਮ-ਦਿਮਾਗੀ*** : ਘਮੰਡ।

**گرم‌گاہ** ***ਗਰਮਗਾਹ*** : ਦੁਪੈਹਰ ਦਾ ਵੇਲਾ, ਸਿਖਰ ਦੁਪੈਹਰਾ।

**گرم‌گو** ***ਗਰਮਗੋ*** : ਪਰਭਾਵਸ਼ਾਲੀ ਵਕਤਾ।

**گرم‌وسرد** ***ਗਰਮ-ਉ-ਸਰਦ*** : ਜ਼ਮਾਨੇ ਦੀਆਂ ਘਟਨਾਵਾਂ, ਉਤਰਾਅ-ਚੜ੍ਹਾਅ, ਨਰਮੀ ਸਖਤੀ, ਬੁਰਾਈ ਭਲਾਈ, ਖ਼ੁਸ਼ੀ ਗ਼ਮੀ।

**گرم‌وسردآزمودہ** ***ਗਰਮ-ਉ-ਸਰਦ ਆਜ਼ਮੂਦਾ,*** **گرم‌وسردچشیدہ** ***ਗਰਮ-ਉ-ਸਰਦ ਚਸ਼ੀਦਾ*** : ਤਜਰਬੇਕਾਰ।

**گرما** ***ਗਰਮਾ*** : ਗਰਮੀ ਦਾ ਮੌਸਮ, ਹੁਨਾਲ, ਗਰਮੀ।

**گرماباں** ***ਗਰਮਾਬਾਂ,*** **گرمابہ** ***ਗਰਮਾਬਾ,*** **گرماوہ** ***ਗਰਮਾਵਾ*** : ਗਰਮ ਗੁਸਲਖ਼ਾਨਾ।

**گرمائیل** ***ਗਰਮਾਈਲ*** : ਜ਼ਾਲਮ ਜ਼ੂੰਹਾਕ ਦੇ ਬਾਵਰਚੀ ਦਾ ਨਾਮ।

**گرمک** ***ਗਰਮਕ*** : (ਗਰਮ **گرم** ਦਾ ਲਘੂਵਾਚੀ) ਥੋੜਾ ਗਰਮ, ਇਕ ਪਰਕਾਰ ਦਾ ਖ਼ੁਸ਼ਬੂਦਾਰ ਮਿੱਠਾ ਖ਼ਰਬੂਜ਼ਾ, ਪਾਣੀ ਵਿਚ ਉਬਾਲਿਆ ਹੋਇਆ ਲੋਬੀਆ।

**گرمی** ***ਗਰਮੀ*** : ਤਪਸ਼, ਹਰਾਰਤ, ਤੱਤਾਪਣ, ਤੇਜ਼ੀ, ਕਾਹਲ, ਗੁੱਸਾ, ਪਸੀਨਾ, ਮੁਹੱਬਤ ਦਾ ਜੋਸ਼।

**گرمیٔ‌بازار** ***ਗਰਮੀ-ਏ-ਬਾਜ਼ਾਰ*** : ਰੌਣਕ, ਚੈਹਲ-ਪੈਹਲ।

**گرمیٔ‌بازارِحسن** ***ਗਰਮੀ-ਏ-ਬਾਜ਼ਾਰ-ਏ-ਹੁਸਨ*** : ਬੌਹਤਾ ਰੂਪ ਜਾਂ ਹੁਸਨ ਹੋਣਾ, ਸੁੰਦਰਤਾ ਦੀ ਸ਼ੋਹਰਤ।

**گرمیٔ‌خونابہ** ***ਗਰਮੀ-ਏ-ਖ਼ੂਨਾਬਾ*** : ਬੌਹਤ ਰੋਣਾ, ਜ਼ਾਰ ਜ਼ਾਰ ਰੋਣਾ, ਖ਼ੂਨ ਦੇ ਅੱਥਰੂ ਵਹਾਉਣਾ।

**گرمیخ** ***ਗਰਮੇਖ*** : ਲੱਕੜ ਜਾਂ ਲੋਹੇ ਦੀ ਵੱਡੀ ਕਿੱਲੀ ਜਾਂ ਮੇਖ਼ ਜਿਸ ਨੂੰ ਤਬੇਲੇ ਦੇ ਦੋਹਾਂ ਪਾਸੇ ਗੱਡ ਕੇ ਉਸ ਨਾਲ ਲੰਮੀ ਰੱਸੀ ਨਾਲ ਘੋੜੇ ਬੰਨ੍ਹਦੇ ਹਨ।

**گرنج** ***ਗੁਰਿੰਜ*** : ਗੁੱਠ, ਕੋਨਾ, ਭੰਨ, ਸ਼ਿਕਨ, ਸਿਲਵਟ, ਚੌਲ।

**گرنجار** ***ਗੁਰਿੰਜਾਰ*** : ਧਾਨ ਦਾ ਖੇਤ।

**گرنج‌بہ‌شیر** ***ਗੁਰਿੰਜ-ਬ-ਸ਼ੀਰ*** : ਦੁੱਧ ਚੌਲ, ਖੀਰ।

**گرندہ** ***ਗੁਰਿੰਦਾ*** : ਜੁਲਾਹਿਆਂ ਦਾ ਕੁੱਚ।

**گرنگ** ***ਗਰੰਗ*** : ਰਣ-ਭੂਮੀ, ਜੰਗ ਦਾ ਮੈਦਾਨ, ਛੌਣੀ।

**گرو** ***ਗਿਰਵ*** : ਗਿਰਵੀ, ਗੈਹਣੇ ਪਿਆ, ਗੁਲਾਮ, ਕੈਦੀ, ਕੈਦ, ਸ਼ਰਤ, ਦਾਅ, ਬਾਜ਼ੀ।

**گروبستن** ***ਗਿਰੌ ਬਸਤਨ*** : ਦਾਅ ਲਾਉਣਾ, ਸ਼ਰਤ ਲਾਉਣਾ।

**گروِمعتبر** ***ਗਿਰਵ-ਏ-ਮੁਅਤਬਰ*** : ਪੱਕੀ ਸ਼ਰਤ, ਜਿੱਤਣਯੋਗ ਦਾਅ।

**گرور** ***ਗਿਰਵਰ*** : ਯੋਗ, ਜ਼ਰੂਰੀ, ਆਵੱਸ਼ਕ, ਜਿਸ ਦਾ ਵਜੂਦ ਜ਼ਰੂਰੀ ਹੋਵੇ।

**گرورہ** ***ਗੁਰੂਜ਼ਾ*** : ਟੋਲਾ, ਝੁੰਡ, ਮੰਡਲੀ।

**گروغ** ***ਗੁਰੋਗ਼*** : (= ਦਰੋਗ਼ **دروغ**) ਝੂਠ।

**گروگان** ***ਗਿਰਵਗਾਨ*** : ਗਿਰਵੀ, ਗੁਲਾਮ, ਕੈਦੀ, ਸ਼ਰਤ।

**گروگان** ***ਗੁਰੂਗਾਨ*** : ਮਰਦ ਦਾ ਗੁਪਤ ਅੰਗ।

**گروہ** ***ਗੁਰੋਹ*** : ਝੁੰਡ, ਟੋਲਾ, ਆਦਮੀਆਂ ਦਾ ਜੱਥਾ, ਮੰਡਲੀ, ਕੌਮ, ਸਿਲਸਿਲਾ, ਸੰਪਰਦਾਏ, ਜਿਰਗਾ, ਸੰਗ।

**گروہ‌گروہ** ***ਗੁਰੋਹ ਗੁਰੋਹ*** : ਝੁੰਡਾਂ ਦੇ ਝੁੰਡ।

**گروھا گروہ** ***ਗੁਰੋਹਾ-ਗੁਰੋਹ*** : , ਫ਼ੌਜਾਂ

ਦੇ ਦਸਤੇ।

**گروهه** ***ਗੁਰੋਹਾ*** : ਗੋਲਾ, ਬੰਦੂਕ ਦੀ ਗੋਲੀ, ਗੁਲੇਲ ਦਾ ਗੋਲਾ, ਸੂਤਰ ਦਾ ਪਿੰਨਾ; ਟੋਟਣ; ਝੁੰਡ, ਟੋਲਾ।

**گروی** ***ਗਿਰਵੀ*** : ਰੈਹਣ ਰੱਖਿਆ ਹੋਇਆ, ਗੈਹਣੇ ਪਾਇਆ ਹੋਇਆ; ਇਕ ਪਰਕਾਰ ਦਾ ਫ਼ਸਲਾਂ ਦਾ ਕੀੜਾ।

**گروی** ***ਗੁਰਵੀ,*** **گروی‌زره** ***ਗੁਰਵੀ-ਏ-ਜ਼ਿਰਾ*** : ਅਫਰਾਸਿਯਾਬ ਦੇ ਸਬੰਧੀਆਂ ਵਿਚੋਂ ਇਕ ਦਾ ਨਾਮ ਜਿਸ ਨੇ ਸਿਯਾਵੂਸ਼ ਨੂੰ ਮਰਵਾਉਣ ਵਿਚ ਬੜੀ ਕੋਸ਼ਸ਼ ਕੀਤੀ ਸੀ।

**گرویدگی** ***ਗਿਰਵੀਦਗੀ*** : ਪਿਆਰ, ਉਨਸ; ਸ਼ਲਾਘਾ, ਸ਼ਰਧਾ, ਇੱਛਾ।

**گرویده** ***ਗਿਰਵੀਦਾ*** : ਮੋਹਤ, ਪਰੇਮੀ, ਵਿਸ਼ਵਾਸੀ, ਸ਼ਰਧਾਲੂ, ਪਰਸ਼ੰਸਕ।

**گره** ***ਗਰਾ*** : ਘੜਾ, ਮਟਕਾ।

**گره** ***ਗਿਰਾ*** : ਗੰਢ, ਵਲਾਵਾਂ, ਗਜ ਦਾ ੧/੧੬ ਹਿੱਸਾ, ਤਿੰਨ-ਉਂਗਲ ਭਰ ਮਾਪ; ਔਖ; ਤਸਮਾ; ਬੋਝਾ, ਜੇਬ; ਦਿਲ।

**گره‌بر** ***ਗਿਰਾ-ਬੁਰ*** : ਗੰਢ-ਕਤਰਾ, ਜੇਬ-ਕਤਰਾ, ਗੰਢ-ਚੋਰ।

**گره‌برباد** ***ਗਿਰਾਬਰਬਾਦ*** : ਦੁਨੀਆ ਦੀ ਬੇਇਤਬਾਰੀ।

**گره‌بند** ***ਗਿਰਾਬੰਦ*** : ਤਸਮਾ, ਬਟਨ, ਗੰਢ ਮਾਰਨ ਵਾਲਾ।

**گره‌بندان** ***ਗਿਰਾ-ਬੰਦਾਨ*** : ਜਨਮ ਦਿਵਸ।

**گره‌دار** ***ਗਿਰਾਦਾਰ*** : ਗੰਢਾਂ ਵਾਲਾ, ਗੰਢੀਲਾ।

**گره‌زدن** ***ਗਿਰਾ ਜ਼ਦਨ*** : ਗੰਢ ਮਾਰਨਾ।

**گره‌نهادن** ***ਗਿਰਾ ਨਿਹਾਦਨ*** : ਦੁਨੀਆ ਦਾ ਧਨ ਜਮ੍ਹਾ ਕਰਨਾ।

**گری** ***ਗਿਰੀ,*** **گریا** ***ਗਿਰਿਯਾ*** : (ਗਿਰਯਾ **گریه**) ਰੋਣਾ, ਆਹਾਂ ਭਰਨੀਆਂ।

**گریان** ***ਗਿਰਯਾਨ*** : ਰੋਣ ਵਾਲਾ, ਰੌਂਦਾ ਹੋਇਆ, ਰੋਣ-ਪਿੱਟਣ।

**گری** ***ਗਿਰੇ*** : ਗਰਦਨ, ਧੌਣ।

**گریال** ***ਗਰਯਾਲ*** : ਘੜਿਆਲ, ਘੰਟਾ।

**گریب** ***ਗਿਰੀਬ*** : (ਜਰੀਬ **جریب**) ਜ਼ਮੀਨ ਨਾਪਣ ਦਾ ਇਕ ਖ਼ਾਸ ਨਾਪ, ਲੋਹੇ ਦੀ ਜ਼ੰਜੀਰ ਜਿਸ ਨਾਲ ਜ਼ਮੀਨ ਨਾਪੀ ਜਾਂਦੀ ਹੈ।

**گریبان** ***ਗਿਰੀਬਾਨ*** : (ਗਰੇ+ਬਾਨ) ਗਲਮਾ, ਗਲਮੇ ਦੀ ਪੱਟੀ ਜਾਂ ਚਾਕ, ਜੇਬ, ਕਾਲਰ, ਕੰਨੀ।

**گریبانی** ***ਗਿਰੀਬਾਨੀ*** : ਕੁਰਤਾ, ਝੱਗਾ, ਚੋਗਾ।

**گریچ** ***ਗੁਰੀਚ,*** **گریچه** ***ਗੁਰੀਚਾ*** : ਛੋਟਾ ਜੇਹਾ ਘਰ, ਕੁਟੀਆ, ਕੈਦ ਦਾ ਖੂਹ, ਕੈਦਖ਼ਾਨਾ।

**گریختن** ***ਗੁਰੇਖ਼ਤਨ*** : ਭੱਜਣਾ।

**گریخته** ***ਗੁਰੇਖ਼ਤਾ*** : ਭੱਜਿਆ ਹੋਇਆ, ਭਗੌੜਾ, ਭੱਜਣ ਵਾਲਾ।

**گریز** ***ਗੁਰੇਜ਼*** : ਭੱਜਣਾ, ਭਾਂਜ; ਮੋੜ; ਪਲਟਾ; ਸ਼ਾਇਰਾਂ ਦੀ ਪਰਭਾਸ਼ਾ ਵਿਚ ਇਕ ਵਿਸ਼ੈ ਤੋਂ ਦੂਜੇ ਵਿਸ਼ੈ ਵੱਲ ਆਉਣਾ।

**گریزپا** ***ਗੁਰੇਜ਼ਪਾ*** : ਭਗੌੜਾ, ਗੁਲਾਮ ਜਾਂ ਲੌਂਡੀ, ਓਹ ਗੁਲਾਮ, ਨੌਕਰ, ਜਾਂ ਸ਼ਗਿਰਦ ਜੋ ਘਰੋਂ ਨੱਸ ਜਾਣ ਵਾਲਾ ਹੋਵੇ, ਨਾਪਾਇਦਾਰ।

**گریزگاه** ***ਗੁਰੇਜ਼ਗਾਹ*** : ਭੱਜ ਕੇ ਪਨਾਹ ਲੈਣ ਦੀ ਥਾਂ।

**گریزنده** ***ਗੁਰੇਜ਼ੰਦਾ*** : ਭੱਜਣ ਵਾਲਾ, ਭਗੌੜਾ।

**گریس** ***ਗਿਰੀਸ*** : ਖ਼ੁਸ਼ਾਮਦ, ਚਾਪਲੂਸੀ, ਮਕਰ, ਫਰੇਬ, ਹੀਲਾ।

**گریستن** ***ਗਿਰੀਸਤਨ*** : ਰੋਣਾ।

**گریوه** ***ਗਿਰੀਵਾ*** : ਟਿੱਲਾ, ਔਖੀ ਘਾਟੀ।

**گریه** ***ਗਿਰਯਾ*** : ਰੋਣਾ, ਪਿੱਟਣਾ, ਚੀਕ ਪੁਕਾਰ।

**گریه‌رو** ***ਗਿਰਯਾ-ਰੂ*** : ਰੋਣੀ ਸ਼ਕਲ, ਰੋਣ-ਹਾਕਾ।

**گریه‌کردن** ***ਗਿਰਯਾ ਕਰਦਨ*** : ਰੋਣਾ, ਅੱਥਰੂ ਵਹਾਉਣਾ।

**گز** ***ਗਜ਼*** : ਕੱਪੜਾ, ਜ਼ਮੀਨ, ਆਦਿ ਮਿਣਨ ਦਾ

ਸੰਦ, ਜਿਸ ਦੀ ਲੰਮਾਈ ਤਿੰਨ ਫੁਟ, ਸੋਲਾਂ ਗਿਰੇ, ਦੋ ਹੱਥ, ਚਾਰ ਗਿੱਠ ਜਾਂ 248 ਉਂਗਲ ਜਾਂ 36 ਇੰਚ ਹੁੰਦੀ ਹੈ; ਬਿਨਾ ਨੋਕ ਤੇ ਖੰਭਾਂ ਦੇ ਤੀਰ; ਬੰਦੂਕ ਦੀ ਨਾਲ ਸਾਫ਼ ਕਰਨ ਜਾਂ ਬਰੂਦ ਭਰਨ ਦੀ ਗੋਲ ਛੜ; ਸਾਰੰਗੀ ਵਜਾਉਣ ਵਾਲਾ ਸੰਦ; ਸਾਈਕਲ ਦੇ ਪਹੀਏ ਦੀ ਤਾਰ।

**گزار** ***ਗੁਜ਼ਾਰ*** : ਲਾਂਘਾ, ਰਾਹ, ਰਸਤਾ; ਤਸਵੀਰ ਦਾ ਖ਼ਾਕਾ, ਰਕਮ ਦੀ ਅਦਾਇਗੀ, ਨਮਾਜ਼ ਅਦਾ ਕਰਨ ਦੀ ਕਿਰਿਆ, ਨੀਂਦ, ਤੂੰ ਛੱਡ ਦੇ, ਅਦਾ ਕਰ।

**گزارش** ***ਗੁਜ਼ਾਰਿਸ਼*** : ਅਰਜ਼, ਬੇਨਤੀ, ਅਰਜ਼ੀ, ਦਰਖ਼ਾਸਤ, ਵਿਸ਼ਲੇਸ਼ਣ, ਤਸ਼ਰੀਹ, ਟੀਕਾ, ਖ਼ਵਾਬ ਦੀ ਤਾਬੀਰ।

**گزارش‌گر** ***ਗੁਜ਼ਾਰਿਸ਼ਗਰ*** : ਅਰਜ਼ ਕਰਨ ਵਾਲਾ, ਪਰਾਰਥਕ, ਬਿਨੈ ਕਰਤਾ, ਅਦਾ ਕਰਨ ਵਾਲਾ, ਪਰਵਾਨ ਕਰਨ ਵਾਲਾ, ਲਾਉਣ ਵਾਲਾ, ਲੈ ਜਾਣ ਵਾਲਾ।

**گزارش‌گری** ***ਗੁਜ਼ਾਰਿਸ਼ਗਰੀ*** : ਵਿਸ਼ਲੇਸ਼ਣ, ਤਸ਼ਰੀਹ, ਬਿਆਨ।

**گزارش‌نامه** ***ਗੁਜ਼ਾਰਿਸ਼ਨਾਮਾ*** : ਤਾਬੀਰਨਾਮਾ

**گزارشی‌نامه** ***ਗੁਜ਼ਾਰਿਸ਼ੀਨਾਮਾ*** : ਖ਼ਵਾਬ ਦੀ ਤਾਬੀਰ ਵੇਖਣ ਵਾਲੀ ਪੁਸਤਕ, ਤਸ਼ਰੀਹ, ਵਿਸ਼ਲੇਸ਼ਣ, ਟੀਕਾ।

**گزاره** ***ਗਜ਼ਾਰਾ*** : ਕਿੱਸਾ, ਤਾਰੀਖ।

**گزاره** ***ਗੁਜ਼ਾਰਾ*** : ਗੁਜ਼ਾਰਿਸ਼ **گرارش** ਦਾ ਸਮਾਨਾਰਥਕ।

**گزاره‌نامه** ***ਗੁਜ਼ਾਰਾ ਨਾਮਾ*** : ਗੁਜ਼ਾਰਿਸ਼ਨਾਮਾ।

**گزاشتن** ***ਗੁਜ਼ਾਸ਼ਤਨ*** : ਛੱਡਣਾ, ਅਦਾ ਕਰਨਾ, ਲੰਘਣਾ।

**گزاف** ***ਗਿਜ਼ਾਫ਼***, **گزافه** ***ਗਿਜ਼ਾਫ਼ਾ*** : ਫੜ੍ਹ, ਸ਼ੇਖ਼ੀ, ਡੀਂਗ, ਗੱਪ, ਫ਼ਜ਼ੂਲ ਗੱਲ, ਝੂਠ, ਬਕਵਾਸ, ਬੇਹਿਸਾਬ, ਬੇਹੱਦ।

**گزاوه** ***ਗਜ਼ਾਵਾ*** : ਹੌਦਾ।

**گزر** ***ਗਜ਼ਰ*** : ਗਾਜਰ।

***ਗੁਜ਼ਰ*** : ਰਸਤਾ, ਲਾਂਘਾ, ਚਾਰਾ, ਹੀਲਾ; ਪਾਲੀਆਂ ਦਾ ਥੈਲਾ; ਘਾਟ; ਰਸਾਈ, ਪੌਹਚ, ਪਾਰ ਕਰਨਾ।

**گزستن** ***ਗੁਜ਼ਸਤਨ*** : ਲੰਘਣਾ, ਗੁਜ਼ਰਨਾ, ਖ਼ਤਮ ਹੋਣਾ, ਹਾਰ ਚੁੱਕਣਾ, ਡਿਗ ਪੈਣਾ।

**گزمار** ***ਗਜ਼ਮਾਰ*** : ਵਿਸ਼ੈਲਾ ਸੱਪ, ਸਖ਼ਤ ਕੱਟਣ ਵਾਲਾ ਸੱਪ।

**گزند** ***ਗਜ਼ੰਦ*** : ਸਦਮਾ, ਆਫ਼ਤ, ਮੁਸੀਬਤ, ਦੁੱਖ, ਰੰਜ, ਤਕਲੀਫ਼, ਭੈੜੀ ਨਜ਼ਰ; ਭੂਤ ਪਰੇਤ ਦਾ ਸਾਇਆ, ਨੁਕਸਾਨ।

**گزندرسان** ***ਗਜ਼ੰਦ-ਰਸਾਨ*** : ਤਕਲੀਫ਼ ਪੌਹਚਾਉਣ ਵਾਲਾ, ਕੱਟਣ ਜਾਂ ਵੱਢਣ ਵਾਲਾ।

**گزندرسانی** ***ਗਜ਼ੰਦ-ਰਸਾਨੀ*** : ਤਕਲੀਫ਼, ਨੁਕਸਾਨ ਪੌਹਚਾਉਣ ਤੇ ਦੁੱਖ ਦੇਣ ਦੀ ਕਿਰਿਆ।

**گزندگی** ***ਗਜ਼ੰਦਗੀ***: ਡੰਗ, ਕਾਟ; ਦੁਖ, ਨੁਕਸਾਨ।

**گزنده** ***ਗਜ਼ੰਦਾ*** : ਕੱਟਣ ਵਾਲਾ, ਦੁਖਦਾਈ, ਜ਼ੈਹਰ ਭਰਿਆ, ਜ਼ੈਹਰੀਲਾ (ਸੱਪ)।

**گزنند** ***ਗਜ਼ਨੰਦ*** : ਘਾਹ ਦੀ ਭਰੀ ਹੋਈ ਬੋਰੀ।

**گزه** ***ਗਜ਼ਾ*** : ਨਗਾਰਾ ਵਜਾਉਣ ਵਾਲੀ ਲੱਕੜੀ, ਚੋਬ, ਡੱਗਾ, ਇਕ ਪਰਕਾਰ ਦਾ ਤੀਰ।

**گزی** ***ਗਜ਼ੀ*** : ਮੋਟਾ ਕੱਪੜਾ, ਖੱਦਰ ਆਦਿ।

**گزیدین** ***ਗਜ਼ੀਦੀਨ*** : ਦੰਦਾਂ ਨਾਲ ਕੱਟਣਾ, ਵੱਢ ਖਾਣਾ, ਡੰਗ ਮਾਰਨਾ, ਕੱਟਣਾ; ਡਰਨਾ।

**گزیده** ***ਗਜ਼ੀਦਾ*** : ਕੱਟਿਆ ਹੋਇਆ, ਸੱਪ ਦਾ ਡਸਿਆ ਹੋਇਆ, ਦੁਖੀ, ਸੋਗਵਾਰ।

**گزینش** ***ਗੁਜ਼ੀਨਿਸ਼***, **گزینه** ***ਗੁਜ਼ੀਨਾ***: ਚੁਣਿਆ ਹੋਇਆ, ਉੱਤਮ, ਉਮਦਾ, ਪਸੰਦ, ਚੋਣ।

**گزینی** ***ਗੁਜ਼ੀਨੀ*** : ਵਿਸ਼ੇਸ਼ਤਾ, ਆਦਤ।

**گزینه** ***ਗਜ਼ੀਨਾ*** : ਠਠੇਰਿਆਂ ਦਾ ਲੰਮਾ ਹਥੋੜਾ ਜਿਸ ਨਾਲ ਭਾਂਡਿਆਂ ਨੂੰ ਡੂੰਘਾ ਕਰਦੇ ਹਨ; ਤੰਬੂ ਬਣਾਉਣ ਦਾ ਮੋਟਾ ਕੱਪੜਾ, ਖ਼ਜਾਨਾ।

**گزیه** ***ਗਜ਼ੀਆ*** : (ਜਜ਼ੀਆ **جریه** ਇਸ ਦਾ ਅਰਬੀ ਰੂਪਾਂਤਰ ਹੈ) ਟੈਕਸ, ਕਰ, ਖ਼ਰਾਜ, ਬਾਜ,

ਇਸਲਾਮੀ ਹਕੂਮਤ ਵਿਚ ਗ਼ੈਰ ਮੁਸਲਮਾਨਾਂ 'ਤੇ ਸਲਾਨਾ ਟੈਕਸ।

**گزاز** *ਗੁਜ਼ਾਜ਼* : ਪੰਛੀਆਂ ਦਾ ਪੋਟਾ, ਪੋਟ।

**گزاف** *ਗਜ਼ਾਫ਼* : ਲੁੱਕ, ਕਾਲੀ ਗੂੰਦ।

**گستاخ** *ਗੁਸਤਾਖ਼* : ਸ਼ੋਖ਼, ਚਲਾਕ, ਆਕੜਬਾਜ਼, ਬੇਅਦਬ, ਨਿਡਰ।

**گستاخانہ** *ਗੁਸਤਾਖ਼ਾਨਾ* : ਬੇਅਦਬੀ ਨਾਲ, ਹੈਂਕੜ ਨਾਲ, ਸ਼ੋਖੀ ਸੈਹਤ।

**گستاخچشم** *ਗੁਸਤਾਖ਼-ਚਸ਼ਮ* : ਓਹ ਆਦਮੀ ਜਿਸ ਦੀ ਨਜ਼ਰ ਤੋਂ ਗੁੱਸਾ ਤੇ ਨਰਾਜ਼ਗੀ ਪਰਗਟ ਹੋਵੇ ਤੇ ਵੇਖਣ ਵਾਲਾ ਡਰ ਜਾਵੇ, ਨਿਡਰ, ਦਲੇਰ।

**گستاخدست** *ਗੁਸਤਾਖ਼ਦਸਤ* : ਨਿਡਰ, ਦਲੇਰ, ਹੱਥ ਚਲਾਕੀ ਕਰਨ ਵਾਲਾ, ਜਲਦਬਾਜ਼, ਛੂਹਲਾ।

**گستاخرو** *ਗੁਸਤਾਖ਼ਰੂ* : ਬੇਸਰਮ, ਬੇਅਦਬ।

**گستاخجبان** *ਗੁਸਤਾਖ਼-ਜ਼ਬਾਨ* : ਬੋਲ-ਵਿਗਾੜ।

**گستاخی** *ਗੁਸਤਾਖ਼ੀ* : ਸ਼ੋਖੀ, ਹੈਂਕੜ, ਬੇਅਦਬੀ।

**گستردن** *ਗੁਸਤਰਦਨ* : ਵਿਛਾਉਣਾ।

**گستردنی** *ਗੁਸਤਰਦਨੀ* : ਵਿਛਾਉਣਯੋਗ, ਬਿਸਤਰਾ, ਵਿਛਾਉਣਾ।

**گسترده** *ਗੁਸਤਰਦਾ* : ਵਿਛਾਇਆ ਹੋਇਆ, ਫੈਲਾਇਆ ਹੋਇਆ।

**گستردہکام** *ਗੁਸਤਰਦਾ-ਕਾਮ* : ਹਰ ਕੰਮ ਵਿਚ ਸਫਲ, ਭਾਗਸ਼ਾਲੀ।

**گستهم** *ਗੁਸਤਹਮ* : ਮਨੂਚਿਹਰ ਦੇ ਪੋਤਰੇ ਦਾ ਨਾਮ, ਇਕ ਈਰਾਨੀ ਪੈਹਲਵਾਨ ਕਜ਼ਦਹਮ ਦੇ ਪੁੱਤਰ ਦਾ ਨਾਮ।

**گستوان** *ਗੁਸਤੁਵਾਨ* : ਘੋੜੇ ਦਾ ਸਾਜ਼।

**گسستن** *ਗੁਸਿਸਤਨ* : ਤੋੜਨਾ, ਟੁੱਟਣਾ।

**گسسته** *ਗੁਸਸਤਾ, ਗੁਸਿਸਤਾ* : ਟੁੱਟਿਆ ਹੋਇਆ, ਟੁੱਟਿਆ ਭੱਜਿਆ।

**گسستهخاطر** *ਗੁਸਿਸਤਾ ਖ਼ਾਤਿਰ,* **گسستهدل** *ਗੁਸਿਸਤਾ ਦਿਲ* : ਚਿੰਤਾਤੁਰ, ਟੁੱਟੇ ਦਿਲ ਵਾਲਾ, ਰੰਜੀਦਾ ਦਿਲ।

**گسستهعنان** *ਗੁਸਿਸਤਾ-ਇਨਾਨ,* **گسستانلجام** *ਗੁਸਿਸਤਾ-ਲਿਜਾਮ,* **گسستهمهار** *ਗੁਸਿਸਤਾ-ਮਹਾਰ* : ਬੇਮੁਹਾਰਾ ਊਠ; ਅਜ਼ਾਦ ਆਦਮੀ, ਮਲੰਗ, ਸਰਕਸ਼, ਝਗੜਾਲੂ।

**گسن** *ਗੁਸਨ* : ਭੁੱਖ।

**گسنه** *ਗੁਸਨਾ,* **گرسنه** *ਗੁਰੁਸਨਾ* : ਭੁੱਖਾ।

**گسنهمار** *ਗੁਸਨਾ ਮਾਰ* : ਬੌਹਤ ਭੁਖ।

**گش** *ਗਸ਼* : ਖ਼ੁਸ਼, ਸੋਹਣਾ, ਮਟਕ ਚਾਲ ਵਾਲਾ, ਨਖ਼ਰਾ, ਨਾਜ਼, ਉਕਸਾਹਟ, ਰੋਕ।

**گش** *ਗਿਸ਼* : ਦਿਲ।

**گشاد** *ਗੁਸ਼ਾਦ* : (ਕੁਸ਼ਾਦ **كشاد**) ਖੁਲ੍ਹਾ, ਚੌੜਾ, ਵਿਸ਼ਾਲ, ਖ਼ੁਸ਼ੀ, ਖ਼ੂਬੀ, ਫਤੇਹ, ਵਿਜੈ, ਕਮਾਨ ਨੂੰ ਜ਼ੋਰ ਨਾਲ ਖਿੱਚ ਕੇ ਚੁਟਕੀ ਨਾਲ ਤੀਰ ਛੱਡਣਾ।

**گشادنامه** *ਗੁਸ਼ਾਦ-ਨਾਮਾ* : ਸ਼ੀਰਸ਼ਕ, ਸ਼ਾਹੀ ਫ਼ਰਮਾਨ।

**گشاده** *ਗੁਸ਼ਾਦਾ* : ਖੁਲ੍ਹਾ, ਵਿਸ਼ਾਲ।

**گشادهابرو** *ਗੁਸ਼ਾਦਾ ਅਬਰੂ* : ਖੁਲ੍ਹੇ ਮੱਥੇ ਤੇ ਦਿਲ ਵਾਲਾ।

**گشادهپیشانی** *ਗੁਸ਼ਾਦਾ-ਪੇਸ਼ਾਨੀ,* **گشادهجبین** *ਗੁਸ਼ਾਦਾ-ਜਬੀਨ* : ਹਸ-ਮੁੱਖ।

**گشادهدل** *ਗੁਸ਼ਾਦਾਦਿਲ* : ਖ਼ੁਸ਼ਦਿਲ, ਖੁਲ੍ਹੇ ਦਿਲ ਵਾਲਾ, ਸਖੀ, ਦਾਤਾ, ਸਿਫ਼ਤ-ਸਨਾ ਕਰਨ ਵਾਲਾ; ਕਵੀ; ਖ਼ੁਸ਼ਹਾਲ।

**گشادهرو** *ਗੁਸ਼ਾਦਾ-ਰੂ* : ਸੋਹਣਾ, ਸੁੰਦਰ।

**گشادهزبان** *ਗੁਸ਼ਾਦਾ-ਜ਼ਬਾਨ* : ਭਾਸ਼ਣਕਾਰ, ਕਵੀ, ਚੰਗਾ ਬੁਲਾਰਾ; ਖ਼ੁਸ਼ਹਾਲ।

**گشادهزلف** *ਗੁਸ਼ਾਦਾ-ਜ਼ੁਲਫ਼* : ਮਸਤ, ਲੀਨ।

گشودن **ਗਸ਼ੂਦਨ** : (ਕਸ਼ੂਦਨ کشودن) ਖੋਲ੍ਹਣਾ।

گشی **ਗਸ਼ੀ** : ਖ਼ੁਸ਼ੀ, ਅਨੰਦ, ਖ਼ੁਸ਼ਹਾਲੀ, ਤੰਦਰੁਸਤੀ, ਟਹਿਲਣਾ, ਮਟਕ ਕੇ ਚੱਲਣਾ, ਦਰਸ਼ਨ ਦੇਣਾ।

گفتار **ਗੁਫ਼ਤਾਰ** : ਗੱਲ-ਬਾਤ, ਬੋਲਚਾਲ, ਬਾਤ-ਚੀਤ,ਕਲਾਮ, ਤਕਰੀਰ, ਭਾਸ਼ਣ, ਵਚਨ।

گفتگو **ਗੁਫ਼ਤਗੂ** : ਬਾਤ-ਚੀਤ, ਬੋਲਚਾਲ, ਗੱਲ-ਬਾਤ, ਵਾਰਤਾਲਾਪ।

گفتن **ਗੁਫ਼ਤਨ** : ਕੈਹਣਾ, ਬੋਲਣਾ, ਗਾਉਣਾ।

گفته **ਗੁਫ਼ਤਾ** : ਕਿਹਾ ਹੋਇਆ, ਕੌਲ, ਵਚਨ।

گل **ਗੁਲ** : ਗੁਲਾਬ ਦਾ ਫੁੱਲ, ਲਾਲ ਰੰਗ, ਦਗਦਾ ਕੋਇਲਾ, ਚੰਗਿਆੜੀ, ਜਿਸਮ ਨੂੰ ਦਾਗਣ ਦਾ ਨਿਸ਼ਾਨ, ਦੀਵੇ ਦਾ ਗੁਲ, ਬੱਤੀ ਦਾ ਸੜਿਆ ਹੋਇਆ ਸਿਰਾ, ਲਾਭ, ਨਤੀਜਾ, ਹਰ ਚੀਜ਼ ਵਿਚੋਂ ਥੋੜਾ ਜੇਹਾ ਹਿੱਸਾ, ਅੰਸ਼, ਅੱਖ ਦੀ ਸਫ਼ੈਦੀ, ਫੋਲਾ।

گلِ آتشین **ਗੁਲ-ਏ-ਆਤਿਸ਼ੀਨ** : ਸਦਾਬਹਾਰੀ ਸੁਰਖ਼ ਗੁਲਾਬ।

گلِ آخر **ਗੁਲ-ਏ-ਆਖ਼ਿਰ** : ਬਹਾਰ ਦੇ ਅਖ਼ੀਰ ਵਿਚ ਖਿੜਨ ਵਾਲਾ ਫੁੱਲ।

گلِ آسمان **ਗੁਲ-ਏ-ਆਸਮਾਨ** : ਆਫ਼ਤਾਬ, ਸੂਰਜ।

گلِ ابر **ਗੁਲ-ਏ-ਅਬਰ** : ਬੱਦਲ ਦਾ ਟੋਟਾ, ਬੱਦਲੀ।

گلِ احمر **ਗੁਲ-ਏ-ਅਹਮਰ** : ਲਾਲ ਗੁਲਾਬ।

گلِ اشرفی **ਗੁਲ-ਏ-ਅਸ਼ਰਫ਼ੀ** : ਇਕ ਫੁੱਲ ਦਾ ਨਾਮ।

گلِ افشان **ਗੁਲ-ਏ-ਅਫ਼ਸ਼ਾਨ** : ਫੁੱਲਾਂ ਦੀ ਵਰਖਾ ਕਰਨ ਵਾਲਾ, ਫੁਲਝੜੀ; ਮਿੱਠ ਬੋਲਾ।

گلافشاندن **ਗੁਲ ਅਫ਼ਸ਼ਾਨਦਨ,** گلانداختن **ਗੁਲ ਅੰਦਾਖ਼ਤਨ,** گلپاشیدن **ਗੁਲ ਪਾਸ਼ੀਦਨ,** گلزدن **ਗੁਲ ਜ਼ਦਨ** : ਗੁਲਾਬ

گشادهکف **ਗੁਸ਼ਾਦਾ-ਕਫ਼** : ਸਖੀ, ਦਾਨੀ।

گشادههنگامان **ਗੁਸ਼ਾਦਾ-ਹੰਗਾਮਾ** : ਚਾਰੇ ਰੁੱਤਾਂ ਸਰਦੀ ਗਰਮੀ, ਬਹਾਰ ਤੇ ਪੱਤਝੜ।

گشادی **ਗੁਸ਼ਾਦੀ** : ਖ਼ੁਲ੍ਹਦਿਲੀ, ਉਦਾਰਤਾ।

گشاسب **ਗੁਸ਼ਾਸਬ,** گشتاسب **ਗੁਸ਼ਤਾਸਬ** : ਈਰਾਨ ਦੇ ਇਕ ਪਰਸਿੱਧ ਬਾਦਸ਼ਾਹ ਦਾ ਨਾਮ ਜੋ ਅਸਫੰਦਯਾਰ ਦਾ ਪਿਤਾ ਸੀ; ਉਸ ਨੇ ੧੬੦ ਸਾਲ ਰਾਜ ਕੀਤਾ, ਇਸੇ ਦੇ ਰਾਜ ਸਮੇਂ ਜ਼ਰਤੁਸ਼ਤ ਹੋਇਆ, ਬਾਦਸ਼ਾਹ ਨੇ ਉਸ ਦਾ ਧਰਮ ਗਰੈਹਣ ਕਰ ਲਿਆ।

گشب **ਗੁਸ਼ਬ** : ਟੱਪਣਾ, ਉਛੱਲਣਾ, ਭੁੜਕਣਾ।

گشببانو **ਗੁਸ਼ਬ-ਬਾਨੋ** : ਰੁਸਤਮ ਦੀ ਲੜਕੀ ਦਾ ਨਾਮ।

گشت **ਗਸ਼ਤ** : ਸੈਰ, ਫਿਰਨ ਘੁੰਮਣਾ, ਵੇਖਣਾ, ਮਿਟਾ ਦੇਣਾ, ਹਾਲਤ, ਖ਼ਰਬੂਜ਼ਾ, ਇੰਦਰਾਇਣ।

گشتا **ਗੁਸ਼ਤਾ** : ਸਵਰਗ।

گشتر **ਗੁਸ਼ਤਰ** : ਚੰਗੇਰਾ, ਸੁੰਦਰ।

گشتن **ਗਸ਼ਤਨ** : ਫਿਰਨਾ, ਸੈਰ ਕਰਨਾ; ਫਿਰ ਜਾਣਾ; ਹੋਣਾ; ਗੁਜ਼ਰਨਾ, ਲੰਘਣਾ।

گشته **ਗਸ਼ਤਾ** : ਹੋਇਆ; ਭੈਂਗਾ, ਟੀਰਾ, ਉਲਟਾ, ਪੁੱਠਾ, ਫਿਰਿਆ ਹੋਇਆ, ਉਲਟਿਆ ਹੋਇਆ, ਬਦਲਿਆ ਹੋਇਆ।

گشن **ਗਸ਼ਨ** : ਬੈਂਹਤਾਤ, ਕਿਸੇ ਚੀਜ਼ ਦਾ ਬੈਂਹਤ ਤੇ ਸੰਘਣਾ ਹੋਣਾ।

گشن **ਗੁਸ਼ਨ** : ਨਰ; ਮਦੀਨ ਦੀ ਨਰ ਲਈ ਇੱਛਾ, ਮਦੀਨ ਦਾ ਗਰਭਵਤੀ ਹੋਣਾ, ਖ਼ਜੂਰ ਨੂੰ ਫਲ ਲੱਗਣਾ।

گشن ناک **ਗੁਸ਼ਨ ਨਾਕ** : ਗਰਭਵਤੀ ਹੋਣਾ।

گشنی **ਗੁਸ਼ਨੀ** : ਨਰ ਦਾ ਮਦੀਨ ਨਾਲ ਸੰਭੋਗ ਕਰਨਾ।

گشنیز **ਗਸ਼ਨੀਜ਼** : ਮਟਕ ਕੇ ਚਲਣਾ, ਖ਼ੁਸ਼ੀ ਵਿਚ ਹੋਣਾ, ਖ਼ੁਸ਼ੀ, ਅਨੰਦ।

گشنیز **ਗਿਸ਼ਨੀਜ਼** : ਧਨੀਆ।

ਛਿੜਕਣਾ।

گلِ انار ***ਗੁਲ–ਏ–ਅਨਾਰ*** : ਅਨਾਰ ਦਾ ਫੁੱਲ, ਲਾਲ ਰੰਗ, ਅਰਗ਼ਵਾਨੀ।

گلاندام ***ਗੁਲ–ਅੰਦਾਮ,*** گلبدن ***ਗੁਲ–ਬਦਨ*** : ਕੋਮਲ ਸਰੀਰ ਵਾਲਾ/ਵਾਲੀ, ਮਸ਼ੂਕ, ਮੈਹਬੂਬ, ਸੁੰਦਰ ਤੇ ਤੇਜ਼ ਚਾਲ ਘੋੜਾ, ਇਕ ਮਸ਼ਹੂਰ ਕੱਪੜੇ ਦਾ ਨਾਮ।

گل بار ***ਗੁਲਬਾਰ,*** گلباری ***ਗੁਲਬਾਰੀ,*** گلپاشی ***ਗੁਲਪਾਸ਼ੀ*** : ਫੁੱਲ ਸੁੱਟਣ ਵਾਲਾ, ਫੁੱਲ ਵਰਸਾਉਣ ਵਾਲਾ, ਫੁੱਲਾਂ ਦੀ ਬਰਖਾ।

گلبام ***ਗੁਲਬਾਮ,*** گلبانگ ***ਗੁਲਬਾਂਗ*** : ਚੰਗੀ ਸੁਰੀਲੀ ਅਵਾਜ਼, ਬੁਲਬੁਲ ਦੀ ਚੈਹਕ, ਨਗਾਰਚੀਆਂ ਅਤੇ ਕਲੰਦਰਾਂ ਦੀ ਅਵਾਜ਼, ਵਿਆਹ ਸਮੇਂ ਕਾਂ-ਰੌਲੀ।

گلبرگ ***ਗੁਲਬਰਗ*** : ਗੁਲਾਬ ਦੇ ਫੁੱਲ ਦੀ ਪੰਖੜੀ, ਪੱਤੀ, ਮਸ਼ੂਕ ਦੇ ਹੋਠ।

گلبن ***ਗੁਲਬਨ*** : ਗੁਲਾਬ ਦਾ ਪੇੜ।

گلبند ***ਗੁਲਬੰਦ*** : ਇਕ ਪਰਕਾਰ ਦਾ ਰੰਗੀਨ ਕੱਪੜਾ, ਬਾਗਬਾਨ।

گلبوتا ***ਗੁਲਬੂਤਾ*** : ਫੁੱਲ ਬੂਟਾ।

گلِ پارسی ***ਗੁਲ–ਏ–ਪਾਰਸੀ*** : ਸਦ ਬਰਗ, ਗੁਲਨਾਰ।

گلِ تسبیح ***ਗੁਲ–ਏ–ਤਸਬੀਹ*** : ਮਾਲਾ ਦਾ (ਮੋਟਾ ਮਣਕਾ), ਜੰਗਲੀ ਫੁੱਲ।

گلِ جعفری ***ਗੁਲ–ਏ–ਜਅਫ਼ਰੀ*** : ਇਕ ਪੀਲੇ ਰੰਗ ਦੇ ਫੁੱਲ ਦਾ ਨਾਮ ਜੇਹੜਾ ਗੇਂਦੇ ਵਰਗਾ ਹੁੰਦਾ ਹੈ।

گلِ چشم ***ਗੁਲ–ਏ–ਚਸ਼ਮ*** : ਅੱਖ ਦਾ ਫੋਲਾ।

گلچہر (چہرہ) ***ਗੁਲਚਿਹਰ (ਚਿਹਰਾ)*** : ਫੁੱਲ ਵਰਗੇ ਚੇਹਰੇ ਵਾਲਾ, ਮਸ਼ੂਕ, ਮੈਹਬੂਬ।

گلچیدن ***ਗੁਲਚੀਦਨ*** : ਫੁੱਲ ਚੁਣਨਾ ਫੁਲ ਤੋੜਨਾ, ਸੈਰ ਕਰਨਾ, ਤਮਾਸ਼ਾ ਵੇਖਣਾ।

گلچین ***ਗੁਲਚੀਨ*** : ਫੁੱਲ ਤੋੜਨ ਜਾਂ ਚੁਣਨ ਵਾਲਾ, ਮਾਲੀ; ਲਾਭ ਲੈਣ ਵਾਲਾ, ਤਮਾਸ਼ਾ ਵੇਖਣ ਵਾਲਾ।

گلِ حجر ***ਗੁਲ–ਏ–ਹਜਰ*** : ਅੱਗ, ਅਗਨੀ।

گلِ حلوا ***ਗੁਲ–ਏ–ਹਲਵਾ*** : ਇਕ ਕਿਸਮ ਦਾ ਫੁੱਲ ਜਿਸ ਤੋਂ ਹਲਵਾ ਬਣਾਉਂਦੇ ਹਨ।

گلِ حمرا ***ਗੁਲ–ਏ–ਹਮਰਾ*** : ਗੁਲਾਬ ਦਾ ਫੁੱਲ।

گلخن ***ਗੁਲਖ਼ਨ*** : ਅੰਗੀਠੀ, ਤੰਦੂਰ, ਚੁੱਲ੍ਹਾ, ਕੂੜਾ ਕਰਕਟ ਸੁੱਟਣ ਦੀ ਜਗ੍ਹਾ।

گلِ خودرو ***ਗੁਲ–ਏ–ਖ਼ੁਦ ਰੌ*** : ਜੰਗਲੀ ਫੁੱਲ, ਆਪਣੇ ਆਪ ਉਗਿਆ ਹੋਇਆ ਫੁੱਲ।

گلِ خیر ***ਗੁਲ–ਏ–ਖ਼ੈਰ*** : ਕਿਸੇ ਕੰਮ ਦਾ ਭੈੜਾ ਨਤੀਜਾ।

گلِ داؤدی ***ਗੁਲ–ਏ–ਦਾਊਦੀ*** : ਸਦਬਰਗੇ ਦਾ ਫੁੱਲ, ਜਿਸ ਵਿਚ ਪੀਲਾ ਤੇ ਚਿੱਟਾ ਦੋਵੇਂ ਰੰਗ ਹੁੰਦੇ ਹਨ।

گلدستہ ***ਗੁਲਦਸਤਾ*** : ਫੁੱਲਾਂ ਦਾ ਬੰਨ੍ਹਿਆ ਹੋਇਆ ਮੁੱਠਾ, ਹਰ ਮੀਨਾਰ ਤੇ ਵਿਸ਼ੇਸ ਕਰਕੇ ਮਸਜਦ ਦੇ ਮੁਨਾਰੇ ਨੂੰ ਗੁਲਦਸਤਹ ਕੈਂਹਦੇ ਹਨ।

گلدم ***ਗੁਲਦੁਮ*** : ਬੁਲਬੁਲ ਵਰਗਾ ਇੱਕ ਪੰਛੀ ਜਿਸ ਦੀ ਪੂਛ ਹੇਠ ਸੁਰਖ ਨਿਸ਼ਾਨ ਹੁੰਦਾ ਹੈ।

گلِ دورو ***ਗੁਲ–ਏ–ਦੋ ਰੂਯ,*** گلِ رعنا ***ਗੁਲ–ਏ–ਰਅਨਾ,*** گلِ زیبا ***ਗੁਲ–ਏ–ਜ਼ੇਬਾ*** : ਦੋ-ਰੰਗਾ ਫੁੱਲ ਜੋ ਅੰਦਰੋਂ ਲਾਲ ਤੇ ਬਾਹਰੋਂ ਪੀਲਾ ਹੁੰਦਾ ਹੈ।

گلدوزی ***ਗੁਲਦੋਜ਼ੀ*** : ਫੁੱਲਦਾਰ ਕੱਪੜਾ।

گلرخ ***ਗੁਲ–ਰੁਖ਼*** : ਗੁਲਾਬ ਦੇ ਫੁੱਲਾਂ ਵਰਗੀਆਂ ਗੱਲ੍ਹਾਂ ਵਾਲਾ, ਮਸ਼ੂਕ, ਸੋਹਣਾ।

گلرنگ ***ਗੁਲਰੰਗ*** : ਗੁਲਾਬ ਦੇ ਫੁੱਲ ਵਰਗੀ ਰੰਗੀਨ ਸ਼ੈ।

گلریز ***ਗੁਲਰੇਜ਼*** : ਫੁਲਵਾੜੀ, ਲਾਲ ਫੁੱਲਾਂ

ਵਾਲਾ ਕੱਪੜਾ, ਪਤਝੜ ਦਾ ਮੌਸਮ।

گلرمیں ***ਗੁਲਜ਼ਮੀ*** : ਚੰਗੀ ਧਰਤ ਦਾ ਟੁਕੜਾ, ਹਰਿਆਵਲੀ ਧਰਤੀ।

گلِسرخ ***ਗੁਲ–ਏ–ਸੁਰਖ*** : ਗੁਲਾਬ ਦਾ ਫੁੱਲ, ਸੂਰਜ।

گلِسرسبد ***ਗੁਲ–ਏ–ਸਰ ਸਬਦ*** : ਚੋਟੀ ਦਾ ਫੁੱਲ, ਫੁੱਲਾਂ ਦੀ ਟੋਕਰੀ ਉਪਰਲਾ ਸੁੰਦਰ ਫੁੱਲ।

گلِشبو ***ਗੁਲ–ਏ–ਸ਼ੱਬੂ*** : ਇਕ ਪਰਕਾਰ ਦਾ ਫੁੱਲ ਜੋ ਰਾਤ ਨੂੰ ਸੁਗੰਧੀ ਦਿੰਦਾ ਹੈ, ਰਾਤ ਦੀ ਰਾਣੀ, ਰਜਨੀ ਗੰਧਾ।

گلشکر ***ਗੁਲ–ਸ਼ਕਰ*** : ਗੁਲਕੰਦ।

گلشگفتن ***ਗੁਲ–ਸ਼ਿਗੁਫ਼ਤਨ*** : ਫੁੱਲ ਖਿੜਨਾ, ਕੋਈ ਨਵੀਂ ਤੇ ਵਚਿੱਤਰ ਗੱਲ ਜ਼ਾਹਰ ਹੋਣੀ।

گلِشگفته ***ਗੁਲ–ਏ–ਸ਼ਿਗੁਫ਼ਤਾ*** : ਖਿੜਿਆ ਹੋਇਆ ਫੁੱਲ, ਅੰਗਿਆਰਾ।

گلِصدبرگ ***ਗੁਲ–ਏ–ਸਦ ਬਰਗ*** : ਗੁਲਾਬ ਦਾ ਫੁੱਲ, ਗੇਂਦੇ ਦਾ ਫੁੱਲ।

گلغر ***ਗੁਲਗਰ*** : ਇਕ ਪਰਕਾਰ ਦਾ ਨਰਮ ਤੇ ਮੁਲਾਇਮ ਪਸ਼ਮ ਜਿਸ ਦੇ ਸ਼ਾਲ ਬਣਦੇ ਹਨ।

گلغنچه ***ਗੁਲ–ਗ਼ੁੰਚਾ*** : ਵੱਟਣਾ, ਪਾਊਡਰ।

گلغنده ***ਗੁਲ–ਗ਼ੰਦਾ*** : ਰੂੰ ਦਾ ਗਾਲਾ।

گلغوده ***ਗੁਲ–ਗ਼ੋਦਾ*** : ਮੋਟਾ ਤੇ ਸੁਸਤ ਆਦਮੀ।

گلفام ***ਗੁਲਫ਼ਾਮ*** : ਫੁੱਲ ਦੇ ਰੰਗ ਵਾਲਾ, ਗੁਲਾਬ ਵਰਗੇ ਰੰਗ ਦਾ।

گلکار ***ਗੁਲਕਾਰ*** : ਫੁੱਲ ਬੂਟੇ ਬਣਾਉਣ ਵਾਲਾ, ਰਾਜ, ਮਿਸਤਰੀ, ਮਿਅਮਾਰ।

گلکاری ***ਗੁਲਕਾਰੀ*** : ਨੱਕਾਸ਼ੀ, ਫੁੱਲ ਵਗ੍ਹਾਉਣਾ।

گلِکاغذی ***ਗੁਲ–ਏ–ਕਾਗਜ਼ੀ*** : ਕਾਗਜ਼ ਦੇ ਬਣਾਏ ਹੋਏ ਫੁੱਲ।

گلکردن ***ਗੁਲ ਕਰਦਨ*** : ਗੁੱਲ ਕਰਨਾ, ਦੀਵਾ ਬੁਝਾਉਣਾ, ਪਰਗਟ ਹੋਣਾ, ਪਰਗਟ ਕਰਨਾ।

گلکردنچراغ ***ਗੁਲ ਕਰਦਨ–ਏ–ਚਿਰਾਗ਼*** : ਦੀਵਾ ਬੁਝਾਉਣਾ।

گلکردنشمع ***ਗੁਲ ਕਰਦਨ–ਏ–ਸ਼ਮਾਅ*** : ਦੀਵਾ ਬਾਲਣਾ, ਰੋਸ਼ਨ ਕਰਨਾ।

گلکوبی ***ਗੁਲ–ਕੋਬੀ*** : ਬਹਾਰ ਦੇ ਸ਼ੁਰੂ ਵਿਚ ਬਾਗ਼ ਦੀ ਸੈਰ।

گلِکوزه ***ਗੁਲ–ਏ–ਕੂਜ਼ਾ*** : ਗੁਲਦਸਤਾ, ਜੋ ਗੁਲਦਾਨ ਵਿਚ ਰੱਖ ਕੇ ਮਜਲਸ ਜਾਂ ਕਮਰੇ ਵਿਚ ਰੱਖਦੇ ਹਨ, ਨਰਗਿਸ ਨਸਰੀਨ।

گلگشت ***ਗੁਲਗਸ਼ਤ*** : ਫੁੱਲਾਂ ਦੀ ਸੈਰ, ਸੈਰ ਸਪਾਟਾ।

گلگفتن ***ਗੁਲ ਗੁਫ਼ਤਨ*** : ਚੰਗੀ ਗੱਲ ਕੈਹਣਾ।

گلگلاب ***ਗੁਲ–ਏ–ਗੁਲਾਬ*** : ਗੁਲਾਬ ਦਾ ਫੁੱਲ।

گلگون ***ਗੁਲ ਗੂਨ*** : ਫੁੱਲ ਦੇ ਰੰਗ ਵਰਗਾ, ਗੁਲਾਬ ਜੇਹਾ ਲਾਲ ਰੰਗ, ਸ਼ੀਰੀਂ ਦੇ ਘੋੜੇ ਦਾ ਨਾਮ ਜੋ ਬੌਹਤ ਸੁੰਦਰ ਤੇ ਉੱਚੇ ਲੰਮੇ ਕੱਦ ਦਾ ਸੀ, ਕਈ ਇਸ ਨੂੰ ਖ਼ੁਸਰੋ ਦਾ ਘੋੜਾ ਕੈਂਹਦੇ ਹਨ, ਚੰਗਾ ਸੁੰਦਰ ਘੋੜਾ।

گلگونچرخ ***ਗੁਲਗੂਨ–ਏ–ਚਰਖ*** : ਅਸਮਾਨ, ਅਕਾਸ਼।

گلگونه ***ਗੁਲਗੂਨਾ*** : ਵਟਣਾ, ਗਲ੍ਹਾਂ 'ਤੇ ਮਲਣ ਵਾਲੀ ਸੁਰਖੀ, ਗੁਲਗੂੰ-ਸ਼ੀਰੀਂ ਦਾ ਘੋੜਾ।

گلِگیتی ***ਗੁਲ–ਏ–ਗੀਤੀ*** : ਗੁਲ ਪਿਆਦਾ, ਇਕ ਫੁੱਲ।

گلگیر ***ਗੁਲਗੀਰ*** : ਦੀਵੇ ਦਾ ਗੁਲ ਕਤਰਨ ਵਾਲੀ ਕੈਂਚੀ।

گلِلاله ***ਗੁਲ–ਏ–ਲਾਲਾ*** : ਲਾਲ ਫੁੱਲ, ਪੋਸਤ ਦਾ ਫੁੱਲ।

گلِ‌مخمل *ਗੁਲ-ਏ-ਮਖ਼ਮਲ* : ਇਕ ਲਾਲ ਰੰਗ ਦਾ ਫੂਲ।

گلِ‌مشکی *ਗੁਲ-ਏ-ਮੁਸ਼ਕੀ* : ਇਕ ਕਾਲੇ ਰੰਗ ਦਾ ਸੁਗੰਧਮਈ ਫੁੱਲ।

گلِ‌مهتاب *ਗੁਲ-ਏ-ਮਹਤਾਬ* : ਇਕ ਕਿਸਮ ਦਾ ਫੁੱਲ, ਚਾਣਨੀ ਦਾ ਫੁੱਲ , ਚੰਦ ਚਾਣਨੀ ਜੋ ਪਤਿਆਂ ਵਿੱਚੋਂ ਛਣ ਕੇ ਧਰਤ ਤੇ ਪੈਂਦੀ ਹੈ।

گلنار *ਗੁਲਨਾਰ* : ਇਕ ਪਰਕਾਰ ਦਾ ਅਨਾਰ ਦਾ ਰੁੱਖ ਜਿਸ ਨੂੰ ਫੁੱਲ ਨਹੀਂ ਲਗਦਾ, ਕੇਵਲ ਫੁੱਲ ਹੀ ਲਗਦੇ ਹਨ। ਇਸ ਦੀਆਂ ਸੌ ਪੱਤੀਆਂ ਹੁੰਦੀਆਂ ਹਨ ਤੇ ਗੁਲਾਬ ਵਰਗਾ ਹੁੰਦਾ ਹੈ।

گلِ‌ناشگفته *ਗੁਲ-ਏ-ਨਾ-ਸ਼ਿਗੁਫ਼ਤਾ* : ਕਲੀ, ਅਣਖਿੜਿਆ ਫੁੱਲ, ਕੁਆਰੀ ਕੁੜੀ, ਅਣਵਿਆਹੀ ਇਸਤਰੀ।

گلِ‌نشاط *ਗੁਲ-ਏ-ਨਿਸ਼ਾਤ* : ਸ਼ਰਾਬ।

گلِ‌نفسی *ਗੁਲ-ਏ-ਨਫ਼ਸੀ* : ਸੁਗੰਧ, ਮਿਠੇ ਬਚਨ।

گل‌وبوته *ਗੁਲ-ਉ-ਬੂਤਾ* : ਫੁੱਲ ਤੇ ਬੂਟਾ।

گلِ‌هاشم *ਗੁਲ-ਏ-ਹਾਸ਼ਮ* : ਚੰਬੇਲੀ ਦਾ ਫੁੱਲ।

گِل *ਗਿਲ* : ਮਿਟੀ, ਚਿੱਕੜ, ਪਾਣੀ ਵਿਚ ਮਿਲੀ ਹੋਈ, ਮਿਟੀ ਗਾਰਾ।

گلِ‌پارسی *ਗਿਲ-ਏ-ਪਾਰਸੀ* : ਇਕ ਪਰਕਾਰ ਦੀ ਮਿਟੀ ਜਿਸ ਨਾਲ ਔਰਤਾਂ ਸਿਰ ਧੋਂਦੀਆਂ ਹਨ, ਗਾਚਨੀ, ਮਿੱਟੀ ਅਤੇ ਕੱਪੜੇ ਨਾਲ ਭਾਂਡੇ ਦਾ ਮੂੰਹ ਬੰਦ ਕਰਨ ਦਾ ਅਮਲ ਤਾਂ ਜੋ ਭਾਫ਼ ਬਾਹਰ ਨਾ ਨਿਕਲ ਸਕੇ।

گلِ‌حکمت *ਗਿਲ-ਏ-ਹਿਕਮਤ* : ਕੱਪੜੇ ਨੂੰ ਪਤਲੀ ਤੇ ਚੀਕਣੀ ਮਿੱਟੀ ਵਿਚ ਲਥਪਥ ਕਰਕੇ ਸ਼ੀਸ਼ੀ ਜਾਂ ਦਵਾ 'ਤੇ ਲਪੇਟਣਾ ਤਾਂ ਜੋ ਅੱਗ ਦੇਣ ਸਮੇ ਫਟੇ ਜਾਂ ਟੁੱਟੇ ਨਾ।

گل‌ماله *ਗਿਲਮਾਲਾ* : ਰਾਜਾਂ ਦੀ ਕਰਨੀ, ਜਾਂ ਗਰਮਾਲਾ ਜਿਸ ਨਾਲ ਪਲਸਤਰ ਕਰਦੇ ਹਨ।

گلِ‌مختوم *ਗਿਲ-ਏ-ਮਖ਼ਤੂਮ* : ਇਕ ਕਿਸਮ ਦੀ ਲਾਲ ਮਿੱਟੀ ਜੋ ਜ਼ੈਹਰ ਨੂੰ ਦੂਰ ਕਰਦੀ ਹੈ।

گلناک *ਗਿਲਨਾਕ* : ਕਿਲ੍ਹੇ ਦੀ ਚਾਰਦੀਵਾਰੀ।

گلی *ਗਿਲੀ* : ਮਿੱਟੀ ਨਾਲ ਸਬੰਧਤ, ਮਿੱਟੀ ਦੀ ਚੀਜ਼, ਮਿੱਟੀ ਦਾ ਭਾਂਡਾ।

گلابی *ਗੁਲਾਬੀ* : ਫੁੱਲਾਂ ਨਾਲ ਸਬੰਧਤ, ਗੁਲਾਬ ਨਾਲ ਸਬੰਧਤ, ਫੁੱਲ ਵੇਚਣ ਵਾਲਾ, ਮਾਲੀ।

گلابی *ਗੁਲਾਬੀ* : ਗੁਲਾਬ ਜਾਂ ਸ਼ਰਾਬ ਰੱਖਣ ਦੀ ਸ਼ੀਸ਼ੇ ਦੀ ਛੋਟੀ ਸੁਰਾਹੀ, ਗੁਲਾਬ ਵਰਗਾ ਰੰਗ, ਅਮਰੂਦ ਦੀ ਇਕ ਕਿਸਮ।

گلزار *ਗੁਲਜ਼ਾਰ* : ਫੁੱਲਾਂ ਦਾ ਅਸਥਾਨ, ਫੁਲਵਾੜੀ, ਬਾਗ਼, ਖ਼ੁਸ਼ ਖ਼ੁਸ਼, ਰੌਣਕ।

گلزارابراهیم *ਗੁਲਜ਼ਾਰ-ਏ-ਇਬਰਾਹੀਮ* : ਨਮਰੂਦ ਨੇ ਜਦ ਹਜ਼ਰਤ ਇਬਰਾਹੀਮ ਨੂੰ ਅੱਗ ਵਿਚ ਸੁੱਟਿਆ ਤਾਂ ਰੱਬ ਦੇ ਹੁਕਮ ਨਾਲ ਓਹ ਅੱਗ ਫੁੱਲ ਬਣ ਗਈ, ਉਸ ਨੂੰ ਗੁਲਜ਼ਾਰ-ਏ-ਇਬਰਾਹੀਮ ਕੈਂਹਦੇ ਹਨ।

گلشن *ਗੁਲਸ਼ਨ* : ਫੁੱਲਾਂ ਦੀ ਥਾਂ, ਬਾਗ।

گلقند *ਗੁਲਕੰਦ* : ਇਕ ਪਰਸਿੱਧ ਦਵਾਈ ਜੋ ਗੁਲਾਬ ਦੇ ਫੁੱਲਾਂ ਤੇ ਚੀਨੀ ਨੂੰ ਮਿਲਾਉਣ ਨਾਲ ਬਣਦੀ ਹੈ, ਮਸ਼ੂਕ ਦੇ ਹੋਂਠ।

گلو *ਗੁਲੂ* : ਸੰਘ, ਗਲਾ, ਗਰਦਨ।

گلوبسته *ਗੁਲੂਬਸਤਾ* : ਚੁੱਪ, ਜਿਸ ਦਾ ਗਲਾ ਬੰਦ ਹੋਵੇ।

گلوبند *ਗੁਲੂ-ਬੰਦ* : ਗਲ ਵਿਚ ਪਾਇਆ ਜਾਣ ਵਾਲਾ ਰੁਮਾਲ ਜਾਂ ਕੱਪੜਾ, ਮਫ਼ਲਰ।

گلوسوز *ਗੁਲੂਸੋਜ਼* : ਮਿੱਠਾ,(ਕਿਉਂਕਿ ਮਿਠਾਸ ਗਲੇ ਵਿਚ ਇਕ ਪਰਕਾਰ ਦੀ ਸੋਜ਼ਸ਼ ਪੈਦਾ ਕਰਦੀ ਹੈ) ਅਤੀ ਮਿਠੀ ਚੀਜ਼, ਸੋਹਣਾ,

ਗੋਰਾ ਰੰਗ।

گلوگیر ***ਗੁਲੂਗੀਰ*** : ਗਲ ਘੋਟੂ, ਗਲ ਫੜਨ ਵਾਲਾ, ਕੌੜੀ ਤੇ ਸੰਘ ਵਿਚ ਫਸ ਜਾਣ ਵਾਲੀ ਖ਼ੁਰਾਕ, ਕੁਸੈਲੀ ਚੀਜ਼ ਜੇਹੜੀ ਸੰਘ ਨੂੰ ਫੜ ਲਵੇ; ਇਲਜ਼ਾਮ ਲਾਉਣ ਵਾਲਾ; ਲਾਲਚੀ।

گلوله ***ਗੁਲੂਲਾ*** : ਗੋਲਾ, ਗੋਲੀ।

گلوله‌باری ***ਗੁਲੂਲਾਬਾਜ਼ੀ*** : ਇਕ ਖੇਡ ਜੋ ਫ਼ਰੰਗੀ ਖੇਡਦੇ ਹਨ।

گلوله‌ریری ***ਗੁਲੂਲਾ-ਰੇਜ਼ੀ*** : ਗੋਲੀਆਂ ਬਣਾਉਣਾ।

گلوه ***ਗੁਲਵਾ*** : ਤੰਦੂਰ ਦੀ ਮੋਰੀ।

گلوهٔ‌آسیا ***ਗੁਲਵਾ-ਏ-ਆਸੀਯਾ*** : ਚੱਕੀ ਵਿਚ ਅਨਾਜ ਪਾਉਣ ਦੀ ਮੋਰੀ।

گله ***ਗੱਲਾ*** : ਇੱਜੜ, ਚੌਣਾ, ਭੀੜ, ਢੇਰ।

گله‌بان ***ਗੱਲਾ-ਬਾਨ*** : ਆਜੜੀ, ਪਾਲੀ, ਵਾਗੀ, ਚਰਵਾਹਾ।

گله‌بانی ***ਗੱਲਾ-ਬਾਨੀ*** : ਇੱਜੜ ਦੀ ਰਖਵਾਲੀ।

گله ***ਗਿਲਾ*** : ਸ਼ਿਕਵਾ, ਤਾੜਨਾ, ਝਾੜ ਝੰਬ; ਦੋ ਪਹਾੜੀਆਂ ਦੇ ਵਿਚਕਾਰ ਰਸਤਾ, ਦੱਰਾ, ਉਲਾਮ੍ਹਾ।

گله‌شکوه ***ਗਿਲਾ ਸ਼ਿਕਵਾ,***
گله‌گزاری ***ਗਿਲਾ ਗੁਜ਼ਾਰੀ,***
گله‌مندی ***ਗਿਲਾ-ਮੰਦੀ*** : ਸ਼ਿਕਵਾ-ਸ਼ਿਕਾਇਤ।

گلیچه ***ਗੁਲੀਚਾ*** : ਹਿਚਕੀ, ਟਿੱਕੀ, ਸੂਰਜ ਜਾਂ ਚੰਦ ਦੀ ਟਿੱਕੀ।

گلیز ***ਗਲੀਜ਼,*** گلیز ***ਗਿਲੀਜ਼*** : ਮੂੰਹ 'ਚੋਂ ਵਗਦਾ ਪਾਣੀ, ਰਾਲ਼।

گلیگر ***ਗਿਲੀਗਰ*** : ਰਾਜ, ਮਿਸਤਰੀ।

گلیم ***ਗਿਲੀਮ*** : ਕੰਬਲ, ਕੰਬਲੀ; ਊਨੀ ਕੱਪੜਾ।

گلیم‌پوش ***ਗਿਲੀਮ-ਪੋਸ਼*** : ਕੰਬਲ ਪੈਹਨਣ ਵਾਲਾ, ਅਤਿ ਗ਼ਰੀਬ, ਫ਼ਕੀਰ।

گلیم‌شوی ***ਗਿਲੀਮ-ਸ਼ੂਯ*** : ਗੋਦੜੀ ਧੋਣ ਵਾਲਾ; ਕੇਸਰ ਦੀ ਜੜ੍ਹ।

گم ***ਗੁਮ*** : ਗੁਆਚਾ ਹੋਇਆ, ਖੋ ਜਾਣਾ, ਭਟਕ ਜਾਣਾ, ਛੁਪਿਆ ਹੋਇਆ, ਪਰੇਸ਼ਾਨ।

گمراه ***ਗੁਮਰਾਹ*** : ਰਾਹੋਂ ਭੁਲਿਆ ਹੋਇਆ, ਭਟਕਿਆ ਹੋਇਆ, ਔਝੜ ਪਿਆ ਹੋਇਆ, ਕੁਰਾਹੀਆ।

گمراهی ***ਗੁਮਰਾਹੀ*** : ਰਾਹ ਭੁੱਲਣਾ, ਪੁੱਠੇ ਪਾਸੇ ਪੈਣਾ।

گمزن ***ਗੁਮਜ਼ਨ*** : ਖ਼ਰਾਬ ਕਰਨ ਵਾਲਾ, ਖੁਰਾ-ਖੋਜ ਮਿਟਾਉਣ ਵਾਲਾ।

گمشده ***ਗੁਮਸ਼ੁਦਾ*** : ਗੁਆਚਿਆ ਹੋਇਆ।

گم‌کرده ***ਗੁਮਕਰਦਾ*** : ਗੁਮ ਕਰ ਦਿੱਤਾ ਗਿਆ।

گمنام ***ਗੁਮਨਾਮ*** : ਜੋ ਆਮ ਮਸ਼ਹੂਰ ਨਾ ਹੋਵੇ, ਅਪਰਸਿੱਧ, ਲੁਕਿਆ ਹੋਇਆ, ਲੁਪਤ, ਜਿਸ ਦੀ ਕੋਈ ਖ਼ਬਰ ਨਾ ਮਿਲੇ।

گمنامی ***ਗੁਮਨਾਮੀ*** : ਅਪਰਸਿੱਧੀ, ਲੁਕਾ-ਛੁਪਾ, ਖ਼ਬਰ ਨਾ ਮਿਲਣਾ।

گمار ***ਗੁਮਾਰ*** : ਪੈਰਾਂ ਦੀ ਆਹਟ।

گماشته ***ਗੁਮਾਸ਼ਤਾ*** : ਨਿਸ਼ਚਤ ਕੀਤਾ ਹੋਇਆ, ਓਹ ਵਿਅਕਤੀ ਜੋ ਕਿਸੇ ਵੱਲੋਂ ਖ਼ਾਸ ਕੰਮ ਲਈ ਨਿਸਚਤ ਜਾਂ ਨਿਯੁੱਕਤ ਕੀਤਾ ਗਿਆ ਹੋਵੇ, ਮੁਨਸ਼ੀ, ਨਿਗਰਾਨ, ਮੁਨੀਮ, ਨੁਮਾਇੰਦਾ।

گماشته‌گری ***ਗੁਮਾਸ਼ਤਾਗਰੀ*** : ਗੁਮਾਸ਼ਤੇ ਦੀ ਪਦਵੀ।

گمان ***ਗੁਮਾਨ*** : ਸ਼ੱਕ, ਵੈਹਮ, ਅੰਦਾਜ਼ਾ, ਕਲਪਨਾ, ਸੰਸਾਰ, ਘਮੰਡ, ਗ਼ਰੂਰ।

گمانه ***ਗੁਮਾਨਾ*** : ਗੁਮਾਨ, ਸ਼ੱਕ, ਵੈਹਮ, ਭਰਮ, ਪਾਣੀ ਦੀ ਡੂੰਘਾਈ ਪਤਾ ਕਰਨ ਲਈ ਪੁੱਟਿਆ ਗਿਆ ਖੂਹ।

گمرک ***ਗੁਮਰਕ*** : ਚੁੰਗੀ ਮਸੂਲ, ਜ਼ਕਾਤ।

گمرکچی ***ਗੁਮਰਕਚੀ*** : ਚੁੰਗੀ ਦਾ ਅਧਕਾਰੀ।

گمروکخانه ***ਗੁਮਰੂਕ ਖ਼ਾਨਾ*** : ਚੁੰਗੀ

ਘਰ, ਮੋਹਕਮਾ ਚੁੰਗੀ।

**گمیز** ***ਗਿਮੀਜ਼, ਗਮੀਜ਼*** : ਮੂਤਰ।

**گناہ** ***ਗੁਨਾਹ*** : ਖ਼ਤਾ, ਜੁਰਮ, ਕਸੂਰ, ਦੋਸ਼, ਪਾਪ, ਨਾਫ਼ਰਮਾਨੀ, ਮਜ਼੍ਹਬੀ ਅਸੂਲਾਂ ਦੇ ਵਿਰੁਧ ਅਮਲ।

**گناہ بخش** ***ਗੁਨਾਹਬਖ਼ਸ਼*** : ਗੁਨਾਹ ਬਖ਼ਸ਼ਣ ਵਾਲਾ, ਪ੍ਰਭੂ, ਅਲਾਹ।

**گناہ بخشی** ***ਗੁਨਾਹਬਖ਼ਸ਼ੀ*** : ਗੁਨਾਹਾਂ ਦੀ ਮਾਫ਼ੀ।

**گناہِ بی لذت** ***ਗੁਨਾਹ-ਏ-ਬੇ-ਲੱਜ਼ਤ*** : ਓਹ ਗੁਨਾਹ ਜਿਸ ਦੇ ਕਰਨ ਵਿਚ ਕੋਈ ਫ਼ਾਇਦਾ ਨਾ ਹੋਵੇ।

**گناہ گار** ***ਗੁਨਾਹਗਾਰ*** : ਗੁਨਾਹ ਕਰਨ ਵਾਲਾ, ਦੋਸ਼ੀ, ਕਸੂਰਵਾਰ, ਪਾਪੀ, ਮੁਜਰਮ।

**گناہ گاری** ***ਗੁਨਾਹਗਾਰੀ*** : ਗੁਨਾਹ-ਕਿਰਿਆ, ਕਸੂਰਵਾਰੀ।

**گنبد** ***ਗੁੰਬਦ*** : ਗੋਲ ਇਮਾਰਤ, ਗੋਲ ਛੱਤ, ਪਿਆਲਾ, ਬੁਲਬੁਲਾ, ਕਲੀ, ਗੁੰਚਾ, ਕਲਾਬਾਜ਼ੀ।

**گنبدِ آب** ***ਗੁੰਬਦ-ਏ-ਆਬ*** : ਪਾਣੀ ਦਾ ਬੁਲਬੁਲਾ।

**گنبدِ آفت پذیر** ***ਗੁੰਬਦ-ਏ-ਆਫ਼ਤਪਜ਼ੀਰ***, **گنبدِ رو(گشت)** ***ਗੁੰਬਦ-ਏ-ਰੌ(ਗਸ਼ਤ)*** : ਅਕਾਸ਼।

**گنبدِ اعظم** ***ਗੁੰਬਦ-ਏ-ਆਅਜ਼ਮ*** : ਸਤਵਾਂ ਅਸਮਾਨ।

**گنبدِ خضرا** ***ਗੁੰਬਦ-ਏ-ਖ਼ਜ਼ਰਾ***, **گنبدِ دو گشت** ***ਗੁੰਬਦ-ਦੂਦਗਸ਼ਤ***, **گنبدِ دولاب رنگ** ***ਗੁੰਬਦ-ਏ-ਦੋਲਾਬ ਰੰਗ***, **گنبدِ دولابی** ***ਗੁੰਬਦ-ਏ-ਦੋਲਾਬੀ***, **گنبدِ شگرف** ***ਗੁੰਬਦ-ਏ-ਸ਼ਿਗਰਫ਼***, **گنبدِ صوفی لباس** ***ਗੁੰਬਦ-ਏ-ਸੂਫ਼ੀ-ਲਿਬਾਸ***, **گنبدِ گردان** ***ਗੁੰਬਦ-ਏ-ਗਰਦਾਨ***, **گنبدِ لاجورد** ***ਗੁੰਬਦ-ਏ-ਲਾਜਵਰਦ***, **گنبدِ نیل گوں** ***ਗੁੰਬਦ-ਏ-ਨੀਲ-ਗੂੰ*** : ਅਸਮਾਨ, ਅਕਾਸ਼।

**گنبدی** ***ਗੁੰਬਦੀ*** : ਇਕ ਥੰਮ੍ਹ ਵਾਲਾ ਤੰਬੂ, ਗੋਲ ਤੰਬੂ।

**گنج** ***ਗੰਜ*** : ਭੰਡਾਰ, ਗੋਦਾਮ, ਕੋਸ਼, ਮੰਡੀ, ਬਜ਼ਾਰ, ਢੇਰ।

**گنجِ افراسیاب** ***ਗੰਜ-ਏ-ਅਫ਼ਰਾਸਿਯਾਬ*** : ਖ਼ੁਸਰੋ ਪਰਵੇਜ਼ ਦੇ ਚੌਥੇ ਖ਼ਜਾਨੇ ਦਾ ਨਾਮ, ਏਹ ਅਫ਼ਰਾਸਿਯਾਬ ਦਾ ਖ਼ਜ਼ਾਨਾ ਸੀ ਜੋ ਖ਼ੁਸਰੋ ਦੇ ਹੱਥ ਆ ਗਿਆ ਸੀ।

**گنجِ الٰہی** ***ਗੰਜ-ਇਲਾਹੀ*** : ਕੁਰਾਨ ਸ਼ਰੀਫ਼, ਸੰਤੋਖ।

**گنج با اژدہا** ***ਗੰਜ ਬਾ-ਅਜ਼ਦਹਾ*** : ਓਹ ਮਾਲ ਜਿਸ ਤੋਂ ਕਿਸੇ ਨੂੰ ਲਾਭ ਨਾ ਪੌਹਚੇ।

**گنجِ باد** ***ਗੰਜ-ਏ-ਬਾਦ***, **گنجِ باد آورد** ***ਗੰਜ-ਏ-ਬਾਦਆਵਰਦ*** : ਖ਼ੁਸਰੋ ਪਰਵੇਜ਼ ਦੇ ਦੂਜੇ ਖ਼ਜਾਨੇ ਦਾ ਨਾਮ, (ਕੈਂਹਦੇ ਹਨ ਕਿ ਰੋਮ ਦੇ ਕੈਸਰ ਨੇ ਪਰਵੇਜ਼ ਦੇ ਡਰ ਤੋਂ ਸੋਨੇ ਦੇ ਕਈ ਜਹਾਜ਼ ਭਰਾ ਕੇ ਛੁਪਾਉਣ ਲਈ ਕਿਧਰੇ ਭੇਜੇ, ਪਰ ਓਹ ਉਲਟ ਹਵਾ ਵਗਣ ਕਰਕੇ ਪਰਵੇਜ਼ ਦੇ ਇਲਾਕੇ ਵਿਚ ਆ ਗਏ ਜਿਨ੍ਹਾਂ ਉਤੇ ਉਸ ਦਾ ਕਬਜ਼ਾ ਹੋਇਆ) ਮੁਫ਼ਤ ਦਾ ਮਾਲ।

**گنجِ بار** ***ਗੰਜ-ਏ-ਬਾਰ*** : ਪਰਵੇਜ਼ ਦੇ ਅਠਵੇਂ ਖ਼ਜਾਨੇ ਦਾ ਨਾਮ।

**گنج بخش** ***ਗੰਜ-ਬਖ਼ਸ਼*** : ਖ਼ਜ਼ਾਨੇ ਬਖ਼ਸ਼ਣ ਵਾਲਾ, ਦਾਤਾ, ਦਾਨੀ।

**گنجِ حکیم** ***ਗੰਜ-ਏ-ਹਕੀਮ*** : ਕੁਰਾਨ ਸ਼ਰੀਫ਼ ਦੀ ਪੈਹਲੀ ਸੂਰਤ, ਸੂਰਾ-ਏ-ਫ਼ਾਤਿਹਾ।

**گنجِ خاکی** ***ਗੰਜ-ਏ-ਖ਼ਾਕੀ*** : ਮਿੱਟੀ ਦਾ ਪੁਤਲਾ, ਆਦਮੀ।

**گنج خانہ** ***ਗੰਜ-ਖ਼ਾਨਾ***, **گنجدان** ***ਗੰਜ-ਦਾਨ*** : ਖ਼ਜ਼ਾਨਾ ਰੱਖਣ ਦੀ ਜਗ੍ਹਾ।

**گنجِ خضر** ***ਗੰਜ-ਏ-ਖ਼ਿਜ਼ਰ*** : ਖ਼ੁਸਰੋ ਪਰਵੇਜ਼ ਦੇ ਛੇਵੇਂ ਖ਼ਜਾਨੇ ਦਾ ਨਾਮ।

گنجدار ਗੰਜਦਾਰ, گنجبان ਗੰਜਬਾਨ : ਖ਼ਜ਼ਾਨਚੀ।

گنجدیبه ਗੰਜ-ਏ-ਦੀਬਾ, گنجِ رواں ਗੰਜ-ਏ-ਰਵਾਂ : ਪਰਵੇਜ਼ ਦੇ ਤੀਜੇ ਖ਼ਜ਼ਾਨੇ ਦਾ ਨਾਮ, ਕਾਰੂੰ ਦਾ ਖ਼ਜ਼ਾਨਾ, ਜਿਸ ਦੀ ਬਾਬਤ ਕਿਹਾ ਜਾਂਦਾ ਹੈ ਕਿ ਓਹ ਪਰਲੋ ਤਕ ਧਰਤੀ ਦੇ ਹੇਠਾਂ ਧਸਦਾ ਚਲਾ ਜਾਵੇਗਾ।

گنجِ سوختہ ਗੰਜ-ਏ-ਸੋਖ਼ਤਾ : ਪਰਵੇਜ਼ ਦੇ ਪੰਜਵੇਂ ਖ਼ਜ਼ਾਨੇ ਦਾ ਨਾਮ।

گنجِ شاداورد ਗੰਜ-ਏ-ਸ਼ਾਦਾਵਰਦ : ਪਰਵੇਜ਼ ਦੇ ਸਤਵੇਂ ਖ਼ਜ਼ਾਨੇ ਦਾ ਨਾਮ।

گنج شائگاں ਗੰਜ-ਏ-ਸ਼ਾਇਗਾਂ : ਗੰਜ-ਏ-ਬਾਦ ਆਵਰਦ ਦਾ ਦੂਜਾ ਨਾਮ ਹੈ ਸ਼ਬਦ, 'ਸ਼ਾਇਗਾਂ' ਅਸਲ ਵਿਚ ਸ਼ਾਹਗਾਨ ਅਰਥਾਤ ਬਾਦਸ਼ਾਹ ਦੇ ਯੋਗ ਸੀ, ਏਹ ਬੌਹਤ ਵੱਡਾ ਸੀ, ਇਸ ਕਰਕੇ ਏਹ ਨਾਮ ਪਿਆ।

گنجِ شہید ਗੰਜ-ਏ-ਸ਼ਹੀਦ : ਓਹ ਟੋਆ ਜਾਂ ਖੱਡਾ ਜਿਸ ਵਿਚ ਸ਼ਹੀਦਾਂ ਨੂੰ ਉਪਰ ਹੇਠ ਸੁੱਟ ਕੇ ਭਰ ਦਿਤਾ ਜਾਵੇ, ਸ਼ਹੀਦ ਗੰਜ।

گنجعروس ਗੰਜ-ਏ-ਉਰੂਸ : ਪਰਵੇਜ਼ ਦੇ ਪੈਹਲੇ ਖ਼ਜ਼ਾਨੇ ਦਾ ਨਾਮ।

گنجِ فریدون ਗੰਜ-ਏ-ਫ਼ਰੀਦੂਨ : ਸੰਗੀਤ ਵਿਚ ਇਕ ਰਾਗ ਦਾ ਨਾਮ।

گنجِ قارون ਗੰਜ-ਏ-ਕਾਰੂਨ : ਕਾਰੂੰ ਦਾ ਖ਼ਜ਼ਾਨਾ ਜੋ ਬੇਸ਼ੁਮਾਰ ਸੀ, ਇਸ ਦੀਆਂ ਚਾਬੀਆਂ ਚਾਲੀ ਆਦਮੀਆਂ ਦੇ ਭਾਰ ਬਰਾਬਰ ਸਨ ਤੇ ਚਾਲੀ ਊਠਾਂ 'ਤੇ ਲੱਦੀਆਂ ਜਾਂਦੀਆਂ ਸਨ।

گنجِ گاو ਗੰਜ-ਏ-ਗਾਵ, گنجِ گاواں ਗੰਜ-ਏ-ਗਾਵਾਂ, گنجِ گاومیش ਗੰਜ-ਏ-ਗਾਉਮੇਸ਼ : ਜਮਸ਼ੀਦ ਦੇ ਇਕ ਖ਼ਜ਼ਾਨੇ ਦਾ ਨਾਮ, ਜੋ ਬਹਿਰਾਮ ਗੋਰ ਦੇ ਸਮੇਂ ਜ਼ਾਹਰ ਹੋਇਆ, ਓਹ ਇਸ ਤਰ੍ਹਾਂ ਕਿ ਇਕ ਕਿਸਾਨ ਆਪਣੇ ਖੇਤ ਨੂੰ ਪਾਣੀ ਦੇ ਰਿਹਾ ਸੀ, ਅਚਾਨਕ ਇਕ ਮੋਰੀ ਪਰਗਟ ਹੋਈ, ਸਾਰਾ ਪਾਣੀ ਉਸ ਵਿਚ ਸਮਾ ਗਿਆ, ਤੇ ਅੰਦਰੋਂ ਇਕ ਅਜੀਬ ਅਵਾਜ਼ ਪੈਂਦਾ ਹੋਈ, ਕਿਸਾਨ ਨੇ ਬਹਿਰਾਮ ਨੂੰ ਏਹ ਗੱਲ ਜਾ ਦਸੀ, ਉਸ ਨੇ ਖੇਤ ਨੂੰ ਪੁਟਵਾਇਆ, ਹੇਠੋਂ ਇਕ ਇਮਾਰਤ ਨਿਕਲੀ। ਬਹਿਰਮ ਉਸ ਦੇ ਅੰਦਰ ਗਿਆ, ਵੇਖਿਆ ਜੋ ਮੱਝਾਂ ਸੋਨੇ ਦੀਆਂ ਢਲੀਆ ਹੋਈਆਂ ਹਨ, ਓਹਨਾਂ ਦੀਆਂ ਅੱਖਾਂ ਵਿਚ ਹੀਰੇ ਜਵਾਹਰਾਤ ਅਤੇ ਢਿੱਡਾਂ ਵਿਚ ਸੋਨੇ ਦੇ ਮੇਵੇ, ਅਨਾਰ, ਅਮਰੂਦ, ਆਦਿ ਸਨ, ਏਹਨਾਂ ਫਲਾਂ ਵਿਚ ਕੀਮਤੀ ਮੋਤੀ ਸਨ, ਮੱਝਾਂ ਦੇ ਅਗੇ ਸੋਨੇ ਦੀ ਖੁਰਲੀ ਸੀ ਜੋ ਬੌਹ-ਮੁਲੇ ਲਾਲਾਂ ਯਾਕੂਤਾਂ ਨਾਲ ਭਰੀ ਪਈ ਸੀ, ਮੱਝਾਂ ਦੇ ਚਾਰੇ ਪਾਸੇ ਸੋਨੇ ਦੇ ਸ਼ੇਰ, ਚੀਤੇ, ਬਘਿਆੜ, ਮੋਰ ਚਕੋਰ ਆਦਿ ਸਨ, ਜਿਨ੍ਹਾਂ ਦੇ ਪਿੰਡੇ ਜਵਾਹਰਾਂ ਨਾਲ ਜੜੇ ਹੋਏ ਸਨ, ਜਦ ਏਹ ਬੌਹ-ਮੁਲਾ ਖ਼ਜ਼ਾਨਾ ਬਹਿਰਾਮ ਦੇ ਹਿੱਸੇ ਆਇਆ ਉਸ ਨੇ ਦਰਿਆ-ਦਿਲੀ ਨਾਲ ਇਸ ਨੂੰ ਫ਼ਕੀਰਾਂ, ਲੋੜਮੰਦਾਂ ਤੇ ਦਰਵੇਸ਼ਾਂ ਵਿਚ ਵੰਡ ਦਿਤਾ।

گنجور ਗੰਜਵਰ/ਗੰਜੂਰ : ਖ਼ਜ਼ਾਨਾ ਰੱਖਣ ਵਾਲਾ, ਖ਼ਜ਼ਾਨਚੀ।

گنجویر ਗੰਜਵੇਰ : ਅਮੀਰ ਆਦਮੀ।

گنجوی ਗੰਜਵੀ : ਸ਼ੈਹਰ ਗੰਜਾ ਦਾ ਰੈਹਣ ਵਾਲਾ।

گنجہ ਗੰਜਾ : ਪਰਸਿੱਧ ਸ਼ੈਹਰ ਜਿਥੇ ਫ਼ਾਰਸੀ ਦੇ ਮਸ਼ਹੂਰ ਕਿੱਸਾ-ਕਵੀ ਨਿਜ਼ਾਮੀ ਗੰਜਵੀ ਦਾ ਜਨਮ ਹੋਇਆ ਸੀ, ਏਹ ਸ਼ੈਹਰ ਗੁਰਜਿਸਤਾਨ, ਤਬਰੇਜ਼ ਤੇ ਸ਼ਰਵਾਨ ਦੇ ਵਿਚਕਾਰ ਹੈ, ਲੰਡਾ ਗੱਧਾ, ਘੋੜੇ ਦੀਆਂ ਛਟਾਂ।

گنجیفہ ਗੰਜੀਫ਼ਾ, گنجفہ ਗੰਜਫ਼ਾ : ਤਾਸ਼ ਦੇ ਪੱਤੇ, ਤਾਸ਼ ਦੀ ਖੇਡ।

گنجیفہ باز ਗੰਜੀਫ਼ਾ-ਬਾਜ਼ : ਤਾਸ਼ ਦਾ ਖਿਡਾਰੀ, ਧੋਖੇਬਾਜ਼, ਚਲਾਕ, ਪੱਤੇਬਾਜ਼।

گنجینہ ਗੰਜੀਨਾ : ਭੰਡਾਰ, ਮਾਲ ਗੋਦਾਮ।

گنجینہدار ਗੰਜੀਨਾਦਾਰ : ਖ਼ਜ਼ਾਨਚੀ।

گند ਗੰਦ : ਦੁਰਗੰਧ, ਗੰਦਮੀ, ਪਲੀਦੀ, ਕੂੜਾ ਕਰਕਟ, ਖ਼ਰਾਬ ਤੇ ਨਿਕੰਮੀ ਚੀਜ਼।

گندا /گنده *ਗੰਦਾ* : ਬਦਬੂ ਵਾਲਾ, ਗੰਦੀ ਸ਼ੈ, ਨਾਪਾਕ ਗੰਦੀ ਸ਼ੈ, ਨਾਪਾਕ,ਮੈਲਾ।

گنداب *ਗੰਦਾਬ* : ਗੰਦਾ ਪਾਣੀ।

گندگی *ਗੰਦਗੀ* : ਗੰਦ-ਮੰਦ, ਮਲਮੂਤਰ, ਨਾਪਾਕੀ।

گندز *ਗੰਦਿਜ਼* : ਇਕ ਕਿਲ੍ਹੇ ਦਾ ਨਾਮ ਜੋ ਬਾਬੁਲ ਜ਼ੁਹਾਕ ਨੇ ਬਣਵਾਇਆ ਸੀ ਤੇ ਜਿਸ ਵਿਚ ਬੌਹਤ ਸਾਰੇ ਜਾਦੂਗਰ ਰੈਂਹਦੇ ਸਨ।

گندش/گندک *ਗੰਦਸ਼/ਗੰਦਕ* : ਗੰਧਕ, ਬਰੂਦ।

گندم *ਗੰਦੁਮ* : ਕਣਕ ਗੇਹੂੰ।

گندم گوں *ਗੰਦਮਗੂੰ* : ਕਣਕ ਰੰਗਾ, ਸਾਂਵਲਾ।

گندم نما جو فروش *ਗੰਦੁਮ ਨੁਮਾ ਜੌ ਫ਼ਰੋਸ਼* : ਜੋ ਕਣਕ ਵਿਖਾਵੇ ਪਰ ਵੇਚੇ ਜੌਂ, ਧੋਖੇਬਾਜ਼, ਦਗ਼ਾਬਾਜ਼।

گندمی *ਗੰਦੁਮੀ* : ਕਣਕ ਨਾਲ ਸਬੰਧਤ, ਕਣਕਵੰਨਾ।

گندہ پیر *ਗੰਦਾ ਪੀਰ* : ਬੌਹਤ ਬੁਢੀ ਔਰਤ।

گندہ پیر کابلی *ਗੰਦਾ ਪੀਰ ਕਾਬੁਲੀ* : ਕਾਬਲ ਦੀ ਇਕ ਜਾਦੂਗਰਨੀ, ਔਰਤ।

گندہ دزد *ਗੰਦਾ ਦੁਜ਼ਦ* : ਮਮੂਲੀ ਚੀਜ਼ਾਂ ਚੁੱਕਣ ਵਾਲਾ ਚੋਰ, ਉਚੱਕਾ।

گندہ دماغ *ਗੰਦਾ-ਦਿਮਾਗ,*
گندہ مغز *ਗੰਦਾ-ਮਗ਼ਜ਼* : ਮਗ਼ਰੂਰ, ਹੈਂਕੜਬਾਜ਼, ਘਮੰਡੀ, ਸ਼ੇਖੀ-ਖੋਰਾ, ਬੜਬੋਲਾ।

گندہ مغزی *ਗੰਦਾ-ਮਗ਼ਜ਼ੀ* : ਗਰੂਰ, ਹੈਂਕੜ, ਸ਼ੇਖੀਬਾਜ਼ੀ।

گنگ *ਗੰਗ* : ਟੇਢਾ, ਵਿੰਗਾ, ਕੁੱਬਾ।

گنگ *ਗੁੰਗ* : ਗੂੰਗਾ, ਸੈਨਤਾਂ ਨਾਲ ਸਮਝਾਉਣ ਵਾਲਾ।

گنگار *ਗੁੰਗਾਰ* : ਓਹ ਸੱਪ ਜਿਸ ਨੇ ਹੁਣੇ ਹੁਣੇ ਕੁੰਜ ਝਾੜੀ ਹੋਵੇ।

گنہ *ਗੁਨਹ* : (ਗੁਨਾਹ گناہ ਦਾ ਸੰਖਿਪਤ ਰੂਪ) ਪਾਪ, ਦੋਸ਼।

گنہگار *ਗੁਨਹਗਾਰ* : ਗੁਨਾਹ ਕਰਨ ਵਾਲਾ, ਪਾਪੀ, ਦੋਸ਼ੀ।

گنہگاری *ਗੁਨਹਗਾਰੀ* : ਗੁਨਾਹ, ਕਸੂਰ, ਦੋਸ਼।

گو *ਗੋ* : (ਗਾਉ گاو ਦਾ ਸੰਖਿਪਤ ਰੂਪ) ਗਾਂ, ਬੈਲ।

گوبارہ *ਗੋਬਾਰਾ* : ਗਾਵਾਂ-ਮਹੀਆਂ ਦਾ ਵੱਗ।

گوبان *ਗੋਬਾਨ,* گاوبان *ਗਾਊਬਾਨ* : ਚਰਵਾਹਾ, ਪਾਲੀ।

گو *ਗਵ* : ਟੋਆ, ਨੀਂਵੀਂ ਧਰਤ; ਦਲੇਰ, ਬਹਾਦਰ, ਸੂਰਮਾ; ਮਾਨਯੋਗ, ਸਿਆਣਾ; ਪੈਹਲਵਾਨ, ਤਕੜਾ।

گواں *ਗਵਾਂ* : (ਗਵ گو ਦਾ ਬੌਹਵਚਨ) ਪੈਹਲਵਾਨ, ਤਕੜੇ।

گو *ਗੂ* : ਘੁੰਡੀ, ਬਟਨ, ਗਲਮਾ, ਮੈਲਾ; ਗੋਹਾ; ਕੈਹਣ ਵਾਲਾ।

گوا *ਗੁਵਾ* : (ਗਵਾਹ گواہ ਦਾ ਸੰਖੇਪ ਰੂਪ) ਗਵਾਹੀ ਦੇਣ ਵਾਲਾ, ਗਵਾਹ।

گواچہ/گواچو *ਗੁਵਾਚਾ/ਗੁਵਾਚੂ* : ਪੀਂਘ, ਝੂਲਾ, ਪੰਘੂੜਾ।

گوار *ਗੁਵਾਰ,* گوارا *ਗੁਵਾਰਾ,* گواراں *ਗੁਵਾਰਾਂ* : ਸੁਆਦੀ, ਸੁਭਾ ਦੇ ਅਨੁਕੂਲ, ਮਨਭਾਉਂਦਾ, ਛੇਤੀ ਹਜ਼ਮ ਹੋ ਜਾਣ ਵਾਲਾ।

گوارندہ *ਗੁਵਾਰਿੰਦਾ* : ਚੰਗੇ ਸੁਆਦ ਵਾਲਾ, ਛੇਤੀ ਹਜ਼ਮ ਹੋ ਜਾਣ ਵਾਲਾ।

گوارہ *ਗੁਵਾਰਾ* : (ਗਹਵਾਰਾ گھوارہ) ਪੰਘੂੜਾ, ਡੇਮੂੰਆਂ ਦਾ ਛੱਤਾ, ਖੱਖਰ, ਗਾਵਾਂ ਮੱਝਾਂ ਦਾ ਵਗ, ਰਾਮ ਚੌਣਾ।

گواش *ਗੁਵਾਸ਼* : ਰੰਗ, ਸਿਫ਼ਤ; ਗੁਣਾ; ਖ਼ਾਸਾ।

گوال ਗੁਵਾਲ ਵਧਣ ਫੁੱਲਣ ਵਾਲਾ; ਬੋਰੀ, ਥੈਲਾ; ਗੂਣ।

گواہ *ਗੁਵਾਹ* : ਗਵਾਹੀ ਦੇਣ ਵਾਲਾ, ਸ਼ਹਾਦਤੀ, ਸਬੂਤ ਪੌਂਹਚਾਉਣ ਵਾਲਾ।

گواہی *ਗੁਵਾਹੀ* : ਸ਼ਹਾਦਤ, ਸਾਖੀ।

گوپال *ਗੁਪਾਲ* : ਤਖਤ, ਗੁਰਜ; ਰੂਸ ਦੇ ਬਾਦਸ਼ਾਹ ਦਾ ਇਕ ਸਬੰਧੀ।

گوچاہ *ਗੋਚਾਹ,* گوچی *ਗੋਚੀ,* گود *ਗੂਦ* : ਟੋਆ, ਖੁੱਤੀ।

گودر *ਗੋਦਰ* : ਇਕ ਪਰਕਾਰ ਦੀ ਮੁਰਗਾਬੀ; ਬਾਰਾ ਸਿੰਗਾ ਦਾ ਬੱਚਾ; ਵੱਛਾ।

گودر *ਗੋਦਰ,* گودرز *ਗੋਦਰਜ਼* : ਸ਼ਾਪੂਰ ਦੇ ਪੁੱਤਰ ਦਾ ਨਾਮ, ਇਕ ਈਰਾਨੀ ਪੈਲਵਾਨ ਦਾ ਨਾਮ, ਈਰਾਨ ਸ਼ਾਹ ਦੇ ਬੇਟੇ ਦਾ ਨਾਮ, ਕਾਵਾ ਲੋਹਾਰ ਦੇ ਪੋਤਰੇ ਦਾ ਨਾਮ; ਕਿਸ਼ਵਾਦ ਪੈਹਲਵਾਨ ਦੇ ਬੇਟੇ ਦਾ ਨਾਮ।

گودہ *ਗੋਦਾ* : ਸਰੀਰ, ਜਿਸਮ, ਛੋਟਾ ਟੋਆ, ਖੱਡ, ਰੰਗ।

گودا *ਗੂਦਾ* : ਗੁੱਦਾ, ਗਿਰੀ।

گودی *ਗੋਦੀ* : ਬੰਦਰਗਾਹ, ਨੀਵੀਂ ਥਾਂ, ਢਲਾਣ।

گور *ਗੋਰ* : ਜੰਗਲੀ ਗਧਾ, ਜੰਗਲ, ਉਜਾੜ, ਕਬਰ, ਮਜ਼ਾਰ, ਮਕਬਰਾ, ਸ਼ਰਾਬ, ਅਰਾਮ, ਬਹਿਰਾਮ ਗੋਰ ਦਾ ਸੰਖਿਪਤ ਰੂਪ।

گورِغریباں *ਗੋਰ-ਏ-ਗ਼ਰੀਬਾਂ* : ਪਰਦੇਸੀਆਂ ਦਾ ਕਬਰਿਸਤਾਨ।

گورابہ *ਗੋਰਾਬਾ* : ਇਕ ਪਿੰਡ ਦਾ ਨਾਮ ਜਿਥੇ ਰੁਸਤਮ ਦੇ ਬਜ਼ੁਰਗਾਂ ਦੀਆਂ ਕਬਰਾਂ ਹਨ, ਕਬਰ ਦਾ ਗੁੰਬਦ।

گوراسپ (اسب) *ਗੋਰ ਅਸਪ (ਅਸਬ)* : ਖੱਚਰ, ਅਸਤਰ।

گوراگور *ਗੋਰਾਗੋਰ* : ਜਲਦੀ ਜਲਦੀ, ਬੌਹਤ ਛੇਤੀ।

گورچشم *ਗੋਰਚਸ਼ਮ* : ਇਕ ਪਰਕਾਰ ਦਾ ਰੇਸ਼ਮੀ ਕੱਪੜਾ, ਜਿਸ ਦੀ ਬਣਾਵਟ ਵਿਚ ਗੋਰਖਰ ਦੀ ਅੱਖ ਵਰਗੇ ਨਿਸ਼ਾਨ ਹੁੰਦੇ ਹਨ, ਜਿਵੇਂ ਹਿੰਦੁਸਤਾਨ ਵਿਚ ਬੁਲਬੁਲ-ਚਸ਼ਮ ਕੱਪੜਾ ਹੁੰਦਾ ਹੈ।

گورخانہ *ਗੋਰਖ਼ਾਨਾ,* گورستان *ਗੋਰਿਸਤਾਨ* : ਕਬਰਿਸਤਾਨ।

گورخر *ਗੋਰਖ਼ਰ* : ਜੰਗਲੀ ਗਧਾ।

گوردین *ਗੋਰਦੀਨ* : ਕੰਬਲ, ਭੂਰਾ, ਗੋਦੜੀ।

گورس *ਗੁਰਸ* : ਭੁੱਖ।

گورک *ਗੁਰਕ* : ਧੋਬੀਆਂ ਦਾ ਕੱਪੜੇ ਧੋਣ ਵਾਲਾ ਪੱਥਰ।

گورکان *ਗੋਰਕਾਨ* : (ਗੋਰ ਦੇ ਅਰਥ ਹਨ 'ਐਸ਼ੋ ਇਸ਼ਰਤਾਂ ਅਤੇ 'ਕਾਨ ਜਾਂ ਗਾਨ' ਦੇ ਅਰਥ ਹਨ 'ਯੋਗ' ਭਾਵ ਐਸ਼ ਦੇ ਯੋਗ) ਤੈਮੂਰ ਬਾਦਸ਼ਾਹ ਦੀ ਉਪਾਧੀ, ਹਰ ਵੱਡਾ ਬਾਦਸ਼ਾਹ, ਮੰਗੋਲ ਭਾਸ਼ਾ ਵਿਚ ਗੋਰਕਾਨ ਦੇ ਅਰਥ ਹਨ ਜਵਾਈ, ਦਾਮਾਦ, ਅਮੀਰ ਤੈਮੂਰ ਬੌਹਤ ਸਾਰੇ ਬਾਦਸ਼ਾਹਾਂ ਦਾ ਦਾਮਾਦ ਸੀ, ਇਸ ਲਈ ਏਹ ਉਪਾਧੀ ਉਸ ਨੂੰ ਮਿਲੀ।

گورکانی *ਗੋਰਕਾਨੀ* : ਗੋਰਕਾਨ ਨਾਲ ਸਬੰਧਤ, ਤੈਮੂਰੀ।

گورکن *ਗੋਰ-ਕਨ* : ਕਬਰ-ਪੁੱਟ, ਬਿਜੂ।

گوز *ਗੌਜ਼* : (ਗਵਜ਼ਨ گوزن ਦਾ ਸੰਖਿਪਤ ਰੂਪ) ਬਾਰਾਸਿੰਗਾ।

گوز *ਗੂਜ਼* : ਸਰਕਣ ਵਾਲੀ ਹਵਾ, ਪੱਦ।

گوزبرگنبدافشاندن *ਗੂਜ਼ ਬਰ ਗੁੰਬਦ ਅਫਸ਼ਾਨਦਨ* : ਫ਼ਜ਼ੂਲ ਕੰਮ ਕਰਨਾ।

گوزشتر *ਗੂਜ਼-ਸ਼ੁਤਰ* : ਬੇਹੂਦਾ, ਫ਼ਜ਼ੂਲ।

گوزہ *ਗੋਜ਼ਾ,* گوزغہ *ਗੋਜ਼ਗਾ* : ਪੋਸਤ ਦਾ ਡੋਡਾ, ਕਪਾਹ ਦਾ ਡੋਡਾ, ਰੇਸ਼ਮ ਦਾ ਕੋਯਾ।

گوسالہ *ਗੋਸਾਲਾ* : ਗਾਂ ਦਾ ਇਕ ਸਾਲ ਦਾ ਵੱਛਾ, ਵੱਛਾ।

گوسپند *ਗੋਸਪੰਦ,* گوسفند *ਗੋਸਫੰਦ* : ਭੇਡ, ਬੱਕਰੀ, ਬੱਕਰਾ, ਮੀਢਾ, ਦੁੰਬਾ।

گوش *ਗੋਸ਼* : ਕੰਨ, ਸਰਵਣ; (ਗੋਸ਼ਾ ਦਾ ਸੰਖਿਪਤ ਰੂਪ) ਕੋਣਾ; ਉਡੀਕ; ਸੁਰੱਖਿਆ; ਪਰਬੰਧ, ਹਰ ਸੂਰਜੀ ਮਹੀਨੇ ਦੀ ਚੌਦ੍ਹਵੀਂ ਮਿਤੀ।

گوش بر آوار *ਗੋਸ਼-ਬਰ-ਆਵਾਜ਼,* گوش براہ *ਗੋਸ਼-ਬਰਾਹ,* گوش بدر *ਗੋਸ਼-ਬ-ਦਰ* : ਉਡੀਕ ਕਰਨ ਵਾਲਾ।

گوش تاگوش *ਗੋਸ਼ ਤਾ ਗੋਸ਼* : ਇਕ ਸਿਰੇ ਤੋਂ ਦੂਜੇ ਸਿਰੇ ਤਕ।

گوش داشتن *ਗੋਸ਼ ਦਾਸ਼ਤਨ* : ਧਿਆਨ ਦੇਣਾ।

گوش کردن **ਗੋਸ਼ ਕਰਦਨ** : ਸੁਣਨਾ।

گوش گذار **ਗੋਸ਼-ਗੁਜ਼ਾਰ** : ਸੁਣਾਉਣਾ, ਕੰਨ।

گوش گزاری **ਗੋਸ਼-ਗੁਜ਼ਾਰੀ** : ਸੂਚਨਾ।

گوشمال **ਗੋਸ਼ਮਾਲ,** گوشمالی **ਗੋਸ਼ਮਾਲੀ** : ਕੰਨ ਮਲਣਾ, ਸਜ਼ਾ।

گوش بستر **ਗੋਸ਼-ਬਿਸਤਰ** : ਇਕ ਰਿਵਾਇਤ ਅਨੁਸਾਰ ਸਿਕੰਦਰ ਨੂੰ ਬਾਬਰ ਦੇ ਰਾਹ ਵਿਚ ਇਕ ਅਜੇਹਾ ਆਦਮੀ ਮਿਲਿਆ ਜਿਸ ਦੇ ਇਨੇ ਵੱਡੇ ਵੱਡੇ ਕੰਨ ਸਨ ਕਿ ਓਹ ਇਕ ਕੰਨ ਹੇਠਾਂ ਵਿਛਾਉਂਦਾ ਤੇ ਦੂਜਾ ਉਤੇ ਲੈਂਦਾ, ਉਸ ਨੂੰ ਗੋਸ਼ ਬਿਸਤਰ ਕੈਂਹਦੇ ਹਨ।

گوشت **ਗੋਸ਼ਤ** : ਮਾਸ।

گوشواره **ਗੋਸ਼ਵਾਰਾ** : ਕੰਨ ਦੀ ਵਾਲੀ, ਕੰਨ ਦਾ ਮੋਤੀ, ਦਫ਼ਤਰਾਂ ਵਿਚ ਪੰਨਾ ਜਿਸ ਉਤੇ ਜੋੜ ਲਿਖਿਆ ਜਾਂਦਾ ਹੈ, ਵੇਰਵਾ ਪੱਤਰ, ਸਾਰਨੀ।

گوشوارۂ فلک **ਗੋਸ਼ਵਾਰਾ-ਏ-ਫ਼ਲਕ** : ਏਕਮ ਦਾ ਚੰਦ, ਈਦ ਦਾ ਚੰਦ।

گوشه **ਗੋਸ਼ਾ** : ਨੁੱਕਰ, ਗੁੱਠ, ਏਕਾਂਤ, ਬਟਨ-ਚਾਕ, ਖੂੰਡੀ, ਕੁੰਡੀ, ਕੁੱਖ, ਹੱਥੀ, ਰੁਖ, ਤਰਫ਼।

گوشی **ਗੋਸ਼ੀ** : ਇਕ ਪਰਕਾਰ ਦਾ ਮਸੂਲ ਜੋ ਜਾਨਵਰਾਂ ਦੀ ਸੰਖਿਆ ਤੇ ਲਿਆ ਜਾਂਦਾ ਸੀ।

گوشیار **ਗੋਸ਼ਿਯਾਰ** : ਪਰਸਿੱਧ ਈਰਾਨੀ ਹਕੀਮ ਅਬੁਲਹਸਨ ਦੀ ਉਪਾਧੀ ਜੋ ਬੂਅਲੀਸੀਨਾ ਦਾ ਉਸਤਾਦ ਸੀ।

گوک **ਗੋਕ** : ਛੋਟੀ ਖਾਈ, ਟੋਆ, ਖੱਡ।

گوگ **ਗੋਗ** : ਬਟਨ, ਘੁੰਡੀ, ਕੋਕਾ, ਵੱਛਾ।

گوگرد **ਗੂਗਿਰਦ** : ਗੰਧਕ।

گوگرد سرخ **ਗੂਗਿਰਦ-ਏ-ਸੁਰਖ਼** : ਲਾਲ ਗੰਧਕ, ਅਕਸੀਰ, ਦੁਰਲਭ ਚੀਜ਼।

گول **ਗੌਲ** : ਗੋਦੜੀ, ਖਿੰਥਾ।

گول **ਗੂਲ** : ਮੂਰਖ, ਪਾਗਲ, ਮੂੜ੍ਹ, ਬੇਵਕੂਫ਼, ਫ਼ਰੇਬ, ਮਕਰ, ਹੀਲਾ, ਧੋਖਾ, ਥੋੜੇ ਪਾਣੀ ਵਾਲਾ ਤਲਾ।

گولاج **ਗੋਲਾਜ,** گولانج **ਗੋਲਾਂਜ** : ਇਕ ਪਰਕਾਰ ਦੀ ਮਿਠਿਆਈ।

گولاز **ਗੋਲਾਜ਼** : ਇਕ ਈਰਾਨੀ ਪੈਹਲਵਾਨ ਦਾ ਨਾਮ।

گولخ **ਗੋਲਖ਼,** گولخن **ਗੋਲਖ਼ਨ** : ਭੱਠੀ, ਅੰਗੀਠੀ, ਹਮਾਮ ਦੀ ਭੱਠੀ।

گولنداز **ਗੋਲੰਦਾਜ਼** : ਗੋਲਾ ਸੁੱਟਣ ਵਾਲਾ, ਤੋਪ ਚਲਾਉਣ ਵਾਲਾ, ਤੋਪਚੀ।

گولندازی **ਗੋਲੰਦਾਜ਼ੀ** : ਤੋਪਕਲਾ, ਗੋਲਾਬਾਰੀ।

گوله **ਗੋਲਾ** : ਗੋਲਲਾ, ਗੋਲ ਚੀਜ਼. ਤੋਪ ਦਾ ਗੋਲਾ, ਬੰਦੂਕ ਦੀ ਗੋਲੀ, ਗੇਂਦ, ਕਪਾਹ ਦਾ ਟੀਂਡਾ, ਪੋਸਤ ਦਾ ਡੋਡਾ।

گومست **ਗੋਮਿਸਤ** : ਅੱਗ-ਪੂਜ ਪੈਗ਼ੰਬਰ ਦੀ ਰੱਬੀ ਕਿਤਾਬ ਦਾ ਨਾਮ, ਜਿਸ ਨੂੰ ੭੦ ਊਠ ਚੁੱਕਦੇ ਸਨ।

گون **ਗੂਨ,** گوں **ਗੂੰ** : ਰੰਗ, ਰੰਗਤ, ਵੰਨ, ਰਵਸ਼, ਚਾਲ, ਤਰਜ਼, ਸਿਫ਼ਤ, ਗੁਣ।

گونا **ਗੂਨਾ** : ਰੰਗ, ਗਾਜ਼ਾ, ਵਟਣਾ, ਕਾਇਦਾ, ਕਨੂੰਨ, ਤਰਜ਼।

گوناب **ਗੂਨਾਬ,** : ਸੁਰਖੀ, ਪਾਊਡਰ।

گوناگوں **ਗੂਨਾਗੂੰ** : ਰੰਗਾ-ਰੰਗ, ਭਾਂਤ ਭਾਂਤ, ਰੰਗ ਬਰੰਗਾ।

گونه **ਗੂਨਾ** : ਤੌਰ, ਢੰਗ, ਰੰਗ, ਗਲ੍ਹ, ਕਿਸਮ, ਪਰਕਾਰ, ਜਿਨਸ, ਕਿਸ ਕਦਰ।

گونیا **ਗੂਨਿਯਾ** : ਰਾਜ ਮਿਸਤਰੀਆਂ ਦਾ ਇਕ ਸੰਦ, ਗੁਣੀਆ।

گوهر **ਗੌਹਰ** : ਮੋਤੀ, ਜੌਹਰ, ਲਾਲ, ਆਦਿ, ਕੀਮਤੀ ਪੱਥਰ, ਤਲਵਾਰ ਦਾ ਜੌਹਰ; ਅਕਲ, ਗੁਣ, ਸਿਫ਼ਤ, ਅਸਲ, ਅੰਸ਼, ਗੁਪਤ, ਭੇਦ, ਛੁੱਪਿਆ ਹੋਇਆ ਗੁਣ।

گوهر آدم **ਗੌਹਰ-ਏ-ਆਦਮ** : ਆਦਮੀ ਦਾ ਅਸਲਾ, ਮਿੱਟੀ, ਆਦਮ ਦਾ ਪੁੱਤਰ।

گوهر آگین **ਗੌਹਰ-ਆਗੀਨ** : ਜੜਾਊ, ਓਹ ਚੀਜ਼ ਜਿਸ ਵਿਚ ਮੋਤੀ ਜੜੇ ਹੋਣ; ਪੈਹਲਵਾਨ, ਬਹਾਦਰ।

گوهر افشانی **ਗੌਹਰ-ਅਫ਼ਸ਼ਾਨੀ** :

ਮੋਤੀਆਂ ਦੀ ਵਰਖਾਂ, ਚੰਗੇ ਸ਼ਬਦ ਕੈਹਣਾ।

گوهربار ***ਗੌਹਰ ਬਾਰ*** : ਮੋਤੀ ਵਰਸਾਉਣ ਵਾਲਾ, ਸਖੀ, ਦਾਨੀ, ਨਸੀਹਤ ਕਰਨ ਵਾਲਾ, ਉਪਦੇਸ਼ਕ।

گوهرباری ***ਗੌਹਰ ਬਾਰੀ*** : ਮੋਤੀਆਂ ਦੀ ਸੋਟ, ਉਦਾਰਤਾ, ਚੰਗੇ ਸ਼ਬਦ ਕੈਹਣਾ।

گوهر پسند ***ਗੌਹਰ-ਪਸੰਦ*** : ਕਦਰਦਾਨ।

گوهری ***ਗੌਹਰੀ*** : ਜੌਹਰੀ, ਜ਼ਾਤੀ, ਜ਼ਾਤ ਸਬੰਧੀ, ਚਮਕੀਲੀ ਤੇ ਸਾਫ਼ ਚੀਜ਼।

گویا ***ਗੋਯਾ*** : ਬੋਲਣ ਵਾਲਾ, ਕੈਹਣ ਵਾਲਾ, ਵਕਤਾ, ਜ਼ਬਾਨ, ਜੀਭ; ਸੰਭਵ ਹੈ।

گویائی ***ਗੋਯਾਈ*** : ਬੋਲਣ ਦੀ ਸ਼ਕਤੀ।

گوی ***ਗੂਯ*** : ਗੇਂਦ, ਗੋਲੀ, ਹਰ ਗੋਲ ਸ਼ੈ, ਘੁੰਡੀ।

گوی‌باز ***ਗੂਯਬਾਜ਼*** : ਗੇਂਦ ਖੇਡਣ ਵਾਲਾ, ਬੱਲੇਬਾਜ਼, ਬਾਜ਼ੀਗਰ ਜੋ ਕਈ ਗੇਂਦਾਂ ਨੂੰ ਹਵਾ ਵਿਚ ਉਛਾਲ ਕੇ ਓਹਨਾਂ ਨੂੰ ਵਾਰੀ ਵਾਰੀ ਫੜਦਾ ਹੈ।

گوی‌بردن ***ਗੂਯ ਬੁਰਦਨ*** : ਬਾਜ਼ੀ ਲੈ ਜਾਣਾ।

گوئ‌زار, گوئ‌زرین ***ਗੂਯ-ਏ-ਜ਼ਾਰ, ਗੂਯ-ਏ-ਜ਼ਰੀਨ*** : ਸੂਰਜ।

گوئ‌سیم/سیمین ***ਗੂਯ-ਏ-ਸੀਮ/ਸੀਮੀਨ*** : ਚੰਦ।

گویسه ***ਗਵੀਸਾ*** : ਦੁੱਧ ਦਹੀਂ ਦਾ ਬਰਤਨ, ਬੱਲ੍ਹਣਾ, ਦੋਹਣਾ।

گوینده ***ਗੋਇੰਦਾ, ਗੋਯੰਦਾ*** : ਕੈਹਣ ਵਾਲਾ, ਬੋਲਣ ਵਾਲਾ, ਵਕਤਾ, ਕਵਾਲ, ਰਾਗੀ; ਜ਼ਬਾਨ, ਜੀਭ, ਪੁੱਛਣ ਵਾਲਾ, ਸਵਾਲੀ।

گه ***ਗਹ*** : (ਗਾਹ گاه ਦਾ ਸੰਖਿਪਤ ਰੂਪ) ਸਥਾਨ, ਵਕਤ, ਸ਼ਤਾਬੀ, ਛੋਟਾ, ਸਵੇਰ ਵੇਲਾ, ਸੁਨਿਆਰਾਂ ਦੀ ਕੁਠਾਲੀ।

گهان ***ਗਿਹਾਨ***, گیهان ***ਗੈਹਾਨ*** : ਸੰਸਾਰ।

گهر ***ਗੁਹਰ*** : (ਗੌਹਰ گوهر ਦਾ ਸੰਖਿਪਤ ਰੂਪ) ਮੋਤੀ, ਜੌਹਰ।

گهربار ***ਗੁਹਰ-ਬਾਰ*** : ਵੇਖੋ ਗੌਹਰ ਬਾਰ।

گهرباری ***ਗੁਹਰਬਾਰੀ*** : ਵੇਖੋ ਗੌਹਰਬਾਰੀ।

گهگیر ***ਗਹਗੀਰ*** : ਤੇਜ਼ ਘੋੜਾ, ਅੱਖੜ ਘੋੜਾ।

گهواره ***ਗਹਵਾਰਾ*** : ਹੰਡੋਲਾ, ਝੂਲਾ।

گهوارهٔ‌فنا ***ਗਹਵਾਰਾ-ਏ-ਫ਼ਨਾ*** : ਜਹਾਨ।

گهی ***ਗਹੇ*** : (ਗਾਹੇ گاهی ਦਾ ਸੰਖਿਪਤ ਰੂਪ) ਕਦੀ, ਕਦੀ ਕਦਾਈਂ।

گیاه ***ਗਿਯਾਹ*** : ਹਰਾ ਘਾਹ, ਘਾਹ।

گیتی ***ਗੀਤੀ*** : ਸੰਸਾਰ; ਧਰਤੀ; ਇਕ ਫੁੱਲ ਦਾ ਨਾਮ।

گیتی‌آفرین ***ਗੀਤੀ-ਆਫ਼ਰੀਨ*** : ਦੁਨੀਆ ਦਾ ਰਚਣ ਵਾਲਾ, ਮਾਲਕ, ਪ੍ਰਭੂ।

گیتی‌بان ***ਗੀਤੀ-ਬਾਨ*** : ਦੁਨੀਆ ਦਾ ਰਾਖਾ।

گیتی‌پرور ***ਗੀਤੀ-ਪਰਵਰ*** : ਦੁਨੀਆ ਦਾ ਪਰਤਪਾਲਕ।

گیتی‌خرام ***ਗੀਤੀ-ਖ਼ਿਰਾਮ*** : ਸੈਲਾਨੀ; ਸੂਰਜ; ਸਿੰਕਦਰ ਮਹਾਨ; ਘੋੜਾ।

گیتی‌فروز ***ਗੀਤੀ-ਫ਼ਰੋਜ਼*** : ਦੁਨੀਆ ਨੂੰ ਰੋਸ਼ਨ ਕਰਨ ਵਾਲਾ, ਸੂਰਜ।

گیتی‌نورد ***ਗੀਤੀ-ਨਵਰਦ*** : ਦੁਨੀਆ ਕੱਛਣ ਵਾਲਾ।

گیدی ***ਗੀਦੀ*** : ਮੂਰਖ, ਬੇਵਕੂਫ਼, ਕਾਇਰ, ਬੇਸ਼ਰਮ, ਬੇਗੈਰਤ, ਨਿਪੁੰਸਕ।

گیرا ***ਗੀਰਾ*** : ਫੜਨ ਵਾਲਾ, ਫ਼ਰਜ਼ ਕਰਨ ਵਾਲਾ।

گیروبدار ***ਗੀਰ-ਉ-ਬ-ਦਾਰ*** : ਜੰਗ, ਲੜਾਈ, ਪਕੜ ਧਕੜ।

گیرودار ***ਗੀਰ-ਉ-ਦਾਰ*** : ਹਕੂਮਤ, ਰਾਜ।

**گیره** ***ਗੀਰਾ*** : ਫਲ ਰਖਣ ਦੀ ਟੋਕਰੀ, ਲੋਹੇ ਦਾ ਸ਼ਿਕੰਜਾ।

**گیس** ***ਗੀਸ/ਗੇਸ*** : ਕੇਸ, ਸਿਰ ਦੇ ਦੋਹਾਂ ਪਾਸੇ ਲੰਮਕੇ ਹੋਏ ਵਾਲ, ਲਿਟਾਂ।

**گیس بند** ***ਗੇਸ ਬੰਦ*** : ਸਿਰ ਦਾ ਪਟਕਾ।

**گیسو** ***ਗੇਸੂ/ਗੀਸੂ*** : ਸਿਰ ਦੇ ਦੋਹਾਂ ਪਾਸੇ ਲਮਕਦੇ ਵਾਲ, ਲਿਟ, ਜ਼ੁਲਫ਼।

**گیسوان** ***ਗੇਸੂਵਾਨ*** : (ਗੇਸੂ **گیسو** ਦਾ ਬੌਹਵਚਨ) ਜ਼ੁਲਫ਼ਾਂ।

**گیسوبریده** ***ਗੇਸੂ ਬੁਰੀਦਾ*** : ਜਿਸ ਦੇ ਵਾਲ ਕੱਟੇ ਹੋਏ ਹੋਣ, ਬੇਸ਼ਰਮ ਔਰਤ, ਫ਼ਾਹਸ਼ਾ।

**گیسودار** ***ਗੇਸੂਦਾਰ*** : ਲੜਕਾ, ਲੌਂਡਾ, ਗ਼ੁਲਾਮ, ਸ਼ੈਹਜ਼ਾਦਾ, ਪੀਰਜ਼ਾਦੀ, ਦੁਮਦਾਰ ਤਾਰਾ, ਬੋਦੀ ਵਾਲਾ ਤਾਰਾ।

**گیسودراز** ***ਗੇਸੂ-ਦਰਾਜ਼*** : ਇਕ ਸੂਫ਼ੀ ਫ਼ਕੀਰ ਦਾ ਨਾਮ, ਜਟਾਧਾਰੀ, ਲੰਮੇ ਵਾਲਾਂ ਵਾਲਾ।

**گیلاس** ***ਗੀਲਾਸ*** : ਕਸ਼ਮੀਰ ਦਾ ਪਰਸਿੱਧ ਮੇਵਾ, ਕੂਜ਼ਾ, ਗਲਾਸ।

**گیل/گیلان** ***ਗੀਲ/ਗੀਲਾਨ*** : ਜੀਲਾਨ, ਈਰਾਨ ਦੇ ਇਕ ਸੂਬੇ ਦਾ ਨਾਮ, ਬਗ਼ਦਾਦ ਦੇ ਨੇੜੇ ਇਕ ਪਿੰਡ ਦਾ ਨਾਮ।

**گیلانی** ***ਗੀਲਾਨੀ*** : ਗੀਲਾਨ ਦਾ ਰੈਹਣ ਵਾਲਾ।

**گیلی** ***ਗੀਲੀ*** : ਗੀਲ ਨਾਲ ਸਬੰਧਤ, ਚੰਗਾ ਘੋੜਾ; ਤੁਰਕਾਂ ਦੀ ਇਕ ਕੌਮ।

**گینه** ***ਗੀਨਾ*** : (ਆਬਗੀਨਾ **آبگینه** ਦਾ ਸੰਖਿਪਤ ਰੂਪ) ਸ਼ੀਸ਼ਾ।

**گیو** ***ਗਿਊ*** : ਜੰਗੀ ਬਹਾਦਰ, ਈਰਾਨੀ ਪੈਹਲਵਾਨ ਗੌਦਰਜ਼ ਦੇ ਪੁਤਰ ਦਾ ਨਾਮ।

**گیو** ***ਗਯੂ*** : ਬੋਲਣ ਵਾਲਾ, ਜ਼ਬਾਨ, ਜੀਭ।

**گیور** ***ਗੀਵਰ*** : ਕਿੱਸਾ ਕੈਹਣ ਵਾਲਾ, ਇਤਹਾਸਕਾਰ।

**گیوگان** ***ਗੇਵਗਾਨ*** : ਇਕ ਈਰਾਨੀ ਪੈਹਲਵਾਨ ਦਾ ਨਾਮ ਜੋ ਕਰਾਜ਼ਾਹ ਦਾ ਪਿਤਾ ਸੀ।

**گیومرث** ***ਗਯੂਮਰਸ*** : ਕਯੂਮਰਸ, ਈਰਾਨ ਦਾ ਪੈਹਲਾ ਬਾਦਸ਼ਾਹ, ਖ਼ਾਵਰਾਂ ਬਾਦਸ਼ਾਹ ਦਾ ਨਾਮ ਜੋ ਕੈਖ਼ੁਸਰੋ ਨਾਲ ਲੜਿਆ ਸੀ।

**گیو** ***ਗੇਵਾ*** : ਇਕ ਪਰਕਾਰ ਦੀ ਊਨੀ ਜਾਂ ਸੂਤੀ ਜੁੱਤੀ ਜੋ ਦੌੜ ਜਿਤਣ ਵਾਲੇ ਪੈਹਨਦੇ ਹਨ।

**گیه** ***ਗਿਯਹ*** : (ਗਿਯਾਹ **گیاه** ਦਾ ਸੰਖਿਪਤ ਰੂਪ) ਘਾਹ, ਘਾਸ।

**گیهان** ***ਗੈਹਾਨ*** : ਜਹਾਨ, ਸੰਸਾਰ।

**گیهان خدیو** ***ਗੈਹਾਨ-ਖ਼ਿਦੇਵ*** : ਵਿਸ਼ਵ-ਸਮਰਾਟ।

**گیهان منش** ***ਗੈਹਾਨ-ਮਨਿਸ਼*** : ਜਹਾਨ ਦੀ ਬੁੱਧੀ ਤੇ ਸਿਆਣਪ ਵਾਲਾ, ਪ੍ਰਭੂ।

# ل(ਲਾਮ)

ل **ਲਾਮ** : ਫ਼ਾਰਸੀ ਵਰਨਮਾਲਾ ਦਾ ਸਤਾਈਵਾਂ ਅਤੇ ਅਰਬੀ ਲਿਪੀ ਦਾ ਤੇਈਵਾਂ ਅੱਖਰ, ਅਬਜਦ ਅਨੁਸਾਰ ਇਸ ਦੇ ਤੀਹ (੩੦) ਅੰਕ ਨਿਸ਼ਚਤ ਹਨ।

لا **ਲਾ** : ਫੜ੍ਹ, ਸ਼ੇਖ਼ੀ, ਕੈਂਚੀ, ਪਰਦਾ, ਤੈਹ, ਬੇਹੂਦਾ ਬਕਣ ਵਾਲਾ, ਬਕਵਾਸੀ।

لابرلا **ਲਾ-ਬਰ-ਲਾ** : ਤੈਹ ਉਤੇ ਤੈਹ, ਇਕ ਪਰਕਾਰ ਦਾ ਹਲਵਾ।

لا **ਲਾ** : ਨਾਂਹਵਾਚੀ ਸ਼ਬਦ, ਨਹੀਂ, ਬਿਨਾ, ਬਗ਼ੈਰ, ਵਰਜਣਾ।

لاابالی **ਲਾਉਬਾਲੀ** : ਬੇਪਰਵਾਹ, ਨਿਡਰ, ਨਿੱਝਕ।

لابد **ਲਾਬੁਦ,** لابدی **ਲਾਬੁਦੀ** : ਬੇਸ਼ੱਕ, ਯਕੀਨੀ ਤੋਰ 'ਤੇ, ਜ਼ਰੂਰੀ, ਯਕੀਨੀ।

لاجرم **ਲਾਜਰਮ** : ਬੇਸ਼ੱਕ, ਯਕੀਨੀ ਤੋਰ 'ਤੇ, ਲਾ ਇਲਾਜ, ਜ਼ਰੂਰੀ, ਅੱਵਸ਼ਕ।

لاحول **ਲਾਹੌਲ** : ਨਹੀਂ ਹੈ ਤਾਕਤ, ਬੇਜ਼ਾਰੀ ਤੇ ਘਿਰਨਾ ਦਾ ਸ਼ਬਦ।

لاحول ولاقوۃالاباللّٰہ **ਲਾਹੌਲ ਵੱਲਾ ਕੁੱਵਤ ਇੱਲਾ ਬਿੱਲਾ** : ਕਿਸੇ ਨੂੰ ਕੋਈ ਤਾਕਤ ਨਹੀਂ ਪਰ ਅੱਲਾਹ ਨੂੰ ਤਾਕਤ ਹਾਸਲ ਹੈ।

لادوا **ਲਾਦਵਾ** : ਲਾਇਲਾਜ।

لاریب **ਲਾਰੇਬ** : ਬੇਸ਼ਕ, ਸ਼ਕ-ਰੈਹਤ, ਬੇਸੁਬ੍ਹਾ, ਯਕੀਨੀ ਤੌਰ 'ਤੇ।

لاریب فیہ **ਲਾ ਰੇਬ ਫ਼ੀਹ** : ਇਸ ਵਿਚ ਕੋਈ ਸ਼ੱਕ ਨਹੀਂ।

لاشئی **ਲਾ-ਸ਼ੈ** : ਕੁਝ ਨਹੀਂ, ਨੇਸਤ।

لاونعم **ਲਾ-ਓ-ਨਅਮ** : ਨਹੀਂ ਤੇ ਹਾਂ।

لایزال **ਲਾ-ਯਜ਼ਾਲ** : ਜਿਸ ਨੂੰ ਜ਼ਵਾਲ ਨਹੀਂ ਹੋਵੇਗਾ, ਲਾਜ਼ਵਾਲ, ਸਦੀਵੀ, ਅਮਿਟ, ਅਟੱਲ।

لایعنی **ਲਾ-ਯਅਨੀ** : ਲਗਵ, ਬੇਹੂਦਾ, ਬੇਫ਼ਾਇਦਾ।

لایموت **ਲਾ ਯਮੂਤ** : ਜਿਸ ਨੂੰ ਮੌਤ ਨਾ ਹੋਵੇ, ਅਮਰ, ਇਤਨਾ ਖਾਣਾ ਜੋ ਜ਼ਿੰਦਗੀ ਰੱਖਣ ਲਈ ਕਾਫ਼ੀ ਹੋਵੇ।

لاب **ਲਾਬ** : ਸੂਰਜ।

لاب **ਲਾਬ** : ਹਜ਼ਰਤ ਇਦਰੀਸ ਦੇ ਪਿਤਾ ਦਾ ਨਾਮ।

لاب **ਲਾਬ** : ਅਸਤਰਲਾਬ ਦੇ ਮੂਜਦ (ਈਜਾਦ ਕਰਨ ਵਾਲਾ) ਦਾ ਨਾਮ।

لاب **ਲਾਬ** : (ਲਾਬਾ لابہ ਦਾ ਬੌਹਵਚਨ) ਚਾਪਲੂਸੀ, ਖ਼ੁਸ਼ਾਮਦ, ਨਿਮਰਤਾ, ਫ਼ਰੇਬ, ਕਾਲਾ ਪਹਾੜ।

لابہ **ਲਾਬਾ** : ਖ਼ੁਸ਼ਾਮਦ, ਚਾਪਲੂਸੀ, ਨਿਮਰਤਾ; ਇੱਛਾ; ਦਸ਼ਾ; ਫ਼ਰੇਬ; ਕਾਲਾ ਪਹਾੜ।

لات **ਲਾਤ** : ਇਕ ਬੁੱਤ ਦਾ ਨਾਮ ਜਿਸ ਨੂੰ ਹਜ਼ਰਤ ਸ਼ੁਐਬ ਦੀ ਕੌਮ ਪੂਜਦੀ ਸੀ।

لاتو **ਲਾਟੂ** : ਲਾਟੂ ਜਿਸ ਨੂੰ ਬੱਚੇ ਘੁਮਾਉਂਦੇ ਹਨ, ਪੌੜੀ।

لاج **ਲਾਜ** : ਨੰਗਾ; ਵੱਢੀ; ਕੁੱਤੀ।

لاجورد **ਲਾਜਵਰਦ** : ਨੀਲੇ ਰੰਗ ਦਾ ਇਕ ਪੱਥਰ ਜਿਸ ਦੇ ਨਗੀਨੇ ਬਣਦੇ ਹਨ।

لاجوردی **ਲਾਜਵਰਦੀ** : ਨੀਲਾ, ਨੀਲਾ ਰੰਗ।

لاجورد ی بساط ***ਲਾਜਵਰਦੀ ਬਿਸਾਤ*** : ***ਅਕਾਸ਼।***

لاچ ***ਲਾਚ*** : ਠੱਠਾ, ਮਖੌਲ।

لاچی ***ਲਾਚੀ*** : ਇਲਾਚੀ।

لاچین ***ਲਾਚੀਨ*** : ਸ਼ਿਕਾਰੀ ਲਿਬਾਸ, ਤੁਰਕਾਂ ਦੇ ਇਕ ਕਬੀਲੇ ਦਾ ਨਾਮ ਜਿਸ ਵਿਚੋ ਹਜ਼ਰਤ ਅਮੀਰ ਖ਼ੁਸਰੋ ਸੀ।

لاحق ***ਲਾਹਕ,*** لاحقه ***ਲਾਹਕਾ*** : ਪਿੱਛੋਂ ਆ ਕੇ ਮਿਲਣ ਵਾਲਾ, ਚੰਬੜਿਆ ਹੋਇਆ, ਕਿਸੇ ਦੇ ਪਿੱਛੇ ਲੱਗਿਆ ਹੋਇਆ।

لاد ***ਲਾਦ*** : ਕੰਧ, ਕੰਧ ਦਾ ਰਦਾ, ਕੰਧ ਦੀ ਨੀਂਹ; ਇਕ ਪਰਕਾਰ ਦਾ ਜ਼ਰੀਦਾਰ ਕੱਪੜਾ; ਇਕ ਪਰਕਾਰ ਦਾ ਇਤਰ; ਫੁੱਲ; ਅਬਾਦੀ; ਹਰ ਚੀਜ਼ ਦੀ ਅਸਲ; ਸਬੱਬ, ਕਾਰਨ।

لادن ***ਲਾਦਨ*** : ਇਕ ਖ਼ੁਸ਼ਬੂ, ਅੰਬੀਰ।

لادنه ***ਲਾਦਨਾ*** : ਰੱਸੀ ਵੱਟਣ ਵਾਲਾ, ਵਾਣ, ਸਣ।

لاده ***ਲਾਦਾ*** : ਬੇਵਕੂਫ਼।

لارجان ***ਲਾਰਜਾਨ*** : ਤਬਰਿਸਤਾਨ ਦੇ ਇਕ ਪਹਾੜ ਦਾ ਨਾਮ।

لارستان ***ਲਾਰਿਸਤਾਨ*** : ਈਰਾਨ ਦੇ ਇਕ ਪਰਾਂਤ ਦਾ ਨਾਮ।

لازم ***ਲਾਜ਼ਿਮ*** : ਨਾਲ ਲੱਗਿਆ ਹੋਇਆ, ਚੰਬੜਿਆ ਹੋਇਆ; ਜ਼ਰੂਰ, ਓਹ ਕਿਰਿਆ ਜੋ ਕੇਵਲ ਕਰਤਾ ਨੂੰ ਚਾਹੇ, ਕਰਮ ਨੂੰ ਨਾ ਚਾਹੇ।

لازم ملزوم ***ਲਾਜ਼ਿਮ ਮਲਜ਼ੂਮ*** : ਇਕ ਦੂਜੇ ਸਬੰਧੀ, ਇਕ ਦੂਜੇ ਨਾਲ ਸਬੰਧਤ; ਜ਼ਰੂਰ।

لازمه ***ਲਾਜ਼ਿਮਾ*** : ਜ਼ਰੂਰੀ ਸਮਾਨ, ਲੋੜੀਂਦਾ ਅਸਬਾਬ, ਜ਼ਰੂਰਤ।

لازمی ***ਲਾਜ਼ਿਮੀ*** : ਲਾਜ਼ਿਮ ਨਾਲ ਸਬੰਧਤ; ਜ਼ਰੂਰੀ।

لاس ***ਲਾਸ*** : ਸਾਫ਼ ਨਾ ਕੀਤਾ ਹੋਇਆ ਰੇਸ਼ਮ, ਖ਼ਰਾਬ ਰੇਸ਼ਮ, ਕੁੱਤੀ, ਗੁੱਦੜ।

لاش ***ਲਾਸ਼*** : ਲਾਸ਼, ਮੁਰਦਾ।

لاش ***ਲਾਸ਼*** : ਲੁੱਟ, ਲੁੱਟਮਾਰ, ਤੁੱਛ ਸ਼ੈ, ਥੋੜਾ, ਥੋੜਾ ਕੁ।

لاشه ***ਲਾਸ਼ਾ*** : ਕਮਜ਼ੋਰ ਖੋਤਾ, ਮਰੀਅਲ ਘੋੜਾ, ਮਾੜਾ, ਲਾਸ਼।

لاطن ***ਲਾਤਿਨ,*** لاطینی ***ਲਾਤੀਨੀ*** : ਇਕ ਪਰਾਚੀਨ ਕਲਾਸਕੀ ਰੂਮੀ ਜ਼ਬਾਨ।

لاغر ***ਲਾਗ਼ਰ*** : ਕਮਜ਼ੋਰ, ਦੁਬਲਾ ਪਤਲਾ, ਬਰੀਕ।

لاغری ***ਲਾਗ਼ਰੀ*** : ਕਮਜ਼ੋਰੀ, ਦੁਬਲਾਪਣ।

لاف ***ਲਾਫ਼*** : ਡੀਂਗ, ਸ਼ੇਖੀ, ਫੜ੍ਹ।

لاف زدن ***ਲਾਫ਼ਜ਼ਦਨ*** : ਡੀਂਗਾਂ ਮਾਰਨਾ, ਫੜ੍ਹਾਂ ਮਾਰਨ ਵਾਲਾ।

لاف زن ***ਲਾਫ਼-ਜ਼ਨ*** : ਡੀਂਗਾਂ ਮਾਰਨ ਵਾਲਾ, ਸੇਖ਼ੀਖੋਰਾ।

لاف زنی ***ਲਾਫ਼-ਜ਼ਨੀ*** : ਸ਼ੇਖੀ ਮਾਰਨਾ, ਫੜ੍ਹ, ਮਾਰਨਾ।

لاف وگزاف ***ਲਾਫ਼-ਓ-ਗਜ਼ਾਫ਼*** : ਸ਼ੇਖੀ, ਫੜ੍ਹ, ਡੀਂਗ, ਗੱਪ।

لاک ***ਲਾਕ*** : ਲੱਕੜ ਦਾ ਪਿਆਲਾ, ਮੋਹਰ ਲਾਉਣ ਵਾਲੀ ਲਾਖ।

لاکپشت ***ਲਾਕ ਪੁਸ਼ਤ*** : ਕੱਛੂ ਕੁੰਮਾ।

لاکن ***ਲਾਕਿਨ*** : ਲੇਕਨ, ਪਰ, ਮਗਰ।

لال ***ਲਾਲ*** : ਗੁੰਗਾ।

لال ***ਲਾਲ*** : (ਅਰਬੀ ਲਅਲ لعل) ਇਕ ਕੀਮਤੀ ਪੱਥਰ, ਲਾਲ ਰੰਗ।

لآلی ***ਲਆਲੀ*** : (ਲੂਲੂ لولو ਦਾ ਬੌਹਵਚਨ) ਬੌਹਤ ਸਾਰੇ ਮੋਤੀ।

لالا ***ਲਾਲਾ*** : ਨੌਕਰ, ਸੇਵਕ, ਗ਼ੁਲਾਮ; ਚਮਕਦਾਰ, ਰੌਸ਼ਨ; ਇਕ ਪਰਕਾਰ ਦਾ ਘਾਹ; ਲੋਰੀ।

لالاسرای ***ਲਾਲਾ ਸਰਾਯ*** : ਵੇਖੋ ਖ਼੍ਵਾਜਾ ਸਰਾਂ।

لالایان ***ਲਾਲਾਯਾਨ*** : (ਲਾਲਾ لالا ਦਾ ਬੌਹਵਚਨ) ਨੌਕਰ, ਸੇਵਕ, ਗ਼ੁਲਾਮ।

لائس ***ਲਾਇਸ*** : ਇਕ ਪਰਕਾਰ ਦਾ ਲਾਲ ਰੇਸ਼ਮੀ ਕਪੜਾ।

**لالک** ***ਲਾਲਿਕ,*** **لالکا** ***ਲਾਲਿਕਾ*** : ਤਾਜ, ਮੁਕਟ; ਮੁਰਗੇ ਦੀ ਕਲਗੀ; ਜੁੱਤੀ।

**لالنگ** ***ਲ਼ਾਲੰਗ*** : ਬਚਿਆ ਖੁਚਿਆ ਖਾਣਾ, ਜੂਠ; ਰੋਟੀ ਦਾ ਟੁਕੜਾ, ਭਿਖਿਆ ਦੀ ਰੋਟੀ ਦਾ ਚੱਪਾ।

**لالہ** ***ਲਾਲਾ*** : ਇਕ ਪਰਕਾਰ ਦਾ ਲਾਲ ਰੰਗ ਦਾ ਫੁੱਲ ਜੋ ਅੰਦਰੋਂ ਕਾਲਾ ਹੁੰਦਾ ਹੈ; ਪੋਸਤ ਦਾ ਫੁੱਲ; ਫ਼ਾਨੂਸ, ਲਾਲਟੈਣ; ਬੱਚਿਆਂ ਦਾ ਉਸਤਾਦ।

**لالہ برگ** ***ਲਾਲਾ-ਬਰਗ*** : ਪੋਸਤ ਦੇ ਫੁੱਲ ਦੀ ਪੱਤੀ; ਮਸ਼ੂਕ ਦੀ ਗੱਲ੍ਹ।

**لالہ رخ** ***ਲਾਲਾ-ਰੁਖ਼,*** **لالہ رخسار** ***ਲਾਲਾਰੁਖ਼ਸਾਰ,*** **لالہ عذار** ***ਲਾਲਾ-ਇਜ਼ਾਰ,*** **لالہ لب** ***ਲਾਲਾ-ਲਬ*** : ਮਸ਼ੂਕ, ਮੈਹਬੂਬ।

**لالۂ طور** ***ਲਾਲਾ-ਏ-ਤੂਰ*** : ਅੱਗ, ਤੂਰ ਪਹਾੜ ਦੀ ਅੱਗ।

**لالۂ فرشی** ***ਲਾਲਾ-ਏ-ਫ਼ਰਸ਼ੀ*** : ਫ਼ਰਸ਼ੀ ਫ਼ਾਨੂਸ ਜਾਂ ਲਾਲਟੈਣ।

**لالہ سار** ***ਲਾਲਾ ਸਾਰ*** : ਇਕ ਸੁਰੀਲੀ ਅਵਾਜ਼ ਵਾਲਾ ਪੰਛੀ।

**لام** ***ਲਾਮ*** : ਫ਼ਕੀਰਾਂ ਦੀ ਗੋਦੜੀ; ਫ਼ਕੀਰਾਂ ਦੀ ਨਮਦੇ ਦੀ ਟੋਪੀ, ਸਜਾਵਟ; ਗੈਹਣੇ; ਡੀਂਗ, ਫੜ੍ਹ; ਫਲਦਾਰ ਰੁਖ; ਪੀਲੇ ਰੰਗ ਦਾ ਊਠ; ਸਰੀਰ, ਝੁਕਿਆ ਹੋਇਆ, ਟੇਢਾ, ਜ਼ੁਲਫ਼, ਕੋਈ ਭੀ ਵਲਦਾਰ ਸ਼ੈ, ਲੋਹੇ ਦੀਆਂ ਜ਼ੰਜੀਰਾਂ ਦਾ ਸੰਜੋਅ; ਮੁਲਾਮਤ ਦਾ ਕੰਮ।

**لاما** ***ਲਾਮਾ*** : ਇਕ ਜੰਗਲੀ ਪਸ਼ੂ ਦਾ ਨਾਮ, ਜੋ ਮੱਝ ਤੇ ਊਠ ਦੇ ਮੇਲ ਨਾਲ ਹੁੰਦਾ ਹੈ; ਧਾਰਮਕ ਆਗੂ; ਚੀਨੀ (ਚੀਨ ਮੁਲਕ ਦਾ)।

**لامان** ***ਲਾਮਾਨ*** : ਬੌਹਤਾਤ, ਫ਼ਰੇਬ, ਝੂਠ, ਟੋਆ, ਖੱਡਾ, ਰੋਟੀ।

**لامانی** ***ਲਾਮਾਨੀ*** : ਬਕਵਾਸੀ, ਗੱਪੀ; ਝੂਠਾ, ਫ਼ਰੇਬੀ; ਚਾਪਲੂਸ, ਸ਼ੇਖ਼ੀਖੋਰਾ।

**لامخ** ***ਲਾਮਿਖ਼*** : ਹਜ਼ਰਤ ਨੂਹ ਦੇ ਬਾਪ ਦਾ ਨਾਮ।

**لامس** ***ਲਾਮਿਸ*** : ਛੂਹਣ ਵਾਲਾ।

**لامسہ** ***ਲਾਮਿਸਾ*** : ਸਪਰਸ਼ ਦੀ ਸ਼ਕਤੀ।

**لامع** ***ਲਾਮਿਅ,*** **لامعہ** ***ਲਾਮਿਆ*** : ਚਮਕਦਾਰ, ਰੌਸ਼ਨ।

**لان** ***ਲਾਨ*** : ਬੇਵਫ਼ਾਈ; ਥਾਂ, ਟੋਆ, ਖੱਡਾ; ਪਹਾੜੀਆਂ ਵਾਲੀ ਥਾਂ, ਇਕ ਪਹਾੜ ਦਾ ਨਾਮ।

**لانہ** ***ਲਾਨਾ*** : ਪੰਛੀਆਂ ਦਾ ਆਲ੍ਹਣਾ, ਧਮੂੜੀਆਂ ਦਾ ਛੱਤਾ; ਜੰਗਲੀ ਜਾਨਵਰਾਂ ਦਾ ਘੁਰਨਾ; ਮੁਰਗੀਆਂ ਦਾ ਦੜਬਾ; ਪਿੰਜਰਾ; ਬੇਗ਼ੈਰਤ; ਸੁਸਤ; ਨਕਾਰਾ; ਪਾਟਾ ਪੁਰਾਣਾ।

**لاو** ***ਲਾਵ*** : ਚਿੱਟੀ ਮਿੱਟੀ ਜਿਸ ਨੂੰ ਘਰ ਦੀਆਂ ਕੰਧਾਂ 'ਤੇ ਫੇਰਦੇ ਹਨ।

**لاوہ** ***ਲਾਵਾ*** : ਗੁੱਲੀ ਡੰਡਾ; ਧੋਖਾ, ਫ਼ਰੇਬ; ਖ਼ੁਸ਼ਾਮਦ।

**لاہوت** ***ਲਾਹੂਤ*** : 'ਸਲੂਕ' ਦਾ ਓਹ ਸਥਾਨ ਜਿਥੇ ਸੂਫ਼ੀ ਸਾਧਕ 'ਫ਼ਨਾ ਫਿੱਲਾ ਦਾ ਦਰਜਾ' ਪਰਾਪਤ ਕਰਦਾ ਹੈ।

**لاہور** ***ਲਾਹੌਰ*** : ਪੰਜਾਬ ਪਰਾਂਤ ਦੀ ਰਾਜਧਾਨੀ ਜੋ ਪਾਕਿਸਤਾਨ ਵਿਚ ਹੈ; ਏਹ ਬੌਹਤ ਪੁਰਾਣਾ ਤੇ ਪਰਸਿਧ ਸ਼ੈਹਰ ਹੈ ਅਤੇ ਰਾਵੀ ਨਦੀ ਦੇ ਕੰਢੇ ਤੇ ਸਥਿਤ ਹੈ।

**لاہورہ** ***ਲਾਹੂਰਾ*** : ਫ਼ਾੜੀ, ਖ਼ਰਬੂਜ਼ੇ ਜਾਂ ਤਰਬੂਜ਼ ਦੀ ਫਾਕ ।

**لای** ***ਲਾਯ*** : ਕਾਗਜ਼ ਦਾ ਤਾ; ਕੱਪੜੇ ਦਾ ਥਾਨ; ਕਾਲੀ ਮਿੱਟੀ, ਚਿੱਕੜ; ਮੀਂਹ; ਪਹਾੜ ਦਾ ਦੱਰਾ; ਇਕ ਪਰਕਾਰ ਦਾ ਰੇਸ਼ਮੀ ਕੱਪੜਾ, ਤਲਛੱਟ; ਕਾਗਜ਼ ਜਾਂ ਕੱਪੜੇ ਦੀ ਤੈਹ, ਗੱਲ ਬਾਤ, ਰੱਸੀ।

**لائح** ***ਲਾਇਹ*** : ਚਮਕਣ ਵਾਲਾ, ਚਮਕੀਲਾ; ਪਰਤੱਖ।

**لائحہ** ***ਲਾਇਹਾ*** : ਸੂਚੀ, ਪਰੋਗਰਾਮ, ਕਾਰਜਕਰਮ।

**لائق** ***ਲਾਇਕ਼*** : ਯੋਗ।

**لایہ** ***ਲਾਯਾ*** : ਕਾਗ਼ਜ਼ ਦਾ ਤਾ, ਕੱਪੜੇ ਦਾ ਥਾਨ ਆਦਿ, ਚਿਣਾਈ ਦਾ ਰਦਾ।

**لب** ***ਲਬ*** : ਹੋਠ, ਬੁਲ੍ਹ; ਤਰਫ਼, ਵਲ, ਪਾਸਾ, ਕੰਢਾ, ਕੰਨੀ, ਬੱਪੜ।

**لب آفتاب** ***ਲਬ-ਏ-ਆਫ਼ਤਾਬ*** : ਸੂਰਜ ਦੀ ਓਹ ਕਿਰਨ ਜੇਹੜੀ ਛਾਂ ਦੇ ਨਾਲ ਲਗਵੀਂ ਹੋਵੇ।

**لبالب** ***ਲਬਾਲਬ*** : ਨਕੋ ਨੱਕ ਭਰਿਆ ਹੋਇਆ।

**لب بستن** ***ਲਬ ਬਸਤਨ*** : ਚੁੱਪ ਰੈਹਣਾ।

**لب چش** ***ਲਬ-ਚਸ਼*** : ਚੱਖੀ ਹੋਈ ਥੋੜੀ ਜੇਹੀ ਸ਼ੈ; ਚਾਸ਼ਨੀ।

**لب خند** ***ਲਬ-ਖ਼ੰਦ,*** **لب خنده** ***ਲਬ-ਖ਼ੰਦਾ*** : ਮੁਸਕਰਾਉਣਾ; ਮੁਸਕਰਾਹਟ।

**لب ریز** ***ਲਬਰੇਜ਼*** : ਕੰਢਿਆਂ ਤਕ ਭਰਿਆ ਹੋਇਆ, ਉਛਲਦਾ।

**لب شور** ***ਲਬ-ਸ਼ੋਰ*** : ਖਾਰਾਪਣ।

**لب نان** ***ਲਬ-ਏ-ਨਾਨ*** : ਰੋਟੀ ਦਾ ਟੁਕੜਾ, ਬੁਰਕੀ।

**لب ولهجه** ***ਲਬ-ਉ-ਲਹਜਾ*** : ਬੋਲਣ ਦਾ ਢੰਗ, ਉਚਾਰਣ; ਗੱਲਬਾਤ।

**لب** ***ਲੁੱਬ*** : ਹਰ ਚੀਜ਼ ਦਾ ਖ਼ੁਲਾਸਾ, ਤੱਤ, ਦਿਮਾਗ਼, ਅਕਲ, ਸਮਝ।

**لباب** ***ਲੁਬਾਬ*** : ਰੁੱਖ ਦਾ ਤਣਾ, ਗੇਲੀ, ਗੁੱਦਾ, ਮਗ਼ਜ਼।

**لبِ لباب** ***ਲੁਬ-ਏ-ਲੁਬਾਬ*** : ਖ਼ੁਲਾਸੇ ਦਾ ਖ਼ੁਲਾਸਾ; ਅੰਤ ਖ਼ਾਲਸ।

**لباجه** ***ਲਬਾਜਾ*** : ਚੋਲਾ, ਚੋਗਾ, ਪੁਸ਼ਾਕ, ਅੱਗੋਂ ਪਾਟਿਆ ਹੋਇਆ ਜਾਮਾ।

**لباد** ***ਲਿਬਾਦ,*** **لباده** ***ਲਿਬਾਦਾ,*** **لباده** ***ਲੁਬਾਦਾ*** : ਊਨੀ ਕੱਪੜਾ, ਊਨੀ ਪੋਸ਼ਾਕ, ਪਸ਼ਮੀਨੇ ਦਾ ਲਿਬਾਸ, ਮੀਂਹ ਤੋਂ ਬਚਣ ਦਾ ਕੱਪੜਾ, ਬਰਸਾਤੀ।

**لباس** ***ਲਿਬਾਸ*** : ਪੋਸ਼ਾਕ, ਬਸਤਰ, ਕੱਪੜੇ।

**لباسِ راهب** ***ਲਿਬਾਸ-ਏ-ਰਾਹਿਬ*** : ਕਾਲੇ ਕੱਪੜੇ, ਕਾਲੀ ਪੋਸ਼ਾਕ।

**لباسِ رسمی** ***ਲਿਬਾਸ-ਏ-ਰਸਮੀ*** : ਦਰਬਾਰੀ ਪੋਸ਼ਾਕ।

**لبان** ***ਲਬਾਨ*** : ਛਾਤੀ।

**لبد** ***ਲਬਦ*** : ਨਮਦਾ, ਤਾਹਰੂ, ਪਸ਼ਮ, ਉੱਨ।

**لبده** ***ਲੁਬਦਾ*** : ਜੰਮੇ ਹੋਏ ਵਾਲ ਜਾਂ ਪਸ਼ਮ; ਸ਼ੇਰ ਦੇ ਮੋਢਿਆਂ ਦਾ ਵਾਲ।

**لبس** ***ਲਿਬਸ*** : ਲਿਬਾਸ, ਪੋਸ਼ਾਕ।

**لپّه** ***ਲੱਪਾ*** : ਪਾਣੀ ਦੀ ਲੈਹਰ।

**لت** ***ਲਤ*** : ਮਾਰਨਾ, ਕੁੱਟਣਾ; ਟੋਟੇ-ਟੋਟੇ, ਟੁਕੜੇ-ਟੁਕੜੇ ਕਰਨਾ, ਢਿੱਡ, ਪੇਟ; ਲੱਤ; ਗੁਰਜ਼; ਸੱਤੂਆਂ ਨੂੰ ਸ਼ਰਬਤ ਵਿਚ ਘੋਲਣਾ।

**لت** ***ਲੁਤ*** : ਸੁਆਦੀ ਖਾਣਾ।

**لتره** ***ਲਤਰਾ*** : ਬੌਹਤ ਮੋਟਾ, ਸੁਸਤ ਤੇ ਆਲਸੀ ਆਦਮੀ; ਪਾਟਾ ਪੁਰਾਣਾ।

**لتره** ***ਲੁਤਰਾ*** : ਦੋ ਆਦਮੀਆਂ ਦੀ ਰਲ ਕੇ ਬਣਾਈ ਹੋਈ ਸੰਕੇਤਕ ਜ਼ਬਾਨ ਜਿਸ ਨੂੰ ਤੀਜਾ ਨਾ ਸਮਝ ਸਕੇ; ਓਹ ਆਦਮੀ ਜੇਹੜਾ ਗੱਲ ਜਾਂ ਭੇਤ ਨੂੰ ਛੁਪਾ ਨਾ ਸਕੇ ਤੇ ਥਾਂ ਪਰ ਥਾਂ ਕੈਂਹਦਾ ਫਿਰੇ; ਲਾਈ ਬੁਝਾਈ ਕਰਨ ਵਾਲਾ, ਕਢਿਆ ਹੋਇਆ।

**لتکه** ***ਲੁਤਕਾ*** : ਛੋਟੀ ਬੇੜੀ, ਡੋਂਗਾ।

**لتّه** ***ਲੱਤਾ*** : ਪਾਟੇ ਪੁਰਾਣੇ ਕੱਪੜੇ ਦੀ ਲੀਰ।

**لتین** ***ਲਿਤੀਨ*** : (ਲੈਟਨ Latin ਦਾ ਫ਼ਾਰਸੀ ਰੂਪਾਂਤਰ) ਲਾਤੀਨੀ ਜ਼ਬਾਨ।

**لج** ***ਲਜ*** : ਲੱਤ ਮਾਰਨਾ, ਝਗੜਾ, ਅਭਾਗਾ।

**لجاج** ਲਜਾਜ, **لجاجت** ਲਜਾਜਤ : ਝਗੜਨਾ, ਲੜਨਾ; ਲੜਾਈ ਝਗੜਾ; ਗਿੜਗਿੜਾਉਣਾ, ਬੇਹੱਦ ਵਧਾ ਕੇ ਗੱਲ ਕਰਨਾ।

**لجام** ***ਲਿਜਾਮ*** : 'ਲਗਾਮ' ਦਾ ਅਰਬੀ ਰੁਪਾਂਤਰ, ਲਗਾਮ, ਵਾਗਡੋਰ।

**لجلاج** ***ਲਜਲਾਜ*** : ਥਥਿਆ ਕੇ ਗੱਲਾਂ ਕਰਨ ਵਾਲਾ, ਥੱਥਾ।

**لجم** ***ਲਜਮ*** : ਕੱਚਾ ਅੰਗੂਰ।

**لجّه** ***ਲੱਜਾ*** : ਸ਼ੋਰ ਸ਼ਰਾਬਾ, ਰੌਲਾ-ਗੌਲਾ।

**لجّه** ***ਲੁੱਜਾ*** : ਡੂੰਘਾ ਪਾਣੀ, ਨਦੀ, ਘੁੰਮਣ ਘੇਰੀ, ਭੰਵਰ, ਮੰਝਦਾਰ, ਮੱਧ-ਦਰਿਆ।

**لچ** ***ਲੁਚ,*** **لُچّه** ***ਲੁੱਚਾ*** : ਨੰਗਾ, ਬਦਚਲਨ , ਬਦਮਾਸ਼, ਗੁੰਡਾ।

**لچک** ***ਲਚਕ*** : ਕਢਿਆ ਹੋਇਆ ਦੁੱਪਟਾ; ਚੁੰਨੀ।

**لچن** ***ਲਚਨ*** : ਬਦਕਾਰ (ਔਰਤ), ਵਿਭਚਾਰਨ; ਨੰਗੀ।

**لحاظ** ***ਲਿਹਾਜ਼*** : ਕਿਸੇ ਚੀਜ਼ ਦਾ ਅੱਖ ਨਾਲ ਖ਼ਿਆਲ ਰੱਖਣਾ ਤੇ ਵੇਖਦੇ ਰੈਹਣਾ, ਰਿਆਇਤ, ਪਾਸ।

**لحاف** ***ਲਿਹਾਫ਼*** : ਰੂੰਦਾਰ, ਉਤੇ ਲੈਣ ਦਾ ਕੱਪੜਾ, ਰਜ਼ਾਈ, ਲੇਫ਼।

**لحد** ***ਲਹਦ*** : ਕਬਰ , ਗੋਰ; ਮੋਰੀ, ਦਰਜ; ਕਬਰ ਦੇ ਅੰਦਰਲਾ ਖੱਡਾ ਜਿਸ ਵਿਚ ਲਾਸ਼ ਰਖੀ ਜਾਂਦੀ ਹੈ।

**لحق** ***ਲਹਕ*** : ਓਹ ਚੀਜ਼ ਜੇਹੜੀ ਕਿਸੇ ਦੂਜੀ ਚੀਜ਼ ਨਾਲ ਮਿਲਾਈ ਜਾਵੇ; ਪੈਹਲੇ ਰਫਲ ਤੋ ਪਿਛੋਂ ਲੱਗਣ ਵਾਲਾ ਫਲ।

**لحم** ***ਲਹਮ*** : ਗੋਸ਼ਤ, ਮਾਸ।

**لحمان** ***ਲੁਹਮਾਨ*** : ਉਪਰੋਕਤ ਦਾ ਬੌਹਵਚਨ।

**لحمہ** ***ਲਹਮਾ*** : ਬਾਜ਼ ਦੀ ਖ਼ੁਰਾਕ ਜੇਹੜੀ ਉਸ ਦੇ ਸ਼ਿਕਾਰ ਕੀਤੇ ਹੋਏ ਪੰਛੀ ਦੇ ਮਾਸ ਦੀ ਬੋਟੀ ਹੁੰਦੀ ਹੈ, ਬੋਟੀ ਦਾ ਟੁਕੜਾ, ਰਿਸ਼ਤੇਦਾਰੀ, ਸਾਕਾਗੀਰ, ਅਪਣੱਤ, ਬੱਚਾ।

**لحن** ***ਲਹਨ*** : ਅਨੁਕੂਲ ਅਵਾਜ਼, ਮਧੁਰ ਸੁਰ, ਸੁਰੀਲੀ ਅਵਾਜ਼; ਕੁਰਾਨ ਸ਼ਰੀਫ਼ ਨੂੰ ਮਧੁਰ ਅਵਾਜ਼ ਵਿਚ ਪੜ੍ਹਨਾ, ਸੁਰੀਲੀ ਤਲਾਵਤ।

**لحیم** ***ਲਹੀਮ*** : ਮੋਟਾ, ਮੋਟਾ ਤਾਜ਼ਾ, ਹੱਟਾ ਕੱਟਾ।

**لخا** ***ਲਖ਼ਾ*** : ਜੁੱਤੀ।

**لخت** ***ਲਖ਼ਤ*** : ਟੁਕੜਾ, ਟੋਟਾ, ਕੋਈ, ਥੋੜਾ, ਲੋਹੇ ਦਾ ਗੁਰਜ਼, ਲੋਹੇ ਦਾ ਟੋਪ, ਖ਼ੁਦ; ਕਸਾਈ ਦੀ ਵੱਡੀ ਛੁਰੀ, ਜੁੱਤੀ।

**لختِ جگر** ***ਲਖ਼ਤ–ਏ–ਜਿਗਰ,***
**لختِ دل** ***ਲਖ਼ਤ–ਏ–ਦਿਲ*** : ਜਿਗਰ ਦਾ ਟੋਟਾ, ਬੇਟਾ, ਪੁੱਤਰ।

**لختِ در** ***ਲਖ਼ਤ–ਏ–ਦਰ*** : ਕਿਵਾੜ, ਭਿਤ, ਪਟ।

**لخت لخت** ***ਲਖ਼ਤ ਲਖ਼ਤ*** : ਟੋਟੇ- ਟੋਟੇ।

**لختہ** ***ਲਖ਼ਤਾ*** : ਟੋਟਾ।

**لختی** ***ਲਖ਼ਤੇ*** : ਥੋੜਾ ਕੁ।

**لخج** ***ਲਖ਼ਜ*** : ਖਾਰ, ਸੱਜੀ।

**لخچہ** ***ਲਖ਼ਚਾ*** : ਚੰਗਿਆੜੀ; ਅੰਗਿਆਰ।

**لذات** ***ਲੱਜ਼ਾਤ,*** **لذائذ** ***ਲਜ਼ਾਇਜ਼*** : (ਲੱਜ਼ਤ **لذت** ਦਾ ਬੌਹਵਚਨ), ਜ਼ਾਇਕੇ, ਮਜ਼ੇ, ਸੁਆਦ।

**لذت** ***ਲੱਜ਼ਤ*** : ਮਜ਼ਾ, ਸੁਆਦ, ਅਨੰਦ।

**لذیذ** ***ਲਜ਼ੀਜ਼*** : ਸੁਆਦੀ, ਸੁਆਦਲਾ।

**لر** ***ਲੁਰ*** : ਇਕ ਜੰਗਲੀ ਕੌਮ ਦਾ ਨਾਮ ਜੋ ਚਲਾਕੀ ਜਾਂ ਠੱਗੀ ਲਈ ਮਸ਼ਹੂਰ ਹੈ; ਪੇਂਡੂ; ਬੇਵਕੂਫ਼, ਮੂੜ੍ਹ।

**لرستان** ***ਲੁਰਿਸਤਾਨ*** : ਈਰਾਨ ਦੇ ਦੱਖਣ ਵੱਲ ਇਕ ਦੇਸ਼, ਜਿਥੇ ਲੁਰ ਕੌਮ ਦਾ ਵਾਸਾ ਹੈ।

**لر** ***ਲਰ*** : ਨੈਹਰ, ਨਦੀ, ਖਾਲਾ, ਖਾਲ, ਕਮਜ਼ੋਰ, ਮਾੜਾ; ਕੱਛ।

**لرد** ***ਲਰਦ*** : ਜੰਗਲ, ਮੈਦਾਨ, ਘੋੜ-ਦੌੜ ਦਾ ਮੈਦਾਨ, ਰੇਸ ਕੋਰਸ, ਲਾਰਡ, ਨਵਾਬ।

**لرزیدن** ***ਲਰਜ਼ੀਦਨ*** : ਕੰਬਣਾ।

**لرزش** ***ਲਰਜ਼ਿਸ਼*** : ਕੰਬਣੀ, ਕਾਂਬਾ, ਥਰਥਰਾਹਟ।

**لرزہ** ***ਲਰਜ਼ਾ*** : ਕਾਂਬਾ, ਓਹ ਕਪਕਪੀ ਜੇਹੜੀ ਡੈ ਜਾਂ ਬੀਮਾਰੀ ਦੀ ਹਾਲਤ ਵਿਚ ਹੁੰਦੀ ਹੈ; ਭੂਚਾਲ।

**لزوم** ***ਲੁਜ਼ੂਮ*** : ਲਾਜ਼ਮ ਹੋਣਾ।

**لزوم** ***ਲੁਜ਼ੂਮ*** : ਲਬਾਦਾ; ਮਸ਼ਕ ਕਰਨ ਦੀ ਨਰਮ ਕਮਾਨ।

**لزیر** ***ਲਜ਼ੀਰ*** : ਪਾਰਸਾ, ਪਰਹੇਜ਼-ਗਾਰ, ਨੇਕ; ਸਿਆਣਾ।

**لسان** ***ਲਿਸਾਨ*** : ਜ਼ਬਾਨ, ਜੀਭ, ਭਾਸ਼ਾ।

**لش** ***ਲਸ਼*** : ਤਲਛਟ, ਰੈਂਹਦਖੂੰਦ; ਗਾਰ, ਗਾਦ, ਚਿੱਕੜ, ਚੁੱਲ੍ਹਾ।

**لشکر** ***ਲਸ਼ਕਰ*** : ਫ਼ੌਜ, ਸੈਨਾ।

**لشکرکش** ***ਲਸ਼ਕਰ–ਕਸ਼*** : ਸੈਨਾਪਤੀ; ਹਮਲਾਆਵਰ, ਆਕਰਮਣਕਾਰੀ।

**لشکرکشی** ***ਲਸ਼ਕਰ–ਕਸ਼ੀ*** : ਹਮਲਾ।

**لشکرگاہ** ***ਲਸ਼ਕਰ–ਗਾਹ*** : ਫ਼ੌਜ ਦਾ ਡੇਰਾ; ਤੰਬੂ, ਛਾਉਣੀ।

**لشکری** ***ਲਸ਼ਕਰੀ*** : ਲਸ਼ਕਰ ਨਾਲ ਸਬੰਧਤ, ਸਿਪਾਹੀ।

**لطافت** ***ਲਤਾਫ਼ਤ*** : ਬਰੀਕ ਹੋਣਾ, ਬਰੀਕੀ; ਫ਼ਾਰਸੀ ਵਿਚ ਪਵਿੱਤਰਤਾ, ਪਾਕੀਜ਼ਗੀ ਦੇ ਅਰਥਾਂ ਵਿਚ; ਤਾਜ਼ਗੀ, ਨਰਮੀ; ਮੇਹਰਬਾਨੀ।

**لطائف** ***ਲਤਾਇਫ਼*** : (ਲਤੀਫ਼ਾ **لطیفه** ਦਾ ਬੌਹਵਚਨ) ਲਤੀਫ਼ੇ, ਮਜ਼ੇਦਾਰ ਗੱਲਾਂ, ਨੇਕੀਆਂ, ਬਰੀਕੀਆਂ।

**لطف** ***ਲੁਤਫ਼*** : ਤਾਜ਼ਗੀ, ਨਰਮੀ, ਮੱਦ, ਸਹਾਇਤਾ; ਮੇਹਰਬਾਨੀ; ਖ਼ੂਬੀ, ਪਾਕੀਜ਼ਗੀ।

**لطیف** ***ਲਤੀਫ਼*** : ਪੁਤਲਾ, ਬਰੀਕ; ਨਰਮ, ਸੁਥਰਾ, ਸਵੱਛ, ਪਾਕ; ਅਤਿ ਨਾਜ਼ੁਕ; ਨੇਕੀ ਕਰਨ ਵਾਲਾ, ਨੇਕ (ਬੰਦਾ); ਸਹਾਇਕ, ਅੱਲਾਹ ਦਾ ਨਾਮ।

**لطیفه** ***ਲਤੀਫ਼ਾ*** : ਖ਼ੂਬੀ, ਨੇਕੀ; ਦਿਲ ਨੂੰ ਚੰਗੀ ਲੱਗਣ ਵਾਲੀ ਗੱਲ; ਟੋਟਕਾ, ਚੁਟਕਲਾ; ਅਤਿ ਚੰਗੀ ਨਾਜ਼ੁਕ ਚੀਜ਼; ਅਨੋਖਾ, ਅਜੀਬ।

**لعاب** ***ਲੁਆਬ*** : ਥੁੱਕ, ਲਾਲ, ਹਰ ਚੀਜ਼ ਦਾ ਗਾੜ੍ਹਾ ਤੇ ਲੇਸਦਾਰ ਰਸ।

**لعّاب** ***ਲੱਆਬ*** : ਖੇਡਣ ਵਾਲਾ; ਬਾਜ਼ੀਗਰ।

**لعب** ***ਲਅਬ*** : ਬਾਜ਼ੀ, ਖੇਡ।

**لعبت** ***ਲਅਬਤ*** : ਖੇਡਣ ਦੀ ਚੀਜ਼, ਖਿਡੌਣਾ; ਖੇਡ, ਗੁੱਡੀ, ਗੁੱਡਾ; ਪੁਤਲੀ, ਮੂਰਤੀ, ਬੁੱਤ; ਸ਼ਤਰੰਜ ਆਦਿ ਦੀ ਖੇਡ।

**لعبت باز** ***ਲਅਬਤ-ਬਾਜ਼*** : ਪੁਤਲੀਆਂ ਦਾ ਤਮਾਸ਼ਾ ਵਿਖਾਉਣ ਵਾਲਾ।

**لعل** ***ਲਅਲ*** : (ਲਾਲ **لال** ਦਾ ਅਰਬੀ ਰੂਪਾਂਤਰ)ਹਰ ਸੁਰਖ਼ ਲਾਲ ਚੀਜ਼, ਮਸ਼ੂਕ ਦੇ ਹੋਠ, ਸੁਰਖ਼ ਰੰਗ ਦਾ ਕੀਮਤੀ ਪਥਰ,ਯਾਕੂਤ।

**لعل بدخشان** ***ਲਅਲ-ਏ-ਬਦਖ਼ਸ਼ਾਨ,*** **لعلِ بدخشانی** ***ਲਾਅਲ-ਏ-ਬਦਖ਼ਸ਼ਾਨੀ*** : ਬਦਖ਼ਸ਼ਾਂ ਦਾ ਪਰਸਿੱਧ ਲਾਲ।

**لعل لب** ***ਲਅਲ-ਲਬ*** : ਮਸ਼ੂਕ ਦੇ ਸੁਰਖ਼ ਬੁੱਲ੍ਹ।

**لعلی** ***ਲਅਲੀ*** : ਇਕ ਪਰਕਾਰ ਦਾ ਲਾਲ ਰੰਗ ਜੋ ਚਿਤਰਕਾਰਾਂ ਦੇ ਕੰਮ ਆਉਂਦਾ ਹੈ।

**لعن** ***ਲਅਨ*** : ਰੈਹਮਤ ਤੇ ਨੇਕੀ ਤੋਂ ਦੂਰ ਹੋਣਾ; ਫਿਟਕਾਰ, ਬੁਰਾ ਭਲਾ ਕੈਹਣਾ।

**لعین** ***ਲਈਨ*** : ਮਰਦੂਦ, ਮਲਊਨ, ਲਾਹਨਤ ਕੀਤਾ ਗਿਆ।

**لغات** ***ਲੁਗ਼ਾਤ*** : (ਲੁਗ਼ਤ **لغت** ਦਾ ਬੌਹਵਚਨ) ਲਫ਼ਜ਼, ਸ਼ਬਦ; ਜ਼ਬਾਨਾਂ, ਬੋਲੀਆਂ, ਭਾਸ਼ਾਵਾਂ; ਫ਼ਰਹੰਗ, ਕੋਸ਼।

**لغام** ***ਲਗਾਮ*** : ਲਗਾਮ, ਵਾਗਡੋਰ।

**لغایت** ***ਲਗਾਯਤ*** : ਅਖ਼ੀਰ ਤਕ; ਅੰਤ ਤਕ; ਮਿਲਿਆ ਹੋਇਆ, ਸ਼ਾਮਲ।

**لغت** ***ਲੁਗ਼ਤ*** : ਕਿਸੇ ਕੌਮ ਦੀ ਜ਼ਬਾਨ, ਭਾਸ਼ਾ, ਲਫ਼ਜ਼, ਸ਼ਬਦ; ਕੋਸ਼।

**لغزش** ***ਲਗ਼ਜ਼ਿਸ਼*** : ਫਿਸਲਣਾ, ਤਿਲਕਣਾ; ਗਲਤੀ, ਭੁੱਲ ਚੁੱਕ, ਫਿਸਲਣ, ਤਿਲਕਣ।

**لغو** ***ਲਗ਼ਵ*** : ਬੇਹੂਦਾ; ਫ਼ਜ਼ੂਲ, ਬਕਵਾਸ, ਕੁੱਤੇ ਦਾ ਚੀਕਣਾ; ਨਿਕੰਮੀ ਚੀਜ਼; ਗੁਨਾਹ; ਦਿਲੋਂ ਨਾ ਖਾਧੀ ਗਈ ਕਸਮ।

**لغویات** ***ਲਗ਼ਵਿਯਾਤ*** : ਉਪਰੋਕਤ ਦਾ ਬੌਹਵਚਨ।

**لفاظ** ***ਲੱਫ਼ਾਜ਼*** : ਚੰਗਾ ਬੁਲਾਰਾ; ਮਿੱਠੇ ਬਚਨ, ਨਿਰੇ ਸ਼ਬਦਾਂ ਨਾਲ ਖ਼ੁਸ਼ ਕਰ ਦੇਣ ਵਾਲਾ, ਲਫ਼ਾਫ਼ੇਬਾਜ਼।

**لفاظی** ***ਲੱਫ਼ਾਜ਼ੀ*** : ਅਲੰਕਾਰਮਈ ਬੋਲ, ਬਕਵਾਸ, ਸ਼ੇਖ਼ੀ, ਡੀਂਗ, ਫੜ੍ਹ।

**لفاف** ***ਲਿਫ਼ਾਫ਼,*** **لفافه** ***ਲਿਫ਼ਾਫ਼ਾ*** : ਕਿਸੇ ਚੀਜ਼ ਉੱਪਰ ਲਪੇਟੀ ਗਈ ਚੀਜ਼; ਉਪਰ ਦਾ ਖ਼ੋਲ; ਮੁਰਦੇ ਦਾ ਬਾਹਰਲਾ ਕਫ਼ਨ, ਕਾਗ਼ਜ਼ ਦਾ ਥੈਲਾ, ਬਨਾਵਟ, ਵਿਖਾਵਾ।

**لفچه** ***ਲਫ਼ਚਾ*** : ਹੱਡੀ-ਰੈਹਤ ਮਾਸ ਦੀ ਬੋਟੀ, ਬੁਰਕੀ, ਬੱਚਾ।

**لفظ** ***ਲਫ਼ਜ਼*** : ਮੂੰਹੋਂ ਕੱਢਣਾ, ਬੋਲਣਾ, ਮੂੰਹੋਂ ਨਿਕਲੀ ਅਰਥ ਭਰਪੂਰ ਗੱਲ; ਬੋਲ, ਸ਼ਬਦ।

**لفظ به لفظ** ***ਲਫ਼ਜ਼-ਬ-ਲਫ਼ਜ਼*** : ਇਕ-ਇਕ ਸ਼ਬਦ, ਸਾਫ਼-ਸਾਫ਼, ਵਿਸਤਾਰ-ਸੈਹਤ, ਹੂ-ਬ-ਹੂ।

**لفظی** ***ਲਫ਼ਜ਼ੀ*** : ਲਫ਼ਜ਼ ਨਾਲ ਸਬੰਧਤ, ਗੱਲਾਂ ਦੀ, ਅਸਲੀ, ਸ਼ਾਬਦਕ।

لفيف ***ਲਫ਼ੀਫ਼*** : ਵਲ੍ਹੇਟੀ ਹੋਈ; ਤੈਹ ਕੀਤੀ ਹੋਈ; ਗੁੰਝਲਦਾਰ, ਦੋਸਤ, ਮਿਤਰ।

لق ***ਲਕ*** : ਜਿਸ ਉਪਰ ਵਾਲ ਨਾ ਹੋਣ; ਸਾਫ਼, ਪੱਧਰਾ।

لق و دق ***ਲਕ-ਓ-ਦਕ*** : ਪੱਧਰੀ ਤੇ ਸਖਤ ਧਰਤੀ, ਜਿਸ ਉਪਰ ਘਾਹ ਤੇ ਰੁੱਖ ਨਾ ਹੋਣ।

لقا ***ਲਿਕਾ*** : ਵੇਖਣਾ; ਮਿਲਣਾ; ਪੌਹਚਣਾ; ਚੇਹਰਾ, ਸ਼ਕਲ; ਦੀਦਾਰ, ਮੁਲਾਕਾਤ।

لقب ***ਲਕਬ*** : ਓਹ ਨਾਮ ਜਿਸ 'ਚੋਂ ਤਾਰੀਫ਼ ਜਾਂ ਨਿੰਦਾ ਦੇ ਅਰਥ ਨਿਕਲਣ, ਓਹ ਨਾਮ ਜੋ ਕਿਸੇ ਭਲੀ ਜਾਂ ਬੁਰੀ ਸਿਫ਼ਤ ਕਾਰਨ ਮਸ਼ਹੂਰ ਹੋ ਗਿਆ ਹੋਵੇ।

لقمان ***ਲੁਕਮਾਨ*** : ਇਕ ਪਰਸਿੱਧ ਹਕੀਮ ਲੁਕਮਾਨ-ਬਿਨ-ਬਾਔਰ ਨਾਮ ਵਾਲਾ, ਜੋ ਮੁਲਕ ਨੋਬਾ (ਹਬਸ਼) ਦਾ ਰੈਹਣ ਵਾਲਾ ਸੀ, ਮੌਤ ਪਿੱਛੋਂ ਫ਼ਲਸਤੀਨ ਵਿਖੇ ਦਫ਼ਨ ਹੋਇਆ; ਕੁਰਾਨ ਮਜੀਦ ਦੀ ਇਕ ਸੂਰਤ ਦਾ ਨਾਮ।

لقمه ***ਲੁਕਮਾ*** : ਗਰਾਹੀ, ਬੁਰਕੀ।

لقوه ***ਲਕਵਾ*** : ਇਕ ਬੀਮਾਰੀ ਦਾ ਨਾਮ, ਜਿਸ ਕਰਕੇ ਮੂੰਹ ਵਿੰਗਾ ਹੋ ਜਾਂਦਾ ਹੈ ਤੇ ਚੇਹਰਾ ਫਿਰ ਜਾਂਦਾ ਹੈ।

لک ***ਲਕ*** : ਬੇਵਕੂਫ਼, ਮੂਰਖ; ਲਾਖ (ਹਰਿਆਲੀ ਦੇ ਕੀੜਿਆਂ ਦਾ ਉਗਾਲ), ਲੱਖ (ਸੌ ਹਜ਼ਾਰ); ਬਕਵਾਸ, ਬੇਹੂਦਾ ਗੱਲਬਾਤ; ਕੱਪੜੇ ਦਾ ਦਾਗ਼; ਪਾਟਾ ਪੁਰਾਣਾ ਕੱਪੜਾ; ਪੇਂਡੂਆਂ ਦੀ ਪੁਸ਼ਾਕ; ਸਿਰ ਦਾ ਗੰਜ; ਗੰਜਾ ਸਿਰ, ਸਫ਼ਾ ਚੱਟ।

لک ***ਲਕ*** : ਕੁਰਦਾਂ ਦੀ ਇਕ ਕੌਮ ਦਾ ਨਾਮ।

لک ***ਲੁਕ*** : ਅਣਘੜੀ ਚੀਜ਼; ਬੇਡੌਲ, ਵਲਦਾਰ, ਮੋਟਾ, ਗੋਡਾ, ਲਾਖ (ਲਾਲ ਰੰਗ ਦੀ ਮੋਹਰਾਂ ਲਾਉਣ ਦੇ ਕੰਮ ਆਉਣ ਵਾਲੀ), ਵਾਰਨਸ਼, ਰੋਗਨ।

لکا ***ਲਕਾ*** : ਜੁੱਤੀ, ਮੌਜੇ; ਕੱਚਾ ਚਮੜਾ ਜੋ ਮੁਸਾਫ਼ਰ ਪੈਰਾਂ ਹੇਠ ਬੰਨ੍ਹ ਲੈਂਦੇ ਹਨ, ਧੌੜੀ; ਲਾਲ ਫੁੱਲ।

لکا ***ਲੁਕਾ*** : ਮੁਲਕ, ਇਲਾਕਾ; ਧਰਤੀ; ਲਾਖ; ਖਿੜਕੀ।

لکام ***ਲਕਾਮ*** : ਬੇਅਦਬ, ਬੇਸ਼ਰਮ, ਤਾਕਤਵਰ (ਆਦਮੀ); ਮੁਲਕ ਸ਼ਾਮ ਦੇ ਇਕ ਪਹਾੜ ਦਾ ਨਾਮ।

لکد ***ਲਕਦ*** : ਲੱਤ, ਠੋਕਰ।

لکد زدن ***ਲਕਦ ਜ਼ਦਨ*** : ਲੱਤਾਂ ਮਾਰਨਾ।

لکد زن ***ਲਕਦ-ਜ਼ਨ*** : ਲੱਤਾਂ ਮਾਰਨ ਵਾਲਾ।

لکد کوب ***ਲਕਦ-ਕੋਬ***, لکد کوبه ***ਲਕਦ-ਕੋਬਾ*** : ਦੁਲੱਤੀ ਮਾਰਨਾ; ਲੱਤ ਦੀ ਸਟ; ਸੱਟ, ਚੋਟ।

لکلک ***ਲਕਲਕ*** : ਇਕ ਪਰਸਿੱਧ ਪਾਣੀ ਦਾ ਪੰਛੀ; ਬੇਹੂਦਾ ਗੱਲਾਂ, ਬਕਵਾਸ।

لکلکه ***ਲਕਲਕਾ*** : ਬੇਹੂਦਾ ਗੱਲਬਾਤ, ਬਕਵਾਸ।

لکن ***ਲਕਿਨ*** : ਥਥਲਾ, ਹਕਲਾ।

لکن ***ਲਕਨ***, لکنت ***ਲੁਕਨਤ*** : ਥਥਲਾਪਣ, ਹਕਲਾਪਣ।

لکنه ***ਲਕਨਾ*** : ਲਤ, ਟੰਗ; ਪੈਰ।

لکوک ***ਲੁਕੂਕ*** : (ਲਕ لک ਦਾ ਬੌਹਵਚਨ) ਲੱਖਾਂ।

لکوپک ***ਲਕ-ਓ-ਪਕ*** : ਘਰ ਦਾ ਸਮਾਨ, ਲਟਾ-ਪਟਾ।

لکه ***ਲੱਕਾ*** : ਟੁਕੜਾ, ਟੋਟਾ; ਧੱਬਾ।

لکین ***ਲੁਕੀਨ*** : ਨਮਦਾ।

لگ ***ਲਗ*** : (= ਲਕ لک) ਬਕਵਾਸ, ਬੇਹੂਦਾ ਗੱਲਾਂ।

لگام ***ਲਗਾਮ*** : (= ਲਗ਼ਾਮ لغام ਤੇ لجام ਲਜਾਮ) ਵਾਗ ਡੋਰ, ਖਬ੍ਰੀ।

لگن ***ਲਗਨ*** : ਹੱਥ ਧੋਣ ਦੀ ਤਸ਼ਤਰੀ, ਚਿਲਮਚੀ; ਸ਼ਮ੍ਹਾਦਾਨ, ਅੰਗੀਠੀ।

لله ***ਲਲਾ*** : ਅਮੀਰਾਂ ਦੇ ਬੱਚਿਆਂ ਨੂੰ ਅਦਬ ਸਤਕਾਰ ਸਿਖਾਉਣ ਵਾਲਾ।

لله ***ਲਿੱਲਾਹ*** : ਖ਼ੁਦਾ ਦੇ ਵਾਸਤੇ, ਰੱਬ ਦਾ ਵਾਸਤਾ ਈ।

للّٰہالحمد ***ਲਿੱਲਾਹਿਲਹ਼ਮਦ*** : ਖ਼ੁਦ ਦੀ ਬੌਹਤ ਤਾਰੀਫ਼ ਹੈ, ਸਭ ਤਾਰੀਫ਼ ਖ਼ੁਦਾ ਦੇ ਲਾਇਕ ਹੈ, ਖ਼ੁਦਾ ਦਾ ਸ਼ੁਕਰ ਹੈ।

لله‌الحمد والمنته ***ਲਿੱਲਾਹਿਲ ਹ਼ਮਦ ਵਲ ਮਿੰਨਤਹੁ*** : ਖ਼ੁਦਾ ਦਾ ਸ਼ੁਕਰ ਤੇ ਇਹਸਾਨ ਹੈ; ਰੱਬ ਦਾ ਸ਼ੁਕਰ ਤੇ ਮੇਹਰ ਹੈ।

لم ***ਲਮ*** : ਨਾਂਹ ਦਾ ਸ਼ਬਦ, ਨਹੀਂ; ਨਾ।

لم ***ਲਿਮ*** : ਕਿਉਂ? ਕਿਸ ਵਾਸਤੇ? ਸਬੱਬ, ਕਾਰਨ, ਇਤਰਾਜ਼, ਦਲੀਲ।

لمالم ***ਲਮਾਲਮ*** : ਨਕੋ ਨੱਕ ਭਰਿਆ ਹੋਇਆ, ਮਾਲਾਮਾਲ, ਰੱਜਿਆ-ਪੁੱਜਿਆ।

لمتر ***ਲਮਤੁਰ*** : ਮੋਟਾ; ਹੱਟਾ-ਕੱਟਾ, ਸੁਸਤ, ਆਲਸੀ; ਤਾਕਤਵਰ, ਖੁਰਦਰਾ।

لمح ***ਲਮਹ*** : ਬਿਜਲੀ ਦਾ ਚਮਕਣਾ।

لمحه ***ਲਮਹਾ*** : ਬਿਜਲੀ ਦੀ ਚਮਕ; ਕਿਸੇ ਚੀਜ਼ ਨੂੰ ਇਕ ਵਾਰੀ ਥੋੜਾ ਕੁ ਵੇਖ ਲੈਣਾ, ਬੌਹਤ ਥੋੜਾ ਸਮਾਂ, ਝਟ-ਪਲ, ਛਿਣ ਮਾਤਰ, ਅੱਖ ਦੇ ਪਲਕਾਰੇ ਜਿੰਨਾਂ ਸਮਾਂ।

لمس ***ਲਮਸ*** : ਛੋਹਣਾ; ਸੰਭੋਗ; ਲੋੜ।

لمع ***ਲਮਅ,*** لمعه ***ਲਮਆ*** : ਚਮਕਣਾ, ਰੋਸ਼ਨ ਹੋਣਾ, ਚਮਕ, ਰੋਸ਼ਨੀ, ਨੂਰ, ਕਿਰਨ।

لمعات ***ਲਮਆਤ*** : (ਲਮਆ لمعه ਦਾ ਬੌਹਵਚਨ) ਰੋਸ਼ਨੀਆਂ।

لمعان ***ਲਮਆਨ*** : ਰੋਸ਼ਨ ਹੋਣਾ, ਚਮਕਣਾ।

لم‌یزل ***ਲਮਯਜ਼ਲ*** : ਜਿਸ ਨੂੰ ਜ਼ਵਾਲ ਨਾ ਹੋਵੇ, ਲਾਜ਼ਵਾਲ, ਗ਼ੈਰ-ਫ਼ਾਨੀ, ਸਦੀਵੀ, ਅਮਰ, ਰੱਬ।

لم‌یزلی ***ਲਮਯਜ਼ਲੀ*** : ਸਦੀਵੀ, ਅਮਰ।

لن ***ਲਨ*** : 'ਨਾਂਹ' ਦਾ ਸ਼ਬਦ, ਬਿਲਕੁਲ ਨਹੀਂ।

لن‌ترانی ***ਲਨਤਰਾਨੀ*** : ਤੂੰ ਮੈਨੂੰ ਬਿਲਕੁਲ ਨਹੀਂ ਵੇਖ ਸਕੇਂਗਾ, ਰੱਬ ਦੇ ਓਹ ਸ਼ਬਦ ਜੋ ਉਸ ਨੂੰ ਹਜ਼ਰਤ ਮੂਸਾ ਦੇ ਏਹਨਾਂ ਸ਼ਬਦਾਂ 'ਰੱਬ ਅਰਨੀ' ਭਾਵ 'ਐ ਰੱਬ, ਮੈਨੂੰ ਆਪਣਾ ਦੀਦਾਰ ਵਿਖਾ' ਦੇ ਉਤਰ ਵਿਚ ਕਹੇ ਸਨ; ਅਪਣੀ ਵਡਿਆਈ ਉਪਮਾ ਦੇ ਅਰਥਾਂ ਵਿਚ ਵੀ ਆਉਂਦੇ ਹਨ; ਸ਼ੇਖ਼ੀ ਮਾਰਨਾ।

لنبان ***ਲੁੰਬਾਨ*** : ਇਸਫ਼ਹਾਨ ਲਾਗੇ ਇਕ ਪਿੰਡ ਦਾ ਨਾਮ।

لنبان ***ਲੰਬਾਨ*** : ਓਹ ਬਦਕਾਰ ਔਰਤ ਜੋ ਬਦਕਾਰੀ ਤੋਂ ਤੋਬਾ ਕਰਕੇ ਰੱਬ ਦੀ ਪੂਜਾ ਵੱਲ ਰੁਚਿਤ ਹੋ ਗਈ ਹੋਵੇ।

لنبر ***ਲੁੰਬਰ,*** لنبه ***ਲੁੰਬਾ*** : ਮੋਟਾ, ਚਿਤੜ, ਕਮਰ, ਪੁੱਠ; ਕੱਦਾਵਰ।

لنج ***ਲੰਜ,*** لنجه ***ਲੰਜਾ*** : ਮਟਕ ਨਾਲ ਚੱਲਣਾ, ਮਟਕ ਦੀ ਚਾਲ।

لنج ***ਲੁੰਜ*** : ਹੋਠ; ਗਲ੍ਹਾਂ ਦੇ ਅੰਦਰ ਵੱਲ ਦਾ ਮੂੰਹ; ਚੇਹਰੇ ਦਾ ਭਰਵਾਂ ਹਿੱਸਾ, ਲੁੰਜਾ, ਲੰਗੜਾ ਲੂਲ੍ਹਾ, ਅਪਾਹਜ।

لنگ ***ਲੰਗ*** : ਲੰਗਾ, ਲ਼ੰਗੜਾਹਟ, ਲੰਗ, ਮਰਦ ਦਾ ਗੁਪਤ ਅੰਗ।

لنگاں لنگاں ***ਲੰਗਾਂ ਲੰਗਾਂ*** : ਲੰਗੜਾਉਂਦੇ ਹੋਏ।

لنگ ***ਲਿੰਗ*** : ਗਿੱਟਾ, ਪੈਰ ਸਮੇਤ ਪੂਰੀ ਟੰਗ।

لنگ ***ਲੁੰਗ*** : ਲੁੰਗੀ, ਧੋਤੀ, ਲਗੋਟ; ਪਤਾਲੂ।

لنگر ***ਲੰਗਰ*** : ਬੌਹਤ ਭਾਰੀ ਲੋਹਾ ਜਿਸ ਨੂੰ ਪਾਣੀ ਵਿਚ ਸੁੱਟ ਕੇ ਜਹਾਜ਼ ਨੂੰ ਚੱਲਣੋਂ ਰੋਕ ਲੈਂਦੇ ਹਨ; ਓਹ ਥਾਂ ਜਿਥੇ ਫ਼ਕੀਰਾਂ ਗਰੀਬਾਂ ਤੇ ਮੁਥਾਜਾਂ ਨੂੰ ਖਾਣਾ ਵੰਡਿਆ ਜਾਂਦਾ ਹੈ; ਗਰੀਬਾਂ ਮੁਥਾਜਾਂ ਵਿਚ ਵੰਡਣ ਵਾਲਾ ਖਾਣਾ।

لنگرانداختن ***ਲੰਗਰ ਅੰਦਾਖ਼ਤਨ*** : ਲੰਗਰ ਸੁੱਟਣਾ; ਜਹਾਜ਼ ਨੂੰ ਰੋਕਣਾ; ਮਕਾਮ ਕਰਨਾ, ਪੜਾ ਕਰਨਾ।

لنگرانداز ***ਲੰਗਰ-ਅੰਦਾਜ਼*** : ਠੈਹਰਿਆ ਹੋਇਆ ਜਹਾਜ਼; ਠੈਹਰਨ ਵਾਲਾ।

لنگری ***ਲੰਗਰੀ*** : ਲੰਗਰ ਨਾਲ ਸਬੰਧਤ, ਬੌਹਤ ਵੱਡੀ ਤਸ਼ਤਰੀ।

لنگه ***ਲਿੰਗਾ*** : ਭਿਤ, ਕਿਵਾੜ, ਪਟ; ਬਦਕਾਰ ਔਰਤ; ਬੋਰੀ; ਗੰਢ, ਗਠੜੀ।।

لو ***ਲਵ*** : ਇਕ ਪਰਕਾਰ ਦਾ ਹਲਵਾ; ਹੋਠ, ਟਿੱਲਾ, ਟਿੱਬਾ; ਉਚਾਈ, ਬੁਲੰਦੀ; ਪਿੱਤ, ਸੁਫ਼ਰਾ।

لوا ***ਲਵਾਯ*** : ਝੰਡਾ, ਨਿਸ਼ਾਨ।

لواحق ***ਲਵਾਹਿਕ*** : (ਲਾਹਿਕਾ لاحقه ਦਾ ਬੌਹਵਚਨ) ਸਾਕ ਸਬੰਧੀ, ਰਿਸ਼ਤੇਦਾਰ।

**لوازم** ***ਲਵਾਜ਼ਿਮ,*** **لوازمات** ***ਲਵਾਜ਼ਿਮਾਤ,*** **لوازمہ** ***ਲਵਾਜ਼ਿਮਾ*** : ('ਲਾਜ਼ਿਮਾ' ਦਾ ਬੌਹਵਚਨ) ਜ਼ਰੂਰਤਾਂ, ਲੋੜਾਂ, ਜ਼ਰੂਰਤ ਦਾ ਸਮਾਨ।

**لواش** ***ਲਵਾਸ਼*** : ਨਰਮ ਰੋਟੀ, ਫੁਲਕਾ।

**لوامع** ***ਲਵਾਮਿਅ*** : (ਲਾਮਿਅ **لامع** ਦਾ ਬੌਹਵਚਨ) ਚਮਕੀਲੀਆਂ ਚੀਜ਼ਾਂ, ਰੋਸ਼ਨੀਆਂ।

**لوب** ***ਲੂਬ*** : ਪਥਰੀਲੀ ਤੇ ਬਰਾਨੀ ਧਰਤੀ, ਬੰਜਰ ਧਰਤੀ।

**لوبا** ***ਲੂਬਾ,*** **لوبی** ***ਲੂਬੀ*** : ਰੌਂਗੀ, ਰੌਂਗ।

**لوپ** ***ਲੂਪ*** : ਗੱਲ੍ਹ।

**لوت** ***ਲੂਤ*** : ਨੰਗਾ।

**لوت** ***ਲੋਤ*** : ਭਾਂਤ-ਭਾਂਤ ਦੇ ਮਜ਼ੇਦਾਰ ਖਾਣੇ; ਅਣਦਾੜ੍ਹੀਆ ਮੁੰਡਾ।

**لوت پوت** ***ਲੋਤ ਪੋਤ*** : ਭਾਂਤ-ਭਾਂਤ ਦੇ ਸੁਆਦਲੇ ਪਦਾਰਥ।

**لوث** ***ਲੌਸ*** : ਲਗ-ਲਿਬੇੜ, ਰਲਾ, ਮਿਲਾਵਟ, ਲਿਬੇੜ ਦੇਣਾ; ਪਨਾਹ ਲੈਣਾ, ਸ਼ਰਨ ਵਿਚ ਆਉਣਾ; ਦੋਸ਼।

**لوچ** ***ਲੌਚ*** : ਭੈਂਗਾ, ਟੀਰਾ।

**لوچ** ***ਲੂਚ,*** **لچ** ***ਲੁਚ*** : ਨੰਗਾ।

**لوح** ***ਲੌਹ*** : ਲਿਖਣ ਦੀ ਤਖ਼ਤੀ, ਫੱਟੀ, ਕਬਰ ਦੇ ਸਿਰਹਾਣੇ ਦੀ ਤਖਤੀ ਜਾਂ ਪੱਥਰ; ਮੋਢਾ, ਹਰ ਚੌੜੀ ਚੀਜ਼; ਪਿਆਸਾ ਹੋਣਾ; ਬਿਜਲੀ ਦਾ ਚਮਕਣਾ।

**لوحِ تربت** ***ਲੌਹ-ਏ-ਤੁਰਬਤ,*** **لوحِ مرقد** ***ਲੌਹ-ਏ-ਮਰਕਦ,*** **لوحِ مزار** ***ਲੌਹ-ਏ-ਮਜ਼ਾਰ*** : ਕਬਰ ਤੇ ਲੱਗਾ ਪੱਥਰ ਜਿਸ ਉਤੇ ਮਿਰਤਕ ਦਾ ਨਾਮ ਆਦਿ ਲਿਖੇ ਹੁੰਦੇ ਹਨ।

**لوحِ سادہ** ***ਲੌਹ-ਏ-ਸਾਦਾ*** : ਕੋਰੀ ਪੱਟੀ, ਕੋਰੀ ਤਖ਼ਤੀ।

**لوحِ سیمین** ***ਲੌਹ-ਏ-ਸੀਮੀਨ*** : ਚਾਂਦੀ ਦੀ ਤਖ਼ਤੀ, ਮਸ਼ੂਕ ਦਾ ਮੱਥਾ ਜਾਂ ਪੇਟ।

**لوحِ طلسم** ***ਲੌਹ-ਏ-ਤਲਿਸਮ*** : ਜਾਦੂ ਦੀ ਤਖ਼ਤੀ।

**لوحِ محفوظ** ***ਲੌਹ-ਏ-ਮਹਫ਼ੂਜ਼*** : ਅੱਲਾਹ ਦੀ ਤਖਤੀ ਜਿਸ ਉਪਰ ਵਾਪਰਨ ਵਾਲਾ ਹਰ ਹਾਲ ਲਿਖਿਆ ਹੋਇਆ ਹੈ, ਭਾਗਾਂ ਦੀ ਤਖ਼ਤੀ।

**لوح وقلم** ***ਲੌਹ-ਉ-ਕਲਮ*** : ਤਖ਼ਤੀ ਤੇ ਕਲਮ, ਖ਼ੁਦਾ ਦੇ ਹੁਕਮਾਂ ਦੀ ਤਖ਼ਤੀ ਅਤੇ ਉਸ ਦੇ ਲਿਖਣ ਦੀ ਕਲਮ।

**لودہ** ***ਲੋਦਾ*** : ਟੋਕਰਾ, ਟੋਕਰੀ।

**لور** ***ਲੋਰ*** : ਸੈਲਾਬੀ ਜ਼ਮੀਨ; ਪੇਂਜੇ ਦੀ ਰੂੰ ਪਿੰਜਣ ਵਾਲੀ ਧੁੰਣਕੀ; ਮੱਖਣ, ਘਿਓ, ਪਨੀਰ।

**لورادر** ***ਲੌਰਾਦਰ,*** **لورانک** ***ਲੋਰਾਨਕ,*** **لوراور** ***ਲੋਰਾਵਰ*** : ਘਿਓ ਮੱਖਣ ਰੱਖਣ ਵਾਲਾ ਮਿੱਟੀ ਜਾਂ ਚਮੜੇ ਦਾ ਭਾਂਡਾ।

**لوری** ***ਲੋਰੀ*** : ਭਿਖਾਰੀ, ਮੰਗਤਾ; ਬਾਜ਼ੀਗਰ, ਨਟ; ਮਸਖ਼ਰਾ; ਗਵੱਈਆ; ਨਾਚਾ; ਟੱਪਰੀਵਾਸ, ਇਕ ਜੰਗਲੀ ਕੌਮ; ਬੇਸ਼ਰਮ।

**لوری** ***ਲੂਰੀ*** : ਕੋੜ੍ਹ।

**لوز** ***ਲੌਜ਼,*** **لوزہ** ***ਲੌਜ਼ਾ*** : ਬਦਨਾਮ।

**لوری** ***ਲੌਜ਼ੀ*** : ਬਦਾਮ ਵਰਗਾ, ਬਦਾਮ ਦਾ।

**لوزینہ** ***ਲੌਜ਼ੀਨਾ*** : ਪਿਸਤੇ , ਬਦਾਮ ਤੇ ਗਿਰੀ ਮੇਵੇ ਵਾਲਾ ਹਲਵਾ।

**لوس** ***ਲੂਸ*** : ਖ਼ੁਸ਼ਾਮਦ, ਚਾਪਲੂਸੀ; ਕਾਫ਼ੂਰ ਵਿਚ ਮਿਲਾਉਣ ਵਾਲਾ ਖੋਟ, ਚਿੱਕੜ।

**لوش** ***ਲੂਸ਼*** : ਬੇਹੋਸ਼, ਕੋੜ੍ਹੀ, ਲਕਵਾ-ਮਾਰਿਆ; ਖੂਹ ਆਦਿ ਦੀ ਗਾਰ।

**لوط** ***ਲੂਤ*** : ਇਕ ਪਰਸਿੱਧ ਪੈਗ਼ੰਬਰ, ਜੋ ਹਜ਼ਰਤ ਇਬਰਾਹੀਮ ਦੇ ਭਤੀਜੇ ਸਨ, ਓਹਨਾਂ ਦੀ ਕੌਮ ਨੂੰ ਇਗ਼ਲਾਮ ਦੀ ਭੈੜੀ ਆਦਤ ਸੀ ਤੇ ਓਹਨਾਂ ਦੇ ਕੈਹਣ 'ਤੇ ਵੀ ਬਾਜ਼ ਨਾ ਆਈ, ਜਿਸ ਕਰਕੇ ਉਸ ਕੌਮ ਉਤੇ ਖ਼ੁਦਾ ਦਾ ਕੈਹਰ ਹੋਇਆ ਤੇ ਅੱਗ ਦਾ ਤੂਫ਼ਾਨ ਆਇਆ ਜਿਸ ਨਾਲ ਓਹ ਸਾਰੀ ਕੌਮ ਤਬਾਹ ਹੋ ਗਈ।

**لوطی** ***ਲੂਤੀ*** : ਲੂਤ ਕੌਮ ਦਾ, ਲੌਂਡੇਬਾਜ਼; ਭੰਡ; ਬਾਂਦਰ ਤੇ ਰਿਛ ਵਾਲਾ ਮਦਾਰੀ।

**لوقا لੂਕਾ** : ਹਜ਼ਰਤ ਈਸਾ ਦਾ ਇਕ ਪਰਸਿੱਧ ਸਾਥੀ ਜੋ ਸ਼ੈਹਰ ਅਨਤਾਕੀਆ ਦਾ ਰੈਹਣ ਵਾਲਾ ਸੀ, ਇੰਜੀਲ-ਲੂਕਾ ਤੀਜੀ ਇੰਜੀਲ ਹੈ, ਜੋ ਉਸ ਨੇ ੬੩ਈ. ਵਿਚ ਰਚੀ।

**لوكه ਲੋਕਾ** : ਸੱਤੂ'; ਆਟਾ; ਰੋਣ ਦੀ ਅਵਾਜ਼; ਪਿੰਜੀ ਹੋਈ ਰੂੰ, ਬਿੱਲੀ ਕੁੱਤੇ ਦੀ ਅਵਾਜ।

**لول ਲੂਲ** : ਬੇਸ਼ਰਮ, ਅਣਪਿੰਜੀ ਰੂੰ; ਬੇਸ਼ਰਮੀ; ਟੂਟੀ।

**لولاك ਲੌਲਾਕ** : ਇਸ ਹਦੀਸ-ਪਾਕ ਵਲ ਇਸ਼ਾਰਾ, 'ਲੌਲਾਕ ਲਮਾ ਖ਼ਲਕਤੁਲ ਅਫ਼ਲਾਕ' ਭਾਵ 'ਐ ਮੁਹੰਮਦ! ਜੇਕਰ ਤੂੰ ਨਾ ਹੁੰਦਾ, ਤਾਂ ਮੈਂ (ਰੱਬ) ਅਸਮਾਨਾਂ ਨੂੰ ਪੈਦਾ ਨਾ ਕਰਦਾ।

**لولو ਲੂਲੂ** : ਮੋਤੀ।

**لوله ਲੂਲਾ** : ਟੂਟੀ, ਲੋਟੇ ਦੀ ਨਾਲੀ, ਨਾਲ।

**لولی ਲੂਲੀ** : ਲੂਲ ਨਾਲ ਸਬੰਧਤ, ਬੇਸ਼ਰਮ, ਵਿਭਚਾਰਨ, ਬਜ਼ਾਰੀ ਔਰਤ, ਗਲੀਆਂ ਵਿਚ ਫਿਰਨ ਵਾਲਾ ਫਕੀਰ; ਮਸਖ਼ਰਾ।

**لون ਲੌਨ** : ਰੰਗ ।

**لوند ਲੌਂਦ** :ਸੁਸਤ, ਰਿੰਦ; ਬਦਮਾਸ਼; ਵਿਭਾਚਾਰਨ; ਵੇਸਵਾ; ਬਦਕਾਰ ਲੜਕਾ; ਰੱਬ ਤੋਂ ਨਾ ਡਰਨ ਵਾਲਾ; ਕੋਤਵਾਲ, ਸਿਪਾਹੀ; ਨੌਕਰ, ਸੇਵਕ; ਮਜ਼ਦੂਰ।

**لويد ਲਵੀਦ** : ਵੱਡਾ ਪਤੀਲਾ; ਖੁਲ੍ਹੇ ਮੂੰਹ ਦੀ ਦੇਗ।

**لويشه ਲਵੀਸ਼ਾ** : ਰੱਸੀ ਜੋ ਘੋੜੇ ਨੂੰ ਨਾਅਲਬੰਦੀ ਕਰਨ ਵੇਲੇ ਬੰਨ੍ਹੀ ਜਾਂਦੀ ਹੈ।

**لهاب ਲੁਹਾਬ** : ਅੱਗ ਭੜਕਣਾ, ਅੱਗ ਦੀਆਂ ਲਾਟਾਂ ਨਿਕਲਣੀਆਂ ।

**لهب ਲਹਬ** : ਅੱਗ ਦੀ ਲਾਟ।

**لهجه ਲਹਜਾ** : ਜ਼ਬਾਨ, ਬੋਲੀ, ਉਚਾਰਨ; ਮਧੁਰ, ਗੱਲ ਕਰਨ ਦਾ ਢੰਗ।

**لهٰذا ਲਿਹਾਜ਼ਾ** : ਇਸੇ ਲਈ, ਇਸੇ ਕਰਕੇ, ਮੁਕਦੀ ਗੱਲ।

**لهراسب ਲੁਹਰਾਸਬ** : ਈਰਾਨ ਦੇ ਇਕ ਪਰਸਿੱਧ ਬਾਦਸ਼ਾਹ ਦਾ ਨਾਮ, ਜਿਸ ਨੂੰ ਕੈਖ਼ੁਸਰੋ ਨੇ ਰਾਜ ਛੱਡਣ ਮਗਰੋਂ ਤਖ਼ਤ-ਤਾਜ ਸਪੁਰਦ ਕੀਤਾ ਸੀ।

**لهفت ਲੁਹਫ਼ਤ** : (=ਲਅਬਤ لعبت) ਗੁੱਡੀ; ਖਿਡੌਣਾ; ਮੂਰਤੀ।

**لهنگر ਲਹਨਗਰ** : ਕਸੇਰਾ, ਠਠੇਰਾ।

**لهنگری ਲਹਨਗਰੀ** : ਤਾਂਬੇ ਕਾਂਸੀ ਦੇ ਭਾਂਡੇ ਬਣਾਉਣ ਦਾ ਕਿੱਤਾ।

**لهنه ਲਹਨਾ** : ਸਵੇਰ ਦਾ ਨਾਸ਼ਤਾ, ਛਾਹ-ਵੇਲਾ; ਨਹਾਰੀ।

**لهو ਲਹਵ** : ਖੇੜਣਾ; ਖੇਡਣਾ ਮੱਲ੍ਹਣਾ; ਖੇਡ-ਕੁੱਦ, ਖੇਡਮਲ੍ਹ; ਸੰਭੋਗ, ਨੇਕੀ ਤੋਂ ਦੂਰ ਰੱਖਣ ਵਾਲਾ ਕਾਰਜ।

**لهوولعب ਲਹਵ-ਉ-ਲਅਬ** : ਖੇਡ-ਕੁੱਦ, ਐਸ਼, ਮਨੋਰੰਜਨ।

**لياقت ਲਿਯਾਕਤ** : ਯੋਗਤਾ, ਹੌਸਲਾ, ਵਿੱਤ।

**ليام ਲਿਯਾਮ** : (ਲਈਮ لـئيم ਦਾ ਬੌਹਵਚਨ) ਓਹ ਕੰਜੂਸ ਜੇਹੜਾ ਨਾ ਆਪ ਖਾਵੇ ਅਤੇ ਨਾ ਦੂਜਿਆਂ ਨੂੰ ਖਾਣ ਦੇਵੇ।

**ليت ولعل ਲੈਤ-ਉ-ਲਅਲ** : ਟਾਲ ਮਟੋਲ, ਢਿੱਲ-ਮੱਠ, ਅੱਜ-ਕੱਲ ਕਰੀ ਜਾਣਾ; ਬਹਾਨਾ।

**ليره ਲੀਰਾ** : ਤੁਰਕੀ ਪੌਂਡ ਜੋ ਸਾਢੇ ਤੇਰਾ ਰੁਪਈਏ ਦੇ ਬਰਾਬਰ ਹੁੰਦਾ ਹੈ।

**ليشه ਲੀਸ਼ਾ** : ਟੂਟੀ।

**ليک ਲੇਕ** : (ਲੇਕਨ ليكن ਦਾ ਸੰਖਿਪਤ ਰੂਪ) ਪਰ।

**ليكن ਲੇਕਿਨ** : ਪਰ, ਮਗਰ।

**ليل ਲੈਲ, ليلة ਲੈਲਤ** : ਰਾਤ।

**ليلتهالاسرىٰ ਲੈਲਤਲਅਸਰਾ** : ਮਿਅਰਾਜ ਦੀ ਰਾਤ ਜਦ ਹਜ਼ਰਤ ਮੁਹੰਮਦ ਸਾਹਿਬ ਨੇ ਚੰਦ ਦੇ ਦੋ ਟੁਕੜੇ ਕੀਤੇ ਸਨ।

**ليلةالبدر ਲੈਲਤੁਲਬਦਰ** : ਚੰਦ ਦੀ ਚੌਦ੍ਹਵੀਂ ਰਾਤ; ਪੂਰਨਮਾਸ਼ੀ।

**ليلةالقدر ਲੈਲਤੁਲਕਦਰ** : ਰਮਜ਼ਾਨ

**ليل ونهار** ***ਲੈਲ–ੳ–ਨਹਾਰ*** : ਰਾਤ ਦਿਨ।

**ليلى** ***ਲੈਲੀ,*** **ليلىٰ** ***ਲੈਲਾ*** : ਅਰਬ ਦੀ ਮਸ਼ਹੂਰ ਪਰੇਮਕਾ ਦਾ ਨਾਮ ਜੋ ਕੈਸ ਅਰਥਾਤ ਮਜਨੂੰ ਦੀ ਮੈਹਬੂਬਾ ਸੀ।

**ليمو** ***ਲੀਮੂ,*** **ليمون** ***ਲੀਮੂਨ*** : ਨਿੰਬੂ।

**لئيم** ***ਲਈਮ*** : ਘਟੀਆ, ਕਮੀਨਾ; ਕੰਜੂਸ, ਓਹ ਕੰਜੂਸ ਜੋਹੜਾ ਨਾ ਆਪ ਖਾਵੇ ਨਾ ਦੂਜਿਆਂ ਨੂੰ ਖਾਣ ਦੇਵੇ।

ਮਹੀਨੇ ਦੀ ਸਤਾਈਵੀਂ ਰਾਤ ਜਿਸ ਦੀ ਇਬਾਦਤ ਹਜ਼ਾਰ ਰਾਤਾਂ ਦੇ ਬਰਾਬਰ ਸਮਝੀ ਜਾਂਦੀ ਹੈ।

**ليلج** ***ਲੀਲਜ,*** **ليلخ** ***ਲੀਲਖ,*** **ليلنگ** ***ਲੀਲੰਗ*** : ਨੀਲ ਜਿਸ ਨਾਲ ਕੱਪੜੇ ਰੰਗੇ ਜਾਂਦੇ ਹਨ।

**ليلوپر** ***ਲੀਲੂਪਰ,*** **ليلوپل** ***ਲੀਲੂਪਲ,*** ***ਲੀਲੂਫਰ,*** **ليلوفر** ***ਲੀਲੂਫਰ*** : ਨੀਲੋਫਰ, ਕੰਵਲ।

# م (ਮੀਮ)

م **ਮੀਮ (ਮ)** : ਫ਼ਾਰਸੀ ਵਰਨਮਾਲਾ ਦਾ ਅਠਾਈਵਾਂ ਤੇ ਅਰਬੀ ਦਾ ਚੌਵੀਵਾਂ ਅੱਖਰ, 'ਅਬਜਦ' ਅਨੁਸਾਰ ਇਸ ਦੇ ਚਾਲੀ (੪੦) ਅੰਕ ਨਿਸ਼ਚਤ ਹਨ। ਆਗਿਆਵਾਚੀ ਸ਼ਬਦ ਦੇ ਪੈਹਲਾਂ ਆ ਕੇ 'ਨਾਂਹ' ਦੇ ਅਰਥ ਦਿੰਦਾ ਹੈ, ਜਿਵੇਂ ਕੁਨ ਤੋਂ ਮਕੁਨ ਅਰਥਾਤ 'ਨਾ ਕਰ'।

ما **ਮਾ** : ਜੋ ਕੁਝ ਵੀ, ਕੀ ਚੀਜ਼ ਹੈ, ਕੀ, ਥੋੜਾ ਬੌਹਤ, ਕਿਓਂ ਜੋ; ਜਿਥੋਂ ਤੱਕ ਹੋ ਸਕੇ; ਪਾਣੀ।

ماالحيوة **ਮਾ-ਉਲ-ਹਯਾਤ** : ਅੰਮ੍ਰਿਤ, ਪੌਸ਼ਟਕ ਦਵਾ।

ما **ਮਾ** : ਅਸੀਂ, ਸਾਡਾ।

مآب **ਮਆਬ** : ਪਰਤਣ ਦੀ ਜਗ੍ਹਾ, ਟਿਕਾਣਾ, ਅੱਡਾ, ਅਰਾਮ ਕਰਨ ਦੀ ਥਾਂ, ਪਰਤਵੀਂ ਅਵਾਜ਼।

ماباقی **ਮਾਬਾਕੀ**, مابقی **ਮਾਬਕਾ**, مابقیه **ਮਾਬਕੀਯਾ** : ਬਾਕੀ ਦਾ; ਰੈਂਹਦਾ, ਬਕਾਇਆ।

مابعد **ਮਾਬਅਦ** : ਪਿਛਲਾ; ਪਿੱਛੋਂ ਆਉਣ ਵਾਲਾ।

مابعدالذکر **ਮਾਬਅਦ-ਉੱਜ਼-ਜ਼ਿਕਰ** : ਓਹ ਜਿਸ ਦਾ ਅੱਗੇ ਵਰਣਨ ਕੀਤਾ ਜਾਵੇਗਾ।

مابین **ਮਾਬੈਨ** : ਦਰਮਿਆਨ; ਵਿਚਕਾਰ।

مأت **ਮਿਅਤ** : ਸੌ; (੧੦੦)।

ماتین **ਮਿਅਤੈਨ** : ਦੋ ਸੌ; (੨੦੦)।

مآت **ਮਿਆਤ** : (ਮਿਆਤ ਦਾ ਬੌਹਵਚਨ), ਕਈ ਸੌ।

مات **ਮਾਤ** : ਓਹ ਮਰ ਗਿਆ; ਹਾਰ ਗਿਆ, ਸ਼ਤਰੰਜ ਵਿਚ ਸ਼ਾਹ ਦਾ ਕੈਦ ਹੋ ਜਾਣਾ, ਬਾਜ਼ੀ ਦੀ ਹਾਰ।

ماتحت **ਮਾਤਹਤ** : ਅਧੀਨ; ਨਾਇਬ; ਨੀਵੇਂ ਦਰਜੇ ਦਾ; ਸਾਥੀ, ਸਹਾਇਕ।

ماتقدم **ਮਾਤਕੱਦਮ** : ਪੈਹਲਾਂ ਲੰਘ ਚੁਕਾ, ਓਹ ਚੀਜ਼ ਜੋ ਪੈਹਲਾਂ ਲੰਘ ਚੁੱਕੀ ਹੋਵੇ।

ماتم **ਮਾਤਮ** : ਰੋਣਾ ਪਿੱਟਣਾ, ਸੋਗ; ਮੁਰਦੇ 'ਤੇ ਰੋਣਾ, ਇਸਤਰੀਆਂ ਦਾ ਇਕੱਠ।

ماتمپرسی **ਮਾਤਮ ਪੁਰਸੀ** : ਮਾਤਮ ਕਰਨਾ, ਸ਼ੋਕ ਵਿਚ ਸ਼ਰੀਕ ਹੋਣਾ।

ماتمخانه **ਮਾਤਮ-ਖ਼ਾਨਾ**, ماتمسرا **ਮਾਤਮ-ਸਰਾ**, ماتمکده **ਮਾਤਮ-ਕਦਾ** : ਸੋਗ ਵਾਲਾ ਘਰ, ਜਿਸ ਘਰ ਵਿਚ ਕੋਈ ਮਰ ਗਿਆ ਹੋਵੇ।

ماتمدیده **ਮਾਤਮ-ਦੀਦਾ**, ماتمزده **ਮਾਤਮ-ਜ਼ਦਾ** : ਮਾਤਮੀ, ਸੋਗਵਾਰ।

ماتن **ਮਾਤਿਨ** : ਕਿਤਾਬ ਦਾ ਮਤਨ (ਪਾਠ) ਲਿਖਣ ਵਾਲਾ।

مآثر **ਮਆਸਿਰ** : (ਮਆਸਰਹ/ਮਆਸਰਤ مآثره/مآثرت ਦਾ ਬੌਹਵਚਨ) ਨੇਕ ਕੰਮ, ਚੰਗੀਆਂ ਨਿਸ਼ਾਨੀਆਂ, ਉੱਤਮ ਯਾਦਗਾਰਾਂ ਜੋ ਮਰਨ ਪਿੱਛੋਂ ਮਨੁੱਖ ਛੱਡ ਜਾਂਦੇ ਹਨ; ਅਸਰ; ਖੰਡਰਾਤ।

مآثره/مآثرت **ਮਆਸਰਾ/ਮਆਸਰਤ** : ਨੇਕ ਕੰਮ; ਚੰਗੀ ਨਿਸ਼ਾਨੀ, ਉਤਮ ਯਾਦਗਾਰ, ਖੰਡਰ।

ماثور **ਮਾਸੂਰ**, ماثوره **ਮਾਸੂਰਾ** : ਨਕਲ ਕੀਤਾ ਗਿਆ, ਲਿਖਿਆ ਗਿਆ, ਪਰਭਾਵਤ, ਰਿਵਾਇਤੀ ਆ ਰਿਹਾ; ਯਾਦਗਾਰੀ; ਇਤਹਾਸ।

ماج **ਮਾਜ** : ਚੰਦ, ਚੰਦਰਮਾ, ਇਤਹਾਸਕਾਰ,

ਰਿਵਾਇਤ ਕੈਹਣ ਵਾਲਾ, ਪਰਸਿੱਧ ਫ਼ਾਰਸੀ ਸ਼ਾਇਰ ਰੂਦਕੀ ਬਾਰੇ ਲਿਖਣ ਵਾਲਾ; ਖਾਰਾ ਪਾਣੀ।

**ماجد** ***ਮਾਜਿਦ*** : ਸਤਕਾਰਯੋਗ, ਵਡਿਆਈ ਵਾਲਾ, ਸ਼ਰੀਫ਼।

**ماجده** ***ਮਾਜਿਦਾ*** : ਬਜ਼ੁਰਗ ਇਸਤਰੀ, ਸ਼ਰੀਫ਼ ਔਰਤ।

**ماجرا/ماجرٰی** ***ਮਾਜਰਾ*** : ਵਾਪਰੀ ਹੋਈ ਘਟਨਾ, ਬੀਤੇ ਦਾ ਹਾਲ, ਵਾਰਦਾਤ, ਵਿਥਿਆ, ਝਗੜਾ, ਜੰਜਾਲ।

**ماجراکردن** ***ਮਾਜਰਾ ਕਰਦਨ*** : ਘਟਨਾ ਬਿਆਨ ਕਰਨਾ।

**ماجریات** ***ਮਾਜਰੀਯਾਤ*** : ਮਾਜਰੇ, ਘਟਨਾਵਾਂ।

**ماجو** ***ਮਾਜੂ*** : = **مازو**ਮਾਜ਼ੂ, ਇਕ ਪਰਸਿੱਧ ਫਲ ਜੋ ਦਵਾਈ ਦੇ ਤੌਰ ਤੇ ਵਰਤਿਆ ਜਾਂਦਾ ਹੈ।

**ماجوج** ***ਮਾਜੂਜ*** : ਹਜ਼ਰਤ ਨੂਹ ਦੇ ਪੁੱਤਰ ਦੀ ਔਲਾਦ, ਪੂਰਬੀ ਤਾਤਾਰੀ ਲੋਕ।

**ماچ** ***ਮਾਚ*** : ਚੁੰਮਣ।

**ماچکردن** ***ਮਾਚ ਕਰਦਨ*** : ਚੁੰਮਣਾ।

**ماچوموچ** ***ਮਾਚ-ਉ-ਮੂਚ*** : ਚੁੰਮਣਾ-ਚੱਟਣਾ।

**ماچین** ***ਮਾਚੀਨ*** : ਚੁੰਮੀ ਹੋਈ ਚੀਜ਼।

**ماچه** ***ਮਾਚਾ*** : ਇਸਤਰੀ ਲਿੰਗ; ਇਸਤਰੀ, ਬਾਂਝ ਔਰਤ; ਖੱਚਰ ਲਈ ਵੀ ਪਰਯੋਗ ਹੁੰਦਾ ਹੈ।

**ماچین** ***ਮਾਚੀਨ*** : ਚੀਨ ਦਾ ਰਾਜ, ਹਿੰਦੁਸਤਾਨ ਦੇ ਪੂਰਬ ਅਤੇ ਚੀਨ ਦੇ ਦੱਖਣ ਵੱਲ ਸਥਿਤ ਇਕ ਮੁਲਕ ਦਾ ਨਾਮ।

**ماحاصل** ***ਮਾਹਾਸਿਲ,*** **ماحصل** ***ਮਾਹਸਲ*** : ਇਕੱਤਰ ਕੀਤਾ ਗਿਆ, ਖ਼ੁਲਾਸਾ, ਸਾਰੰਸ਼, ਤਤਸਾਰ, ਸਿੱਟਾ, ਫਲ; ਲਾਭ।

**ماحضر** ***ਮਾਹਜ਼ਰ*** : ਓਹ ਸ਼ੈ ਜੋ ਸਮੇਂ 'ਤੇ ਮੌਜੂਦ ਹੋਵੇ; ਘਰ ਵਿਚ, ਖਾਣਾ, ਮੌਕੇ 'ਤੇ ਉਪਲਬਧ ਭੋਜਨ।

**ماخ** ***ਮਾਖ਼*** : ਖੋਟਾ ਸਿੱਕਾ, ਸੋਨਾ ਜਾਂ ਚਾਂਦੀ, ਘਟੀਆ, ਕਮੀਨਾ, ਖ਼ਸੀਸ, ਹੋਛਾ, ਕਾਇਰ, ਬੁਜ਼ਦਿਲ, ਬੁੱਢਾ।

**ماخچی** ***ਮਾਖ਼ਚੀ,*** **ماخچین** ***ਮਾਖ਼ਚੀਨ*** : ਈਰਾਨੀ ਨਸਲ ਦਾ ਘੋੜਾ ਜੋ ਇਕ ਪਾਸਿਓਂ ਤੁਰਕੀ ਤੇ ਦੂਜੇ ਪਾਸਿਓਂ ਅਰਬੀ ਹੋਵੇ; ਦੋਗਲਾ ਘੋੜਾ।

**ماخذ** ***ਮਾਖ਼ਜ਼/ਮਾ'ਖ਼ਜ਼*** : ਲੈਣ ਦੀ ਥਾਂ, ਸੋਮਾ, ਸਰੋਤ।

**ماخوذ** ***ਮਾ-ਖ਼ੂਜ਼*** : ਲਿਆ ਗਿਆ; ਫੜਿਆ ਗਿਆ; ਲਈ ਗਈ (ਰਾਏ ਆਦਿ)।

**ماخول** ***ਮਾਖ਼ਲ,*** **ماخولیا** ***ਮਾਖ਼ੂਲੀਯਾ*** : (ਮਾਲੀਖ਼ੂਲੀਯਾ **مالیخولیا** ਦਾ ਸੰਖਿਪਤ ਰੂਪ) ਇਕ ਦਿਮਾਗ਼ੀ ਬੀਮਾਰੀ, ਇਕ ਪਰਕਾਰ ਦਾ ਜਨੂਨ, ਪਾਗਲਪਣ।

**ماد** ***ਮਾਦ*** : (ਮਾਦਰ **مادر** ਦਾ ਸੰਖਿਪਤ ਰੂਪ) ਮਾਂ।

**مادام** ***ਮਾਦਾਮ*** : ਜਦ ਤਕ, ਉਸ ਸਮੇਂ ਤਕ; ਹਮੇਸ਼ਾ, ਸਦਾ।

**مادامالحیوة** ***ਮਾਦਾਮੁਲਹਯਾਤ,*** **مادامالعمر** ***ਮਾਦਾਮੁਲ ਉਮਰ*** : ਜ਼ਿੰਦਗੀ ਭਰ, ਜਿਉਂਦੇ ਜੀ।

**مادبه** ***ਮਾਦੁਬਾ*** : ਮੈਹਮਾਨੀ, ਖਾਣਾ, ਦਾਵਤ।

**مادح** ***ਮਾਦਿਹ*** : ਮਦਹ ਕਰਨ ਵਾਲਾ, ਪਰਸ਼ੰਸਾ ਕਰਨ ਵਾਲਾ, ਜਸ ਗਾਇਨ ਕਰਨ ਵਾਲਾ।

**مادر** ***ਮਾਦਰ*** : ਮਾਂ, ਮਾਤਾ, ਅੰਮਾਂ, ਬੇਬੇ।

**مادرآبوآتش** ***ਮਾਦਰ-ਏ-ਆਬ-ਉ-ਆਤਿਸ਼*** : ਬੌਹਤ ਰੋਣ ਵਾਲਾ।

**مادرِباغ** ***ਮਾਦਰ-ਏ-ਬਾਗ਼*** : ਬਾਗ, ਜ਼ਮੀਨ।

**مادربخطا** ***ਮਾਦਰ ਬਖ਼ਤਾ*** : ਇਕ ਗਾਲ੍ਹ ਹੈ, ਜਿਸ ਦਾ ਭਾਵ ਹੈ ਤੇਰੀ ਮਾਂ ਨੇ ਤੈਨੂੰ ਜੰਮਣ ਵਿਚ ਖ਼ਤਾ (ਗਲਤੀ) ਕੀਤੀ ਹੈ, ਅਰਥਾਤ ਤੂੰ ਹਰਾਮੀ ਹੈਂ ਜਾਂ ਤੇਰੀ ਮਾਂ ਹਰਾਮਕਾਰ ਸੀ।

**مادرِروزگار** ***ਮਾਦਰ-ਏ-ਰੋਜ਼ਗਾਰ*** :

ਕੁਦਰਤ, ਪਰਕਿਰਤੀ।

**مادرزاد** ***ਮਾਦਰਜ਼ਾਦ*** : ਓਹ ਗੁਣ ਔਗੁਣ ਜੋ ਜੰਮਣ ਤੋਂ ਹੀ ਹੋਵੇ, ਪੈਦਾਇਸ਼ੀ, ਜਨਮ ਦਾ।

**مادرِکوہ** ***ਮਾਦਰ-ਏ-ਕੋਹ*** : ਗੂੰਜ, ਪਰਤਵੀਂ ਅਵਾਜ਼।

**مادرِمادر** ***ਮਾਦਰ-ਏ-ਮਾਦਰ*** : ਨਾਨੀ।

**مادری** ***ਮਾਦਰੀ*** : ਮਾਂ ਦਾ, ਮਾਂ ਨਾਲ ਸਬੰਧਤ।

**مادرندر** ***ਮਾਦਰੰਦਰ,*** **مادندر** ***ਮਾਦੰਦਰ*** : ਮਤੇਈ ਮਾਂ।

**مادگی** ***ਮਾਦਗੀ*** : ਘਮੰਡੀ; ਹੈਂਕੜਬਾਜ਼, ਸ਼ੋਖ਼; ਫੜ੍ਹੀ, ਮਾਦਰੀ; ਮਾਦਾ (ਇਸਤਰੀ) ਨਾਲ ਸਬੰਧਤ।

**مادہ** ***ਮਾਦਾ*** : ਮਦੀਨ, ਏਹ ਸ਼ਬਦ ਗ਼ੈਰ-ਮਨੁੱਖ ਲਈ ਵਰਤਿਆ ਜਾਂਦਾ ਹੈ, ਔਰਤ ਨੂੰ ਮਾਦਾ ਕੈਹਣਾ ਯੋਗ ਨਹੀਂ।

**مادّہ** ***ਮੱਦਾ*** : ਹਰ ਚੀਜ਼ ਦਾ ਅਸਲ, ਮੂਲ, ਤੱਤ, ਹਰ ਚੀਜ਼ ਦੇ ਬਣਾਉਣ ਦਾ ਮਸਾਲਾ ਜਾਂ ਸਮਗਰੀ, ਯੋਗਤਾ, ਦਲੀਲ, ਭੂਮਿਕਾ।

**مادّی** ***ਮੱਦੀ*** : ਮੱਦਹ ਨਾਲ ਸਬੰਧਤ।

**مادّیت** ***ਮਾਦੀਯੱਤ*** : ਸਰੀਰਕਤਾ।

**مادیان** ***ਮਾਦਿਯਾਨ*** : ਘੋੜੀ; ਏਹ ਸ਼ਬਦ ਇਕ ਵਚਨ ਹੈ, ਬੌਹਵਚਨ ਨਹੀਂ।

**مار** ***ਮਾਰ*** : ਸੱਪ।

**مارازدر** ***ਮਾਰ ਅਜ਼ਦਰ*** : ਵੱਡਾ ਸੱਪ, ਅਜ਼ਗਰ।

**مارافسا** ***ਮਾਰ-ਅਫ਼ਸਾ*** : ਸੱਪਾਂ ਦਾ ਮੰਤਰ ਜਾਣਨ ਵਾਲਾ, ਮਾਂਦਰੀ, ਸਪੇਰਾ।

**مارپیچ** ***ਮਾਰ ਪੇਚ*** : ਕੁੰਡਲਦਾਰ, ਝੰਡੇ ਦਾ ਫਰੇਰਾ; ਕੁੰਡਲਦਾਰ ਸੱਪਾਂ ਵਰਗੀ ਬਣੀ ਹੋਈ ਚੀਜ਼।

**مارپیچیدہ** ***ਮਾਰ-ਪੇਚੀਦਾ*** : ਜ਼ੰਜੀਰ, ਸੰਗਲੀ।

**مارچوبہ** ***ਮਾਰ-ਚੋਬਾ*** : ਇਕ ਪਰਕਾਰ ਦਾ ਘਾਹ, ਇਕ ਦਵਾ ਜੋ ਸੱਪ ਜਾਂ ਚੂਹੇ ਦੇ ਡੰਗ ਨੂੰ ਦੂਰ ਕਰਦੀ ਹੈ।

**مارخوار** ***ਮਾਰ ਖ਼ੁਾਰ*** : ਇਕ ਪਰਕਾਰ ਦਾ ਪਹਾੜੀ ਬੱਕਰਾ ਜੋ ਸੱਪ ਖਾ ਜਾਂਦਾ ਹੈ।

**مارسار** ***ਮਾਰ-ਸਾਰ,*** **مارفش** ***ਮਾਰਫ਼ਸ਼*** : ਜ਼ੁਹਾਕ ਦਾ ਨਾਮ।

**مارِضحاک** ***ਮਾਰ-ਏ-ਜ਼ੁਹਾਕ,*** **مارِضحاکی** ***ਮਾਰ-ਏ-ਜ਼ੁਹਾਕੀ*** : ਜ਼ੰਜੀਰ, ਬੇੜੀ, ਓਹ ਸੱਪ ਜੋ ਜ਼ੁਹਾਕ ਦੇ ਮੋਢਿਆਂ ਤੇ ਸਨ।

**مارگزرہ** ***ਮਾਰ-ਗਜ਼ਰਾ*** : ਫਨੀਅਰ ਸੱਪ, ਕਾਲਾ ਨਾਗ।

**مارگزیدہ** ***ਮਾਰ ਗਜ਼ੀਦਾ*** : ਜਿਸ ਨੂੰ ਸੱਪ ਨੇ ਡੱਸਿਆ ਹੋਵੇ।

**مارگیر** ***ਮਾਰਗੀਰ*** : ਸੱਪ ਫੜਨ ਵਾਲਾ, ਫ਼ਰੇਬੀ; ਠੱਗ।

**مارگیری** ***ਮਾਰਗੀਰੀ*** : ਸੱਪ ਫੜਨ ਦਾ ਕੰਮ, ਫ਼ਰੇਬ, ਠੱਗੀ।

**مارماہی** ***ਮਾਰ ਮਾਹੀ*** : ਸੱਪ ਦੀ ਸ਼ਕਲ ਦੀ ਮੱਛੀ; ਦੋ ਚਿੱਤਾ।

**مارمہرہ** ***ਮਾਰ ਮੁਹਰਾ*** : ਪੁਰਾਣੇ ਸੱਪ ਦੇ ਸਿਰ ਵਿਚ ਮੋਹਰਾ ਜੋ ਜ਼ੈਹਰ ਨੂੰ ਦੂਰ ਕਰਦਾ ਹੈ।

**مارِنہسر** ***ਮਾਰ-ਏ-ਨੁਹ-ਸਰ*** : ਅਸਮਾਨ ਜਿਸ ਦੇ ਨੌਂ ਤਬਕ ਹਨ।

**مارستان** ***ਮਾਰਿਸਤਾਨ*** : ਹਸਪਤਾਲ।

**ماروت** ***ਮਾਰੂਤ*** : ਇਕ ਫ਼ਰਿਸ਼ਤੇ ਦਾ ਨਾਮ ਜੋ ਹਾਰੂਤ ਦੇ ਨਾਲ ਬਾਬਲ ਦੇ ਖੂਹ ਵਿਚ ਰੈਂਹਦਾ ਹੈ, ਏਹ ਦੋਵੇਂ ਫ਼ਰਿਸ਼ਤੇ ਬਾਬਲ ਦੇ ਖੂਹ ਵਿਚ ਪੁਠੇ ਲਟਕ ਰਹੇ ਜਾਦੂਗਰੀ ਦੀ ਸਜ਼ਾ ਭੋਗ ਰਹੇ ਹਨ।

**مارون** ***ਮਾਰੂਨ*** : ਇਕ ਪੱਥਰ ਜੋ ਸੁਰਮੇ ਨਾਲ ਪੀਹ ਕੇ ਤੇ ਮਿਲਾ ਕੇ ਅੱਖਾਂ ਵਿਚ ਪਾਉਂਦੇ ਹਨ, ਜਿਸ ਨਾਲ ਅੱਖ ਦਾ ਫੋਲਾ ਦੂਰ ਹੋ ਜਾਂਦਾ ਹੈ।

**ماری** ***ਮਾਰੀ*** : ਮੌਤ, ਹਲਾਕਤ।

**ماری** ***ਮਾਰੀ*** : ਮਾਰਿਆ ਗਿਆ; ਹਲਾਕ ਹੋਇਆ।

**ماریرہ** ***ਮਾਰੀਰਾ*** : ਮਤੇਈ ਮਾਂ, ਸੱਸ, ਨਰਸ।

**ماشطه** *ਮਾਸ਼ਿਤਾ* : ਇਸਤਰੀਆਂ ਦੀ ਕੰਘੀ ਪੱਟੀ ਕਰਨ ਵਾਲੀ, ਵੌਹਟੀ ਨੂੰ ਸਜਾਉਣ ਵਾਲੀ।

**ماشو** *ਮਾਸ਼ੂ,* **ماشوه** *ਮਾਸ਼ੂਹ* : ਛਾਣਨੀ; ਕੜਛੀ; ਡੋਈ, ਗੋਦੜੀ।

**ماشوب** *ਮਾਸ਼ੂਬ* : ਚਿੰਤਾ ਨਾ ਕਰ, ਦੁਖੀ ਨਾ ਹੋ।

**ماشوره** *ਮਾਸ਼ੂਰਾ* : ਜੁਲਾਹੇ ਦੀ ਨਲੀ, ਲੋਟੇ ਦੀ ਟੂਟੀ;, ਸੂਤ ਦੀ ਅੱਟੀ।

**ماشورۂعاج** *ਮਾਸ਼ੂਰਾ-ਏ-ਆਜ* : ਮਸ਼ੂਕ ਦੀ ਗਰਦਨ।

**ماشه** *ਮਾਸ਼ਾ* : ਲੁਹਾਰਾਂ ਦੀ ਸੰਨ੍ਹੀ; ਬੰਦੂਕ ਦਾ ਘੋੜਾ ਜਿਸ ਦੇ ਦਬਾਉਣ ਨਾਲ ਬੰਦੂਕ ਚਲ ਜਾਂਦੀ ਹੈ; ਅੱਠ ਰੱਤੀ ਦਾ ਵਜ਼ਨ, ਤੋਲੇ ਦਾ ਬਾਰ੍ਹਵਾਂ ਭਾਗ।

**ماضی** *ਮਾਜ਼ੀ* : ਬੀਤਿਆ ਹੋਇਆ ਸਮਾਂ, ਭੂਤ ਕਾਲ; ਵਿਆਕਰਨ ਵਿਚ ਓਹ ਕਿਰਿਆ ਜਿਸ ਵਿਚ ਬੀਤਿਆ ਹੋਇਆ ਸਮਾਂ ਮਿਲੇ, ਜਿਵੇਂ, ਓਹ ਗਿਆ।

**ماضیه** *ਮਾਜ਼ੀਯਾ* : ਬੀਤਿਆ ਹੋਇਆ।

**مافات** *ਮਾਫ਼ਾਤ* : ਓਹ ਜੋ ਮਰ ਗਿਆ; ਜੋ ਬੀਤ ਗਿਆ; ਚੀਜ਼ ਜਿਸ ਦੇ ਕਰਨ ਦਾ ਸਮਾਂ ਲੰਘ ਗਿਆ ਹੋਵੇ।

**مافوق** *ਮਾਫ਼ੌਕ* : ਉਤਾਂਹ, ਪਰ੍ਹਾਂ, ਉੱਚਾ, ਸਰੇਸ਼ਟ, ਮਾਣ ਸਤਕਾਰ।

**مافوق‌العادت** *ਮਾਫ਼ੌਕ-ਉਲ-ਆਦਤ* : ਆਦਤ ਤੋਂ ਪਰ੍ਹਾਂ, ਸੁਭਾ ਤੋਂ ਉੱਪਰ।

**مافی‌الضمیر** *ਮਾ-ਫ਼ਿੱਜ਼ਮੀਰ* : ਦਿਲ ਦੀ ਗੱਲ, ਮੰਤਵ, ਮਨੋਰਥ।

**ماقبل** *ਮਾਕਿਬਲ* : ਪੈਹਲਾਂ ਪੈਹਲਾਂ ਦਾ।

**ماقوت** *ਮਾਕੂਤ* : ਇਕ ਪਰਕਾਰ ਦਾ ਹਲਵਾ।

**ماقه** *ਮਾਕਾ* : ਦਰਵਾਜ਼ਾ ਬੰਦ ਕਰਨ ਦੀ ਲੱਕੜ, ਹੋੜਾ।

**ماکان** *ਮਾਕਾਨ* : ਇਕ ਦੇਸ ਦਾ ਨਾਮ, ਇਕ ਹਾਕਮ ਦਾ ਨਾਮ।

**ماکانی** *ਮਾਕਾਨੀ* : ਮਾਕਾਨ ਨਾਲ ਸਬੰਧਤ, ਮਾਕਾਨ ਦਾ ਰੈਹਣ ਵਾਲਾ, ਮਾਕਾਨ

**ماریعقوب** *ਮਾਰ ਯਾਅਕੂਬ* : ਯੂਹਦੀਆਂ ਦੇ ਇਕ ਬਜ਼ੁਰਗ ਦਾ ਨਾਮ, ਇਥੇ 'ਮਾਰ' ਅਰਬੀ ਦਾ ਸ਼ਬਦ ਹੈ, ਜਿਸ ਦੇ ਅਰਥ ਹਨ ਵੱਡਾ, ਬਜ਼ੁਰਗ।

**ماز** *ਮਾਜ਼* : ਭੰਨ, ਤੈਹ, ਤੇੜ, ਦਰਜ਼, ਮਾਜੂ ਫਲ।

**مازند** *ਮਾਜ਼ੰਦ,* **مازندر** *ਮਾਜ਼ੰਦਰ,* **مازندران** *ਮਾਜ਼ੰਦਰਾਨ*

**مازندران** *ਮਾਜ਼ੰਦਰਾਨ* : ਇਕ ਮੁਲਕ ਦਾ ਨਾਮ।

**مازو** *ਮਾਜ਼ੂ,* **مازون** *ਮਾਜ਼ੂਨ* : ਇਕ ਪਰਸਿੱਧ ਫਲ ਦਾ ਨਾਮ ਜੋ ਦਵਾ ਦੇ ਤੌਰ ਤੇ ਵਰਤਿਆ ਜਾਂਦਾ ਹੈ, ਮਾਜੂ।

**مازه** *ਮਾਜ਼ਾ* : ਰੀੜ੍ਹ ਦੀ ਹੱਡੀ।

**مازدر** *ਮਾਜ਼ਦਰ* : ਅਜਗਰ, ਵੱਡਾ ਸੱਪ, ਨਾਗ।

**ماس** *ਮਾਸ* : (ਅਮਾਸ **اماس** ਦਾ ਸੰਖਿਪਤ ਰੂਪ) ਸੋਜ, ਵਰਮ; ਹੀਰਾ, ਅਲਮਾਸ, ਫੁਰਤੀਲਾ ਆਦਮੀ।

**ماسبق** *ਮਾਸਬਕ* : ਪਿਛਲਾ, ਬੀਤਿਆ ਹੋਇਆ; ਉਪਰੋਕਤ, ਜਿਸ ਦਾ ਜ਼ਿਕਰ ਪੈਹਲਾਂ ਆ ਚੁਕਾ ਹੋਵੇ।

**ماست** *ਮਾਸਤ* : ਦਹੀਂ; ਲੱਸੀ।

**ماست‌بستن** *ਮਾਸਤ ਬਸਤਨ* : ਦਹੀਂ ਜਮਾਉਣਾ।

**ماست‌بند** *ਮਾਸਤ ਬੰਦ* : ਪਨੀਰ ਬਣਾਉਣ ਵਾਲਾ।

**ماست‌شدن** *ਮਾਸਤ ਸ਼ੁਦਨ* : ਦਹੀਂ ਜੰਮਣਾ।

**ماسلف** *ਮਾਸਲਫ਼* : ਬੀਤ ਚੁੱਕਾ, ਪੈਹਲਾ; ਜਿਸ ਦਾ ਪੈਹਲਾਂ ਜ਼ਿਕਰ ਆਇਆ ਹੋਵੇ।

**ماسوا** *ਮਾਸਿਵਾ* : ਸਿਵਾ, ਇਲਾਵਾ, ਅੱਲਾਹ ਤੋਂ ਬਿਨਾ ਹੋਰ ਸਭ ਕੁਝ।

**ماسی** *ਮਾਸੀ* : ਨਿਡਰ, ਬੇਪਰਵਾਹ।

**ماش** *ਮਾਸ਼* : ਮਾਂਹ, ਉੜਦ, ਘਰ ਦਾ ਸਮਾਨ।

**ماشاالله** *ਮਾਸ਼ਾਅੱਲਾਹ* : ਰੱਬ ਨੇ ਚਾਹਿਆ ਤਾਂ; ਰੱਬ ਕਰੇ; ਜੇ ਰੱਬ ਨੂੰ ਮਨਜ਼ੂਰ ਹੋਇਆ।

ਦੀ ਕੋਈ ਸ਼ੈ।

**ماکر** *ਮਾਕਿਰ* : ਪਰਸੋਂ (ਆਉਣ ਵਾਲਾ)।

**ماکر** *ਮਾਕਿਰ* : ਧੋਖੇਬਾਜ਼, ਦਗ਼ਾਬਾਜ਼।

**ماکو** *ਮਾਕੂ*, **ماکوک** *ਮਾਕੂਕ* : ਜੁਲਾਹਿਆਂ ਦੀ ਨਲੀ।

**ماکول** *ਮਾਕੂਲ* : ਗਲ ਵਿਚ ਬੰਨ੍ਹਣ ਵਾਲੀ ਰੱਸੀ, ਬੌਹਤ ਖਾਣ ਵਾਲਾ, ਪੇਟੂ; ਓਹ ਗ਼ੁਲਾਮ ਜਿਸ ਨੇ ਵਡਿਆਈ ਪਰਾਪਤ ਕਰ ਲਈ ਹੋਵੇ।

**ماکول** *ਮਾਕੂਲ* : ਖਾਣ ਦੀ ਚੀਜ਼; ਖ਼ੁਰਾਕ, ਭੋਜਨ, ਖਾਧੀ ਹੋਈ ਚੀਜ਼।

**ماکولات** *ਮਾਕੂਲਾਤ* : (ਮਾਕੂਲ **ماکول** ਦਾ ਬੌਹਵਚਨ) ਖਾਣ ਦੀਆਂ ਚੀਜ਼ਾਂ।

**ماکولات‌ومشروبات** *ਮਾਕੂਲਾਤ-ਉ-ਮਸ਼ਰੂਬਾਤ* : ਖਾਣ ਪੀਣ ਦੀਆਂ ਚੀਜ਼ਾਂ।

**ماکیان** *ਮਾਕਿਯਾਨ* : ਮੁਰਗ਼ੀ, ਕੁਕੜੀ, (ਇਕ ਵਚਨ ਹੈ, ਬੌਹਵਚਨ ਨਹੀਂ)।

**ماکیانِ‌زاغ‌رنگ** *ਮਾਕਿਯਾਨ-ਏ-ਜ਼ਾਗ਼ ਰੰਗ* : ਰਾਤ।

**مآل** *ਮਆਲ* : ਪਰਤਣ ਦੀ ਥਾਂ; ਨਤੀਜਾ, ਅੰਤ, ਅੰਜਾਮ।

**مآل‌اندیش** *ਮਆਲ-ਅੰਦੇਸ਼* : ਨਤੀਜਾ ਸੋਚਣ ਵਾਲਾ; ਦੂਰ ਅੰਦੇਸ਼।

**مآل‌اندیشی** *ਮਆਲ-ਅੰਦੇਸ਼ੀ* : ਦੂਰ ਅੰਦੇਸ਼ੀ।

**مآل‌کار** *ਮਆਲਕਾਰ* : ਆਖ਼ਰਕਾਰ; ਅੰਤ ਨੂੰ।

**مال** *ਮਾਲ* : ਧਨ, ਦੌਲਤ, ਰੁਪਈਏ, ਪੈਸਾ, ਜ਼ਮੀਨ ਦਾ ਮਾਲੀਆ, ਮਾਮਲਾ, ਸਾਜ਼-ਸਮਾਨ, ਮਾਲ ਅਸਬਾਬ, ਮਾਲ ਡੰਗਰ।

**مالامال** *ਮਾਲਾ ਮਾਲ* : ਬੌਹਤ ਭਰਿਆ ਹੋਇਆ, ਨਕੋ ਨੱਕ।

**مال‌پرست** *ਮਾਲ-ਪ੍ਰਸਤ* : ਲੋਭੀ, ਲਾਲਚੀ।

**مال‌خانه** *ਮਾਲਖ਼ਾਨਾ* : ਖ਼ਜ਼ਾਨਾ, ਸਟੋਰ, ਗੁਦਾਮ, ਭੰਡਾਰ।

**مال‌خاوند** *ਮਾਲਖ਼ਾਵੰਦ* : ਮਾਲ ਧਨ ਦਾ ਮਾਲਕ, ਅਮੀਰ ਆਦਮੀ।

**مال‌داده** *ਮਾਲ ਦਾਦਾ* : ਕੀਮਤਨ ਖ਼ਰੀਦੀ ਹੋਈ ਚੀਜ਼, ਗ਼ੁਲਾਮ।

**مال‌دار** *ਮਾਲਦਾਰ* : ਅਮੀਰ; ਧਨੀ।

**مال‌داری** *ਮਾਲਦਾਰੀ* : ਅਮੀਰੀ।

**مال‌زاده** *ਮਾਲਜ਼ਾਦਾ* : ਹਰਾਮ ਦਾ ਪੁੱਤਰ।

**مال‌زمین** *ਮਾਲ ਜ਼ਮੀਨ* : ਪੈਸੇ ਲਈ ਜ਼ਮੀਨ ਦੀ ਜ਼ਮਾਨਤ।

**مال‌سنج** *ਮਾਲ-ਸੰਜ* : ਮਾਲ ਤੋਲਣ ਵਾਲਾ, ਪੈਸੇ ਦੀ ਭਾਲ ਕਰਨ ਵਾਲਾ।

**مالِ‌شراکت** *ਮਾਲ-ਏ-ਸ਼ਿਰਾਕਤ* : ਹਿੱਸੇਦਾਰੀ ਦਾ ਮਾਲ; ਸਾਂਝੀ ਪੂੰਜੀ।

**مالِ‌صامت** *ਮਾਲ-ਏ-ਸਾਮਤ* : ਸੋਨਾ, ਚਾਂਦੀ ਆਦਿ।

**مالِ‌ضامن** *ਮਾਲ-ਜ਼ਾਮਿਨ* : ਮਾਲ ਜਾਂ ਪੈਸਿਆਂ ਦੀ ਜ਼ਮਾਨਤ ਦੇਣ ਵਾਲਾ।

**مالِ‌ضامنی** *ਮਾਲ-ਜ਼ਾਮਿਨੀ* : ਮਾਲ ਦੀ ਜ਼ਮਾਨਤ।

**مالِ‌ضبطی** *ਮਾਲ ਜ਼ਬਤੀ* : ਕੁਰਕ ਕੀਤਾ ਹੋਇਆ ਮਾਲ।

**مالِ‌غنیمت** *ਮਾਲ-ਏ-ਗ਼ਨੀਮਤ* : ਲੁੱਟ ਦਾ ਮਾਲ, ਜੰਗ ਵਿਚ ਹੱਥ ਆਇਆ ਮਾਲ।

**مالِ‌کاسب** *ਮਾਲ-ਏ-ਕਾਸਿਬ* : ਸਸਤਾ ਮਾਲ।

**مال‌مست** *ਮਾਲ-ਮਸਤ* : ਸ਼ੇਖੀਖ਼ੋਰਾ, ਧਨ ਦਾ ਮਾਣ ਕਰਨ ਵਾਲਾ।

**مالِ‌ناطق** *ਮਾਲ-ਏ-ਨਾਤਿਕ* : ਮੌਜੂਦ ਸਟਾਕ, ਸੋਨੇ ਚਾਂਦੀ ਦੇ ਸਿੱਕੇ; ਹੈਵਾਨ, ਜਾਨਵਰ।

**مال‌واجب** *ਮਾਲ ਵਾਜਿਬ* : ਮਾਮਲਾ ਕਿਰਾਇਆ।

مالوجهات *ਮਾਲ ਵਜਹਾਤ* : ਤਨਖ਼ਾਹ, ਪੈਨਸ਼ਨ, ਵਜ਼ੀਫ਼ਾ; ਨਕਦ ਤੇ ਜਿਨਸ; ਸਾਜ਼-ਸਮਾਨ।

مالومتاع *ਮਾਲ-ਉ-ਮਤਾਅ,*
مالومنال *ਮਾਲ-ਉ-ਮਨਾਲ* : ਮਾਲ ਦੌਲਤ।

مالیت *ਮਾਲੀਯਤ* : ਕੀਮਤ, ਦੌਲਤ, ਧਨ।

مالیه *ਮਾਲੀਯਾ* : (ਪੰਜਾਬੀ ਵਿਚ ਪਰਚਲਤ ਰੂਪ 'ਮਾਲੀਆ'' ਹੈ) ਮਾਮਲਾ; ਢਾਲ।

مالاکلام *ਮਾ-ਲਾ ਕਲਾਮ* : ਓਹ ਬਾਤ ਜਿਸ ਵਿਚ ਕਿਸੇ ਨੂੰ ਉਜ਼ਰ ਨਾ ਹੋਵੇ।

مالانهایت *ਮਾ-ਲਾ-ਨਿਹਾਯਤ* : ਅਨੰਤ।

مالایطاق *ਮਾ-ਲਾਯੁਤ਼ਾਕ਼* : ਓਹ ਕੰਮ ਜਿਸ ਦੇ ਕਰਨ ਦੀ ਤਾਕਤ ਨਾ ਹੋਵੇ, ਵਿਤੋਂ ਬਾਹਰਾ ਕੰਮ।

مالایعنی *ਮਾ-ਲਾਯਅਨੀ* : ਫ਼ਜ਼ੂਲ, ਬੇਕਾਰ, ਨਿਰਾਰਥਕ।

مالاینحل *ਮਾਲਾਯਨਹਲ* : ਓਹ ਚੀਜ਼ ਜੋ ਹੱਲ ਨਾ ਹੋ ਸਕੇ, ਔਖਾ, ਕਠਨ।

مالخ *ਮਾਲਿਖ* : ਦਿਮਾਗ ਦਾ ਖ਼ਲਲ, ਫ਼ਤੂਰ, ਸ਼ੁਦਾ।

مالیخولیا *ਮਾਲੀਖ਼ੂਲੀਯਾ* : ਸ਼ੁਦਾ, ਪਾਗ਼ਲਪਣ, ਉਦਾਸੀਨਤਾ।

مالش *ਮਾਲਿਸ਼* : ਮਲਣਾ, ਰਗੜਨਾ, ਗੁੰਨ੍ਹਣਾ, ਤਬੀਅਤ ਦਾ ਕੈ ਕਰਨ ਤੇ ਆਉਣਾ, ਜੀ ਮਤਲਾਉਣਾ, ਜੀ ਕੱਚਾ ਹੋਣਾ, ਥਕਾਵਟ, ਸਜ਼ਾ, (ਕੰਨ ਮਰੋੜਨਾ)।

مالشگر *ਮਾਲਿਸ਼ਗਰ* : ਮਾਲਸ਼ ਕਰਨ ਵਾਲਾ।

مالشگری *ਮਾਲਿਸ਼ਗਰੀ* : ਔਰਤਾਂ ਨਾਲ ਚੋਹਲ ਕਰਨਾ।

مالک *ਮਾਲਿਕ* : ਸੁਆਮੀ, ਸਾਹਿਬ, ਹਾਕਮ, ਸ਼ਾਸਕ, ਦੋਜ਼ਖ ਦਾ ਦਰਬਾਨ, ਉਸ ਸੌਦਾਗਰ ਦਾ ਨਾਮ ਜਿਸ ਨੇ ਹਜ਼ਰਤ ਯੂਸਫ ਨੂੰ ਉਸ ਦੇ ਭਰਾਵਾਂ ਤੋਂ ਮੁੱਲ ਖ਼ਰੀਦਿਆ ਸੀ।

مالکالملک *ਮਾਲਿਕ-ਉਲ-ਮੁਲਕ* : ਮੁਲਕ ਦਾ ਮਾਲਕ, ਰੱਬ।

مالکانه *ਮਾਲਿਕਾਨਾ* : ਮਾਲਕ ਵਰਗਾ, ਮਾਲਕ ਦੇ ਤੌਰ 'ਤੇ।

مالکِ دینار *ਮਾਲਿਕ-ਏ-ਦੀਨਾਰ* : ਇਕ ਬਜ਼ੁਰਗ ਵਲੀ ਦਾ ਨਾਮ ਜਿਸ ਦੀ ਮੌਤ ੧੩੭ ਹਿਜਰੀ ਵਿਚ ਹੋਈ।

مالکیت *ਮਾਲਿਕੀਯਤ* : ਮਾਲਕ ਹੋਣਾ; ਮਾਲਕਪਣ।

مالیده *ਮਾਲੀਦਾ* : ਮਲਿਆ ਹੋਇਆ, ਮਲੀਦਾ।

مالیدهگوش *ਮਾਲੀਦਾ-ਗੋਸ਼* : ਹੁਸ਼ਿਆਰ, ਚੌਕੰਨਾ, ਚੁਸਤ; ਚੇਤੰਨ; ਸਾਵਧਾਨ।

مام *ਮਾਮ* : ਮਾਂ।

مامک *ਮਾਮਕ* : (ਮਾਮ مام ਦਾ ਲਘੂਵਾਚੀ) ਪਿਆਰ ਨਾਲ 'ਮਾਂ' ਨੂੰ ਬੁਲਾਉਣਾ, ਪਿਆਰੀ ਮਾਂ।

ماما *ਮਾਮਾ* : ਬੁੱਢੀ ਔਰਤ।

ماماچه *ਮਾਮਾਚਾ,* مامچه *ਮਾਮਚਾ* : ਦਾਈ।

مامائی *ਮਾਮਾਈ* : ਦਾਈਪੁਣਾ, ਦਾਈ ਦਾ ਕਿੱਤਾ।

ماماناف *ਮਾਮਨਾਫ਼* : ਦਾਈ।

مامنافی *ਮਾਮਨਾਫ਼ੀ* : ਦਾਈ ਪੁਣਾ।

مامضیٰ *ਮਾ-ਮਜ਼ਾ* : ਬੀਤ ਚੁਕਾ, ਪੈਹਲਾਂ ਜੋ ਗੁਜ਼ਰਿਆ।

مامنِ رضا *ਮਾ'ਮਨ ਰਜ਼ਾ* : ਪਵਿੱਤਰ, ਮਸ਼ਹੱਦ, ਜਿਥੇ ਅਠਵੇਂ ਇਮਾਮ ਹਜ਼ਰਤ ਅਲੀ ਦਾ ਮਜ਼ਾਰ ਹੈ; ਸ਼ੀਆ ਸੰਪਰਦਾਏ ਦੇ ਲੋਕ ਇਸ ਸਥਾਨ ਨੂੰ ਰੱਬ ਦੇ ਕੈਹਰ ਤੋਂ ਬਚਣ ਦੀ ਜਗ੍ਹਾ ਸਮਝਦੇ ਹਨ, ਅਮਨ ਦੀ ਥਾਂ।

مامور *ਮਾ'ਮੂਰ* : ਮੁਕਰਰ, ਨਿਯੁਕਤ, ਓਹ ਵਿਅਕਤੀ ਜਿਸ ਨੂੰ ਹੁਕਮ ਦਿੱਤਾ ਗਿਆ ਹੋਵੇ।

**ماموریت** *ਮਾਮੂਰੀਯਤ* : ਕਿਸੇ ਪਦਵੀ ਤੇ ਨਿਯੁਕਤ ਹੋਣਾ।

**مامون** *ਮਾਮੂਨ* : ਅਮਨ ਅਮਾਨ ਵਿਚ, ਬਿਨਾ ਡਰ ਭੈ ਦੇ, ਸੁਰਖਿਅਤ, ਅੱਬਾਸੀ ਖ਼ਲੀਫ਼ਿਆਂ ਵਿਚੋਂ ਸਤਵਾਂ ਖ਼ਲੀਫ਼ਾ ਜੋ ਹਾਰੂਨ ਰਸ਼ੀਦ ਦਾ ਪੁੱਤਰ ਸੀ, ਓਹ ਬਹਾਦਰੀ ਤੇ ਦਾਨ ਪੁੰਨ ਲਈ ਪਰਸਿੱਧ ਸੀ।

**مامیران** *ਮਾਮੀਰਾਨ* : ਮਮੀਰਾ ਜੋ ਅੱਖ ਦੀ ਰੋਸ਼ਨੀ ਲਈ ਬੜਾ ਲਾਭਦਾਇਕ ਹੈ।

**مان** *ਮਾਨ* : ਘਰ, ਮਾਲ-ਅਸਬਾਬ, ਘਰ ਦੀਆਂ ਜ਼ਰੂਰੀ ਵਸਤਾਂ; ਪੂੰਜੀ; ਵਾਂਗ, ਵਰਗਾ; ਹਮੇਸ਼ਾ; ਇੱਜ਼ਤ।

**مانا** *ਮਾਨਾ* : ਵਰਗਾ, ਵਾਂਗੂ, ਸ਼ਾਇਦ; ਤੈਹਕੀਕ; ਖ਼ਿਆਲ।

**مانستہ** *ਮਾਨਿਸਤਾ* : ਵਰਗਾ, ਵਾਂਗੂ।

**ماندگی** *ਮਾਂਦਗੀ* : ਥਕਾਵਟ, ਲਚਾਰੀ; ਰੈਹ ਜਾਣਾ।

**ماندہ** *ਮਾਂਦਾ* : ਥੱਕਿਆ ਟੁੱਟਾ; ਰੈਹ ਚੁਕਿਆ, ਪਿਛੇ ਰਿਹਾ ਹੋਇਆ, ਬਚਿਆ ਹੋਇਆ।

**مانک** *ਮਾਂਕ*, **مانگ** *ਮਾਂਗ* : ਚੰਦ।

**مانند** *ਮਾਨੰਦ* : ਮਿਲਦਾ-ਜੁਲਦਾ, ਵਰਗਾ; ਨਜ਼ੀਰ।

**مانندآباد** *ਮਾਨੰਦ ਆਬਾਦ* : ਬਹਿਸ਼ਤ ਤੇ ਦੋਜ਼ਖ਼ ਦੇ ਵਿਚਕਾਰਲਾ ਸਥਾਨ।

**مانندآب** *ਮਾਨੰਦਾਬ* : ਸਤਰੰਗੀ ਪੀਂਘ, ਮਨ-ਪਸੰਦ, ਪਸੰਦੀਦਾ।

**مانوس** *ਮਾਨੂਸ* : ਓਹ ਚੀਜ਼ ਜਿਸ ਨਾਲ ਮੁਹੱਬਤ ਹੋਵੇ, ਚੰਗੀ ਜਾਣ-ਪਛਾਣ ਵਾਲਾ, ਸਾਥੀ; ਦੋਸਤ।

**مانوسار** *ਮਾਨੂਸਾਰ* : ਦਾਰਾ ਦੇ ਕਾਤਲਾਂ ਵਿਚੋਂ ਇਕ ਦਾ ਨਾਮ।

**مانی** *ਮਾਨੀ* : ਇਕ ਪਰਸਿੱਧ ਚਿਤਰਕਾਰ ਦਾ ਨਾਮ ਜਿਸ ਨੇ ਨਬੀ ਹੋਣ ਦਾ ਦਾਵਾ ਕੀਤਾ ਅਤੇ ਆਪਣੀ ਚਿਤਰਕਾਰੀ ਨੂੰ ਮੁਅਜਜ਼ਾ ਦੱਸਿਆ, 'ਅਰਜ਼ੰਗ' ਉਸ ਦੇ ਪਰਸਿੱਧ ਚਿਤਰਾਂ ਦਾ ਸੰਗਰੈਹ ਹੈ।

**ماوا** *ਮਾ'ਵਾ* : ਟਿਕਾਣਾ, ਘਰ, ਪਨਾਹ ਦੀ ਥਾਂ।

**ماورا** *ਮਾਵਰਾ* : ਓਹ ਜੋ ਪਿੱਛੇ ਜਾਂ ਅੱਗੇ ਹੈ, ਪਰ੍ਹਾਂ ਪਰੇਰੇ, ਸਿਵਾਏ, ਇਸ ਤੋਂ ਇਲਾਵਾ।

**ماوراالنہر** *ਮਾਵਰਾ-ਉਨ-ਨਹਰ* : ਜੋ ਦਰਿਆ ਦੇ ਪਾਰ ਹੋਵੇ; ਤੂਰਾਨ ਦੇਸ਼ ਜੋ ਦਰਿਆ ਜੇਹੂੰ ਦੇ ਪਾਰ ਸਥਿਤ ਹੈ।

**ماؤف** *ਮਾ'ਊਫ਼* : ਜਿਸ 'ਤੇ ਬਿਪਤਾ ਪਈ ਹੋਵੇ, ਦੁਖੀਆ।

**ماہ** *ਮਾਹ* : ਚੰਦ, ਮਹੀਨਾ।

**ماہ‌آفرید** *ਮਾਹ ਆਫ਼ਰੀਦ* : ਈਰਾਨ ਦੇ ਬਾਦਸ਼ਾਹ, ਮਿਨੂਚਿਹਰ ਦੀ ਮਾਂ ਦਾ ਨਾਮ।

**ماہِ‌ابنِ‌عطا** *ਮਾਹ-ਏ-ਇਬਨ-ਏ-ਅੱਤਾ* : ਵੇਖੋ **ماہِ‌نخشب** ਮਾਹ-ਏ-ਨਖ਼ਸ਼ਬ।

**ماہانہ** *ਮਾਹਾਨਾ* : ਮਾਹਵਾਰੀ, ਮਹੀਨੇ ਪਰਤੀ।

**ماہ‌بہ‌ماہ** *ਮਾਹ-ਬ-ਮਾਹ* : ਹਰ ਮਹੀਨੇ, ਮਹੀਨੇ ਦੇ ਮਹੀਨੇ।

**ماہ‌پارہ** *ਮਾਹ-ਪਾਰਾ* : ਚੰਦ ਦਾ ਟੁਕੜਾ, ਅਤਿ ਸੁੰਦਰ, ਸੁੰਦਰੀ।

**ماہ‌پروار** *ਮਾਹ-ਪਰਵਾਰ*, **ماہ‌پروین** *ਮਾਹ-ਪਰਵੀਨ* : ਇਕ ਚੀਨੀ ਬੂਟੀ (ਅਦਰਕ ਵਰਗੀ)।

**ماہ‌پیکر** *ਮਾਹ-ਪੈਕਰ* : ਚੰਦ ਵਰਗੇ ਸਰੀਰ ਵਾਲਾ ਮਸ਼ੂਕ, ਸੋਹਣਾ।

**ماہ‌پیکرِ‌درفش** *ਮਾਹ ਪੈਕਰ-ਏ-ਦਿਰਫ਼ਸ਼* : ਰਾਤ।

**ماہ‌جبین** *ਮਾਹ-ਜਬੀਨ* : ਚੰਦ-ਮੱਥੇ ਵਰਗਾ, ਮਸ਼ੂਕ।

**ماہچہ** *ਮਾਹਚਾ* : ਛੋਟਾ ਚੰਦਰਮਾ।

**ماہِ‌چہارہفتہ** *ਮਾਹ-ਏ-ਚਹਾਰ ਹਫ਼ਤਾ* : ਜਿਸ ਚੀਜ਼ ਦੀ ਕੋਈ ਹੋਂਦ ਨਾ ਹੋਵੇ।

**ماہچہر** *ਮਾਹ-ਚਿਹਰ*, **ماہرخ** *ਮਾਹ-ਰੁਖ਼*, **ماہرو** *ਮਾਹ-ਰੂ* : ਚੰਦ ਦੇ ਮੁਖੜੇ ਵਰਗਾ, ਮਸ਼ੂਕ, ਸੋਹਣਾ।

**ماہِخانگی** ***ਮਾਹ-ਏ-ਖ਼ਾਨਗੀ*** : ਘਰ ਦੀ ਔਰਤ, ਬੀਵੀ, ਪਿਆਰੀ।

**ماہِخرگھی** ***ਮਾਹ-ਏ-ਖ਼ਰਗਹੀ*** : ਓਹ ਚੰਦ ਜਿਸ ਦੇ ਦੁਆਲੇ ਪਰਵਾਰ ਹੋਵੇ, ਮਸ਼ੂਕ, ਸੋਹਣਾ।

**ماہِسیروزہ** ***ਮਾਹ-ਏ-ਸੀ ਰੋਜ਼ਾ*** : ਪੈਹਲੀ ਰਾਤ ਦਾ ਚੰਦਰਮਾ, ਬੌਹਤ ਪਤਲਾ ਚੰਦ, ਬੀਮਾਰ ਤੇ ਕਮਜ਼ੋਰ ਮਸ਼ੂਕ।

**ماہسیما** ***ਮਾਹ-ਸੀਮਾ,***
**ماہطلعت** ***ਮਾਹ-ਤਲਅਤ*** : ਚੰਦ ਵਰਗੇ ਮੁਖੜੇ ਵਾਲਾ, ਮਸ਼ੂਕ।

**ماہِکاشغر** ***ਮਾਹ-ਏ-ਕਾਸ਼ਗ਼ਰ,***
**ماہکش** ***ਮਾਹ-ਕਸ਼*** : ਤੁਰਕਿਸਤਾਨ ਦਾ ਮਸ਼ੂਕ, ਵੇਖੋ ਮਾਹ-ਏ-ਨਖ਼ਸ਼ਾ।

**ماہِکنعان** ***ਮਾਹ-ਏ-ਕਨਆਨ,***
**ماہِمصر** ***ਮਾਹ-ਏ-ਮਿਸਰ*** : ਹਜ਼ਰਤ ਯੂਸੁਫ਼ ਜੋ ਕਨਆਨ ਦਾ ਸੀ।

**ماہگرفت** ***ਮਾਹ-ਗਿਰਿਫ਼ਤ,***
**ماہگیر** ***ਮਾਹ-ਗੀਰ*** : ਗਰੈਹਣ ਲੱਗਾ ਚੰਦ।

**ماہِماتم** ***ਮਾਹ-ਏ-ਮਾਤਮ*** : ਮੁਹੱਰਮ ਦਾ ਮਹੀਨਾ।

**ماہِنخشب** ***ਮਾਹ-ਏ-ਨਖ਼ਸ਼ਬ,***
**ماہمقنع** ***ਮਾਹ-ਏ-ਮੁਕਨਅ*** : ਨਖ਼ਸ਼ਬ (ਤੁਰਕਿਸਤਾਨ) ਵਿਖੇ ਹਕੀਮ ਇਬਨ-ਏ-ਅਤਾ (ਇਬਨ-ਏ-ਮੁਕਨਅ) ਨੇ ਪਾਰੇ ਆਦਿ ਨਾਲ ਇਕ ਚੰਦ ਬਣਾਇਆ ਸੀ ਜੋ ਸਯਾਮ ਪਹਾੜ ਦੇ ਪਿਛਲੇ ਪਾਸਿਓਂ ਚੜ੍ਹਦਾ ਦਿਸਦਾ ਸੀ ਤੇ ਬਾਰਾਂ ਮੀਲ ਤੱਕ ਉਸ ਦੀ ਰੋਸ਼ਨੀ ਜਾਂਦੀ ਸੀ ਤੇ ਇਕ ਖੂਹ ਵਿਚ ਡੁੱਬ ਕੇ ਅਗਲੇ ਭਲਕ ਫਿਰ ਆਪਣੇ ਅਸਲੀ ਥਾਂ ਤੇ ਆ ਜਾਂਦਾ ਸੀ, ਏਹ ਲਗਾਤਾਰ ਚਾਰ ਮਹੀਨੇ ਲੈਂਹਦਾ ਚੜ੍ਹਦਾ ਸੀ, ਇਸੇ ਚੰਦ ਸਦਕਾ ਉਸ ਨੇ ਨਬੀ ਹੋਣ ਦਾ ਦਾਵਾ ਕੀਤਾ ਸੀ, ਅਖ਼ੀਰ ਓਹ ਮਾਰਿਆ ਗਿਆ।

**ماہِنو** ***ਮਾਹ-ਏ-ਨੌ*** : ਨਵਾਂ ਚੰਦ, ਏਕਮ ਦਾ ਚੰਦਰਮਾ।

**ماہوار** ***ਮਾਹਵਾਰ*** : ਹਰ ਮਹੀਨੇ।

**ماہورق** ***ਮਾਹ ਵਰਕ*** : ਅਸਮਾਨ।

**ماہوسال** ***ਮਾਹ-ਉ-ਸਾਲ*** : ਹਮੇਸ਼ਾ, ਸਦਾ।

**ماہیانہ** ***ਮਾਹੀਯਾਨਾ*** : ਮਾਹਵਾਰੀ ਤਨਖ਼ਾਹ।

**ماہتاب** ***ਮਾਹਤਾਬ*** : ਚੰਦ, ਚੰਦ ਦੀ ਰੋਸ਼ਨੀ।

**ماہتابی** ***ਮਾਹਤਾਬੀ*** : ਮਕਾਨ ਜਾਂ ਬਾਗ਼ ਦੇ ਵੇਹੜੇ ਵਿਚ ਬਣਾਇਆ ਹੋਇਆ ਚੌਤਰਾ ਜਿਸ 'ਤੇ ਬੈਠ ਕੇ ਚੰਦ ਚਾਨਣੀ ਦਾ ਅਨੰਦ ਮਾਣਦੇ ਹਨ।

**ماہتابیِآتشین** ***ਮਾਹਤਾਬੀ-ਏ-ਆਤਸ਼ੀਨ*** : ਮਤਾਬੀ; ਇਕ ਕਿਸਮ ਦੀ ਆਤਸ਼ਬਾਜ਼ੀ।

**ماہرمہ** ***ਮਾਹ ਰਮਾ,*** **ماہہ** ***ਮਾਹਾ*** : ਵਰਮਾ, ਓਹ ਸੰਦ ਜਿਸ ਨਾਲ ਲੱਕੜ ਆਦਿ ਵਿਚ ਛੇਕ ਕਰਦੇ ਹਨ।

**ماہویا** ***ਮਾਹੂਯਾ*** : ਇਕ ਆਦਮੀ ਦਾ ਨਾਮ ਜੋ ਯਜ਼ਦਗਰਦ ਵਲੋਂ ਸੀਸਤਾਨ ਦਾ ਹਾਕਮ ਨਿਯੁਕਤ ਸੀ, ਯਜ਼ਦਗਰਦ ਜਦ ਮੁਸਲਮਾਨਾਂ ਤੋਂ ਹਾਰ ਖਾ ਕੇ ਉਸ ਦੇ ਕੋਲ ਗਿਆ ਤਾਂ ਉਸ ਨਮਕ ਹਰਾਮ ਨੇ ਉਸ ਨੂੰ ਮਰਵਾ ਦਿਤਾ।

**ماہہ** ***ਮਾਹਾ*** : ਮਾਸ਼ਾ।

**ماہی** ***ਮਾਹੀ*** : ਮੱਛੀ; 'ਮਾਹ' ਨਾਲ ਸਬੰਧਤ।

**ماہیان** ***ਮਾਹੀਯਾਨ*** : ('ਮਾਹੀ' **ماہی** ਦਾ ਬੌਹਵਚਨ) ਮੱਛੀਆਂ।

**ماہیِبلورین** ***ਮਾਹੀ-ਏ-ਬਲੌਰੀਨ*** : ਮਸ਼ੂਕ ਦੀ ਉਂਗਲ।

**ماہیپشت** ***ਮਾਹੀ-ਪੁਸ਼ਤ*** : ਓਹ ਚੀਜ਼ ਜੋ ਦਰਮਿਆਨ ਵਿੱਚੋਂ ਉੱਚੀ ਹੋਵੇ ਤੇ ਆਲੇ ਦੁਆਲਿਓਂ ਨੀਵੀਂ; ਟਿੱਲਾ, ਟਿਬਾ।

**ماہیخوار** ***ਮਾਹੀਖ਼ਾਰ*** : ਇਕ ਪੰਛੀ ਜੋ ਪਾਣੀ 'ਚੋ ਮੱਛੀਆਂ ਫੜ ਕੇ ਖਾਂਦਾ ਹੈ।

**ماہیدان** ***ਮਾਹੀਦਾਨ*** : ਹੌਜ਼, ਚਬੱਚਾ।

**ماہیِزرین** ***ਮਾਹੀ-ਏ-ਜ਼ੱਰੀਨ*** : ਰੇਤ

ਦੀ ਮੱਛੀ।

**ماهی‌فروش** ***ਮਾਹੀ-ਫ਼ਰੋਸ਼*** : ਮੱਛੀਆਂ ਵੇਚਣ ਵਾਲਾ।

**ماهی‌گیر** ***ਮਾਹੀਗੀਰ*** : ਮੱਛੀਆਂ ਫੜਨ ਵਾਲਾ, ਮਛੇਰਾ।

**ماهی‌مار** ***ਮਾਹੀ ਮਾਰ*** : ਪਾਣੀ ਦਾ ਸੱਪ, ਮੱਛੀ-ਸੱਪ।

**مائده** ***ਮਾਇਦਾ*** : ਕਬਾਬਾਂ ਨਾਲ ਭਰਿਆ ਹੋਇਆ ਦਸਤਰਖ਼ਾਨ, ਖਾਣਿਆਂ ਨਾਲ ਭਰਿਆ ਦਸਤਰਖ਼ਾਨ।

**مائده‌خرگهی** ***ਮਾਇਦਾ-ਏ-ਖ਼ਰਗਹੀ*** : ਅਸਮਾਨੀ ਬਰਕਤਾਂ।

**مائده‌سالار** ***ਮਾਇਦਾ-ਸਾਲਾਰ,*** **مائده‌نه** ***ਮਾਇਦਾ-ਨਿਹ*** : ਦਸਤਰਖ਼ਾਨ ਦਾ ਪਰਬੰਧਕ, ਚਾਸ਼ਨੀ-ਗੀਰ।

**مائل** ***ਮਾਇਲ*** : ਝੁਕਾ ਕਰਨ ਵਾਲਾ, ਕਿਸੇ ਵਲ ਰੁਚੀ ਵਿਖਾਉਣ ਵਾਲਾ, ਝੁਕਿਆ ਹੋਇਆ, ਰੁਚਿਤ, ਇਛੱਕ।

**مایندر** ***ਮਾਯੰਦਰ*** : ਮਤੇਈ ਮਾਂ।

**مایوس** ***ਮਾਯੂਸ*** : ਨਿਰਾਸ਼, ਅਸਫਲ।

**مایوسی** ***ਮਾਯੂਸੀ*** : ਨਿਰਾਸਤਾ, ਹਸਰਤ।

**مایه** ***ਮਾਯਾ*** : ਪੂੰਜੀ, ਸਰਮਾਇਆ, ਮਿਕਦਾਰ, ਅਸਲ, ਮੂਲ, ਮਦੀਨ, ਸੰਗੀਤ ਵਿਚ ਇਕ ਰਾਗ ਦਾ ਨਾਮ।

**مایه‌دار** ***ਮਾਯਾ-ਦਾਰ*** : ਮੋਟੀ ਚੀਜ਼, ਫ਼ੌਜ ਦਾ ਪਿਛਲਾ ਹਿੱਸਾ।

**مایه‌درست** ***ਮਾਯਾ-ਦਰੁਸਤ*** : ਨੇਕ ਸੁਭਾ ਤੇ ਖ਼ੁਸ਼ ਦਿਲ ਆਦਮੀ।

**مایه‌شب** ***ਮਾਯਾ ਸ਼ਬ*** : ਹਨੇਰਾ, ਰਾਤ ਦਾ ਹਨੇਰਾ।

**مایه‌گاو** ***ਮਾਯਾ-ਗਾਵ*** : ਗਾਂ।

**مایه‌ور** ***ਮਾਯਾ ਵਰ*** : ਅਮੀਰ, ਧਨਾਢ।

**مایه‌وسود** ***ਮਾਯਾ-ਉ-ਸੂਦ*** : ਅਸਲ ਮੂਲ ਤੇ ਵਿਆਜ।

**مبا** ***ਮੁਬਾ*** : (ਮਬਾਦਾ **مبادا** ਦਾ ਸੰਖਿਪਤ ਰੂਪ) ਨਾ ਹੋਵੇ, ਅਜੇਹਾ ਨਾ ਹੋਵੇ, ਖ਼ੁਦਾ ਨਾ ਕਰੇ ਕਿ ਅਜੇਹਾ ਹੋਵੇ।

**مباح** ***ਮੁਬਾਹ*** : ਜਾਇਜ਼, ਯੋਗ, ਹਲਾਲ, ਪਾਕ, ਜਿਸ ਦੀ ਆਗਿਆ ਦਿੱਤੀ ਗਈ ਹਵੇ, ਕਨੂੰਨ, ਠੀਕ, ਸਾਂਝੀ ਮਲਕੀਅਤ।

**مباحات** ***ਮੁਬਾਹਾਤ*** : ਯੋਗ ਤੇ ਜਾਇਜ਼ ਗੱਲਾਂ।

**مباحثه** ***ਮੁਬਾਹਸਾ*** : ਪਰਸਪਰ ਬੈਹਸ ਕਰਨਾ; ਗੋਸ਼ਟੀ, ਨਿਰੀਖਣ, ਵਿਸ਼ਲੇਸ਼ਣ।

**مباد** ***ਮਬਾਦ,*** **مبادا** ***ਮਬਾਦਾ*** : ਦੁਆ ਦਾ ਵਾਕ, ਖ਼ੁਦਾ ਕਰੇ, ਅਜੇਹਾ ਨਾ ਹੋਵੇ, ਰੱਬ ਨਾ ਕਰੇ ਕਿ ਅਜੇਹਾ ਹੋਵੇ।

**مبادله** ***ਮੁਬਾਦਲਾ*** : ਪਰਸਪਰ ਬਦਲਨਾ, ਅਦਲਾ-ਬਦਲੀ, ਬਦਲਾ, ਇਵਜ਼ਾਨਾ।

**مبادی** ***ਮਬਾਦੀ*** : ਮੁੱਢਲੀਆਂ ਗੱਲਾਂ, ਅਰੰਭਕ ਸ਼ਬਦ।

**مبادی‌العلوم** ***ਮਬਾਦੀ-ਉਲ-ਉਲੂਮ*** : ਮੁੱਢਲੀਆਂ ਗੱਲਾਂ ਜਿਨ੍ਹਾਂ ਦਾ ਵਿੱਦਿਆ ਸਿੱਖਣ ਲਈ ਜਾਣਨਾ ਜ਼ਰੂਰੀ ਹੁੰਦਾ ਹੈ।

**مبار** ***ਮਬਾਰ,*** **مبار** ***ਮੁਬਾਰ*** : ਕੀਮੇਂ ਤੇ ਚਾਵਲਾਂ ਦਾ ਪਕਵਾਨ, ਗੁਲਗੁਲੇ, ਪੂੜੇ।

**مبارا** ***ਮੁਬਾਰਾ,*** **مبارات** ***ਮੁਬਾਰਾਤ*** : ਮੀਆਂ ਬੀਵੀ ਦਾ ਪਰਸਪਰ ਅੱਡ ਹੋ ਜਾਣਾ, ਪਰਸਪਰ ਝਗੜਾ।

**مبارز** ***ਮੁਬਾਰਿਜ਼*** : ਜੰਗ ਲਈ ਤਿਆਰ, ਰਣ ਤੱਤੇ ਵਿਚ ਨਿਤਰਨ ਵਾਲਾ, ਲੜਾਕਾ, ਸਿਪਾਹੀ, ਜੋਧਾ।

**مبارزت** ***ਮੁਬਾਰਜ਼ਤ*** : ਜੰਗ; ਲੜਾਈ, ਯੁਧ, ਲੜਾਈ ਲਈ ਬਾਹਰ ਨਿਕਲਣਾ।

**مبارک** ***ਮੁਬਾਰਕ*** : ਸ਼ੁਭ, ਨੇਕ ਸ਼ਗਨ ਵਾਲਾ, ਬਰਕਤ ਵਾਲਾ, ਪਵਿੱਤਰ, ਭਗਵਾਨ।

**مبارکباد** ***ਮੁਬਾਰਕ ਬਾਦ*** : ਮੁਬਾਰਕ ਹੋਵੇ, ਅਸ਼ੀਰਵਾਦ, ਖ਼ੁਦਾ ਬਰਕਤ ਦੇਵੇ।

**مبارکبادی** ***ਮੁਬਾਰਕ ਬਾਦੀ*** : ਖ਼ੁਸ਼ਖਬਰੀ, ਵਧਾਈ।

مبارکحضور *ਮੁਬਾਰਕ ਹਜ਼ੂਰ*,

مبارکقدم *ਮੁਬਾਰਕ-ਕਦਮ* : ਜਿਸ ਦਾ ਆਉਣਾ ਨੇਕ ਤੇ ਸ਼ੁਭ ਹੋਵੇ।

مبارکدوا *ਮੁਬਾਰਕ ਦਵਾ* : ਹਕੀਮ ਹਾਜ਼ਿਕ, ਜਿਸ ਦੇ ਇਲਾਜ ਨਾਲ ਮਰੀਜ਼ ਰਾਜ਼ੀ ਹੋ ਜਾਵੇ।

مبارکفال *ਮੁਬਾਰਕ-ਫ਼ਾਲ* : ਜਿਸ ਤੋਂ ਨੇਕ ਸ਼ਗਨ ਪਰਗਟ ਹੋਵੇ, ਸ਼ੁਭ, ਸ਼ਗਨ।

مبارکنهاد *ਮੁਬਾਰਕ-ਨਿਹਾਦ* : ਸ਼ੁਭ-ਸੁਭਾ ਵਾਲਾ।

مباسطت *ਮੁਬਾਸਤਤ* : ਵਧਾਉਣਾ, ਫੈਲਾਉਣਾ, ਵਿਸਤਰਿਤ ਕਰਨਾ, ਕਿਸੇ ਨਾਲ ਖੁਲ੍ਹ-ਦਿਲੀ ਨਾਲ ਪੇਸ਼ ਆਉਣਾ, ਦੋਸਤੀ, ਮਿਤਰਤਾ।

مباش *ਮਬਾਸ਼* : ਅਜੇਹਾ ਨਾ ਹੋਵੇ, ਨਾ ਰਹੁ, ਵੇਖੀਂ ਕਿਧਰੇ; ਸ਼ਾਇਦ।

مباشر *ਮੁਬਾਸ਼ਿਰ* : ਨਿਗਰਾਨ, ਪਰਬੰਧਕ, ਕੋਈ ਕਾਰਜ ਕਰਨ ਵਾਲਾ, ਭੋਗ ਕਰਨ ਵਾਲਾ।

مباشرت *ਮੁਬਾਸ਼ਰਤ* : ਕੋਈ ਕੰਮ ਕਰਨਾ, ਕਿਸੇ ਕੰਮ ਵਿਚ ਪੈ ਜਾਣਾ, ਖ਼ੂਬ ਮਿਲਣਾ-ਜੁਲਣਾ; ਸੰਭੋਗ।

مبالغه *ਮੁਬਾਲਗ਼ਾ* : ਕਿਸੇ ਕੰਮ ਵਿਚ ਸਖ਼ਤ ਕੋਸ਼ਿਸ਼ ਕਰਨਾ, ਜ਼ਿਆਦਤੀ ਕਰਨਾ, ਹੱਦ ਤੋਂ ਵਧ ਜਾਣਾ, ਬਾਤ ਦਾ ਬਤੰਗੜ ਬਣਾਉਣਾ, ਅਤਿਕਥਨੀ, ਵਧਾ ਚੜ੍ਹਾ ਕੇ ਗੱਲ ਕਰਨਾ।

مباهات *ਮੁਬਾਹਾਤ* : ਸ਼ੇਖੀ ਮਾਰਨਾ, ਘਮੰਡ ਕਰਨਾ, ਨਾਜ਼ ਕਰਨਾ, ਫੜ੍ਹ, ਸ਼ੇਖੀ।

مبتدا *ਮੁਬਤਦਾ* : ਆਦਿ, ਅਰੰਭ, ਵਾਕ ਦਾ ਅਰੰਭਕ ਭਾਗ।

مبتدی *ਮੁਬਤਦੀ* : ਸ਼ੁਰੂ ਕਰਨ ਵਾਲਾ, ਨਵਾਂ ਸਿਖਾਂਦਰੂ।

مبتلا *ਮੁਬਤਲਾ* : ਅਜ਼ਮਾਇਆ ਗਿਆ, ਫਸਿਆ ਹੋਇਆ, ਉਲਝਿਆ ਹੋਇਆ।

مبدا *ਮਬਦਾ* : ਸ਼ੁਰੂ, ਆਦਿ ਅਰੰਭ, ਸੋਮਾ, ਨਿਕਲਣ ਦੀ ਥਾਂ, ਸਰੋਤ।

مبدل *ਮੁਬਦਲ/ਮੁੱਬਦਲ* : ਬਦਲਿਆ ਹੋਇਆ, ਬਦਲੇ ਵਿਚ ਲਿਆ ਹੋਇਆ, ਕਾਇਆ ਕਲਪਤ।

مبدی *ਮੁਬਦੀ* : ਸ਼ੁਰੂ ਕਰਨ ਵਾਲਾ, ਸਿਖਾਂਦਰੂ, ਕਾਢ ਕੱਢਣ ਵਾਲਾ, ਆਦਿ ਕਰਨ ਵਾਲਾ, ਰੱਬ ਦਾ ਇਕ ਗੁਣਵਾਚੀ ਨਾਮ।

مبرا *ਮੁਬੱਰਾ* : ਬਰੀ, ਮੁਕਤ, ਪਾਕ, ਸ਼ੁੱਧ ਕੀਤਾ ਗਿਆ, ਬੇਗੁਨਾਹ।

مبرد *ਮਿਬਰਦ* : ਰੇਤੀ।

مبرز *ਮਬਰਜ਼* : ਪਖ਼ਾਨਾ, ਟੱਟੀ, ਪਖ਼ਾਨਾ ਨਿਕਲਣ ਦੀ ਥਾਂ, ਦੁਬਰ।

مبرز *ਮੁਬਰਿਜ਼* : ਵਡਾ, ਬਜ਼ੁਰਗ, ਰੋਸ਼ਨ।

مبسوط *ਮਬਸੂਤ* : ਫੈਲਿਆ ਹੋਇਆ, ਖੁਲ੍ਹਾ, ਵਿਸ਼ਾਲ, ਪਰਸੰਨ।

مبسوطه *ਮਬਸੂਤਾ* : ਫੈਲੀ ਹੋਈ ਚੀਜ਼, ਖੁਲ੍ਹੀ ਥਾਂ।

مبشر *ਮੁਬੱਸ਼ਰ* : ਜਿਸ ਨੂੰ ਖ਼ੁਸ਼ ਖ਼ਬਰੀ ਮਿਲੀ ਹੋਵੇ।

مبشر *ਮੁਬੱਸ਼ਿਰ* : ਖ਼ੁਸ਼ਖ਼ਬਰੀ ਦੇਣ ਜਾਂ ਲਿਆਉਣ ਵਾਲਾ।

مبشربنام *ਮੁਬੱਸ਼ਿਰ-ਬ-ਨਾਮ* : ਹਜ਼ਰਤ ਈਸਾ ਜਿਸ ਨੇ ਹਜ਼ਰਤ ਮੁਹੰਮਦ ਸਾਹਿਬ ਦੇ ਆਉਣ ਦੀ ਖ਼ੁਸ਼ਖ਼ਬਰੀ ਨਾਮ (ਅਹਮਦ) ਲੈ ਕੇ ਦਿਤੀ ਸੀ।

مبصّر *ਮੁਬੱਸਿਰ* : ਵੇਖਣ ਵਾਲਾ ਸੁਜਾਖਾ, ਪਛਾਣਨ ਵਾਲਾ, ਪਾਰਖੂ, ਸੂਝਵਾਨ।

مبلغ *ਮੁਬੱਲਿਗ* : ਪੌਹਚਾਉਣ ਵਾਲਾ, ਤਬਲੀਗ਼ ਕਰਨ ਵਾਲਾ, ਪਰਚਾਰਕ।

مبلغ *ਮਬਲਗ* : ਅੰਤ, ਹੱਦ, ਓਹ ਥਾਂ ਜਿਥੋਂ ਤਕ ਕਿਸੇ ਦੀ ਰਸਾਈ ਜਾਂ ਪੌਹਚ ਨਾ ਹਵੇ; ਮਿਕਦਾਰ, ਮਾਤਰਾ, ਥੋੜਾ ਬੋਹਤ, ਪੁਖ਼ਤਾ, ਨਕਦੀ ਲਈ ਆਉਂਦਾ ਸ਼ਬਦ ਜਿਵੇਂ ਮਬਲਗ਼ ਦਸ ਰੁਪਈਏ ਨਕਦੀ।

مبنٰی *ਮਬਨਾ,* مبنی *ਮਬਨੀ* : ਬੁਨਿਆਦ ਦੀ ਥਾਂ, ਬੁਨਿਆਦ, ਇਮਾਰਤ, ਬਣਾਇਆ ਗਿਆ, ਬੁਨਿਆਦ ਰੱਖੀ ਹੋਈ, ਜਿਸ ਉੱਤੇ ਕਿਸੇ ਚੀਜ਼ ਦੀ ਬੁਨਿਆਦ ਹੋਵੇ, ਬੁਨਿਆਦ ਰੱਖਣ ਵਾਲਾ, ਬਾਨੀ।

**مُبہم** ***ਮੁਬਹਮ*** : ਛੁਪੀ ਹੋਈ ਗੱਲ, ਮੁਹਮਲ ਬਾਤ, ਜੇਹੜੀ ਸਾਫ਼ ਸਪਸ਼ਟ ਨਾ ਹੋਵੇ, ਗੋਲ ਮੋਲ ਗੱਲ, ਲੁਪਤ; ਸ਼ੱਕ ਵਾਲੀ, ਮਸ਼ਕੂਕ।

**مبہوت** ***ਮਬਹੂਤ*** : ਹੈਰਾਨ, ਪਰੇਸ਼ਾਨ, ਚਰਿਤ, ਹੱਕਾ-ਬੱਕਾ।

**مبین** ***ਮੁਬੀਨ*** : ਪਰਗਟ, ਪਰਤੱਖ; ਰੋਸ਼ਨ, ਪਰਗਟ ਹੋਣ ਵਾਲਾ।

**مبیّن** ***ਮੁਬੱਯਨ*** : ਬਿਆਨ ਕਰਨ ਵਾਲਾ।

**متابع** ***ਮੁਤਾਬਿਅ*** : ਪੈਰਵੀ ਕਰਨ ਵਾਲਾ, ਪੈਰੋਕਾਰ, ਆਗਿਆਕਾਰ, ਅਨੁਯਾਈ।

**متابعت** ***ਮੁਤਾਬਅਤ*** : ਪੈਰਵੀ; ਅਧੀਨਗੀ, ਤਾਬੇਦਾਰੀ।

**متاثر** ***ਮੁਤਅੱਸਿਰ*** : ਅਸਰ ਕਬੂਲ ਕਰਨ ਵਾਲਾ।

**متاجرت** ***ਮੁਤਾਜਰਤ*** : ਪਰਸਪਰ ਤਿਜਾਰਤ ਕਰਨਾ, ਆਪਸ ਵਿਚ ਵਪਾਰ ਕਰਨਾ।

**متاخر** ***ਮੁਤਅੱਖ਼ਿਰ*** : ਪਿੱਛੋਂ ਆਉਣ ਵਾਲਾ, ਪਿਛਲਾ, ਜੋ ਪਿਛੇ ਰੈਹ ਗਿਆ ਹੋਵੇ, ਅਖ਼ੀਰਲਾ, ਅੱਜ-ਕਲ੍ਹ ਦਾ।

**متاخرین** ***ਮੁਤੱਅਖ਼ਿਰੀਨ*** : (ਉਪਰੋਕਤ ਦਾ ਬੌਹਵਚਨ) ਪਿੱਛੋਂ ਆਉਣ ਵਾਲੇ, ਪਿਛਲੇਰੇ ਲੋਕ, ਅੱਜ-ਕਲ੍ਹ ਦੇ ਵਰਤਮਾਨ ਲੋਕ।

**متارہ** ***ਮਤਾਰਾ, ਮੁਤਾਰਾ*** : ਚਮੜੇ ਦਾ ਬਣਿਆ ਹੋਇਆ ਲੋਟਾ।

**متاسف** ***ਮੁੱਤਅੱਸਿਫ਼*** : ਅਫ਼ਸੋਸ ਜਾਂ ਪਛਤਾਵਾਂ ਕਰਨ ਵਾਲਾ।

**متاع** ***ਮਤਾਅ*** : ਸਰਮਾਇਆ, ਪੂੰਜੀ, ਰਾਸ, ਸੁਦਾਗਰੀ ਦਾ ਅਸਬਾਬ, ਅਸਲ ਰਕਮ, ਘਰ ਦਾ ਸਮਾਨ।

**متاع غرور** ***ਮਤਾਅ ਗ਼ਰੂਰ*** : ਧੋਖੇ ਦੀ ਪੂੰਜੀ, ਧੋਖੇ ਦੀ ਟੱਟੀ; ਸੰਸਾਰ, ਮਾਹਵਾਰੀ ਦੀ ਲੀਰ।

**متاع کس مخر** ***ਮਤਾਅ-ਏ-ਕਸ-ਮਖ਼ਰ*** : ਫ਼ਜ਼ੂਲ ਜਾਂ ਘਟੀਆ ਚੀਜ਼ ਜਿਸ ਦਾ ਕੋਈ ਖ਼ਰੀਦਾਰ ਨਾ ਹੋਵੇ।

**متاع کم ارز** ***ਮਤਾਅ-ਏ-ਕਮ-ਅਰਜ਼*** : ਘੱਟ ਕੀਮਤ ਵਾਲੀ ਚੀਜ਼, ਤੁੱਛ ਵਸਤੂ।

**متالف** ***ਮੁੱਤਅੱਲਫ਼*** : ਸੰਕਲਿਤ ਕੀਤਾ ਗਿਆ, ਤਰਤੀਬ ਦਿੱਤਾ ਗਿਆ, ਮਿਲਾਇਆ ਗਿਆ, ਜੋੜਿਆ ਗਿਆ।

**متامل** ***ਮੁਤਅੱਮਿਲ*** : ਸੋਚ ਵਿਚਾਰ ਕਰਨ ਵਾਲਾ, ਗੰਭੀਰ।

**متانت** ***ਮਤਾਨਤ*** : ਪਕਿਆਈ, ਦ੍ਰਿੜਤਾ, ਗੰਭੀਰਤਾ; ਭਾਰੀਪਣ, ਸ਼ਕਤੀ।

**متاہل** ***ਮੁੱਤਅੱਹਿਲ*** : ਵਿਆਹਿਆ ਹੋਇਆ, ਬਾਲ ਬੱਚੇਦਾਰ, ਟੱਬਰਦਾਰ।

**متبادلہ** ***ਮੁਤਬਾਦਿਲਾ*** : ਜਿਸ ਨਾਲ ਬਦਲਿਆ ਜਾਏ।

**متبادی** ***ਮੁਤਬਾਦੀ*** : ਅਨਾੜੀ, ਗੰਵਾਰ।

**متبارز** ***ਮੁਤਬਾਰਿਜ਼*** : ਜੰਗ ਵਿਚ ਨਿਤਰਨ ਵਾਲਾ ਜੋਧਾ।

**متبارک** ***ਮੁਤਬਾਰਿਕ,*** **متبرّک** ***ਮੁਤਬੱਰਕ*** : ਬਰਕਤ ਵਾਲਾ, ਮੁਬਾਰਕ, ਪਵਿੱਤਰ; ਪਾਕ, ਸ਼ੁਭ।

**متبسّم** ***ਮੁਤਬੱਸਿਮ*** : ਮੁਸਕਰਾਉਣ ਵਾਲਾ, ਹੱਸਣ ਵਾਲਾ, ਖਿੜਿਆ ਹੋਇਆ।

**متبنّیٰ** ***ਮੁਤਬੰਨਾ*** : ਗੋਦ ਲਿਆ ਬਾਲਕ, ਲੈ ਪਾਲਕ, ਇਬਨ (ਪੁੱਤਰ) ਬਣਾਇਆ ਹੋਇਆ।

**متجاوز** ***ਮੁਤਜਾਵਿਜ਼*** : ਆਪਣੀ ਹੱਦੋਂ ਪਰ੍ਹਾਂ ਚਲਾ ਜਾਣ ਵਾਲਾ, ਵਧੀਕੀ ਕਰਨ ਵਾਲਾ।

**متجسّس** ***ਮੁਤਜੱਸਿਸ*** : ਢੂੰਡਣ ਵਾਲਾ, ਖੋਜੀ, ਸੂਹੀਆ।

**متجلّی** ***ਮੁਤਜੱਲੀ*** : ਪਰਗਟ, ਰੋਸ਼ਨ, ਸਾਫ਼, ਪਰਤੱਖ, ਚਮਕਦਾਰ।

**متّحد** ***ਮੁੱਤਹਿਦ*** : ਜੁੜਿਆ ਹੋਇਆ ਏਕਤਾ ਵਾਲਾ, ਮਿਲਿਆ ਹੋਇਆ, ਇਕੱਠਾ।

**متحرّک** ***ਮੁਤਹੱਰਿਕ*** : ਹਰਕਤ ਕਰਨ ਵਾਲਾ, ਹਿੱਲਣ ਜੁੱਲਣ ਵਾਲਾ।

**متحلی** ***ਮੁਤਹੱਲੀ,*** **متحلیٰ** ***ਮੁਤਹੱਲਾ*** : ਗੈਹਣੇ ਪਾਉਣ ਵਾਲਾ, ਗੈਹਣੇ ਪਾਈ, ਸੁਸੱਜਿਤ; ਗੈਹਣਿਆਂ ਨਾਲ ਸਜਾਇਆ ਹੋਇਆ।

**متحمّل** ***ਮੁਤਹੱਮਿਲ*** : ਬਰਦਾਸ਼ਤ ਕਰਨ ਵਾਲਾ, ਸ਼ੈਹਣਸ਼ੀਲ, ਭਾਰ ਚੁੱਕਣ ਯੋਗ।

متحیر **ਮੁਤਹੱਯਿਰ** : ਹੈਰਾਨ, ਹੱਕਾ ਬੱਕਾ, ਚਕਿਤ, ਡੌਰ ਭੌਰ।

متخلص **ਮੁਤਖ਼ੱਲਿਸ** : ਜਿਸ ਦਾ ਤਖ਼ਲੁਸ (ਉਪਨਾਮ) ਰੱਖਿਆ ਗਿਆ ਹੋਵੇ, ਤਖ਼ਲੁੱਸ ਰੱਖਣ ਵਾਲਾ।

متدارکه **ਮੁਤਦਾਰਿਕਾ,** متدارک **ਮੁਤਦਾਰਿਕ** : ਗਵਾਚੀ ਹੋਈ ਚੀਜ਼ ਨੂੰ ਲਭ ਲੈਣ ਵਾਲਾ।

متداول **ਮੁਤਦਾਵਿਲ,** متداوله **ਮੁਤਦਾਵਿਲਾ** : ਹੱਥੋਂ ਹੱਥ ਫਿਰਨ ਵਾਲੀ ਸ਼ੈ, ਹੱਥੋਂ ਹੱਥ ਫਿਰੀ ਹੋਈ ਚੀਜ਼, ਪਰਚਲਤ ਹੋ ਚੁਕੀ ਸ਼ੈ ਜਿਸ ਦਾ ਆਮ ਰਿਵਾਜ ਹੋ ਜਾਵੇ।

متذکر/متذکره **ਮੁਤਜ਼ੱਕਿਰ/ ਮੁਤਜ਼ੱਕਿਰਾ** : ਜਿਸ ਦਾ ਜ਼ਿਕਰ ਕੀਤਾ ਗਿਆ ਹੋਵੇ।

متذکره بالا **ਮੁਤਜ਼ੱਕਿਰਾ ਬਾਲਾ** : ਜਿਸ ਦਾ ਜ਼ਿਕਰ ਉਪਰ ਕੀਤਾ ਗਿਆ ਹੋਵੇ, ਉਪਰੋਕਤ।

مترادف **ਮੁਤਰਾਦਿਫ਼** : ਇਕ ਦੂਜੇ ਦੇ ਪਿੱਛੇ ਸਵਾਰ ਹੋਣ ਵਾਲਾ; ਓਹ ਦੋ ਤਿੰਨ ਸ਼ਬਦ ਜਿਨ੍ਹਾਂ ਦਾ ਅਰਥ ਇਕੋ ਹੋਵੇ, ਮੁਤਰਾਦਿਫ਼ ਅਖਵਾਉਂਦੇ ਹਨ, ਸਮਾਨਾਂਰਥਕ।

مرتب **ਮੁਤਰੱਤਿਬ** : ਤਰਤੀਬ ਦੇਣ ਵਾਲਾ।

مرتب **ਮੁਤਰੱਤਬ** : ਤਰਤੀਬ ਦਿੱਤਾ ਗਿਆ, ਸ਼ਰੇਣੀਬੱਧ ਕੀਤਾ ਗਿਆ।

مترجم **ਮੁਤਰੱਜਮ** : ਤਰਜਮਾ ਕੀਤਾ ਗਿਆ, ਅਨੁਵਾਦਤ।

مترجم **ਮੁਤਰੱਜਿਮ** : ਤਰਜਮਾ ਕਰਨ ਵਾਲਾ, ਅਨੁਵਾਦਕ।

مترسل **ਮੁਤਰੱਸਿਲ** : ਖ਼ਤ ਭੇਜਣ ਵਾਲਾ।

مترنم **ਮੁਤਰੱਨਿਮ** : ਗਵੱਈਆ; ਰਾਗੀ।

متروک **ਮਤਰੂਕ** : ਤਰਕ ਕੀਤਾ ਗਿਆ, ਛੱਡਿਆ ਹੋਇਆ, ਜਿਸ ਦਾ ਰਿਵਾਜ ਜਾਂਦਾ ਰਿਹਾ ਹੋਵੇ।

متروکات **ਮਤਰੂਕਾਤ** : (ਉਪਰੋਕਤ ਦਾ ਬੌਹਵਚਨ) ਛੱਡੀਆਂ ਹੋਈਆਂ ਚੀਜ਼ਾਂ।

متزلزل **ਮੁਤਜ਼ਲਜ਼ਲ** : ਹਿੱਲਿਆ ਹੋਇਆ, ਭੁਚਾਲ ਨਾਲ ਹਿੱਲਿਆ ਹੋਇਆ।

متزلزل **ਮੁਤਜ਼ੱਲਜ਼ਿਲ** : ਹਿੱਲਣ ਵਾਲਾ, ਕੰਬਣ ਵਾਲਾ, ਡਗਮਗਾਉਣ ਵਾਲਾ।

متساوی **ਮੁਤਸਾਵੀ** : ਪਰਸਪਰ, ਇਕੋ ਜੇਹਾ ਹੋਣ ਵਾਲਾ, ਬਰਾਬਰ।

متسلّط **ਮੁਤਸੱਲਿਤ** : ਗ਼ਲਬਾ ਪਾਉਣ ਵਾਲਾ, ਆਕਰਮਣਕਾਰੀ।

متشابہ **ਮੁਤਸ਼ਾਬਿਹ** : ਇਕੋ ਜੇਹੀ ਸ਼ਕਲ ਵਾਲੇ, ਹਮ-ਸ਼ਕਲ।

متشابہ **ਮੁਤਸ਼ਾਬਾ** : ਇਕੋ ਜੇਹਾ ਕੀਤਾ ਹੋਇਆ, ਹਮਸ਼ਕਲ ਬਣਾਇਆ ਹੋਇਆ।

متصدّی **ਮੁਤਸੱਦੀ** : ਪੇਸ਼ ਆਉਣ ਵਾਲਾ, ਦਫ਼ਤਰ ਵਿਚ ਕੰਮ ਕਰਨ ਵਾਲਾ, ਮੁਨਸ਼ੀ, ਕਲਰਕ, ਐਹਲਕਾਰ, ਸਰਕਾਰੀ ਕਰਮਚਾਰੀ।

متصرّف **ਮੁਤਸੱਰਿਫ਼** : ਜ਼ਿਆਦਤੀ ਕਰਨ ਵਾਲਾ, ਕਬਜ਼ਾ ਕਰਨ ਵਾਲਾ, ਉੱਚ ਅਧਕਾਰੀ।

متصل **ਮੁੱਤਸਿਲ** : ਨਾਲ ਲਗਦਾ, ਮਿਲਿਆ ਹੋਇਆ, ਨੇੜੇ, ਨਜ਼ਦੀਕ ਦਾ।

متصور **ਮੁਤਸਵੱਰ** : ਸੰਕਲਪ ਕੀਤਾ ਗਿਆ, ਕਲਪਿਤ, ਸੋਚਿਆ ਹੋਇਆ।

متصور **ਮੁਤਸੱਵਿਰ** : ਕਲਪਨਾ ਵਿਚ ਲਿਆਉਣ ਵਾਲਾ, ਸੋਚਣ ਵਾਲਾ।

متضاد **ਮੁਤਜ਼ਾਦ** : ਇਕ ਦੂਜੇ ਦੇ ਉਲਟ; ਪਰਸਪਰ ਵਿਰੋਧਮਈ, ਵਿਪਰੀਤ।

متضرر **ਮੁਤਜ਼ੱਰਿਰ** : ਨੁਕਸਾਨ ਪੌਹਚਾਉਣ ਵਾਲਾ, ਹਾਨੀਕਾਰਕ।

متضمن **ਮੁਤਜ਼ੱਮਿਨ** : ਮਿਲਿਆ ਹੋਇਆ, ਨਾਲ ਨੱਥੀ, ਕਬੂਲ ਕਰਨ ਵਾਲਾ।

متعارف **ਮੁਤਆਰਿਫ਼** : ਜਾਣਿਆ ਪਛਾਣਿਆ, ਪਰਸਿੱਧ, ਮਸ਼ਹੂਰ, ਰਿਵਾਜ ਅਨੁਸਾਰ, ਪਰਚਲਤ।

متعاقب **ਮੁਤਆਕਿਬ** : ਪਿੱਛੇ ਆਉਣ ਵਾਲਾ, ਪਿਛਾ ਕਰਨ ਵਾਲਾ।

متعالی **ਮੁਤਆਲੀ** : ਉੱਚਾ, ਉੱਚਾ ਹੋਣ ਵਾਲਾ, ਉੱਚੀ ਸ਼ਾਨ ਵਾਲਾ, ਖ਼ੁਦਾ ਦਾ ਨਾਮ।

متعدد **ਮੁਤਅੱਦਿਦ** : ਗਿਣਨ ਵਾਲੇ, ਕਈ,

ਬੌਹਤ ਸਾਰੇ, ਦਸ ਹਜ਼ਾਰ ਤੋਂ ਉਪਰ, ਗਿਣੇ ਹੋਏ, ਗਿਣੇ ਮਿਣੇ, ਗਿਣੇ ਚੁਣੇ, ਗਿਣਤੀ ਦੇ, ਵੱਖ ਵੱਖ।

**متعدّی** ***ਮੁਤਅੱਦੀ*** : ਹੱਦ ਤੋਂ ਵਧਣ ਵਾਲਾ, ਵਧੀਕੀ ਕਰਨ ਵਾਲਾ, ਜਾਬਰ।

**متعرض** ***ਮੁਤਅੱਰਿਜ਼*** : ਸਾਮ੍ਹਣੇ ਆਉਣ ਵਾਲਾ, ਪੇਸ਼ ਆਉਣ ਵਾਲਾ, ਰੋਕਣ ਵਾਲਾ।

**متعصّب** ***ਮੁਤਅੱਸਿਬ*** : ਤਅੱਸੁਬ ਕਰਨ ਵਾਲਾ, ਫ਼ਿਰਕਾਪਰਸਤ, ਕੱਟੜ-ਪੰਥੀ, ਧੜੇਬਾਜ਼।

**متعلّق** ***ਮੁਤਅੱਲਿਕ*** : ਤਅਲੁੱਕ ਰੱਖਣ ਵਾਲਾ, ਸਬੰਧ ਰੱਖਣ ਵਾਲਾ, ਸਬੰਧਤ, ਰਿਸ਼ਤੇਦਾਰ।

**متعلّقین** ***ਮੁਤਅੱਲਕੀਨ*** : (ਉਪਰੋਕਤ ਦਾ ਬੌਹਵਚਨ) ਸਬੰਧ ਰੱਖਣ ਵਾਲੇ, ਰਿਸ਼ਤੇਦਾਰ, ਸਾਕ ਸਬੰਧੀ।

**متعلّم** ***ਮੁਤਅੱਲਿਮ*** : ਤਾਲੀਮ ਲੈਣ ਵਾਲਾ, ਇਲਮ ਸਿੱਖਣ ਵਾਲਾ, ਵਿਦਿਆਰਥੀ, ਸ਼ਗਿਰਦ।

**متعهّد** ***ਮੁਤਅੱਹਿਦ*** : ਕਸਮ ਖਾਣ ਵਾਲਾ, ਨਿਸ਼ਚਾ ਕਰਨ ਵਾਲਾ, ਕੰਮ ਵਿਚ ਰੁਝਿਆ ਹੋਇਆ, ਜ਼ੁੰਮੇਵਾਰ, ਬੀਮਾਰ ਦੀ ਟੈਹਲ ਕਰਨ ਵਾਲਾ।

**متعیّن** ***ਮੁਤਅਈਯਿਨ*** : ਮੁਕੱਰਰ ਕੀਤਾ ਹੋਇਆ, ਨਿਯੁਕਤ ਕੀਤਾ ਹੋਇਆ, ਨਿਸ਼ਚਤ ਕੀਤਾ ਗਿਆ, ਪੱਕਾ, ਨਿਸ਼ਚਤ।

**متغیّر** ***ਮੁਤਗ਼ਈਯਿਰ*** : ਬਦਲਿਆ ਹੋਇਆ, ਸੋਧਿਆ ਹੋਇਆ, ਜਿਸ ਵਿਚ ਅਦਲਾ ਬਦਲੀ ਕੀਤੀ ਗਈ ਹੋਵੇ।

**متقدّم** ***ਮੁਤਕੱਦਿਮ*** : ਅਗਾਂਹ ਵਧਣ ਵਾਲਾ, ਅਗਲਾ, ਪੈਹਲਾ, ਪੈਹਲੇ ਸਮੇਂ ਦਾ, ਮੁੱਖੀ, ਸਰਵੋਤਮ।

**متقدّمین** ***ਮੁਤਕੱਦਿਮੀਨ*** : (ਉਪਰੋਕਤ ਦਾ ਬੌਹਵਚਨ) ਪੈਹਲੇ ਲੋਕ, ਪੁਰਾਣੇ ਲੋਕ।

**متقّی** ***ਮੁੱਤਕੀ*** : ਪਰਹੇਜ਼ਗਾਰ, ਨੇਕ, ਰੱਬ ਤੋਂ ਡਰਨ ਵਾਲਾ, ਬਗ਼ਦਾਦ ਦੇ ਖ਼ਲੀਫ਼ਿਆਂ ਵਿਚੋਂ ਇਕ ਦਾ ਨਾਮ ਜੋ ਬੜਾ ਵਿਦਵਾਨ ਤੇ ਨੇਕ ਸੀ ਜੋ ੩੨੯ ਤੋਂ ੩੩੩ ਹਿਜਰੀ ਤਕ ਖ਼ਲੀਫ਼ਾ ਰਿਹਾ।

**متّکی** ***ਮੁੱਤਕੀ*** : ਤਕੀਆ ਕਰਨ ਵਾਲਾ, ਭਰੋਸਾ ਕਰਨ ਵਾਲਾ।

**متلاشی** ***ਮੁਤਲਾਸ਼ੀ*** : ਖ਼ਰਾਬ, ਪਰੇਸ਼ਾਨ, ਏਹ ਸ਼ਬਦ 'ਸ਼ੈ' 'ਚੋਂ ਨਿਕਲਿਆ ਹੈ, ਕਈ ਇਸ ਨੂੰ ਤਲਾਸ਼ 'ਚੋਂ ਨਿਕਲਿਆ ਦਸ ਕੇ ਇਸ ਦੇ ਅਰਥ ਤਲਾਸ਼ ਕਰਨ ਵਾਲਾ ਜਾਂ ਢੂੰਡਣ ਵਾਲਾ ਕਰਦੇ ਹਨ, ਪਰ ਏਹ ਗ਼ਲਤ ਹੈ, ਤਲਾਸ਼ ਤੁਰਕੀ ਸ਼ਬਦ ਹੈ ਤੇ ਉਸ ਦਾ ਕਰਤਾਵਾਚੀ ਤਲਾਸ਼ੀ ਬਣੇਗਾ, ਫ਼ਾਰਸੀ ਵਿਚ ਇਸ ਦੇ ਅਰਥ 'ਢੂੰਡਣ ਵਾਲਾ' ਕੀਤੇ ਜਾਂਦੇ ਹਨ।

**متلاطم** ***ਮੁਤਲਾਤਿਮ*** : ਲੈਹਰਾਂ ਮਾਰਨ ਵਾਲਾ, ਥਪੜ ਮਾਰਨ ਵਾਲਾ, ਜੋਸ਼ ਮਾਰਨ ਵਾਲਾ, ਠਾਠਾਂ ਮਾਰਨ ਵਾਲਾ, ਤੂਫ਼ਾਨੀ।

**متلوّن** ***ਮੁਤਲੌਵਿਨ*** : ਰੰਗ ਬਰੰਗ ਹੋਣ ਵਾਲਾ, ਰੰਗ ਬਦਲਣ ਵਾਲਾ, ਰੰਗੀਲਾ, ਓਹ ਆਦਮੀ ਜੋ ਸਥਿਰ ਨਾ ਰਹੇ ਤੇ ਅਕਸਰ ਬਦਲਦਾ ਰਹੇ, ਜਿਸ ਦੇ ਸੁਭਾ ਵਿਚ ਦ੍ਰਿੜਤਾ ਜਾਂ ਪਕਿਆਈ ਨਾ ਹੋਵੇ।

**متلون‌مزاج** ***ਮੁਤਲੌਵਿਨ ਮਿਜ਼ਾਜ*** : ਜਿਸ ਦਾ ਸੁਭਾ ਹਰ ਸਮੇਂ ਬਦਲਦਾ ਰਹੇ।

**متماثل** ***ਮੁਤਮਾਸਿਲ*** : ਇਕ ਦੂਜੇ ਦੀ ਮਿਸਲ ਹੋਣ ਵਾਲਾ, ਇਕੋ ਜੇਹਾ, ਸਮਾਨ ਰੂਪ।

**متمرّد** ***ਮੁਤਮੱਰਿਦ*** : ਆਕੀ, ਸਰਕਸ਼, ਬਾਗ਼ੀ।

**متمکّن** ***ਮੁਤਮੱਕਿਨ*** : ਥਾਂ ਸਿਰ ਟਿਕਣ ਵਾਲਾ, ਬਰਕਰਾਰ, ਸ਼ਕਤੀਸ਼ਾਲੀ, ਇਕ ਥਾਂ ਰੈਹਣ ਵਾਲਾ, ਵਾਸੀ।

**متمکّنان** ***ਮੁਤਮੱਕਿਨਾਨ*** : (ਉਪਰੋਕਤ ਦਾ ਬੌਹਵਚਨ) ਵਸਨੀਕ।

**متمنّی** ***ਮੁਤਮੰਨੀ*** : ਤਮੰਨਾ ਕਰਨ ਵਾਲਾ, ਖ਼ਾਹਸ਼ ਕਰਨ ਵਾਲਾ, ਇੱਛਕ, ਖ਼ਾਹਸ਼ਮੰਦ।

**متمنّٰی** ***ਮੁਤਮੰਨਾ*** : ਇੱਛਾ ਕੀਤਾ ਹੋਇਆ, ਜਿਸ ਦੀ ਇੱਛਾ ਕੀਤੀ ਗਈ ਹੋਵੇ।

**متموّل** ***ਮੁਤਮੱਵਿਲ*** : ਮਾਲ ਦੌਲਤ ਵਾਲਾ, ਧਨਾਢ, ਮਾਲਦਾਰ, ਅਮੀਰ, ਦੌਲਤਮੰਦ।

**متنازع** ***ਮੁਤਨਾਜ਼ਅ*** : ਝਗੜਾ ਕੀਤਾ ਗਿਆ, ਓਹ ਚੀਜ਼ ਜਿਸ 'ਤੇ ਝਗੜਾ ਹੋਵੇ।

**متناسب** ***ਮੁਤਨਾਸਿਬ*** : ਸਬੰਧ ਤੇ ਸਮਾਨਤਾ ਰੱਖਣ ਵਾਲਾ, ਇਕ ਸਮਾਨ, ਇਕੋ ਜੇਹਾ।

**متناقص** ***ਮੁਤਨਾਕ਼ਿਸ*** : ਨੁਕਸ ਵਾਲਾ, ਅਸੰਪੂਰਨ।

**متناهی** ***ਮੁਤਨਾਹੀ*** : ਹੱਦ ਨੂੰ ਪੌਹਚਣ ਵਾਲਾ।

**متنعّم** ***ਮੁਤਨੱਇਮ*** : ਨਾਜ਼ ਨਿਆਮਤ ਵਿਚ ਜੀਵਨ ਬਤੀਤ ਕਰਨ ਵਾਲਾ, ਸੁਖ ਅਰਾਮ ਦੀ ਜ਼ਿੰਦਗੀ ਬਤੀਤ ਕਰਨ ਵਾਲਾ।

**متنوّر** ***ਮੁਤਨੱਵਿਰ*** : ਰੋਸ਼ਨ-ਖ਼ਿਆਲ, ਰੋਸ਼ਨੀ ਵੇਖਣ ਵਾਲਾ।

**متواتر** ***ਮੁਤਵਾਤਿਰ*** : ਲਗਾਤਾਰ, ਅੱਗੇ ਪਿੱਛੇ ਆਉਣ ਵਾਲਾ, ਨਿਰੰਤਰ।

**متوافر** ***ਮੁਤਵਾਫ਼ਿਰ*** : ਬੌਹਤ ਅਧਿਕ, ਜ਼ਿਆਦਾ, ਜ਼ਿਆਦਾ ਹੋਣ ਵਾਲਾ, ਜ਼ਿਆਦਤੀ ਇਖ਼ਤਿਆਰ ਕਰਨ ਵਾਲਾ।

**متوجّه** ***ਮੁਤਵੱਜਿਹ*** : ਧਿਆਨ ਦੇਣ ਵਾਲਾ; ਗੌਹ ਕਰਨ ਵਾਲਾ, ਸਾਵਧਾਨ।

**متوسّط** ***ਮੁਤਵੱਸਿਤ਼*** : ਦਰਮਿਆਨਾ, ਵਿਚਲਾ, ਰਿਵਾਜੀ, ਰਸਮੀ, ਸਧਾਰਨ, ਮਮੂਲੀ।

**متوفی** ***ਮੁਤਵੱਫ਼ੀ*** : ਫ਼ੌਤ ਹੋ ਚੁੱਕਾ, ਰਬ ਨੂੰ ਪਿਆਰਾ ਹੋ ਗਿਆ ਹੋਇਆ, ਮਰ ਚੁੱਕਾ ਹੋਇਆ, ਸੁਰਗਵਾਸੀ।

**متوقّع** ***ਮੁਤਵੱਕ਼ਿਅ*** : ਆਸ ਕਰਨ ਵਾਲਾ; ਉਮੀਦਵਾਰ, ਆਸਵੰਦ।

**متوکّل** ***ਮੁਤਵੱਕਿਲ*** : ਰੱਬ 'ਤੇ ਭਰੋਸਾ ਕਰਨ ਵਾਲਾ, ਭਾਣਾ ਮੰਨਣ ਵਾਲਾ, ਸੰਤੋਖੀ।

**متولّد** ***ਮੁਤਵੱਲਿਦ*** : ਪੈਦਾ ਹੋਣ ਵਾਲਾ, ਜਨਮ ਲੈਣ ਵਾਲਾ।

**متولّی** ***ਮੁਤਵੱਲੀ*** : ਕੰਮ ਤੇ ਰੈਹਣ ਵਾਲਾ; ਦੋਸਤੀ ਰੱਖਣ ਵਾਲਾ, ਕਿਸੇ ਮਸਜਦ ਜਾਂ ਮਕਬਰੇ ਦਾ ਪਰਬੰਧਕ, ਨਿਗਰਾਨ, ਸਰਪਰਸਤ।

**متہ** ***ਮਤਾ*** : ਤਰਖਾਣ ਦਾ ਵਰਮਾ, ਲੱਕੜ ਵਿਚ ਮੋਰੀ ਕਰਨ ਵਾਲਾ ਸੰਦ।

**متّهم** ***ਮੁੱਤਹਿਮ*** : ਓਹ ਆਦਮੀ ਜਿਸ 'ਤੇ ਤੋਹਮਤ ਲਾਈ ਗਈ ਹੋਵੇ, ਜਿਸ 'ਤੇ ਸ਼ੱਕ ਕੀਤਾ ਜਾਵੇ।

**متیٰ** ***ਮਤਾ*** : ਹਜ਼ਰਤ ਯੂਨੁਸ ਦੇ ਪਿਤਾ ਦਾ ਨਾਮ, ਹਜ਼ਰਤ ਈਸਾ ਦੇ ਇਕ ਭਗਤ ਦਾ ਨਾਮ ਜਿਸ ਦੀ ਪੈਹਲੀ ਅੰਜੀਲ 'ਮਤਾ' ਹੈ, ਮੇਥਿਊ; ਕਦੋਂ।

**متین** ***ਮਤੀਨ*** : ਪੱਕਾ; ਪੁਸਤਕ ਦਾ ਪਾਠ।

**متین** ***ਮਿਤੀਨ*** : ਕਹੀ।

**مثابت** ***ਮਸਾਬਤ,*** **مثابہ** ***ਮਸਾਬਾ*** : ਗੁੰਬਦ ਦੀ ਅਵਾਜ਼, ਬਾਜ਼-ਗੂੰਜ, ਹੱਦ ਦਰਜਾ, ਇਕ-ਸਮਾਨ ਹੋਣਾ, ਲੋਕਾਂ ਦੇ ਇਕੱਠੇ ਹੋਣ ਦੀ ਥਾਂ।

**مثال** ***ਮਿਸਾਲ*** : ਨਜ਼ੀਰ, ਮਿਸਲ, ਵਰਗਾਂ, ਤਸਵੀਰ, ਮੂਰਤ, ਹੁਕਮ, ਪਰਵਾਨਾ, ਸ਼ਾਹੀ ਫ਼ਰਮਾਨ, ਜਿਸਮ, ਬਿਸਤਰਾ, ਉਦਾਹਰਨ।

**مثانہ** ***ਮਸਾਨਾ*** : ਓਹ ਥੈਲੀ ਜਿਸ ਵਿਚ ਸਰੀਰ ਅੰਦਰ ਪਿਸ਼ਾਬ ਇਕੱਠਾ ਹੁੰਦਾ ਹੈ।

**مثبَت** ***ਮੁਸਬਤ*** : ਸਾਬਤ ਕੀਤਾ ਗਿਆ, ਸਹੀ ਕੀਤਾ ਗਿਆ, ਲਿਖਿਆ ਹੋਇਆ, ਜਮ੍ਹਾ ਕੀਤਾ ਗਿਆ, ਸਥਿਰ ਰੱਖਿਆ ਗਿਆ।

**مثبِت** ***ਮੁਸਬਿਤ*** : ਸਾਬਤ ਕਰਨ ਵਾਲਾ।

**مثبّت** ***ਮੁਸੱਬਤ*** : ਬਰਕਰਾਰ ਰੱਖਿਆ ਹੋਇਆ।

**مثبّت** ***ਮੁਸੱਬਿਤ*** : ਬਰਕਰਾਰ ਰੱਖਣ ਵਾਲਾ।

**مثل** ***ਮਸਲ*** : ਕਹਾਵਤ, ਅਖੌਤ, ਕਿੱਸਾ।

**مثلزن** ***ਮਸਲਜ਼ਨ*** : ਕਹਾਵਤ, ਕੈਹਣ ਵਾਲਾ, ਕਿੱਸਾ ਗੋ।

**مثل** ***ਮਿਸਲ*** : ਵਰਗਾ, ਇਕ ਸਮਾਨ, ਸਾਰੇ ਗੁਣਾਂ ਵਿਚ ਸਮਾਨ।

**معبرِعام** ***ਮਅ਼ਬਰ-ਏ-ਆ਼ਮ*** : ਹਰ ਕਿਸੇ ਲਈ ਲੰਘਣ ਦਾ ਰਾਹ।

**مِعبر** ***ਮਿਅ਼ਬਰ*** : ਪਾਰ ਲੰਘਣ ਦਾ ਵਸੀਲਾ ਜਾਂ ਸਵਾਰੀ ਜਿਵੇਂ ਕਿਸ਼ਤੀ ਘੋੜਾ ਆਦਿ।

**معبود** ***ਮਅ਼ਬੂਦ*** : ਇਬਾਦਤ ਕੀਤਾ ਗਿਆ, ਪੂਜਾ ਕੀਤਾ ਗਿਆ, ਜਿਸ ਦੀ ਪੂਜਾ ਕੀਤੀ ਜਾਵੇ, ਇਸ਼ਟ।

**معبودِحقیقی** ***ਮਅ਼ਬੂਦ-ਏ-ਹ਼ਕ਼ੀਕ਼ੀ*** : ਅਸਲੀ ਇਸ਼ਟ, ਅੱਲਾਹ।

**معتبر** ***ਮੁਅ਼ਤਬਰ*** : ਇਤਬਾਰ ਕੀਤਾ ਗਿਆ, ਭਰੋਸੇਯੋਗ, ਇਜ਼ੱਤ ਸਤਕਾਰ ਵਾਲਾ;ਪਰਮਾਣਕ, ਠੀਕ, ਸੱਚਾ।

**معتدل** ***ਮੁਅ਼ਤਦਿਲ*** : ਇਕ ਸਮਾਨ, ਇਕੋ ਜੇਹਾ, ਬਰਾਬਰ;ਜਿਸ ਵਿਚ ਵਾਧ ਘਾਟ ਨਾ ਆਵੇ, ਦਰਮਿਆਨਾ; ਨਰਮ, ਖ਼ੁਸ਼ਗਵਾਰ।

**معتدل‌المزاج** ***ਮੁਅ਼ਤਦਿਲ-ਉਲ-ਮਿਜ਼ਾਜ*** : ਇਕ ਸਮਾਨ ਸੁਭਾਉ ਵਾਲਾ।

**معترض** ***ਮੁਅ਼ਤਰਿਜ਼*** : ਇਤਰਾਜ਼ ਕਰਨ ਵਾਲਾ,ਪੇਸ਼ ਆਉਣ ਵਾਲਾ, ਰੋਕਣ ਵਾਲਾ, ਰਾਹ ਵਿਚ ਅਟਕਾ ਪਾਉਣ ਵਾਲਾ; ਰੋਕ ਟੋਕ ਕਰਨ ਵਾਲਾ।

**معترف** ***ਮੁਅ਼ਤਰਿਫ਼*** : ਇਕਰਾਰ ਕਰਨ ਵਾਲਾ, ਮੰਨ ਜਾਣ ਵਾਲਾ, ਇਕਬਾਲੀ, ਪਛਾਣਨ ਵਾਲਾ, ਸਬਰ ਕਰਨ ਵਾਲਾ।

**معتزله** ***ਮੁਅ਼ਤਜ਼ਿਲਾ*** : ਮੁਸਲਮਾਨਾਂ ਦੇ ਇਕ ਪਰਸਿੱਧ ਫ਼ਿਰਕੇ ਦਾ ਨਾਮ ਜੋ ਹੱਕ ਦੇ ਰਾਹ ਨੂੰ ਛੱਡ ਕੇ ਕੁਰਾਹੇ ਪੈ ਗਿਆ, ਇਸ ਦੇ ਲੋਕ ਨੇਕੀ ਨੂੰ ਰੱਬ ਵੱਲੋਂ ਅਤੇ ਬਦੀ ਨੂੰ ਆਪਣੇ ਵੱਲੋਂ ਹੋਈ ਸਮਝਦੇ ਹਨ, ਇਸ ਫ਼ਿਰਕੇ ਅਨੁਸਾਰ ਕੁਰਾਨ "ਮਖ਼ਲੂਕ" ਹੈ, ਏਹਨਾਂ ਦਾ ਵਿਸ਼ਵਾਸ ਹੈ ਕਿ ਅੱਲਾਹ ਦੀ "ਤੌਹੀਦ" ਦਾ ਅਕਲ ਨਾਲ ਪਤਾ ਲੱਗ ਸਕਦਾ ਹੈ ਇਸ ਲਈ "ਵਹੀ" (ਇਲਹਾਮ) ਤੋਂ ਬਗ਼ੈਰ ਹੀ ਅਕਲਮੰਦ ਲੋਕ ਅੱਲਾਹ ਦੀ ਤੌਹੀਂਦ ਤੇ ਈਮਾਨ ਲਿਆ ਸਕਦੇ ਹਨ, ਇਸ ਫ਼ਿਰਕੇ ਵਾਲਿਆਂ ਦਾ ਵਿਚਾਰ ਹੈ ਕਿ ਅੱਲਾਹ ਵਿਚ ਵਿਰੋਧਮਈ ਗੁਣ ਨਹੀਂ ਹੋ ਸਕਦੇ। ਮਾਮੂਨ-ਉਰ-ਰਸ਼ੀਦ ਦੇ ਸਮੇਂ ਏਹ ਸਰਕਾਰੀ ਮਜ਼ਹਬ ਬਣ ਗਿਆ ਸੀ।

**معتصم** ***ਮੁਅ਼ਤਸਿਮ*** : ਪਨਾਹ ਲੈਣ ਵਾਲਾ, ਮੱਦਦ ਮੰਗਣ ਵਾਲਾ, ਸਹਾਰਾ ਲੈਣ ਵਾਲਾ, ਗੁਨਾਹਾਂ ਤੋਂ ਬਾਜ਼ ਰੈਹਣ ਵਾਲਾ; ਸਬਰ ਸੰਤੋਖ ਵਾਲਾ।

**معتصم‌بالله** ***ਮੁਅ਼ਤਸਿਮ ਬਿੱਲਾਹ*** : ਇਕ ਪਰਸਿੱਧ ਅੱਬਾਸੀ ਖ਼ਲੀਫ਼ੇ ਦੀ ਉਪਾਧੀ ਜਿਸ ਦਾ ਨਾਮ ਅਬੂਇਸਹਾਕ ਮੁਹੰਮਦ-ਬਿਨ ਹਾਰੂਨ-ਉਰ-ਰਸ਼ੀਦ ਸੀ, ਇਸ ਨੇ ੨੧੭ ਹਿਜਰੀ ਤੱਕ ਰਾਜ ਕੀਤਾ, ਇਸ ਨੇ ਰੂਮ ਦੇ ਕੈਸਰ ਤੇ ਜਿਤ ਪਰਾਪਤ ਕੀਤੀ।

**معتقد** ***ਮੁਅ਼ਤਕ਼ਿਦ*** : ਦਿਲੋਂ ਯਕੀਨ ਰਖਣ ਵਾਲਾ, ਭਰੋਸਾ ਰੱਖਣ ਵਾਲਾ, ਸੱਚਾ ਦੋਸਤ।

**معتمَد** ***ਮੁਅ਼ਤਮਦ*** : ਜਿਸ 'ਤੇ ਇਤਬਾਰ ਕੀਤਾ ਗਿਆ ਹੋਵੇ, ਭਰੋਸਾ ਕੀਤਾ ਗਿਆ, ਭਰੋਸੇ-ਯੋਗ।

**معتمِد** ***ਮੁਅ਼ਤਮਿਦ*** : ਭਰੋਸਾ ਕਰਨ ਵਾਲਾ, ਯਕੀਨ ਕਰਨ ਵਾਲਾ।

**معجزات** ***ਮੁਅ਼ਜਿਜ਼ਾਤ*** : ਮੁਅ਼ਜਿਜ਼ਾ **معجزه** ਦਾ ਬੌਹਵਚਨ।

**معجزه** ***ਮੁਅ਼ਜਿਜ਼ਾ*** : ਆਜਜ਼ ਕਰਨ ਵਾਲੀ, ਓਹ ਜੇਹੜਾ ਇਨਸਾਨੀ ਸ਼ਕਤੀ ਤੋਂ ਬਾਹਰ ਹੋਵੇ, ਜੋ ਕਿਸੇ ਵਲੀ ਜਾਂ ਨਬੀ ਤੋਂ ਵਾਪਰੇ, ਕਰਾਮਾਤ।

**معجزۂ‌مسیح** ***ਮੁਅ਼ਜਿਜ਼ਾ-ਏ-ਮਸੀਹ*** : ਈਸਾ ਦੀ ਕਰਾਮਾਤ, ਓਹ ਖਾਣਾ ਜੋ ਈਸਾ ਨੂੰ ਰੱਬ ਵੱਲੋਂ ਉਤਰਿਆ, ਈਸਾ ਦੀ ਮੁਰਦੇ ਨੂੰ ਜ਼ਿੰਦਾ ਕਰਨ ਦੀ ਕਰਾਮਾਤ।

**معجم** ***ਮੁਅ਼ਜਮ***, **معجمه** ***ਮੁਅ਼ਜਮਾ*** : ਅਜੇਹੇ ਸ਼ਬਦ ਜੇਹੜੇ ਵਾਸਤਵ ਵਿਚ ਅਰਬੀ ਹੋਣ ਪਰ ਈਰਾਨੀ ਲੋਕ ਓਹਨਾਂ ਨੂੰ ਵਧੇਰੇ ਵਰਤਣ ਕਰਕੇ ਆਪਣੀ ਜ਼ਬਾਨ ਦੇ ਸਮਝਣ, ਓਹ ਅੱਖਰ ਜਿਸ ਉਤੇ ਨੁਕਤੇ ਹੋਣ।

**معجون** ***ਮਅ਼ਜੂਨ*** : ਗੁੰਨ੍ਹਿਆ ਹੋਇਆ, ਖ਼ਮੀਰ ਕੀਤਾ ਹੋਇਆ, ਤਬੀਬਾਂ ਦੀ ਪਰਭਾਸ਼ਾ

ਵਿਚ ਅਜੇਹੀ ਮਿਸ਼ਰਤ ਚੀਜ਼ ਜੋ ਸ਼ੈਹਦ ਜਾਂ ਖੰਡ ਵਿਚ ਗੁੰਨ੍ਹੀ ਹੋਵੇ ਤੇ ਸੁਆਦੀ ਹੋਵੇ, ਕਈ ਚੀਜ਼ਾਂ ਨੂੰ ਮਿਲਾ ਕੇ ਤੇ ਆਟੇ ਵਾਂਗ ਗੁੰਨ੍ਹ ਕੇ ਬਣਾਈ ਗਈ ਦਵਾ।

**معدلت** *ਮਅ਼ਦਲਤ* : ਅਦਲ, ਨਿਆਂ, ਅਦਲ ਕਰਨਾ, ਨਿਆਂ ਕਰਨਾ।

**معدن** *ਮਅ਼ਦਿਨ* : ਖਾਣ ਜਿਸ ਵਿਚੋਂ ਧਾਤਾਂ ਕੱਢੀਆਂ ਜਾਂਦੀਆਂ ਹਨ।

**معدنی** *ਮਅ਼ਦਨੀ* : ਖਾਣ ਵਿਚੋਂ ਨਿਕਲੀ ਹੋਈ ਚੀਜ਼।

**معدنیات** *ਮਅ਼ਦਨੀਯਾਤ* : (ਉਪਰੋਕਤ ਦਾ ਬੌਹਵਚਨ) ਖਣਿਜ ਪਦਾਰਥ।

**معدود** *ਮਅ਼ਦੂਦ* : ਗਿਣਿਆ ਗਿਆ, ਸ਼ੁਮਾਰ ਕੀਤਾ ਗਿਆ, ਥੋੜਾ, ਮਮੂਲੀ।

**معدودےچند** *ਮਅਦੂਦ-ਚੰਦ* : ਗਿਣਤੀ, ਥੋੜੇ, ਚੰਦ ਇਕ।

**معدہ** *ਮਿਅ਼ਦਾ* : ਪੇਟ ਦੇ ਉਸ ਹਿਸੇ ਦਾ ਨਾਮ ਜਿਸ ਵਿਚ ਖ਼ੁਰਾਕ ਜਾ ਕੇ ਠੈਹਰਦੀ ਹੈ ਤੇ ਹਜ਼ਮ ਹੁੰਦੀ ਹੈ।

**معدہ تنگ (پر) کردن** *ਮਿਅ਼ਦਾ ਤੰਗ (ਪੁਰ) ਕਰਦਨ* : ਪੇਟ ਭਰ ਕੇ ਖਾਣਾ, ਰੱਜ ਕੇ ਖਾਣਾ।

**معذرت** *ਮਅ਼ਜ਼ਿਰਤ* : ਉਜ਼ਰ, ਬਹਾਨਾ, ਹੀਲਾ, ਉਜ਼ਰ ਕਰਨਾ, ਬਹਾਨਾ ਬਣਾਉਣਾ, ਮਾਫ਼ੀ ਚਾਹੁਣਾ।

**معذرت خواہ** *ਮਅ਼ਜ਼ਿਰਤ-ਖ਼੍ਵਾਹ* : ਮਾਫ਼ੀ ਚਾਹੁਣ ਵਾਲਾ।

**معذرت خواہی** *ਮਅ਼ਜ਼ਿਰਤ ਖ਼੍ਵਾਹੀ* : ਮਾਫ਼ੀ ਮੰਗਣਾ।

**معذور** *ਮਅ਼ਜ਼ੂਰ* : ਉਜ਼ਰ ਕੀਤਾ ਗਿਆ, ਜਿਸ ਨੂੰ ਕਿਸੇ ਗੱਲ ਵਿਚ ਉਜ਼ਰ ਜਾਂ ਬਹਾਨਾ ਨਾ ਹੋਵੇ, ਨਿਰਾਸ, ਮਜਬੂਰ,ਅਪਾਹਜ।

**معذوری** *ਮਅ਼ਜ਼ੂਰੀ* : ਮਜਬੂਰੀ, ਨਾਕਾਮ।

**معراج** *ਮਿਅ਼ਰਾਜ* : ਉਪਰ ਚੜ੍ਹਨ ਦਾ ਸਾਧਨ, ਪੌੜੀ, ਸੀੜ੍ਹੀ, ਪੌੜੀ ਦਾ ਡੰਡਾ, ਮਰਤਬਾ, ਉਚਾਈ, ਖ਼ੁਦਾ ਦੀ ਨੇੜਤਾ, ਹਜ਼ਰਤ ਮੁਹੰਮਦ ਸਾਹਿਬ ਨੂੰ ਰੱਬ ਦੀ ਨੇੜਤਾ ਪਰਾਪਤ ਹੋਈ ਜਦੋਂ ਆਪ ਦੀ ਨਬੁੱਵਤ ਦਾ ਬਾਰ੍ਹਵਾਂ ਸਾਲ ਸੀ।

**معرب** *ਮੁਅ਼ੱਰਬ* : ਓਹ ਸ਼ਬਦ ਜੋ ਕਿਸੇ ਹੋਰ ਜ਼ਬਾਨ ਦਾ ਹੋਵੇ ਪਰ ਉਸ ਨੂੰ ਅਰਬੀ ਰੂਪ ਦੇ ਦਿਤਾ ਹੋਵੇ, ਅਰਬੀ ਰੂਪਾਂਤਰ, ਓਹ ਹਰਫ਼ ਜਿਸ ਉਤੇ ਕੋਈ ਲਗ ਮਾਤਰ ਦਿਤੀ ਹੋਵੇ।

**مَعرج** *ਮਅ਼ਰਜ*, **مِعرج** *ਮਿਅ਼ਰਜ* : ਸੀੜ੍ਹੀ, ਪੌੜੀ, ਉਪਰ ਚੜ੍ਹਨ ਦੀ ਜਗ੍ਹਾ।

**معرس** *ਮਅ਼ਰਸ* : ਰਾਤ ਨੂੰ ਉਤਰਨ ਦੀ ਜਗ੍ਹਾ।

**معرفت** *ਮਅ਼ਰਿਫ਼ਤ* : ਸ਼ਨਾਖ਼ਤ, ਪਛਾਣ, ਸ਼ਨਾਖ਼ਤ ਕਰਨਾ, ਪਛਾਣਨਾ; ਵਸੀਲਾ, ਸਬੱਬ; ਬ੍ਰਹਮ ਗਿਆਨ, ਕੁਦਰਤ ਦੇ ਕਨੂੰਨਾਂ ਜਾਂ ਕੁਦਰਤੀ ਚੀਜ਼ਾਂ ਦੀ ਵਾਕਫ਼ੀਅਤ।

**معرفہ** *ਮਅ਼ਰਿਫ਼ਾ* : ਓਹ ਨਾਂਵ ਜੇਹੜਾ ਕਿਸੇ ਨਿਸ਼ਚਤ ਸ਼ੈ ਲਈ ਬੋਲਿਆ ਜਾਵੇ, ਖ਼ਾਸ ਨਾਂਵ।

**معرکہ** *ਮਅ਼ਰਕਾ* : ਲੜਾਈ ਦੀ ਜਗ੍ਹਾ, ਰਣ-ਭੂਮੀ, ਲਸ਼ਕਰ ਦੇ ਇੱਕਠਾ ਹੋਣ ਦੀ ਥਾਂ, ਜੰਗ, ਜੁੱਧ, ਝਗੜਾ, ਹੰਗਾਮਾ।

**معرکہ آرا** *ਮਅ਼ਰਕਾ-ਆਰਾ* : ਜੰਗ ਲਈ ਕਤਾਰ ਵਿਚ ਖਲੋਣ ਵਾਲਾ, ਜੰਗਜੂ।

**معرکہ آرائی** *ਮਅ਼ਰਕਾ-ਆਰਾਈ* : ਫ਼ੌਜ ਦੀ ਤਰਤੀਬ, ਜੰਗ ਕਰਨ ਲਈ ਇਕ ਦੂਜੇ ਦੇ ਸਾਮ੍ਹਣੇ ਸਫ਼ਬੰਦੀ ਕਰਨਾ।

**معروض** *ਮਅ਼ਰੂਜ਼* : ਅਰਜ਼ ਕੀਤਾ ਗਿਆ, ਪੇਸ਼ ਕੀਤਾ ਗਿਆ, ਅਰਜ਼, ਬੇਨਤੀ , ਦਰਖ਼ਾਸਤ, ਪਰਾਰਥਨਾ।

**معروضات** *ਮਅ਼ਰੂਜ਼ਾਤ* : ਅਰਜ਼ੀਆਂ, ਦਰਖ਼ਾਸਤਾਂ।

**معروضہ** *ਮਅ਼ਰੂਜ਼ਾ* : ਅਰਜ਼ੀ, ਦਰਖਾਸਤ ਲਿਖਣ ਦੀ ਤਰੀਕ, ਜਿਸ ਮਿਤੀ ਨੂੰ ਅਰਜ਼ੀ ਲਿਖੀ ਗਈ ਹੋਵੇ।

**معروف** *ਮਅ਼ਰੂਫ਼* : ਜਾਣਿਆ ਪਛਾਣਿਆ ਹੋਇਆ, ਮਸ਼ਹੂਰ, ਪਰਸਿੱਧ; ਨੇਕੀ; ਓਹ

ਕਿਰਿਆ ਜਿਸ ਦੇ ਕਰਤਾ ਦਾ ਪਤਾ ਹੋਵੇ।

**معزّز** ***ਮੁਅੱਜ਼ਜ਼*** : ਇੱਜ਼ਤ ਦਿਤਾ ਗਿਆ, ਮਾਣ-ਸਤਕਾਰ ਵਾਲਾ, ਬਜ਼ੁਰਗ, ਵੱਡਾ।

**معزّم** ***ਮੁਅੱਜ਼ਿਮ*** : ਮੰਤਰ ਪੜ੍ਹਨ ਵਾਲਾ, ਮਾਂਦਰੀ, ਜਾਦੂਗਰ।

**معزول** ***ਮਅ਼ਜ਼ੂਲ*** : ਨੌਕਰੀ ਤੋਂ ਬਰਖ਼ਾਸਤ ਕੀਤਾ ਗਿਆ, ਬੇਕਾਰ ਕੀਤਾ ਗਿਆ, ਤਖ਼ਤ ਜਾਂ ਗੱਦੀ ਤੋਂ ਲਾਹਿਆ ਗਿਆ।

**معزولی** ***ਮਅ਼ਜ਼ੂਲੀ*** : ਬਰਖ਼ਾਸਤਗੀ, ਬੇਕਾਰੀ।

**معسکر** ***ਮਅ਼ਸਕਰ*** : ਲਸ਼ਕਰ ਦੇ ਉਤਰਨ ਦੀ ਜਗ੍ਹਾ, ਲਸ਼ਕਰਗਾਹ, ਛਾਉਣੀ, ਫੌਜੀ ਕੈਂਪ।

**معشوق** ***ਮਅ਼ਸ਼ੂਕ਼*** : ਇਸ਼ਕ ਕੀਤਾ ਗਿਆ, ਓਹ ਵਿਅਕਤੀ ਜਿਸ ਉਤੇ ਕੋਈ ਦੂਜਾ ਆਸ਼ਕ (ਮੋਹਤ) ਹੋਵੇ; ਮੈਹਬੂਬ, ਪਿਆਰਾ, ਦਿਲਦਾਰ, ਦਿਲਬਰ।

**معشوقِ تنگدل** ***ਮਅ਼ਸ਼ੂਕ਼-ਏ-ਤੰਗਦਿਲ,*** **معشوقِ سنگدل** ***ਮਅਸ਼ੂਕ਼-ਏ-ਸੰਗਦਿਲ*** : ਪੱਥਰ ਦਿਲ ਮਸ਼ੂਕ, ਜਹਾਨ।

**معشوقه** ***ਮਅ਼ਸ਼ੂਕ਼ਾ*** : ਓਹ ਔਰਤ ਜਿਸ ਉਤੇ ਕੋਈ ਦੂਜਾ ਆਸ਼ਕ ਹੋਵੇ।

**معشوقیت** ***ਮਅ਼ਸ਼ੂਕ਼ੀਯਤ*** : ਮਸ਼ੂਕਪਣ, ਦਿਲਬਰੀ, ਦਿਲਦਾਰੀ।

**مُعصفر** ***ਮੁਅਸਫ਼ਰ,*** **مَعصفر** ***ਮਅਸਫ਼ਰ*** : ਕੁਸਮ ਦਾ ਫੁੱਲ, ਕਸੁੰਭੜਾ; ਕੁਸਮ ਦੇ ਰੰਗ ਵਿਚ ਰੰਗਿਆ ਹੋਇਆ।

**معصوم** ***ਮਅ਼ਸੂਮ*** : ਗੁਨਾਹ ਤੋਂ ਬਚਿਆ ਹੋਇਆ, ਬੇਗੁਨਾਹ, ਨਿਰਦੋਸ਼, ਪਾਕਦਾਮਨ, ਬੇਕਸੂਰ, ਭੋਲਾ।

**معصومی** ***ਮਅ਼ਸੂਮੀ*** : ਪਵਿਤਰਤਾ।

**معصومیت** ***ਮਅ਼ਸੂਮੀਯਤ*** : ਪਾਕਦਾਮਨੀ, ਬੇਗੁਨਾਹੀ, ਭੋਲਾਪਣ, ਬਚਪਨ, ਸਾਦਗੀ।

**معصیت** ***ਮਅ਼ਸੀਯਤ*** : ਗੁਨਾਹ, ਆਕੀਪੁਣਾ, ਬਗ਼ਾਵਤ, ਨਾਫ਼ਰਮਾਨੀ, ਪਾਪ, ਭੁੱਲ, ਕਸੂਰ।

**معطّل** ***ਮੁਅੱਤ਼ਲ*** : ਕੰਮ ਤੋਂ ਅੱਡ ਕੀਤਾ ਗਿਆ, ਬੇਕਾਰ, ਸੇਵਾ-ਮੁਕਤ, ਉਡੀਕ ਵਿਚ ਰੱਖਿਆ ਗਿਆ।

**معطّلی کردن** ***ਮੁਅੱਤ਼ਲੀ ਕਰਦਨ*** : ਦੇਰ ਲਾਉਣਾ।

**معطوف** ***ਮਅ਼ਤ਼ੂਫ਼*** : ਵਲ੍ਹੇਟਿਆ ਹੋਇਆ, ਫੇਰਿਆ ਗਿਆ, ਮੋੜਿਆ ਤੇ ਮਰੋੜਿਆ ਗਿਆ, ਲਪੇਟਿਆ ਹੋਇਆ; ਲਿਪਟਿਆ ਹੋਇਆ।

**معظّم** ***ਮੁਅੱਜ਼ਮ*** : ਅਜ਼ਮਤ ਦਿਤਾ ਗਿਆ, ਵਡਿਆਇਆ ਗਿਆ, ਜਿਸ ਨੂੰ ਬਜ਼ੁਰਗੀ ਦਿਤੀ ਜਾਵੇ, ਮਾਣ ਸਤਕਾਰ ਪਰਾਪਤ।

**معظّمه** ***ਮੁਅੱਜ਼ਮਾ*** : ਵਡਿਆਈ ਪਰਾਪਤ ਇਸਤਰੀ।

**معظّمات** ***ਮੁਅੱਜ਼ਮਾਤ*** : (ਮੁਅੱਜ਼ਮ **معظّم** ਦਾ ਬੈਹਵਚਨ) ਵੱਡੀਆਂ ਵੱਡੀਆਂ ਵਸਤਾਂ।

**معقول** ***ਮਅ਼ਕ਼ੂਲ*** : ਬੰਨ੍ਹਿਆ ਹੋਇਆ, ਅਕਲ ਵਿਚ ਲਿਆ ਗਿਆ, ਜੋ ਸਮਝ ਵਿਚ ਆ ਜਾਵੇ, ਅਕਲ ਅਨੁਸਾਰ ਬੱਝਾ ਹੋਇਆ।

**معلّق** ***ਮੁਅੱਲਕ਼*** : ਲਟਕਾਇਆ ਹੋਇਆ, ਲਟਕਿਆ ਹੋਇਆ, ਟੰਗਿਆ ਹੋਇਆ।

**معلّق‌زن** ***ਮੁਅੱਲਕ਼ਜ਼ਨ*** : ਘੁੰਮਾਟੀਆਂ ਖਾਣ ਵਾਲਾ, ਬਾਜ਼ੀਆਂ ਮਾਰਨ ਵਾਲਾ, ਬਾਜ਼ੀਗਰ; ਨਚਾਰ।

**معلّقه** ***ਮੁਅੱਲਕਾ*** : ਲਟਕੀ ਹੋਈ (ਚੀਜ਼), ਓਹ ਇਸਤਰੀ ਜਿਸ ਨੂੰ ਪਤੀ ਨਾ ਤਲਾਕ ਦੇਵੇ ਅਤੇ ਨਾ ਉਸ ਨਾਲ ਸਬੰਧ ਕਾਇਮ ਰੱਖੇ।

**معلَّم** ***ਮੁਅੱਲਮ*** : ਸਿੱਖਿਆ ਹੋਇਆ, ਸਿਖਾਇਆ ਹੋਇਆ, ਇਲਮ ਦਿਤਾ ਹੋਇਆ।

**معلِّم** ***ਮੁਅੱਲਿਮ*** : ਸਿਖਿਆ ਦੇਣ ਵਾਲਾ, ਉਸਤਾਦ, ਅਧਿਆਪਕ, ਮਲਾਹ, ਕਿਸ਼ਤੀ ਚਲਾਉਣ ਵਾਲਾ।

**معلِّمِ اوّل** ***ਮੁਅੱਲਿਮ-ਏ-ਅੱਵਲ*** :

ਹਕੀਮ ਅਰਸਤੂ ਦੀ ਉਪਾਧੀ, ਸ਼ੈਤਾਨ ਦੇ ਅਰਥਾਂ ਵਿਚ ਵੀ ਆਉਂਦਾ ਹੈ, ਪੈਹਲਾ ਉਸਤਾਦ।

**معلّمِ ثالث** ***ਮੁਅੱਲਿਮ-ਏ-ਸਾਲਿਸ*** : ਤੀਜਾ ਅਧਿਆਪਕ, ਹਕੀਮ ਬੂ ਅਲੀ ਸੀਨਾ ਦੀ ਉਪਾਧੀ।

**معلّمِ ثانی** ***ਮੁਅੱਲਿਮ-ਏ-ਸਾਨੀ*** : ਦੂਜਾ ਅਧਿਆਪਕ, ਹਕੀਮ ਅਬੂ ਨਸਰ ਫ਼ਾਰਾਬੀ ਤੋਂ ਮੁਰਾਦ ਹੈ।

**معلّمِ کتّابی** ***ਮੁਅੱਲਿਮ-ਏ-ਕੁੱਤਾਬੀ*** : ਮੁਕਤਬ ਦਾ ਅਧਿਆਪਕ।

**معلّمہ** ***ਮੁਅੱਲਿਮਾ*** : ਉਸਤਾਨੀ, ਮਾਸਟਰਨੀ।

**معلول** ***ਮਅਲੂਲ*** : ਇੱਲਤ (ਸਬੱਬ) ਕੀਤਾ ਗਿਆ, ਓਹ ਸ਼ੈ ਜਿਸ ਦਾ ਕੋਈ ਸਬੱਬ ਹੋਵੇ, ਓਹ ਚੀਜ਼ ਜਿਸ ਨੂੰ ਕਾਰਨਾਂ ਨਾਲ ਸਾਬਤ ਕੀਤਾ ਜਾਵੇ; ਬੀਮਾਰ ਕੀਤਾ ਗਿਆ, ਕਮਜ਼ੋਰ ਕੀਤਾ ਗਿਆ।

**معلوم** ***ਮਅਲੂਮ*** : ਇਲਮ (ਗਿਆਨ) ਵਿਚ ਆਇਆ ਹੋਇਆ, ਜਾਣਿਆ ਹੋਇਆ, ਪੁੱਛਿਆ ਗਿਆ, ਪਰਸਿੱਧ, ਮਸ਼ਹੂਰ, ਮਾਲ; ਸੋਨਾ,ਚਾਂਦੀ (ਕਿਉਂਕਿ ਏਹ ਇੰਨੇ ਮਸ਼ਹੂਰ ਹਨ ਕਿ ਏਹਨਾਂ ਦੇ ਨਾਮ ਲੈਣ ਦੀ ਵੀ ਲੋੜ ਨਹੀਂ, ਪਰੱਤਖ, ਸਪਸ਼ਟ।

**معلومات** ***ਮਅਲੂਮਾਤ*** : ਜਾਣੀਆਂ ਪਛਾਣੀਆਂ ਚੀਜ਼ਾਂ, ਗਿਆਨ ਵਿਗਿਆਨ।

**معلّٰی** ***ਮੁਅੱਲਾ*** : ਉੱਚਾ ਕੀਤਾ ਗਿਆ, ਸਰਵੋਤਮ।

**معمّا/معمّہ/معمّٰی** ***ਮੁਅੱਮਾ*** : ਛੁਪੀ ਹੋਈ ਚੀਜ਼, ਛੁਪਿਆ ਹੋਇਆ, ਲੁਪਤ, ਬੁਝਾਰਤ; ਪਹੇਲੀ, ਉਲਝਿਆ ਹੋਇਆ ਮਾਮਲਾ; ਅੰਨ੍ਹਾ ਕੀਤਾ ਹੋਇਆ।

**معمار** ***ਮਿਅਮਾਰ*** : ਇਮਾਰਤ ਬਣਾਉਣ ਵਾਲਾ; ਉਸਾਰੀ ਕਰਨ ਵਾਲ਼ਾ, ਰਾਜ, ਮਿਸਤਰੀ, ਉਸਰੱਈਆ।

**معماری** ***ਮਿਅਮਾਰੀ*** : ਰਾਜਗੀਰੀ, ਇਮਾਰਤ ਉਸਾਰਨ ਦਾ ਪੇਸ਼ਾ।

**معمر** ***ਮੁਅੱਮਰ*** : ਅਬਾਦ ਕੀਤਾ ਹੋਇਆ, ਵੱਡੀ ਉਮਰ ਦਾ, ਬਿਰਧ, ਬੁੱਢਾ।

**معمور** ***ਮਅਮੂਰ*** : ਭਰਿਆ ਹੋਇਆ, ਅਬਾਦ, ਵਸਿਆ ਹੋਇਆ।

**معمورہ** ***ਮਅਮੂਰਾ*** : ਅਬਾਦੀ, ਬਸਤੀ, ਸ਼ੈਹਰ, ਕਾਸ਼ਤ ਕੀਤੀ ਜ਼ਮੀਨ।

**معمورۂعمرلیث** ***ਮਅਮੂਰਾ-ਏ-ਅਮਰ ਲੈਸ*** : ਈਰਾਨ ਦਾ ਪਰਸਿੱਧ ਸ਼ੈਹਰ, ਸ਼ੀਰਾਜ਼ ਜਿਸ ਨੂੰ ਅਮਰ ਲੈਸ ਨੇ ਅਬਾਦ ਕੀਤਾ ਸੀ।

**معمول** ***ਮਅਮੂਲ*** : ਅਮਲ ਕੀਤਾ ਗਿਆ, ਦਸਤੂਰ ਅਨੁਸਾਰ, ਨਿਤਾਪਰਤੀ ਦੀ ਗੱਲ, ਬਣਾਇਆ ਗਿਆ, ਤਿਆਰ ਕੀਤਾ ਗਿਆ, ਨਿਸ਼ਚਤ ਕੀਤਾ ਵਜ਼ੀਫ਼ਾ, ਬੱਝਾ ਹੋਇਆ ਨੇਮ ਜਾਂ ਰਿਵਾਜ।

**معمولی** ***ਮਅਮੂਲੀ*** : ਨਿਸ਼ਚਤ ਆਦਤ ਅਨੁਸਾਰ, ਰਸਮੀ; ਸਧਾਰਨ।

**معنبر** ***ਮੁਅੰਬਰ*** : ਅੰਬਰ ਦੀ ਖ਼ੁਸ਼ਬੂ ਨਾਲ ਭਰਪੂਰ ਕੀਤਾ ਗਿਆ, ਓਹ ਚੀਜ਼ ਜਿਸ ਵਿਚ ਅੰਬਰ ਮਿਲਾਇਆ ਗਿਆ ਹੋਵੇ; ਖ਼ੁਸ਼ਬੂਦਾਰ; ਕਾਲ਼ਾ।

**معن بن زائدہ** ***ਮਅਨ-ਬਿਨ-ਜ਼ਾਇਦਾ*** : ਅਰਬ ਦਾ ਇਕ ਪਰਸਿੱਧ ਸਖ਼ੀ ਤੇ ਹਿੰਮਤੀ ਵਿਅਕਤੀ ਜੋ ਜ਼ਾਇਦਾ ਦਾ ਪੁੱਤਰ ਸੀ।

**معنوی** ***ਮਅਨਵੀ*** : ਮਾਅਨਾ ਨਾਲ ਸਬੰਧਤ, ਅੰਤ੍ਰੀਵ; ਨਿੱਜੀ; ਅਸਲੀ; ਅੰਦਰੂਨੀ।

**معنیٰ** ***ਮਅਨਾ,*** **معنی** ***ਮਅਨੀ*** : ਮੁਰਾਦ, ਮੰਤਵ, ਮਨੋਰਥ, ਮਤਲਬ; ਮਜ਼ਮੂਨ, ਗੁਣ, ਅਰਥ, ਸਬੱਬ, ਕਾਰਨ, ਅਸਲੀਅਤ, ਹਕੀਕਤ।

**معنیٰ ازمعنیٰ خیزد** ***ਮਅਨੀ ਅਜ਼ ਮਅਨੀ ਖ਼ੇਜ਼ਦ*** : ਗੱਲ ਵਿਚੋਂ ਗੱਲ ਨਿਕਲਦੀ ਹੈ।

**معنیٰ بیگانہ** ***ਮਅਨੀ-ਏ-ਬੇਗਾਨਾ*** : ਅਛੂਤਾ ਖ਼ਿਆਲ।

**معہود** ***ਮਅਹੂਦ*** : ਇਕਰਾਰ ਕੀਤਾ ਗਿਆ, ਪੁਰਾਣਾ, ਪਰਾਚੀਨ; ਮਸ਼ਹੂਰ, ਨਾਮੀ।

**معیار** ***ਮਿਅਜਾਰ*** : ਕਸੌਟੀ, ਖਰਾ ਖੋਟਾ ਜਾਚਣ ਦਾ ਪੱਥਰ, ਸੋਨਾ ਚਾਂਦੀ ਤੋਲਣ ਦਾ ਕੰਡਾ; ਪੱਧਰ, ਸਤਹ।

**معیش** ***ਮਈਸ਼,*** **معیشت** ***ਮਈਸ਼ਤ*** : ਜ਼ਿੰਦਗੀ, ਜੀਵਨ ਬਤੀਤ ਕਰਨਾ, ਓਹ ਚੀਜ਼ ਜਿਸ ਨਾਲ ਜੀਵਨ ਬਤੀਤ ਕੀਤਾ ਜਾਵੇ, ਜੀਵਨ-ਨਿਰਬਾਹ; ਰੋਜ਼ਗਾਰ, ਰੋਜ਼ੀ।

**معین** ***ਮੁਈਨ*** : ਮਦੱਦਗਾਰ, ਸਹਾਇਕ।

**معیّن** ***ਮੁਅਈਯਨ*** : ਨਿਸ਼ਚਤ, ਵਿਸ਼ੇਸ਼ ਕੀਤਾ ਗਿਆ।

**معیوب** ***ਮਅਯੂਬ*** : ਐਬ ਵਾਲਾ, ਐਬਦਾਰ, ਜਿਸ ਵਿਚ ਦੋਸ਼ ਹੋਵੇ, ਬੁਰਾ, ਨਿਕੰਮਾ।

**مغ** ***ਮੁਗ*** : ਅੱਗ-ਪੂਜ, ਜ਼ਰਤੁਸ਼ਤੀ, ਪਾਰਸੀ, ਸ਼ਰਾਬ ਬਣਾਉਣ ਤੇ ਵੇਚਣ ਵਾਲਾ।

**مغان** ***ਮੁਗ਼ਾਨ*** : (ਉਪਰੋਕਤ ਦਾ ਬੌਹਵਚਨ) ਅੱਗ ਪੂਜਣ ਵਾਲੇ, ਸ਼ਰਾਬਖ਼ਾਨੇ ਵਾਲੇ।

**مغبچه** ***ਮੁਗ਼-ਬਚਾ*** : ਅੱਗ-ਪੂਜ ਲੜਕਾ, ਸੋਹਣਾ; ਬਾਲਕ ਜੋ ਸ਼ਰਾਬਖ਼ਾਨੇ ਵਿਚ ਸ਼ਰਾਬ ਪਿਲਾਉਣ ਦਾ ਕੰਮ ਕਰਦਾ ਹੈ, ਮਸ਼ੂਕ।

**مغکده** ***ਮੁਗ਼ਕਦਾ*** : ਅੱਗ-ਪੂਜਾ ਦਾ ਮਕਾਨ, ਸ਼ਰਾਬਖ਼ਾਨਾ।

**مغار** ***ਮਗ਼ਾਰ*** : ਪਹਾੜੀ ਖੁੰਦਰ, ਓਹ ਘੁਰਨਾ (ਗ਼ਾਰ) ਜੇਹੜੀ ਪਹਾੜ ਵਿਚ ਹੋਵੇ, ਪਹਾੜੀ-ਖੋਹ।

**مغازلت** ***ਮੁਗ਼ਾਜ਼ਲਤ,*** **مغازله** ***ਮੁਗ਼ਾਜ਼ਲਾ*** : ਪਰਸਪਰ ਗ਼ਜ਼ਲ ਕੈਹਣਾ, ਮਸ਼ੂਕ ਨਾਲ ਦਿਲ-ਲਗੀ ਕਰਨਾ, ਔਰਤਾਂ ਨਾਲ ਗੱਲਬਾਤ ਕਰਨਾ, ਇਸ਼ਕਬਾਜ਼ੀ ਵਿਚ ਪਰਸਪਰ ਮੁਕਾਬਲਾ ਕਰਨਾ।

**مغاک** ***ਮਗ਼ਾਕ*** : ਡੂੰਘਾਈ, ਟੋਆ, ਖੱਡਾ, ਪਹਾੜ ਦੀ (ਗ਼ਾਰ) ਖੁੰਦਰ; ਦੋਜ਼ਕ, ਨਰਕ।

**مغاکِ ظلمت** ***ਮਗ਼ਾਕ-ਏ-ਜ਼ੁਲਮਤ*** : ਆਦਮੀ ਦਾ ਸਰੀਰ, ਧਰਤੀ, ਜ਼ਮੀਨ।

**مغاکِ غار** ***ਮਗ਼ਾਕ-ਏ-ਗ਼ਾਰ*** : ਕਬਰ।

**مغالطه** ***ਮੁਗ਼ਾਲਤਾ*** : ਗਲਤੀ ਵਿਚ ਪਾਉਣਾ, ਪਰਸਪਰ ਗ਼ਲਤੀ ਲਗ ਜਾਣਾ, ਕਿਸੇ ਨੂੰ ਭੁਲੇਖੇ ਵਿਚ ਪਾਉਣਾ, ਭੁੱਲ-ਚੁੱਕ, ਧੋਖਾ, ਦਗ਼ਾ।

**مغایرت** ***ਮੁਗ਼ਾਯਿਰਤ*** : ਆਪਸ ਵਿਚ ਗ਼ੈਰ ਹੋਣਾ, ਵਿਰੋਧੀ, ਬੇਗਾਨਗੀ, ਓਪਰਾਪਣ।

**مغرب** ***ਮਗ਼ਰਿਬ*** : ਸੂਰਜ ਦੇ ਡੁੱਬਣ ਦੀ ਥਾਂ, ਪੱਛਮ।

**مغربی** ***ਮਗ਼ਰਿਬੀ*** : ਪੱਛਮ ਨਾਲ ਸਬੰਧਤ, ਪੱਛਮੀ, ਮਰਾਕਿਸ਼ ਦਾ ਰੈਹਣ ਵਾਲਾ, ਮਰਾਕਿਸ਼ੀ, (ਫ਼ਾਰਸੀ ਵਿਚ) ਇਕ ਸੋਨੇ ਦਾ ਸਿੱਕਾ।

**مغرور** ***ਮਗ਼ਰੂਰ*** : ਅਭਮਾਨੀ, ਅਹੰਕਾਰੀ, ਘਮੰਡੀ, ਸ਼ੇਖੀਖੋਰਾ।

**مغرورسرنادار** ***ਮਗ਼ਰੂਰ ਸਰ ਨਦਾਰਦ*** : ਬੇਅਕਲ ਆਦਮੀ, ਮੂਰਖ।

**مغروری** ***ਮਗ਼ਰੂਰੀ*** : ਘਮੰਡ, ਅਹੰਕਾਰ, ਸ਼ੇਖੀ, ਅਭਮਾਨ।

**مغروق** ***ਮਗ਼ਰੂਕ*** : ਗਰਕ ਹੋਇਆ ਹੋਇਆ, ਡੁੱਬਾ ਹੋਇਆ।

**مغز** ***ਮਗ਼ਜ਼*** : ਗੁੱਦਾ, ਗਿਰੀ, ਦਿਮਾਗ਼, ਭੇਜਾ, ਕਿਸੇ ਚੀਜ਼ ਦਾ ਅੰਦਰੂਨੀ ਹਿੱਸਾ, ਅਕਲ, ਸਮਝ।

**مغزاستخوان** ***ਮਗ਼ਜ਼-ਏ-ਉਸਤਖ਼ਾਨ*** : ਹੱਡੀ ਦਾ ਗੁੱਦਾ, ਮਿੱਝ।

**مغزِبادام** ***ਮਗ਼ਜ਼-ਏ-ਬਾਦਾਮ*** : ਬਦਾਮ ਦੀ ਗਿਰੀ।

**مغزبردن** ***ਮਗ਼ਜ਼-ਬੁਰਦਨ*** : ਬਕਵਾਸ ਕਰ ਕਰ ਕੇ ਦਿਮਾਗ਼ ਖਾ ਜਾਣਾ।

**مغزترکردن** ***ਮਗ਼ਜ਼-ਤਰ-ਕਰਦਨ*** : ਗੱਲਬਾਤ ਕਰਨਾ, ਬੋਲਣਾ।

**مغزِخرخوردن** ***ਮਗ਼ਜ਼-ਏ-ਖ਼ਰ ਖ਼ੁਰਦਨ*** : ਬੇਅਕਲ ਹੋਣਾ, ਮੂਰਖ ਬਣਨਾ,

(ਕੈਂਹਦੇ ਹਨ ਖੋਤੇ ਦਾ ਭੇਜਾ ਖਾਣ ਨਾਲ ਅਕਲ ਜਾਂਦੀ ਰੈਂਹਦੀ ਹੈ)।

**مغزِدرسرکردن** ***ਮਗਜ਼–ਦਰ–ਸਰ–ਕਰਦਨ*** : ਚੁੱਪ ਹੋਣਾ।

**مغزِدرسرنداردن** ***ਮਗਜ਼–ਦਰ ਸਰ ਨਦਾਰਦ*** : ਬੇਅਕਲ ਆਦਮੀ, ਮੂਰਖ।

**مغزِروشن‌کردن** ***ਮਗਜ਼–ਰੋਸ਼ਨ ਕਰਦਨ*** : ਦਿਮਾਗ਼ ਤਾਜ਼ਾ ਕਰਨਾ।

**مغزی** ***ਮਗਜ਼ੀ*** : ਇਕ ਪਰਕਾਰ ਦਾ ਸਫੈਦ ਹਲਵਾ ਜਿਸ ਵਿਚ ਪਿਸਤਾ ਬਦਾਮ ਪਾਉਂਦੇ ਹਨ; ਗੋਟਾ ਕਿਨਾਰੀ।

**مغزینه** ***ਮਗਜ਼ੀਨਾ*** : ਦਿਮਾਗ।

**مغشوش** ***ਮਗਸੂਸ਼*** : ਖੋਟ ਮਿਲਾਇਆ ਹੋਇਆ, ਮਿਲਾਵਟ ਵਾਲਾ, ਖੋਟਾ, ਧੋਖੇਬਾਜ਼, ਬੇਵਫਾ, ਪਖੰਡੀ।

**مغفر** ***ਮਿਗਫ਼ਰ*** : ਲੋਹੇ ਦੀ ਟੋਪੀ।

**مغفرت** ***ਮਗਫ਼ਿਰਤ*** : ਗੁਨਾਹ ਬਖ਼ਸ਼ਣਾ, ਬਖ਼ਸ਼ਸ਼, ਰਿਹਾਈ, ਨਜਾਤ, ਛੁਟਕਾਰਾ, ਖ਼ਲਾਸੀ।

**مغفور** ***ਮਗਫ਼ੂਰ*** : ਜਿਸ ਦੇ ਗੁਨਾਹ ਬਖਸ਼ੇ ਗਏ ਹੋਣ, ਸਵਰਗਵਾਸੀ।

**مغل** ***ਮੁਗ਼ਲ*** : ਤੁਰਕਿਸਤਾਨ ਦੀ ਇਕ ਉਚ ਕੌਮ ਦਾ ਨਾਮ, ਹਿੰਦੁਸਤਾਨ ਦੇ ਮੁਗਲ ਬਾਦਸ਼ਾਹ ਇਸੇ ਕੌਮ ਦੇ ਸਨ, ਤਾਤਾਰੀ, ਸਾਦਾ ਦਿਲ।

**مغلِاعظم** ***ਮੁਗ਼ਲ–ਏ–ਅਅਜ਼ਮ*** : 'ਦਰਿਆ-ਏ-ਨੂਰ' ਹੀਰੇ ਦਾ ਨਾਮ, ਮਹਾਨ ਮੁਗਲ।

**مغلیه** ***ਮੁਗ਼ਲੀਯਾ*** : (ਪੰਜਾਬੀ ਵਿਚ ਪਰਚਲਤ ਰੂਪ ''ਮੁਗ਼ਲੀਆ'' ਹੈ) ਮੁਗ਼ਲ ਕੌਮ ਨਾਲ ਸਬੰਧਤ, ਮੁਗਲ ਕੌਮ ਦੀ ਕੋਈ ਚੀਜ਼।

**مغلّظ** ***ਮੁਗ਼ੱਲਜ਼*** : ਗ਼ਲੀਜ਼ ਕੀਤਾ ਗਿਆ, ਗੰਦਾ, ਮੋਟਾ, ਗਾੜ੍ਹਾ, ਸਖਤ, ਬੌਹਤ ਮਜ਼ਬੂਤ, ਖਰਵਾ, ਨਪਾਕ, ਅਪਵਿੱਤਰ, ਕੰਜੂਸ।

**مغلّظات** ***ਮੁਗ਼ੱਲਜ਼ਾਤ*** : (ਮੁਗ਼ੱਲਜ਼ **مغلّظ** ਦਾ ਬੌਹਵਚਨ) ਮੋਟੀਆਂ ਮੋਟੀਆਂ ਗਾਲ੍ਹਾਂ, ਗੰਦੀਆਂ ਗਾਲ੍ਹਾਂ, ਗੰਦੇ ਬੋਲ।

**مغلوب** ***ਮਗ਼ਲੂਬ*** : ਗ਼ਲਬਾ ਪਾਇਆ ਗਿਆ, ਪਰਾਜਿਤ, ਪਛਾੜਿਆ ਗਿਆ, ਹਰਾਇਆ ਗਿਆ, ਆਜਜ਼, ਮਜਬੂਰ।

**مغلوب‌الغضب** ***ਮਗ਼ਲੂਬ–ਉਲ–ਗ਼ਜ਼ਬ*** : ਝੱਟ ਗੁੱਸੇ ਵਿਚ ਆ ਜਾਣ ਵਾਲਾ।

**مغلوبیت** ***ਮਗਲੂਬੀਯਤ*** : ਅਧੀਨਤਾ, ਦਬਾ, ਵਸੀਕਰਨ।

**مغموم** ***ਮਗ਼ਮੂਮ*** : ਗ਼ਮਗੀਨ, ਉਦਾਸ, ਰੰਜੀਦਾ, ਗ਼ਮ ਵਿਚ ਡੁੱਬਾ।

**مغنّی** ***ਮੁਗ਼ੱਨੀ*** : ਗਾਉਣ ਵਾਲਾ, ਗਵੱਈਆ, ਰਾਗੀ, ਗਾਇਕ।

**مغنّیه** ***ਮੁਗ਼ੱਨੀਯਾ*** : ਗਾਉਣ ਵਾਲੀ, ਗਾਇਕਾ।

**مغول** ***ਮੁਗ਼ੋਲ*** : ਵੇਖੋ ਮੁਗ਼ਲ।

**مغیل** ***ਮੁਗ਼ੀਲ*** : ਬਬੂਲ ਦਾ ਦਰਖ਼ਤ, ਕਿੱਕਰ।

**مغیلان** ***ਮੁਗ਼ੀਲਾਨ*** : ਵਾਸਤਵ ਵਿਚ ਏਹ ਸ਼ਬਦ ਉਮ+ਗ਼ਲੀਨ=ਉਮ+ਮਾਂ+ਗ਼ੀਲਾਨ ਜੋ ਗ਼ੌਲ ਦਾ ਬੌਹਵਚਨ ਹੈ ਭਾਵ ਭੂਤਾਂ ਦੀ ਮਾਂ; ਲੋਕਾਂ ਦਾ ਖ਼ਿਆਲ ਸੀ ਕਿ ਭੂਤ ਕਿੱਕਰ ਹੇਠ ਰੈਂਹਦੇ ਹਨ ਕਿਉਂਕਿ ਕਿੱਕਰਾਂ ਉਜਾੜ ਬੀਆਬਾਨ ਵਿਚ ਹੀ ਉਗਦੀਆਂ ਹਨ।

**مغیلان‌باستان** ***ਮੁਗ਼ੀਲਾਨ–ਬਾਸਤਾਨ,*** **مغیلان‌گاه** ***ਮੁਗ਼ੀਲਾਨ–ਗਾਹ*** : ਦੁਨੀਆ, ਸੰਸਾਰ; ਵਕਤ; ਕਿਸਮਤ।

**مفاجا** ***ਮੁਫ਼ਾਜਾ,*** **مفاجات** ***ਮੁਫ਼ਾਜਾਤ*** : ਅਚਾਨਕ, ਝੱਟ-ਪੱਟ, ਅਚਾਨਕ ਕੁਝ ਵਾਪਰਨਾ।

**مفاخرت** ***ਮੁਫ਼ਾਖ਼ਰਤ*** : ਪਰਸਪਰ ਫ਼ਖ਼ਰ ਕਰਨਾ, ਸ਼ੇਖੀਆਂ ਮਾਰਨਾ, ਵਡਿਆਈ ਕਰਨਾ, ਹੁਨਰ ਤੇ ਵਡਿਆਈ ਵਿਚ ਕਿਸੇ ਨਾਲ ਬਿਦਣਾ, ਡੀਂਗ, ਫ਼ਖ਼ਰ, ਸ਼ੇਖ਼ੀ,ਘਮੰਡ।

**مفاخر** ***ਮੁਫ਼ਾਖ਼ਿਰ*** : ਫ਼ਖ਼ਰ ਕਰਨ ਵਾਲਾ।

**مفاخرہ** ***ਮੁਫ਼ਾਖ਼ਿਰਾ*** : ਫ਼ਖ਼ਰ ਕਰਨ ਵਾਲੀ ਇਸਤਰੀ।

**مفاد** ***ਮਫ਼ਾਦ*** : ਫ਼ਾਇਦੇ ਦੀ ਥਾਂ, 'ਫ਼ਾਇਦਾ' ਦੇ ਅਰਥਾਂ ਵਿਚ ਭੀ ਪਰਯੋਗ ਹੁੰਦਾ ਹੈ।

**مفارقت** ***ਮੁਫ਼ਾਰਕ਼ਤ*** : ਜੁਦਾਈ, ਫ਼ਿਰਾਕ, ਵਿਯੋਗ, ਅਲੈਹਦਗੀ।

**مفاسد** ***ਮਫ਼ਾਸਿਦ*** : (ਮੁਫ਼ਸਦਾ مفسدہ ਦਾ ਬੌਹਵਚਨ) ਬੁਰਾਈਆਂ, ਬਦੀਆਂ, ਖ਼ਰਾਬੀਆਂ, ਭੈੜ।

**مفت** ***ਮੁਫ਼ਤ*** : ਬਿਨਾ ਕੀਮਤ ਤੇ ਬਿਨਾ ਮੇਹਨਤ ਦੇ ਮਿਲੀ ਹੋਈ (ਚੀਜ਼), ਫ਼ਜ਼ੂਲ, ਜ਼ਾਇਆ, ਅੰਞਾਈ।

**مفت‌بر** ***ਮੁਫ਼ਤ-ਬਰ*** : ਮੁਫ਼ਤ ਲੈ ਜਾਣ ਵਾਲਾ।

**مفت‌راچہ‌گفت** ***ਮੁਫ਼ਤ ਰਾ ਚਿ ਗੁਫ਼ਤ*** : ਮੁਫ਼ਤ ਦੀ ਚੀਜ਼ ਬਾਰੇ ਕੀ ਪੁੱਛਣਾ, ਝੱਟ ਲੈ ਲੈਣੀ ਚਾਹੀਦੀ ਹੈ।

**مفتاح** ***ਮਿਫ਼ਤਾਹ਼*** : ਚਾਬੀ, ਕੁੰਜੀ।

**مفتاح‌العرض** ***ਮਿਫ਼ਤਾਹ਼-ਉਲ-ਅਰਜ਼*** : ਜ਼ਮੀਨ ਦੀ ਕੁੰਜੀ, ਭੂਗੋਲ ਦੀ ਇਕ ਪੁਸਤਕ ਦਾ ਨਾਮ।

**مفتتن** ***ਮੁਫ਼ਤਤਿਨ*** : ਮੋਹਤ ਹੋ ਜਾਣ ਵਾਲਾ, ਪਰੇਮੀ , ਆਸ਼ਕ।

**مفتح** ***ਮਿਫ਼ਤਹ਼*** .: (ਮਿਫ਼ਤਾਹ਼ مفتاح ਦਾ ਸੰਖਿਪਤ ਰੂਪ) ਚਾਬੀ, ਕੁੰਜੀ।

**مفتوح** ***ਮਫ਼ਤੂਹ਼*** : ਖੋਲ੍ਹਿਆ ਗਿਆ, ਜਿੱਤਿਆ ਗਿਆ।

**مفتوحہ** ***ਮਫ਼ਤੂਹ਼ਾ*** : ਜਿੱਤਿਆ ਗਿਆ, ਪਰਾਜਤ।

**مفتون** ***ਮਫ਼ਤੂਨ*** : ਫ਼ਿਤਨਾ فتنہ ਵਿਚ ਪਾਇਆ ਹੋਇਆ, ਪਰੇਮੀ, ਸ਼ਦਾਈ, ਮੋਹਤ।

**مفتی** ***ਮੁਫ਼ਤੀ*** : ਫ਼ਤਵਾ ਦੇਣ ਵਾਲਾ; ਸ਼ਰ੍ਹਾ, (ਇਸਲਾਮੀ ਧਾਰਮਕ ਵਿਧੀ ਵਿਧਾਨ) ਅਨੁਸਾਰ।

**مفرح** ***ਮੁਫ਼ਰਿਹ਼, ਮੁਫ਼ੱਰਿਹ਼*** : ਖ਼ੁਸ਼ੀ ਦੇਣ ਵਾਲਾ, ਰਾਹਤ ਦੇਣ ਵਾਲਾ, ਓਹ ਦਵਾ ਜੋ ਮਿੱਠੀ, ਸਵਾਦੀ ਤੇ ਦਿਲ ਨੂੰ ਖ਼ੁਸ਼ੀ ਤੇ ਤਾਕਤ ਦੇਣ ਵਾਲੀ ਹੋਵੇ।

**مفرحات** ***ਮੁਫ਼ੱਰਿਹਾਤ*** : (ਉਪਰੋਕਤ ਦਾ ਬੌਹਵਚਨ) ਦਿਲ ਨੂੰ ਖ਼ੁਸ਼ੀ ਦੇਣ ਵਾਲੀਆਂ ਚੀਜ਼ਾਂ।

**مفرد** ***ਮੁਫ਼ਰਦ*** : ਇਕ ,ਅਲੈਹਦਾ, ਇੱਕਲਾ, ਫ਼ਾਰਸੀ ਵਿਚ ਆਗਿਆਕਾਰ ਲਈ ਵੀ ਆਉਂਦਾ ਹੈ।

**مفردسوار** ***ਮੁਫ਼ਰਦ-ਸਵਾਰ*** : ਸ਼ਾਹਸਵਾਰ, ਸੂਰਮਾ, ਬਹਾਦਰ, ਜੋ ਇੱਕਲਾ ਮੈਦਾਨ ਵਿਚ ਜੰਗ ਲੜੇ।

**مفردہ** ***ਮੁਫ਼ਰਦਾ*** : ਇੱਕਲੀ।

**مفردات** ***ਮੁਫ਼ਰਦਾਤ*** : (ਮੁਫ਼ਰਦ مفرد ਦਾ ਬੌਹਵਚਨ) ਇੱਕਲੇ, ਵਰਨਮਾਲਾ ਦੇ ਅੱਖਰ ਜਦੋਂ ਅੱਡ ਅੱਡ ਲਿਖੇ ਜਾਣ, ਇਕ ਤੋਂ ਦਸ ਤਕ ਦੀ ਗਿਣਤੀ।

**مفرّس** ***ਮੁਫ਼ੱਰਸ*** : ਦੂਜੀ ਭਾਸ਼ਾ ਦਾ ਸ਼ਬਦ ਜੋ ਫ਼ਾਰਸੀ ਵਿਚ ਅਪਣਾ ਲਿਆ ਗਿਆ ਹੋਵੇ, ਫ਼ਾਰਸੀ ਰੂਪਾਂਤਰ।

**مفرش** ***ਮਫ਼ਰਸ਼*** : ਬਿਸਤਰਬੰਦ, ਚਮੜੇ ਦਾ ਸੰਦੂਕ, ਅਟੈਚੀਕੇਸ।

**مُفرّش** ***ਮੁਫ਼ੱਰਸ਼*** : ਫ਼ਰਸ਼ ਵਿਛਾਇਆ ਹੋਇਆ, ਵਿਛੌਣਾ, ਚਟਾਈ।

**مفرق** ***ਮਫ਼ਰਿਕ਼*** : ਸਿਰ ਦੇ ਵਾਲਾਂ ਨੂੰ ਦੋ ਭਾਗਾਂ ਵਿਚ ਕਰਨ ਵਾਲੀ ਲੀਕ, ਮਾਂਗ, ਚੀਰਮੀ।

**مفرور** ***ਮਫ਼ਰੂਰ*** : ਫ਼ਰਾਰ ਹੋਇਆ ਹੋਇਆ, ਭੱਜਿਆ ਹੋਇਆ, ਭਗੌੜਾ।

**مفروش** ***ਮਫ਼ਰੂਸ਼*** : ਵਿਛਾਇਆ ਹੋਇਆ, ਫ਼ਰਸ਼, ਵਿਛੌਣਾ।

**مفروض** ***ਮਫ਼ਰੂਜ਼*** : ਫ਼ਰਜ਼ ਕੀਤਾ ਗਿਆ, ਮੰਨਿਆ ਗਿਆ, ਫ਼ਰਜ਼ੀ, ਖ਼ਿਆਲੀ, ਕਿਆਸੀ, ਵਾਜਬ ਕੀਤਾ ਗਿਆ।

**مفروضہ** ***ਮਫ਼ਰੂਜ਼ਾ*** : ਫ਼ਰਜ਼ ਕੀਤੀ ਹੋਈ (ਗੱਲ)।

**مفسد** ***ਮੁਫ਼ਸਿਦ*** : ਫ਼ਸਾਦ ਕਰਨ ਵਾਲਾ, ਝਗੜਾਲੂ, ਸ਼ਰਾਰਤੀ।

**مفسده** ***ਮੁਫ਼ਸਿਦਾ*** : ਫ਼ਸਾਦ, ਖ਼ਰਾਬੀ, ਦੰਗਾ, ਲੜਾਈ।

**مفسده‌پرداز** ***ਮੁਫ਼ਸਿਦਾ-ਪਰਦਾਜ਼*** : ਫ਼ਸਾਦੀ, ਫ਼ਸਾਦ ਕਰਨ ਵਾਲਾ।

**مفسده‌پردازی** ***ਮੁਫ਼ਸਿਦਾ-ਪਰਦਾਜ਼ੀ*** : ਫ਼ਸਾਦ ਕਰਨਾ; ਸ਼ਰਾਰਤ ਕਰਨਾ।

**مفسّر** ***ਮੁੱਫ਼ਸਿਰ*** : ਤਫ਼ਸੀਰ ਕਰਨ ਵਾਲਾ, ਖੋਲ੍ਹ ਕੇ ਬਿਆਨ ਕਰਨ ਵਾਲਾ, ਵਿਸਤਾਰਪੂਰਵਕ ਵਿਆਖਿਆ ਕਰਨ ਵਾਲਾ।

**مفسوخ** ***ਮਫ਼ਸੂਖ਼*** : ਫ਼ਸਖ਼ ਕੀਤਾ ਗਿਆ, ਓਹ ਬਚਨ ਜਾਂ ਇਕਰਾਰ ਜੋ ਤੋੜ ਦਿੱਤਾ ਗਿਆ ਹੋਵੇ, ਕੌਲ ਕਰਾਰ ਜੋ ਤੋੜ ਦਿੱਤਾ ਹੋਵੇ।

**مفصّل** ***ਮੁਫ਼ੱਸਿਲ*** : ਵਿਸਤਾਰ ਨਾਲ ਦਸਿਆ ਗਿਆ, ਖੋਲ੍ਹ ਕੇ ਬਿਆਨ ਕੀਤਾ ਗਿਆ, ਅੱਡ ਕੀਤਾ ਗਿਆ।

**مفعول** ***ਮਫ਼ਊਲ*** : ਫ਼ਿਅਲ (ਕੰਮ) ਕੀਤਾ ਹੋਇਆ, ਜਿਸ ਉੱਤੇ ਫ਼ਾਇਲ (ਕਰਤਾ) ਦਾ ਫ਼ਿਅਲ (ਕਿਰਿਆ) ਵਾਕਿਆ ਹੋਵੇ, ਕਰਮ, ਬਦਫ਼ਿਅਲੀ ਕਰਵਾਉਣ ਵਾਲਾ।

**مفقود** ***ਮਫ਼ਕੂਦ*** : ਗੁਆਚਾ ਹੋਇਆ, ਗੁੰਮਸ਼ੁਦਾ, ਗ਼ਾਇਬ, ਅਲੋਪ, ਜਿਸ ਦੀ ਹੋਂਦ ਨਾ ਹੋਵੇ।

**مفقودالخبر** ***ਮਫ਼ਕੂਦ-ਉਲ-ਖ਼ਬਰ*** : ਜਿਸ ਦੀ ਕੋਈ ਖ਼ਬਰ ਨਾ ਹੋਵੇ, ਲਾਪਤਾ।

**مفكّر** ***ਮੁਫ਼ੱਕਿਰ*** : ਫ਼ਿਕਰ (ਸੋਚ) ਕਰਨ ਵਾਲਾ; ਸੋਚ ਵਿਚਾਰ ਕਰਨ ਵਾਲਾ, ਚਿੰਤਕ, ਵਿਚਾਰਵਾਨ।

**مفلس** ***ਮੁਫ਼ਲਿਸ*** : ਜਿਸ ਕੋਲ ਕੁਝ ਨਾ ਹੋਵੇ; ਗ਼ਰੀਬ, ਮੁਥਾਜ, ਕੰਗਾਲ, ਆਧੁਨਿਕ ਫ਼ਾਰਸੀ ਵਿਚ ਇਸ ਦੇ ਅਰਥ ਹਨ, ਛੜਾ, ਕੁਆਰਾ।

**مفلوج** ***ਮਫ਼ਲੂਜ*** : ਫ਼ਾਲਿਜ ਦਾ ਮਰੀਜ਼, ਅਧਰੰਗ ਦਾ ਮਾਰਿਆ ਹੋਇਆ।

**مفلوک** ***ਮਫ਼ਲੂਕ*** : ਮੁਸੀਬਤਾਂ ਦਾ ਮਾਰਿਆ ਹੋਇਆ, ਗ਼ਰੀਬ, ਮੁਥਾਜ।

**مفلوک‌الحال** ***ਮਫ਼ਲੂਕ-ਉਲ-ਹ਼ਾਲ*** : ਤਬਾਹ-ਹਾਲ, ਖ਼ਸਤਾ-ਹਾਲ।

**مفهوم** ***ਮਫ਼ਹੂਮ*** : ਸਮਝ ਵਿਚ ਆਇਆ ਹੋਇਆ, ਜੋ ਸਮਝ ਵਿਚ ਆਵੇ।

**مفید** ***ਮੁਫ਼ੀਦ*** : ਫ਼ਾਇਦਾ ਦੇਣ ਵਾਲਾ, ਲਾਭਦਾਇਕ, ਫ਼ਾਇਦਾਮੰਦ।

**مقابل** ***ਮੁਕ਼ਾਬਿਲ*** : ਮੁਕਾਬਲੇ 'ਤੇ ਆਉਣ ਵਾਲਾ, ਸਾਮ੍ਹਣੇ ਵਾਲਾ, ਰੂਬਰੂ; ਸਾਮ੍ਹਣੇ, ਦੁਸ਼ਮਣ, ਵੈਰੀ।

**مقابله** ***ਮੁਕ਼ਾਬਲਾ*** : ਮੁਠਭੇੜ, ਟਾਕਰਾ, ਰੂ-ਬਰੂ ਹੋਣਾ; ਪਰਸਪਰ ਬਰਾਬਰੀ ਕਰਨਾ, ਸੰਘਰਸ਼, ਵਿਰੋਧਤਾ।

**مقاتله** ***ਮੁਕ਼ਾਤਲਾ*** : ਪਰਸਪਰ ਕਤਲ ਕਰਨਾ, ਜੰਗ, ਲੜਾਈ, ਮਾਰਧਾੜ, ਕਤਲ, ਖ਼ੂਨ, ਖ਼ੂੰਰੇਜ਼ੀ, ਖ਼ੂਨ ਬਹਾਉਣਾ।

**مقادیر** ***ਮਕ਼ਾਦੀਰ*** : (ਮਿਕ਼ਦਾਰ **مقدار** ਦਾ ਬੌਹਵਚਨ) ਮਿਕਦਾਰਾਂ, ਅੰਦਾਜ਼ੇ, ਅਨੁਮਾਨ, ਗਿਣਤੀਆਂ, ਮਿਣਤੀਆਂ।

**مقاربت** ***ਮੁਕ਼ਾਰਬਤ*** : ਕਿਸੇ ਚੀਜ਼ ਦੇ ਨੇੜੇ ਹੋਣਾ, ਨੇੜਤਾ, ਨਜ਼ਦੀਕੀ।

**مقارن** ***ਮਕ਼ਾਰਿਨ*** : ਨਜ਼ਦੀਕ, ਨੇੜੇ, ਕਰੀਬ, ਦਰਮਿਆਨ, ਵਿਚਕਾਰ, ਦੌਰਾਨ।

**مقارنت** ***ਮਕ਼ਾਰਨਤ*** : ਨਜ਼ਦੀਕ ਹੋਣਾ, ਦਰਮਿਆਨ ਹੋਣਾ, ਵਿਚਕਾਰ ਹੋਣਾ, ਇੱਕਠਾ ਹੋਣਾ, ਦੋ ਸਤਾਰਿਆਂ ਦਾ ਇਕੋ ਬੁਰਜ ਵਿਚ ਹੋਣਾ।

**مقاصد** ***ਮਕ਼ਾਸਿਦ*** : (ਮਕਸਿਦ **مقصد** ਦਾ ਬੌਹਵਚਨ) ਮਤਲਬ, ਮਨੋਰਥ, ਮੁਰਾਦਾਂ, ਖ਼ਾਹਸ਼ਾਂ, ਇਰਾਦੇ।

**مقال** ***ਮਕ਼ਾਲ*** : ਬਾਤ-ਚੀਤ, ਗੱਲਬਾਤ, ਗੁਫ਼ਤਗੂ, ਕਲਾਮ।

**مقالات** ***ਮਕ਼ਾਲਾਤ*** : ਮਕਾਲਾ **مقالا** ਦਾ ਬੌਹਵਚਨ।

**مقالت** ***ਮਕ਼ਾਲਤ***, **مقاله** ***ਮਕ਼ਾਲਾ*** :

ਕਹੀ ਹੋਈ ਗੱਲ, ਕਲਾਮ, ਖੋਜ ਪੱਤਰ, ਲਿਖਤ।

**مقام** ***ਮਕ਼ਾਮ*, مُقام *ਮੁਕ਼ਾਮ*** : ਠੈਹਰਨਾ, ਕਿਆਮ ਕਰਨਾ, ਠੈਹਰਣ ਦੀ ਥਾਂ, ਟਿਕਾਣਾ, ਮਕਾਨ, ਘਰ, ਮਰਤਬਾ, ਦਰਜਾ, ਰੁਤਬਾ, ਮੌਕਾ, ਵਕਤ, ਇਕ ਧੁਨੀ ਦਾ ਨਾਮ।

**مقامِمصلّٰی** ***ਮਕਾਮ-ਏ-ਮੁਸੱਲਾ*** : ਕਾਅਬਾ ਸ਼ਰੀਫ਼ ਵਿਚ ਓਹ ਥਾਂ ਜਿਥੇ ਹਜ਼ਰਤ ਇਬਰਾਹੀਮ ਨੇ ਨਮਾਜ਼ ਪੜ੍ਹੀ ਸੀ।

**مقامی** ***ਮਕ਼ਾਮੀ*** : ਠੈਹਰਾਇਆ ਹੋਇਆ, ਮਕਾਮ ਨਾਲ ਸਬੰਧਤ, ਲੋਕਲ, ਕਿਸੇ ਖ਼ਾਸ ਥਾਂ ਦਾ।

**مقامات** ***ਮਕ਼ਾਮਾਤ*** : ਮਕਾਮ ਦਾ ਬੌਹਵਚਨ।

**مقاماتِ حریری** ***ਮਕ਼ਾਮਾਤ-ਏ-ਹ਼ਰੀਰੀ*** : ਅਰਬੀ ਇਲਮ-ਏ-ਅਦਬ ਦੀ ਇਕ ਕਿਤਾਬ ਜੋ ਅਬੂ ਮੁਹੰਮਦ ਕਾਸਿਮ ਹਰੀਰੀ (੪੨੬-੫੧੬ ਹਿ) ਦੀ ਰਚਨਾ ਹੈ।

**مقاماتِ رضوان** ***ਮਕ਼ਾਮਾਤ-ਏ-ਰਿਜ਼ਵਾਨ*** : ਬਹਿਸ਼ਤ।

**مقامت** ***ਮਕ਼ਾਮਤ*** : ਮਜਲਸ, ਸਭਾ, ਜਮਾਤ, ਰਵਾਇਤ, ਵਅਜ਼, ਭਾਸ਼ਣ।

**مقاومت** ***ਮੁਕ਼ਾਵਮਤ*** : ਬਰਾਬਰੀ ਕਰਨਾ, ਮੁਕਾਬਲਾ, ਟਾਕਰਾ, ਬਰਾਬਰੀ।

**مقبره** ***ਮਕ਼ਬਰਾ*** : ਓਹ ਭਵਨ ਜੇਹੜਾ ਕਬਰ 'ਤੇ ਉਸਾਰਿਆ ਜਾਵੇ, ਕਬਰ ਦੀ ਜਗ੍ਹਾ, ਕਬਰ, ਗੋਰ; ਤੁਰਬਤ, ਸਮਾਧ, ਦਰਗਾਹ।

**مقبرهچی** ***ਮਕ਼ਬਰਾਚੀ*** : ਕਬਰਾਂ ਪੁੱਟਣ ਵਾਲਾ, ਕਬਰ-ਪੁੱਟ।

**مقبَل** ***ਮੁਕ਼ਬਲ*** : ਕਬੂਲ ਕੀਤਾ ਗਿਆ, ਮਕਬੂਲ, ਪਰਵਾਨਤ, ਇਜ਼ੱਤਦਾਰ; ਮੂੰਹ ਚੜ੍ਹਿਆ, ਜਿਸ ਦੀ ਗੱਲ ਹਾਕਮ ਮੰਨੇ।

**مقبِل** ***ਮੁਕ਼ਬਿਲ*** : ਅੱਲਾਹ ਦਾ ਹੁਕਮ ਕਬੂਲ ਕਰਨ ਵਾਲਾ, ਸਾਮ੍ਹਣੇ ਹੋਣ ਵਾਲਾ, ਕਿਸੇ ਵੱਲ ਮੂੰਹ ਕਰਨ ਵਾਲਾ, ਦੌਲਤਮੰਦ, ਇਕਬਾਲ ਵਾਲਾ, ਭਾਗਵਾਨ।

**مقبوض** ***ਮਕ਼ਬੂਜ਼*** : ਜਿਸ 'ਤੇ ਕਬਜ਼ਾ ਕੀਤਾ ਗਿਆ ਹੋਵੇ; ਫੜਿਆ ਗਿਆ।

**مقبوضه** ***ਮਕ਼ਬੂਜ਼ਾ*** : ਕਬਜ਼ਾ ਕੀਤੀ ਹੋਈ ਚੀਜ਼।

**مقبول** ***ਮਕ਼ਬੂਲ*** : ਕਬੂਲ ਕੀਤਾ ਗਿਆ, ਮਨਜ਼ੂਰ, ਪਰਵਾਨ, ਮੰਨਿਆ ਗਿਆ, ਲੋਕ-ਪਿਰਯ।

**مقبولیت** ***ਮਕ਼ਬੂਲੀਯਤ*** : ਮਨਜ਼ੂਰੀ, ਪਰਵਾਨਗੀ, ਆਗਿਆ, ਲੋਕ-ਪਿਰਯਤਾ।

**مقتدر** ***ਮੁਕ਼ਤਦਿਰ*** : ਕੁਦਰਤ (ਸ਼ਕਤੀ) ਵ੍ਹਾਲਾ, ਤਾਕਤਵਰ, ਜ਼ੋਰਾਵਰ, ਯੋਗਤਾ ਵਾਲਾ।

**مقتدربالله** ***ਮੁਕ਼ਤਦਿਰ ਬਿੱਲਾਹ*** : ਇਕ ਅੱਬਾਸੀ ਖ਼ਲੀਫ਼ਾ ਦਾ ਨਾਮ ਜਿਸ ਨੇ 295 ਤੋਂ ੩੨੦ ਹਿਜਰੀ ਤਕ ਰਾਜ ਕੀਤਾ, ਇਸੇ ਦੇ ਰਾਜ ਸਮੇਂ ਹੁਸੈਨ ਬਿਨ-ਮਨਸੂਰ ਜਿਸ ਨੂੰ ਮਨਸੂਰ ਜਾਂ ਮਨਸੂਰ ਹੱਲਾਜ ਕੈਂਹਦੇ ਹਨ, ਨੂੰ ਅਨਲਹਕ ਕੈਹਣ 'ਤੇ ਸੂਲੀ ਚਾੜ੍ਹ ਦਿੱਤਾ ਗਿਆ ਸੀ।

**مقتدی** ***ਮੁਕ਼ਤਦੀ*** : ਪੈਰਵੀ ਕਰਨ ਵਾਲਾ, ਅਨੁਆਈ; ਪੈਰੋਕਾਰ; ਇਮਾਮ ਦੇ ਪਿੱਛੇ ਖੜ੍ਹਾ ਹੋਣ ਵਾਲਾ।

**مقتضا** ***ਮੁਕ਼ਤਜ਼ਾ*** : ਤਕਾਜ਼ਾ ਕੀਤਾ ਗਿਆ, ਚਾਹਿਆ ਗਿਆ, ਜਿਸ ਦੀ ਖ਼ਾਹਸ਼ ਕੀਤੀ ਜਾਵੇ, ਮੁਰਾਦ, ਮਤਲਬ।

**مقتل** ***ਮਕ਼ਤਲ*** : ਕਤਲ ਕਰਨ ਦੀ ਜਗ੍ਹਾ, ਕਤਲਗਾਹ।

**مقتول** ***ਮਕ਼ਤੂਲ*** : ਕਤਲ ਕੀਤਾ ਗਿਆ, ਜੋ ਮਾਰਿਆ ਗਿਆ ਹੋਵੇ।

**مقدار** ***ਮਿਕ਼ਦਾਰ*** : ਅੰਦਾਜ਼ਾ, ਅਨੁਮਾਨ, ਮਾਤਰਾ, ਗਿਣਤੀ ਮਿਣਤੀ, ਵਜ਼ਨ।

**مقدّر** ***ਮੁਕ਼ੱਦਰ*** : ਪੈਹਲਾਂ ਤੋਂ ਲਿਖਿਆ ਗਿਆ, ਅੰਦਾਜ਼ਾ ਕੀਤਾ ਗਿਆ, ਮਿਕਦਾਰ ਜੋ ਮੁੱਕਰਰ ਕੀਤੀ ਗਈ ਹੋਵੇ; ਤਕਦੀਰ ਵਿਚ ਜੋ ਹੋਵੇ; ਨਸੀਬ, ਭਾਗ।

**مقدس** ***ਮਕ਼ਦਿਸ*** : ਪਾਕ ਜਗ੍ਹਾ ਜਿਵੇਂ ਬੈਤੁੱਲ ਮਕਦਿਸ।

مقدّس **ਮੁਕ਼ੱਦਸ** : ਪਾਕ ਕੀਤਾ ਗਿਆ, ਪਾਕ, ਪਵਿੱਤਰ, ਬੇਗੁਨਾਂਹ, ਭਗਤ।

مقدّسه **ਮੁਕ਼ੱਦਸਾ** : ਪਾਕ ਔਰਤ, ਪਵਿੱਤਰ ਇਸਤਰੀ।

مقدم **ਮਕ਼ਦਮ** : ਆਉਣਾ, ਸਫ਼ਰ ਤੋਂ ਆਉਣਾ, ਆਮਦ, ਓਹ ਜਗ੍ਹਾ ਜਿਥੋਂ ਕੋਈ ਆਇਆ ਹੋਵੇ, ਪੈਰ ਧਰਨ ਦੀ ਥਾਂ।

مقدمِسعادتمدار **ਮਕ਼ਦਮ-ਏ-ਸਆਦਤਮਦਾਰ** : ਸ਼ੁਭ ਆਮਦ।

مقدِم **ਮੁਕ਼ਦਿਮ** : ਅੱਗੇ ਜਾਣ ਵਾਲਾ, ਲੜਾਈ ਵਿਚ ਅਗਾਂਹ ਵਧਣ ਵਾਲਾ, ਬਹਾਦਰ, ਸੂਰਮਾ, ਦਲੇਰ, ਅੱਖ ਦਾ ਕੋਇਆ।

مقدّم **ਮੁਕ਼ੱਦਮ** : ਪੇਸ਼ ਕੀਤਾ ਗਿਆ, ਅਗੇ ਵਧਿਆ ਹੋਇਆ, ਚੌਧਰੀ, ਨੰਬਰਦਾਰ, ਸਰਕਾਰੀ ਅਧਿਕਾਰੀ।

مقدّماً **ਮੁਕ਼ੱਦਮਨ** : ਸਭ ਤੋਂ ਪੈਹਲਾਂ, ਪੈਹਲਾਂ ਪੈਹਲ, ਬੌਹਤ ਚਿਰ ਪੈਹਲਾਂ।

مقدِّم **ਮੁਕ਼ੱਦਿਮ** : ਪੇਸ਼ ਕਰਨ ਵਾਲਾ।

مقدّمات **ਮੁਕ਼ੱਦਮਾਤ** : (ਮੁਕੱਦਮਾ مقدّمه ਦਾ ਬੌਹਵਚਨ) ਮਾਮਲੇ, ਮੁੱਕਦਮੇ।

مقدِّمه **ਮਕ਼ੱਦਿਮਾ** : ਅੱਗੇ ਚਲਣ ਵਾਲਾ, ਅੱਗੇ ਜਾਣ ਵਾਲਾ, ਪੇਸ਼ ਕਰਨ ਵਾਲਾ, ਓਹ ਥੋੜੀ ਜੇਹੀ ਫ਼ੌਜ ਜੋ ਲਸ਼ਕਰ ਦੇ ਅੱਗੇ ਅੱਗੇ ਚਲਦੀ ਹੈ, ਭੂਮਿਕਾ, ਮੁੱਖ ਬੰਧ; ਹਰ ਕੰਮ ਦਾ ਅਰੰਭ।

مُقدّمه **ਮੁਕ਼ੱਦਮਾ** : ਅੱਗੇ ਕੀਤਾ ਹੋਇਆ, ਵਾਰਦਾਤ, ਘਟਨਾ, ਅਦਾਲਤੀ ਕਾਰਵਾਈ।

مقدور **ਮਕ਼ਦੂਰ** : ਕਿਸਮਤ ਵਿਚ ਨਿਸ਼ਚਤ ਕੀਤਾ ਗਿਆ, ਭਾਗ, ਕਿਸਮਤ, ਤਕਦੀਰ, ਜੋ ਕੋਈ ਕਰਨਯੋਗ ਹੋਵੇ, ਤਾਕਤ, ਜ਼ੋਰ, ਬਲ, ਸ਼ਕਤੀ, ਹੌਸਲਾ, ਮਜਾਲ; ਗੁੰਜਾਇਸ਼, ਰਸਾਈ, ਪੌਹਚ।

مقدونیه **ਮਕ਼ਦੂਨੀਆ** : ਰੋਮ ਦੇ ਦੱਖਣ ਵੱਲ ਇਕ ਸੂਬਾ, ਜਿਸ ਦਾ ਬਾਦਸ਼ਾਹ ਸਿੰਕਦਰ ਆਜ਼ਮ ਸੀ।

مقرّ **ਮਕੱਰ** : ਟਿਕਣ ਦੀ ਥਾਂ, ਟਿਕਾਣਾ।

مقرِّخلافت **ਮਕ਼ੱਰ-ਏ-ਖ਼ਿਲਾਫ਼ਤ** : ਰਾਜਧਾਨੀ।

مقراض **ਮਿਕ਼ਰਾਜ਼** : ਕੱਟਣ ਦਾ ਸੰਦ, ਕੈਂਚੀ।

مقراضزدن **ਮਿਕ਼ਰਾਜ਼ ਜ਼ਦਨ** : ਕੈਂਚੀ ਨਾਲ ਕਤਰਨਾ।

مقراضِشترگردن **ਮਿਕ਼ਰਾਜ਼-ਏ-ਸ਼ਤਰਗਰਦਨ** : ਇਕ ਪਰਕਾਰ ਦੀ ਕੈਂਚੀ।

مقراضِهندی **ਮਿਕ਼ਰਾਜ਼-ਏ-ਹਿੰਦੀ** : ਹਿੰਦ ਦੀ ਵਧੀਆ ਕੈਂਚੀ, ਸੁਪਾਰੀ ਕੱਟਣ ਦਾ ਸਰੋਤਾ।

مقراضه **ਮਿਕ਼ਰਾਜ਼ਾ** : ਇਕ ਪਰਕਾਰ ਦਾ ਤੀਰ ਜਿਸ ਦਾ ਫਲ ਕੈਂਚੀ ਵਰਗਾ ਦੋ-ਸ਼ਾਖ਼ਾ ਹੁੰਦਾ ਹੈ; ਇਕ ਪਰਕਾਰ ਦਾ ਹਲਵਾ।

مقراضی **ਮਿਕ਼ਰਾਜ਼ੀ** : ਇਕ ਪਰਕਾਰ ਦਾ ਹਲਵਾ।

مقرّب **ਮੁਕ਼ੱਰਬ** : ਨੇੜੇ ਕੀਤਾ ਗਿਆ, ਪਾਸ ਵਾਲਾ, ਨੇੜੇ ਦਾ, ਕੋਲ ਬੈਹਣ ਵਾਲਾ, ਨਜ਼ਦੀਕੀ।

مقرّبه **ਮੁਕ਼ੱਰਬਾ** : ਨੇੜਤਾ, ਨੇੜੇ ਦਾ ਸਬੰਧ, ਰਿਸ਼ਤੇਦਾਰ।

مقرّبین **ਮੁਕ਼ੱਰਬੀਨ** : ਮੁੱਕਰਬ ਦਾ ਬੌਹਵਚਨ।

مقرّر **ਮੁਕ਼ੱਰਰ** : ਠੈਹਰਾਇਆ ਗਿਆ, ਨਿਸ਼ਚਤ ਕੀਤਾ ਗਿਆ, ਇਕਰਾਰ ਕੀਤਾ ਗਿਆ, ਨਿਯੁਕਤ।

مقرّره **ਮਕ਼ੱਰਰਾ** : ਨਿਸ਼ਚਤ, ਪਰਚਲਤ, ਦਸਤੂਰ ਅਨੁਸਾਰ।

مقرّری **ਮਕ਼ੱਰਰੀ** : ਨਿਯੁਕਤੀ, ਲਗਾਨ, ਤਨਖ਼ਾਹ।

مقرِّر **ਮੁਕ਼ੱਰਿਰ** : ਪੁਸ਼ਟੀ ਕਰਨ ਵਾਲਾ, ਇਕਰਾਰ ਦੇਣ ਵਾਲਾ, ਵਕਤਾ।

مقروض **ਮਕ਼ਰੂਜ਼** : ਕਰਜ਼ ਦਿੱਤਾ ਗਿਆ, ਕਰਜ਼ਦਾਰ, ਓਹ ਸ਼ਖ਼ਸ ਜਿਸ ਉਤੇ ਕਿਸੇ ਦਾ ਕਰਜ਼ ਹੋਵੇ, ਦੇਣਦਾਰ।

**مقسوم** ***ਮਕ਼ਸੂਮ*** : ਤਕਸੀਮ ਕੀਤਾ ਗਿਆ, ਵੰਡਿਆ ਗਿਆ, ਕਿਸਮਤ ਦਾ ਲਿਖਿਆ ਹੋਇਆ, ਓਹ ਅੰਕ ਜਿਸ ਨੂੰ ਤਕਸੀਮ ਕੀਤਾ ਜਾਵੇ।

**مقصد** ***ਮਕ਼ਸਦ*** : ਮੁਰਾਦ, ਮਤਲਬ, ਇਰਾਦਾ, ਨਿਸਚਾ, ਮਨੋਰਥ, ਮੰਤਵ, ਜਿਸ ਥਾਂ ਜਾਣ ਦਾ ਇਰਾਦਾ ਹੋਵੇ।

**مقصود** ***ਮਕ਼ਸੂਦ*** : ਕਸਦ ਕੀਤਾ ਗਿਆ, ਇਰਾਦਾ ਕੀਤਾ ਗਿਆ; ਜਿਸ ਦੀ ਇੱਛਾ ਜਾਂ ਖ਼ਾਹਸ਼ ਹੋਵੇ; ਮੰਤਵ, ਇਰਾਦਾ, ਨਜ਼ਰੀਆ।

**مقطع** ***ਮਕ਼ਤਅ*** : ਕੱਟਣ ਦੀ ਥਾਂ, ਅੰਤ ਦਾ ਸਥਾਨ, ਗਜਲ ਜਾਂ ਕਸੀਦੇ ਦਾ ਅੰਤਲਾ ਸ਼ਿਅਰ।

**مقفّل** ***ਮੁਕ਼ੱਫ਼ਲ*** : ਜਿਸ ਨੂੰ ਤਾਲਾ ਲਾਇਆ ਹੋਵੇ, ਬੰਦ, ਤਾਲਾਬੰਦ।

**مقفّٰی** ***ਮੁਕ਼ੱਫ਼ਾ*** : ਕਾਫ਼ੀਏ ਵਾਲਾ, ਜਿਸ ਦਾ ਕਾਫ਼ੀਆ ਮਿਲਦਾ ਹੋਵੇ, ਸਮਾਨ-ਤੁਕਾਂਤ।

**مقلّب** ***ਮੁਕ਼ੱਲਿਬ*** : ਬਦਲਣ ਵਾਲਾ, ਫੇਰਨ ਵਾਲਾ, ਪਲਟਣ ਵਾਲਾ।

**مقلّب القلوب**
***ਮੁਕ਼ੱਲਿਬ-ਉਲ-ਕ਼ਲੂਬ*** : ਦਿਲਾਂ ਨੂੰ ਬਦਲਣ ਵਾਲਾ, ਨਿਸਚਾ ਫ਼ੇਰ ਦੇਣ ਵਾਲਾ ਭਾਵ ਰਬ, ਅੱਲਾਹ।

**مقلِّد** ***ਮੁਕ਼ੱਲਿਦ*** : ਤਕਲੀਦ ਕਰਨ ਵਾਲਾ, ਬਿਨਾ ਦਲੀਲ ਦੇ ਕਿਸੇ ਗੱਲ 'ਤੇ ਅਮਲ ਕਰਨ ਵਾਲਾ, ਨਕਲ ਕਰਨ ਵਾਲਾ; ਭੰਡ, ਪੈਰਵੀ ਕਰਨ ਵਾਲਾ, ਪੈਰੋਕਾਰ, ਅਨੁਯਾਈ।

**مقلِّد پیشه** ***ਮੁਕ਼ੱਲਿਦ-ਪੇਸ਼ਾ*** : ਨੱਕਾਲ, ਨਕਲਚੀ, ਨਚਾਰ, ਰਾਗੀ।

**مقلّد** ***ਮੁਕੱਲਦ*** : ਓਹ ਵਿਅਕਤੀ ਜਿਸ ਦੀ ਪੈਰਵੀ ਕੀਤੀ ਜਾਵੇ।

**مقلوب** ***ਮਕਲੂਬ*** : ਉਲਟਾ ਕੀਤਾ ਗਿਆ, ਪਲਟਿਆ ਗਿਆ, ਇਕ ਸ਼ਬਦ ਅਲੰਕਾਰ ਦਾ ਨਾਮ।

**مقلوبی** ***ਮਕ਼ਲੂਬੀ*** : ਉਲਟੀ ਹੋਈ, ਉਲਟਾ ਸੰਯੋਜਕ।

**مقناطیس** ***ਮਿਕ਼ਨਾਤ਼ੀਸ*** : ਓਹ ਪੱਥਰ ਜੋ ਲੋਹੇ ਨੂੰ ਆਪਣੇ ਵੱਲ ਖਿਚ ਲੈਂਦਾ ਹੈ, (ਚੁੰਬਕ)।

**مقوله** ***ਮਕ਼ੂਲਾ*** : ਬਾਤ, ਗੱਲ, ਬਚਨ, ਸੁਖ਼ਨ, ਕਹਾਵਤ।

**مقولات** ***ਮਕ਼ੂਲਾਤ*** : ਮਕੂਲਾ **مقوله** ਦਾ ਬੌਹਵਚਨ।

**مقوّی** ***ਮੁਕ਼ੱਵੀ*** : ਤਾਕਤ ਦੇਣ ਵਾਲਾ।

**مقوّیِ باه** ***ਮੁਕ਼ੱਵੀ-ਏ-ਬ਼ਾਹ*** : ਮਰਦਾਨਗੀ ਸ਼ਕਤੀ ਨੂੰ ਵਧਾਉਣ ਵਾਲੀ ਦਵਾ।

**مقوّیِ بدن** ***ਮੁਕ਼ੱਵੀ-ਏ-ਬਦਨ*** : ਸਰੀਰ ਲਈ ਪੌਸ਼ਟਕ ਦਵਾ।

**مقوّیِ دل** ***ਮੁਕ਼ੱਵੀ-ਏ-ਦਿਲ*** : ਦਿਲ ਲਈ ਪੌਸ਼ਟਕ ਦਵਾ।

**مقوّیِ معده** ***ਮੁਕ਼ੱਵੀ-ਏ-ਮਿਅ਼ਦਾ*** : ਮਿਅਦੇ ਦੀ ਪਾਚਨ ਸ਼ਕਤੀ ਵਧਾਉਣ ਵਾਲੀ ਦਵਾ।

**مقهور** ***ਮਕ਼ਹੂਰ*** : ਕੈਹਰ ਕੀਤਾ ਗਿਆ, ਓਹ ਵਿਅਕਤੀ ਜਿਸ ਉਤੇ ਰੱਬ ਜਾਂ ਬਾਦਸ਼ਾਹ ਦਾ ਗੁੱਸਾ ਹੋਵੇ।

**مقیاس** ***ਮਿਕ਼ਯਾਸ*** : ਅੰਦਾਜ਼ਾ, ਅਨੁਮਾਨ, ਓਹ ਚੀਜ਼ ਜਿਸ ਨਾਲ ਅਨੁਮਾਨ ਲਾਇਆ ਜਾਵੇ, ਪੈਮਾਨਾ।

**مقیاس الحرارت**
***ਮਿਕ਼ਯਾਸ-ਉਲ- ਹ਼ਰਾਰਤ*** : ਗਰਮੀ ਜਾਂ ਬੁਖ਼ਾਰ ਦਾ ਅਨੁਮਾਨ ਲਾਉਣ ਵਾਲਾ ਜੰਤਰ, ਥਰਮਾਮੀਟਰ।

**مقیّد** ***ਮੁਕ਼ੱਈਯਦ*** : ਕੈਦ ਕੀਤਾ ਗਿਆ, ਕੈਦੀ, ਬੰਦੀ।

**مقیم** ***ਮੁਕ਼ੀਮ*** : ਕਿਆਮ ਕਰਨ ਵਾਲਾ, ਠੈਹਰਨ ਵਾਲਾ, ਰੈਹਣ ਵਾਲਾ, ਕਾਇਮ।

**مکاتب** ***ਮਕਾਤਿਬ*** : (ਮਕਤਬ **مکتب** ਦਾ ਬੌਹਵਚਨ) ਮਦਰਸੇ, ਸਕੂਲ।

**مکاتبت** ***ਮੁਕਾਤਬਤ*** : (ਮੁਕਾਤਬਤ **مکاتبت** ਦਾ ਬੌਹਵਚਨ) ਚਿਠੀਆਂ, ਖ਼ਤ।

**مکاتبت** ***ਮੁਕਾਤਬਤ*** : ਪਰਸਪਰ ਚਿਠੀ

ਕਰਨ ਵਾਲਾ, ਸੰਜਮੀ; ਇਕ ਅੱਬਾਸੀ ਖ਼ਲੀਫ਼ੇ ਦਾ ਨਾਮ ਜਿਸ ਨੇ ੨੮੯ ਤੋਂ ੨੯੫ ਹਿਜਰੀ ਤੱਕ ਰਾਜ ਕੀਤਾ।

**مکتوب** ***ਮਕਤੂਬ*** : ਲਿਖਿਆ ਹੋਇਆ, ਖ਼ਤ, ਪੱਤਰ, ਲਿਖਤ।

**مکتوبات** ***ਮਕਤੂਬਾਤ*** : (ਮਕਤੂਬ **مکتوب** ਦਾ ਬੌਹਵਚਨ) ਲਿਖੇ ਹੋਏ, ਖ਼ਤ, ਪੱਤਰ।

**مکدّر** ***ਮੁਕੱਦਰ*** : ਕਦੂਰਤ ਨਾਲ ਭਰਿਆ ਹੋਇਆ, ਗੰਦਾ, ਮੈਲਾ; ਗ਼ਮਗੀਨ, ਚਿੰਤਾਤਰ, ਦੁਖੀ, ਨਰਾਜ਼।

**مکر** ***ਮਕਰ*** : ਦਗ਼ਾ, ਫ਼ਰੇਬ, ਠੱਗੀ, ਧੋਖਾ, ਛਲ।

**مکر آمیز** ***ਮਕਰ-ਆਮੇਜ਼*** : ਫ਼ਰੇਬ ਨਾਲ ਭਰਿਆ ਹੋਇਆ, ਧੋਖੇ ਵਾਲਾ।

**مکران** ***ਮਕਰਾਨ*** : ਈਰਾਨ ਦੇ ਦੱਖਣ ਵਿਚ ਇਕ ਇਲਾਕੇ ਤੇ ਇਕ ਸ਼ੈਹਰ ਦਾ ਨਾਮ।

**مکرّر** ***ਮੁਕੱਰਰ*** : ਦੋਬਾਰਾ, ਫੇਰ, ਦੂਜੀ ਵਾਰ।

**مکرّم** ***ਮੁਕੱਰਮ*** : ਮਾਣ-ਸਤਕਾਰ ਦਿੱਤਾ ਗਿਆ, ਵਡਿਆਇਆ ਗਿਆ, ਸਤਕਾਰਯੋਗ, ਮਾਨਯੋਗ।

**مُکرِم** ***ਮੁਕਰਿਮ*** : ਬਖ਼ਸ਼ਸ਼ ਕਰਨ ਵਾਲਾ, ਮੇਹਰਬਾਨੀ ਕਰਨਾ ਵਾਲਾ, ਮੇਹਰਬਾਨ।

**مُکرَم** ***ਮੁਕਰਮ*** : ਬਖ਼ਸ਼ਸ਼ ਕੀਤਾ ਹੋਇਆ, ਵੱਡਾ ਕੀਤਾ ਹੋਇਆ।

**مکرِّم** ***ਮਕੱਰਿਮ*** : ਵੱਡਾ ਕਰਨ ਵਾਲਾ, ਮਾਣ-ਸਤਕਾਰ ਦੇਣ ਵਾਲਾ।

**مکرمت** ***ਮਕਰਮਤ*** : ਵਡਿਆਈ, ਬਜ਼ੁਰਗੀ, ਮਾਣ-ਸਤਕਾਰ, ਨਵਾਜ਼ਸ਼, ਮੇਹਰ, ਬਖ਼ਸ਼ਸ਼,ਕਿਰਪਾ, ਏਹਸਾਨ, ਸਖ਼ਾਵਤ।

**مکروه** ***ਮਕਰੂਹ*** : ਕਰਾਹਤ (ਘਿਰਨਾ) ਕੀਤਾ ਗਿਆ, ਘਿਰਨਾ, ਭੱਦਾ, ਭੂੰਡਾ, ਗੰਦਾ, ਕਰੂਪ, ਕੋਝਾ।

**مکروهات** ***ਮਕਰੂਹਾਤ*** : (ਮਕਰੂਹ **مکروه** ਦਾ ਬੌਹਵਚਨ) ਭੈੜੀਆਂ, ਮੰਦੀਆਂ

ਪੱਤਰ ਕਰਨਾ।

**مکاتبه** ***ਮੁਕਾਤਬਾ*** : ਖ਼ਤ, ਪੱਤਰ, ਚਿੱਠੀ, ਗੁਲਾਮ ਨੂੰ ਉਸ ਦੇ ਜ਼ਾਤ ਮਾਲ ਬਦਲੇ ਅਜ਼ਾਦ ਕਰ ਦੇਣਾ।

**مکاتیب** ***ਮਕਾਤੀਬ*** : (ਮਕਤੂਬ **مکتوب** ਦਾ ਬੌਹਵਚਨ) ਲਿਖੇ ਹੋਏ ਖ਼ਤ, ਪੱਤਰ।

**مکّار** ***ਮੱਕਾਰ*** : ਮਕਰ ਕਰਨ ਵਾਲਾ, ਫ਼ਰੇਬੀ; ਠੱਗ, ਧੋਖੇਬਾਜ਼।

**مکّاره** ***ਮੱਕਾਰਾ*** : ਫ਼ਰੇਬੀ (ਔਰਤ) ਧੋਖੇਬਾਜ਼ (ਇਸਤਰੀ)।

**مکّاری** ***ਮੱਕਾਰੀ*** : ਮਕਰ, ਠੱਗੀ, ਫ਼ਰੇਬ; ਧੋਖਾ।

**مکارم** ***ਮਕਾਰਿਮ*** : ਮਕਰਮਤ **مکرمت** ਦਾ ਬੌਹਵਚਨ।

**مکافات** ***ਮੁਕਾਫ਼ਾਤ*** : ਬਦਲਾ, ਇਵਜ਼, ਬਦੀ ਦੀ ਸਜ਼ਾ।

**مکافحه** ***ਮੁਕਾਫ਼ਹਾ*** : ਸਾਮ੍ਹਣੇ ਹੋਣਾ, ਰੂ-ਬ-ਰੂ ਹੋਣਾ; ਰੂ-ਬ-ਰੂ ਜੰਗ ਕਰਨਾ, ਪਰਸਪਰ ਗੱਲਬਾਤ ਕਰਨਾ ; ਇਕ ਦੂਜੇ ਨਾਲ ਬੋਲਣਾ, ਚੁੰਮੀ ਲੈਣਾ।

**مکافی** ***ਮੁਕਾਫ਼ੀ*** : ਬਰਾਬਰ, ਮੁਸਾਵੀ, ਇਕ ਸਮਾਨ।

**مکالمه** ***ਮੁਕਾਲਮਾ*** : ਗੱਲਬਾਤ, ਆਪਸ ਵਿਚ ਬਾਤਚੀਤ ਕਰਨਾ; ਜ਼ਬਾਨੀ ਸਵਾਲ ਜਵਾਬ ਕਰਨਾ; ਵਾਰਤਾਲਾਪ, ਗੁਫ਼ਤਗੂ।

**مکان** ***ਮਕਾਨ*** : ਜਗ੍ਹਾ, ਥਾਂ, ਰੈਹਣ ਦਾ ਸਥਾਨ, ਨਿਵਾਸ-ਸਥਾਨ, ਘਰ।

**مکانات** ***ਮਕਾਨਾਤ*** : ਮਕਾਨ **مکان** ਦਾ ਬੌਹਵਚਨ।

**مکانت** ***ਮਕਾਨਤ*** : ਇੱਜ਼ਤ, ਸਤਕਾਰ, ਮਾਣ, ਮਰਤਬਾ, ਰੁਤਬਾ।

**مکتب** ***ਮਕਤਬ*** : ਲਿਖਣ ਦੀ ਜਗ੍ਹਾ, ਮਦਰਸਾ, ਪਾਠਸ਼ਾਲਾ, ਸਕੂਲ।

**مکتفی** ***ਮੁਕਤਫ਼ੀ*** : ਕਾਫ਼ੀ, ਪੂਰਾ; ਕਫ਼ਾਇਤ

ਚੀਜ਼ਾਂ।

**مکسور** ***ਮਕਸੂਰ,*** **مکسورہ** ***ਮਕਸੂਰਾ*** : ਟੁੱਟਾ ਹੋਇਆ।

**مکسوف** ***ਮਕਸੂਫ਼*** : ਖੋਲ੍ਹਿਆ ਗਿਆ, ਪਰਗਟ ਕੀਤਾ ਗਿਆ, ਪਰਤੱਖ।

**مکعّب** ***ਮੁੱਕਅਬ*** : ਚਾਰ ਕੋਨਿਆਂ ਵਾਲਾ, ਬਣਾਇਆ ਗਿਆ, ਓਹ ਸ਼ਕਲ ਜਿਸ ਦੀ ਲੰਮਾਈ, ਚੁੜਾਈ ਤੇ ਡੂੰਘਾਈ ਬਰਾਬਰ ਹੋਵੇ।

**مکفوف** ***ਮਕਫ਼ੂਫ਼*** : ਵਲ੍ਹੇਟਿਆ ਹੋਇਆ, ਚੋਗਾ, ਪੈਹਨਿਆ ਹੋਇਆ, ਅੰਨ੍ਹਾ, ਵਰਜਿਆ ਗਿਆ।

**مکمل** ***ਮੁਕੰਮਲ*** : ਪੂਰਾ ਕੀਤਾ ਗਿਆ, ਸੰਪੂਰਨ, ਪੂਰਾ, ਕਾਮਲ।

**مکنون** ***ਮਕਨੂਨ*** : ਛੁਪਾ ਕੇ ਰੱਖਿਆ ਗਿਆ, ਲੁਕਾਇਆ ਹੋਇਆ, ਛੁਪਿਆ ਹੋਇਆ, ਲੁਪਤ, ਗੁਪਤ।

**مکنونِ خاطر** ***ਮਕਨੂਨ-ਏ-ਖ਼ਾਤਿਰ*** : ਦਿਲ ਦਾ ਭੇਦ, ਗੁਪਤ ਗੱਲ, ਦਿਲੀ ਰਾਜ਼।

**مکنونات** ***ਮਕਨੂਨਾਤ*** : (ਮਕਨੂਨ **مکنون** ਦਾ ਬੌਹਵਚਨ) ਲੁਕਾਈਆਂ ਹੋਈਆਂ ਵਸਤਾਂ।

**مکّہ** ***ਮੱਕਾ,*** **مکہ معظمہ** ***ਮੱਕਾ-ਏ-ਮੁਅਜ਼ਮਾ*** : ਅਰਬ ਦੀ ਰਾਜਧਾਨੀ ਜੋ ਹਜਾਜ਼ ਦੇ ਇਲਾਕੇ ਵਿਚ ਹੈ, ਮੁਸਲਮਾਨਾਂ ਦਾ ਪਵਿਤਰ ਸਥਾਨ 'ਕਾਅਬਾ' ਇਥੇ ਹੀ ਹੈ, ਏਹ ਸ਼ੈਹਰ ਹਜ਼ਰਤ ਮੁਹੰਮਦ ਸਾਹਿਬ ਦਾ ਜਨਮ ਸਥਾਨ ਹੈ, ਸਤਕਾਰ ਵਜੋਂ ਇਸ ਨੂੰ ਮੱਕਾ-ਇ-ਮੁਅਜ਼ਮਾ ਕੈਂਹਦੇ ਹਨ।

**مکّی** ***ਮੱਕੀ*** : ਮੱਕੇ ਦਾ ਰੈਹਣ ਵਾਲਾ

**مکیا** ***ਮਕੀਯਾ*** : ਮੱਕੇ ਨਾਲ ਸਬੰਧਤ ਕੁਰਾਨ ਮਜੀਦ ਦੀਆਂ ਓਹ ਆਇਤਾਂ ਜੋ ਮੱਕੇ ਵਿਖੇ ਉਤਰੀਆਂ।

**مکیال** ***ਮਿਕਯਾਲ*** : ਮਿਣਨ ਦਾ ਸੰਦ, ਟੋਪਾ, ਅਨਾਜ ਤਾੜਨ ਦਾ ਪਾਤਰ, ਪੈਮਾਨਾ।

**مکین** ***ਮਕੀਨ*** : ਮਕਾਨ ਦਾ ਮਾਲਕ, ਮਕਾਨ ਵਿਚ ਰੈਹਣ ਵਾਲਾ, ਮਾਣ-ਸਤਕਾਰ ਵਾਲਾ, ਇੱਜ਼ਤਦਾਰ।

**مگر** ***ਮਗਰ*** : ਪਰ, ਪਰੰਤੂ, ਲੇਕਨ, ਸ਼ਾਇਦ, ਸਿਵਾਏ, ਜੇਕਰ।

**مگس** ***ਮਗਸ*** : ਮੱਖੀ।

**مگسِ انبین** ***ਮਗਸ-ਏ-ਅੰਬੀਨ*** : ਸ਼ੈਹਦ ਦੀ ਮੱਖੀ।

**مگس پراں** ***ਮਗਸ-ਪੱਰਾਂ*** : ਚਮੜੇ ਦਾ ਮਖਨਾ, ਜੇਹੜਾ ਘੋੜੇ ਆਦਿ ਦੀਆਂ ਅੱਖਾਂ ਤੇ ਮੱਖੀਆਂ ਤੋਂ ਬਚਣ ਲਈ ਬੰਨ੍ਹਿਆ ਜਾਂਦਾ ਹੈ।

**مگس ران** ***ਮਗਸਰਾਨ*** : ਮੱਖੀਆਂ ਝੱਲਣ ਵਾਲਾ, ਚੌਰ, ਪੱਖਾ।

**مگس رانی** ***ਮਗਸਰਾਨੀ*** : ਚੌਰ ਕਰਨਾ, ਪੱਖਾ ਝਲਣਾ।

**مگسک** ***ਮਗਸਕ*** : ਛੋਟੀ ਮੱਖੀ, ਬੰਦੂਕ ਦੀ ਮੱਖੀ, ਜਿਸ ਦੀ ਸੇਧ ਤੇ ਨਿਸ਼ਾਨਾ ਬੰਨ੍ਹਦੇ ਹਨ।

**مگس گیر** ***ਮਗਸ-ਗੀਰ*** : ਮੱਕੜੀ, ਮੱਖੀਆਂ ਫੜਨ ਵਾਲਾ।

**مگس ناک** ***ਮਗਸਨਾਕ*** : ਮੱਖੀਆਂ ਨਾਲ ਭਰਿਆ ਹੋਇਆ।

**مگس وار** ***ਮਗਸਵਾਰ*** : ਮੱਖੀ ਵਾਂਗ।

**مگل** ***ਮਗਲ*** : ਡੱਡੂ।

**مگل** ***ਮਗਿਲ*** : ਜੋਕ।

**مگو** ***ਮਗੋ*** : ਤੂੰ ਨਾ-ਕਹਿ, ਤੂੰ ਨਾ-ਬੋਲ।

**مل** ***ਮੁਲ*** : ਸ਼ਰਾਬ, ਅੰਗੂਰੀ ਸ਼ਰਾਬ, ਅਮਰੂਦ।

**مل** ***ਮਿਲ*** : ਵਾਲ।

**ملّا** ***ਮੁੱਲਾ*** : ਬੌਹਤ ਭਰਿਆ ਹੋਇਆ, ਅਰਥਾਤ ਗਿਆਨ-ਭਰਪੂਰ, ਗਿਆਨਵਾਨ, ਵਿਦਵਾਨ, ਮੌਲਵੀ।

**ملاح** ***ਮੱਲਾਹ*** : ਕਿਸ਼ਤੀ ਚਲਾਉਣ ਵਾਲਾ, ਮਾਂਝੀ, ਏਹ ਸ਼ਬਦ 'ਮਲਹ' ਤੋਂ ਬਣਿਆ ਹੈ, ਜਿਸ ਦੇ ਅਰਥ ਹਨ ਪੰਛੀ ਦਾ ਦੋਹਾਂ ਪਰਾਂ ਨੂੰ ਫੜਫੜਾਉਣਾ, 'ਮੱਲਾਹ' ਵੀ ਦੋਵੇਂ ਚੱਪੂ ਜਦ ਚਲਾਉਂਦਾ ਹੈ, ਤਾਂ ਜਾਪਦਾ ਹੈ ਕਿ ਕੋਈ ਪੰਛੀ

ਆਪਣੇ ਦੋਵੇਂ ਪਰ ਫੜਫੜਾ ਰਿਹਾ ਹੈ।

**ملاحت** ***ਮਲਾਹਤ*** : ਨਮਕੀਨੀ, ਹੁਸਨ ਦੀ ਨਮਕੀਨੀ, ਸਾਂਵਲੇ ਰੰਗ ਦੀ ਸੁੰਦਰਤਾ, ਸਾਂਵਲਾ ਰੰਗ ਜਿਸ ਦੇ ਨਾਲ ਸਰੀਰ ਦੇ ਅੰਗ ਵੀ ਸੁਚੱਜੇ ਹੋਣ।

**ملاحد** ***ਮਲਾਹਿਦ,*** **ملاحدہ** ***ਮਲਾਹਿਦਾ*** : (ਮੁਲਹਿਦ **ملحد** ਦਾ ਬੌਹੋਵਚਨ) ਬੇਦੀਨ ਲੋਕ, ਨਾਸਤਿਕ।

**ملاحظہ** ***ਮੁਲਾਹਜ਼ਾ*** : ਵੇਖਣਾ, ਗੌਹ ਨਾਲ ਵੇਖਣਾ, ਮੁਆਇਨਾ, ਨਿਰੀਖਣ।

**ملاحظہمند** ***ਮਲਾਹਜ਼ਾਮੰਦ*** : ਲਿਹਾਜ਼ ਵਾਲਾ।

**ملاذ** ***ਮਲਾਜ਼*** : ਪਨਾਹ ਦੀ ਜਗ੍ਹਾ, ਸ਼ਰਨ ਲੈਣ ਦੀ ਥਾਂ।

**ملاذالفقرا** ***ਮਲਾਜ਼-ਉਲ-ਫ਼ੁਕਰਾ*** : ਗਰੀਬਾਂ ਦੀ ਪਨਾਹ।

**ملازم** ***ਮੁਲਾਜ਼ਿਮ*** : ਕਿਸੇ ਥਾਂ ਜਾਂ ਕਿਸੇ ਦੇ ਕੋਲ ਹਮੇਸ਼ਾ ਰੈਹਣ ਵਾਲਾ, ਇਸੇ ਲਈ ਨੌਕਰ ਦੇ ਅਰਥਾਂ ਵਿਚ ਪਰਯੋਗ ਹੁੰਦਾ ਹੈ, ਨੌਕਰ, ਸੇਵਾਦਾਰ।

**ملازمدرگاہ** ***ਮੁਲਾਜ਼ਿਮ-ਏ-ਦਰਗਾਹ*** : ਬਾਦਸ਼ਾਹ ਦੇ ਦਰਬਾਰ ਦਾ ਨੌਕਰ।

**ملازمان** ***ਮੁਲਾਜ਼ਿਮਾਨ*** : ਮੁਲਾਜ਼ਮ ਦਾ ਬੌਹਵਚਨ।

**ملازمت** ***ਮੁਲਾਜ਼ਮਤ*** : ਕਿਸੇ ਜਗ੍ਹਾ ਹਮੇਸ਼ਾ ਰੈਹਣਾ, ਨੌਕਰੀ, ਮੌਜੂਦਗੀ।

**ملاطفت** ***ਮੁਲਾਤਫ਼ਤ*** : ਕਿਸੇ ਨਾਲ ਨੇਕੀ ਕਰਨਾ; ਮੇਹਰਬਾਨੀ ਕਰਨਾ, ਨੇਕੀ, ਮੇਹਰਬਾਨੀ, ਨਰਮ ਵਰਤਾ, ਭਲਾਈ।

**ملاقات** ***ਮੁਲਾਕਾਤ*** : ਮੇਲ ਮਿਲਾਪ, ਪਰਿਚਯ, ਪਰਸਪਰ ਗੱਲਬਾਤ।

**ملاقاتبازدید** ***ਮੁਲਾਕਾਤ-ਏ-ਬਾਜ਼ਦੀਦ*** : ਪਰਤਵੀਂ, ਮੁਲਾਕਾਤ।

**ملاقاتی** ***ਮੁਲਾਕਾਤੀ*** : ਮਿਲਣ ਵਾਲਾ, ਮੁਲਾਕਾਤ ਵਾਲਾ, ਯਾਰ, ਬੇਲੀ।

**ملاقی** ***ਮੁਲਾਕੀ*** : ਵਾਕਫ਼ਕਾਰ, ਮੁਲਾਕਾਤ ਕਰਨ ਵਾਲਾ, ਮਿਲਣ ਵਾਲਾ।

**ملال** ***ਮਲਾਲ,*** **ملالت** ***ਮਲਾਲਤ*** : ਤਬੀਅਤ ਦਾ ਉਕਤਾ ਜਾਣਾ, ਗ਼ਮਗ਼ੀਨ ਤੇ ਉਦਾਸ ਹੋ ਜਾਣਾ, ਉਦਾਸੀ, ਗ਼ਮ, ਰੰਜ, ਨਫ਼ਰਤ, ਘਿਰਨਾ, ਉਦਾਸੀ; ਗ਼ਮੀ।

**ملامت** ***ਮਲਾਮਤ*** : ਡਾਂਟਣਾ, ਝਿੜਕਣਾ, ਬੁਰਾ ਭਲਾ ਕੈਹਣਾ, ਨੁਕਤਾਚੀਨੀ, ਲਾਹਨਤ, ਤਾਹਨਾ।

**ملائک** ***ਮਲਾਇਕ,*** **ملائکہ** ***ਮਲਾਇਕਾ*** : (ਮਲਕ **ملک** ਦਾ ਬੌਹਵਚਨ) ਫ਼ਰਿਸ਼ਤੇ।

**ملائم** ***ਮੁਲਾਇਮ*** : ਯੋਗ, ਨਰਮ।

**ملائمت** ***ਮੁਲਾਇਮਤ*** : ਨਰਮੀ, ਅਨੁਕੂਲਤਾ, ਸਾਜ਼ਗਾਰੀ, ਦੋ ਚੀਜ਼ਾਂ ਨੂੰ ਇਕੱਠਾ ਕਰਨਾ।

**ملبّس** ***ਮੁਲੱਬਸ*** : ਲਿਬਾਸ ਪੈਹਨਾਇਆ ਗਿਆ, ਜਿਸ ਨੇ ਕੱਪੜੇ ਪਾਏ ਹੋਣ, ਐਬ ਛੁਪਾਇਆ ਹੋਇਆ।

**ملبوس** ***ਮਲਬੂਸ,*** **ملبوسہ** ***ਮਲਬੂਸਾ,*** **ملبس** ***ਮਿੱਲਬਸ*** : ਪੁਸ਼ਾਕ, ਲਿਬਾਸ, ਕੱਪੜੇ, ਪੈਹਨਣ ਦੇ ਕੱਪੜੇ।

**ملبوسات** ***ਮਲਬੂਸਾਤ*** : (ਮਲਬੂਸ **ملبوس** ਦਾ ਬੌਹਵਚਨ), ਕੱਪੜੇ, ਪੁਸ਼ਾਕਾਂ, ਜੋੜੇ।

**ملّت** ***ਮਿੱਲਤ*** : ਧਰਮ, ਦੀਨ, ਸ਼ਰੀਅਤ, ਇਕ ਕੌਮ ਦੇ ਲੋਕ, ਜਮਾਤ।

**ملّتِبیضا** ***ਮਿੱਲਤ-ਏ-ਬੈਜ਼ਾ*** : ਦੀਨ-ਮੁਹੰਮਦੀ, ਮੁਸਲਮਾਨੀ ਕੌਮ।

**ملّی** ***ਮਿੱਲੀ*** : ਮਿੱਲਤ ਨਾਲ ਸਬੰਧਤ।

**ملتان** ***ਮੁਲਤਾਨ*** : ਪੰਜਾਬ ਦਾ ਇਕ ਪੁਰਾਣਾ ਸ਼ੈਹਰ ਜੋ ਦਰਿਆ ਰਾਵੀ ਦੇ ਕੰਢੇ ਤੇ ਸਥਿਤ ਹੈ।

**ملتانی** ***ਮੁਲਤਾਨੀ*** : ਮੁਲਤਾਨ ਦਾ; ਈਰਾਨ ਵਾਲੇ ਹਿੰਦੂ ਲਈ ਵਰਤਦੇ ਹਨ, ਹਿੰਦੁਸਤਾਨੀ, ਹਿੰਦੀ।

ملتجا *ਮੁਲਤਜਾ* : ਪਨਾਹ ਲੈਣ ਦੀ ਥਾਂ, ਪਨਾਹ ਲੈਣਾ, ਸ਼ਰਨ ਆਉਣਾ।

ملتجی *ਮੁਲਤਜੀ* : ਪਨਾਹ ਲੈਣ ਵਾਲਾ, ਸ਼ਰਨਾਰਥੀ, ਬੇਨਤੀ ਕਰਨ ਵਾਲਾ, ਮਿੰਨਤਾਂ ਕਰਨ ਵਾਲਾ, ਪਰਾਰਥੀ।

ملتفت *ਮੁਲਤਫ਼ਤ* : ਜੋ ਸਤਕਾਰ ਨਾਲ ਵੇਖਿਆ ਜਾਵੇ, ਇੱਜ਼ਤਯੋਗ, ਜਿਸ ਵੱਲ ਧਿਆਨ ਦਿਤਾ ਜਾਵੇ।

ملتفت *ਮੁਲਤਫ਼ਿਤ* : ਧਿਆਨ ਦੇਣ ਵਾਲਾ, ਸਤਕਾਰ ਦੇਣ ਵਾਲਾ।

ملتمس *ਮੁਲਤਮਿਸ* : ਇਲਤਮਾਸ (ਅਰਜ਼) ਕਰਨ ਵਾਲਾ, ਬੇਨਤੀ ਕਰਨ ਵਾਲਾ, ਪਰਾਰਥੀ।

ملتوی *ਮੁਲਤਵੀ* : ਪੇਚ ਦਰ ਪੇਚ ਹੋਣ ਵਾਲਾ, ਦੇਰ ਕਰਨ ਵਾਲਾ, ਟਲਣ ਵਾਲਾ, ਠੈਹਰਨ ਵਾਲਾ, ਲਪੇਟਣ ਵਾਲਾ।

ملجا *ਮਲਜਾ* : ਪਨਾਹ ਲੈਣ ਦੀ ਜਗ੍ਹਾ।

ملجائےنوح *ਮਲਜਾ-ਏ-ਨੂਹ* : ਜੂਦੀ ਪਹਾੜ ਜਿਥੇ ਤੂਫ਼ਾਨ ਤੋਂ ਪਿਛੋਂ ਹਜ਼ਰਤ ਨੂਹ ਦਾ ਬੇੜਾ ਜਾ ਕੇ ਠੈਹਰਿਆ ਸੀ।

ملحد *ਮੁਲਹਿਦ* : ਬੇਦੀਨ, ਹੱਕ (ਸੱਚ) ਤੋਂ ਫਿਰਿਆ ਹੋਇਆ, ਨਾਸਤਕ, ਰੱਬ ਨੂੰ ਨਾ ਮੰਨਣ ਵਾਲਾ।

ملحق *ਮੁਲਹਕ* : ਨਾਲ ਮਿਲਿਆ ਹੋਇਆ, ਜੁੜਿਆ ਹੋਇਆ।

ملحق *ਮੁਲਹਿਕ* : ਨਾਲ ਮਿਲਣ ਵਾਲਾ, ਪਿਛੇ ਤੋਂ ਮਿਲਣ ਵਾਲਾ,ਓਹ ਚੀਜ਼ ਜੋ ਅਖ਼ੀਰ 'ਤੇ ਆ ਮਿਲੇ।

ملحقہ *ਮੁਲਹਕਾ* : ਮੁਲਹਿਕ ਦਾ ਇਸਤਰੀ ਲਿੰਗ, ਨਾਲ ਮਿਲੀ ਹੋਈ, ਜੁੜੀ ਹੋਈ।

ملحوظ *ਮਲਹੂਜ਼* : ਲਿਹਾਜ਼ ਕੀਤਾ ਗਿਆ, ਵੇਖਿਆ ਗਿਆ, ਜਿਸ ਨੂੰ ਕਣੱਖਣੀਆਂ ਤੋਂ ਵੇਖਿਆ ਗਿਆ ਹੋਵੇ, ਸੋਚਿਆ ਗਿਆ।

ملحوظِخاطر *ਮਲਹੂਜ਼-ਏ-ਖ਼ਾਤਿਰ* : ਦਿਲੀ ਤਵੱਜੁਹ, ਦਿਲੋਂ ਖ਼ਿਆਲ ਰਖਿਆ ਗਿਆ।

ملزَم *ਮੁਲਜ਼ਮ* : ਜਿਸ 'ਤੇ ਇਲਜ਼ਾਮ ਲਾਇਆ ਗਿਆ ਹੋਵੇ, ਕਸੂਰਵਾਰ, ਦੋਸ਼ੀ।

ملزِم *ਮੁਲਜ਼ਿਮ* : ਇਲਜ਼ਾਮ ਲਾਉਣ ਵਾਲਾ, ਕਿਸੇ ਦੇ ਜ਼ੁੰਮੇ ਕੋਈ ਕੰਮ ਲਾਉਣ ਵਾਲਾ।

ملزوم *ਮਲਜ਼ੂਮ* : ਲਾਜ਼ਮ ਕੀਤਾ ਗਿਆ, ਜਿਸ ਉਤੇ ਕੋਈ ਚੀਜ਼ ਲਾਜ਼ਮ ਹੋਵੇ, ਜੇਹੜਾ ਜੁਦਾ ਨਾ ਹੋ ਸਕੇ, ਸਬੰਧਤ।

ملعون *ਮਲਊਨ* : ਜਿਸ 'ਤੇ ਲਾਹਨਤ ਪਾਈ ਜਾਵੇ, ਮਰਦੂਦ, ਘਿਰਨਾਯੋਗ।

ملفوظ *ਮਲਫ਼ੂਜ਼* : ਮੂੰਹ ਤੋਂ ਨਿਕਲੀ ਹੋਈ ਗੱਲ, ਬੋਲਿਆ ਹੋਇਆ, ਵਲੀਆਂ ਦਾ ਕਲਾਮ, ਬਜ਼ੁਰਗਾਂ ਦਾ ਕਲਾਮ, ਓਹ ਕਿਤਾਬ ਜਿਸ ਵਿਚ ਬਜ਼ੁਰਗ ਦਾ ਹਾਲ ਉਸ ਦੀ ਆਪਣੀ ਜ਼ਬਾਨੀ ਲਿਖਿਆ ਹੋਵੇ, ਖਰੜਾ।

ملفوظات *ਮਲਫ਼ੂਜ਼ਾਤ* : (ਮਲਫ਼ੂਜ਼ ملفوظ ਦਾ ਬੌਹਵਚਨ) ਵਲੀਆਂ, ਬਜ਼ੁਰਗਾਂ ਦੇ ਆਪਣੇ ਹਾਲ ਦੀਆਂ ਲਿਖਤਾਂ, ਖਰੜੇ।

ملفوف *ਮਲਫ਼ੂਫ਼* : ਲਿਪੇਟਿਆ ਹੋਇਆ, ਵਲ੍ਹੇਟਿਆ ਹੋਇਆ, ਲਿਫ਼ਾਫ਼ਾ ਬਣਾਇਆ ਹੋਇਆ, ਤੈਹ-ਦਰ-ਤੈਹ ਕੀਤਾ ਹੋਇਆ।

ملقّب *ਮੁੱਲਕਬ* : ਲਕਬ ਦਿੱਤਾ ਗਿਆ, ਜਿਸ ਦੀ ਕੋਈ ਉਪਾਧੀ ਰੱਖੀ ਗਈ ਹੋਵੇ।

ملک *ਮਲਕ* : ਫ਼ਰਿਸ਼ਤਾ, ਜਮਦੂਤ, (ਇਸ ਦਾ ਬੌਹਵਚਨ ਮਲਾਇਕ ਹੈ)।

ملکالموت *ਮਲਕ-ਉਲ-ਮੌਤ* : ਮੌਤ ਦਾ ਫ਼ਰਿਸ਼ਤਾ, ਜਮਦੂਤ, ਇਜ਼ਰਾਈਲ।

ملکِسیرت *ਮਲਕ-ਸੀਰਤ* : ਫ਼ਰਿਸ਼ਤੇ ਵਰਗਾ ਸੁਭਾ ਵਾਲਾ, ਨੇਕ ਸੀਰਤ।

ملکی *ਮਲਕੀ* : ਮਲਕ ਨਾਲ ਸਬੰਧਤ, ਫ਼ਰਿਸ਼ਤੇ ਜੇਹੀ।

ملک *ਮਲਿਕ* : ਬਾਦਸ਼ਾਹ, ਮਿਸਰ ਦੇ ਬਾਦਸ਼ਾਹ ਏਹ ਉਪਾਧੀ ਆਪਣੇ ਪਰਧਾਨ ਮੰਤਰੀ ਨੂੰ ਦਿੰਦੇ ਸਨ, ਇਸ ਦਾ ਬੌਹਵਚਨ 'ਮੁਲੂਕ' ਹੈ।

**ملک الشّعرا** ***ਮਲਿਕ-ਉਸ਼-ਸ਼ਅਰਾ*** : ਸ਼ਾਇਰਾਂ ਦਾ ਬਾਦਸ਼ਾਹ, ਰਾਜ ਦਰਬਾਰ ਦਾ ਪਰਧਾਨ ਕਵੀ।

**ملک العرش** ***ਮਲਿਕ-ਉਲ-ਅਰਸ਼*** : ਅਸਮਾਨਾਂ ਦਾ ਬਾਦਸ਼ਾਹ, ਅੱਲਾਹ ਤਆਲਾ, ਰੱਬ।

**ملکہ** ***ਮਲਿਕਾ*** : ਮਹਾਰਾਣੀ, ਬਾਦਸ਼ਾਹ ਦੀ ਬੀਵੀ, ਬੇਗਮ।

**ملک** ***ਮੁਲਕ*** : ਪਾਤਸ਼ਾਹੀ, ਸਲਤਨਤ, ਇਕ ਦੇਸ਼ ਜੋ ਇਕ ਬਾਦਸ਼ਾਹ ਦੇ ਅਧੀਨ ਹੋਵੇ, ਵਲਾਇਤ, ਕਿਸ਼ਵਰ, ਇਲਾਕਾ, ਮੁਲਕ (ਇਸ ਦਾ ਬੌਹਵਚਨ ''ਮੁਮਾਲਿਕ'' **ممالک** ਹੈ।)

**ملکِ بقا** ***ਮੁਲਕ-ਏ-ਬਕਾ*** : ਦੂਜਾ ਜਹਾਨ, ਪਰਲੋਕ, ਸਦੀਵੀ ਮੰਡਲ।

**ملکرانی** ***ਮੁਲਕਰਾਨੀ*** : ਹਕੂਮਤ ਚਲਾਉਣਾ, ਮੁਲਕ ਦਾ ਪਰਬੰਧ ਕਰਨਾ।

**مِلک** ***ਮਿਲਕ*** : ਮਾਲ, ਜਗੀਰ, ਕਬਜ਼ਾ, ਕਬਜ਼ੇ ਦਾ ਮਾਲ, ਜਿਸ ਚੀਜ਼ ਉਤੇ ਕਿਸੇ ਦਾ ਹੱਕ ਹੋਵੇ, ਜਾਇਦਾਦ (ਇਸ ਦਾ ਬੌਹਵਚਨ ਇੰਮਲਾਕ **املاک** ਹੈ)।

**مُلک** ***ਮੁਲਕ*** : ਇਕ ਕਾਲੇ ਰੰਗ ਦਾ ਅਨਾਜ ਜੋ ਬਲਦਾਂ ਨੂੰ ਪਾਉਂਦੇ ਹਨ, ਮਮਨੀ।

**مِلک** ***ਮਿਲਕ*** : ਓਹ ਸ਼ਫ਼ੈਦੀ ਜੋ ਨਹੁੰਆਂ ਦੇ ਸਿਰਿਆਂ ਤੇ ਪੈਦਾ ਹੋ ਜਾਂਦੀ ਹੈ।

**مَلکا** ***ਮਲਕਾ*** : ਯਹੂਦੀਆਂ ਦੇ ਇਕ ਮਹਾਨ ਪੁਰਸ਼ ਦਾ ਨਾਮ।

**ملکات** ***ਮਲਕਾਤ*** : (ਮਲਕਾ **ملکا** ਦਾ ਬੌਹਵਚਨ) ਆਦਤਾਂ, ਗੁਣ, ਸਿੱਧਾਂਤ, ਯੋਗਤਾਵਾਂ।

**ملکاتِ ردیہ** ***ਮਲਾਕਾਤ-ਏ-ਰੱਦੀਯਾ*** : ਭੈੜੀਆਂ ਆਦਤਾਂ।

**ملکاتِ فاضلہ** ***ਮਲਕਾਤ-ਏ-ਫ਼ਾਜ਼ਿਲਾ*** : ਨੇਕ ਆਦਤਾਂ।

**ملکہ** ***ਮਲਕਾ*** : ਯੋਗਤਾ, ਮਹਾਰਤ, ਇਲਮ, ਹੁਨਰ ਦੁਆਰਾ ਪਰਾਪਤ ਕੀਤੀ ਸ਼ਕਤੀ, ਆਦਤ, ਤਜਰਬਾ, ਸੂਝ-ਬੂਝ ਦੀ ਸ਼ਕਤੀ।

**ملمّع** ***ਮੁਲੱਮਅ*** : ਚਮਕਾਇਆ ਗਿਆ, ਰੋਸ਼ਨ, ਚਮਕਦਾ, ਓਹ ਚੀਜ਼ ਜਿਸ ਉਤੇ ਸੋਨੇ ਜਾਂ ਚਾਂਦੀ ਦਾ ਪਾਣੀ ਚੜ੍ਹਿਆਂ ਹੋਵੇ, ਅਜੇਹੇ ਸ਼ਿਅਰ ਜਿਨ੍ਹਾਂ ਵਿਚ ਇਕ ਸ਼ਿਅਰ ਅਰਬੀ ਦਾ ਤੇ ਇਕ ਫ਼ਾਰਸੀ ਦਾ ਹੋਵੇ।

**ملمّع ساز** ***ਮੁਲੱਮਅ-ਸਾਜ਼*** : ਮੁਲੰਮਾ ਕਰਨ ਵਾਲਾ।

**ملمّع کار، ملمّع گر** ***ਮੁਲੱਮਅਕਾਰ, ਮੁਲੱਮਅਗਰ*** : ਸੋਨੇ ਚਾਂਦੀ ਦਾ ਪਾਣੀ ਚਾੜ੍ਹਣ ਵਾਲਾ, ਝੂਠਾ, ਦੋ ਰੁਖਾ, ਜੇਹੜਾ ਅੰਦਰੋਂ ਕੁਝ ਤੇ ਬਾਹਰੋਂ ਕੁਝ ਹੋਰ ਹੋਵੇ।

**ملمّع ساری** ***ਮੁਲੱਮਅਸਾਜ਼ੀ,*** **ملمّع کاری** ***ਮੁਲੱਮਅਕਾਰੀ,*** **ملمّع گری** ***ਮੁਲੱਮਅਗਰੀ*** : ਮੁਲੰਮੇ ਦਾ ਕੰਮ; ਦੁਸ਼ਮਣੀ, ਜਾਲ੍ਹਸਾਜ਼।

**ملمّع کار شیطانی** ***ਮੁਲੱਮਅ ਕਾਰ-ਏ-ਸ਼ੈਤਾਨੀ*** : ਝੂਠ ਨੂੰ ਸੱਚ ਕਰ ਵਿਖਾਉਣ ਵਾਲਾ।

**ملنگ** ***ਮਲੰਗ*** : ਨੰਗੇ ਸਿਰ ਤੇ ਨੰਗੇ ਪੈਰਾਂ ਵਾਲਾ, ਮਸਤ, ਮੌਜੀ, ਮਸਤ, ਫ਼ਕੀਰ (ਆਧੁਨਿਕ ਫ਼ਾਰਸੀ ਵਿਚ ਇਸ ਦੇ ਅਰਥ ਹਨ ਖ਼ੂਬਸੂਰਤ)।

**ملوّث** ***ਮੁਲੱਵਸ*** : ਲਿਬੜਿਆ ਹੋਇਆ, ਲੱਥ-ਪੱਥ, ਗੰਦਾ, ਪਲੀਤ, ਨਾਪਾਕ, ਕਸੂਰਵਾਰ।

**ملوک** ***ਮੁਲੂਕ,*** **ملکان** ***ਮੁਲੂਕਾਨ*** : (ਮਲਿਕ **ملک** ਦਾ ਬੌਹਵਚਨ) ਬਾਦਸ਼ਾਹ, ਸਮਰਾਟ।

**ملوکانہ** ***ਮੁਲੂਕਾਨਾ*** : ਬਾਦਸ਼ਾਹਾਂ ਵਾਂਗ।

**ملول** ***ਮਲੂਲ*** : ਗ਼ਮਗੀਨ, ਉਦਾਸ।

**ملوّن** ***ਮੁਲੱਵਨ*** : ਰੰਗਿਆ ਗਿਆ, ਵਿਭਿੰਨ, ਰੰਗਬਰੰਗਾ।

**ملی** ***ਮੁਲੀ*** : ਭਰਿਆ ਹੋਇਆ, ਦੌਲਤਮੰਦ, ਧਨਾਢ, ਧਨੀ, ਅਮੀਰ, ਮਾਲ ਦੌਲਤ ਵਾਲਾ।

**ملیح** ***ਮਲੀਹ*** : ਲੂਣ ਵਾਲਾ, ਨਮਕੀਨ, ਸਲੂਣਾ, ਸਾਂਵਲੀ ਸਲੋਨੀ ਰੰਗਤ, ਖ਼ੂਬਸੂਰਤ।

**ممات** ***ਮਮਾਤ*** : ਮੌਤ ਦਾ ਸਮਾਂ ਜਾਂ ਸਥਾਨ, ਮਰਨਾ, ਮਿਰਤੂ, ਮੌਤ।

**مماثل** ***ਮੁਮਾਸਿਲ*** : ਹਮ-ਮਿਸਲ ਹੋਣਾ, ਇਕੋ ਜੇਹਾ ਹੋਣਾ, ਸਮਾਨ, ਵਰਗਾ, ਨਜ਼ੀਰ।

**ممالک** ***ਮਮਾਲਿਕ*** : (ਮਮਲਕਤ **مملکت** ਦਾ ਬੌਹਵਚਨ) ਰਿਆਸਤਾਂ, ਬਾਦਸ਼ਾਹੀਆਂ, ਸਲਤਨਤਾਂ, ਹਕੂਮਤਾਂ, ਰਾਜ, ਬਾਦਸ਼ਾਹਤਾਂ।

**ممالکِ محروسہ** ***ਮਮਾਲਿਕ-ਏ-ਮਹਰੂਸਾ*** : ਓਹ ਇਲਾਕੇ ਜੋ ਕਿਸੇ ਬਾਦਸ਼ਾਹ ਦੇ ਕਬਜ਼ੇ ਵਿਚ ਹੋਣ, ਨਿਗਰਾਨੀ ਹੇਠਲੇ ਇਲਾਕੇ।

**ممالیک** ***ਮਮਾਲੀਕ*** : (ਮਮਲੂਕ **مملوک** ਦਾ ਬੌਹਵਚਨ) ਗੁਲਾਮ, ਬੰਦੇ, ਨੌਕਰ, ਲੌਂਡੀਆਂ ਤੇ ਜ਼ਰਖ਼ਰੀਦ ਗੁਲਾਮ।

**ممنعت** ***ਮੁਮਾਨਅਤ*** : ਮਨ੍ਹਾ ਕਰਨਾ, ਰੋਕਣਾ, ਵਰਜਣਾ, ਮਨਾਹੀ , ਰੋਕ, ਬੰਦਸ਼।

**ممتاز** ***ਮੁਮਤਾਜ਼*** : ਵਿਸ਼ੇਸ਼ਤਾ-ਪਰਾਪਤ, ਚੋਣਵਾਂ, ਮਾਣ-ਸਤਕਾਰਯੋਗ।

**ممتحَن** ***ਮੁਮਤਹਨ*** : ਜਿਸ ਦਾ ਇਮਤਿਹਾਨ ਲਿਆ ਗਿਆ ਹੋਵੇ, ਅਜ਼ਮਾਇਆ ਗਿਆ।

**ممتحِن** ***ਮੁਮਤਹਿਨ*** : ਇਮਤਿਹਾਨ ਲੈਣ ਵਾਲਾ, ਨਿਰੀਖਕ, ਅਜ਼ਮਾਉਣ ਵਾਲਾ, ਪਰਖਣ ਵਾਲਾ, ਜਾਚਣ ਵਾਲਾ, ਪੜਤਾਲ ਕਰਨ ਵਾਲਾ।

**ممدوح** ***ਮਮਦੂਹ*** : ਜਿਸ ਦੀ ਮਦਹ (ਪਰੰਸ਼ਸਾ) ਕੀਤੀ ਗਈ ਹੋਵੇ।

**ممر** ***ਮਮੱਰ*** : ਰਸਤਾ, ਲਾਂਘਾ, ਸਬੱਬ।

**ممزوج** ***ਮਮਜ਼ੂਜ*** : ਮਿਲਾਇਆ ਹੋਇਆ, ਮਿਲਿਆ ਹੋਇਆ, ਮਿਲਾਵਟ ਵਾਲਾ, ਮਿਸ਼ਰਿਤ, ਓਹ ਸ਼ਰਾਬ ਜਿਸ ਵਿਚ ਪਾਣੀ ਆਦਿ ਮਿਲਾਇਆ ਗਿਆ ਹੋਵੇ।

**ممسک** ***ਮੁਮਸਿਕ*** : ਮੁੱਠ ਮੀਟਣ ਵਾਲਾ, ਰੋਕਣ ਵਾਲਾ, ਓਹ ਦਵਾ ਜੋ ਭੋਗ ਨੂੰ ਲੰਮੇਰਾ ਕਰਨ ਵਿਚ ਸਹਾਇਤਾ ਕਰੇ।

**ممکن** ***ਮੁਮਕਿਨ*** : ਹੋ ਸਕਣ ਵਾਲਾ, ਸੰਭਵ, ਮਖ਼ਲੂਕ, ਇਨਸਾਨ।

**ممکن الوجود** ***ਮੁਮਕਿਨ-ਉਲ-ਵੁਜੂਦ*** : ਜਿਸ ਦਾ ਵਜੂਦ ਸੰਭਵ ਹੋਵੇ, ਮਖ਼ਲੂਕਾਤ।

**ممکنات** ***ਮੁਮਕਿਨਾਤ*** : (ਮੁਮਕਿਨ **ممکن** ਦਾ ਬੌਹਵਚਨ) ਸੰਭਵ ਗੱਲਾਂ।

**مملکت** ***ਮਮਲਕਤ*** : ਮੁਲਕ, ਪਾਤਸ਼ਾਹੀ, ਹਕੂਮਤ, ਰਾਜ।

**مملو** ***ਮਮਲੂ*** : ਭਰਿਆ ਹੋਇਆ।

**مملوک** ***ਮਮਲੂਕ*** : ਜਿਸ ਉਤੇ ਕਬਜ਼ਾ ਹੋਵੇ, ਗੁਲਾਮ, ਜ਼ਰਖ਼ਰੀਦ ਗੁਲਾਮ, ਲੌਂਡੀ।

**مملوکہ ومقبوضہ** ***ਮਮਲੂਕਾ-ਉ-ਮਕਬੂਜ਼ਾ*** : ਖ਼ਰੀਦਿਆ ਤੇ ਕਬਜ਼ਾ ਕੀਤਾ ਹੋਇਆ।

**ممنوع** ***ਮਮਨੂਅ*** : ਮਨ੍ਹਾ ਕੀਤਾ ਗਿਆ, ਵਿਵਰਜਤ, ਰੋਕਿਆ ਗਿਆ, ਵਰਜਿਆ ਗਿਆ, ਨਜਾਇਜ਼, ਕਨੂੰਨ ਦੇ ਖ਼ਿਲਾਫ਼।

**ممنون** ***ਮਮਨੂਨ*** : ਜਿਸ 'ਤੇ ਏਹਸਾਨ ਕੀਤਾ ਗਿਆ ਹੋਵੇ, ਸ਼ੁਕਰਗੁਜ਼ਾਰ, ਏਹਸਾਨਮੰਦ।

**ممیّز** ***ਮੁਮਈਯਿਜ਼*** : ਤਮੀਜ਼ ਕੀਤਾ ਹੋਇਆ, ਵਿਸ਼ੇਸ਼ਤਾ ਵਾਲਾ, ਮੁਮਤਾਜ਼, ਚੁਣਿਆ ਹੋਇਆ।

**من** ***ਮਨ*** : ਉੱਤਮ ਪੁਰਖ, ਇਕ ਵਚਨ, ਮੈਂ, ਢੇਰ, ਤੱਕੜੀ ਦੀ ਡੰਡੀ ਦੀ ਮੋਰੀ, ਦਿਲ, ਹਿਰਦਾ, ਆਤਮਾ, ਦੋ ਰੁਤਲ ਦਾ ਵਜ਼ਨ(ਇਕ ਸੇਰ)।

**من** ***ਮਨ*** : ਓਹ ਜੋ, ਕੌਣ, ਕੋਈ, ਕੇਹੜਾ, ਜੋ ਕੋਈ ਵੀ, ਹਰ ਕੋਈ, ਜੋ ਕੁਝ ਵੀ।

**منّ** ***ਮੱਨ*** : ਨਿਆਮਤ ਦੇਣਾ, ਏਹਸਾਨ ਕਰਨਾ, ਨੁਕਸਾਨ ਕਰਨਾ, ਦਰਖ਼ਤ ਵਿਚ ਜੰਮੀ ਹੋਈ ਮਿੱਠੀ ਤਰੀ, ਮਿੱਠਾ ਰਸ, ਓਹ ਮਿੱਠੀ ਤਰੇਲ ਜੋ ਹਜ਼ਰਤ ਮੂਸਾ ਦੀ ਕੌਮ ਉਤੇ ਵਰ੍ਹੀ ਸੀ।

**منّ وسلویٰ** ***ਮਨ-ਉ-ਸਲਵਾ*** : ਮੱਨ ਇਕ ਪਰਕਾਰ ਦੀ ਅੰਮ੍ਰਿਤ ਬੂੰਦ ਜੋ ਹਜ਼ਰਤ ਮੂਸਾ ਦੀ ਕੌਮ ਉਤੇ ਵਰ੍ਹਦੀ ਸੀ ਅਤੇ ਸਲਵਾ ਇਕ ਜਾਨਵਰ ਦਾ ਨਾਮ, ਜਿਸ ਨੂੰ ਹਿੰਦੀ ਵਿਚ ਨਵਾ (ਬਟੇਰਾ) ਕੈਂਹਦੇ ਹਨ, ਏਹ ਵੀ ਹਜ਼ਰਤ ਮੂਸਾ ਦੇ ਆਲੇ-ਦੁਆਲੇ ਬੜੇ ਜਮ੍ਹਾਂ ਹੋ ਜਾਂਦੇ ਸਨ, ਹਨੇਰਾ ਪੈਣ ਤੇ ਓਹਨਾਂ ਦੀ ਕੌਮ,ਓਹਨਾਂ

ਨੂੰ ਫੜਕੇ ਤੇ ਕਬਾਬ ਬਣਾ ਕੇ ਖਾ ਲੈਂਦੀ ਸੀ।

**مِن** ***ਮਿਨ*** : ਤੋਂ, ਵਿਚੋਂ ਉਤੇ, ਉੱਪਰ।

**مِن بعد** ***ਮਿਨਬਅਦ*** : ਇਸ ਪਿਛੋਂ।

**مِن جمله** ***ਮਿਨਜੁਮਲਾ*** : ਸਾਰਿਆਂ ਵਿਚੋ, ਸਮੁਚੇ ਵਿਚੋ।

**مِنیٰ/منا** ***ਮਿਨਾ*** : ਕੁਰਬਾਨੀ ਦੀ ਜਗ੍ਹਾ, ਮੱਕਾ ਸ਼ਰੀਫ਼ ਦੇ ਨੇੜੇ ਇਕ ਸਥਾਨ ਜਿਥੇ ਹਾਜੀ ਲੋਕ ਕੁਰਬਾਨੀ ਦਿੰਦੇ ਹਨ।

**منابر** ***ਮਨਾਬਿਰ*** : (ਮਿੰਬਰ **منبر** ਦਾ ਬੌਹਵਚਨ) ਓਹ ਉਚੇ ਥੜੇ ਜਿਥੇ ਜੁਮੇਂ ਤੇ ਈਦ ਦੇ ਦਿਨ ਇਮਾਮ ਖਲੋ ਕੇ ਖ਼ੁਤਬਾ ਪੜ੍ਹਦੇ ਹਨ।

**منابع** ***ਮਨਾਬਿਅ*** : (ਮੰਬਅ **منبع** ਦਾ ਬੌਹਵਚਨ) ਚਸ਼ਮੇ, ਸੋਮੇਂ, ਸਰੋਤ।

**منات** ***ਮਨਾਤ*** : ਇਸਲਾਮ ਦੇ ਪਰਾਰੰਭ ਤੋਂ ਪੈਹਲਾਂ ਦੇ ਸਮੇਂ ਵਿਚ ਮੱਕੇ ਵਿਚ ਇਕ ਬੁੱਤ ਦਾ ਨਾਮ ਜਿਸ ਦੀ ਪੂਜਾ ਕੀਤੀ ਜਾਂਦੀ ਸੀ।

**منات** ***ਮੁਨਾਤ*** : ਰੋਬਲ, ਰੂਸ ਦਾ ਚਾਂਦੀ ਦਾ ਸਿੱਕਾ ਜੋ ਢਾਈ ਰੁਪਈਏ ਦੇ ਬਰਾਬਰ ਹੁੰਦਾ ਹੈ।

**مناجات** ***ਮੁਨਾਜਾਤ*** : ਕਾਨਾਫੂਸੀ ਕਰਨਾ, ਕੰਨ ਵਿਚ ਗੱਲ ਕੈਹਣਾ, ਗੁਪਤ ਗੱਲ ਦੱਸਣਾ, ਭਾਵ ਖ਼ੁਦਾ ਦੀ ਦਰਗਾਹ ਵਿਚ ਇਸ ਤਰ੍ਹਾਂ ਦੁਆ ਕਰਨਾ, ਜਿਵੇਂ ਕਿਸੇ ਨੂੰ ਹਾਜ਼ਰ ਜਾਣ ਕੇ ਗੱਲਾਂ ਕੀਤੀਆਂ ਜਾਂਦੀਆ ਹਨ, ਚੁਪ ਚੁਪੀਤੇ ਕੀਤੀ ਦੁਆ, ਪਰਾਰਥਨਾ, ਅਰਦਾਸ, ਓਹ ਕਵਿਤਾ ਜਿਸ ਵਿਚ ਰੱਬ ਦੀ ਪਰਸ਼ੰਸਾ ਅਤੇ ਆਪਣੀ ਲਾਚਾਰੀ ਦਾ ਪਰਗਟਾਵਾ ਕਰਕੇ ਦੁਆ ਮੰਗੀ ਜਾਵੇ।

**منادیٰ** ***ਮੁਨਾਦਾ*** : ਬੁਲਾਇਆ ਗਿਆ, ਅਵਾਜ਼ ਦਿੱਤਾ ਗਿਆ, ਢੰਡੋਰਾ, ਅਵਾਜ਼।

**منادی** ***ਮੁਨਾਦੀ*** : ਅਵਾਜ਼ ਦੇਣ ਵਾਲਾ, ਢੰਡੋਰਾ ਦੇਣ ਵਾਲਾ, ਢੌਂਡੀ ਪਿੱਟਣ ਵਾਲਾ, ਢੋਲ ਜਿਸ ਨਾਲ ਮੁਨਾਦੀ ਕੀਤੀ ਜਾਵੇ।

**منادیِ اسلام** ***ਮੁਨਾਦੀ–ਏ–ਇਸਲਾਮ*** : ਬਾਂਗ ਦੇਣ ਵਾਲਾ, ਮੁਸਲਮਾਨਾਂ ਨੂੰ ਨਮਾਜ਼ ਪੜ੍ਹਨ ਲਈ ਬੁਲਾਉਣ ਵਾਲਾ, ਮੁਅੱਜ਼ਿਨ।

**منادی زن** ***ਮੁਨਾਦੀ–ਜ਼ਨ***, **منادی گر** ***ਮੁਨਾਦੀਗਰ*** : ਢੰਡੋਰਚੀ।

**منادی گاه** ***ਮੁਨਾਦੀ–ਗਾਹ*** : ਮੁਨਾਦੀ ਕਰਨ ਦੀ ਥਾਂ।

**منار** ***ਮਨਾਰ***, **مناره** ***ਮਨਾਰਾ*** : ਨੂਰ ਦੀ ਥਾਂ, ਓਹ ਉਚਾ ਸਥਾਨ ਜਾਂ ਥੰਮ ਜਿਸ ਉਤੇ ਪਾਂਧੀਆਂ ਲਈ ਰਾਤ ਨੂੰ ਰੋਸ਼ਨੀ ਕੀਤੀ ਜਾਵੇ, ਬਾਂਗ ਦੇਣ ਦਾ ਉੱਚਾ ਸਥਾਨ, ਮੁਨਾਰਾ, ਹਰ ਉਚਾ ਥੰਮ ਜਿਸ ਨੂੰ ਮਨਾਰਾ ਮੀਨਾਰ ਜਾਂ ਮੁਨਾਰਾ ਵੀ ਕੈਂਹਦੇ ਹਨ।

**منارکله** ***ਮਨਾਰ–ਏ–ਕੱਲਾ*** : ਓਹ ਮੁਨਾਰਾ, ਜਿਸ ਉਤੇ ਚੋਰਾਂ, ਡਾਕੂਆਂ ਦੇ ਸਿਰ ਵੱਢ ਕੇ ਚਿਣ ਦਿਤੇ ਜਾਂਦੇ ਹਨ ਤਾਂ ਜੋ ਵੇਖ ਕੇ ਦੂਜਿਆਂ ਨੂੰ ਕੰਨ ਹੋਣ।

**منازع** ***ਮੁਨਾਜ਼ਿਅ*** : ਝਗੜਾਲੂ, ਲੜਨ ਝਗੜਨ ਵਾਲਾ।

**منازعت** ***ਮੁਨਾਜ਼ਅਤ*** : ਪਰਸਪਰ ਝਗੜਾ ਕਰਨਾ, ਕਿਸੇ ਕੋਲੋਂ ਆਪਣਾ ਹੱਕ ਹਾਸਲ ਕਰਨ ਦੀ ਕੋਸ਼ਸ਼ ਕਰਨਾ, ਟੰਟਾ, ਤਕਰਾਰ, ਬੈਹਸ।

**منازل** ***ਮਨਾਜ਼ਿਲ*** : (ਮਨਜ਼ਿਲ **منزل** ਦਾ ਬੌਹਵਚਨ) ਉਤਰਨ ਦੀਆਂ ਥਾਵਾਂ, ਮਕਾਨ, ਸਰਾਵਾਂ।

**مناسب** ***ਮੁਨਾਸਿਬ*** : ਸਬੰਧ ਰੱਖਣ ਵਾਲਾ, ਰਿਸ਼ਤਾ ਰੱਖਣ ਵਾਲਾ, ਲਗਾਉ ਰੱਖਣ ਵਾਲਾ, ਯੋਗ, ਅਨੁਕੂਲ, ਮਾਫ਼ਕ, ਢੁਕਵਾਂ।

**مناسبت** ***ਮੁਨਾਸਬਤ*** : ਪਰਸਪਰ ਰਿਸ਼ਤਾ ਜਾਂ ਸਬੰਧ ਰੱਖਣਾ, ਆਪਸੀ ਲਗਾਉ।

**مناظر** ***ਮਨਾਜ਼ਿਰ*** : (ਮਨਜ਼ਰ **منظر** ਦਾ ਬੌਹਵਚਨ) ਤਮਾਸ਼ੇ ਦੀਆਂ ਥਾਵਾਂ, ਵੇਖਣਯੋਗ ਸਥਾਨ, ਦ੍ਰਿਸ਼, ਨਜ਼ਾਰੇ, ਬਾਰੀਆਂ, ਝਰੋਖੇ।

**مناظرات** ***ਮੁਨਾਜ਼ਰਾਤ*** : ਮੁਨਾਜ਼ਰਾ **مناظره** ਦਾ ਬੌਹਵਚਨ, ਬੈਹਸਾਂ, ਮੁਬੈਹਸੇ ਗੋਸ਼ਟੀਆਂ।

**مناظره** ***ਮੁਨਾਜ਼ਰਾ*** : ਪਰਸਪਰ ਬੈਹਸ ਕਰਨਾ, ਪਰਸਪਰ ਨਜ਼ਰ ਕਰਨਾ, ਕਿਸੇ ਚੀਜ਼ ਦੀ ਅਸਲੀਅਤ ਬਾਰੇ ਆਪਸ ਵਿਚ ਸੋਚਣਾ, ਠੀਕ

ਸਾਬਤ ਕਰਨ ਲਈ ਬੈਹਸ ਕਰਨਾ, ਬੈਹਸ ਕਰਨ ਦਾ ਗਿਆਨ।

**منافرت** ***ਮੁਨਾਫ਼ਰਤ***: ਪਰਸਪਰ ਨਫ਼ਰਤ ਕਰਨਾ, ਇਕ ਦੂਜੇ ਨਾਲ ਘਿਰਨਾ ਕਰਨਾ, ਕਿਸੇ ਵਿਅਕਤੀ ਨਾਲ ਹਾਕਮ ਦੇ ਕੋਲ ਹਸਬ ਨਸਬ ਸਾਬਤ ਕਰਨ ਲਈ ਜਾਣਾ।

**منافع** ***ਮਨਾਫ਼ਿਅ*** : ਫ਼ਾਇਦੇ, ਲਾਭ, ਫਲ, ਲਾਭਦਾਇਕ ਮੰਤਵ।

**منان** ***ਮੰਨਾਨ*** : ਬੌਹੁਤ ਨਿਆਮਤਾਂ ਵਾਲਾ, ਬੌਹੁਤ ਉਦਾਰਤਾ ਕਰਨ ਵਾਲਾ, ਰੱਬ ਦਾ ਇਕ ਗੁਣਵਾਚੀ ਨਾਮ।

**منبر** ***ਮਿੰਬਰ*** : ਇਕ ਪਰਕਾਰ ਦੀ ਲੱਕੜ ਜਾਂ ਇੱਟਾਂ ਆਦਿ ਦੀ ਬਣਾਈ ਹੋਈ ਮਸਜਦ ਵਿਚ ਉੱਚੀ ਜਗ੍ਹਾ, ਜਿਸ ਵਿਚ ਦੋ ਤਿੰਨ ਪੌੜੀਆਂ ਹੁੰਦੀਆਂ ਹਨ ਅਤੇ ਜਿਸ ਉਤੇ ਚੜ੍ਹ ਕੇ ਵਿਦਵਾਨ ਜਾਂ ਇਮਾਮ ਸਰੋਤਿਆਂ ਨੂੰ ਨਸੀਹਤ ਕਰਦੇ ਜਾਂ ਖੁਤਬਾ ਪੜ੍ਹਦੇ ਹਨ।

**منبرِ آلوںگان** ***ਮਿੰਬਰ-ਏ-ਆਲੂਦਗਾਨ*** : ਨਾਸਤਕਾਂ ਦਾ ਸਰੀਰ।

**منبرِنہ پایہ** ***ਮਿੰਬਰ-ਏ-ਨੁਹ ਪਾਯਾ*** : ਸਭ ਤੋਂ ਉਚਾ ਅਸਮਾਨ, ਨੌਵਾਂ ਅਸਮਾਨ, ਰੱਬ ਦਾ ਤਖ਼ਤ।

**منّت** ***ਮਿੰਨਤ*** : ਏਹਸਾਨ, ਨੇਕੀ, ਕਿਸੇ ਨਾਲ ਨੇਕੀ ਕਰਨਾ, ਕੀਤੇ ਹੋਏ ਏਹਸਾਨ ਨੂੰ ਜਿਤਾਉਣਾ।

**منتخب** ***ਮੁੰਤਖ਼ਬ*** : ਚੁਣਿਆ ਗਿਆ, ਛਾਂਟਿਆ ਹੋਇਆ, ਖ਼ਲਾਸਾ ਕੀਤਾ ਗਿਆ. ਮਕਬੂਲ ,ਪਿਆਰਾ, ਸਰੇਸ਼ਟ।

**منتشِر** ***ਮੁੰਤਸ਼ਿਰ*** : ਖਿਲਾਰਨ ਵਾਲਾ, ਫੈਲਣ ਵਾਲਾ।

**منتشَر** ***ਮੁੰਤਸ਼ਰ*** : ਪਰੇਸ਼ਾਨ, ਖਿਲਰਿਆ ਹੋਇਆ, ਤਿੱਤਰ-ਬਿੱਤਰ।

**منتظر** ***ਮੁੰਤਜ਼ਿਰ*** : ਉਡੀਕਣ ਵਾਲਾ, ਉਡੀਕਵਾਨ, ਆਸ ਰੱਖਣ ਵਾਲਾ, ਆਸ਼ਾਵੰਦ।

**منتظم** ***ਮੁੰਤਜ਼ਿਮ*** : ਪਰਬੰਧ ਕਰਨ ਵਾਲਾ, ਪਰਬੰਧਕ, ਠੀਕ ਕਰਨ ਵਾਲਾ , ਬੰਦੋਬਸਤ ਕਰਨ ਵਾਲਾ, ਤਰਤੀਬ ਦੇਣ ਵਾਲਾ।

**منتقل** ***ਮੁੰਤਕਿਲ*** : ਇਕ ਥਾਂ ਤੋਂ ਦੂਜੀ ਥਾਂ ਜਾਣ ਵਾਲਾ।

**منتہیٰ/منتہا** ***ਮੁੰਤਹਾ*** : ਅੰਤ ਦੀ ਜਗ੍ਹਾ, ਹਰ ਚੀਜ਼ ਦਾ ਅਖ਼ੀਰ, ਇੰਤਹਾ (ਹੱਦ) ਨੂੰ ਪੁਜਿਆ ਹੋਇਆ, ਲੱਗਿਆ ਹੋਇਆ, ਹੱਦ ਨੂੰ ਅੱਪੜਿਆ ਹੋਇਆ, ਪੂਰਾ, ਕਾਮਲ।

**منجّم** ***ਮੁਨੱਜਿਮ*** : ਤਾਰਿਆਂ ਦਾ ਗਿਆਨੀ, ਨਜ਼ੂਮ ਜਾਣਨ ਵਾਲਾ, ਨਜ਼ੂਮੀ, ਜੋਤਸ਼ੀ।

**منجمد** ***ਮੁੰਜਮਿਦ***: ਸਰਦੀ ਨਾਲ ਜੰਮਿਆ ਹੋਇਆ, ਯਖ-ਹੋਇਆ, ਠਰਿਆ ਹੋਇਆ, ਠੋਸ।

**منجنیق** ***ਮੰਜਨੀਕ*** : ਪੱਥਰ ਸੁਟਣ ਦੀ ਦਸਤੀ ਮਸ਼ੀਨ, ਇਸ ਨਾਲ ਵੱਡੇ ਵੱਡੇ ਪੱਥਰ ਕਿਲੇ ਦੀ ਕੰਧ 'ਤੇ ਸੁੱਟੇ ਜਾਂਦੇ ਸਨ।

**منجوش** ***ਮੰਨਜੂਸ਼***, **منجوق** ***ਮੂੰਜਕ*** : ਝੰਡੇ ਉਪਰਲਾ ਬਣਾਉਟੀ ਚੰਦ, ਸੋਨੇ ਜਾਂ ਚਾਂਦੀ ਦਾ ਇਕ ਚਮਕੀਲਾ ਤੇ ਬਣਾਉਟੀ ਚੰਦ ਜੋ ਫ਼ੌਜ ਦੇ ਝੰਡੇ ਉਤੇ ਲਾਇਆ ਜਾਂਦਾ ਹੈ।

**منحرف** ***ਮੁਨਹਰਫ਼*** : ਪਰਤ ਜਾਣ ਵਾਲਾ, ਮੂੰਹ ਮੋੜ ਜਾਣ ਵਾਲਾ, ਟੇਢਾ, ਵਿੰਗਾ, ਉਲਟਾ, ਬਾਗ਼ੀ, ਆਕੀ।

**مندرج** ***ਮੁੰਦਰਿਜ*** : ਦਰਜ ਕੀਤਾ ਗਿਆ, ਦਾਖ਼ਲ ਕੀਤਾ ਗਿਆ, ਅੰਕਿਤ ਕੀਤਾ ਗਿਆ।

**مندمل** ***ਮੁੰਦਮਿਲ*** : ਜ਼ਖ਼ਮ ਜੇਹੜਾ ਭਰ ਗਿਆ ਹੋਵੇ, ਓਹ ਘਾਉ ਜਿਸ ਤੇ ਅੰਗੂਰ ਆ ਗਿਆ ਹੋਵੇ।

**منزل** ***ਮਨਜ਼ਿਲ*** : ਉੱਤਰਨ ਦੀ ਜਗ੍ਹਾ, ਓਹ ਜਗ੍ਹਾ ਜਿਥੇ ਮੁਸਾਫ਼ਰ ਅਰਾਮ ਕਰਨ ਲਈ ਉਤਰਦੇ ਹਨ, ਸਰਾਂ, ਘਰ, ਮਕਾਨ, ਮਕਾਨ ਦਾ ਇਕ ਦਰਜਾ, (ਛੱਤ)।

**منزلِ جان** ***ਮਨਜ਼ਿਲ-ਏ-ਜਾਨ*** : ਮਨੁੱਖ ਦਾ ਸਰੀਰ।

**منزلِ حزن/خاکی** ***ਮਨਜ਼ਿਲ-ਏ-ਹੁਜ਼ਨ/ਖ਼ਾਕੀ*** : ਸੰਸਾਰ।

**منزلِ گاہ** ***ਮਨਜ਼ਿਲ-ਏ-ਗਾਹ*** : ਉਤਰਨ

ਦੀ ਜਗ੍ਹਾ।

منزلِمقصود ***ਮਨਜ਼ਿਲ-ਏ-ਮਕਸੂਦ*** : ਓਹ ਜਗ੍ਹਾ ਜਿਥੇ ਪੌਹਚਣ ਦਾ ਇਰਾਦਾ ਹੋਵੇ, ਮਤਲਬ, ਮਕਸਦ, ਮੁਰਾਦ, ਮੰਤਵ।

منزّہ ***ਮੁਨੱਜ਼ਾ*** : ਪਾਕ, ਸਾਫ਼, ਸ਼ੁੱਧ, ਪਵਿੱਤਰ, ਐਬਾਂ ਤੋਂ ਬਰੀ।

منسلک ***ਮੁਨਸਲਿਕ*** : ਲੜੀ ਵਿਚ ਪਰੋਇਆ ਹੋਇਆ , ਜੁੜਿਆ ਹੋਇਆ, ਨਾਲ ਨੱਥੀ, ਸ਼ਾਮਲ ਕੀਤਾ ਗਿਆ।

منسوب ***ਮਨਸੂਬ*** : ਸਬੰਧਤ ਕੀਤਾ ਹੋਇਆ, ਰਿਸ਼ਤੇ ਕਰਕੇ ਜੁੜਿਆ ਹੋਇਆ।

منسوج ***ਮਨਸੂਜ*** : ਬੁਣਿਆ ਹੋਇਆ, ਜ਼ਰਬਫ਼ਤ, ਇਕ ਪਰਕਾਰ ਦਾ ਰੇਸ਼ਮੀ ਕੱਪੜਾ ਜਿਸ ਉਤੇ ਕਢਾਈ ਕੀਤੀ ਹੋਵੇ।

منسوج‌باف ***ਮਨਸੂਜ-ਬਾਫ਼*** : ਜ਼ਰਬਫ਼ਤ ਬੁਣਨ ਵਾਲਾ, ਕਾਸਬੀ।

منسوخ ***ਮਨਸੂਖ਼*** : ਮਿਟਾਇਆ ਗਿਆ,. ਰੱਦ ਕੀਤਾ ਗਿਆ, ਦੂਰ ਕੀਤਾ ਗਿਆ, ਛੱਡਿਆ ਗਿਆ।

منشا ***ਮਨਸ਼ਾ*** : ਪੈਦਾ ਹੋਣ ਦੀ ਜਗ੍ਹਾ, ਵਤਨ, ਸੋਮਾਂ, ਸਰੋਤ ਆਦਿ, ਮੰਤਵ, ਇਰਾਦਾ, ਸਬੱਬ, ਦਲੀਲ।

منشور ***ਮਨਸ਼ੂਰ*** : ਫੈਲਿਆ ਹੋਇਆ, ਖਿਲਰਿਆ ਹੋਇਆ, ਸ਼ਾਹੀ ਫ਼ਰਮਾਨ ਨਸ਼ਰ ਕੀਤਾ ਗਿਆ, ਮਸ਼ਹੂਰ, ਪਰਕਾਸ਼ਤ, ਯੋਗਤਾ ਦਾ ਪਰਵਾਨਾ, ਪਰਮਾਣ ਪੱਤਰ।

منشی ***ਮੁਨਸ਼ੀ*** : ਲਿਖਣ ਵਾਲਾ, ਲਿਖਾਰੀ, ਅਰੰਭ ਕਰਨ ਵਾਲਾ, ਕਿਸੇ ਗੱਲ ਨੂੰ ਆਪਣੇ ਦਿਲੋਂ ਸ਼ੁਰੂ ਕਰਨ ਵਾਲਾ, ਉਸਤਾਦ, ਅਧਿਆਪਕ।

منشی‌خانہ ***ਮੁਨਸ਼ੀਖ਼ਾਨਾ*** : ਮੁਨਸ਼ੀਆਂ ਦੀ ਬੈਠਕ।

منشیِ‌فلک ***ਮੁਨਸ਼ੀ-ਏ-ਫ਼ਲਕ*** : ਅਤਾਰਦ, ਸਤਾਰਾ, ਸ਼ੁੱਕਰ ਸਤਾਰਾ।

منشی‌گری ***ਮੁਨਸ਼ੀਗਰੀ*** : ਮੁਨਸ਼ੀ ਦਾ ਕਿੱਤਾ।

منصب ***ਮਨਸਬ***, منصب ***ਮਨਸਿਬ*** : ਕਾਇਮ ਹੋਣ ਦੀ ਥਾਂ, ਨਸਬ ਹੋਣ ਦਾ ਜਗ੍ਹਾਂ, ਮਰਤਬਾ, ਰੁਤਬਾ, ਦਰਜਾ,. ਔਹਦਾ, ਪਦਵੀ, ਉੱਚੀ ਪਦਵੀ।

منصب‌داری ***ਮਨਸਿਬਦਾਰੀ*** : ਔਹਦੇਦਾਰ, ਹਾਕਮ, ਅਧਕਾਰੀ।

منصوب ***ਮਨਸੂਬ*** : ਕਾਇਮ ਕੀਤਾ ਗਿਆ, ਖੜ੍ਹਾ ਕੀਤਾ ਗਿਆ, ਓਹ ਅੱਖਰ ਜਿਸ ਉਤੇ ਜ਼ਬਰ ਹੋਵੇ।

منصوبہ ***ਮਨਸੂਬਾ*** : ਕਿਸੇ ਕੰਮ ਦੀ ਤਦਬੀਰ, ਵਿਓਂਤ, ਯੋਜਨਾ, ਸ਼ਤਰੰਜ ਦੀ ਖੇਡ, ਖੜ੍ਹੀ ਕੀਤੀ ਹੋਈ ਚੀਜ਼।

منصف ***ਮੁਨਸਿਫ਼*** : ਇਨਸਾਫ਼ ਕਰਨ ਵਾਲਾ, ਨਿਆਂਕਾਰ।

منصور ***ਮਨਸੂਰ*** : ਜਿਸ ਨੂੰ ਮੱਦਦ ਦਿਤੀ ਗਈ ਹੋਵੇ, ਜਿਸ ਨੂੰ ਰੱਬ ਦੀ ਸਹਾਇਤਾ ਹੋਵੇ, ਜੇਤੂ, ਇਕ ਪ੍ਰਸਿੱਧ ਵਲੀ ਦਾ ਨਾਮ ਜਿਸ ਨੂੰ ਮਨਸੂਰ ਹੱਲਾਜ ਕੈਂਹਦੇ ਹਨ, ਉਸ ਨੂੰ ੨੦੯ ਹਿਜਰੀ ਵਿਚ 'ਅਨਲਹੱਕ' ਕੈਹਣ ਪੁਰ ਸੂਲੀ ਚੜ੍ਹਾ ਦਿਤਾ ਗਿਆ ਤੇ ਉਸ ਦੀ ਲਾਸ਼ ਨੂੰ ਸਾੜ ਕੇ ਦਰਿਆ ਦਜਲਾ ਵਿਚ ਰੋੜ੍ਹ ਦਿਤਾ ਗਿਆ।

منطق ***ਮਨਤਿਕ*** : ਬੋਲਣਾ, ਉਚਾਰਣਾ, ਗੱਲ ਬਾਤ, ਸਰੇਸ਼ਟ ਭਾਸ਼ਣ, ਦਲੀਲ-ਬਾਜ਼ੀ ਦੇ ਗਿਆਨ ਦਾ ਨਾਮ।

منطقی ***ਮਨਤਿਕੀ*** : ਮਨਤਿਕ ਦਾ ਇਲਮ ਜਾਣਨ ਵਾਲਾ।

منظر ***ਮਨਜ਼ਰ*** : ਵੇਖਣ ਦੀ ਥਾਂ, ਅੱਖ, ਸੂਰਤ, ਸ਼ਕਲ. ਚੇਹਰਾ, ਬਾਰੀ, ਝਰੋਖਾ, ਦ੍ਰਿਸ਼, ਨਜ਼ਾਰਾ।

منظرِچشم ***ਮਨਜ਼ਰ-ਏ-ਚਸ਼ਮ*** : ਅੱਖ ਦੀ ਪੁਤਲੀ।

منظرِعام ***ਮਨਜ਼ਰ-ਏ-ਆਮ*** : ਵਿਸ਼ੇਸ਼ ਦ੍ਰਿਸ਼, ਖੁੱਲੀ ਥਾਂ, ਆਮ ਲੋਕਾਂ ਦੇ ਤੱਕਣ ਦੀ ਥਾਂ।

منظور ***ਮਨਜ਼ੂਰ*** : ਨਜ਼ਰ ਕੀਤਾ ਗਿਆ, ਵੇਖਿਆ ਗਿਆ, ਪਸੰਦ, ਮਕਬੂਲ, ਜਿਸ ਦੀ ਪਰਸੰਸਾ ਕੀਤੀ ਜਾਵੇ, ਪਰਵਾਨਿਤ।

منکر *ਮੁਨਕਰ* : ਓਹ ਗੱਲ ਜਿਸ ਤੋਂ ਇਨਕਾਰ ਹੋਵੇ, ਭੈੜਾ, ਬਦ, ਅਯੋਗ, ਸ਼ਰੀਅਤ ਦੇ ਵਿਰੁੱਧ ਗੱਲ, ਇਕ ਫ਼ਰਿਸ਼ਤੇ ਦਾ ਨਾਮ ਜੋ ਦੂਜੇ ਫ਼ਰਿਸ਼ਤੇ 'ਨਕੀਰ' ਨਾਲ ਹੁੰਦਾ ਹੈ, ਦੋਵੇਂ ਕਬਰ ਵਿਚ ਪਏ ਮੁਰਦੇ ਨੂੰ ਸਜੇ ਖੱਬੇ ਸਵਾਲ ਕਰਦੇ ਹਨ।

منکرونکیر *ਮੁਨਕਰ-ਉ-ਨਕੀਰ* : ਦੋ ਫ਼ਰਿਸ਼ਤੇ ਜੋ ਕਬਰ ਵਿਚ ਆ ਕੇ ਮੁਰਦੇ ਨੂੰ ਸਵਾਲ ਕਰਦੇ ਹਨ।

منکر *ਮੁਨਕਿਰ* : ਇਨਕਾਰ ਕਰਨ ਵਾਲਾ, ਨਾਸਤਕ, ਖ਼ੁਦਾ ਤੋਂ ਇਨਕਾਰੀ, ਮੁੱਕਰ ਜਾਣ ਵਾਲਾ, ਬੇਦੀਨ।

منکسر *ਮੁਨਕਸਿਰ* : ਟੁੱਟਾ ਭੱਜਾ, ਭੈੜੇ ਹਾਲ, ਹਾਰਿਆ ਹੋਇਆ, ਜਿਸ ਦਾ ਦਿਲ ਟੁੱਟ ਗਿਆ ਹੋਵੇ।

منکسرالحال *ਮੁਨਕਸਿਰ-ਉਲ-ਹਾਲ* : ਭੈੜੇ ਹਾਲ, ਪਰੇਸ਼ਾਨ।

منکسرالمزاج *ਮੁਨਕਸਿਰ-ਉਲ-ਮਿਜ਼ਾਜ* : ਗ਼ਰੀਬ, ਮਸਕੀਨ, ਜਿਸ ਦੀ ਸੇਹਤ ਜਾਂਦੀ ਰਹੀ ਹੋਵੇ।

منکسردلان *ਮੁਨਕਸਿਰ ਦਿਲਾਨ* : ਟੁੱਟੇ ਹੋਏ ਦਿਲਾਂ ਵਾਲੇ, ਨਿਰਾਸ਼।

منکوحه *ਮਨਕੂਹਾ* : ਨਿਕਾਹ ਵਿਚ ਲਿਆਂਦੀ ਹੋਈ ਔਰਤ, ਵਿਆਹੁਤਾ ਇਸਤਰੀ, ਬੀਵੀ।

منگ *ਮੰਗ* : ਕਾਇਦਾ, ਰਸਮ, ਰਿਵਾਜ, ਜੂਆ, ਜੂਏਬਾਜ, ਜੁਆਰੀਆ, ਜੂਆਖ਼ਾਨਾ, ਸ਼ੇਖੀ, ਘਮੰਡ, ਚੋਰ, ਡਾਕੂ, ਦਗਾ ਦੇਣਾ, ਇਕ ਪਰਕਾਰ ਦਾ ਘਾਹ।

منگیا *ਮੰਗੀਯਾ* : ਨਰਦ, ਜੂਆ, ਜੂਆ ਖ਼ਾਨਾ।

منگیاگر *ਮੰਗੀਯਾਗਰ* : ਜੂਏਬਾਜ਼।

منگل *ਮਨਗਲ* : ਚੋਰ, ਡਾਕੂ।

منگوله *ਮੰਗੂਲਾ* : ਟੋਪੀ ਦਾ ਫੁੰਦਣਾ, ਪਗੜੀ ਦਾ ਸ਼ਮਲਾ, ਤੁਰਾ।

منن *ਮਿਨਨ* : ਮਿੰਨਤ منت ਦਾ ਬਹੁਵਚਨ।

منظورِخدا *ਮਨਜ਼ੂਰ-ਏ-ਖ਼ੁਦਾ* : ਰੱਬ ਦੀ ਮਰਜ਼ੀ।

منظورِنظر *ਮਨਜ਼ੂਰ-ਏ-ਨਜ਼ਰ* : ਦਿਲਪਸੰਦ, ਮਨ-ਭਾਉਂਦਾ, ਪਿਆਰਾ, ਮੈਹਬੂਬ, ਜਿਸ ਉਤੇ ਕਿਰਪਾ ਦ੍ਰਿਸ਼ਟੀ ਹੋਵੇ।

منظوری *ਮਨਜ਼ੂਰੀ* : ਪਰਵਾਨਗੀ, ਆਗਿਆ।

منظوم *ਮਨਜ਼ੂਮ* : ਪਰੋਤਾ ਗਿਆ, ਨਜ਼ਮ ਕੀਤਾ ਗਿਆ, ਕਾਵਿ-ਬੱਧ, ਜੋੜਿਆ ਗਿਆ।

منظومه *ਮਨਜ਼ੂਮਾ* : ਨਜ਼ਮ ਕੀਤੀ ਹੋਈ ਕਿਤਾਬ, ਕਵਿਤਾ।

منعدم *ਮੁਨਅਦਿਮ* : ਮਿਟ ਜਾਣ ਵਾਲਾ, ਨੇਸਤ ਨਾਬੂਦ ਹੋ ਜਾਣ ਵਾਲਾ; ਤਬਾਹ, ਬਰਬਾਦ, ਜਿਸ ਦੀ ਹੋਂਦ ਮਿਟ ਗਈ ਹੋਵੇ।

منعقد *ਮੁਨਅਕਿਦ* : ਜੰਮਣ ਵਾਲਾ, ਬੱਝਣ ਵਾਲਾ, ਠੈਹਰਨ ਵਾਲਾ, ਮੁਕੱਰਰ ਹੋਣ ਵਾਲਾ।

منعکس *ਮੁਨਅਕਿਸ* : ਅਕਸ ਕਬੂਲ ਕਰਨ ਵਾਲਾ, ਉਲਟਾ ਪਰਛਾਵਾਂ (ਜਿਵੇਂ ਪਾਣੀ ਜਾਂ ਸ਼ੀਸ਼ੇ ਵਿਚ)।

منعم *ਮੁਨਇਮ* : ਨਿਆਮਤ ਦੇਣ ਵਾਲਾ, ਮਾਲਦਾਰ, ਦੌਲਤਮੰਦ, ਅਮੀਰ, ਧਨਾਢ।

منفرد *ਮੁਨਫ਼ਰਿਦ* : ਇੱਕਲਾ, ਬੇਨਜ਼ੀਰ।

منفعل *ਮੁਨਫ਼ਇਲ* : ਅਸਰ ਕਬੂਲ ਕਰਨ ਵਾਲਾ, ਸ਼ਰਮਿੰਦਾ, ਸ਼ਰਮਸਾਰ, ਪਰਭਾਵਤ।

منفی *ਮਨਫ਼ੀ* : ਨਫ਼ੀ ਕੀਤਾ ਗਿਆ, ਘਟਾਇਆ ਗਿਆ, ਕੱਢਿਆ ਗਿਆ, ਰੱਦ ਕੀਤਾ ਗਿਆ।

منقار *ਮਿਨਕਾਰ* : ਚੁੰਝ, ਸੰਨ੍ਹੀ, ਰੇਤੀ।

منقارِکار *ਮਿਨਕਾਰ-ਏ-ਕਾਰ* : ਕਲਮ ਦੀ ਚੁੰਝ, ਨਿੱਬ।

منقارگل *ਮਿਨਕਾਰ-ਏ-ਗਿਲ* : ਜੀਭ, ਜ਼ਬਾਨ।

منقّش *ਮੁਨੱਕਸ਼* : ਜਿਸ ਉਤੇ ਵੇਲ ਬੂਟੇ ਬਣੇ ਹੋਣ, ਕਢਾਈ ਵਾਲਾ, ਛਾਪੇ ਵਾਲਾ, ਨਕਸ਼ ਕੀਤਾ ਗਿਆ, ਖੁਦਿਆ ਹੋਇਆ।

**منہاج** ***ਮਿਨਹਾਜ*** : ਰਾਹ, ਰਸਤਾ, ਸੜਕ, ਖੁਲ੍ਹਾ ਰਸਤਾ।

**منہاج العابدین** ***ਮਿਨਹਾਜ-ਉਲ-ਆਬਿਦੀਨ*** : ਇਮਾਮ ਗ਼ਜ਼ਾਲੀ ਦੀ ਇਕ ਰਚਨਾ ਦਾ ਨਾਮ।

**منہزم** ***ਮੁਨਹਜ਼ਿਮ*** : ਹਾਰਿਆ ਹੋਇਆ, ਲੜਾਈ ਤੋਂ ਭੱਜਿਆ ਹੋਇਆ, ਭਗੌੜਾ, ਪਿਠ ਵਿਖਾਉਣ ਵਾਲਾ।

**منہمک** ***ਮੁਨਹਮਿਕ*** : ਕੰਮ ਵਿਚ ਰੁਝਿਆ ਹੋਇਆ, ਬੌਹਤ ਕੰਮ ਕਰਨ ਵਾਲਾ, ਲੀਨ।

**منہی** ***ਮਨਹੀ*** : ਵਿਵਰਜਤ, ਅਯੋਗ ਕੰਮ, ਭੈੜਾ ਕੰਮ, ਸ਼ਰੀਅਤ ਦੇ ਵਿਰੁਧ ਕੀਤਾ ਕੰਮ।

**منہیات** ***ਮਨਹੀਯਾਤ*** : ਉਪਰੋਕਤ ਦਾ ਬੌਹਵਚਨ।

**منی** ***ਮਨੀ*** : ਮਰਦ ਦੀ ਧਾਤੰ, ਨੁਤਫ਼ਾ, ਵੀਰਜ।

**منی** ***ਮਨੀ*** : ਹਉਮੈ, ਖ਼ੁਦੀ, ਅਹੰਕਾਰ, ਗ਼ਰੂਰ।

**منیزہ/منیژہ** ***ਮਨੀਜ਼ਾ*** : ਅਫ਼ਰਾਸਿਯਾਬ ਦੀ ਬੇਟੀ ਦਾ ਨਾਮ ਜੋ ਗੈਯੁ ਦੇ ਪੁੱਤਰ ਬੇਜ਼ਨ 'ਤੇ ਮੋਹਤ ਹੋ ਗਈ ਸੀ। ਅਫ਼ਰਾਸਿਯਾਬ ਨੇ ਬੇਜ਼ਨ ਨੂੰ ਖੂਹ ਵਿਚ ਕੈਦ ਕਰ ਰਖਿਆ ਸੀ ਤੇ ਬੇਟੀ ਨੂੰ ਉਥੇ ਛੱਡਿਆ ਹੋਇਆ ਸੀ, ਰੁਸਤਮ ਨੇ ਆ ਕੇ ਬੇਜ਼ਨ ਨੂੰ ਛੁਡਾਇਆ ਤੇ ਮੁਨੀਜ਼ਹ ਦੇ ਨਾਲ ਈਰਾਨ ਲੈ ਆਇਆ ਸੀ।

**منیع** ***ਮਨੀਅ*** : ਮਨ੍ਹਾ ਕਰਨ ਵਾਲਾ, ਵਰਜਣ ਵਾਲਾ, ਮਜ਼ਬੂਤ, ਪੱਕਾ , ਓਹ ਪੱਕੀ ਇਮਾਰਤ ਜਿਥੋਂ ਤਕ ਦੁਸ਼ਮਣ ਨਾ ਪੌਹਚ ਸਕੇ।

**مو** ***ਮੋ*** : ਬਿੱਲੀ ਦੀ ਅਵਾਜ਼, ਮਿਆਉਂ, ਮਿਆਉਂ।

**مو** ***ਮੂ*** : ਵਾਲ, ਪਿਆਲੇ ਵਿਚ ਤੇੜ।

**موتراش** ***ਮੂ-ਤਰਾਸ਼*** : ਵਾਲ ਮੁੰਨਣ ਦਾ ਸੰਦ, ਉਸਤਰਾ।

**موتراشی** ***ਮੂ-ਤਰਾਸ਼ੀ*** : ਵਾਲ ਮੁੰਨਣਾ, ਹਜਾਮਤ।

**موشگاف** ***ਮੂਸ਼ਿਗਾਫ਼*** : ਬਰੀਕ ਵਾਲ ਦੀ ਖੱਲ ਲਾਹੁਣ ਵਾਲਾ, ਬਰੀਕਬੀਨ।

**موشگافی** ***ਮੂਸ਼ਿਗਾਫ਼ੀ***: ਬਰੀਕਬੀਨੀ, ਛਾਣਬੀਣ, ਨੁਕਤਾਚੀਨੀ।

**موات** ***ਮਵਾਤ*** : ਬੇਜਾਨ ਲਾਸ਼, ਲੋਥ, ਮਿਰਤਕ, ਖ਼ੁਸ਼ਕ ਤੇ ਬੰਜਰ ਧਰਤੀ, ਓਹ ਚੀਜ਼ ਜਿਸ ਦਾ ਕੋਈ ਮਾਲਕ ਨਾ ਹੋਵੇ।

**موات** ***ਮੁਵਾਤ*** : ਮੌਤ, ਮਿਰਤੂ, ਮਰਗ।

**مواجب** ***ਮੁਵਾਜਿਬ*** : (ਮੂਜਬ **موجب** ਦਾ ਬੌਹਵਚਨ) ਵਾਜਬ ਤੇ ਲਾਜ਼ਮ ਕੀਤਾ ਗਿਆ, ਹੱਕ, ਤਨਖ਼ਾਹਾਂ, ਵਜ਼ੀਫੇ।

**موازنہ** ***ਮੁਵਾਜ਼ਨਾ*** : ਦੋ ਚੀਜ਼ਾਂ ਦਾ ਪਰਸਪਰ ਇਕੋ ਜੇਹਾ ਵਜ਼ਨ ਹੋਣਾ, ਹਮ-ਵਜ਼ਨ, ਬਰਾਬਰੀ, ਅੰਦਾਜ਼ਾ ਲਾਉਣਾ।

**موازی** ***ਮੁਵਾਜ਼ੀ*** : ਬਰਾਬਰ, ਹਮ-ਕੀਮਤ, ਇਕ ਸਮਾਨ, ਜੋੜੇ ਜੋੜੇ, ਜੁੱਟ, ਏਹ ਸ਼ਬਦ ਟਕਿਆਂ, ਆਨਿਆਂ ਅਤੇ ਵਿਘਿਆਂ ਆਦਿ ਨਾਲ ਗਿਣਤੀ ਜ਼ਾਹਰ ਕਰਨ ਲਈ ਆਉਂਦਾ ਹੈ ਜਿਵੇਂ ਮੁਵਾਜ਼ੀ ਚਾਰ ਆਨੇ, ਮੁਵਾਜੀ ਦੋ ਵਿਘੇ।

**موافق** ***ਮੁਵਾਫ਼ਿਕ*** : (ਪੰਜਾਬੀ ਵਿਚ ਪਰਚਲਤ ਰੂਪ 'ਮੁਆਫ਼ਕ' ਹੈ,) ਬਰਾਬਰ, ਹਮਸ਼ਕਲ, ਠੀਕ, ਲਾਇਕ, ਯੋਗ।

**موافقت** ***ਮੁਵਾਫ਼ਕਤ*** : ਰਬਤ ਜ਼ਬਤ, ਸਾਥ, ਮੇਲ, ਜੋਲ, ਦੋਸਤੀ, ਮਿਤਰਤਾ, ਇਤਫ਼ਾਕ, ਸੰਮਤੀ, ਮਰਜ਼ੀ, ਬਰਾਬਰੀ।

**مواقع** ***ਮਵਾਕਿਅ*** : (ਮੌਕਅ **موقع** ਦਾ ਬੌਹਵਚਨ) ਮੌਕੇ, ਮਕਾਮ, ਘਟਨਾਵਾਂ।

**موالی** ***ਮਵਾਲੀ*** : (ਮੌਲਾ **مولیٰ** ਦਾ ਬੌਹਵਚਨ) ਗ਼ੁਲਾਮ, ਨੌਕਰ, ਚਾਕਰ।

**موالی** ***ਮੁਵਾਲੀ*** : ਮੇਲ ਜੋਲ ਰੱਖਣ ਵਾਲਾ, ਲਗਾਤਾਰ ਕੰਮ ਕਰਨ ਵਾਲਾ, ਮਦਦਗਾਰ, ਸਹਾਇਕ, ਦੋਸਤ, ਮਾਲਕ, ਸਰਦਾਰ, ਗੁਆਂਢੀ।

**موالید** ***ਮਵਾਲੀਦ*** : (ਮੌਲੂਦ **مولود** ਦਾ ਬੌਹਵਚਨ) ਪੈਦਾ ਕੀਤੀਆਂ ਹੋਈਆਂ ਚੀਜਾਂ, ਨਵੇਂ ਪੈਦਾ ਕੀਤੇ ਹੋਏ ਬੱਚੇ, ਲੜਕੇ।

**موالیدِ ثلاثہ** ***ਮਵਾਲੀਦ-ਏ-ਸਲਾਸਾ,*** **موالیدِ سہ گانہ**

مُوَالِید ثلاثہ *ਮਵਾਲੀਦ-ਏ-ਸਿਹਗਾਨਾ* : ਤਿੰਨ ਖਾਣੀਆਂ (ਅਰਥਾਤ ਹੋਂਦ-ਸੋਮੇ) ਹੈਵਾਨ, ਬਨਸਪਤੀ ਤੇ ਖਫ਼ਜੀ ਪਦਾਰਥ।

**موبد** *ਮੁਬਦ,* **موبد** *ਮੁਬਿਦ* : ਜ਼ਰਤੁਸ਼ਤੀਆਂ (ਅੱਗ-ਪੂਜਕਾਂ) ਦਾ ਸ਼੍ਰੇਸ਼ਟ ਨੇਤਾ, ਸਿਆਣਾ, ਵਿਦਵਾਨ; ਸ਼ਰਾਬ ਵੇਚਣ ਵਾਲਾ; ਫ਼ਲਸਫ਼ੀ।

**موت** *ਮੌਤ* : ਮਰ ਜਾਣਾ, ਮਿਰਤੂ, ਅਜਲ, ਮੌਤ।

**موتِ احمر** *ਮੌਤ-ਏ-ਅਹਮਰ* : ਲਾਲ ਮੌਤ, ਸਖਤ ਮੌਤ।

**مؤثر** *ਮੁਅਸਿਰ* : ਅਸਰ ਕਰਨ ਵਾਲਾ, ਤਾਸੀਰ ਕਰਨ ਵਾਲਾ, ਕਾਰਗਰ।

**موج** *ਮੌਜ* : ਪਾਣੀ ਦੀ ਲੈਹਰ, ਤਰੰਗ, ਉਮੰਗ, ਜੋਸ਼, ਵਲਵਲਾ।

**موج خیز** *ਮੌਜ-ਖ਼ੇਜ਼* : ਦਰਿਆ ਜਿੱਥੋਂ ਲੈਹਰਾਂ ਉਠਦੀਆਂ ਹਨ।

**موجزن** *ਮੌਜਜ਼ਨ* : ਲੈਹਰਾਂ ਮਾਰਨ ਵਾਲਾ।

**موج موج** *ਮੌਜ ਮੌਜ* : ਲੈਹਰ-ਦਰ-ਲੈਹਰ।

**موجب** *ਮੂਜਬ* : ਲਾਜ਼ਮ ਕਰਨ ਵਾਲਾ, ਵਾਜਬ ਕਰਨ ਵਾਲਾ, ਸੱਬਬ, ਕਾਰਣ।

**موجود** *ਮੌਜੂਦ* : ਜਿਸ ਦਾ ਵਜੂਦ ਹੋਵੇ, ਹਾਜ਼ਰ, ਪੈਦਾ ਕੀਤਾ ਗਿਆ, ਜ਼ਾਹਰ, ਪਰਤੱਖ।

**موجودات** *ਮੌਜੂਦਾਤ* : ਮਖ਼ਲੂਕਾਤ, ਪੈਦਾ ਕੀਤੀਆਂ ਹੋਈਆਂ ਚੀਜ਼ਾਂ।

**مؤدِّب** *ਮੁਅੱਦਿਬ* : ਅਦਬ ਦੇਣ ਵਾਲਾ, ਉਸਤਾਦ, ਅਧਿਆਪਕ, ਅਦੀਬ, ਸਾਹਿਤਕਾਰ।

**مؤدَّب** *ਮੁਅੱਦਬ* : ਸਿਖਾਇਆ ਗਿਆ, ਸਿਆਣਾ, ਸ਼ਰੀਫ਼, ਸਾਊ।

**مؤذّن** *ਮੁੱਅਜ਼ਿਨ* : ਅਜ਼ਾਨ ਦੇਣ ਵਾਲਾ, ਬਾਂਗ ਦੇਣ ਵਾਲਾ, ਬਾਂਗੀ, ਨਮਾਜ਼ ਲਈ ਸਾਵਧਾਨ ਕਰਨ ਵਾਲਾ।

**موذی** *ਮੂਜ਼ੀ* : ਦੁਖ ਦੇਣ ਵਾਲਾ, ਦੁਖਦਾਇਕ, ਤਕਲੀਫ਼ ਦੇਣ ਵਾਲਾ।

**مورچال** *ਮੂਰਚਾਲ,* **مورچل** *ਮੂਰਚਲ* : ਓਹ ਟੋਆ ਜੋ ਕਿਲ੍ਹੇ ਦੇ ਦੁਆਲੇ ਪੁਟਿਆ ਜਾਂਦਾ ਹੈ, ਖਾਈ, ਮੋਰਚਾ।

**مورچانہ** *ਮੂਰਚਾਨਾ,* **مورچہ** *ਮੂਰਚਾ* : ਫ਼ੌਜੀ ਖਾਈ, ਮੋਰਚਾ, ਛੋਟੀ ਕੀੜੀ, ਤੁੱਛ, ਕਮਜ਼ੋਰ।

**مورچہ پی** *ਮੂਰਾਚਾ-ਪੈ* : ਖ਼ਸਖ਼ਸੀ ਦਾੜ੍ਹੀ।

**مورچہ پی زدن** *ਮੂਰਚਾ-ਪੈ-ਜ਼ਦਨ* : ਦਾੜ੍ਹੀ ਦੇ ਵਾਲ ਜੜਾਂ ਤੋਂ ਪੁਟਣਾ।

**مورچۂ عنبرین**
*ਮੂਰਚਾ-ਏ-ਅੰਬਰੀਨ* : ਫੁਟਦੀਆਂ ਮੁੱਛਾਂ।

**مؤرّخ** *ਮੁਅੱਰਿਖ਼, ਮੁਵੱਰਿਖ਼* : ਤਾਰੀਖ਼ ਲਿਖਣ ਵਾਲਾ, ਇਤਹਾਸਕਾਰ।

**مؤرّخین** *ਮੁਵੱਰਿਖ਼ੀਨ* : ਉਪਰੋਕਤ ਦਾ ਬੌਹਵਚਨ।

**موروث** *ਮੌਰੂਸ* : ਵਾਰਸ ਬਣਾਇਆ ਗਿਆ, ਹਾਸਲ ਕੀਤੀ ਜਾਇਦਾਦ, ਵਿਰਾਸਤ।

**موروثی** *ਮੌਰੂਸੀ* : ਬਾਪ ਦਾਦੇ ਦੀ, ਵਿਰਸੇ ਦੀ, ਜੱਦੀ।

**موز** *ਮੌਜ਼, ਮੂਜ਼* : ਕੇਲਾ।

**موزوں** *ਮੌਜ਼ੂਨ* : ਮੁਨਾਸਬ, ਪਸੰਦੀਦਾ, ਚੰਗਾ, ਯੋਗ; ਤੋਲਿਆ ਹੋਇਆ, ਵਜ਼ਨ ਕੀਤਾ ਗਿਆ।

**موزونیت** *ਮੌਜ਼ੂਨੀਯਤ* : ਫ਼ਬਨ, ਸਜਾਵਟ।

**موزہ** *ਮੂਜ਼ਾ* : ਜ਼ੁਰਾਬ, ਜੁੱਤੀ।

**موسم** *ਮੌਸਿਮ* : ਵਕਤ, ਸਮਾਂ, ਮੇਲਾ।

**موسوم** *ਮੌਸੂਮ* : ਨਾਮ ਰਖਿਆ ਗਿਆ, ਨਿਸ਼ਾਨ ਕੀਤਾ ਗਿਆ, ਦਾਗ਼ਦਾਰ।

**موسومہ** *ਮੌਸੂਮਾ* : ਨਾਮ ਰੱਖੀ ਗਈ ਵਸਤ, ਨਿਸ਼ਾਨ ਕੀਤੀ ਚੀਜ਼।

**موسیٰ** *ਮੂਸਾ* : ਇਕ ਪਰਸਿੱਧ ਪੈਗ਼ੰਬਰ ਜਿਸ ਪੁਰ 'ਤੌਰਾਤ' ਨਾਜ਼ਲ ਹੋਈ, ਉਸ ਦੀ ਕੌਮ ਨੂੰ ਯਹੂਦੀ ਕੈਂਹਦੇ ਹਨ, ਮੂਸਾ ੧੫੭੧ ਪੂ.ਈ. ਵਿਚ ਮਿਸਰ ਸ਼ੈਹਰ ਵਿਖੇ ਪੈਦਾ ਹੋਇਆ ਤੇ ਉਸ ਨੇ ਇਕ ਸੌ ਵੀਹ ਸਾਲ ਆਯੂ ਭੋਗੀ; ਇਬਰਾਨੀ

ਜ਼ਬਾਨ ਵਿਚ ਮੂ ਦੇ ਅਰਥ ਹਨ 'ਤਾਬੂਤ' ਅਤੇ ਸਾ ਦੇ ਅਰਥ ਹਨ 'ਪਾਣੀ', ਮੂਸਾ ਨੂੰ ਜੰਮਦਿਆ ਹੀ ਉਸ ਦੀ ਮਾਂ ਨੇ ਸੰਦੂਕ ਵਿਚ ਬੰਦ ਕਰਕੇ ਪਾਣੀ ਵਿਚ ਰੋੜ੍ਹ ਦਿਤਾ ਸੀ, ਇਸ ਲਈ ਮੂਸਾ ਨਾਮ ਪੈ ਗਿਆ।

**موسیقار** ***ਮੂਸੀਕਾਰ*** : ਇਕ ਵਾਜੇ ਦਾ ਨਾਮ, ਇਕ ਖਿਆਲੀ ਪੰਛੀ ਦਾ ਨਾਮ ਜਿਸ ਬਾਰੇ ਕਿਹਾ ਜਾਂਦਾ ਹੈ ਕਿ ਉਸ ਦੀ ਚੁੰਝ ਵਿਚ ਬੌਹਤ ਸਾਰੇ ਸੁਰਾਖ਼ ਹੁੰਦੇ ਹਨ, ਜਿਨ੍ਹਾਂ ਵਿਚੋਂ ਭਾਂਤ ਭਾਂਤ ਦੀਆਂ ਰਾਗਨੀਆਂ ਨਿਕਲਦੀਆਂ ਹਨ, ਗਵੱਈਆ, ਗਾਉਣ ਵਾਲਾ।

**موسیقی** ***ਮੂਸੀਕੀ*** : ਗਾਉਣ ਵਜਾਉਣ ਦੀ ਵਿੱਦਿਆ।

**موش** ***ਮੂਸ*** : ਚੂਹਾ।

**موشکا** ***ਮੂਸ਼ਕਾ*** : ਯਹੂਦੀਆਂ ਦੇ ਇਕ ਵਿਦਵਾਨ ਦਾ ਨਾਮ।

**موصل** ***ਮੂਸਲ*** : ਵਸਲ ਦੀ ਥਾਂ, ਮਿਲਣ ਦੀ ਜਗ੍ਹਾ, ਇਰਾਕ ਵਿਚ ਦਰਿਆ ਦਜਲਾ ਕੰਢੇ ਇਕ ਪਰਸਿੱਧ ਸ਼ੈਹਰ।

**موصوف** ***ਮੌਸੂਫ਼*** : ਵਸਫ ਕੀਤਾ ਗਿਆ, ਜਿਸ ਦੀ ਉਪਮਾ ਕੀਤੀ ਗਈ ਹੋਵੇ।

**موصول** ***ਮੌਸੂਲ*** : ਵਸਲ ਕੀਤਾ ਗਿਆ, ਮਿਲਿਆ ਹੋਇਆ, ਪੌਹਚਿਆ ਹੋਇਆ।

**موضوع** ***ਮੌਜ਼ੂਅ*** : ਰਖਿਆ ਗਿਆ, ਕੀਤਾ ਗਿਆ, ਮੁੱਦਾ, ਮਜ਼ਮੂਨ, ਓਹ ਚੀਜ਼ ਜਾਂ ਵਸਤ ਜਿਸ ਦਾ ਜ਼ਿਕਰ ਕਿਸੇ ਇਲਮ ਵਿਚ ਹੋਵੇ।

**موفر** ***ਮੁਵੱਫ਼ਰ*** : ਜ਼ਿਆਦਾ ਕੀਤਾ ਗਿਆ।

**موقع** ***ਮੌਕਅ*** : ਵਾਕਿਆ ਹੋਣ ਦੀ ਜਗ੍ਹਾ, ਡਿਗਣ ਦੀ ਥਾਂ, ਖ਼ਾਸ ਸਮਾਂ, ਖ਼ਾਸ ਥਾਂ, ਮੁਨਾਸਬ ਵੇਲਾ।

**موکب** ***ਮੌਕਿਬ*** : ਅਰਦਲ ਦੇ ਆਦਮੀ ਜਾਂ ਸਵਾਰ, ਲਸ਼ਕਰ, ਫ਼ੌਜ।

**مؤکِّل** ***ਮਵੱਕਿਲ*** : ਕੰਮ ਸਪੁਰਦ ਕਰਨ ਵਾਲਾ, ਵਕੀਲ ਕਰਨ ਵਾਲਾ।

**موکّل** ***ਮੁਵੱਕਲ*** : ਜਿਸ ਦੇ ਸਪੁਰਦ ਕੋਈ ਕੰਮ ਕੀਤਾ ਜਾਵੇ।

**مولا** ***ਮੌਲਾ*** : ਮੱਦਦਗਾਰ, ਅਜ਼ਾਦ ਕਰਨ ਵਾਲਾ, ਆਕਾ, ਸਰਦਾਰ, ਦੋਸਤ, ਯਾਰ, ਗਵਾਂਢੀ, ਗ਼ੁਲਾਮ, ਨੌਕਰ।

**مولد** ***ਮੌਲਿਦ*** : ਪੈਦਾ ਹੋਣ ਦੀ ਥਾਂ, ਜਨਮ-ਭੂਮੀ, ਵਤਨ, ਪੈਦਾ ਹੋਣ ਦਾ ਸਮਾਂ।

**مؤلّف** ***ਮੁਅਲਿਫ਼*** : ਤਾਲੀਫ਼ ਕਰਨ ਵਾਲਾ, ਸੰਕਲਨਕਾਰ, ਇੱਕਠਾ ਕਰਨ ਵਾਲਾ।

**مولود** ***ਮੌਲੂਦ*** : ਜੰਮਿਆ ਹੋਇਆ, ਨਵਾਂ ਜਨਮਿਆ ਬੱਚਾ, ਪੁੱਤਰ, ਬੇਟਾ।

**مولوی** ***ਮੌਲਵੀ*** : ਮੌਲਾ ਨਾਲ ਸਬੰਧਤ, ਅਲਾਹ ਵਾਲਾ, ਸਰਦਾਰ, ਦੀਨ ਦਾ ਵਿਦਵਾਨ, ਸ਼ਰੀਅਤ ਤੋਂ ਜਾਣੂ, ਸ਼ਰੀਅਤ ਦਾ ਪਾਬੰਦ।

**موم** ***ਮੋਮ*** : ਚਿੱਟਾ ਤੇ ਚੀਕਣਾ ਪਦਾਰਥ ਜਿਸ ਨੂੰ ਸ਼ੈਹਦ ਦੀਆਂ ਮੱਖੀਆਂ ਛੱਤੇ ਵਿਚ ਜਮ੍ਹਾਂ ਕਰਦੀਆਂ ਹਨ, ਸ਼ਮਾਂ, ਮੋਮਬਤੀ।

**مومیا** ***ਮੌਮੀਆ,*** **مومیائی** ***ਮੂਮੀਯਾਈ*** : ਸਲਾਜੀਤ, ਇਕ ਦਵਾ ਜ਼ੇਹੜੀ ਮੋਮ ਵਾਂਗ ਨਰਮ ਹੁੰਦੀ ਹੈ ਅਤੇ ਸੱਟਾਂ ਤੇ ਜ਼ਖ਼ਮਾਂ ਲਈ ਅਤਿਅੰਤ ਲਾਭਦਾਇੱਕ ਹੈ, ਲਾਸ਼ ਨੂੰ ਸੁਰਖਿਅਤ ਰੱਖਣ ਲਈ ਲਾਇਆ ਜਾਣ ਵਾਲਾ ਮਸਾਲਾ, ਮਿਸਰ ਦੀ ਪੁਰਾਣੀ ਸੁਰੱਖਿਅਤ ਲਾਸ਼।

**مؤنّث** ***ਮੁਅੱਨਸ*** : ਮਾਦਾ, ਮਦੀਨ, ਇਸਤਰੀ ਲਿੰਗ।

**مونس** ***ਮੂਨਿਸ*** : ਪਿਆਰ ਕਰਨ ਵਾਲਾ, ਦੁੱਖ ਵੰਡਣ ਵਾਲਾ, ਦੋਸਤ,ਯਾਰ, ਹਮਦਮ।

**موی** ***ਮੂਯ*** : ਵਾਲ, ਕੇਸ਼।

**مویہ** ***ਮੋਯਾ***: ਰੋਣਾ ਧੋਣਾ, ਸਿਆਪਾ, ਵੈਣ।

**مہ** ***ਮਹ*** : (ਮਾਹ ماہ ਦਾ ਸੰਖਿਪਤ ਰੂਪ) ਚੰਦ, ਮਹੀਨ੍ਹਾ।

**مِہ** ***ਮਿਹ,*** **مِہا** ***ਮਿਹਾ*** : ਵਡਾ, ਬਜ਼ੁਰਗ, ਸਰਦਾਰ, ਧੁੰਦ, ਕੁਹਰ।

**مہابت** ***ਮਹਾਬਤ*** : ਡਰ, ਖੌਫ਼, ਗੁੱਸਾ, ਬਜ਼ੁਰਗੀ।

**مہاجر** ***ਮੁਹਾਜਿਰ*** : ਹਿਜਰਤ ਕਰਨ ਵਾਲਾ,

ਵਤਨ ਛੱਡ ਦੇਣ ਵਾਲਾ, ਸ਼ਰਨਾਰਥੀ।

مهاجرین ***ਮੁਹਾਜਿਰੀਨ*** : (ਮੁਹਾਜਿਰ مهاجر ਦਾ ਬੌਹਵਚਨ,) ਮੱਕੇ ਤੋਂ ਮਦੀਨੇ ਹਿਜਰਤ ਕਰਨ ਵਾਲੇ ਮੁਸਲਮਾਨ।

مهار ***ਮਹਾਰ,*** مهار ***ਮਿਹਾਰ*** : (ਪੰਜਾਬੀ ਵਿਚ ਪਰਚਲਤ ਰੂਪ 'ਮੁਹਾਰ' ਹੈ) ਊਠ ਦੀ ਨੁਕੇਲ।

مهارت ***ਮਹਾਰਤ*** : ਯੋਗਤਾ, ਉਸਤਾਦੀ, ਪਰਵੀਣਤਾ।

مهتاب ***ਮਹਤਾਬ*** : ਚੰਦ, ਚਾਂਦਨੀ, ਰੋਸ਼ਨੀ, ਚੰਦਰਮਾ।

مهتابی ***ਮਹਤਾਬੀ*** : ਹੌਜ਼ ਦੇ ਕੰਢੇ ਬਣਾਈ ਹੋਈ ਛੋਟੀ ਜੇਹੀ ਇਮਾਰਤ ਜੋ ਚਾਂਦਨੀ ਦੇ ਨਜ਼ਾਰੇ ਲਈ ਹੁੰਦੀ ਹੈ, ਇਕ ਪਰਕਾਰ ਦੀ ਆਤਸ਼ਬਾਜ਼ੀ।

مهتر ***ਮਿਹਤਰ*** : ਵਡੇਰਾ, ਬਜ਼ੁਰਗ, ਸਰਦਾਰ, ਸਾਈਸ।

مهتری ***ਮਿਹਤਰੀ*** : ਸਰਦਾਰੀ, ਬਜ਼ੁਰਗੀ।

مهجور ***ਮਹਜੂਰ*** : ਵਿਛੜਿਆ ਹੋਇਆ, ਵਿਯੋਗੀ।

مهد ***ਮਹਦ*** : ਪੰਘੂੜਾ, ਪਾਲਨਾ, ਬਿਸਤਰਾ, ਵਿਛੌਣਾ।

مهدی ***ਮਹਦੀ*** : ਹਦਾਇਤ ਕੀਤਾ ਗਿਆ, ਤੀਜੇ ਅੱਬਾਸੀ ਖ਼ਲੀਫ਼ੇ ਦਾ ਨਾਮ ਜੋ ੧੫੮ ਹਿਜਰੀ ਤੋਂ ੧੬੯ ਹਿਜਰੀ ਤੱਕ ਰਾਜ ਕਰਦਾ ਰਿਹਾ, ਬਾਰ੍ਹਵੇਂ ਇਮਾਮ ਦਾ ਨਾਮ, ਇਮਾਮ ਮਹਦੀ।

مهذّب ***ਮੁਹੱਜ਼ਬ*** : ਤੈਹਜ਼ੀਬ ਕੀਤਾ ਗਿਆ, ਸਜਾਇਆ ਗਿਆ, ਐਬਾਂ ਤੋਂ ਪਾਕ, ਨੇਕ, ਇਕ ਅਰਬੀ ਕੋਸ਼ ਦਾ ਨਾਮ।

مَہر ***ਮਹਰ*** : ਓਹ ਰਕਮ ਜੋ ਖ਼ਾਵੰਦ ਨਿਕਾਹ ਦੇ ਬਦਲੇ ਔਰਤ ਨੂੰ ਅਦਾ ਕਰਦਾ ਹੈ, ''ਹੱਕੇ ਮਹਰ''।

مِہر ***ਮਿਹਰ*** : ਸੂਰਜ, ਮੁਹੱਬਤ, ਉਲਫ਼ਤ, ਪਿਆਰ, ਸਤਵੇਂ ਸੂਰਜੀ ਮਹੀਨੇ ਦਾ ਨਾਮ, ਹਰ ਸੂਰਜੀ ਮਹੀਨੇ ਦੀ ਸੋਲ੍ਹਵੀਂ ਤਾਰੀਖ਼।

مهربان ***ਮਿਹਰਬਾਨ*** : ਮੁਹੱਬਤ ਕਰਨ ਵਾਲਾ, ਕਿਰਪਾਲੂ।

مهربانی ***ਮਿਹਰਬਾਨੀ*** : ਪਿਆਰ, ਦਇਆ, ਕਿਰਪਾ।

مُہر ***ਮੁਹਰ*** : ਅਸ਼ਰਫ਼ੀ, ਕਾਗਜ਼ ਅਤੇ ਦਸਤਾਵੇਜ਼ 'ਤੇ ਲਾਉਣ ਵਾਲੀ ਸੀਲ, ਛਾਪ, ਹੁਕਮ, ਫ਼ਰਮਾਨ।

مهری ***ਮੁਹਰੀ*** : ਮੋਹਰ ਲਾਈ ਹੋਈ, ਜਿਸ ਉਤੇ ਮੋਹਰ ਲੱਗੀ ਹੋਵੇ; ਸੀਲਬੰਦ, ਰੁਪਈਆਂ ਦੀ ਥੈਲੀ ਜਿਸ ਉਤੇ ਮੋਹਰ ਲੱਗੀ ਹੋਵੇ, ਮੋਹਰਬੰਦ ਥੈਲੀ।

مهراس ***ਮਿਹਰਾਸ*** : ਚੱਟੂ, ਉਖਲੀ।

مهرگان ***ਮਿਹਰਗਾਨ*** : ਮਿਹਰ ਮਹੀਨੇ ਦੀ ਸੋਲ੍ਹਵੀਂ ਮਿਤੀ ਜਿਸ ਦਿਨ ਬੜਾ ਭਾਰੀ ਜਸ਼ਨ ਹੁੰਦਾ ਸੀ।

مهرگیا ***ਮਿਹਰਗਯਾ*** : ਇਕ ਪਰਕਾਰ ਦਾ ਘਾਹ, ਸੂਰਜਮੁਖੀ।

مهره ***ਮੁਹਰਾ*** : ਕੌਡੀ, ਸੰਖ, ਘੋਗਾ, ਪਿੱਠ ਦੀ ਹੱਡੀ ਦਾ ਮਣਕਾ, ਪਥਰ ਜਾਂ ਕੱਚ ਦਾ ਮਣਕਾ, ਮਾਲਾ ਦਾ ਦਾਣਾ; ਲੁਹਾਰਾਂ, ਸੁਨਿਆਰਾਂ ਦਾ ਹਥੌੜਾ, ਸ਼ਤਰੰਜ ਦਾ ਮੋਹਰਾ, ਗੋਟ, ਸੱਪ ਦੀ ਮਣੀ, ਵਛੇਰਾ।

مهلت ***ਮੁਹਲਤ*** : ਫ਼ੁਰਸਤ, ਵੇਹਲ, ਦੇਰੀ।

مهلَک ***ਮੁਹਲਕ,*** مهلکه ***ਮੁਹਲਕਾ*** : ਹਲਾਕ ਹੋਣ ਦੀ ਥਾਂ, ਡਰਾਉਣੀ ਜਗ੍ਹਾ, ਬਿਖੜੀ ਥਾਂ।

مهلِک ***ਮੁਹਲਿਕ*** : ਹਲਾਕ ਕਰਨ ਵਾਲਾ, ਮਾਰੂ।

مهمان ***ਮਿਹਮਾਨ*** : ਪਰਾਹੁਣਾ।

مهمان‌خانه ***ਮਿਹਮਾਨ-ਖ਼ਾਨਾ,*** مهمان‌سرای ***ਮਿਹਮਾਨ ਸਰਾਯ*** : ਸਰਾਂ,ਮੇਹਮਾਨ ਘਰ, ਲੰਗਰ; ਦੁਨੀਆ।

مهمانی ***ਮਿਹਮਾਨੀ*** : ਪਰੀਤੀ ਭੋਜਨ।

**مهمل** *ਮੁਹਮਲ* : ਛੱਡਿਆ ਹੋਇਆ, ਬੇਕਾਰ, ਨਕਾਰਾ, ਨਿਰਾਰਥਕ, ਬੇਹੂਦਾ ਲਫ਼ਜ਼।

**مهمیز** *ਮਿਹਮੀਜ਼,* **مهماز** *ਮਿਹਮਾਜ਼* : ਓਹ ਲੋਹੇ ਦਾ ਕੰਡਾ ਜੋ ਸਵਾਰਾਂ ਦੇ ਬੂਟ ਦੀ ਪਿਛਲੀ ਤਰਫ਼ ਲੱਗਾ ਹੁੰਦਾ ਹੈ, ਤੇ ਜੇਹੜਾ ਘੋੜੇ ਨੂੰ ਅੱਡੀ ਲਾਉਣ ਲਈ ਹੁੰਦਾ ਹੈ ਤਾਂ ਜੋ ਘੋੜਾ ਤੇਜ਼ ਚੱਲੇ।

**مهندس** *ਮਹੰਦਿਸ* : ਅੰਕੜਾ ਵਿਗਿਆਨੀ, ਅੰਦਾਜ਼ਾ ਲਾਉਣ ਵਾਲਾ, ਇੰਜੀਨੀਅਰ।

**مهیّا** *ਮੁਹਈਯਾ* : (ਪੰਜਾਬੀ ਵਿਚ ਪਰਚਲਤ ਰੂਪ ਮੁੱਹਈਆ ਹੈ,) ਮੌਜੂਦ, ਤਿਆਰ।

**مَهین** *ਮਹੀਨ* : ਸੁਸਤ, ਆਲਸੀ, ਕਮਜ਼ੋਰ, ਜ਼ਲੀਲ, ਕਮੀਨਾ, ਤੁੱਛ।

**مِهین** *ਮਿਹੀਨ,* **مهینه** *ਮਿਹੀਨਾ* : ਵੱਡਾ, ਬਜ਼ੁਰਗ, ਬੌਹੁਤ ਵੱਡਾ।

**مَی** *ਮੈ* : ਸ਼ਰਾਬ, ਅੰਗੂਰੀ ਸ਼ਰਾਬ, ਪਿਆਲਾ।

**مَیپرست** *ਮੈ ਪ੍ਰਸਤ* : ਸ਼ਰਾਬ ਪੀਣ ਵਾਲਾ, ਹਰ ਵੇਲੇ ਸ਼ਰਾਬ ਵਿਚ ਗੁੱਟ ਰੈਹਣ ਵਾਲਾ।

**مَیپرستی** *ਮੈ-ਪ੍ਰਸਤੀ* : ਸ਼ਰਾਬ ਨੋਸ਼ੀ।

**مَیخوار** *ਮੈ-ਖ਼੍ਵਾਰ* : ਮੈ ਪ੍ਰਸਤ, ਸ਼ਰਾਬੀ।

**مَیکده(مَیخانه)** *ਮੈ-ਕਦਾ (ਮੈ ਖ਼ਾਨਾ)* : ਸ਼ਰਾਬਖ਼ਾਨਾ।

**میان** *ਮਿਯਾਨ* : ਵਿਚਕਾਰ, ਕਮਰ, ਲੱਕ; ਤਲਵਾਰ ਦਾ ਗਿਲਾਫ਼; ਪਟਕਾ।

**میانبستن** *ਮਿਯਾਨ ਬਸਤਨ* : ਕਮਰ-ਕੱਸਾ ਕਰਨਾ, ਤਿਆਰ ਹੋਣਾ।

**میانجی** *ਮਿਯਾਨਜੀ* : ਏਲਚੀ, ਦੂਤ, ਦੂਤਗਰੀ, ਏਲਚੀ-ਗਰੀ।

**میانداری** *ਮਿਯਾਨਦਾਰੀ* : ਦਲਾਲੀ ਕਰਨਾ, ਵਿਚੋਲਗੀਰੀ ਕਰਨਾ।

**میانوی** *ਮਿਯਾਨਵੀ* : ਵਿਚਕਾਰ ਹੋਣਾ।

**میانه** *ਮਿਯਾਨਾ* : ਦਰਮਿਆਨਾ, ਵਿਚਕਾਰਲਾ, ਮੰਝਲਾ।

**میانهروی** *ਮਯਾਨਾਰਵੀ* : ਵੱਧ ਘੱਟ ਹੋਣ ਤੋਂ ਪਰਹੇਜ਼ ਕਰਨਾ, ਦਰਮਿਆਨਾ ਰਸਤਾ ਅਪਣਾਉਣਾ।

**میّت** *ਮੱਯਿਤ, ਮੈਤ* : ਲਾਸ਼, ਜਨਾਜ਼ਾ।

**میثاق** *ਮੀਸਾਕ* : ਇਕਰਾਰ, ਸੰਧੀ, ਪਕਿਆਈ।

**میخ** *ਮੇਖ਼* : ਕਿੱਲ, ਖ਼ੂੰਟੀ।

**میدان** *ਮੈਦਾਨ* : ਖੁਲ੍ਹੀ ਜ਼ਮੀਨ, ਪੱਧਰ ਧਰਤੀ।

**میده** *ਮੈਦਾ* : ਬਰੀਕ ਆਟਾ ਜੋ ਕਪੜ-ਛਾਣ ਕੀਤਾ ਹੋਵੇ।

**میر** *ਮੀਰ* : (ਅਮੀਰ **امیر** ਦਾ ਸਖਿੰਪਤ ਰੂਪ) ਸਰਦਾਰ, ਚੌਧਰੀ।

**میرآب** *ਮੀਰ-ਆਬ* : ਖੇਤਾਂ ਤੇ ਬਾਗ਼ਾਂ ਨੂੰ ਪਾਣੀ ਦੇਣ ਦਾ ਦਰੋਗਾ, ਜ਼ੁੰਮੇਵਾਰ।

**میرآتش** *ਮੀਰ-ਆਤਿਸ਼* : ਤੋਪਖ਼ਾਨੇ ਦਾ ਦਰੋਗਾ।

**میرآخر** *ਮੀਰ-ਆਖ਼ੁਰ* : ਸ਼ਾਹੀ ਅਸਤਬਲ ਦਾ ਦਰੋਗਾ।

**میربحر** *ਮੀਰ-ਬਹਰ* : ਜਹਾਜ਼ਾਂ ਦਾ ਨਿਗਰਾਨ।

**میربخشی** *ਮੀਰ-ਬਖ਼ਸ਼ੀ* : ਤਨਖਾਹਾਂ ਵੰਡਣ ਵਾਲਾ ਮੁਖੀ।

**میرحاج** *ਮੀਰ-ਹਾਜ* : ਹਾਜੀਆਂ ਦਾ ਆਗੂ।

**میرسامان** *ਮੀਰ-ਸਾਮਾਨ* : ਖ਼ਾਨਸਾਮਾ।

**میرشکار** *ਮੀਰ-ਸ਼ਿਕਾਰ* : ਸ਼ਿਕਾਰੀਆਂ ਦਾ ਮੁਖੀ।

**میرمجلس** *ਮੀਰ-ਮਜਲਿਸ* : ਪਰਧਾਨ।

**میرزا** *ਮੀਰਜ਼ਾ* : (ਅਮੀਰਜ਼ਾਦਾ **امیرزاده** ਦਾ ਸੰਖਿਪਤ ਰੂਪ) ਅਮੀਰ ਦਾ ਬੇਟਾ, ਮੁਨਸ਼ੀ।

**میز** *ਮੇਜ਼/ਮੀਜ਼* : ਖਾਣਾ ਖਾਣ ਵਾਲੀ ਚੌਕੀ,

ਕਿਤਾਬਾਂ ਆਦਿ ਰੱਖਣ ਦੀ ਚੌਕੀ ਜਾਂ ਤਖ਼ਤ, ਜ਼ਿਆਫ਼ਤ।

**ميزان** ***ਮੀਜ਼ਾਨ***: ਤੱਕੜੀ, ਕੰਡਾ; ਇਕ ਬੁਰਜ ਦਾ ਨਾਮ; ਤੁਲਾ ਰਾਸ਼ੀ; ਟੋਟਲ, ਜੋੜ।

**ميزبان** ***ਮੇਜ਼ਬਾਨ/ਮੀਜ਼ਬਾਨ*** : (ਮੇਜ਼ + ਬਾਨ) ਜ਼ਿਆਫ਼ਤ ਕਰਨ ਵਾਲਾ, ਜਿਸ ਦੇ ਘਰ ਮੈਹਮਾਨ ਆਵੇ।

**ميسّر** ***ਮੁਯੱਸਰ*** : ਅਸਾਨ ਕੀਤਾ ਗਿਆ, ਜੋ ਚੀਜ਼ ਸੌਖੇ ਹੀ ਮਿਲ ਜਾਵੇ, ਉਪਲਬਧ।

**ميعاد** ***ਮੈਆਦ*** : ਪਰਸਪਰ ਇਕਰਾਰ ਕਰਨਾ, ਇਕਰਾਰ, ਵਾਅਦਾ ਕਰਨ ਦੀ ਜਗ੍ਹਾ, ਵਾਅਦੇ ਦਾ ਵਕਤ, ਨਿਸ਼ਚਤ ਵਕਤ।

**ميقات** ***ਮੀਕਾਤ*** : ਵਕਤ, ਸਮਾਂ, ਨਿਸ਼ਚਤ ਸਮਾਂ, ਵਾਅਦੇ ਦੀ ਜਗ੍ਹਾ, ਇਕ ਥਾਂ ਇੱਕਠੇ ਹੋਣ ਦਾ ਸਮਾਂ, ਹਜ ਦਾ ਅਹਰਾਮ ਬੰਨ੍ਹਣ ਦੀ ਥਾਂ, ਕੁਰਾਨ ਸ਼ਰੀਫ਼।

**ميكال** ***ਮੀਕਾਲ,*** **ميكائيل** ***ਮੀਕਾਈਲ,*** **ميكائين** ***ਮੀਕਾਈਨ*** : ਇਕ ਫ਼ਰਿਸ਼ਤੇ ਦਾ ਨਾਮ ਜੋ ਰੋਜ਼ੀ ਪੌਹਚਾਉਂਦਾ ਹੈ।

**ميل** ***ਮੈਲ***: ਹਿਲਣਾ, ਝੁਕਣਾ, ਝੁਕਾਉ, ਇੱਛਾ, ਧਿਆਨ, ਰੁਚੀ, ਟੇਢਾਪਣ।

**ميلاد** ***ਮੀਲਾਦ*** : ਪੈਦਾ ਹੋਣ ਦਾ ਵਕਤ, ਪੈਦਾ ਹੋਣ ਦੀ ਥਾਂ, ਪੈਦਾਇਸ਼।

**ميلان** ***ਮੈਲਾਨ*** : ਮਾਇਲ ਹੋਣਾ, ਰੁਚਿਤ ਹੋਣਾ, ਝੁਕਾਉ, ਰੁਚੀ।

**ميمنه** ***ਮੈਮਨਾ*** : ਸੱਜਾ ਪਾਸਾ, ਸੱਜੇ ਪਾਸੇ ਦੀ ਫ਼ੌਜ।

**ميمون** ***ਮੈਮੂਨ*** : ਬਰਕਤ ਵਾਲਾ, ਮੁਬਾਰਕ, ਸ਼ੁਭ।

**ميمن** ***ਮੈਮੂਨ*** : ਬਾਂਦਰ।

**مين** ***ਮੀਨ*** : ( **من** ਮਨ) ਮੈਂ।

**مينا** ***ਮੀਨਾ*** : ਸ਼ੀਸ਼ਾ, ਕੱਚ, ਰੰਗ ਬਰੰਗਾ ਕੱਚ; ਸ਼ਰਾਬ ਦੀ ਬੋਤਲ ਜਾਂ ਸੁਰਾਹੀ; ਓਹ ਵੇਲ ਬੂਟੇ ਜੇਹੜੇ ਸ਼ੀਸ਼ੇ ਚਾਂਦੀ ਜਾਂ ਸੋਨੇ ਦੇ ਗੈਹਣਿਆਂ ਅਤੇ ਭਾਂਡਿਆ 'ਤੇ ਕੱਢਦੇ ਹਨ।

**ميناكارى** ***ਮੀਨਾ-ਕਾਰੀ*** : ਸੋਨੇ ਚਾਂਦੀ 'ਤੇ ਬੂਟੇ ਪਾਉਣ ਦਾ ਕੰਮ; ਨੁਕਤਾਚੀਨੀ।

**ميوه** ***ਮੇਵਾ*** : ਫਲ।

**ميهمان** ***ਮੀਹਮਾਨ*** : ਵੇਖੋ **مهمان** ਮਿਹਮਾਨ।

# ن(ਨੂਨ)

ن ਨ *(ਨੂਨ)* : ਫ਼ਾਰਸੀ ਵਰਨਮਾਲਾ ਦਾ ਉਨੱਤੀਵਾਂ ਅਤੇ ਅਰਬੀ ਦਾ ਪੰਜੀਵਾਂ ਅੱਖਰ, ਅਬਜਦ ਅਨੁਸਾਰ ਇਸ ਦੇ ਪੰਜਾਹ (੫੦) ਅੰਕ ਨਿਸ਼ਚਤ ਹਨ।

نا **ਨਾ** : (=ਨੈ) ਬੰਸਰੀ, ਵੰਝਲੀ, ਬਾਂਸ ਦੀ ਨਲੀ;ਪਾਣੀ, ਗਲ, ਸੰਘ; ਨਾਂਹਵਾਚੀ ਅਗੇਤਰ।

نا آزمودہ **ਨਾ-ਆਜ਼ਮੂਦਾ** : ਬਿਨਾ ਅਜ਼ਮਾਇਸ਼, ਬਿਨਾ ਦੇਖੇ ਭਾਲੇ, ਬਿਨਾ ਤਜਰਬੇ ਦੇ, ਨਵ-ਸਿਖਾਂਦਰੂ; ਅਨਾੜੀ, ਨਦਾਨ।

نا آشنا **ਨਾ-ਆਸ਼ਨਾ** : ਨਾਵਾਕਫ਼ ਪਰਾਇਆ, ਅਜਨਬੀ, ਅਣਜਾਣ, ਜਿਸ ਨਾਲ ਜਾਣ-ਪਛਾਣ ਨਾ ਹੋਵੇ; ਬੇ-ਲਿਹਾਜ਼ਾ, ਬੇਵਫ਼ਾ, ਖ਼ੁਸ਼ਕ, ਰੁੱਖਾ; ਤਿੱਖਾ, ਭੈੜੇ ਵਿਵਹਾਰ ਵਾਲਾ; ਜੋ ਤਰਨਾ ਨਾ ਜਾਣਦਾ ਹੋਵੇ।

نا آمیزگار **ਨਾ-ਆਮੇਜ਼ਗਾਰ** : ਜੋ ਮਿਲਣਾ-ਜੁਲਣਾ ਪਸੰਦ ਨਾ ਕਰੇ, ਨਾਮਿਲਣਸਾਰ।

نا آہار **ਨਾ-ਆਹਾਰ** : ਜਿਸ ਨੇ ਕੁਝ ਨਾ ਖਾਧਾ ਹੋਵੇ, ਵਰਤਧਾਰੀ।

نا استاد **ਨਾ-ਉਸਤਾਦ** : ਬੇ-ਪੀਰਾ, ਜਿਸ ਨੇ ਕੋਈ ਸਿੱਖਿਆ ਪਰਾਪਤ ਨਾ ਕੀਤੀ ਹੋਵੇ।

نا استوار **ਨਾ-ਉਸਤੁਵਾਰ** : ਜੋ ਪੱਕਾ ਨਾ ਹੋਵੇ, ਕਿਸੇ ਗੱਲ ਤੇ ਨਾ ਖਲੋਣ ਵਾਲਾ।

نا امید **ਨਾ ਉਮੀਦ** : ਬੇਆਸ, ਨਿਰਾਸਾ, ਅਸਫਲ।

نا امیدی **ਨਾ ਉਮੀਦੀ** : ਨਿਰਾਸ਼ਾ।

نا بالغ **ਨਾ ਬਾਲਿਗ** : ਜੋ ਬਾਲਗ ਨਾ ਹੋਵੇ, ਛੋਟੀ ਉਮਰ ਦਾ।

نا بستہ **ਨਾਬਸਤਾ** : ਜਿਸ ਦੇ ਫੱਟ,ਜ਼ਖ਼ਮ ਬੱਝੇ ਨਾ ਹੋਣ।

نا بسود **ਨਾ-ਬਸੂਦ** : ਨਵਾਂ, ਨਵਾਂ ਨਕੋਰ।

نا بسی **ਨਾ ਬਸੀ** : ਜਿਸ ਦਾ ਵਜੂਦ ਨਾ ਹੋਵੇ; ਅਣਹੋਂਦਾ।

نا بکار **ਨਾ-ਬਕਾਰ** : ਬੇਫ਼ਾਇਦਾ, ਨਿਕੰਮਾ, ਬੇਕਾਰ; ਨਲਾਇਕ, ਕਮੀਨਾ, ਬਦਕਾਰ; ਫ਼ਸਾਦੀ, ਸ਼ਰਾਰਤੀ।

نا بلد **ਨਾਬਲਦ** : ਨਾਵਾਕਫ਼, ਅਣਜਾਣ, ਅਨਾੜੀ; ਪਰਦੇਸੀ,ਪਰਾਇਆ, ਓਪਰਾ।

نا بنوا **ਨਾ-ਬ-ਨਵਾ** : ਓਹ ਚੀਜ਼ ਜੋ ਨਕਾਰਾ ਹੋ ਗਈ ਹੋਵੇ, ਨਿਕੰਮੀ ਚੀਜ਼।

نا بود **ਨਾਬੂਦ** : ਜੋ ਨਸ਼ਟ ਹੋ ਗਈ ਹੋਵੇ।

نا بودمند **ਨਾ-ਬੂਦਮੰਦ** : ਅਤਿ ਗ਼ਰੀਬ, ਦੀਵਾਲੀਆ; ਪਰੇਸ਼ਾਨ।

نا بہرہ **ਨਾ-ਬਹਰਾ** : ਬੇਅਕਲ, ਮੂਰਖ, ਕਮੀਨਾ, ਘਟੀਆ, ਤੁੱਛ, ਹੋਛਾ, ਬਦਬਖ਼ਤ, ਅਭਾਗਾ।

نا بین **ਨਾਬੀਨ,** نا بینا **ਨਾਬੀਨਾ** : ਅੰਨ੍ਹਾ।

نا بئیوسان **ਨਾ ਬੇਊਸਾਨ** : ਨਾਉਮੀਦ, ਨਿਰਾਸ; ਅਣਜਾਣ; ਅਚਾਨਕ।

ناپاک **ਨਾਪਾਕ** : ਗੰਦਾ, ਪਲੀਤ, ਮੈਲਾ, ਨਿੱਜਸ।

ناپاکی **ਨਾਪਾਕੀ** : ਗੰਦਗੀ, ਮੈਲਾਪਣ,

ਪਲੀਦਗੀ।

**ناپایدار** ***ਨਾਪਾਯਦਾਰ*** : ਕੱਚਾ, ਝਟ-ਰੈਹਣਾ; ਬੋਦਾ, ਜਰਜਰਾ; ਕਮਜ਼ੋਰ।

**ناپایداری** ***ਨਾਪਾਯਦਾਰੀ*** : ਨਾਸ਼ਮਾਨਤਾ, ਕਮਜ਼ੋਰੀ, ਬੋਦਾਪਣ।

**ناپخته** ***ਨਾਪੁਖ਼ਤਾ*** : ਕੱਚਾ, ਨਾ ਤਜਰਬਾਕਾਰ।

**ناپدید** ***ਨਾ ਪਦੀਦ*** ; ਜੋ ਵਿਖਾਈ ਨਾ ਦੇਵੇ; ਜੋ ਪਰਗਟ ਨਾ ਹੋਵੇ, ਗੁਪਤ।

**ناپسر** ***ਨਾ ਪਿਸਰ*** : ਮਤੇਆ ਪੁੱਤਰ, ਪਿਛਲੱਗ, ਹੜੂੱਤ।

**ناپیداکنار** ***ਨਾ-ਪੈਦਾ ਕਿਨਾਰ,*** **ناپیداکرانه** ***ਨਾ-ਪੈਦਾ ਕਿਰਾਨਾ*** : ਅਜੇਹਾ ਸਮੁੰਦਰ ਜਾਂ ਦਰਿਆ ਜਿਸ ਦਾ ਕੰਢਾ ਦਿਖਾਈ ਨਾ ਦੇਵੇ।

**ناتراش** ***ਨਾ-ਤਰਾਸ਼*** : ਨਾ ਛਿੱਲਿਆ ਜਾਂ ਛਾਂਗਿਆ ਹੋਇਆ।

**ناتراشیده** ***ਨਾ-ਤਰਾਸ਼ੀਦਾ*** : ਖਰ੍ਹਵਾ, ਖੁਰਦਰਾ, ਅਨਘੜ, ਬੇਅਦਬ, ਗੰਵਾਰ, ਕਮੀਨਾ, ਬੇਅਸੂਲਾ।

**ناتمام** ***ਨਾ ਤਮਾਮ*** : ਅਧੂਰਾ, ਨਾਮੁਕੰਮਲ, ਕੱਚਾ, ਖ਼ਾਮ।

**ناتوان** ***ਨਾ-ਤੁਵਾਨ,*** **ناتوانه** ***ਨਾ-ਤੁਵਾਨਾ*** : ਕਮਜ਼ੋਰ, ਮਾੜਾ, ਨਾਤਾਕਤ; ਨਿਰਬਲ।

**ناتوانی** ***ਨਾਤੁਵਾਨੀ*** : ਕਮਜੋਰੀ, ਨਿਰਬਲਤਾ।

**ناجنس** ***ਨਾਜਿਨਸ*** : ਗ਼ੈਰ ਜਿਨਸ ਦਾ, ਅਯੋਗ, ਬੇਮੇਲ; ਕਮੀਨਾ, ਹੋਛਾ।

**ناچار** ***ਨਾਚਾਰ*** : ਜ਼ਰੂਰੀ ਚੀਜ਼ ਜਿਸ ਬਿਨਾ ਕੰਮ ਨਾ ਚੱਲੇ; ਮਜਬੂਰ, ਲਚਾਰ, ਬੇਚਾਰਾ।

**ناچاری** ***ਨਾਚਾਰੀ*** : ਮਜਬੂਰੀ।

**ناچاق** ***ਨਾਚਾਕ*** : ਕਮਜ਼ੋਰ, ਪਤਲਾ, ਰੋਗੀ, ਢਿੱਲਾ।

**ناچیز** ***ਨਾਚੀਜ਼*** : ਤੁੱਛ।

**ناحق** ***ਨਾਹਕ*** : ਬੇਸਬਬ, ਅਨੁਚਿਤ; ਬੇਫ਼ਾਇਦਾ, ਐਂਵਾਈਂ, ਫ਼ਜ਼ੂਲ।

**ناخلف** ***ਨਾ ਖਲਫ਼*** : ਨਲਾਇਕ ਪੁੱਤਰ; ਓਹ ਪੁੱਤਰ ਜੇਹੜਾ ਬਾਪ ਦੇ ਕੈਹਣੇ ਵਿਚ ਨਾ ਹੋਵੇ।

**ناخواست** ***ਨਾ-ਖ਼੍ਵਾਸਤ,*** **ناخواه** ***ਨਾ ਖ਼੍ਵਾਹ*** : ਬੇਇਤਬਾਰਾ; ਬਗ਼ੈਰ ਚਾਹੇ, ਬੇਤਲਬ।

**ناخوانده** ***ਨਾ-ਖ਼੍ਵਾਂਦਾ*** ; ਅਨਪੜ੍ਹ, ਬਿਨ ਬੁਲਾਇਆ।

**ناخواندهمهمان** ***ਨਾ ਖ਼੍ਵਾਂਦਾ ਮਹਮਾਨ*** : ਬਿਨ ਬੁਲਾਇਆ ਪਰਾਹੁਣਾ, ਮੁਫ਼ਤਖ਼ੋਰਾ।

**ناخوش** ***ਨਾਖ਼ੁਸ਼*** : ਨਰਾਜ਼, ਬੇਜ਼ਾਰ; ਬੀਮਾਰ, ਰੋਗੀ।

**ناخوشی** ***ਨਾਖ਼ੁਸ਼ੀ*** : ਨਰਾਜ਼ਗੀ, ਬੇਜ਼ਾਰੀ; ਬੀਮਾਰੀ।

**نادار** ***ਨਾਦਾਰ*** : ਗ਼ਰੀਬ, ਕੰਗਾਲ।

**ناداری** ***ਨਾਦਾਰੀ*** : ਗ਼ਰੀਬੀ, ਕੰਗਾਲੀ।

**نادا‌شت** ***ਨਾਦਾਸ਼ਤ*** : ਨਾਦਾਰ, ਗ਼ਰੀਬ, ਮੁਥਾਜ; ਬੇਸ਼ਰਮ; ਬੇਇਤਬਾਰਾ;ਗੁਰ਼ਜ਼ਮਾਰ /ਛੁਰੀ ਮਾਰ ਫ਼ਕੀਰ।

**ناداشتی** ***ਨਾਦਾਸ਼ਤੀ*** : ਗ਼ਰੀਬੀ, ਮੁਥਾਜੀ; ਬੇਸ਼ਰਮੀ, ਪਰੇਸ਼ਾਨੀ।

**نادان** ***ਨਾਦਾਨ*** : ਬੇਵਕੂਫ਼, ਮੂੜ੍ਹ, ਮੂਰਖ।

**نادانستگی** ***ਨਾਦਾਨਿਸਤਗੀ*** : ਅਣਜਾਣਪੁਣਾ।

**نادانسته** ***ਨਾਦਾਨਿਸਤਾ*** : ਅਣਜਾਣੇ ਵਿਚ, ਭੁੱਲ ਭੁਲੇਖੇ।

**نادانی** ***ਨਾਦਾਨੀ*** : ਬੇਵਕੂਫ਼ੀ, ਭੁੱਲ।

**نادربرابر** ***ਨਾਦਰ-ਬਰਾਬਰ*** : ਨਲਾਇਕ, ਅਯੋਗ।

**نادیدگی** ***ਨਾਦੀਦਗੀ*** : ਗ਼ਰੀਬੀ, ਮੁਥਾਜੀ, ਨਾਦਾਰੀ।

**نادیدنی** ***ਨਾਦੀਦਨੀ*** : ਨਾ ਵੇਖਣਯੋਗ।

نادیدہ *ਨਾਦੀਦਾ* : ਨਾ ਵੇਖਿਆ ਹੋਇਆ; ਅਣਡਿੱਠਾ; ਅਣਜਾਣ, ਨਾ-ਤਜਰਬਾਕਾਰ; ਕਮੀਨਾ, ਕੰਜੂਸ।

ناراست *ਨਾਰਾਸਤ* : ਜੋ ਸਿੱਧਾ ਨਾ ਹੋਵੇ, ਟੇਢਾ; ਖੋਟਾ ਆਦਮੀ, ਝੂਠਾ।

ناراستی *ਨਾਰਾਸਤੀ* : ਬੇਈਮਾਨੀ।

نارس *ਨਾਰਸ* : ਕੱਚਾ ਫਲ।

نارسا *ਨਾ ਰਸਾ* : ਨਾ ਪੌਹਚਣ ਵਾਲਾ; ਜਿਸ ਦਾ ਅਸਰ ਨਾ ਹੋਵੇ; ਬੇਅਸਰ; ਨਾਮੁਰਾਦ; ਕੱਚਾ।

نارسائی *ਨਾਰਸਾਈ* : ਪੌਹਚ ਨਾ ਹੋਣੀ।

نارسیدہ *ਨਾਰਸੀਦਾ* : ਨਾ ਪੌਹਚਿਆ ਹੋਇਆ, ਕੱਚਾ; ਨਾਮੁਕੰਮਲ;ਕੁਆਰੀ ਲੜਕੀ।

ناروا *ਨਾਰਵਾ* : ਜੋ ਪਰਚਲਤ ਨਾ ਹੋਵੇ; ਨਜਾਇਜ਼, ਹਰਾਮ, ਸ਼ਰ੍ਹਾ ਦੇ ਵਿਰੁੱਧ, ਅਯੋਗ।

ناریب *ਨਾਜ਼ੇਬ,* ناریبا *ਨਾਜ਼ੇਬਾ* : ਭੱਦਾ, ਕੋਝਾ, ਕਰੂਪ, ਅਯੋਗ।

نازور *ਨਾ ਜ਼ੋਰ* : ਕਮਜ਼ੋਰ, ਨਿਰਬਲ।

ناساز *ਨਾਸਾਜ਼* : ਜੋ ਅਨੁਕੂਲ ਨਾ ਹੋਵੇ, ਵਿਰੁੱਧ; ਬੀਮਾਰ।

ناسازی *ਨਾਸਾਜ਼ੀ* : ਵਿਰੋਧ; ਬੇਪਰਵਾਹੀ; ਮੰਦਾ ਸਲੂਕ, ਬੀਮਾਰੀ।

ناسپاس *ਨਾ ਸਿਪਾਸ* : ਨਾ-ਸ਼ੁਕਰਾ, ਨਾ-ਸ਼ੁਕਰਗੁਜ਼ਾਰ, ਅਕਿਰਤਘਣ।

ناسپاسی *ਨਾ-ਸਿਪਾਸੀ* : ਨਾ ਸ਼ੁਕਰਗੁਜ਼ਾਰੀ।

ناستودہ *ਨਾ-ਸਤੂਦਾ* : ਜਿਸ ਦੀ ਉਪਮਾ ਨਾ ਹੋਈ ਹੋਵੇ।

ناسرہ *ਨਾ-ਸਰਾ* : ਖੋਟਾ, ਖੋਟਾ ਸੋਨਾ,ਮੁਲੰਮਾ; ਭੈੜਾ ਕਲਾਮ।

ناسزا *ਨਾ-ਸਜ਼ਾ* : ਅਯੋਗ; ਬੇਜਾ, ਗ਼ੁਲ, ਕਮੀਨਾ, ਬੇਵਕੂਫ਼।

ناسزاوار *ਨਾ-ਸਜ਼ਾ ਵੌਰ* : ਨਲਾਇਕ, ਕਮੀਨਾ, ਮਨਹੂਸ।

ناسفتہ *ਨਾ-ਸੁਫ਼ਤਾ* : ਨਾ ਛੇਦਿਆ ਹੋਇਆ, ਅਣਵਿਧ; ਕੰਵਾਰੀ ਲੜਕੀ।

ناشاد *ਨਾਸ਼ਾਦ* : ਅਪਰਸੰਨ, ਉਦਾਸ, ਗ਼ਮਗ਼ੀਨ।

ناشایستگی *ਨਾਸ਼ਾਯਸਤਗੀ* : ਅਸ਼ਿਸ਼ਟਤਾ।

ناشایستہ *ਨਾ ਸ਼ਾਯਿਸਤਾ* : ਅਯੋਗ, ਅਸ਼ਿਸ਼ਟ, ਅਸਭਯ, ਨਲਾਇਕ, ਗੰਵਾਰ।

ناشدنی *ਨਾਸ਼ੁਦਨੀ* : ਅਨਹੋਣੀ, ਅਸੰਭਵ।

ناشستہرو *ਨਾ ਸ਼ੁਸਤਾ-ਰੂ* : ਬੇਇੱਜ਼ਤ, ਜ਼ਲੀਲ।

ناشکیب *ਨਾ-ਸ਼ਕੇਬ* : ਬੇਸਬਰਾ, ਬੇਕਰਾਰ।

ناشکیبائی *ਨਾ-ਸ਼ਕੇਬਾਈ* : ਬੇਸਬਰੀ, ਬੇਕਰਾਰੀ।

ناشناخت *ਨਾਸ਼ਿਨਾਖ਼ਤ,* ناشناس *ਨਾ-ਸ਼ਿਨਾਸ* : ਓਪਰਾ, ਅਣਜਾਣ।

نافرمان *ਨਾਫ਼ਰਮਾਨ* : ਹੁਕਮ ਨਾ ਮੰਨਣ ਵਾਲਾ, ਆਕੀ।

نافرمانی *ਨਾ-ਫ਼ਰਮਾਨੀ* : ਹੁਕਮ ਨਾ ਮੰਨਣਾ, ਆਕੀਪੁਣਾ।

ناکردنی *ਨਾ ਕਰਦਨੀ* : ਜੋ ਗੱਲ ਕਰਨਯੋਗ ਨਾ ਹੋਵੇ, ਅਯੋਗ ਗੱਲ।

ناکردہکار *ਨਾ-ਕਰਦਾਕਾਰ* : ਨਾਤਜਰਬਾਕਾਰ; ਅਨਾੜੀ, ਕੱਚਾ, ਅੱਲ੍ਹੜ।

ناکس *ਨਾ-ਕਸ* : ਨਲਾਇਕ, ਕਮੀਨਾ, ਘਟੀਆ।

ناکسی *ਨਾਕਸੀ* : ਕਮੀਨਾਪਣ, ਨਲਾਇਕੀ।

ناگاہ *ਨਾਗਾਹ* : ਅਚਾਨਕ, ਇਕਦਮ।

ناگزیر *ਨਾ-ਗੁਜ਼ੀਰ* : ਜ਼ਰੂਰ; ਅਵਸ਼ਕ, ਲਾਇਲਾਜ।

ناگفتہبہ *ਨਾਗੁਫ਼ਤਾ-ਬਿਹ* : ਨਾ

ਹੀ ਕਹੋ ਤਾਂ ਚੰਗਾ ਹੈ, ਅਤਿ ਭੈੜੀ ਹਾਲਤ, ਜੇਹੜੀ ਕਹੀ ਨਾ ਜਾ ਸਕੇ।

ناگوار ***ਨਾ-ਗੁਵਾਰ*** : ਬਦਮਜ਼ਾ, ਜੋ ਹਜ਼ਮ ਨਾ ਹੋਵੇ।

ناگوارہ ***ਨਾ ਗੁਵਾਰਾ*** : ਅਯੋਗ, ਨਾ ਪਸੰਦ, ਨਾ-ਖ਼ੁਸ਼।

ناگہاں ***ਨਾਗਹਾਨ*** : ਅਚਾਨਕ।

ناگہانی ***ਨਾਗਹਾਨੀ*** : ਅਚਨਚੇਤੀ, ਅਚਾਨਕ।

نامحدود ***ਨਾ-ਮਹਦੂਦ*** : ਅਨੰਤ, ਅਸੀਮ।

نامحرم ***ਨਾਮਹਰਮ*** : ਅਜਨਬੀ, ਓਪਰਾ।

نامردم ***ਨਾ-ਮਰਦੁਮ*** : ਨਲਾਇਕ।

نامردمی ***ਨਾ-ਮਰਦੁਮੀ*** : ਬੇਲਿਹਾਜ਼ੀ, ਨਲਾਇਕੀ।

نامعقول ***ਨਾ-ਮਅਕੂਲ*** : ਜੋ ਅਕਲ ਵਿਚ ਨਾ ਆਵੇ, ਬੇਵਕੂਫ਼ੀ ਦੀ ਗੱਲ;ਅਯੋਗ, ਬੇਵਕੂਫ਼।

ناملائم ***ਨਾਮੁਲਾਇਮ*** : ਖਰ੍ਹਵਾ, ਖੁਰਦਰਾ, ਸਖ਼ਤ, ਅਯੋਗ, ਨਾ ਮੁਨਾਸਬ, ਭੈੜਾ, ਖ਼ਰਾਬ, ਮੰਦਾ ਕਰਮ।

نانہادہ ***ਨਾ-ਨਿਹਾਦਾ*** : ਜੋ ਚੀਜ਼ ਕਿਸਮਤ ਵਿਚ ਨਾ ਹੋਵੇ।

ناہار ***ਨਾਹਾਰ*** : ਓਹ ਆਦਮੀ ਜਿਸ ਨੇ ਸਵੇਰ ਦਾ ਕੁਝ ਨਾ ਖਾਧਾ ਹੋਵੇ, ਖਾਲੀ-ਪੇਟ।

ناہاری ***ਨਾਹਾਰੀ*** : ਜੋ ਸਵੇਰ ਵੇਲੇ ਖਾਧਾ ਜਾਵੇ, ਨਾਸ਼ਤਾ, ਹਾਜ਼ਰੀ।

ناہموار ***ਨਾ-ਹਮਵਾਰ*** : ਜੋ ਪੱਧਰਾ ਨਾ ਹੋਵੇ; ਉਚਾ ਨੀਵਾਂ; ਬੇਹੂਦਾ।

ناہمواری ***ਨਾਹਮਵਾਰੀ*** : ਉਚਾ ਨੀਵਾਂ ਹੋਣਾ, ਬਰਾਬਰ ਨਾ ਹੋਣਾ।

ناہنجار ***ਨਾ-ਹੰਜਾਰ*** : ਕੁਰਾਹੀਆ; ਬਦਚਲਨ, ਕਮੀਨਾ।

ناہوشمند ***ਨਾ-ਹੋਸ਼ਮੰਦ*** : ਬੇਸੁਰਤ, ਨਦਾਨ, ਬੇਵਕੂਫ਼।

ناب ***ਨਾਬ*** : ਪਾਕ, ਸਾਫ਼, ਸ਼ੁੱਧ।

نابہ ***ਨਾਬਾ*** : ਖ਼ਾਲਸ ਸ਼ਰਾਬ।

نابغہ ***ਨਾਬਿਗ਼ਾ*** : ਇਕ ਸ਼ਾਇਰ ਦਾ ਨਾਮ, ਜੋ ਨਾਅਮਾਨ-ਬਿਨ-ਮੰਜਰ ਦਾ ਪਰਸ਼ੰਸ਼ਕ ਸੀ; ਬੇਹੱਦ ਤਿੱਖੀ ਬੁੱਧੀ ਵਾਲਾ।

نابلس ***ਨਾਬਲਸ*** : ਫਲਸਤੀਨ ਵਿਚ ਬੈਤੁਲਮੁਕੱਦਿਸਾ ਤੋਂ ਦਸ ਫ਼ਰਸੰਗ ਦੂਰ ਇਕ ਕਸਬਾ ਜਿਸ ਦੇ ਨੇੜੇ ਜਬਲਿ-ਕੁੱਦਸ ਹੈ ਜਿਸ ਨੂੰ ਯਹੂਦੀ ਪਵਿੱਤਰ ਮੰਨਦੇ ਹਨ।

ناثر ***ਨਾਸਿਰ*** : ਨਸਰ (ਵਾਰਤਕ) ਲਿਖਣ ਵਾਲਾ, ਵਾਰਤਕਕਾਰ, ਗੱਦਕਾਰ।

ناجو ***ਨਾਜੂ*** : ਸਨੋਬਰ ਦਾ ਰੁੱਖ।

ناجی ***ਨਾਜੀ*** : ਨਜਾਤ ਪਾਉਣ ਵਾਲਾ, ਮੁਕਤੀ ਪਰਾਪਤ ਕਰਨ ਵਾਲਾ, ਦੁੱਖ ਤੋਂ ਛੁਟਕਾਰਾ ਪਾਉਣ ਵਾਲਾ।

ناخ ***ਨਾਖ*** : ਧੁਨੀ, ਇਕ ਪਰਕਾਰ ਦੀ ਨਾਸ਼ਪਾਤੀ।

ناخدا ***ਨਾਖ਼ੁਦਾ*** : (=ਨਾਉ ناو (ਬੇੜੀ)+ਖ਼ੁਦਾ خدا =ਮਾਲਕ) ਬੇੜੀ ਦਾ ਮਾਲਕ, ਮੱਲਾਹ, ਮਾਝੀ, ਪਥਪਰਦਰਸ਼ਕ।

ناخن ***ਨਾਖ਼ੁਨ*** : ਉਂਗਲਾਂ ਦੇ ਸਿਰੇ 'ਤੇ ਹੱਡੀ ਵਰਗਾ ਨਹੁੰ, ਪਸ਼ੂਆਂ ਦੇ ਖੁਰ।

ناخنِ آفتاب ***ਨਾਖ਼ੁਨ-ਏ-ਆਫ਼ਤਾਬ*** : ਅੱਗ, ਸੂਰਜ ਦੀ ਕਿਰਨ, ਮਸ਼ੂਕ ਦੇ ਨਹੁੰ।

ناخنِ برا (برای) ***ਨਾਖ਼ੁਨ ਬਰਾ (ਬਰਾਯ)*** : ਕੈਂਚੀ।

ناخنِ پیرای ***ਨਾਖ਼ੁਨ ਪੈਰਾਯ*** : ਨਹੁੰ ਲਾਹੁਣ ਦਾ ਸੰਦ, ਨਹੇਰਨਾ, ਨਾਈ, ਹੱਜਾਮ।

ناخنِ خامہ ***ਨਾਖ਼ੁਨ-ਏ-ਖ਼ਾਮਾ*** : ਕਲਮ ਦੀ ਚੁੰਝ।

ناخنِ رور ***ਨਾਖ਼ੁਨ-ਏ-ਰੂਜ਼*** : ਸੂਰਜ।

ناخنک ***ਨਾਖ਼ੁਨਕ,*** ناخنہ ***ਨਾਖ਼ੁਨਾ*** : ਨਹੁੰ ਦੀ ਸ਼ਕਲ ਦਾ ਚਿੱਟਾ ਜੇਹਾ ਮਾਸ ਜੇਹੜਾ ਅੱਖ ਦੇ ਕੋਨੇ ਵਿਚ ਪੈਦਾ ਹੋ ਜਾਂਦਾ ਹੈ ਅਤੇ ਵਧ

ਕੇ ਓਹ ਅੱਖ ਨੂੰ ਢੱਕ ਲੈਂਦਾ ਹੈ ਜਿਸ ਨਾਲ ਆਦਮੀ ਅੰਨ੍ਹਾ ਹੋ ਜਾਂਦਾ ਹੈ।

ناخنہ‌چشمِ‌شب **ਨਾਖ਼ੁਨਾ-ਏ-ਚਸ਼ਮ-ਏ-ਸ਼ਬ** : ਪੈਹਲੀ ਰਾਤ ਦਾ ਚੰਦ, ਏਕਮ ਦਾ ਚੰਦ।

نادر **ਨਾਦਿਰ** : ਘੱਟ, ਥੋੜਾ; ਦੁਰਲੱਭ, ਕਾਮਯਾਬ, ਇੱਕਲਾ, ਅਦੁੱਤੀ, ਵਚਿਤਰ, ਅਜੀਬ, ਤੋਹਫ਼ਾ, ਸੁਗ਼ਾਤ, ਕੀਮਤੀ, ਬੌਹਮੁੱਲਾ।

نادره **ਨਾਦਿਰਾ** : ਅਜੀਬ ਚੀਜ਼।

نادرشاه **ਨਾਦਿਰ ਸ਼ਾਹ** : ਈਰਾਨ ਦੇ ਪਰਸਿੱਧ ਬਾਦਸ਼ਾਹ ਦਾ ਨਾਮ, ਜਿਸ ਨੇ ਮੁਹੰਮਦਸ਼ਾਹ ਦੇ ਸਮੇਂ ਹਿੰਦੁਸਤਾਨ ਨੂੰ ਲੁੱਟਿਆ ਅਤੇ ਦਿੱਲੀ ਵਿਚ ਕਤਲਾਮ ਕੀਤਾ।

نادم **ਨਾਦਿਮ** : ਸ਼ਰਮਿੰਦਾ, ਸ਼ਰਮਸਾਰ; ਪਸ਼ੇਮਾਨ।

نادی **ਨਾਦੀ** : ਅਵਾਜ਼ ਕਰਨ ਵਾਲਾ, ਪੁਕਾਰਨ ਵਾਲਾ, ਅਵਾਜ਼ ਦੇਣ ਵਾਲਾ; ਸਭਾ।

نار **ਨਾਰ** : ਅੱਗ, ਅਗਨੀ; ਦਾਗ਼; ਮਨ, ਬੁੱਧੀ; ਸੁਲਾਹ, ਨਸੀਹਤ।

ناری **ਨਾਰੀ** : ਅੱਗ ਦਾ; ਦੋਜ਼ਖ਼ੀ, ਨਾਰ ਨਾਲ ਸਬੰਧਤ; ਜਿੰਨ, ਪਰੀ; ਪਾਉਣ ਵਾਲੇ ਕੱਪੜੇ।

نار **ਨਾਰ** : ਅਨਾਰ।

نارافشان **ਨਾਰ ਅਫ਼ਸ਼ਾਦਨ** : ਲਹੂ ਦੇ ਅਥਰੂ ਕੇਰਨਾ,ਦਿਲ ਦੇ ਬਿਰਹਾ ਨਾਲ ਰੋਣਾ।

نارِباغِ‌سینہ **ਨਾਰ-ਏ-ਬਾਗ਼-ਏ-ਸੀਨਾ** : ਪਿਸਤਾਨ, ਦੁੱਧੀਆਂ, ਮੰਮੀਆਂ,ਮੰਮੇ।

ناربن **ਨਾਰ ਬੁਨ** : ਅਨਾਰ ਦਾ ਪੇੜ।

ناربنِ‌قلعہ **ਨਾਰ ਬੁਨ-ਏ-ਕਲਆ** : ਕਿਲ੍ਹੇ ਦੀ ਬਾਹਰਲੀ ਦੀਵਾਰ ਜਿਸ ਦੇ ਕਿੰਗਰੇ ਅਨਾਰ ਵਰਗੇ ਹੁੰਦੇ ਹਨ।

نارپستان **ਨਾਰ ਪਿਸਤਾਨ** : ਸਖ਼ਤ ਪਿਸਤਾਨ (ਮੰਮੀਆਂ) ਵਾਲੀ ਇਸਤਰੀ, ਓਹ ਔਰਤ ਜਿਸ ਦੇ ਪਿਸਤਾਨ ਉਤਾਂਹ ਨੂੰ ਖਲੋਤੇ ਰੈਂਹਦੇ ਹਨ ਤੇ ਹੇਠਾਂ ਨੂੰ ਨਹੀਂ ਢਲਕਦੇ।

نارخو **ਨਾਰਖ਼ੂ** : ਅਗਨੀ ਸੁਭਾ, ਤੇਜ਼ ਸੁਭਾ ਵਾਲਾ ਆਦਮੀ; ਅਨਾਰ ਦਾ ਫੁੱਲ।

نارخوک **ਨਾਰਖ਼ੂਕ** : ਅਫੀਮ, ਤਰਿਆਕ।

ناردان **ਨਾਰਦਾਨ** : ਅਨਾਰ ਦਾ ਬੀਜ।

ناردانگ **ਨਾਰਦਾਂਗ** : ਅਨਾਰ ਦਾ ਪਾਣੀ।

نارданه **ਨਾਰ-ਦਾਨਾ** : ਮਸ਼ੂਕ ਦੇ ਲਾਲ ਹੋਠ; ਅੰਗੀਠੀ, ਅਨਾਰਦਾਣਾ।

نارِفارسی **ਨਾਰ-ਏ-ਫ਼ਾਰਸੀ**: ਇਕ ਰੋਗ ਜਿਸ ਨਾਲ ਸਰੀਰ 'ਤੇ ਨਿਕੇ ਨਿਕੇ ਛਾਲੇ ਨਿਕਲ ਆਉਂਦੇ ਹਨ; ਆਤਸ਼ਕ।

نارجیل **ਨਾਰਜੀਲ** : (ਨਾਰੀਅਲ ناریل ਦਾ ਅਰਬੀ ਰੂਪਾਂਤਰ) ਨਾਰੀਅਲ, ਖੋਪਾ।

نارجیلہ **ਨਾਰਜੀਲਾ** : ਹੁੱਕਾ।

نارد **ਨਾਰਦ** : ਚਿੱਚੜ, ਪਿੱਸੂ; ਕੰਜੂਸ।

نارگیو **ਨਾਰਗੀਵ,** نارگیوا **ਨਾਰਗੀਵਾ** : ਪੋਸਤ ਦਾ ਡੋਡਾ।

نارنج **ਨਾਰੰਜ** : (ਨਾਰੰਗ ਦਾ ਅਰਬੀ ਰੂਪਾਂਤਰ) ਨਾਰੰਗੀ, ਸੰਤਰਾ।

نارنجِ‌زرین **ਨਾਰੰਜ-ਏ-ਜ਼ਰੀਨ** : ਸੂਰਜ।

نارنگ **ਨਾਰੰਗ,** نارنگی **ਨਾਰੰਗੀ** : ਪਰਸਿੱਧ ਫਲ; ਸੰਤਰਾ, ਛੋਟਾ ਸੰਤਰਾ।

نارو **ਨਾਰੂ** : ਬੁਲਬੁਲ ਵਰਗਾ ਇਕ ਛੋਟਾ ਜੇਹਾ ਪੰਛੀ ਜਿਸ ਦੀ ਅਵਾਜ਼ ਬੜੀ ਮਧੁਰ ਹੁੰਦੀ ਹੈ; ਇਕ ਰੋਗ, ਜਿਸ ਨਾਲ ਸਰੀਰ ਦੇ ਅੰਗ ਉਤੇ ਧਾਗਾ ਜੇਹਾ ਨਿਕਲ ਆਉਂਦਾ ਹੈ ਤੇ ਸਖ਼ਤ ਤਕਲੀਫ਼ ਦਿੰਦਾ ਹੈ।

نارون **ਨਾਰੂਨ** : ਅਨਾਰ ਦਾ ਦਰਖ਼ਤ, ਗੁਲਨਾਰ।

ناره **ਨਾਰਾ** : ਤੱਕੜੀ ਦਾ ਫੁੰਦਣਾ; ਇਕ ਪਲੜੇ ਦੀ ਤੱਕੜੀ ਜਿਸ ਦੇ ਦੂਜੇ ਪਲੜੇ ਦੀ ਥਾਂ ਤੋਲਣ ਲਈ ਪੱਥਰ ਬੰਨ੍ਹਿਆ ਜਾਂਦਾ ਹੈ।

ناریل **ਨਾਰਿਯਲ** : ਨਰੇਲ, ਖੋਪਾ।

ناریلی **ਨਾਰਿਯਲੀ** : ਖੋਪੇ ਦੇ ਖੋਲ ਦੇ ਬਣਾਏ ਹੋਏ ਹੁੱਕੇ ਦੀ ਟੋਪੀ।

ناز **ਨਾਜ਼** : ਲਾਡ, ਪਿਆਰ, ਨਖ਼ਰਾ; ਮਾਣ, ਅਭਮਾਨ; ਬੇਪਰਵਾਹੀ, ਬੇਦਿਮਾਗੀ, ਨਜ਼ਾਕਤ; ਨਵਾਂ ਉੱਗਿਆ ਬੂਟਾ, ਸਨੋਬਰ ਜਾਂ ਸਰੂ ਦਾ ਬੂਟਾ।

نازآفرین **ਨਾਜ਼-ਆਫ਼ਰੀਨ** : ਮਾਣ ਕਰਕੇ ਜਨਮਿਆ ਹੋਇਆ, ਨਾਜ਼ਕ।

نازان **ਨਾਜ਼ਾਨ** : ਨਾਜ਼ ਕਰਨ ਵਾਲਾ, ਨਾਜ਼ ਕਰਦਾ ਹੋਇਆ।

نازبالش **ਨਾਜ਼-ਬਾਲਿਸ਼** : ਪਰੇਮੀ।

نازبالین **ਨਾਜ਼-ਬਾਲੀਨ** : ਨਰਮ ਗੱਦਾ/ਸਰਹਾਣਾ।

نازبردار **ਨਾਜ਼ਬਰਦਾਰ** : ਪਰੇਮੀ।

نازبرداری **ਨਾਜ਼-ਬਰਦਾਰੀ** : ਖ਼ੁਸ਼ਾਮਦ, ਚਾਪਲੂਸੀ।

نازپرور **ਨਾਜ਼-ਪਰਵਰ** : ਨਾਜ਼ਾਂ ਵਿਚ ਪਲਿਆ ਹੋਇਆ।

نازپرورده **ਨਾਜ਼-ਪਰਵਰਦਾ** : ਲਾਡ ਪਿਆਰ ਦਾ ਪਲਿਆ ਹੋਇਆ।

نازپری **ਨਾਜ਼ਪਰੀ** : ਸ਼ਾਹ ਖ਼ਵਾਰੁਜ਼ਮ ਦੀ ਬੇਟੀ ਦਾ ਨਾਮ ਜੋ ਬੈਹਰਾਮ ਗੋਰ ਦੀ ਮਲਕਾ ਸੀ।

نازنده **ਨਾਜ਼ੰਦਾ** : ਨਾਜ਼ ਨਖ਼ਰੇ ਕਰਨ ਵਾਲਾ।

نازبو **ਨਾਜ਼ਬੂ** : ਇਕ ਪਰਕਾਰ ਦਾ ਖ਼ੁਸ਼ਬੂਦਾਰ ਬੂਟਾ,ਕਾਲੀ ਤੁਲਸੀ।

نازش **ਨਾਜ਼ਿਸ਼** : ਪਿਆਰ, ਲਾਡ, ਨਖ਼ਰਾ, ਲਾਜ, ਫ਼ਖ਼ਰ, ਮਾਣ, ਘਮੰਡ, ਬੇਪਰਵਾਹੀ, ਬਦਦਿਮਾਗ਼ੀ।

نازک **ਨਾਜ਼ੁਕ** : ਕੋਮਲ, ਨਰਮ, ਪਤਲਾ, ਸੁੰਦਰ, ਸਾਫ਼, ਸੁਥਰਾ;ਨਾਜ਼ ਕਰਨ ਵਾਲਾ ਮਸ਼ੂਕ, ਮੈਦੇ ਤੇ ਮੱਖਣ ਵਿਚ ਗੁੰਨ੍ਹੀ ਰੋਟੀ, ਹਲਕਾ, ਛੀਟਕਾ, ਲਤੀਫ਼, ਨਫ਼ੀਸ, ਛੇਤੀ ਟੁੱਟ ਜਾਣ ਵਾਲਾ, ਕਮਜ਼ੋਰ।

نازکادا **ਨਾਜ਼ੁਕ-ਅਦਾ** : ਵਧੀਆ ਤੇ ਸੋਹਣੇ ਤੌਰ ਤਰੀਕੇ ਵਾਲਾ ਮਸ਼ੂਕ।

نازکاندام **ਨਾਜ਼ੁਕ-ਅੰਦਾਮ,**
نازکبدن **ਨਾਜ਼ੁਕ-ਬਦਨ** : ਪਤਲੇ ਤੇ ਸੁੰਦਰ ਸਰੀਰ ਵਾਲਾ।

نازکخیالان **ਨਾਜ਼ੁਕ ਖ਼ਿਯਾਲਾਨ** : ਸ਼ਾਇਰ, ਕਵੀ, ਰੱਬ ਦੇ ਗੁਣ ਗਾਇਣ ਕਰਨ ਵਾਲੇ ਸੂਫ਼ੀ।

نازککاری **ਨਾਜ਼ੁਕ-ਕਾਰੀ** : ਰੇਤੀ ਨਾਲ ਸਾਫ਼ ਕਰਨਾ, ਸਿਕਲ ਕਰਨਾ।

نازکمزاج **ਨਾਜ਼ੁਕ-ਮਿਜ਼ਾਜ** : ਛੇਤੀ ਗੁੱਸੇ ਹੋ ਜਾਣ ਵਾਲਾ।

نازکوجود **ਨਾਜ਼ੁਕ-ਵੁਜੂਦ** : ਕੋਮਲ ਬਦਨ ਵਾਲਾ।

نازکی **ਨਾਜ਼ੁਕੀ** : ਕੋਮਲਤਾ, ਮੁਲਾਇਮੀ, ਨਰਮੀ, ਖ਼ੂਬੀ।

نازل **ਨਾਜ਼ਿਲ** : ਉਤਰਨ ਵਾਲਾ, ਹੇਠ ਆਉਣ ਵਾਲਾ, ਪਰਵੇਸ਼ ਕਰਨ ਵਾਲਾ,ਲੰਘਣ ਵਾਲਾ, ਡਿਗਿਆ ਹੋਇਆ ਭਾਅ, ਘੱਟ ਕੀਮਤ।

نازلِمنزل **ਨਾਜ਼ਿਲ-ਏ-ਮੰਜ਼ਿਲ** : ਕਿਸੇ ਦੇ ਥਾਂ ਕੰਮ ਕਰਨ ਵਾਲਾ, ਕਾਇਮ-ਮਕਾਮ।

نازله **ਨਾਜ਼ਿਲਾ** : ਦੁਰਘਟਨਾ, ਮੁਸੀਬਤ।

نازنین **ਨਾਜ਼ਨੀਨ** : ਕੋਮਲ ਸਰੀਰ ਵਾਲਾ; ਲਾਡਲਾ, ਸੁੰਦਰ, ਸੁਨੱਖਾ; ਦਿਲ ਹਰਨ ਵਾਲਾ, ਮਸ਼ੂਕ।

نازو **ਨਾਜ਼ੂ** : ਬਿੱਲੀ, ਮਧੁਰ ਸੁਰ ਵਾਲਾ ਇਕ ਪੰਛੀ, ਘੁੱਗੀ; ਚੰਦ।

ناس **ਨਾਸ** : (ਅਨਾਸ اناس ਦਾ ਸੰਖਿਪਤ ਰੂਪ ਹੈ) ਆਦਮੀ, ਮਨੁੱਖ, ਲੋਕ।

ناسج **ਨਾਸਿਜ** : ਕੱਪੜਾ ਉਣਨ ਵਾਲਾ, ਜੁਲਾਹਾ, ਗੱਲ ਨੂੰ ਬੌਹਤ ਵਧੀਆ ਢੰਗ ਨਾਲ ਸਮਝਾਉਣ ਵਾਲਾ।

ناسخ **ਨਾਸਿਖ਼** : ਲਿਖਣ ਵਾਲਾ, ਕਿਤਾਬ ਨਕਲ ਕਰਨ ਵਾਲਾ; ਮਨਸੂਖ਼ ਜਾਂ ਰੱਦ ਕਰਨ ਵਾਲਾ, ਮਿਟਾਉਣ ਵਾਲਾ।

ناسرایش **ਨਾ ਸਰਾਇਸ਼** : ਚੁੱਪ, ਮੋਨ,

ਖ਼ਮੋਸ਼ੀ; ਇਸ਼ਾਰਿਆਂ ਨਾਲ ਗੱਲ ਕਰਨਾ।

ناسق ***ਨਾਸਿਕ*** : ਨਸਕ (ਪਰਬੰਧ) ਕਰਨ ਵਾਲਾ, ਬੰਦੋਬਸਤ ਕਰਨ ਵਾਲਾ, ਤਰਤੀਬ ਦੇਣ ਵਾਲਾ।

ناسک ***ਨਾਸਿਕ*** : ਪੂਜਾ ਕਰਨ ਵਾਲਾ, ਭਗਤ, ਰੱਬ ਦੇ ਨਾਂ 'ਤੇ ਕੁਰਬਾਨੀ ਕਰਨ ਵਾਲਾ।

ناسوت ***ਨਾਸੂਤ*** : ਸਰੀਰਕਤਾ ਦਾ ਮੰਡਲ, ਏਹ ਸੰਸਾਰ; ਸ਼ਰੀਅਤ, ਬਾਹਰਮੁਖੀ ਭਗਤੀ।

ناسوتی ***ਨਾਸੂਤੀ*** : ਸੰਸਾਰਕ, ਮਾਨਸਕ, ਮਾਨਵੀ।

ناسور ***ਨਾਸੂਰ*** : ਹਮੇਸ਼ਾ ਰਿਸਦੇ ਰੈਹਣ ਵਾਲਾ ਫੋੜਾ, ਕਦੀ ਨਾ ਠੀਕ ਹੋਣ ਵਾਲਾ ਜ਼ਖ਼ਮ।

ناشتا ***ਨਾਸ਼ਿਤਾ,*** ناشتاب ***ਨਾਸ਼ਤਾਬ*** : ਨਿਰਾਹਾਰ, ਭੁੱਖਿਆਂ ਹੋਣਾ; ਸਵੇਰ ਤੋਂ ਕੁਝ ਨਾ ਖਾਧਾ ਹੋਣਾ, ਨਿਰਨੇ ਕਾਲਜੇ।

ناشر ***ਨਾਸ਼ਿਰ*** : ਖਿੰਡਾਉਣ ਤੇ ਪਰਸਾਰਨ ਵਾਲਾ, ਪਰਗਟ ਕਰਨ ਵਾਲਾ; (ਭੇਦ) ਖੋਲ੍ਹਣ ਵਾਲਾ, ਖ਼ਬਰ ਫੈਲਾਉਣ ਵਾਲਾ, ਸੁਗੰਧੀ ਦੇਣ ਵਾਲਾ; ਚੀਰਨ ਵਾਲਾ, ਪਰਕਾਸ਼ਕ।

ناشک ***ਨਾਸ਼ਿਕ*** : ਕਰਜ਼ਦਾਰ।

ناشی ***ਨਾਸ਼ੀ*** : ਪਰਾਇਆ, ਓਪਰਾ, ਨਾਵਾਕਫ਼; ਬੇਵਕੂਫ਼, ਅਣਜਾਣ; ਉਠਣ ਵਾਲਾ; ਨਵਾਂ ਪੈਦਾ ਹੋਣ ਵਾਲਾ।

ناصب ***ਨਾਸਿਬ*** : ਨਸਬ ਕਰਨ ਵਾਲਾ, ਕਾਇਮ ਕਰਨ ਵਾਲਾ, ਖੜ੍ਹਾ ਕਰਨ ਵਾਲਾ, ਗੱਡਣ ਵਾਲਾ; ਦੁਸ਼ਮਣੀ ਕਰਨ ਵਾਲਾ।

ناصح ***ਨਾਸਿਹ*** : ਨਸੀਹਤ ਕਰਨ ਵਾਲਾ; ਸਲਾਹਕਾਰ; ਖ਼ਾਲਸ ਚੀਜ਼ (ਸ਼ੈਹਦ, ਆਦਿ)।

ناصر ***ਨਾਸਿਰ*** : ਸਹਾਇਕ, ਹਾਮੀ; ਹਕੀਮ ਨਾਸਿਰ ਖ਼ੁਸਰੋ ਦਾ ਉਪ-ਨਾਮ ਜੋ ਬੌਹਤ ਵੱਡਾ ਦਾਰਸ਼ਨਿਕ ਤੇ ਕਵੀ ਸੀ, ਓਹ ਬਲਖ਼ ਦਾ ਰੈਹਣ ਵਾਲਾ ਸੀ।

ناصرالدین‌شاه‌قاچار ***ਨਾਸਿਰ ਉਦੀਨ ਸ਼ਾਹ ਕਾਚਾਰ*** : ਈਰਾਨ ਦੇ ਕਾਚਾਰੀ ਖ਼ਾਨਦਾਨ ਦੇ ਛੇਵੇਂ ਬਾਦਸ਼ਾਹ ਦਾ ਨਾਮ ਜੋ ਤਬਰੇਜ਼ ਵਿਖੇ ੧੨੪੭ ਹਿਜਰੀ ਵਿਚ ਪੈਦਾ ਹੋਇਆ।

ناصرالدین‌الله ***ਨਾਸਿਰ ਦੀਨ-ਉੱਲਾਹ*** : ਇਕ ਅੱਬਾਸੀ ਖ਼ਲੀਫ਼ੇ ਦਾ ਨਾਮ ਜਿਸ ਨੇ ੫੭੫ ਤੋਂ ੬੨੧ ਹਿਜਰੀ ਤੱਕ ਰਾਜ ਕੀਤਾ, ਏਹ ਖ਼ਲੀਫ਼ਾ ਬੜਾ ਬਹਾਦਰ, ਜੁਗਤੀ ਤੇ ਨੇਕ ਸੀ।

ناصره ***ਨਾਸਿਰਾ*** : ਰੂਮ ਦੇ ਇਕ ਪਰਸਿੱਧ ਨਗਰ ਦਾ ਨਾਮ ਜਿਥੇ ਹਜ਼ਰਤ ਈਸਾ ਰੈਂਹਦੇ ਸਨ, 'ਨਸਾਰੀ'(ਈਸਾਈ) ਸ਼ਬਦ ਇਸੇ ਸ਼ੈਹਰ ਨਾਲ ਸਬੰਧਤ ਹੋਣ ਕਰਕੇ ਹੋਂਦ ਵਿਚ ਆਇਆ,ਏਹ ਤਬਰੀਯਹ ਸ਼ੈਹਰ ਤੋਂ ੧੩ ਮੀਲ 'ਤੇ ਹੈ।

ناصری ***ਨਾਸਿਰੀ*** : ਨਾਸਿਰਾ ਦਾ ਰੈਹਣ ਵਾਲਾ।

ناصواب ***ਨਾਸਵਾਬ*** : ਜੋ ਠੀਕ ਨਾ ਹੋਵੇ, ਗ਼ਲਤ।

ناصیا ***ਨਾਸੀਯਾ*** : ਮੱਥੇ ਦੇ ਵਾਲ, ਫ਼ਾਰਸੀ ਵਿਚ 'ਮੱਥੇ' ਲਈ ਆਉਂਦਾ ਹੈ।

ناصیاان‌پاک ***ਨਾਸੀਯਾ ਦਾਰਾਨ-ਏ-ਪਾਕ*** : ਭਜਨ ਬੰਦਗੀ ਕਰਨ ਵਾਲੇ, ਭਗਤ ਲੋਕ, ਨੇਕ ਲੋਕ, ਫ਼ਰਿਸ਼ਤੇ।

ناطق ***ਨਾਤਿਕ*** : ਜ਼ਬਾਨ ਵਾਲਾ, ਬੋਲਣ ਵਾਲਾ, ਸਿਆਣਾ।

ناطقه ***ਨਾਤਿਕਾ*** : ਬੋਲਣ ਦੀ ਸ਼ਕਤੀ, ਗੱਲਬਾਤ ਕਰਨ ਦਾ ਗੁਣ।

ناظر ***ਨਾਜ਼ਿਰ*** : ਨਜ਼ਰ ਵਾਲਾ, ਵੇਖਣ ਵਾਲਾ, ਨਿਗਰਾਨੀ ਕਰਨ ਵਾਲਾ, ਮੁਹੱਰਰਾਂ ਦਾ ਮੁੱਖੀ , ਖ਼੍ਵਾਜਾ ਸਰਾਇ, ਦਰਬਾਨ, ਸਰਦਾਰ; ਡਿਉਢੀ; ਦਰੋਗ਼ਾ; ਹਰਕਾਰਾ; ਜਸੂਸ, ਸੂਹੀਆ।

ناظره ***ਨਾਜ਼ਿਰਾ*** : ਅੱਖ; ਅੱਖੀਂ ਵੇਖਿਆ ਹੋਇਆ, ਵੇਖਣ ਵਾਲੀ, ਵੇਖਣ ਦੀ ਸ਼ਕਤੀ।

ناظرین ***ਨਾਜ਼ਰੀਨ*** : (ਨਾਜ਼ਿਰ ناظر ਦਾ ਬੋਹਵਚਨ) ਵੇਖਣ ਵਾਲੇ, ਦਰਸ਼ਕ।

ناظم ***ਨਾਜ਼ਿਮ*** : ਪਰਬੰਧਕ, ਕਿਸੇ ਖੇਤਰ ਦਾ ਸ਼ਾਸਕ, ਪਰੋਣ ਵਾਲਾ; ਨਜ਼ਮ (ਕਵਿਤਾ) ਕੈਹਣ ਵਾਲਾ, ਕਵੀ, ਓਹ ਮੁਰਗੀ ਜਿਸ ਦੇ ਪੇਟ ਅੰਦਰ ਅੰਡੇ ਹੋਣ।

**ناعی** ***ਨਾਈ*** : ਮੌਤ ਦੀ ਖ਼ਬਰ ਦੇਣ ਵਾਲਾ, ਸੁਣਾਉਣੀ ਦੇਣ ਵਾਲਾ।

**ناغہ** ***ਨਾਗਾ*** : (=ਨਾ +ਗਾਹ ناگاہ+) ਗ਼ੈਰਹਾਜਰੀ; ਖ਼ਾਲੀ, ਬੇਕਾਰੀ; ਟਾਲਣਾ।

**ناف** ***ਨਾਫ਼*** : ਧੁੰਨੀ, ਨਾਭੀ, ਨਾੜੂਆ; ਹਰ ਚੀਜ਼ ਦਾ ਮੱਧ, ਵਿਚਾਲਾ, ਵਸੀਲਾ, ਵਿਚੋਂ -ਵਿਚ, ਕੇਂਦਰ।

**نافِ ارض** ***ਨਾਫ਼-ਏ-ਅਰਜ਼*** : ਜ਼ਮੀਨ ਦਾ ਮੱਧ।

**نافِ خاک** ***ਨਾਫ਼-ਏ-ਖ਼ਾਕ,***
**نافِ زمین** ***ਨਾਫ਼-ਏ-ਜ਼ਮੀਨ,***
**نافِ عالم** ***ਨਾਫ਼-ਏ-ਆਲਮ*** : ਮੱਕਾ ਸ਼ਰੀਫ਼।

**نافِ روز** ***ਨਾਫ਼-ਏ-ਰੋਜ਼*** : ਦੁਪੈਹਰ।

**نافِ شب** ***ਨਾਫ਼-ਏ-ਸ਼ਬ*** : ਅੱਧੀ ਰਾਤ।

**نافِ ہفتہ** ***ਨਾਫ਼-ਏ-ਹਫ਼ਤਾ*** : ਮੰਗਲਵਾਰ, ਈਰਾਨ ਦਾ ਬਾਦਸ਼ਾਹ ਤੇ ਅਮੀਰ ਇਸ ਦਿਨ ਐਸ਼ ਕਰਦੇ ਤੇ ਸ਼ਰਾਬ ਵਿਚ ਗੁੱਟ ਰੈਂਹਦੇ ਹਨ।

**نافذ** ***ਨਾਫ਼ਿਜ਼*** : ਜਾਰੀ ਹੋਣ ਵਾਲਾ, ਜਾਰੀ, ਲਾਗੂ, ਪੌਹਚਣ ਵਾਲਾ।

**نافع** ***ਨਾਫ਼ਿਅ*** : ਨਫ਼ਾ, ਲਾਭਦਾਇਕ।

**نافلہ** ***ਨਾਫ਼ਿਲਾ*** : ਵਧੇਰੀ ਬਖ਼ਸ਼ਸ਼, ਅਯੋਗ ਇਨਾਮ; ਓਹ ਬੰਦਗੀ ਜੋ ਆਦਮੀ ਲਈ ਜ਼ਰੂਰੀ ਨਾ ਹੋਵੇ, ਵਾਧੂ ਬੰਦਗੀ।

**نافہ** ***ਨਾਫ਼ਾ*** : ਕਸਤੂਰੀ ਦੀ ਪੋਟਲੀ ਜੋ ਹਿਰਨ ਦੀ ਧੁੰਨੀ ' ਚੋਂ ਨਿਕਲਦੀ ਹੈ।

**نافۂ آب** ***ਨਾਫ਼ਾ-ਏ-ਆਬ*** : ਕਸਤੂਰੀ ਵਾਲੇ ਹਿਰਨ ਦਾ ਨਾਫ਼ਾ।

**نافۂ مشک یافتن** ***ਨਾਫ਼ਾ-ਏ-ਮੁਸ਼ਕ ਯਾਫ਼ਤਨ*** : ਨੇਕਨਾਮੀ ਹਾਸਲ ਕਰਨਾ, ਪਰਸਿੱਧ ਹੋਣਾ।

**نافہ مو** ***ਨਾਫ਼ਾ-ਮੂ*** : ਬੁੱਢਾ ਆਦਮੀ ਜਿਸ ਦੇ ਸਾਰੇ ਵਾਲ ਚਿੱਟੇ ਹੋ ਗਏ ਹੋਣ।

**نافی** ***ਨਾਫ਼ੀ*** : ਨਫ਼ੀ ਕਰਨ ਵਾਲਾ, ਨੇਸਤ (ਨਾਸ਼) ਕਰਨ ਵਾਲਾ, ਮਿਟਾ ਦੇਣ ਵਾਲਾ, ਰੱਦ ਕਰਨ ਵਾਲਾ, ਦੂਰ ਕਰਨ ਵਾਲਾ, ਇਨਕਾਰ ਕਰਨ ਵਾਲਾ।

**ناقص** ***ਨਾਕਿਸ*** : ਘੱਟ, ਘਟਣ ਵਾਲਾ, ਘੱਟ ਕਰਨ ਵਾਲਾ, ਖੋਟਾ, ਅਧੂਰਾ, ਅਪੂਰਨ, ਨਾਮੁਕੰਮਲ, ਜਿਸ ਦੇ ਵਿਚ ਕਮੀ ਹੋਏ, ਨੁਕਸ ਵਾਲਾ, ਖ਼ਰਾਬ।

**ناقص العقل** ***ਨਾਕਿਸ-ਉਲ-ਅਕਲ*** : ਜਿਸ ਦੀ ਸਮਝ ਵਿਚ ਨੁਕਸ ਹੋਵੇ, ਮੂਰਖ।

**ناقص عیار** ***ਨਾਕਿਸ ਇਯਾਰ*** : ਪੱਧਰ ਤੋਂ ਨੀਵਾਂ।

**ناقل** ***ਨਾਕਿਲ*** : ਨਕਲ ਕਰਨ ਵਾਲਾ, ਇਕ ਥਾਂ ਤੋਂ ਦੂਜੀ ਥਾਂ ਜਾਣ ਵਾਲਾ, ਇਕ ਥਾਂ ਤੋਂ ਦੂਜੀ ਥਾਂ ਲੈ ਜਾਣ ਵਾਲਾ, ਕੋਈ ਗੱਲ ਬਿਆਨ ਕਰਨ ਵਾਲਾ; ਗੱਲ ਨੂੰ ਦੁਹਰਾਉਣ ਵਾਲਾ।

**ناقور** ***ਨਾਕੂਰ*** : ਨਰਸਿੰਗਾ, ਵੱਡਾ ਸੰਖ, ਸ਼ੈਹਨਾਈ ਜਿਸ ਨੂੰ ਫ਼ਰਿਸ਼ਤੇ ਪਰਲੋ ਵਾਲੇ ਦਿਨ ਵਜਾਉਣਗੇ।

**ناقوس** ***ਨਾਕੂਸ*** : ਸੰਖ (ਜਿਸ ਨੂੰ ਹਿੰਦੂ ਪੂਜਾ ਵੇਲੇ ਵਜਾਉਂਦੇ ਹਨ), ਗਿਰਜੇ ਦਾ ਵੱਡਾ ਘੰਟਾ ਜੋ ਪਰਾਰਥਨਾ ਵੇਲੇ ਵਜਾਇਆ ਜਾਂਦਾ ਹੈ ਤਾਂ ਜੋ ਲੋਕ ਇੱਕਠੇ ਹੋ ਜਾਣ।

**ناقہ** ***ਨਾਕਾ*** : ਊਠਣੀ, ਬੋਤੀ।

**ناک** ***ਨਾਕ*** : ਖੋਟ ਮਿਲਿਆ ਹੋਇਆ, ਖੋਟਾ; ਮਾਲਕ, ਭਰਿਆ ਹੋਇਆ, ਨੱਕੋ ਨੱਕ; ਲਿਬੜਿਆ ਹੋਇਆ, ਉਪਰਲਾ ਤੇ ਹੇਠਲਾ ਜਬਾੜਾ; ਤਾਲੂ, ਸੰਘ; ਇਕ ਪਰਕਾਰ ਦਾ ਮਿੱਠਾ ਅਮਰੂਦ; ਮਿਲਾਵਟ ਵਾਲੀ ਕਸਤੂਰੀ; ਸ਼ਬਦ ਦੇ ਪਿਛੇ ਆ ਕੇ ਸਿਫ਼ਤ ਦਾ ਕੰਮ ਦਿੰਦਾ ਹੈ ਜਿਵੇਂ ਹੌਲਨਾਕ = ਭਿਆਨਕ।

**ناکارہ** ***ਨਾਕਾਰਾ*** : ਨਿਕੰਮਾ, ਬੇਕਾਰ, ਫ਼ਜ਼ੂਲ, ਰੱਦੀ।

**ناکارگی** ***ਨਾਕਾਰਗੀ*** : ਸੁਸਤੀ, ਬੇਕਾਰੀ।

**ناکتخدا** ***ਨਾਕਤਖ਼ੁਦਾ,*** **ناکدخدا** ***ਨਾਕਦਖ਼ੁਦਾ*** : ਜਿਸ ਦੀ ਸ਼ਾਦੀ ਹਾਲੀ ਨਾ ਹੋਈ ਹੋਵੇ, ਕੁਆਰਾ, ਕੁਆਰੀ।

نال *ਨਾਲ* : ਤੰਦ ਵਰਗੀ ਚੀਜ਼ ਜੋ ਕਲਮ ਘੜਨ ਲੱਗਿਆਂ ਨਿਕਲਦੀ ਹੈ, ਕਲਮ, ਕਾਨੀ, ਬੰਸਰੀ, ਗੰਨਾ, ਨਾਲੀ, ਨਲਕੀ, ਬਖ਼ਸ਼ਸ਼।

نالان *ਨਾਲਾਨ* : (ਨਾਲੀਦਨ نالیدن = ਰੋਣਾ ਤੋਂ) ਰੋਂਦਾ ਹੋਇਆ, ਚੀਕ-ਪੁਕਾਰ ਕਰਦਾ ਹੋਇਆ।

نالش *ਨਾਲਿਸ਼* : (=ਨਾਲਾਹ ناله) ਦੁਹਾਈ, ਚੀਕ-ਪੁਕਾਰ, ਦਾਵਾ, ਹਾਕਮ ਦੇ ਸਾਹਮਣੇ ਚਾਰਾਜੋਈ।

ناله *ਨਾਲਾ* : ਦਰਦ ਭਰੀ ਉੱਚੀ ਅਵਾਜ਼, ਵਾਵੇਲਾ, ਚੀਕ-ਪੁਕਾਰ,ਨਦੀ ਨਾਲਾ।

نالۂعندلیب *ਨਾਲਾ-ਏ-ਅੰਦਲੀਬ* : ਬੁਲਬੁਲ ਦੀ ਸੋਜ਼ ਭਰੀ ਚੀਕ-ਪੁਕਾਰ।

نالهکنان *ਨਾਲਾ-ਕੁਨਾਨ* : ਰੋਂਦਾ ਹੋਇਆ।

نالیدن *ਨਾਲੀਦਨ* : ਰੋਣਾ, ਸ਼ੋਰ ਕਰਨਾ, ਚਿੱਲਾਉਣਾ।

نام *ਨਾਮ* : ਨਾਂਵ, ਕਿਸੇ ਚੀਜ਼ ਜਾਂ ਸ਼ਖ਼ਸ ਦਾ ਨਾਂ; ਜ਼ਾਤ, ਸ਼ੌਹਰਤ, ਇੱਜ਼ਤ, ਚਲਨ।

نامآور *ਨਾਮ-ਆਵਰ*, نامبردار *ਨਾਮ-ਬਰਦਾਰ* : ਮਸ਼ਹੂਰ, ਪਰਸਿੱਧ।

نامبرد *ਨਾਮ-ਬੁਰਦ*, نامبرده *ਨਾਮ-ਬੁਰਦਾ* : ਨਾਮ ਜ਼ਦ, ਨਿਸ਼ਚਤ, ਜਿਸ ਦਾ ਨਾਮ ਲਿਆ ਗਿਆ ਹੋਵੇ, ਜਿਸ ਦਾ ਜ਼ਿਕਰ ਉੱਪਰ ਆਇਆ ਹੋਵੇ, ਉਪਰੋਕਤ।

نامجو *ਨਾਮ-ਜੂ* : ਪਰਸਿੱਧੀ ਚਾਹੁਣ ਵਾਲਾ।

نامخدا *ਨਾਮ-ਏ-ਖ਼ੁਦਾ* : ਖ਼ੁਦਾ ਦੀ ਕਸਮ।

نامدار *ਨਾਮਦਾਰ* : ਨਾਮਵਰ, ਪਰਸਿੱਧ, ਇੱਜ਼ਤ ਮਾਣ ਵਾਲਾ।

نامزد *ਨਾਮਜ਼ਦ* : ਜਿਸ ਨੂੰ ਪਰਤੀਨਿਧ ਨਿਯੁੱਕਤ ਕੀਤਾ ਗਿਆ ਹੋਵੇ, ਮੁੱਕਰਰ; ਪਰਸਿੱਧ, ਮੰਗੇਤਰ, ਜਿਸ ਦੀ ਮੰਗਣੀ ਹੋ ਚੁਕੀ ਹੋਵੇ, ਲਸ਼ਕਰ ਜੋ ਕਿਸੇ ਖ਼ਾਸ ਮੁਹਿੰਮ ਲਈ ਨਿਸ਼ਚਤ ਕੀਤਾ ਗਿਆ ਹੋਵੇ।

نامنامی *ਨਾਮ ਨਾਮੀ* : ਵਧਦੀ ਹੋਈ ਮਸ਼ਹੂਰੀ।

نامِنکو *ਨਾਮ-ਏ-ਨਿਕੋ*, *ਨਾਮ-ਏ-ਨਿਕੂ* : ਨੇਕਨਾਮੀ, ਚੰਗੀ ਪਰਸਿੱਧੀ।

ناموَر *ਨਾਮਵਰ* : ਮਸ਼ਹੂਰ, ਨੇਕਨਾਮ।

ناموری *ਨਾਮਵਰੀ* : ਮਸ਼ਹੂਰੀ, ਨੇਕਨਾਮੀ।

نامونشان *ਨਾਮ-ਉ-ਨਿਸ਼ਾਨ* : ਥੌਹ ਪਤਾ; ਅਤਾ ਪਤਾ, ਥਾਂ ਟਿਕਾਣਾ, ਯਾਦਗਾਰ।

نامی *ਨਾਮੀ* : ਮਸ਼ਹੂਰ, ਪਰਸਿੱਧ।

ناموس *ਨਾਮੂਸ* : ਇੱਜ਼ਤ, ਮਾਣ; ਸ਼ਰਮ, ਨੇਕਨਾਮੀ, ਰਾਜਨੀਤੀ, ਤਦਬੀਰ; ਦਸਤੂਰ, ਨੇਮ, ਕਾਇਦਾ; ਅਵਾਜ਼, ਜਿਬਰੀਲ ਫਰਿਸ਼ਤਾ, ਮਕਰ, ਫ਼ਰੇਬ; ਸ਼ਿਕਾਰੀ ਘਾਤ, ਜੁੱਧ।

ناموسِاکبر *ਨਾਮੂਸ-ਏ-ਅਕਬਰ* : ਵੱਡਾ ਦਸਤੂਰ, ਸ਼ਰੀਅਤ।

ناموسبردن *ਨਾਮੂਸ ਬੁਰਦਨ* : ਬੇਇਜ਼ਤ ਕਰਨਾ; ਇਜ਼ਤ ਜਾਂਦੀ ਰੈਹਣਾ।

ناموسگاه *ਨਾਮੂਸ-ਗਾਹ* : ਜੰਗ ਦਾ ਮੈਦਾਨ, ਰਣ-ਭੂਮੀ।

نامویه *ਨਾਮ ਵੀਜਾ* : ਓਹ ਇਸਤਰੀ ਜਿਸ ਦੀ ਆਪਣੇ ਪਤੀ ਨਾਲ ਬੌਹਤ ਮੁਹੱਬਤ ਹੋਵੇ ਤੇ ਉਸ ਨੇ ਕਦੀ ਵੀ ਦੂਜੀ ਸ਼ਾਦੀ ਨਾ ਕੀਤੀ ਹੋਵੇ।

نامه *ਨਾਮਾ* : ਚਿੱਠੀ, ਪੱਤਰ, ਲਿਖਤ, ਹੁਕਮ, ਕਿਤਾਬ, ਰਿਸਾਲਾ, ਦਫ਼ਤਰ,ਰਜਿਸਟਰ।

نامۂاعمال *ਨਾਮਾ-ਏ-ਆਅਮਾਲ* : ਅਮਲਾਂ ਦਾ ਵੇਰਵਾ।

نامهبر *ਨਾਮਾ-ਬਰ* : ਖ਼ਤ ਲੈ ਜਾਣ ਜਾਂ ਪੌਹਚਾਉਣ ਵਾਲਾ, ਕਾਸਿਦ, ਦੂਤ, ਹਰਕਾਰਾ।

نامهبری *ਨਾਮਾ-ਬਰੀ* : ਖ਼ਤ ਪੌਹਚਾਉਣਾ।

نامۂچھارم *ਨਾਮਾ-ਏ-ਚਹਾਰੁਮ* : ਕੁਰਾਨ ਸ਼ਰੀਫ਼, ਚੌਥੀ ਪੁਸਤਕ,ਸਾਮੀ ਧਰਮਾਂ

نانِ خرچنگ *ਨਾਨ-ਏ-ਖ਼ਰਚੰਗ* : ਚੰਦ।

نان خطائی *ਨਾਨ ਖ਼ਤਾਈ* : ਇਕ ਮਿਠਿਆਈ, ਪਰੌਠਾ।

نان خواه *ਨਾਨ-ਖ਼੍ਵਾਹ* : ਰੋਟੀ ਖਾਣ ਵਾਲੇ, ਬਾਲ ਬੱਚੇ, ਟੱਬਰ-ਟੀਹਰ।

نان خوار *ਨਾਨ-ਖ਼੍ਵਾਰ* : ਭਿੱਖਮੰਗਾ, ਮੰਗਤਾ; ਜਵੈਣ।

نان خوردن ونمکدان شکستن *ਨਾਨ ਖ਼ੁਰਦਨ ਉ-ਨਮਕਦਾਨ ਸ਼ਿਕਸਤਨ* : ਨਾ-ਸ਼ੁਕਰਾ ਹੋਣਾ; ਲੂਣ ਹਰਾਮ ਕਰਨਾ, ਕਿਸੇ ਦਾ ਕੀਤਾ ਨਾ ਜਾਣਨਾ।

نان خورش *ਨਾਨ-ਖ਼ੁਰਸ਼* : ਰੋਟੀ ਨਾਲ ਖਾਣ ਵਾਲੀ ਸਬਜ਼ੀ, ਸਾਗ, ਗੋਸ਼ਤ,ਆਦਿ।

نان خورش خانه *ਨਾਨ ਖ਼ੁਰਸ਼ ਖ਼ਾਨਾ* : ਸਿਰਕਾ।

نانِ دهقان *ਨਾਨ-ਏ-ਦਹਕਾਨ* : ਬਾਦਸ਼ਾਹੀ ਰੋਟੀ, ਸ਼ਾਹੀ ਖਾਣਾ।

نانِ رباط *ਨਾਨ-ਏ-ਰਿਬਾਤ* : ਖ਼ਾਨਾਕਾਹਾਂ, ਡੇਰਿਆਂ, ਆਦਿ ਵਿਚ ਮਿਲਣ ਵਾਲੀ ਰੋਟੀ।

نانِ روغنی *ਨਾਨ-ਏ-ਰੋਗ਼ਨੀ* : ਘਿਓ ਵਿਚ ਗੁੰਨ੍ਹੀ ਹੋਈ ਰੋਟੀ।

نان ریزه *ਨਾਨ-ਰੇਜ਼ਾ* : ਰੋਟੀ ਦਾ ਟੁਕੜਾ, ਬੁਰਕੀ,ਗਰਾਹੀ।

نان ریشه فروش *ਨਾਨ-ਰੀਸ਼ਾ ਫ਼ਰੋਸ਼* : ਰੋਟੀ ਦੇ ਟੁਕੜੇ ਵੇਚਣ ਵਾਲਾ।

نان زدن, نان شکستن *ਨਾਨ ਜ਼ਦਨ, ਨਾਨ ਸ਼ਿਕਸਤਨ* : ਰੋਟੀ ਖਾਣਾ।

نانِ زرّین *ਨਾਨ-ਏ-ਜ਼ੱਰੀਨ* : ਸੂਰਜ।

نانِ سفیدفلک *ਨਾਨ-ਏ-ਸਫ਼ੇਦ-ਫ਼ਲਕ*, نانِ سیمین *ਨਾਨ-ਏ-ਸੀਮੀਨ* : ਚੰਦਰਮਾ, ਚੰਨ।

نانِ شب *ਨਾਨ-ਏ-ਸ਼ਬ* : ਸ਼ਾਮ ਦਾ ਖਾਣਾ।

ਦੀ ਪਰੰਪਰਾ ਅਨੁਸਾਰ।

نامهٔ سفید *ਨਾਮਾ-ਏ-ਸਫ਼ੇਦ* : ਨੇਕ ਅਮਲ; ਨੇਕ ਆਦਮੀ।

نامهٔ سیاه *ਨਾਮਾ-ਏ-ਸਿਯਾਹ* : ਭੈੜੇ ਕੰਮ।

نامهنویس *ਨਾਮਾ-ਨਵੀਸ* : ਖ਼ਤ ਲਿਖਣ ਵਾਲਾ, ਮੁਨਸ਼ੀ।

نامیه *ਨਾਮੀਯਾ* : ਵਧਣ ਫੁੱਲਣ ਦੀ ਸ਼ਕਤੀ, ਜਾਨਵਰਾਂ ਤੇ ਬਨਸਪਤੀ ਦੀ ਓਹ ਤਾਕਤ ਜੋ ਸ਼ਰੀਰ ਨੂੰ ਵਧਾਉਂਦੀ ਤੇ ਪਰਫੁੱਲਤ ਕਰਦੀ ਹੈ।

نان *ਨਾਨ* : ਰੋਟੀ, ਟਿੱਕੀ, ਤੰਦੂਰੀ ਰੋਟੀ, ਰੋਟ, ਮੰਨ।

نانِ آبی *ਨਾਨ-ਏ-ਆਬੀ* : ਪਰੌਠਾ।

نانِ آتش رو *ਨਾਨ-ਏ-ਆਤਿਸ਼ ਰੂ* : ਸੂਰਜ।

نانِ اوگرم است *ਨਾਨ-ਏ-ਊ ਗਰਮ ਅਸਤ* : ਉਸ ਪਾਸ ਸਾਰੇ ਪਦਾਰਥ ਮੌਜੂਦ ਹਨ, ਰੱਜਿਆ-ਪੁੱਜਿਆ।

نانبا *ਨਾਨਬਾ*, نانبائی *ਨਾਨਬਾਈ* : ਰੋਟੀ ਪਕਾਉਣ ਵਾਲਾ।

نان بستن *ਨਾਨ ਬਸਤਨ* : ਰੋਟੀ ਤੰਦੂਰ ਵਿਚ ਲਾਉਣਾ, ਟਿੱਕੀ ਲਾਉਣਾ।

نانِ پنجهکش *ਨਾਨ-ਏ-ਪੰਜਾ-ਕਸ਼*, نانِ تفتان *ਨਾਨ-ਏ-ਤਫ਼ਤਾਨ* : ਵਲਾਂ ਵਾਲੀ ਰੋਟੀ, ਪਰੌਠਾ।

نانِ تلخ *ਨਾਨ-ਏ-ਤਲਖ਼* : ਬੇਹੀ ਰੋਟੀ; ਬਾਸੀ ਰੋਟੀ।

نان جوی *ਨਾਨ-ਜੂਯ* : ਮੰਗਤਾ, ਭਿਖਾਰੀ।

نانِ چاشت *ਨਾਨ-ਏ-ਚਾਸ਼ਤ* : ਦੁਪੈਹਰ ਦੀ ਰੋਟੀ, ਭੱਤੇ ਵੇਲਾ।

نانِ حلال *ਨਾਨ-ਏ-ਹਲਾਲ* : ਹੱਕ ਦੀ ਰੋਟੀ, ਨੇਕ ਕਮਾਈ ਦੀ ਰੋਟੀ, ਦਸਾਂ ਨਹੁੰਆਂ ਦੀ ਕਮਾਈ ਹੋਈ ਰੋਟੀ।

**نانِ‌شِیرین** ***ਨਾਨ-ਏ-ਸ਼ੀਰੀਨ*** : ਕਾਲ, ਭੁੱਖਮਰੀ।

**نان فروش** ***ਨਾਨ ਫ਼ਰੋਸ਼*** : ਰੋਟੀ ਵੇਚਣ ਵਾਲਾ।

**نانِ فِطیری** ***ਨਾਨ-ਏ-ਫ਼ਤੀਰੀ*** : ਰੋਟੀ ਜੇਹੜੀ ਖ਼ਮੀਰੀ ਨਾ ਹੋਵੇ।

**نانِ فِیروزخانی** ***ਨਾਨ-ਏ-ਫ਼ੀਰੋਜ਼ਖਾਨੀ*** : ਅੱਧ ਸੇਰ ਭਾਰ ਦੀ ਰੋਟੀ।

**نانِ کلاج** ***ਨਾਨ-ਏ-ਕੁਲਾਜ*** : ਆਂਡੇ ਤੇ ਨਸ਼ਾਸਤੇ ਵਿਚ ਪਕਾ ਕੇ ਖੰਡ ਦੇ ਸ਼ੀਰੇ ਨਾਲ ਖਾਧੀ ਜਾਣ ਵਾਲੀ ਰੋਟੀ।

**نان کور** ***ਨਾਨ-ਕੋਰ*** : ਲੂਣ ਹਰਾਮੀ, ਕਮੀਨਾ।

**نانِ گرجی** ***ਨਾਨ-ਏ-ਗੁਰਜੀ*** : ਗੁਰਜਿਸਤਾਨ ਦੀ ਇਕ ਰੋਟੀ ਦਾ ਨਾਮ।

**نانِ گرم‌چرخ** ***ਨਾਨ-ਏ-ਗਰਮ-ਏ-ਚਰਖ਼*** : ਸੂਰਜ।

**نانِ نعمت** ***ਨਾਨ-ਏ-ਨਿਅਮਤ*** : ਇਕ ਖ਼ਾਸ ਕਿਸਮ ਦੀ ਰੋਟੀ।

**نانِ نوکری** ***ਨਾਨ-ਏ-ਨੌਕਰੀ*** : ਨੌਕਰੀ ਕਰਕੇ ਕਮਾਈ ਹੋਈ ਰੋਟੀ।

**نان‌وپارچه** ***ਨਾਨ-ਉ-ਪਾਰਚਾ*** : ਰੋਟੀ ਕੱਪੜਾ।

**نان‌وحلوا** ***ਨਾਨ-ਉ-ਹਲਵਾ*** : ਸੂਫ਼ੀ ਮਤ ਦੀ ਇਕ ਪੁਸਤਕ ਦਾ ਨਾਮ ਜੋ ਸ਼ੇਖ਼ ਬਹਾਉਦੀਨ ਆਮਲੀ ਦੀ ਕ੍ਰਿਤ ਹੈ।

**نانِ‌وقف** ***ਨਾਨ-ਏ-ਵਕਫ਼*** : ਲੰਗਰ ਦੀ ਰੋਟੀ।

**نان‌ونمک** ***ਨਾਨ-ਉ-ਨਮਕ*** : ਰੋਟੀ ਤੇ ਲੂਣ; ਪਰਾਹੁਣਾਚਾਰੀ, ਮਾਮੂਲੀ ਭੋਜਨ, ਉਚੇਚ-ਰੈਹਤ ਖਾਣਾ।

**ناو** ***ਨਾਵ*** : ਬੇੜੀ, ਕਿਸ਼ਤੀ; ਪਰਨਾਲਾ; ਨਦੀ, ਨਾਲਾ; ਹਰ ਓਹ ਚੀਜ਼ ਜੋ ਲੰਮੀ ਤੇ ਅੰਦਰੋਂ ਖ਼ਾਲੀ ਹੋਵੇ, ਨਲੀ।

**ناوچه** ***ਨਾਵਚਾ*** : ਛੋਟੀ ਬੇੜੀ।

**ناودان** ***ਨਾਵਦਾਨ*** : ਪਰਨਾਲਾ, ਗੰਦਾ ਨਾਲਾ, ਬਦਰ ਰੌ, ਮੋਰੀ।

**ناوا** ***ਨਾਵਾ*** : ਪਰਨਾਲਾ, ਬਦਰ-ਰੌ।

**ناور** ***ਨਾਵਰ*** : ਸੰਭਵ, ਮੁਮਕਿਨ।

**ناوران** ***ਨਾਵਰਾਨ*** : ਸੰਭਵ ਗੱਲਾਂ।

**ناورفرتاش** ***ਨਾਵਰਫ਼ਰਤਾਸ਼*** : ਜਿਸ ਦੀ ਹੋਂਦ ਸੰਭਵ ਹੋਵੇ।

**ناورد** ***ਨਾਵਰਦ*** : ਜੰਗ, ਜੁੱਧ, ਲੜਾਈ, ਭੇੜ, ਮੁੱਠ-ਭੇੜ।

**ناوردگاه** ***ਨਾਵਰਦ-ਗਾਹ*** : ਜੰਗ ਦਾ ਮੈਦਾਨ, ਰਣ-ਭੂਮੀ।

**ناوس** ***ਨਾਉਸ*** : ਕਾਫ਼ਿਰਾਂ ਦਾ ਪੂਜਾ ਸਥਾਨ, ਜ਼ਰਤੁਸ਼ਤੀਆਂ ਦਾ ਅਗਨੀ ਮੰਦਰ, ਯਹੂਦੀਆਂ ਦਾ ਪੂਜਾ ਘਰ।

**ناوک** ***ਨਾਵਕ*** : ਖੋਖਲੀ ਲੱਕੜੀ, ਤੀਰ, ਬਾਣ, ਇਕ ਖਾਸ ਕਿਸਮ ਦਾ ਤੀਰ।

**ناوک‌انداز** ***ਨਾਵਕ-ਅੰਦਾਜ਼*** : ਤੀਰ ਚਲਾਉਣ ਵਾਲਾ, ਨਿਸ਼ਾਨੇਬਾਜ਼।

**ناوکِ‌سحری** ***ਨਾਵਕ-ਏ-ਸਹਰੀ*** : ਸਵੇਰ ਵੇਲੇ ਦੀ ਬਦ-ਦੁਆ।

**ناوکِ‌قلبی** ***ਨਾਵਕ-ਏ-ਕਲਬੀ*** : ਦਿਲ ਦੀ ਆਹ।

**ناونوش** ***ਨਾ-ਉ-ਨੋਸ਼*** : (نای = ਬੰਸਰੀ + ਨੋਸ਼ = ਸ਼ਰਾਬ) ਨਗ਼ਮੇ ਸੁਣਨਾ ਤੇ ਸ਼ਰਾਬ ਪੀਣਾ, ਐਸ਼ ਕਰਨਾ।

**ناویزه** ***ਨਾਵੀਜ਼ਾ*** : ਐਬਦਾਰ, ਨਾਕਸ, ਨਾਪਾਕ, ਖੋਟਾ, ਮਿਲਾਵਟ ਵਾਲਾ।

**ناه** ***ਨਾਹ*** : ਓਹ ਬੂ ਜੋ ਸ਼ਰਦਖ਼ਾਨੇ ਤੇ ਧਰਤ ਹੇਠੋਂ ਆਉਂਦੀ ਹੈ, ਸਿੱਲ੍ਹ ਦੀ ਬੋ।

**ناهی** ***ਨਾਹੀ,*** : ਮਨ੍ਹਾ ਕਰਨ ਵਾਲਾ, ਕੰਮ ਤੋਂ ਰੋਕਣ ਵਾਲਾ।

**ناهید** ***ਨਾਹੀਦ*** : ਜ਼ੁਹਰਾ ਤਾਰਾ, ਸ਼ੁਕਰ ਤਾਰਾ।

**نای** ***ਨਾਯ*** : ਬੰਸਰੀ, ਵੰਝਲੀ; ਨਾਲੀ, ਨਲਕ; ਸੰਘ; ਕੂਚਾ, ਗਲੀ।

نائی ***ਨਾਈ*** : ਬੰਸਰੀ ਵਜਾਉਣ ਵਾਲਾ।

نایانبان ***ਨਾਯ-ਏ-ਅੰਬਾਨ,***
نایمشک ***ਨਾਯ ਮੁਸ਼ਕ*** : ਬੀਨ।

نایِترکی ***ਨਾਯ-ਏ-ਤੁਰਕੀ*** : ਭੇਰੀ।

نای زدن ***ਨਾਯ ਜ਼ਦਨ*** : ਬੰਸਰੀ ਵਜਾਉਣਾ।

نائب ***ਨਾਇਬ*** : ਕਿਸੇ ਦੇ ਥਾਂ ਕੰਮ ਕਰਨ ਵਾਲਾ; ਕਾਇਮ-ਮਕਾਮ; ਪੇਸ਼ਕਾਰ; ਸਹਾਇਕ।

نایچه ***ਨਾਯਚਾ*** : ਹੁੱਕੇ ਦਾ ਨੇਚਾ।

نائره ***ਨਾਇਰਾ*** : ਅੱਗ, ਭੜਾਕਾ; ਲਾਟ, ਚੰਗਿਆੜਾ; ਵੈਰ; ਭੱਜਣ ਵਾਲਾ।

نبات ***ਨਬਾਤ*** : ਬਨਸਪਤੀ, ਹਰ ਪਰਕਾਰ ਦੀ ਹਰਿਆਲੀ; ਸਬਜ਼ੀ, ਤਰਕਾਰੀ, ਹਰਾ ਘਾਹ।

نباتی ***ਨਬਾਤੀ*** : ਬਨਸਪਤੀ-ਵਿਗਿਆਨੀ।

نبات ***ਨਬਾਤ*** : ਮਿਸਰੀ, ਮਿਠਿਆਈ।

نباتِجعفری ***ਨਬਾਤ-ਏ-ਜਅਫ਼ਰੀ*** : ਇਕ ਖ਼ਾਸ ਕਿਸਮ ਦੀ ਮਿਸਰੀ, ਜੋ ਹਿੰਦੁਸਤਾਨ ਦੀ ਮਿਸਰੀ ਨਾਲੋਂ ਵਧੇਰੇ ਮਿੱਠੀ ਤੇ ਸਾਫ਼ ਹੁੰਦੀ ਹੈ, ਇਸਫ਼ਹਾਨ (ਈਰਾਨ) ਵਿਚ ਇਕ ਜਾਅਫ਼ਰ ਨਾਮ ਦਾ ਹਲਵਾਈ ਬਣਾਉਂਦਾ ਸੀ, ਇਸ ਕਰਕੇ ਉਸ ਦੇ ਨਾਮ 'ਤੇ ਏਹ 'ਨਾਬਾਤ-ਏ- ਜਾਅਫ਼ਰੀ' ਮਸ਼ਹੂਰ ਹੋ ਗਈ।

نباتشکّر ***ਨਬਾਤ ਸ਼ੱਕਰ*** : ਸਾਫ਼ ਤੇ ਸਵੱਛ ਖੰਡ।

نباتِشکّر ***ਨਬਾਤ-ਏ-ਸ਼ੱਕਰ*** : ਗੰਨਾ।

نباتات ***ਨਬਾਤਾਤ*** : (ਨਬਾਤ نبات ਦਾ ਬੋਹਵਚਨ) ਸਬਜ਼ੀਆਂ, ਬਨਸਪਤੀ।

نبّاض ***ਨੱਬਾਜ਼*** : ਨਬਜ਼ ਵੇਖਣ ਵਾਲਾ, ਵੈਦ,ਹਕੀਮ;' ਸਿਆਣਾ।

نبراس ***ਨਿਬਰਾਸ*** : ਦੀਵਾ, ਸ਼ਮ੍ਹਾ।

نبرد ***ਨਬਰਦ*** : ਲੜਾਈ, ਜੁੱਧ, ਮੁਠ-ਭੇੜ।

نبرد آزما ***ਨਬਰਦ-ਆਜ਼ਮਾ,***
نبرده ***ਨਬਰਦਾ*** : ਲੜਾਕਾ ਜੋਧਾ, ਬਹਾਦਰ।

نبرد گاه ***ਨਬਰਦਗਾਹ*** : ਜੰਗ ਦਾ ਮੈਦਾਨ, ਰਣ-ਭੂਮੀ।

نبض ***ਨਬਜ਼*** : ਪੌਹਚੇ ਦੀ ਉਹ ਨਾੜੀ ਜੇਹੜੀ ਧੜਕਦੀ ਹੈ, ਪੌਹਚੇ ਦੀ ਰਗ ਦੀ ਹਰਕਤ, ਨਾੜੀ, ਰੰਗਾਂ ਦੀ ਚਾਲ।

نبضِ خورشید ***ਨਬਜ਼-ਏ-ਖੁਰਸ਼ੀਦ*** : ਸੂਰਜ ਦੀ ਕਿਰਨ।

نبض گیر ***ਨਬਜ਼-ਗੀਰ*** : ਨਬਜ਼ ਫੜ ਕੇ ਵੇਖਣ ਵਾਲਾ, ਵੈਦ, ਹਕੀਮ, ਤਬੀਬ।

نبضِ ملتوی ***ਨਬਜ਼-ਏ-ਮੁਲਤਵੀ*** : ਨਬਜ਼ ਦੀ ਚਾਲ ਉਖੜਵੀਂ ਹੋ ਜਾਣੀ ਜੋ ਬੀਮਾਰ ਦੀ ਖ਼ਤਰਨਾਕ ਹਾਲਤ ਦੀ ਪਰਤੀਕ ਹੁੰਦੀ ਹੈ।

نبل ***ਨਬਲ*** : ਤੀਰ, ਤੀਰ ਛੱਡਣਾ।

نبله ***ਨੁਬਲਾ*** : ਟੱਟੀ ਪਿਸ਼ਾਬ ਕਰਨ ਮਗਰੋਂ ਨਾਪਾਕੀ ਦੂਰ ਕਰਨਾ।

نبه ***ਨਬਾ*** : ਹਜ਼ਰਤ ਰਸੂਲ (ਮੁਹੰਮਦ ਸਾਹਿਬ) ਦੇ ਇਕ ਗ਼ੁਲਾਮ ਦਾ ਨਾਮ ਜਿਸ ਨੂੰ ਆਪ ਨੇ ਅਜ਼ਾਦ ਕਰ ਦਿੱਤਾ ਸੀ।

نبه ***ਨੁਬਾ*** : ਜਿਸ ਨੇ ਪਰਸਿਧੀ ਪਰਾਪਤ ਕਰ ਲਈ ਹੋਵੇ।

نبی ***ਨਬੀ*** : ਸੰਦੇਸ਼ ਪੌਹਚਾਉਣ ਵਾਲਾ, ਖਬਰ ਦੇਣ ਵਾਲਾ, ਖਬਰ ਪੌਹਚਾਉਣ ਵਾਲਾ, ਪੈਗੰਬਰ, ਰੱਬ ਦਾ ਭੇਜਿਆ ਹੋਇਆ, ਜੋ ਮਨੁੱਖਾਂ ਨੂੰ ਉਪਦੇਸ਼ ਦੇਣ ਤੇ ਸਿੱਧੇ ਰਾਹ ਪਾਉਣ ਲਈ ਆਇਆ ਹੋਵੇ।

نبوّت ***ਨੁਬੁਵੱਤ*** : ਖ਼ਬਰ ਦੇਣਾ, ਰੱਬੀ ਹੁਕਮ ਪੌਹਚਾਉਣੇ, ਪੈਗੰਬਰੀ।

نبید ***ਨਬੀਦ*** : (=ਨਵੀਦ نوید) ਖੁਸ਼ਖ਼ਬਰੀ।

نبید ***ਨਬੀਦ,*** نبیذ ***ਨਬੀਜ਼*** : ਜਵਾਂ ਦੀ ਸ਼ਰਾਬ, ਖਜੂਰਾਂ ਤੇ ਜਵਾਂ ਦਾ ਸ਼ਰਬਤ ਜਾਂ ਸ਼ਰਾਬ।

نبیره ***ਨਬੀਰਾ*** : ਪੋਤਰੀ, ਦੋਹਤਰੀ।

نتائج ***ਨਤਾਇਜ*** : (ਨਤੀਜਾ نتیجه

ਦਾ ਬੋਹਵਚਨ) ਨਤੀਜੇ, ਸਿੱਟੇ; ਮੰਤਵ, ਮੁਰਾਦਾਂ, ਅੰਤ, ਪਰਿਣਾਮ; ਔਲਾਦ, ਬਾਲ-ਬੱਚੇ, ਟੱਬਰ।

نتائج وآثار ***ਨਤਾਇਜ-ਉ-ਆਸਾਰ*** : ਤਿੰਨ ਜੂਨਾਂ, ਜਾਨਦਾਰ, ਬਨਸਪਤੀ ਤੇ ਖਣਿਜ ਪਦਾਰਥ।

نتیجه ***ਨਤੀਜਾ*** : ਭਾਵ, ਗਰਜ਼, ਮਨੋਰਥ, ਪਰਿਣਾਮ, ਸਿੱਟਾ; ਫ਼ਾਇਦਾ, ਫਲ, ਕਢਿਆ ਹੋਇਆ, ਕਿਸੇ ਕਿੱਸੇ ਜਾਂ ਕਹਾਣੀ ਦਾ ਸਿੱਟਾ, ਫਲ।

نتیجهٔ سنگ ***ਨਤੀਜਾ-ਏ-ਸੰਗ*** : ਅੱਗ; ਖਣਿਜ ਪਦਾਰਥ ਜਿਵੇਂ ਚਾਂਦੀ, ਸੋਨਾ, ਲੋਹਾ, ਹੀਰੇ ਆਦਿ।

نثار ***ਨਿਸਾਰ*** : ਨਿਛਾਵਰ ਕਰਨਾ; ਵਾਰ ਕੇ ਸੁੱਟਣਾ; ਸੋਚ ਕਰਨਾ, ਸਿਰ ਤੋਂ ਵਾਰਨਾ; ਖਿਲਾਰਨਾ, ਬਖੇਰਨਾ, ਸਦਕੇ, ਕੁਰਬਾਨੀ, ਵਾਰੀ।

نثر ***ਨਸਰ*** : ਖਿਲਾਰਨਾ, ਖਿੰਡਾਉਣਾ, ਖਿਲਰਿਆ/ਖਿੰਡਿਆ ਹੋਇਆ; ਓਹ ਲਿਖਤ ਜੇਹੜੀ ਕਵਿਤਾ ਨਾ ਹੋਵੇ, ਵਾਰਤਕ, ਗਦ।

نجابت ***ਨੇਜਾਬਤ*** : ਸਾਊਪੁਣਾ; ਅਸੀਲਪਣ, ਸ਼ਰਾਫ਼ਤ, ਵਡਿਆਈ।

نجات ***ਨਜਾਤ*** : ਛੁਟਕਾਰਾ, ਰਿਹਾਈ, ਖਲਾਸੀ, ਮੁਕਤੀ, ਨਿਰਵਾਣ।

نجّار ***ਨੱਜਾਰ*** : ਤਰਖਾਣ, ਲਕੜੀ ਦਾ ਕੰਮ ਕਰਨ ਵਾਲਾ, ਮਿਸਤਰੀ।

نجارت ***ਨਿਜਾਰਤ,*** نجّاری ***ਨੱਜਾਰੀ*** : ਤਰਖਾਣਾ ਕੰਮ।

نجاره ***ਨੁਜਾਰਾ*** : ਲੱਕੜ ਦਾ ਬੂਰਾ, ਬੁਰਾਦਾ।

نجارِشروان ***ਨਜਾਰ-ਏ-ਸ਼ਰਵਾਨ,*** نجارِشروانی ***ਨਜਾਰ-ਏ-ਸ਼ਰਵਾਨੀ*** : ਪਰਸਿੱਧ ਈਰਾਨੀ ਸ਼ਾਇਰ ਖ਼ਾਕਾਨੀ ਸ਼ਰਵਾਨ ਕਿਉਂ ਜੋ ਉਸ ਦਾ ਪਿਤਾ ਤਰਖਾਣ ਸੀ।

نُجار ***ਨੁਜਾਰ*** : ਅਸਲ, ਜੜ੍ਹ।

نجار ***ਨਿਜਾਰ*** : ਗੁਲਾਲ।

نجبا ***ਨੁਜਬਾ*** : (ਨਜੀਬ نجیب ਦਾ ਬੋਹਵਚਨ) ਸ਼ਰੀਫ਼ ਲੋਕ, ਸਾਊ, ਭਲੇਮਾਣਸ, ਬਜ਼ੁਰਗ, ਮਹਾਨ।

نجد ***ਨਜਦ*** : ਉੱਚੀ ਥਾਂ; ਘਰ ਦੀ ਸਜਾਵਟ; ਪਨਾਹ, ਸ਼ਰਨ; ਖੁਸ਼ੀ, ਅਨੰਦ; ਬਹਾਦਰੀ ਨਾਲ ਗ਼ਾਲਬ ਆਉਣਾ; ਰੰਜ, ਚਿੰਤਾ; ਪਸੀਨਾ, ਮੁੜ੍ਹਕਾ; ਰਾਹ ਦਾ ਮਾਹਰ, ਪੱਥ-ਪਰਦਰਸ਼ਕ, ਅਰਬ ਦੇ ਇਕ ਮੁਲਕ ਦਾ ਨਾਮ, ਜਿਸ ਦੀ ਜ਼ਮੀਨ ਉੱਚੀ ਹੈ।

نجدی ***ਨਜਦੀ*** : 'ਨਜਦ' ਦਾ ਰੈਹਣ ਵਾਲਾ।

نجس ***ਨਜੁਸ, ਨਜਸ, ਨਜਿਸ*** : ਗੰਦਾ, ਮੈਲਾ, ਨਾਪਾਕ, ਪਲੀਤ।

نجف ***ਨਜਫ਼*** : ਉੱਚੀ ਥਾਂ ਜਿਥੇ ਪਾਣੀ ਨਾ ਚੜ੍ਹਦਾ ਹੋਵੇ,ਟਿੱਲਾ, ਟਿੱਬਾ; ਇਰਾਕ ਅਰਬ ਦੇ ਇਕ ਸ਼ੈਹਰ ਦਾ ਨਾਮ ਜਿਥੇ ਹਜ਼ਰਤ ਅਲੀ ਦਾ ਮਜ਼ਾਰ ਹੈ, ਇਸ ਨੂੰ ਸਤਕਾਰ ਵਜੋਂ ਨਜ਼ਫ਼-ਏ-ਅਸ਼ਰਫ਼ ਕੈਂਹਦੇ ਹਨ।

نجک ***ਨਜਕ*** : ਛੋਟਾ ਨੇਜ਼ਾ।

نجم ***ਨਜਮ*** : ਤਾਰਾ, ਕੱਦੂ ਆਦਿ ਦੀ ਵੇਲ, ਸੱਤ ਸਹੇਲੀਆਂ ਦਾ ਝੁਮਕਾਰ।

نجوم ***ਨੁਜੂਮ*** : (ਨਜਮ ਦਾ ਬੋਹਵਚਨ) ਸਤਾਰੇ, ਵੇਲਾਂ।

نجومی ***ਨੁਜੂਮੀ*** : ਸਤਾਰਿਆਂ ਦੀ ਵਿਦਿਆ (ਇਲਮ-ਏ-ਨੁਜੂਮ) ਜਾਣਨ ਵਾਲਾ; ਜੋਤਸ਼ੀ।

نجیب ***ਨਜੀਬ*** : ਅਸੀਲ, ਸਾਊ ਆਦਮੀ, ਬਜ਼ੁਰਗ,ਸ਼ਰੀਫ਼, ਚੰਗੇ ਖ਼ਾਨਦਾਨ ਦਾ, ਮਾਣ ਸਤਕਾਰਯੋਗ।

نجیب الطرفین ***ਨਜੀਬ-ਉਤ-ਤਰਫ਼ੈਨ*** : ਓਹ ਵਿਅਕਤੀ ਜੋ ਮਾਂ ਤੇ ਬਾਪ ਦੋਵਾਂ ਵੱਲੋਂ ਉੱਚੀ ਅਸਲ ਨਸਲ ਦਾ ਹੋਵੇ, ਖ਼ਾਨਦਾਨੀ।

نحس ***ਨਹਸ*** : ਬਦਕਿਸਮਤ, ਅਭਾਗਾ, ਮਨਹੂਸ, ਨਾ-ਮੁਬਾਰਕ।

**نحسینِ فلک نਹਸੈਨ-ਏ-ਫ਼ਲਕ** : ਅਸਮਾਨ ਦੇ ਦੋ ਮਨਹੂਸ ਸਤਾਰੇ ਮੰਗਲ ਤੇ ਸ਼ਨਿੱਚਰ।

**نحو ਨਹਵ** : ਤੌਰ ਤਰੀਕਾ, ਢੰਗ, ਨਿਸ਼ਚਾ, ਇਰਾਦਾ, ਰਸਤਾ, ਮਾਰਗ, ਪਾਸਾ, ਤਰਫ਼, ਵਰਗਾ, ਸਮਾਨ; ਓਹ ਵਿਦਿਆ ਜਿਸ ਵਿਚ ਸ਼ਬਦ ਦੀ ਥਾਂ ਵਾਕ ਸਬੰਧੀ ਬੈਹਸ ਹੁੰਦੀ ਹੈ, ਵਾਕ-ਵਿਚਾਰ, ਵਾਕ-ਵਿਗਿਆਨ।

**نحوی ਨਹਵੀ** : ਵਾਕ-ਵਿਗਿਆਨੀ।

**نحیف ਨਹੀਫ਼** : ਪਤਲਾ, ਮਾੜਾ, ਕਮਜ਼ੋਰ, ਨਿਰਬਲ , ਨਿਢਾਲ।

**نحافت ਨਹਾਫ਼ਤ** : ਕਮਜ਼ੋਰੀ, ਨਿਰਬਲਤਾ।

**نخ ਨਖ਼** : ਸੂਤਰ ਜਾਂ ਰੇਸ਼ਮ ਦਾ ਧਾਗਾ, ਡੋਰ, ਇਕ ਪਰਕਾਰ ਦਾ ਕੀਮਤੀ ਕੱਪੜਾ; ਛੋਟੀ ਦਰੀ ਜਾਂ ਸ਼ਤਰੰਜੀ ਟਾਟ; ਹਲ ਦਾ ਫਾਲਾ; ਫ਼ੌਜ ਦੀ ਕਤਾਰ ਜਾਂ ਸਫ਼; ਥੋੜਾ, ਘਟ; ਕੱਚ ਦੀ ਚੂੜੀ।

**نخّاس ਨੱਖ਼ਾਸ** : ਗੁਲਾਮ ਵੇਚਣ ਵਾਲਾ, ਤੀਵੀਂਆਂ ਦਾ ਵਪਾਰੀ, ਬਰਦਾ-ਫਰੋਸ਼; ਪਸ਼ੂ ਵੇਚਣ ਵਾਲਾ, ਓਹ ਬਜ਼ਾਰ ਜਿਥੇ ਗੁਲਾਮ ਤੇ ਪਸ਼ੂ ਵਿਕਦੇ ਹੋਣ।

**نخچیر ਨਖ਼ਚੀਰ** : ਜੰਗਲੀ ਜਾਨਵਰ ਜਾਂ ਹਰਨ; ਪਹਾੜੀ ਬੱਕਰਾ; ਸ਼ਿਕਾਰ; ਸ਼ਿਕਾਰ ਕੀਤਾ ਹੋਇਆ ਜਾਨਵਰ; ਸ਼ਿਕਾਰੀ; ਸ਼ਿਕਾਰਗਾਹ, ਸ਼ਿਕਾਰ ਦੀ ਥਾਂ।

**نخچیرگان ਨਖ਼ਚੀਰਗਾਨ** : ਰਾਗੀ 'ਬਾਰਬੁਦ' ਦਾ ਕਢਿਆ ਹੋਇਆ ਇਕ ਅਲਾਪ, ਇਕ ਰਾਗ ਦਾ ਨਾਮ।

**نخچیرگاہ ਨਖ਼ਚੀਰਗਾਹ** : ਸ਼ਿਕਾਰ-ਗਾਹ।

**نخچیروال ਨਖ਼ਚੀਰਵਾਲ** : ਸ਼ਿਕਾਰ ਕਰਨ ਵਾਲਾ, ਸ਼ਿਕਾਰੀ।

**نخچیران ਨਖ਼ਚੀਰਾਨ** : (ਨਖ਼ਚੀਰ نخچیر ਦਾ ਬੌਹਵਚਨ) ਸ਼ਿਕਾਰ।

**نخرہ ਨਖ਼ਰਾ** : ਚੋਜ।

**نخست ਨੁਖ਼ਸਤ, نخستین ਨੁਖ਼ਸਤੀਨ** : ਪੈਹਲਾ, ਪਰਥਮ, ਅੱਵਲ।

**نخست زاد ਨੁਖ਼ਸਤਜ਼ਾਦ** : ਪਲੇਠੀ ਦਾ ਪੁੱਤਰ, ਜੇਠਾ ਪੁੱਤਰ।

**نخستگی ਨੁਖ਼ਸਤਗੀ** : ਪੈਹਲੇ ਫਲ; ਪੈਹਲ।

**نخستین انداز ਨੁਖ਼ਸਤੀਨ-ਅੰਦਾਜ਼** : ਬਿਨਾ ਕਿਸੇ ਤਿਆਰੀ ਦੇ ਮੌਕੇ ਤੇ ਹੀ ਦਿਤਾ ਭਾਸ਼ਣ।

**نخشب ਨਖ਼ਸ਼ਬ** : ਤੁਰਕਿਸਤਾਨ ਦੇ ਇਕ ਸ਼ੈਹਰ ਦਾ ਨਾਮ।

**نخشبی ਨਖ਼ਸ਼ਬੀ** : 'ਨਖ਼ਸ਼ਬ' ਦਾ ਰੈਹਣ ਵਾਲਾ; 'ਨਖ਼ਸ਼ਬ' ਨਾਲ ਸਬੰਧਤ।

**نخل ਨਖ਼ਲ** : ਖਜੂਰ ਦਾ ਰੁੱਖ, (ਏਹ ਇਕ ਵਚਨ ਤੇ ਬੌਹਵਚਨ, ਦੋਹਾਂ ਦੇ ਅਰਥਾਂ ਵਿਚ ਆਉਂਦਾ ਹੈ), ਕੋਈ ਰੁੱਖ; ਆਟਾ ਛਾਣਨਾ।

**نخل بن ਨਖ਼ਲਬੁਨ** : ਖਜੂਰ ਦਾ ਦਰਖ਼ਤ।

**نخل بند ਨਖ਼ਲ-ਬੰਦ** : ਮਾਲੀ; ਮੋਮ ਦੇ ਦਰਖਤ ਤੇ ਮੇਵਿਆਂ ਦੀਆਂ ਸ਼ਕਲਾਂ ਬਣਾਉਣ ਵਾਲਾ ਚਿੱਤਰਕਾਰ।

**نخلِ تابوت ਨਖ਼ਲ-ਏ-ਤਾਬੂਤ, نخلِ ماتم ਨਖ਼ਲ-ਏ-ਮਾਤਮ** : ਮੁਰਦਿਆਂ ਦੇ ਤਾਬੂਤ ਉਤੇ ਕੀਤੀ ਹੋਈ ਸਜਾਵਟ।

**نخلستان ਨਖ਼ਲਿਸਤਾਨ** : ਖਜੂਰਾਂ ਦਾ ਬਾਗ, ਖਜੂਰ ਦੇ ਰੁੱਖਾਂ ਦਾ ਝੁੰਡ।

**نخلِ طور ਨਖ਼ਲ-ਏ-ਤੂਰ** : ਕੋਹ ਤੂਰ ਦੇ ਨੇੜੇ ਓਹ ਦਰਖ਼ਤ ਜਿਸ ਪੁਰ ਹਜ਼ਰਤ ਮੂਸਾ ਨੂੰ ਰੱਬ ਦਾ ਨੂਰ ਵਿਖਾਈ ਦਿਤਾ ਸੀ।

**نخلِ مریم ਨਖ਼ਲ-ਏ-ਮਰੀਯਮ** : ਓਹ ਖਜੂਰ ਦਾ ਸੁੱਕਾ ਦਰਖਤ ਜਿਸ ਹੇਠ ਹਜ਼ਰਤ ਈਸਾ ਪੈਦਾ ਹੋਏ ਸਨ ਤੇ ਓਹ ਦਰਖ਼ਤ ਹਰਾ ਹੋ ਗਿਆ ਸੀ।

**نخلِ موم ਨਖ਼ਲ-ਏ-ਮੋਮ** : ਮੋਮ ਦਾ ਬਣਾਇਆ ਹੋਇਆ ਰੁੱਖ।

**نخله ਨਖ਼ਲਾ** : ਖਜੂਰ ਦਾ ਇਕ ਰੁੱਖ।

**نخوت ਨਖ਼ਵਤ** : ਬਜ਼ੁਰਗ; ਵਡਿਆਈ; ਅਭਮਾਨ, ਨਾਜ਼, ਨਖ਼ਰਾ, ਝੂਠੀ ਸ਼ਾਨ।

**نخود ਨੁਖ਼ੁਦ** : ਛੋਲੇ।

**نخود آب ਨੁਖ਼ੁਦ ਆਬ** : ਛੋਲਿਆਂ ਦਾ ਪਾਣੀ ਜਾਂ ਤਰੀ।

**نخود بریز ਨੁਖ਼ੁਦ-ਬਿਰੇਜ਼,**
**نخود پز ਨੁਖ਼ੁਦ ਪਜ਼** : ਛੋਲੇ ਭੁੰਨਣ ਤੇ ਵੇਚਣ ਵਾਲਾ, ਭੜਭੂੰਜਾ।

**نخودی ਨੁਖ਼ੁਦੀ** : ਇਕ ਰੰਗ ਦਾ ਨਾਮ ਜੋ ਛੋਲਿਆਂ ਦੇ ਰੰਗ ਵਰਗਾ ਹੁੰਦਾ ਹੈ।

**نخیر ਨਖ਼ੀਰ** : ਘਾਤ ਲਾ ਕੇ ਬੈਹਣ ਦੀ ਥਾਂ, ਪੈੜਾਂ, ਬੂਟਿਆਂ ਆਦਿ ਦੀ ਪਨੀਰੀ ਦੀ ਥਾਂ।

**نخیرگاه ਨਖ਼ੀਰਗਾਹ** : ਰੁੱਖਾਂ ਦਾ ਝੁੰਡ; ਘਾਤ ਲਾਉਣ ਦੀ ਥਾਂ।

**نخیل ਨਖ਼ੀਲ** : (= ਨਖ਼ਲ نخل) ਖ਼ਜੂਰ, ਖ਼ੁਰਮਾ।

**ندا ਨਿਦਾ** : ਅਵਾਜ਼, ਪੁਕਾਰ, ਸੱਦ; ਅਵਾਜ਼ ਦੇਣਾ।

**ندا(صلا)زدن ਨਿਦਾ (ਸਲਾ) ਜ਼ਦਨ** : ਘੋਸ਼ਿਤ ਕਰਨਾ, ਐਲਾਨ ਕਰਨਾ।

**ندّاف ਨੱਦਾਫ਼** : ਰੂੰ ਪਿੰਜਣ ਵਾਲਾ, ਪੇਂਜਾ।

**ندامت ਨਦਾਮਤ** : ਸ਼ਰਮਿੰਦਗੀ, ਪਛਤਾਵਾ, ਅਫ਼ਸੋਸ।

**ندامت زده ਨਦਾਮਤ ਜ਼ਦਾ** : ਪਸ਼ੇਮਾਨ।

**ندرت ਨੁਦਰਤ** : ਅਦੁੱਤੀ ਹੋਣਾ, ਅਜੂਬਾ ਹੋਣਾ; ਇਕੱਲ, ਤਨਹਾਈ, ਘਾਟ, ਕਮੀ।

**ندف ਨਦਫ਼** : ਰੂੰ ਪਿੰਜਣਾ; ਅਸਮਾਨ ਤੋਂ ਮੀਂਹ ਜਾਂ ਬਰਫ਼ ਦਾ ਪੈਣਾ; ਦੁੱਧੀਆਂ 'ਚੋਂ ਉਂਗਲਾਂ ਨਾਲ ਦੁੱਧ ਕੱਢਣਾ; ਜੰਗਲੀ ਜਾਨਵਰ ਦਾ ਜੀਭ ਨਾਲ ਪਾਣੀ ਪੀਣਾ।

**ندیف ਨਦੀਫ਼** : ਪਿੰਜੀ ਹੋਈ ਰੂੰ।

**ندم ਨਦਮ** : ਅਫ਼ਸੋਸ ਜਾਂ ਪਛਤਾਵਾ ਕਰਨਾ, ਪਸ਼ੇਮਾਨ ਹੋਣਾ, ਪਛਤਾਵਾ, ਅਫ਼ਸੋਸ, ਪਰੇਸ਼ਾਨੀ।

**ندما ਨੁਦਮਾ** : (ਨਦੀਮ ندیم ਦਾ ਬੌਹਵਚਨ) ਅਮੀਰਾਂ ਨਾਲ ਬੈਹਣ ਉਠਣ ਵਾਲਾ, ਰਲ ਕੇ ਸ਼ਰਾਬ ਪੀਣ ਵਾਲਾ ਸਾਥੀ, ਹਮਨੋਸ਼, ਹਮ-ਪਿਆਲਾ।

**ندمان ਨਦਮਾਨ** : ਪਛਤਾਉਣ ਵਾਲਾ, ਪਸ਼ੇਮਾਨ, ਅਮੀਰਾਂ ਦਾ ਸਾਥੀ, ਇੱਕਠਿਆਂ ਸ਼ਰਾਬ ਪੀਣ ਵਾਲਾ, ਹਮ-ਪਿਆਲਾ।

**ندیم ਨਦੀਮ** : ਅਮੀਰਾਂ ਵਜ਼ੀਰਾਂ ਦਾ ਸਾਥੀ, ਰਲ ਕੇ ਸ਼ਰਾਬ ਪੀਣ ਵਾਲਾ, ਜੋਟੀਦਾਰ।

**نذر ਨਜ਼ਰ** : ਓਹ ਚੀਜ਼ ਜੇਹੜੀ ਆਪਣੇ ਲਈ ਅਵਸ਼ਕ ਕਰ ਲਈ ਜਾਵੇ; ਇਕਰਾਰ, ਵਾਦਾ, ਨਜ਼ਰਾਨਾ, ਚੜ੍ਹਾਵਾ, ਮੰਨਤ, ਮਨੌਤ, ਭੇਂਟ।

**نذیر ਨਜ਼ੀਰ** : ਡਰਨਾ ; ਡਰਾਇਆ ਗਿਆ, ਡਰਾਉਣ ਵਾਲਾ।

**نر ਨਰ** : ਪੁਲਿੰਗ: ਜੋ ਪੱਧਰਾ ਨਾ ਹੋਵੇ, ਨਾ-ਹਮਵਾਰ; ਭੈੜਾ, ਕੋਝਾ; ਰੁੱਖ ਦਾ ਵਿਚਕਾਰਲਾ ਟਾਹਣਾ।

**نرجس ਨਰਜਿਸ** : (ਨਰਗਿਸ نرگس ਦਾ ਅਰਬੀ ਰੂਪਾਂਤਰ) ਨਰਗਸ ਦਾ ਫੁੱਲ, ਜਿਸ ਨਾਲ ਮਸ਼ੂਕ ਦੀ ਅੱਖ ਨੂੰ ਉਪਮਾ ਦਿਤੀ ਜਾਂਦੀ ਹੈ।

**نرخ ਨਿਰਖ਼** : ਭਾ;ਅੰਨ ਜਾਂ ਕਿਸੇ ਦੂਜੀ ਵਸਤੂ ਦਾ ਭਾ, ਦਰ; ਕੀਮਤ, ਮੁੱਲ; ਰਿਵਾਜ; ਰੌਣਕ।

**نرخ بازار ਨਿਰਖ਼-ਏ-ਬਾਜ਼ਾਰ** : ਬਜ਼ਾਰ ਜਾਂ ਮੰਡੀ ਦਾ ਭਾ।

**نرخ بالاکردن ਨਿਰਖ਼ ਬਾਲਾ ਕਰਦਨ** : ਕੀਮਤ ਵਧਾ ਦੇਣਾ।

**نرخ بندی ਨਿਰਖ਼ਬੰਦੀ** : ਪਰਚਲਤ ਨਿਰਖ, ਕੀਮਤ ਮੁਕੱਰਰ ਕਰਨਾ।

**نرخ گردش ਨਿਰਖ਼ ਗਰਦਿਸ਼** : ਕੀਮਤਾਂ ਦਾ ਹੇਰ ਫੇਰ ਤੇ ਉਤਰਾ-ਚੜ੍ਹਾ।

**نرخ نامه ਨਿਰਖ਼ਨਾਮਾ** : ਕੀਮਤਾਂ ਦੀ ਸੂਚੀ।

**نرد ਨਰਦ** : ਇਕ ਪਰਸਿੱਧ ਖੇਡ ਜਿਸ ਨੂੰ

ਬੁਜ਼ਰਸਮਿਹਰ ਨੇ ਚਲਾਇਆ ਸੀ, ਚੌਸਰ, ਚੌਸਰ ਦਾ ਗੋਟ; ਸ਼ਤਰੰਜ ਦਾ ਮੋਹਰਾ; ਦਰਖ਼ਤ ਦਾ ਤਣਾ।

نردباز ***ਨਰਦਬਾਜ਼*** : ਚੌਸਰ ਦਾ ਖਿਡਾਰੀ।

نردبان ***ਨਰਦਬਾਨ*** : (ਮੂਲ ਰੂਪ ਵਿਚ ਨਵਰਦ + ਬਾਮ نوردبام) ਪੌੜੀ।

نردبانِ هربام
***ਨਰਦਬਾਨ-ਏ-ਹਰ- ਬਾਮ*** : ਫ਼ਜ਼ੂਲ ਗੱਲਾਂ ਕਰਨ ਵਾਲਾ, ਬਕਵਾਸੀ।

نرسک ***ਨਰਸਕ*** : ਪਰਸਿੱਧ ਅੰਨ, ਮਸਰੀ।

نرگ ***ਨਰਗ*** : ਸ਼ਿਕਾਰ ਨੂੰ ਰੋਕਣ ਲਈ ਸ਼ਿਕਾਰੀਆਂ ਦਾ ਗੋਲ ਦਾਇਰਾ ਬਣਾ ਲੈਣਾ, ਪੈਹਲਵਾਨਾਂ ਦੇ ਵਰਜਸ਼ ਕਰਨ ਦੀ ਜਗ੍ਹਾ, ਅਖਾੜਾ।

نرگاو ***ਨਰ ਗਾਵ*** : ਬਲਦ, ਢੱਗਾ।

نرگدا ***ਨਰਗਦਾ*** : ਬੇਸ਼ਰਮ ਮੰਗਤਾ, ਹੱਟਾ ਕੱਟਾ ਭਿਖਾਰੀ।

نرگس ***ਨਰਗਿਸ*** : ਇਕ ਪਰਸਿੱਧ ਫੁੱਲ, ਜਿਸ ਨਾਲ ਸ਼ਾਇਰ ਅਕਸਰ ਮਸ਼ੂਕ ਦੀ ਅੱਖ ਦੀ ਉਪਮਾ ਦਿੰਦੇ ਹਨ; ਮਸ਼ੂਕ ਦੀ ਅੱਖ।

نرگسِ شهلا ***ਨਰਗਿਸ-ਏ-ਸ਼ਹਲਾ*** : ਨਰਗਿਸ ਦੀ ਇਕ ਕਿਸਮ ਜਿਸ ਵਿਚ ਜ਼ਰਦੀ ਦੀ ਥਾਂ ਸਿਆਹੀ ਹੁੰਦੀ ਹੈ, ਚਿੱਟੀ ਨਰਗਿਸ ਜੋ ਕਾਲੀ ਭਾਹ ਮਾਰਦੀ ਹੋਵੇ।

نرگسِ مخمور
***ਨਰਗਿਸ-ਏ-ਮਖ਼ਮੂਰ,***
نرگسِ نیم‌خواب ***ਨਰਗਿਸ-ਏ-ਨੀਮ ਖ਼ਾਬ*** : ਮਤਵਾਲੀ ਅੱਖ, ਨਸ਼ੀਲੀ ਅੱਖ, ਮਸ਼ੂਕ ਦੀ ਅੱਖ, ਅੱਧ-ਮੀਟੀ ਅੱਖ।

نرگس وگل ***ਨਰਗਿਸ-ਓ-ਗੁੱਲ,*** : ਮਸ਼ੂਕ ਦੀ ਅੱਖ ਤੇ ਕੰਨ।

نرگسه ***ਨਰਗਿਸਾ*** : ਹਡੀ ਜਾਂ ਹਾਥੀ ਦੰਦ ਦੇ ਬਣੇ ਹੋਏ ਨਰਗਿਸ ਦੇ ਫੁੱਲ ਜੋ ਮਕਾਨ ਦੀ ਛੱਤ 'ਤੇ ਲਾਉਂਦੇ ਹਨ; ਸਤਾਰੇ।

نرگسی ***ਨਰਗਿਸੀ*** : ਨਰਗਿਸ ਨਾਲ ਸਬੰਧਤ, ਨਰਗਿਸ ਜੇਹੀ, ਇਕ ਪਰਕਾਰ ਦਾ ਖਾਣਾ, ਇਕ ਕਿਸਮ ਦਾ ਕੱਪੜਾ; ਅੱਖ ਦਾ ਇਸ਼ਾਰਾ।

نرم ***ਨਰਮ*** : ਕੂਲਾ, ਗੁਦਗੁਦਾ, ਸੁੰਦਰ,ਪਿਲਪਿਲਾ, ਲਚਕੀਲਾ, ਢਿੱਲਾ, ਸੁਸਤ।

نرم آهن ***ਨਰਮ ਆਹਨ*** : ਸੁਸਤ, ਕਮਜ਼ੋਰ, ਡਰਪੋਕ, ਮਜਬੂਰ।

نرم آهنی ***ਨਰਮ ਆਹਨੀ*** : ਕਮਜ਼ੋਰੀ, ਬੁਜ਼ਦਿਲੀ।

نرم بر ***ਨਰਮਬੁਰ*** : ਲੁਹਾਰਾਂ ਤੇ ਤਰਖਾਣਾਂ ਦਾ ਇਕ ਸੰਦ;ਚਾਪਲੂਸ, ਖੁਸ਼ਾਮਦੀ।

نرم بیز ***ਨਰਮ-ਬੇਜ਼*** : ਬਰੀਕ ਛਾਣਨੀ।

نرم چشم ***ਨਰਮ-ਚਸ਼ਮ*** : ਬੇਸ਼ਰਮ।

نرم دست ***ਨਰਮ-ਦਸਤ*** : ਇਕ ਪਰਕਾਰ ਦਾ ਮੁਲਾਇਮ ਕੱਪੜਾ।

نرم دل ***ਨਰਮ-ਦਿਲ,*** نرم مزاج ***ਨਰਮ-ਮਿਜ਼ਾਜ*** : ਸ਼ਰੀਫ਼, ਸਾਊ, ਰੈਹਮ ਦਿਲ,ਨੇਕ।

نرم سار ***ਨਰਮ-ਸਾਰ*** : ਵਿਦਵਾਨ, ਮੇਹਰਬਾਨ, ਹਲੀਮ।

نرم شانه ***ਨਰਮਸ਼ਾਨਾ*** : ਸੁਸਤ, ਢਿੱਲੜ।

نرم کردن ***ਨਰਮ ਕਰਦਨ*** : ਅਧੀਨ ਕਰ ਲੈਣਾ, ਆਗਿਆਕਾਰ ਬਣਾ ਲੈਣਾ।

نرم گردن ***ਨਰਮ-ਗਰਦਨ*** : ਆਗਿਆਕਾਰ, ਅਧੀਨ।

نرم گرم ***ਨਰਮ ਗਰਮ*** : ਭਲਾ ਬੁਰਾ, ਸਖ਼ਤ ਸੁਸਤ, ਸਮੇਂ ਦਾ ਇਕਸਾਰ ਨਾ ਰੈਹਣਾ।

نرم نرم ***ਨਰਮ ਨਰਮ,*** نرمک نرمک ***ਨਰਮਕ ਨਰਮਕ*** : ਹੌਲੀ-ਹੌਲੀ।

نرم ودرشت ***ਨਰਮ-ਓ-ਦੁਰੁਸ਼ਤ*** : ਕੋਮਲ ਅਤੇ ਕਰੜਾ।

نرمی ***ਨਰਮੀ*** : ਸਫ਼ਾਈ, ਕੋਮਲਤਾ,

ਪੱਧਰਾਪਣ; ਰੈਹਮ ਦਿਲੀ।

**نرمیش** ***ਨਰ ਮੇਸ਼*** : ਝੋਟਾ, ਸੰਢਾ।

**نره** ***ਨਰਾ, ਨੱਰਾ*** : ਨਰ, ਪੁਲਿੰਗ, ਜੋ ਪੱਧਰਾ ਨਾ ਹੋਵੇ, ਨਾਹਮਵਾਰ; ਭੈੜਾ, ਕੋਝਾ, ਕਰੂਪ, ਖ਼ਰਾਬ; ਪੁਰਸ਼ ਦੀ ਇੰਦਰੀ; ਪਾਣੀ ਦੀ ਲੈਹਰ; ਚਾਬੀ ਦਾ ਦੰਦਾ; ਰੁੱਖ, ਦਰਖ਼ਤ, ਰੁੱਖ ਦਾ ਤਣਾ, ਗੇਲੀ, ਟਾਹਣੀ; ਹੀਜੜਾ; ਮੰਗਤਾ; ਉੱਜਡ, ਅੱਖੜ।

**نرۂآب** ***ਨੱਰਾ-ਏ-ਆਬ*** : ਪਾਣੀ ਦੀ ਲੈਹਰ।

**نرۂبیمار** ***ਨੱਰਾ-ਏ-ਬੀਮਾਰ*** : ਬੌਹਤ ਖਾਣ ਵਾਲਾ ਬੀਮਾਰ। '

**نرۂدیو** ***ਨੱਰਾ ਦੇਵ*** : ਨਰ ਦੇਵ, ਭੈੜੀ ਸ਼ਕਲ ਵਾਲਾ, ਦੇਵ।

**نرۂگاو** ***ਨੱਰਾ ਗਾਵ*** : ਬਲਦ, ਢੱਠਾ, ਸਾਹਨ।

**نری** ***ਨਰੀ*** : ਮਨੁੱਖ ਜਾਂ ਹੈਵਾਨ ਦੀ ਇੰਦਰੀ; ਭੇਡ ਜਾਂ ਬਕਰੀ ਦਾ ਰੰਗਿਆ ਹੋਇਆ ਚਮੜਾ।

**نریم** ***ਨਰੀਮ,*** **نریمان** ***ਨਰੀਮਾਨ*** : ਰੁਸਤਮ ਦੇ ਪੜਦਾਦੇ ਦਾ ਨਾਮ।

**نرینہ** ***ਨਰੀਨਾ*** : 'ਨਰ' ਨਾਲ ਸਬੰਧਤ, ਨਰ, ਪੁਲਿੰਗ।

**نزار** ***ਨਜ਼ਾਰ*** : ਕਮਜ਼ੋਰ, ਪਤਲਾ, ਓਹ ਮਾਸ ਜਿਸ ਵਿਚ ਚਰਬੀ ਨਾ ਹੋਵੇ, ਕੰਗਾਲ।

**نزاع** ***ਨਿਜ਼ਾਅ*** : ਇੱਛਾ, ਲਾਲਸਾ; ਇੱਛਕ ਹੋਣਾ; ਝਗੜਾ, ਤਕਰਾਰ, ਮੁੱਕਦਮਾ, ਦੁਸ਼ਮਣੀ, ਵੈਰ-ਵਿਰੋਧ।

**نزاکت** ***ਨਜ਼ਾਕਤ*** : ਕੋਮਲਤਾ, ਨਰਮੀ, ਖ਼ੂਬੀ, ਬਰੀਕੀ, ਪਾਕੀਜ਼ਗੀ।

**نزاہت** ***ਨਜ਼ਾਹਤ*** : ਬਦੀ ਤੋਂ ਦੂਰ ਰੈਹਣਾ, ਪਰਹੇਜ਼ਗਾਰੀ,ਐਬ ਤੋਂ ਪਾਕ ਹੋਣਾ।

**نزد** ***ਨਜ਼ਦ*** : (ਨਜ਼ਦੀਕ **نزدیک** ਦਾ ਸੰਖਿਪਤ ਰੂਪ) ਨੇੜੇ, ਪਾਸ, ਮੂਹਰੇ, ਸਾਮ੍ਹਣੇ।

**نزدیک** ***ਨਜ਼ਦੀਕ*** : ਨੇੜੇ, ਪਾਸ, ਕੋਲ।

**نزدیکان** ***ਨਜ਼ਦੀਕਾਨ*** : ਨੇੜੇ ਦੇ ਰਿਸ਼ਤੇਦਾਰ, ਸਾਕ, ਸਬੰਧੀ।

**نزدیکی** ***ਨਜ਼ਦੀਕੀ*** : ਨੇੜੇ ਹੋਣਾ, ਨੇੜਤਾ।

**نزع** ***ਨਜ਼ਅ*** : ਕਿਸੇ ਚੀਜ਼ ਨੂੰ ਉਸ ਦੀ ਥਾਂ ਤੋਂ ਖਿਚਣਾ; ਉਖੇੜਨਾ, ਜਾਨ ਦਾ ਜਾਣਾ, ਜਾਨ ਟੁੱਟਣੀ; ਦਮ ਤੋੜਨਾ, ਬੌਹਤ ਦੂਰ ਹੋਣਾ।

**نزعِ جان النزع** ***ਨਜ਼ਅ-ਏ-ਜਾਨ-ਉਨ-ਨਜ਼ਅ*** : ਅੰਤਮ ਸਵਾਸਾਂ ਤੇ ਹੋਣਾ।

**نزلہ** ***ਨਜ਼ਲਾ*** : ਨਜ਼ਲਾ, ਜ਼ੁਕਾਮ, ਸਰਦੀ ਆਦਿ ਦੀ ਬੀਮਾਰੀ।

**نزول** ***ਨੁਜ਼ੂਲ*** : ਉਤਰਨਾ, ਲੈਹਣਾ, ਲੱਥਣਾ; ਕਿਸੇ ਦਾ ਘਰ ਪਰਾਹੁਣਾ ਬਣਨਾ; ('ਮੰਜਿਲ' ਦੇ ਅਰਥਾਂ ਵਿਚ ਵੀ ਆਉਂਦਾ ਹੈ) ਘਰ, ਮਕਾਮ, ਸਰਕਾਰੀ ਜ਼ਮੀਨ।

**نزولی** ***ਨੁਜ਼ੂਲੀ*** : ਲਸ਼ਕਰ ਦੇ ਉਤਰਨ ਦਾ ਮੈਦਾਨ, ਸ਼ਾਹੀ ਫੌਜ ਦਾ ਪੜਾ।

**نزہت** ***ਨੁਜ਼ਹਤ*** : ਦੂਰੀ, ਗ਼ਮ ਤੇ ਫ਼ਿਕਰ ਤੋਂ ਦੂਰ ਹੋਣਾ; ਨੇਕੀ, ਪਾਕੀਜ਼ਗੀ, ਬੇ ਐਬੀ, ਖ਼ੂਬੀ, ਖ਼ੁਸ਼ਹਾਲੀ, ਬੌਹਲਤਾ, ਤਾਜ਼ਗੀ; ਖ਼ੁਸ਼ੀ, ਅਨੰਦ,ਤਮਾਸ਼ਾ।

**نزہت افزا** ***ਨੁਜ਼ਹਤ-ਅਫ਼ਜ਼ਾ*** : ਖ਼ੁਸ਼ੀ ਵਧਾਉਣ ਵਾਲਾ, ਅਨੰਦ-ਜਨਕ।

**نزہت کدہ** ***ਨੁਜ਼ਹਤ-ਕਦਾ*** : ਸੈਰ ਦਾ ਸਥਾਨ, ਮਨੋਰੰਜਨ ਦੀ ਥਾਂ।

**نزہت گاہ** ***ਨੁਜ਼ਹਤ-ਗਾਹ*** : ਹਰੀ ਭਰੀ ਜਗ੍ਹਾ, ਪਵਿੱਤਰ ਥਾਂ।

**نژاد** ***ਨਜ਼ਾਦ*** : ਨਸਬ, ਅਸਲ, ਨਸਲ, ਅਸਲੀ, ਚੰਗੇ ਘਰਾਣੇ ਦਾ।

**نژادہ** ***ਨਜ਼ਾਦਾ*** : ਅਸੀਲ, ਨੇਕ ਖਾਨਦਾਨ ਦਾ, ਖ਼ਾਨਦਾਨੀ, ਕੁਲੀਨ।

**نژند** ***ਨਜ਼ੰਦ*** : ਨੀਵਾਂ, ਨੀਚ; ਊਂਧਾ, ਮੂਧਾ, ਪੁੱਠਾ, ਉਲਟਾ; ਪਰੇਸ਼ਾਨ, ਹੈਰਾਨ; ਉਦਾਸ; ਕੈਹਰ-ਭਰਿਆ; ਜ਼ਲੀਲ।

**نسا** ***ਨਿਸਾ*** : ਔਰਤਾਂ, ਇਸਤਰੀਆਂ।

نساب *ਨਿਸਾਬ* : ਸਬੰਧ, ਰਿਸ਼ਤਾ।

نسّاج *ਨੱਸਾਜ* : ਕੱਪੜਾ ਬੁਣਨ ਵਾਲਾ, ਜੁਲਾਹਾ, ਕਾਸਬੀ; ਜ਼ੱਰਾ ਬਕਤਰ, ਸੰਜੋਆ ਬਣਾਉਣ ਵਾਲਾ; ਗੱਲਾਂ ਬਣਾਉਣ ਵਾਲਾ, ਝੂਠਾ।

نسّاجت *ਨੱਸਾਜਤ* : ਕੱਪੜਾ ਬੁਣਨ ਦਾ ਕਿੱਤਾ।

نسب *ਨਸਬ* : ਨਸਲ, ਅਸਲ, ਖਾਨਦਾਨ ਦਾ ਸਿਲਸਿਲਾ, ਜੱਦੀ ਰਿਸ਼ਤਾ; ਸਬੰਧ, ਰਿਸ਼ਤੇ।

نسب‌نامه *ਨਸਬਨਾਮਾ* : ਬੰਸਾਵਲੀ-ਨਾਮਾ, ਕੁਰਸੀਨਾਮਾ।

نسب‌وحسب *ਨਸਬ-ਉ-ਹਸਬ* : ਅਸਲਾ ਤੇ ਪਰਾਪਤੀ।

نسبی *ਨਸਬੀ* : ਇਕੋ ਲਹੂ-ਰਿਸ਼ਤੇ ਦਾ; ਇਕੋ ਨਸਲ ਦਾ, ਖਾਨਦਾਨ ਦਾ।

نسبت *ਨਿਸਬਤ* : ਸਬੰਧ, ਰਿਸ਼ਤਾ; ਸਬੰਧ ਰੱਖਣਾ; ਪਿਤਰੀ ਨੇੜਤਾ ਜਾਂ ਸਬੰਧ; ਆਮ ਰਿਸ਼ਤਾ, ਤਅੱਲੁਕ।

نسبتاً *ਨਿਸਬਤਨ* : ਉਸ ਅਨੁਸਾਰ, ਉਸ ਦੇ ਮੁਕਾਬਲੇ 'ਤੇ।

نسبتی *ਨਿਸਬਤੀ* : ਸਬੰਧਤ, ਵਿਆਹ ਕਰਕੇ ਸਬੰਧਤ, ਰਿਸ੍ਤੇਦਾਰ, ਵੌਹਟੀ ਦਾ ਭਰਾ, ਸਾਲਾ।

نستر *ਨਸਤਰ*, نسترن *ਨਸਤਰਦਨ*, نسترن *ਨਸਤਰਨ*, نسترون *ਨਸਤਰੂਨ* : ਨਰਗਿਸ ਦਾ ਫੁੱਲ, ਸਿਉਤੀ ਦਾ ਫੁੱਲ ਜੋ ਬੌਹਤ ਖ਼ੁਸ਼ਬੂਦਾਰ ਹੁੰਦਾ ਹੈ।

نستوه *ਨਸਤੂਹ* (ਨਾ + ਸਤੂਹ نا+ستوه) ਲੜਾਕਾ, ਲੜਾਈ ਝਗੜੇ ਤੋਂ ਨਾ ਬਚਣ ਵਾਲਾ; ਨਾਫ਼ਰਮਾਨ, ਆਕੀ; ਇਕ ਈਰਾਨੀ ਪੈਹਲਵਾਨ ਦਾ ਨਾਮ; ਉਜੱਡ, ਖ਼ਰਵ੍ਹਾ।

نستهن *ਨਸਤਹਨ* : ਅਫ਼ਰਾਸਿਯਾਬ ਦੇ ਸੈਨਾਪਤੀ ਪੀਰਾਨਵੀਸਾ ਦੇ ਭਰਾ ਦਾ ਨਾਮ ਜੋ 'ਬੈਜ਼ਨ' ਦੇ ਹਥੋਂ ਮਾਰਿਆ ਗਿਆ।

نسج *ਨਸਜ* : ਬੁਣਨਾ, ਉਣਨਾ, ਗੱਲ ਨੂੰ ਸਜਾਉਣਾ, ਬਾਤ-ਚੀਤ ਨੂੰ ਅਲੰਕਰਿਤ ਕਰਨਾ।

نسخ *ਨਸਖ* : ਮਨਸੂਖ਼ ਕਰਨਾ, ਰੱਦ ਕਰਨਾ, ਦੂਰ ਕਰਨਾ, ਨਾਸ ਕਰਨਾ; ਇਕ ਚੀਜ਼ ਨੂੰ ਬੇਕਾਰ ਕਰਕੇ ਉਸ ਦੀ ਥਾਂ ਦੂਜੀ ਰੱਖ ਦੇਣਾ; ਮਿਟਾ ਦੇਣਾ, ਮੇਸ ਦੇਣਾ, ਸ਼ਕਲ ਵਿਗਾੜ ਦੇਣਾ; ਲਿਖਣਾ, ਨਕਲ ਕਰਨਾ; ਇਕ ਅਰਬੀ ਲਿਪੀ, ਜਿਸ ਨੂੰ ਖ਼੍ਵਾਜਾ ਅਮਾਦੂੱਦੀਨ ਨੇ ਕੱਢਿਆ; ਕੁਰਾਨ ਮਜੀਦ ਇਸੇ ਲਿਪੀ ਵਿਚ ਲਿਖਿਆ ਜਾਂਦਾ ਹੈ।

نسخ *ਨੁਸਖ* : (ਨੁਸਖ਼ਾ نسخه ਦਾ ਬੋਹਵਚਨ) ਕਿਤਾਬਾਂ, ਪੁਸਤਕਾਂ, ਹੱਥ-ਲਿਖਤਾਂ।

نسخه *ਨੁਸਖ਼ਾ* : ਲਿਖਿਆ ਹੋਇਆ; ਪੁਸਤਕ, ਕਿਤਾਬ, ਖਰੜਾ, ਓਹ ਪਰਚੀ ਜਿਸ ਉਤੇ ਵੈਦ ਦਵਾ ਲਿੱਖ ਕੇ ਬੀਮਾਰ ਨੂੰ ਦਿੰਦਾ ਹੈ।

نسر *ਨਸਰ* : ਇਕ ਸ਼ਿਕਾਰੀ ਪੰਛੀ, ਗਿੱਧ, ਇੱਲ੍ਹ; ਬਾਜ਼; ਗਿੱਧ ਜਾਂ ਇੱਲ੍ਹ ਬਾਰੇ ਲੋਕਾਂ ਦਾ ਖ਼ਿਆਲ ਹੈ ਕਿ ਉਸ ਦੀ ਉਮਰ ਇਕ ਹਜ਼ਾਰ ਸਾਲ ਹੁੰਦੀ ਹੈ ਤੇ ਉਸ ਦੀ ਨਜ਼ਰ ਚਾਰ ਸੌ ਫ਼ਰਸੰਗ (ਮੀਲ) ਤੱਕ ਕੰਮ ਕਰਦੀ ਹੈ; ਹਜ਼ਰਤ ਇਦਰੀਸ ਦੇ ਪੁੱਤਰ ਦਾ ਨਾਮ; ਇਕ ਬੁੱਤ ਦਾ ਨਾਮ ਜੇਹੜਾ ਗਿੱਧ ਦੀ ਸ਼ਕਲ ਦਾ ਬਣਾਇਆ ਗਿਆ ਸੀ ਤੇ ਜਿਸ ਨੂੰ ਹਜ਼ਰਤ ਨੂਹ ਦੀ ਕੌਮ ਹਜ਼ਰਤ ਇਦਰੀਸ ਦੀ ਮਿਰਤੂ ਪਿਛੋਂ ਪੂਜਦੀ ਸੀ।

نسرِ طائر *ਨਸਰ-ਏ-ਤਾਇਰ* : ਉੱਡਦਾ ਹੋਇਆ ਗਿੱਧ, ਸਤਾਰਿਆਂ ਦਾ ਸਮੂਹ ਜੇਹੜਾ ਉਡਦੇ ਹੋਏ ਗਿੱਧ ਦੀ ਸ਼ਕਲ ਦਾ ਹੈ।

نسرِ واقع *ਨਸਰ-ਏ-ਵਕ਼ਿਅ* : ਉਤਰਦਾ ਹੋਇਆ ਗਿੱਧ, ਸਤਾਰਿਆਂ ਦਾ ਇਕ ਇੱਕਠ ਜੇਹੜਾ ਹੇਠਾਂ ਉਤਰਦੇ ਗਿੱਧ ਦੀ ਸ਼ਕਲ ਦਾ ਹੈ।

نسرین *ਨਸਰੈਨ* : ਦੋਵੇਂ ਨਾਸਿਰ-ਏ-ਤਾਇਰ ਤੇ ਨਾਸਿਰ-ਏ-ਵਾਕਿਆ।

نسرین *ਨਸਰੀਨ* : ਨਸਤਰਨ ਦਾ ਫੁੱਲ, ਇਕ ਪਰਕਾਰ ਦਾ ਚਿੱਟਾ ਗੁਲਾਬ।

نسرین‌بدن *ਨਸਰੀਨ-ਬ਼ਦਨ*, نسرین‌تن *ਨਸਰੀਨ-ਤਨ* : ਮਸ਼ੂਕ, ਪਿਆਰਾ; ਫੁੱਲ ਵਰਗੇ ਸਰੀਰ ਵਾਲਾ।

نسرین‌عذار *ਨਸਰੀਨ-ਇਜ਼ਾਰ* : ਨਸਰੀਨ ਵਰਗੀਆਂ ਗੱਲ੍ਹਾਂ ਵਾਲਾ, ਮਸ਼ੂਕ।

**نسر ین‌نوش** ***ਨਸਰੀਨ-ਨੌਸ਼*** : ਸਕਲਾਬਸ਼ਾਹ ਰੂਮ ਦੀ ਬੇਟੀ ਜੋ ਬਹਿਰਾਮ ਗੋਰ ਦੀ ਮਲਿਕਾ ਸੀ।

**نسطور** ***ਨਸਤੂਰ*** : ਈਸਾਈਆਂ ਦੇ ਇਕ ਪਾਦਰੀ ਦਾ ਨਾਮ, ਈਸਾਈਆਂ ਦਾ ਪਾਦਰੀ, ਸਿਆਣਾ, ਵਿਦਵਾਨ।

**نسطوری** ***ਨਸਤੂਰੀ*** : ਨਸਤਰ ਨਾਲ ਸਬੰਧਤ, ਅਗਨੀ-ਪੂਜਾ।

**نسطوریه** ***ਨਸਤੂਰੀਜਾਹ*** : ਈਸਾਈਆਂ ਦੀ ਇਕ ਸੰਪਰਦਾਏ ਦਾ ਨਾਮ।

**نسق** ***ਨਸਕ*** : ਕਾਇਦਾ, ਦਸਤੂਰ, ਤਰਤੀਬ, ਬੰਦੋਬਸਤ, ਪਰਬੰਧ, ਗਲ ਨੂੰ ਇਕ ਢੰਗ 'ਤੇ ਚਲਾਉਣਾ, ਪਰੋਣਾ (ਮੋਤੀਆਂ ਆਦਿ ਨੂੰ) ,ਰੋਸ਼ਨ।

**نسق بند** ***ਨਸਕਬੰਦ*** : ਪਰਬੰਧਕ, ਮੁਲਕ ਦਾ ਕਾਇਦਾ ਕਨੂੰਨ ਨਿਸ਼ਚਤ ਕਰਨ ਵਾਲਾ, ਸ਼ਾਸਕ।

**نسقچی** ***ਨਸਕਚੀ*** : ਚੋਬਦਾਰ; ਲਸ਼ਕਰੀਆਂ ਦਾ ਪਰਬੰਧ ਕਰਨ ਵਾਲਾ।

**نسل** ***ਨਸਲ*** : ਔਲਾਦ, ਬਾਲ ਬੱਚੇ, ਕਬੀਲਾ, ਟੱਬਰ, ਖ਼ਾਨਦਾਨ, ਖੰਭ ਝਾੜਨਾ ਜਾਂ ਗਿਰਨਾ।

**نسلاً بعد نسلٍ** ***ਨਸਲਨ ਬਅਦ ਨਸਲਿਨ*** : ਪੁਸ਼ਤ-ਦਰ-ਪੁਸ਼ਤ, ਪੀੜੀਓ-ਪੀੜ੍ਹੀ।

**نسلِ ادهم** ***ਨਸਲ-ਏ-ਅਦਹਮ*** : ਕਾਲੇ ਅੰਗੂਰਾਂ ਦੀ ਸ਼ਰਾਬ।

**نسوان** ***ਨਿਸਵਾਨ*** : ਇਸਤਰੀਆਂ।

**نسیاً منسیا** ***ਨਸੀਅਮ ਮਨਸੀਆ*** : ਭੁਲਾਇਆ ਹੋਇਆ, ਭੁੱਲਿਆ ਹੋਇਆ, ਭੁੱਲਿਆ ਵਿਸਰਿਆ।

**نسیان** ***ਨਿਸਯਾਨ*** : ਭੁੱਲ ਚੁੱਕ, ਭੁੱਲਣਾ; ਛੱਡ ਦੇਣਾ; ਕੋਈ ਗੱਲ ਯਾਦ ਨਾ ਰੈਹਣ ਦੀ ਬੀਮਾਰੀ।

**نسیم** ***ਨਸੀਮ*** : ਨਰਮ ਹਵਾ, ਖ਼ੁਸ਼ਬੂਦਾਰ ਹਵਾ, ਠੰਢੀ ਹਵਾ, ਸੁਮੀਰ।

**نسیمِ خفته** ***ਨਸੀਮ-ਏ-ਖ਼ੁਫ਼ਤਾ*** : ਹੌਲੀ-ਹੌਲੀ ਚੱਲਣ ਵਾਲੀ ਹਵਾ, ਠੰਢੀ-ਮਿੱਠੀ ਹਵਾ।

**نش** ***ਨਸ਼/ਨੁਸ਼*** : ਛਾਂ ਵਾਲੀ ਥਾਂ; ਇਕੋ ਜੇਹਾ।

**نشاپور** ***ਨਿਸ਼ਾਪੁਰ*** : ਵੇਖੋ ਨੀਸ਼ਾਪੁਰ نیشاپور।

**نشاسته** ***ਨਿਸ਼ਾਸਤਾ*** : ਕਣਕ ਦਾ ਸਤ, ਕਣਕ ਦਾ ਗੁੱਦਾ, ਜਮਾਇਆ ਹੋਇਆ ਕੁਲਫ਼ਾ, ਰੱਖਿਆ ਹੋਇਆ।

**نشاط** ***ਨਸ਼ਾਤ*** : ਖ਼ੁਸ਼ੀ, ਅਨੰਦ, ਪਰਸੰਨਤਾ; ਜੋਸ਼, ਉਮੰਗ, ਚੁਸਤੀ।

**نشاک** ***ਨਸ਼ਾਕ*** : ਖੰਡ।

**نشان** ***ਨਿਸ਼ਾਨ*** : ਨਿਸ਼ਾਨੀ, ਚਿੰਨ੍ਹ, ਧੱਬਾ, ਤੀਰ ਦਾ ਨਿਸ਼ਾਨਾ; ਫ਼ੌਜ ਦਾ ਝੰਡਾ; ਬਾਦਸ਼ਾਹ ਦਾ ਫ਼ਰਮਾਨ, ਪਰਵਾਨਾ, ਤਮਗ਼ਾ; ਭਾਗ, ਹਿੱਸਾ, ਅੰਸ, ਖੋਜ, ਪਤਾ, ਠੱਪਾ, ਛਾਪਾ; ਯਾਦਗਾਰ।

**نشانِ آفتاب و شیر** ***ਨਿਸ਼ਾਨ-ਏ-ਆਫ਼ਤਾਬ-ਉ-ਸ਼ੇਰ*** : ਈਰਾਨੀ ਰਾਜ ਦੇ ਸੂਰਜ ਤੇ ਸ਼ੇਰ ਦਾ ਨਿਸ਼ਾਨ (ਝੰਡਾ)।

**نشانِ اقدس** ***ਨਿਸ਼ਾਨ-ਏ-ਅਕਦਸ*** : ਸ਼ਾਹ ਈਰਾਨ ਦੇ ਖ਼ਾਸ ਸ਼ਾਹੀ ਤਮਗ਼ੇ।

**نشان بردار** ***ਨਿਸ਼ਾਨਬਰਦਾਰ*** : ਫ਼ੌਜ ਦਾ ਝੰਡਾ ਚੁੱਕਣ ਵਾਲਾ।

**نشاندار** ***ਨਿਸ਼ਾਨਦਾਰ*** : ਨਿਸ਼ਾਨਚੀ।

**نشانِ تمثال** ***ਨਿਸ਼ਾਨ-ਏ-ਤਿਮਸਾਲ*** : ਸ਼ਾਹ ਈਰਾਨ ਦੀ ਤਸਵੀਰ ਦਾ ਤਮਗ਼ਾ।

**نشانِ مردی** ***ਨਿਸ਼ਾਨ-ਏ-ਮਰਦੀ*** : ਸ਼ਿਸ਼ਟ ਸੁਭਾ ਤੇ ਵੀਰਤਾ ਦੀਆਂ ਨਿਸ਼ਾਨੀਆਂ, ਪੁਰਸ਼ ਦੀ ਇੰਦਰੀ।

**نشانجی** ***ਨਿਸ਼ਾਨਜੀ,*** **نشانچی** ***ਨਿਸ਼ਾਨਚੀ*** : ਸ਼ਾਹੀ ਮੋਹਰ ਦਾ ਰਾਖਾ, ਝੰਡਾ ਬਰਦਾਰ; ਵਧੀਆ ਨਿਸ਼ਾਨਾ ਲਾਉਣ ਵਾਲਾ।

**نشانه** ***ਨਿਸ਼ਾਨਾ*** : ਤੀਰ ਜਾਂ ਗੋਲੀ ਮਾਰਨ ਦੀ ਥਾਂ; ਚਿੰਨ੍ਹ।

**نشانه انداز** ***ਨਿਸ਼ਾਨਾ-ਅੰਦਾਜ਼*** : ਨਿਸ਼ਾਨਾ ਲਾਉਣ ਵਾਲਾ, ਨਿਸ਼ਾਨਚੀ।

نشانی ***ਨਿਸ਼ਾਨੀ*** : ਨਿਸ਼ਾਨ, ਸਹੀ, ਯਾਦ ਰੱਖਣ ਦਾ ਨਿਸ਼ਾਨ, ਯਾਦਗਾਰ, ਪਛਾਣ, ਸ਼ਨਾਖਤ, ਅਲਾਮਤ, ਔਲਾਦ, ਨਸਲ, ਖ਼ਾਨਦਾਨ।

نشتر ***ਨਿਸ਼ਤਰ*** : (ਨੇਸ਼ਤਰ نیشتر ਦਾ ਸੰਖਿਪਤ ਰੂਪ) ਸਰਜਨ ਦਾ ਫ਼ਸਦ ਖੋਲ੍ਹਣ ਦਾ ਸੰਦ, ਚੀਰਾ ਦੇਣ ਵਾਲਾ ਔਜ਼ਾਰ।

نشخار ***ਨੁਸ਼ਖ਼ਾਰ,*** نشخار ***ਨਿਸ਼ਖ਼ਾਰ,*** نشخوار ***ਨੁਸ਼ਖ਼੍ਵਾਰ,*** نشخوار ***ਨਿਸ਼ਖ਼੍ਵਾਰ*** : ਜੁਗਾਲੀ, ਜਿਵੇਂ ਗਾਂ ਬੱਕਰੀ ਆਦਿ ਕਰਦੀ ਹੈ।

نشر ***ਨਸ਼ਰ*** : ਸੁਗੰਧ, ਆਰੇ ਨਾਲ ਲੱਕੜ ਚੀਰਨਾ; ਘਾਹ ਦਾ ਮੁੜਕੇ ਹਰਿਆ-ਭਰਿਆ ਹੋਣਾ, ਜ਼ਿੰਦਗੀ, ਮੁੜ ਜੀਵਨ ਪਰਾਪਤ ਕਰਨਾ; ਵਿਛਾਉਣਾ;ਫੈਲਾਉਣਾ; ਖ਼ਬਰ ਨੂੰ ਪਰਗਟ ਕਰਨਾ, ਕਿਸੇ ਪੁਸਤਕ ਜਾਂ ਰਿਸਾਲੇ ਨੂੰ ਛਾਪ ਕੇ ਪਰਕਾਸ਼ਤ ਕਰਨਾ।

نشست ***ਨਿਸ਼ਸਸ਼ਤ*** : ਓਹ ਬੈਠਾ; ਬੈਠਣਾ;ਕੁਰਸੀ, ਸੀਟ, ਮੀਟਿੰਗ, ਬੈਠਣ ਦੀ ਥਾਂ, ਅਸੀਲਪਣ, ਸਾਊਪਣ, ਨਰਮੀ।

نشست برخاست ***ਨਿਸ਼ਸਤ ਬਰਖ਼ਾਸਤ*** : ਉਠਣਾ ਬੈਠਣਾ, ਉਠਣ ਬੈਠਣ ਦੀ ਤਮੀਜ਼।

نشستگاه ***ਨਿਸ਼ਸਤ-ਗਾਹ*** : ਬੈਠਣ ਦੀ ਜਗ੍ਹਾ, ਡੇਰਾ, ਮਕਾਮ।

نشسته ***ਨਿਸ਼ਸਤਾ*** : ਬੈਠਾ ਹੋਇਆ।

نشستن ***ਨਿਸ਼ਸਤਨ*** : ਬੈਠਣਾ, ਕਿਆਮ ਕਰਨਾ, ਟਿਕਣਾ, ਰੈਹਣਾ।

نشستنِ آتش ***ਨਿਸ਼ਸਤਨ-ਏ-ਆਤਿਸ਼*** : ਅੱਗ ਦਾ ਬੁਝਣਾ।

نشستنِ آفتاب ***ਨਿਸ਼ਸਤਨ-ਏ-ਆਫ਼ਤਾਬ*** : ਸੂਰਜ ਦਾ ਡੁੱਬਣਾ।

نشستنِ تپ ***ਨਿਸ਼ਸਤਨ-ਏ-ਤਪ*** : ਬੁਖ਼ਾਰ ਦਾ ਲੈਹ ਜਾਣਾ।

نشستنِ چراغ ***ਨਿਸ਼ਸਤਨ-ਏ-ਚਿਰਾਗ਼*** : ਦੀਵੇ ਦਾ ਬੁਝ ਜਾਣਾ।

نشستن چوخاک ***ਨਿਸ਼ਸਤਨ-ਚੂ-ਖ਼ਾਕ*** : ਬੈਠਣਾ, ਅਰਾਮ ਕਰਨਾ, ਧੌਣ ਸੁੱਟ ਕੇ ਬੈਹ ਰੈਹਣਾ, ਖ਼੍ਵਾਰ ਹੋਣਾ।

نشستنِ رنج ***ਨਿਸ਼ਸਤਨ-ਏ-ਰੰਜ*** : ਦੁੱਖ ਦੂਰ ਹੋਣਾ।

نشستنِ شراب ***ਨਿਸ਼ਸਤਨ-ਏ-ਸ਼ਰਾਬ*** : ਸ਼ਰਾਬ ਦਾ ਨਸ਼ਾ ਘੱਟ ਹੋ ਜਾਣਾ।

نشستنِ صورتکار ***ਨਿਸ਼ਸਤਨ-ਏ-ਸੂਰਤ-ਏ-ਕਾਰ*** : ਕੰਮ ਸੌਰਨਾ, ਕੰਮ ਰਾਸ ਹੋ ਜਾਣਾ।

نشستنِ ماهتاب ***ਨਿਸ਼ਸ਼ਤਨ-ਏ-ਮਾਹਤਾਬ*** : ਚੰਨ ਦਾ ਡੁੱਬਣਾ।

نشکنج ***ਨਿਸ਼ਕੁੰਜ*** : ਚੂੰਢੀ।

نشگرده ***ਨਿਸ਼ਗਿਰਦਾ*** : ਚਮੜਾ ਕੱਟਣ ਦਾ ਸੰਦ, ਰੰਬੀ।

نشو ***ਨੁਸ਼੍ਵ*** : ਮਸਤ ਹੋਣਾ; ਵਧਣਾ ਫੁੱਲਣਾ, ਜਵਾਨ ਹੋਣਾ, ਪੈਦਾ ਹੋਣਾ, ਉੱਗਣਾ।

نشوونما ***ਨੁਸ਼੍ਵ-ਓ-ਨੁਮਾ*** : ਉੱਗਣਾ, ਪੈਦਾ ਹੋਣਾ, ਵਧਣਾ ਫੁੱਲਣਾ, ਪਰਵਰਸ਼ ਪਾਉਣਾ; ਰੌਣਕ; ਤਰੱਕੀ।

نشّه ***ਨੱਸ਼ਾ*** : ਸ਼ਰਾਬ, ਭੰਗ ਆਦਿ ਦੇ ਕਾਰਨ ਹੋਸ਼ ਜਾਂਦੇ ਰੈਹਣਾ, ਬੇਹੋਸ਼ੀ; ਸ਼ਰਾਬ ਆਦਿ ਦੀ ਬੇਹੋਸ਼ੀ, ਮਸਤੀ, ਸਰੂਰ, ਘਮੰਡ, ਵਲਵਲਾ, ਤਰੰਗ।

نشیب ***ਨਿਸ਼ੀਬ*** : ਨੀਵੀਂ ਧਰਤੀ, ਪਸਤੀ; ਨਿਵਾਣ, ਡੂੰਘਿਆਈ, ਉਤਰਾ।

نشیبگاه ***ਨਿਸ਼ੀਬਗਾਹ*** : ਨੀਵਾਂ ਸਥਾਨ, ਨੀਵੀਂ ਜਗ੍ਹਾ।

نشیب وفراز ***ਨਿਸ਼ੀਬ-ਓ-ਫ਼ਰਾਜ਼*** : ਉਤਰਾ-ਚੜ੍ਹਾ, ਨਫ਼ਾ ਨੁਕਸਾਨ, ਲਾਭ ਹਾਨੀ।

نشیط ***ਨਸ਼ੀਤ*** : ਖ਼ੁਸ਼,ਪਰਸੰਨ, ਚੁਸਤ ਚਲਾਕ; ਤਿਆਰ ਬਰਤਿਆਰ।

نشیم ***ਨਿਸ਼ੇਮ*** : 'ਨਿਸ਼ੇਮਨ' ਦਾ ਸੰਖਿਪਤ ਰੂਪ।

نشیمن ***ਨਿਸ਼ੇਮਨ਼*** : ਅਰਾਮ ਘਰ;

سਹਾਇਤਾ ਕਰਨਾ, ਜਿੱਤ।

**نصرت آباد** ***ਨੁਸਰਤ-ਆਬਾਦ*** : ਸੀਸਤਾਨ ਤੇ ਕਿਰਮਾਨ ਦੇ ਵਿਚਕਾਰ ਰੇਤ ਥਲ ਵਿਚ ਇਕ ਕਿਲ੍ਹਾ ਹੈ ਜਿੱਥੇ ਖ਼ਾਸ-ਖ਼ਾਸ ਮੁਜਰਮ ਕੈਦ ਰੱਖੇ ਜਾਂਦੇ ਹਨ।

**نصع** ***ਨਿਸਅ*** : ਚਿੱਟਾ ਚਮੜਾ, ਇਕ ਪਰਕਾਰ ਦਾ ਚਿੱਟਾ ਕੱਪੜਾ।

**نصف** ***ਨਿਸਫ*** : ਅੱਧਾ, ੧/੨।

**نصفه نصف** ***ਨਿਸਫ਼ਾ ਨਿਸਫ਼*** : ਅੱਧੋ ਅੱਧ, ਅੱਧ ਅੱਧ।

**نصف النهار** ***ਨਿਸਫ-ਉਨ-ਨਹਾਰ*** : ਸਿਖ਼ਰ ਦੁਪੈਹਰਾ।

**نصفت** ***ਨਸਫਤ*** : ਇਨਸਾਫ਼, ਅਦਲ, ਨਿਆਂ, ਇਕਸਾਰਤਾ।

**نصفت شعار** ***ਨਸਫਤ-ਸ਼ਿਆਰ*** : ਨਿਆਂਸ਼ੀਲ।

**نصفت شعاری** ***ਨਸਫਤ ਸ਼ਿਆਰੀ*** : ਨਿਆਂਸ਼ੀਲਤਾ।

**نصوح** ***ਨਸੂਹ*** : ਖ਼ਾਲਸ, ਦੁਰੁਸਤ, ਠੀਕ, ਸਹੀ, ਸੁੱਚਾ, ਵਫ਼ਾਦਾਰ (ਮਿੱਤਰ), ਓਹ ਸੱਚੀ ਤੋਬਾ ਜਿਸ ਨੂੰ ਮੁੜ ਕੇ ਤੋੜਿਆ ਨਾ ਜਾਵੇ।

**نصیب** ***ਨਸੀਬ*** : ਕਿਸਮਤ, ਭਾਗ, ਤਕਦੀਰ, ਹਿੱਸਾ।

**نصیبه** ***ਨਸੀਬਾ*** : ਰੋਜ਼ੀ, ਰਿਜ਼ਕ, ਭਾਗ, ਹਿੱਸਾ, ਬਰਾਤ, ਹੌਜ ਜਾਂ ਖੂਹ ਦੀ ਮਣ।

**نصیبین** ***ਨਸੀਬੀਨ*** : ਰੂਮ ਦਾ ਪੂਰਬੀ ਭਾਗ ਵਿਚ ਇਕ ਸ਼ੈਹਰ ਦਾ ਨਾਮ ਜੋ ਜੂਦੀ ਪਹਾੜ ਦੇ ਨੇੜੇ ਸਥਿੱਤ ਹੈ।

**نصیحت** ***ਨਸੀਹਤ*** : ਨੇਕ ਸਲਾਹ, ਚੰਗੀ ਗੱਲ; ਉਪਦੇਸ਼।

**نصیحت پذیر** ***ਨਸੀਹਤ-ਪਜ਼ੀਰ*** : ਨਸੀਹਤ ਮੰਨ ਲੈਣ ਵਾਲਾ।

**نصیحت گر** ***ਨਸੀਹਤ-ਗਰ,*** **نصیحت گذار** ***ਨਸੀਹਤ-ਗੁਜ਼ਾਰ,*** **نصیحت گو** ***ਨਸੀਹਤ-ਗੋ*** : ਨਸੀਹਤ

ਆਲ੍ਹਣਾ; ਏਕਾਂਤ ਜਗ੍ਹਾ; ਬੈਠਕ।

**نشیمن دیو** ***ਨਿਸ਼ੇਮਨ-ਏ-ਦੇਵ*** : ਏਹ ਦੁਨੀਆ।

**نشیمن گاه** ***ਨਿਸ਼ੇਮਨ-ਗਾਹ*** : ਏਕਾਂਤ ਜਗ੍ਹਾ; ਅਰਾਮ ਘਰ, ਆਲ੍ਹਣਾ।

**نشین** ***ਨਿਸ਼ੀਨ*** : ਬੈਹ ਜਾ!

**نصاب** ***ਨਿਸਾਬ*** : ਮਾਲ, ਧਨ-ਦੌਲਤ, ਰਾਸ-ਪੂੰਜੀ, ਅਸਲ ਰਕਮ; ਮੁੱਠਾ, ਇੰਨਾ ਮਾਲ ਜਿਸ ਉਤੇ ਜ਼ਕਾਤ ਉਚਿੱਤ ਹੋਵੇ, ਮਰਤਬਾ, ਰੁਤਬਾ, ਪੜ੍ਹਾਈ ਦਾ ਕੋਰਸ।

**نصاری** ***ਨਸਾਰਾ*** : (ਨਸਰਾਨ **نصران** ਦਾ ਬੌਹਵਚਨ) ਈਸਾਈ ਲੋਕ; ਹਜ਼ਰਤ ਈਸਾ ਦਾ ਜਨਮ ਸਥਾਨ 'ਨਾਸਰਾ' ਹੋਣ ਕਰਕੇ ਉਸ ਦੀ ਕੌਮ ਦਾ ਨਾਮ 'ਨਸਾਰਾ' ਪੈ ਗਿਆ।

**نصاف** ***ਨਿਸਾਫ਼,*** **نصافت** ***ਨਿਸਾਫ਼ਤ*** : ਖ਼ਿਦਮਤ ਕਰਨਾ, ਸੇਵਾ ਕਰਨਾ, ਕਿਸੇ ਚੀਜ਼ ਦਾ ਅੱਧ ਲੈਣਾ, ਦੋ ਬਰਾਬਰ ਹਿੱਸਿਆਂ ਵਿਚ ਵੰਡਣਾ।

**نصائح** ***ਨਸਾਇਹ*** : ('ਨਸੀਹਤ' **نصیحت** ਦਾ ਬੌਹਵਚਨ) ਨੇਕ ਸਲਾਹਾਂ; ਉਪਦੇਸ਼ ਆਦਿ।

**نصب** ***ਨਸਬ*** : ਕਾਇਮ ਕਰਨਾ; ਖੜ੍ਹਾ ਕਰਨਾ; ਗੱਡਣਾ, ਤਕਲੀਫ਼ ਦੇਣਾ; ਵੈਰ ਰੱਖਣਾ; ਕਿਸੇ ਅਰਬੀ ਅੱਖਰ ਉੱਤੇ 'ਜ਼ਬਰ' (ਮੁਕਤਾ) ਸੂਰ ਲਾਉਣਾ, ਚਿੰਨ੍ਹ ਗੱਡਣਾ, ਮੀਲ ਪੱਥਰ, ਬੁੱਤ, ਮੂਰਤੀ ਆਦਿ।

**نصب العین** ***ਨਸਬ-ਉਲ-ਐਨ*** : ਮਨੋਰਥ, ਮੰਤਵ, ਜਿਸ 'ਤੇ ਅੱਖ ਹੋਵੇ।

**نصح** ***ਨਸਹ*** : ਨਸੀਹਤ, ਉਪਦੇਸ਼, ਨੇਕ ਸਲਾਹ, ਨਸੀਹਤ ਕਰਨਾ, ਖ਼ੈਰ ਮੰਗਣਾ, ਨੇਕੀ ਚਾਹੁਣਾ।

**نصر** ***ਨਸਰ*** : ਮੱਦਦ ਕਰਨਾ, ਸਹਾਇਤਾ ਦੇਣਾ।

**نصرانی** ***ਨਸਰਾਨੀ*** : ਨਸਾਰਾ ਮਜ਼ਹਬ (ਈਸਾਈ ਮਤ) ਦਾ ਅਨੁਯਾਈ; ਈਸਾਈ।

**نصرت** ***ਨੁਸਰਤ*** : ਸਹਾਇਤਾ, ਮੱਦਦ ਦੇਣਾ,

ਕਰਨ ਵਾਲਾ, ਉਪਦੇਸ਼ਕ।

**نصیر ਨਸੀਰ** : ਸਹਾਇਕ, ਦੋਸਤ,ਨਸੀਰ-ਉਦ-ਦੀਨ ਅਬੂਜਅਫ਼ਰ ਮੁਹੰਮਦ ਬਿਨ ਹਸਨ ਦਾ ਤਖ਼ਲੁੱਸ (ਉਪਨਾਮ) ਜੋ ਬੌਹਤ ਵੱਡਾ ਵਿਦਵਾਨ ਸੀ, ਅਖ਼ਲਾਕ-ਏ-ਨਾਸਿਰੀ ਉਸ ਦੀ ਪਰਸਿੱਧ ਰਚਨਾ ਹੈ, ਏਹ ਇਮਾਮੀਆ ਸੰਪਰਦਾਏ ਦਾ ਸੀ।

**نصیری ਨੁਸੈਰੀ** : 'ਨਸੀਰ'ਨਾਲ ਸਬੰਧਤ, ਹਜ਼ਰਤ ਅਲੀ ਦਾ ਸ਼ਰਧਾਲੂ ਫ਼ਿਰਕਾ, ਇਸ ਫ਼ਿਰਕੇ (ਸੰਪਰਦਾਏ) ਦੇ ਲੋਕਾਂ ਨੂੰ ਨਸੀਰੀ ਕੈਂਹਦੇ ਹਨ; ਇਕ ਪਰਕਾਰ ਦਾ ਚੰਗਾ ਖ਼ਰਬੂਜ਼ਾ।

**نصیف ਨਸੀਫ਼** : ਅੱਧੀ ਚੀਜ਼, ਇਕ ਪੱਟ ਦੀ ਚਾਦਰ; ਹਰ ਚੀਜ਼ ਦਾ ਅੱਧ; ਨੌਕਰ, ਸੇਵਕ।

**نضرت ਨਜ਼ਰਤ** : ਤਾਜ਼ਗੀ, ਹਰਿਆਵਲ,ਖ਼ੂਬੀ, ਰੌਣਕ, ਸੁੰਦਰਤਾ, ਅਮੀਰੀ।

**نطع ਨਤਅ** : ਚਮੜੇ ਦਾ ਵਿਛੋਣਾ, ਚਟਾਈ, ਦਰੀ; ਚਮੜੇ ਦੀ ਚਟਾਈ; ਓਹ ਚਮੜੇ ਦੀ ਦਰੀ ਆਦਿ ਜਿਸ ਉੱਤੇ ਖ਼ੂਨੀ ਦੀ ਗਰਦਨ ਮਾਰਦੇ ਹਨ; ਓਹ ਚਮੜੇ ਦੀ ਪੇਟੀ ਜੇਹੜੀ ਫ਼ਕੀਰ ਦਰਵੇਸ਼ ਆਪਣੇ ਲੱਕ ਦੁਆਲੇ ਬੰਨ੍ਹਦੇ ਹਨ, ਓਹ ਚਮੜਾ ਜੋ ਬਾਦਸ਼ਾਹਾਂ ਦੇ ਘੋੜਿਆ ਦੇ ਪੈਰਾਂ ਹੇਠ ਵਿਛਾਉਂਦੇ ਹਨ।

**نطع پوشان ਨਤਅ-ਪੋਸ਼ਾਨ** : ਪੈਹਲਵਾਨ ਲੋਕ ਕਿਉਂ ਜੋ ਓਹ ਕੁਸ਼ਤੀ ਵੇਲੇ ਚੰਮ ਦਾ ਜਾਂਘੀਆ ਪਾਉਂਦੇ ਹਨ।

**نطعِ جوہری ਨਤਅ-ਏ-ਜੌਹਰੀ** : ਜੌਹਰੀਆਂ ਦਾ ਚਮੜੇ ਦਾ ਟੋਟਾ ਜਿਸ ਉਪਰ ਓਹ ਜਵਾਹਰਾਤ ਆਦਿ ਵਿਖਾਵੇ ਲਈ ਵਿਛਾਉਂਦੇ ਹਨ।

**نطعی ਨਤਈ** : ਪੈਹਲਵਾਨਾਂ ਦਾ ਚਮੜੇ ਦਾ ਜਾਂਘੀਆ, ਪਰਸਿੱਧ ਪੈਹਲਵਾਨ।

**نطف ਨੁਤਫ਼** : (ਨੁਤਫ਼ਾ نطفه ਦਾ ਬੋਹਵਚਨ) ਨੁਤਫ਼ੇ।

**نطفه ਨੁਤਫ਼ਾ** : ਸਾਫ਼ ਸੁਥਰਾ ਪਾਣੀ; ਮਣੀ, ਆਦਮੀ ਦਾ ਵੀਰਜ, ਔਲਾਦ।

**نطفۂ حرام ਨੁਤਫ਼ਾ-ਏ-ਹਰਾਮ, نطفۂ ناتحقیق ਨੁਤਫ਼ਾ-ਏ-ਨਾਤਹਕੀਕ** : ਹਰਾਮਜ਼ਾਦਾ, ਹਰਾਮੀ।

**نطق ਨੁਤਕ** : ਬੋਲਣਾ, ਗੱਲ ਕਰਨਾ, ਬੋਲਣ ਦੀ ਸ਼ਕਤੀ; ਭਾਸ਼ਣ, ਖ਼ੁਤਬਾ।

**نطق دادن ਨੁਤਕ ਦਾਦਨ** : ਭਾਸ਼ਣ ਦੇਣਾ।

**نطیش ਨਿਤੀਸ਼** : ਵੈਦ (ਹਕੀਮ)।

**نظارت ਨਜ਼ਾਰਤ** : ਕਿਸੇ ਚੀਜ਼ ਨੂੰ ਵੇਖਣਾ, ਵਿਭਾਗ, ਨਿਗਰਾਨੀ।

**نظارت پیشه ਨਜ਼ਾਰਤ-ਪੇਸ਼ਾ** : ਸੁਰੱਖਿਅਕ।

**نظاره ਨਜ਼ਾਰਾ, ਨੱਜ਼ਾਰਾ** : ਵੇਖਣਾ, ਨਿਗਾਹ ਮਾਰਨਾ, ਦੀਦਾਰ, ਦੇਖ ਭਾਲ, ਤਮਾਸ਼ਾ, ਐਨਕ, ਦੂਰਬੀਨ।

**نظارگان ਨੱਜ਼ਾਰਗਾਨ, نظارگیان ਨਜ਼ਾਰਗੀਯਾਨ** : ਵੇਖਣ ਵਾਲੇ।

**نظارگی ਨਜ਼ਾਰਗੀ, نظارگی ਨੱਜ਼ਾਰਗੀ** : ਵੇਖਣ ਵਾਲਾ, ਦਰਸ਼ਕ।

**نظام ਨਿਜ਼ਾਮ** : ਹੀਰਿਆਂ ਦੀ ਲੜੀ, ਓਹ ਧਾਗਾ ਜਿਸ ਵਿਚ ਹੀਰੇ ਜਵਾਹਰ ਪਰੋਏ ਹੋਣ; ਪਰਬੰਧ, ਬੰਦੋਬਸਤ; ਰਸਮ, ਆਦਤ, ਸਿਲਸਿਲਾ, ਤਰਤੀਬ, ਸਜਾਵਟ, ਫ਼ੌਜ।

**نُظّام ਨੁੱਜ਼ਾਮ, نِظّام ਨਿੱਜ਼ਾਮ** : (ਨਾਜ਼ਿਮ ناظم ਦਾ ਬੌਹਵਚਨ) ਪਰਬੰਧ ਕਰਨ ਵਾਲੇ, ਮੋਤੀ ਪਰੋਣ ਵਾਲੇ; ਨਜ਼ਮ (ਕਵਿਤਾ) ਕੈਹਣ ਵਾਲੇ।

**نظام الدّین اولیا ਨਿਜ਼ਾਮ-ਉਦ-ਦੀਨ ਔਲੀਯਾ** : ਹਿੰਦੁਸਤਾਨ ਦੇ ਪਰਸਿੱਧ ਵਲੀ ਦਾ ਨਾਮ ਜੋ ਦਿੱਲੀ ਦਾ ਸੀ ਅਤੇ ਬਾਬਾ ਫ਼ਰੀਦ ਸ਼ਕਰਗੰਜ ਦਾ ਖ਼ਲੀਫ਼ਾ (ਉਤਰਾਧਿਕਾਰੀ) ਸੀ, ਉਸ ਦੀ ਮਿਰਤੂ ੭੨੫ ਹਿਜਰੀ ਵਿਚ ਹੋਈ, ਏਹ ਚਿਸ਼ਤੀਆ ਸੂਫ਼ੀ ਸਿਲਸਿਲੇ ਦਾ ਸੀ ਤੇ ਇਸ ਦੇ ਅਨੁਯਾਈਆਂ ਨੂੰ ਚਿਸ਼ਤੀ ਨਿਜ਼ਾਮੀ ਕੈਂਹਦੇ ਹਨ, ਉਸ ਦਾ ਮਜ਼ਾਰ ਦਿੱਲੀ ਵਿਖੇ ਹੈ।

**نظام الملک طوسی ਨਿਜ਼ਾਮ-ਉਲ-**

***ਮੁਲਕ ਤੂਸੀ*** : ਮਲਿਕਸ਼ਾਹ ਸਲਜੂਕੀ ਦੇ ਵਜ਼ੀਰ ਦਾ ਨਾਮ ਜਿਸ ਨੇ ਬਗਦਾਦ ਵਿਚ ਮਦਰਿਸਾ-ਇ-ਨਿਜ਼ਾਮਿਯਾ ਕਾਇਮ ਕੀਤਾ।

**نظامِبطلیموس** ***ਨਿਜ਼ਾਮ-ਏ-ਬਤਲੀਮੂਸ*** : ਯੂਨਾਨ ਦੇ ਪਰਸਿੱਧ ਵਿਚਾਰਵਾਨ ਬਤਲੀਮੂਸ ਦਾ ਨਿਜ਼ਾਮ ਜਿਸ ਵਿਚ ਧਰਤੀ ਨੂੰ ਦੁਨੀਆ ਦਾ ਕੇਂਦਰ ਮੰਨਿਆ ਗਿਆ ਹੈ ਅਤੇ ਸਾਰੇ ਚੰਦ ਸੂਰਜ ਤਾਰੇ ਇਸ ਦੇ ਉਦਾਲੇ ਘੁੰਮਦੇ ਦੱਸੇ ਗਏ ਹਨ।

**نظامت** ***ਨਿਜ਼ਾਮਤ*** : ਪਰਬੰਧ, ਬੰਦੋਬਸਤ, ਨਾਜ਼ਿਮ ਦਾ ਕੰਮ, ਨਾਜ਼ਿਮ ਦਾ ਔਹਦਾ।

**نظامِشمسی** ***ਨਿਜ਼ਾਮ-ਏ-ਸ਼ਮਸੀ*** : ਯੂਨਾਨ ਦੇ ਪਰਸਿੱਧ ਵਿਗਿਆਨੀ ਫ਼ੀਸਾਗ਼ੋਰ ਦਾ ਨਿਜ਼ਾਮ ਜਿਸ ਵਿਚ ਸੂਰਜ ਨੂੰ ਕੇਂਦਰ ਮੰਨਿਆ ਗਿਆ ਹੈ ਅਤੇ ਸਾਰੇ ਤਾਰੇ ਇਸ ਦੇ ਦੁਆਲੇ ਭੌਂਦੇ ਦੱਸੇ ਗਏ ਹਨ, ਇਸ ਨੂੰ "ਨਿਜ਼ਾਮ-ਏ-ਫ਼ੀਸਾ ਗ਼ੌਰਸ" ਵੀ ਕੈਂਹਦੇ ਹਨ।

**نظامی** ***ਨਿਜ਼ਾਮੀ*** : ਸਿਕੰਦਰਨਾਮਾ ਦਾ ਕਰਤਾ ਮੌਲਾਨਾ ਨਿਜ਼ਾਮੀ, ਅਸਲ ਨਾਮ ਅਬੂ-ਮੁਹੰਮਦ ਅਲਯਾਸ ਯੂਸਫ਼ ਸੀ ਤਿਫ਼ਰਸ਼ ਦਾ ਰੈਹਣ ਵਾਲਾ ਸੀ ਪਰ 'ਗੰਜਾ' ਵਿਚ ਜਨਮ ਹੋਣ ਕਾਰਨ ਇਸ ਨੂੰ 'ਨਿਜ਼ਾਮੀ ਗੰਜਵੀ' ਕੈਂਹਦੇ ਹਨ, ੮੪ ਸਾਲ ਦੀ ਆਯੂ ਭੋਗ ਕੇ ੫੯੯ ਹਿਜਰੀ ਵਿੱਚ ਕਾਲਵਾਸ ਹੋਇਆ।

**نظائر** ***ਨਜ਼ਾਇਰ*** : (ਨਜ਼ੀਰ **نظیر** ਦਾ ਬੌਹਵਚਨ) ਨਜ਼ੀਰਾਂ, ਮਿਸਾਲਾਂ।

**نظر** ***ਨਜ਼ਰ*** : ਨਿਗਾਹ; ਸੋਚ, ਗੌਹ ਨਾਲ ਵੇਖਣਾ; ਸੋਚਣਾ, ਮੱਦਦ ਦੇਣਾ; ਹੁਕਮ ਕਰਨਾ; ਫ਼ਾਲ ਦਸਣਾ; ਉਡੀਕਣਾ, ਆਸ ਰੱਖਣਾ।

**نظرانداختن** ***ਨਜ਼ਰ ਅੰਦਾਖ਼ਤਨ*** : ਵੇਖਣਾ।

**نظرباز** ***ਨਜ਼ਰਬਾਜ਼*** : ਵੇਖਣ ਦਾ ਮਜ਼ਾ ਲੈਣ ਵਾਲਾ, ਜਸੂਸ, ਦੂਤ, ਸੂਹੀਆ, ਢੂੰਡਣ ਵਾਲਾ, ਰੂਪ ਦਾ ਪੁਜਾਰੀ।

**نظربازی** ***ਨਜ਼ਰਬਾਜ਼ੀ*** : ਦੀਦਾਰਬਾਜ਼ੀ, ਨਜ਼ਾਰਾ ਕਰਨਾ; ਘੂਰਘੂਰ ਵੇਖਣਾ।

**نظرِبد** ***ਨਜ਼ਰ-ਏ-ਬਦ*** : ਭੈੜੀ ਨਜ਼ਰ, ਬੁਰੀ ਨਜ਼ਰ।

**نظربند** ***ਨਜ਼ਰਬੰਦ*** : ਓਹ ਕੈਦੀ ਜੋ ਵੇਖਣ ਨੂੰ ਅਜ਼ਾਦ ਹੋਵੇ ਪਰ ਉਸ 'ਤੇ ਨਿਗਰਾਨੀ ਰੱਖੀ ਜਾਂਦੀ ਹੋਵੇ, ਓਹ ਕੈਦੀ ਜੋ ਨਜ਼ਰੋਂ ਓਹਲੇ ਨਾ ਹੋਣ ਦਿਤਾ ਜਾਵੇ।

**نظربندی** ***ਨਜ਼ਰਬੰਦੀ*** : ਕੈਦ।

**نظرتنگ** ***ਨਜ਼ਰਤੰਗ*** : ਕੰਜੂਸ।

**نظرِثانی** ***ਨਜ਼ਰ-ਏ-ਸਾਨੀ*** : ਦੁਬਾਰਾ ਵੇਖਣਾ; ਪੜਤਾਲ; ਤਰਮੀਮ, ਸੋਧ; ਦੂਜੀ ਵਾਰ ਗ਼ੌਰ ਕਰਨਾ।

**نظرزدن** ***ਨਜ਼ਰ ਜ਼ਦਨ*** : ਵੇਖਣਾ; ਕਿਸੇ ਨੂੰ ਭੈੜੀ ਨਜ਼ਰ ਲਾਉਣੀ।

**نظرِغلطانداز** ***ਨਜ਼ਰ-ਏ-ਗ਼ਲਤ ਅੰਦਾਜ਼*** : ਮਸ਼ੂਕ ਦੀ ਅਜੇਹੀ ਤੱਕਣੀ ਜੋ ਆਸ਼ਕ ਨੂੰ ਗ਼ਲਤੀ ਵਿਚ ਪਾ ਦੇਵੇ, ਹਰ ਆਸ਼ਕ ਨੂੰ ਏਹੀ ਦਿਸੇ ਕਿ ਮਸ਼ੂਕ ਉਸ ਵੱਲ ਵੇਖ ਰਿਹਾ ਹੈ।

**نظری** ***ਨਜ਼ਰੀ*** : ਵਾਸਤਵਿਕ ਪਦਾਰਥਾਂ ਦੀ ਕਲਪਨਾ, ਓਹ ਸ਼ਬਦ ਜੋ ਕਾਗ਼ਜ਼ ਤੋਂ ਮਿਟਾ ਦੇਣ ਯੋਗ ਹੋਵੇ ਅਤੇ ਜਿਸ ਉਤੇ ਸ਼ਬਦ 'ਨਜ਼ਰ' ਲਿਖ ਦਿੰਦੇ ਹਨ (ਭਾਵ ਏਹ ਮਿਟਾਉਣਯੋਗ ਹੈ) ਅਜੇਹੇ ਸ਼ਬਦ ਨੂੰ 'ਨਜ਼ਰੀ' ਕੈਂਹਦੇ ਹਨ।

**نظریہ** ***ਨਜ਼ਰੀਯਾ*** : ਸਿੱਧਾਂਤ।

**نظم** ***ਨਜ਼ਮ*** : ਮੋਤੀਆਂ ਦੀ ਲੜੀ , ਮੋਤੀ ਨੂੰ ਲੜੀ ਵਿਚ ਪਰੋਣਾ, ਤਰਤੀਬ ਦੇਣਾ, ਸਜਾਉਣਾ, ਤੁਕਬਧ ਕਰਨਾ, ਤਰਤੀਬ, ਪਰਬੰਧ।

**نظمآرایِشروان** ***ਨਜ਼ਮ ਆਰਾਯ-ਏ-ਸ਼ਿਰਵਾਨ*** : ਪਰਸਿੱਧ ਈਰਾਨੀ ਖ਼ਾਕਾਨੀ ਸ਼ਿਰਵਾਨੀ।

**نظمسنجی** ***ਨਜ਼ਮ-ਸੰਜੀ,***
**نظمگستری** ***ਨਜ਼ਮ-ਗੁਸਤਰੀ*** : ਸ਼ਾਇਰੀ, ਕਵਿਤਾ, ਕਾਵਿ-ਕਲਾ।

**نظمونسق** ***ਨਜ਼ਮ-ਉ-ਨਸਕ*** : ਪਰਬੰਧ, ਬੰਦੋਬਸਤ, ਸਜਾਵਟ ਤੇ ਤਰਤੀਬ।

**نظیر** ***ਨਜ਼ੀਰ*** : ਇਕ ਸਮਾਨ, ਵਰਗਾ, ਮਿਸਲ, ਨਮੂਨਾ, ਬਰਾਬਰ।

**نعال** ***ਨਿਆਲ*** : (ਨਅਲ **نعل** ਦਾ ਬੌਹਵਚਨ) ਜੁੱਤੀਆਂ; ਘੋੜਿਆਂ ਦੇ ਨਅਲ ਜਾਂ ਖੁਰੀਆਂ।

**نعالی** ***ਨਿਆਲੀ*** : ਨਅਲ ਬੰਦ; ਖੁਰੀਆਂ ਲਾਉਣ ਵਾਲਾ।

**نعت** ***ਨਅਤ*** : ਸਿਫ਼ਤ, ਜਸ, ਮੰਗਲਾਚਰਨ, ਤਾਰੀਫ਼, ਉਪਮਾ, ਕੀਰਤੀ; ਕਵਿਤਾ ਰਾਹੀਂ ਤਾਰੀਫ਼ ਕਰਨਾ, ਵਿਸ਼ੇਸ਼ ਕਰਕੇ ਹਜ਼ਰਤ ਮੁਹੰਮਦ ਸਾਹਿਬ ਦੀ।

**نعش** ***ਨਅਸ਼*** : ਚੁੱਕਣਾ, ਉਠਾਉਣਾ, ਲਾਸ਼, ਮੁਰਦੇ ਦਾ ਜਨਾਜ਼ਾ;ਅਰਥੀ।

**نعل** ***ਨਅਲ*** : ਜੁੱਤੀ, ਘੋੜੇ ਆਦਿ ਦੇ ਪੈਰਾਂ ਦੀ ਖੁਰੀ, ਜੁਤੀ ਪਾਉਣਾ।

**نعلان** ***ਨਅਲਾਨ*** : ਜੁੱਤੀ ਦੇ ਦੋਵੇਂ ਪੈਰ, ਜੋੜਾ।

**نعل بر آتش هادن** ***ਨਅਲ ਬਰ ਆਤਿਸ਼ ਨਿਹਾਦਨ*** : ਕਿਸੇ ਨੂੰ ਬੇਚੈਨ ਕਰਨਾ; ਕਿਸੇ ਨੂੰ ਆਪਣੇ ਪਿਆਰ ਵਿਚ ਬੇਕਰਾਰ ਕਰਨਾ।

**نعل بستن** ***ਨਅਲ ਬਸਤਨ*** : ਘੋੜੇ ਨੂੰ ਖੁਰੀਆਂ ਲਾਉਣਾ।

**نعل بند** ***ਨਅਲਬੰਦ*** : ਖੁਰੀਆਂ ਲਾਉਣ ਵਾਲਾ।

**نعل بها** ***ਨਅਲ ਬਹਾ*** : ਓਹ ਰਕਮ ਜੋ ਛੋਟਾ ਰਾਜਾ ਵੱਡੇ ਬਾਦਸ਼ਾਹ ਨੂੰ ਇਸ ਲਈ ਦੇਵੇ ਕਿ ਓਹ ਉਸ ਦੇ ਮੁਲਕ ਨੂੰ ਬਰਬਾਦ ਨਾ ਕਰੇ।

**نعلِ چوبین** ***ਨਅਲ-ਏ-ਚੋਬੀਨ*** : ਲੱਕੜ ਦੇ ਜੁੱਤੇ, ਖੜਾਵਾਂ, ਪਊਏ।

**نعلِ در** ***ਨਅਲ-ਏ-ਦਰ*** : ਦਰਵਾਜ਼ੇ ਦਾ ਕੁੰਡਾ, ਜਿਸ ਦੇ ਖੜਕਾਉਣ ਨਾਲ ਕਿਸੇ ਦੇ ਆਉਣ ਦੀ ਖ਼ਬਰ ਮਿਲਦੀ ਹੈ।

**نعل در آتش** ***ਨਅਲ ਦਰ ਆਤਿਸ਼*** : ਬੇਕਰਾਰ, ਬੇਕਰਾਰੀ; ਬੇਚੈਨੀ।

**نعل ریختن** ***ਨਅਲ ਰੀਖ਼ਤਨ*** : ਘੋੜੇ ਦਾ ਦੋੜਨਾ, ਘੋੜੇ ਦਾ ਚੱਲਣੋ ਰੈਹ ਜਾਣਾ, ਥੱਕ ਜਾਣਾ।

**نعلِ رنگی** ***ਨਅਲ-ਏ-ਰੰਗੀ,*** **نعلِ شام** ***ਨਅਲ-ਏ-ਸ਼ਾਮ*** : ਚੰਦ।

**نعلِ وازگوں بستہ** ***ਨਅਲ ਵਾਜ਼ਗੂੰ ਬਸਤਾ*** : ਕਿਸੇ ਨੂੰ ਵਰਗਲਾਉਣਾ।

**نعل و داغ** ***ਨਅਲ-ਉ-ਦਾਗ਼*** : ਓਹ ਦਾਗ਼ ਜੋ ਈਰਾਨ ਦੇ ਆਸ਼ਕ ਮਿਜ਼ਾਜ ਕਲੰਦਰ ਆਪਣੀ ਛਾਤੀ ਤੇ ਖੁਰੀ ਵਰਗਾ ਬਣਾ ਲੈਂਦੇ ਹਨ।

**نعلین** ***ਨਅਲੈਨ*** : ਦੋਵੇਂ ਜੁੱਤੇ, ਜੋੜਾ।

**نعم** ***ਨਿਅਮ*** : (ਨਿਆਮਤ **نعمت** ਦਾ ਬੌਹਵਚਨ) ਨਿਆਮਤਾਂ, ਬਖਸ਼ਸ਼ਾਂ, ਖ਼ੁਸ਼ੀਆਂ, ਬਰਕਤਾਂ, ਸਵਾਦੀ ਚੀਜ਼ਾਂ।

**نعم البدل** ***ਨਿਅਮ-ਉਲ-ਬਦਲ*** : ਨੇਕ ਬਦਲਾ; ਚੰਗਾ ਇਵਜ਼ਾਨਾ।

**نعمان** ***ਨੁਅਮਾਨ*** : ਅਬੂ ਹਨੀਫ਼ਾ ਇਮਾਮ ਕੂਫ਼ੀ ਦਾ ਨਾਮ, ਅਰਬ ਦੇ ਇਕ ਪਰਸਿੱਧ ਬਾਦਸ਼ਾਹ ਦਾ ਨਾਮ ਜਿਸ ਨੂੰ ਨਅਮਾਨ-ਬਿਨ-ਮਨਜ਼ਰ ਵੀ ਕੈਂਹਦੇ ਹਨ।

**نعمت** ***ਨਿਆਮਤ*** : ਮਾਲ ਦੌਲਤ, ਸੰਪੱਤੀ; ਰੋਜ਼ੀ, ਰਿਜ਼ਕ; ਐਸ਼, ਆਸਾਇਸ਼, ਬੌਹਲਤਾ, ਖ਼ੁਸ਼ਹਾਲੀ, ਖ਼ੁਸ਼ੀ, ਅਨੰਦ, ਬਖਸ਼ਸ਼, ਮੇਹਰ, ਨਾਜ਼; ਸੁਆਦੀ ਚੀਜ਼; ਨੇਕੀ, ਪੌਹਚ।

**نعمت آباد** ***ਨਿਆਮਤ ਆਬਾਦ*** : ਇਕ ਜਗ੍ਹਾ ਦਾ ਨਾਮ।

**نعمت پرست** ***ਨਿਆਮਤ ਪ੍ਰਸਤ*** : ਪੈਸੇ ਦਾ ਪੀਰ।

**نعمت خانہ** ***ਨਿਆਮਤ-ਖ਼ਾਨਾ*** : ਖਾਣੇ ਦਾ ਕਮਰਾ, ਖਾਣ-ਪੀਣ ਦਾ ਸਮਾਨ ਰੱਖਣ ਦੀ ਅਲਮਾਰੀ।

**نعمت کدہ** ***ਨਿਆਮਤ-ਕਦਾ*** : ਬਹਿਸ਼ਤ।

**نعمت گستر** ***ਨਿਆਮਤ-ਗੁਸਤਰ*** : ਦਾਨੀ, ਸਖ਼ੀ।

**نعمتی** ***ਨਿਆਮਤੀ*** : ਨਿਆਮਤ ਨਾਲ

ਸਬੰਧਤ, ਚੰਗੇ ਪਦਾਰਥ; ਸੁੱਖ-ਅਰਾਮ, ਮਾਲ ਦੌਲਤ; ਜੁੱਤੀ ਦੀ ਖੁਰੀ, ਇਸਫ਼ਾਹਨ ਵਿਚ ਇਕ ਫ਼ਿਰਕਾ (ਸੰਪਰਦਾਏ) ਜੇਹੜਾ 'ਹੈਦਰੀ' ਫ਼ਿਰਕੇ ਦਾ ਹਮੇਸ਼ਾ ਵਿਰੋਧੀ ਰਿਹਾ ਹੈ।

**نعوذ ਨਊਜ਼** : ਅਸੀਂ ਪਨਾਹ ਮੰਗਦੇ ਹਾਂ।

**نعوذباللہ ਨਊਜ਼ ਬਿੱਲਾਹ** : ਪਨਾਹ ਮੰਗਦੇ ਹਾਂ ਅਸੀਂ ਅੱਲਾਹ ਤੋਂ; ਰੱਬ ਦੀ ਪਨਾਹ।

**نعّی ਨੱਈ, نعیان ਨੁਯਾਨ** : ਮੌਤ ਦੀ ਖ਼ਬਰ, ਕਿਸੇ ਦੀ ਮਰਗ ਦੀ ਖ਼ਬਰ ਦੇਣਾ; ਮੌਤ ਦੀ ਖ਼ਬਰ ਨਸ਼ਰ ਕਰਨਾ; ਕਿਸੇ ਦਾ ਭੈੜ ਨਸ਼ਰ ਕਰਨਾ।

**نعّی ਨੱਈ** : ਮੌਤ ਦੀ ਖ਼ਬਰ ਦੇਣ ਵਾਲਾ।

**نعیم ਨਈਮ** : ਬਹਿਸ਼ਤ, ਨੇਕੀ, ਭਲਾ, ਨਾਜ਼, ਲਾਡ, ਅਮੀਰੀ, ਇਨਾਮ ਵਿਚ ਮਿਲੀ ਹੋਈ ਚੀਜ਼, ਪੌਹਚ,ਰਸਾਈ, ਮਾਲ, ਨਾਜ਼ਕੀ।

**نعیم اللہ ਨਈਮੁੱਲਹ, نعیم الٰہی ਨਈਮ-ਏ-ਇਲਾਹੀ** : ਰੱਬ ਦੀ ਮੇਹਰ, ਬਖ਼ਸ਼ਸ਼ ।

**نعیم پاک ਨਈਮ-ਏ-ਪਾਕ** : ਭਜਨ, ਬੰਦਗੀ ਕਰਨੀ।

**نغز ਨਗ਼ਜ਼** : ਚੰਗਾ, ਸੁੰਦਰ, ਅਜੀਬ, ਚੁਸਤ, ਚਲਾਕ, ਪਹੇਲੀ, ਬੁਝਾਰਤ; ਸਾਫ਼।

**نغزبوی ਨਗ਼ਜ਼-ਬੂਯ** : ਚੰਗਾ ਸੁਗੰਧਮਈ।

**نغزک ਨਗ਼ਜ਼ਕ** : (ਨਗ਼ਜ਼ نغز ਦਾ ਲਘੂਵਾਚੀ) ਚੰਗੀ ਤੇ ਵਚਿਤਰ ਵਸਤੂ, ਅਰਾਮ, ਸੁੱਖ ; ਅੰਬ।

**نغزگوی ਨਗ਼ਜ਼-ਗੋਯ** : ਚੰਗਾ ਵਕਤਾ, ਮਧੁਰ ਗਲੇ ਵਾਲਾ।

**نغم ਨਗ਼ਮ** : (ਨਗ਼ਮਾ نغمہ ਦਾ ਬੌਹਵਚਨ) ਨਗ਼ਮੇ।

**نغمہ ਨਗ਼ਮਾ** : ਮਧੁਰ ਤੇ ਆਕਰਸ਼ਕ ਅਵਾਜ਼, ਰਾਗ ਦੀ ਸੁਰ ਜਾਂ ਲੈ, ਅਲਾਪ; ਰਾਗ, ਗੀਤ, ਤਰਾਨਾ।

**نغمات ਨਗ਼ਮਾਤ, نغمہا ਨਗ਼ਮਹਾ** : (ਨਗ਼ਮਾ نغمہ ਦਾ ਬੌਹਵਚਨ) ਮਧੁਰ ਅਵਾਜ਼ ਜਾਂ ਸੁਰਾਂ ਜਾਂ ਗੀਤ, ਤਰਾਨੇ।

**نغمہ پرداز ਨਗ਼ਮਾ-ਪਰਦਾਜ਼, نغمہ ساز ਨਗ਼ਮਾ-ਸਾਜ਼, نغمہ سرا ਨਗ਼ਮਾ-ਸਰਾ, نغمہ کش ਨਗ਼ਮਾ-ਕਸ਼** : ਗਾਉਣ ਵਾਲਾ, ਗਵੱਈਆ, ਰਾਗੀ।

**نغمہا نیمرنگ ਨਗ਼ਮਹਾ-ਏ-ਨੀਮਰੰਗ** : ਅਧੂਰੇ ਨਗ਼ਮੇ।

**نغنخلان ਨਗ਼ਨਖ਼ਲਾਨ, نغنخواں ਨਗ਼ਨਖ਼ਵਾਦ, نغنخوالان ਨਗ਼ਨਖ਼ਵਾਲਾਨ** : ਜਵੈਣ।

**نغنغہ ਨਗ਼ਨਗ਼ਾ** : ਨਗ਼ਮਾ, ਰਾਗ, ਗੀਤ, ਮਧੁਰ ਅਵਾਜ਼।

**نغوسہ ਨਗ਼ੋਸਾ, نغوشہ ਨਗ਼ੋਸ਼ਾ** : ਤੱਸਲੀ ਦੇਣਾ, ਦਿਲ ਤੋੜਨਾ।

**نغوشا ਨਗ਼ੋਸ਼ਾ, نغوشاک ਨਗ਼ੋਸ਼ਾਕ, نغوک ਨਿਗ਼ੋਕ** : ਅੱਗ-ਪੂਜਕ, ਕਾਫ਼ਰ, ਯਹੂਦੀ, ਇਕ ਧਰਮ ਛਡ ਕੇ ਦੂਜੇ ਧਰਮ ਵੱਲ ਫਿਰਨ ਵਾਲਾ।

**نغول ਨਗ਼ੂਲ** : ਜੰਗਲ ਵਿਚ ਬਣਾਈ ਪਸ਼ੂਆਂ ਲਈ ਥਾਂ।

**نغول ਨਿਗ਼ੂਲ** : ਪੌੜੀ।

**نغول ਨੁਗ਼ੂਲ** : ਡੂੰਘਾ, ਦੂਰ, ਪੂਰਾ, ਪੂਰਨ।

**نغولی ਨੁਗ਼ੂਲੀ** : ਡੂੰਘਾਈ, ਦੂਰੀ, ਪੂਰਨਤਾ।

**نغولہ ਨਗ਼ੂਲਾ** : ਪੇਚ ਦੇ ਕੇ ਬੰਨ੍ਹੇ ਹੋਏ ਸਿਰ ਦੇ ਵਾਲ, ਜੂੜਾ, ਮਸ਼ੂਕ ਦੀ ਜ਼ੁਲਫ਼।

**نفاذ ਨਫ਼ਾਜ਼** : ਹੁਕਮ ਦਾ ਜਾਰੀ ਹੋਣਾ; ਲਾਗੂ ਹੋਣਾ, ਤੀਰ ਦਾ ਨਿਸ਼ਾਨੇ ਨੂੰ ਤੋੜ ਕੇ ਪਾਰ ਨਿਕਲ ਜਾਣਾ, ਅਸਰ ਰਸੂਖ਼; ਲੰਘ ਜਾਣਾ; ਪਿੱਛੇ ਛੱਡ ਜਾਣਾ, ਦੁਸ਼ਮਣ ਤੋਂ ਬਚ ਕੇ ਨਿਕਲ ਜਾਣਾ।

**نفاست ਨਫ਼ਾਸਤ** : ਖ਼ੂਬੀ, ਚੰਗਿਆਈ, ਪਸੰਦ, ਕੋਮਲਤਾ, ਈਰਖਾ ਕਰਨਾ; ਇਸਤਰੀ ਦੇ

ਬੱਚਾ ਹੋਣਾ।

**نفاع** ***ਨੁਫਾਅ*** : ਨਾਫ਼ਿਅ **نافع** ਦਾ ਬੌਹਵਚਨ) ਫ਼ਾਇਦੇਮੰਦ।

**نفاغ** ***ਨਿਫਾਗ਼*** : ਸ਼ਰਾਬ ਪੀਣ ਦਾ ਵੱਡਾ ਪਿਆਲਾ।

**نفاق** ***ਨਿਫਾਕ*** : ਦਿਲ ਵਿਚ ਕੁਝ ਤੇ ਬਾਹਰੋਂ ਕੁਝ ਹੋਣਾ, ਦੋਗਲਾਪਣ, ਦੁਸ਼ਮਣੀ ਜਾਂ ਵੈਰ ਰੱਖਣਾ, ਦੁਸ਼ਮਣੀ, ਵੈਰ, ਵਿਰੋਧ, ਮਕਰ, ਪਖੰਡ, ਫਰੇਬ, ਫੁੱਟ, ਬੇਇਤਫ਼ਾਕੀ।

**نفام** ***ਨਫਾਮ*** : ਕਾਲਾ ਰੰਗ; ਸਾਂਵਲਾਪਣ; ਕਾਲਾ ਸਿਆਹ; ਭੈੜੀ ਤੇ ਭੱਦੀ ਚੀਜ਼।

**نفائس** ***ਨਫਾਇਸ*** : (ਨਫ਼ੀਸ **نفیس** ਦਾ ਬੌਹਵਚਨ) ਨਫ਼ੀਸ ਵਸਤਾਂ।

**نفایہ** ***ਨਫਾਯਾ*** : ਕਾਲਾ ਸਿਆਹ; ਖੋਟੀ ਚੀਜ਼; ਰੱਦੀ ਚੀਜ਼।

**نفح** ***ਨਫਹ*** : ਸੁਗੰਧੀ ਖਿੰਡਾਉਣਾ, ਸੁਗੰਧੀ, ਹਵਾ ਦਾ ਚਲਣਾ, ਸ਼ਮੀਰ ਦਾ ਰੁਮਕਣਾ।

**نفحات** ***ਨਫਹਾਤ*** : (ਨਫ਼ਹ **نفح** ਦਾ ਬੌਹਵਚਨ) ਸੁਗੰਧੀਆਂ।

**نفخہ** ***ਨਫਖ਼ਾ*** : ਅਵਾਜ਼, ਫੂਕ ਮਾਰਨ ਜਾਂ ਫੂਕਣ ਦੀ ਅਵਾਜ਼; ਸਾਜ਼ ਵੱਜਣ ਦੀ ਅਵਾਜ਼, ਫੂਕ, ਇਕ ਵਾਰ ਦੀ ਫੂਕ।

**نفخۂروح** ***ਨਫ਼ਖ਼ਾ-ਏ-ਰੂਹ*** : ਓਹ ਰੂਹ ਜੇਹੜੀ ਹਜ਼ਰਤ ਜਿਬਰੀਲ ਨੇ ਬੀਬੀ ਮਰੀਅਮ ਦੇ ਪੱਲੇ ਫੂਕ ਮਾਰ ਕੇ ਪਾਈ ਸੀ।

**نفخۂصور** ***ਨਫ਼ਖ਼ਾ-ਏ-ਸੂਰ*** : ਓਹ ਕਰਨਾ (ਬਿਗਲ) ਜੋ ਹਜ਼ਰਤ ਇਸਰਾਫ਼ੀਲ ਕਿਆਮਤ (ਪਰਲੋ) ਵਾਲੇ ਦਿਨ ਵਜਾਉਣਗੇ ਤੇ ਜਿਸ ਦੀ ਅਵਾਜ਼ ਨਾਲ ਮੁਰਦੇ ਕਬਰਾਂ'ਚੋਂ ਉੱਠ ਖੜ੍ਹੇ ਹੋਣਗੇ।

**نفذ** ***ਨਫਜ਼*** : ਕਿਸੇ ਚੀਜ਼ ਦਾ ਲਾਗੂ ਕਰਨਾ, ਰਵਾਂ ਹੋਣਾ, ਜਾਰੀ ਹੋਣਾ, ਛੁਡਵਾਉਣਾ।

**نفر** ***ਨਫਰ*** : ਤਿੰਨ ਤੋਂ ਦਸ ਤੱਕ ਆਦਮੀਆਂ ਦਾ ਟੋਲਾ, ਫ਼ਾਰਸੀ ਵਿਚ ਇਸ ਦਾ ਭਾਵ ਇਕੋ ਵਿਅਕਤੀ ਤੋਂ ਲੈਂਦੇ ਹਨ ਅਰਥਾਤ ਇਕ ਆਦਮੀ, ਨੌਕਰ, ਚਾਕਰ, ਸੇਵਕ, ਸਧਾਰਨ ਸਿਪਾਹੀ ਜਾਂ ਫ਼ੌਜੀ।

**نفرت** ***ਨਫਰਤ, ਨਿਫਰਤ*** : ਘਿਰਣਾ ਕਰਨਾ, ਅਵਾਜ਼ਾਰ ਹੋਣਾ, ਕਿਸੇ ਚੀਜ਼ ਤੋਂ ਭੱਜਣਾ, ਘਿਰਣਾ, ਭਾਂਜ।

**نفرہ** ***ਨਫਰਾ*** : ਇਕ ਵਾਰ ਨਫ਼ਰਤ ਕਰਨਾ।

**نفری** ***ਨਫਰੀ*** : ਨਫ਼ਰੀਨ ਦਾ ਸੰਖੇਪ ਰੂਪ, ਫਿਟਕਾਰ, ਲਾਹਨਤ, ਮਲਾਮਤ, ਇਕ ਆਦਮੀ ਦਾ ਕੰਮ।

**نفرین** ***ਨਫਰੀਨ*** : ਬਦ-ਦੁਆ, ਸਰਾਪ, ਫਿਟਕਾਰ।

**نفس** ***ਨਫਸ*** : ਸੁਆਸ, ਸਾਹ, ਸਾਹ ਦਾ ਆਉਣਾ ਜਾਣਾ, ਪਾਣੀ ਦਾ ਘੁੱਟ; ਰੂਹ, ਜਾਨ, ਜਿੰਦ, ਖ਼ੂਨ, ਜਿਸਮ, ਤਨ, ਸਰੀਰ, ਕਿਸੇ ਸ਼ੈ ਦੀ ਹੋਂਦ, ਜ਼ਾਤ, ਵਿਅਕਤਿਤਵ, ਆਤਮਾ, ਭੈੜੀ ਨਜ਼ਰ, ਨੇੜੇ, ਨਜ਼ਦੀਕ, ਇਰਾਦਾ, ਸ਼ਾਨ ਸ਼ੌਕਤ, ਐਬ, ਦੋਸ਼, ਬਜ਼ੁਰਗੀ, ਫ਼ਾਰਸੀ ਵਿਚ ਪੁਰਸ਼ ਦੀ ਇੰਦਰੀ ਨੂੰ ਵੀ ਕੈਂਹਦੇ ਹਨ।

**نفس آباد** ***ਨਫਸ-ਆਬਾਦ*** : ਫੇਫੜਾ, ਸੀਨਾ, ਛਾਤੀ, ਸਰੀਰ।

**نفس الامر** ***ਨਫਸੁਲ-ਅਮਰ*** : ਕੰਮ ਦੀ ਹਕੀਕਤ, ਅਸਲ ਮਨੋਰਥ; ਸਾਬਤ।

**نفس امّارہ** ***ਨਫਸ-ਏ-ਅਮਾਰਾ*** : ਵਾਸ਼ਨਾਵਾਂ ਨੂੰ ਹੁਕਮ ਦੇਣ ਵਾਲਾ ਨਫ਼ਸ, ਮਨੁੱਖ ਦੇ ਮਨ ਦੀ ਰੁਚੀ ਜੇਹੜੀ ਵਿਸ਼ੇ ਵਿਕਾਰਾਂ ਵੱਲ ਪਰੇਰਦੀ ਹੈ; ਅਰਸ਼।

**نفسانی** ***ਨਫਸਾਨੀ*** : ਨਫ਼ਸ ਨਾਲ ਸਬੰਧਤ।

**نفسانیات** ***ਨਫਸਾਨੀਯਾਤ*** : ਹੱਠ ਧਰਮੀ, ਅਭਮਾਨ, ਸਵਾਰਥ।

**نفس بازپسین** ***ਨਫ਼ਸ-ਏ-ਬਾਜ਼ ਪਸੀਨ*** : ਅੰਤਮ, ਸੁਆਸ, ਮਰਨ ਵੇਲੇ ਦਾ ਸਾਹ।

**نفس بر آوردن** ***ਨਫਸ ਬਰ ਆਵਰਦਨ*** : ਬੋਲਣਾ, ਗੱਲ ਬਾਤ ਕਰਨਾ।

**نفس بہیمہ** ***ਨਫਸ-ਏ-ਬਹੀਮਾ*** : ਪਸ਼ੂ-ਬਿਰਤੀ।

**نفس پرست** ***ਨਫ਼ਸ-ਪ੍ਰਸਤ*** : ਸਵਾਰਥੀ, ਵਿਸ਼ੇਵਿਕਾਰੀ, ਵਿਭਚਾਰੀ, ਅਯਾਸ਼, ਐਸ਼ੀ ਪੱਠਾ।

**نفس پرستی** ***ਨਫ਼ਸ-ਪ੍ਰੱਸਤੀ*** : ਸਵਾਰਥ, ਅਯਾਸ਼ੀ, ਕਾਮ-ਚੇਸ਼ਟਾ।

**نفس پرور** ***ਨਫ਼ਸ-ਪਰਵਰ*** : ਰੂਹ ਨੂੰ ਰਾਹਤ ਦੇਣ ਵਾਲਾ, ਸਵਾਰਥੀ, ਕਾਮੀ।

**نفس تنگ** ***ਨਫ਼ਸ-ਤੰਗ*** : ਅੱਖ ਦਾ ਫੋਰ ਕੰਮ ਕਾਰ।

**نفس دراز** ***ਨਫ਼ਸ ਦਰਾਜ਼*** : ਬੌਹਤ ਬੋਲਣ ਵਾਲਾ, ਬੜਬੋਲਾ, ਮੂੰਹ-ਫੱਟ।

**نفس درازی** ***ਨਫ਼ਸ-ਦਰਾਜ਼ੀ*** : ਬੜਬੋਲਾਪਣ, ਬੌਹਤੀਆਂ ਗੱਲਾਂ ਕਰਨੀਆਂ।

**نفس درست کردن** ***ਨਫ਼ਸ ਦੁਰੁਸਤ ਕਰਦਨ***, **نفس راست کردن** ***ਨਫ਼ਸ ਰਾਸਤ ਕਰਦਨ*** : ਠੈਹਰਨਾ, ਸਾਹ ਲੈਣਾ, ਅਰਾਮ ਕਰਨਾ, ਦਮ ਲੈਣਾ।

**نفس ربا** ***ਨਫ਼ਸ-ਰੁਬਾ*** : ਓਹ ਵਾਕ ਜਾਂ ਬਚਨ ਜਿਨ੍ਹਾਂ ਦਾ ਪੜ੍ਹਨਾ ਸੌਖਾ ਹੋਵੇ।

**نفس زدن** ***ਨਫ਼ਸ ਜ਼ਦਨ*** : ਸਾਹ ਲੈਣਾ, ਦਮ ਮਾਰਨਾ।

**نفس سوختن** ***ਨਫ਼ਸ ਸੋਖ਼ਤਨ*** : ਸਾਹ ਫੁੱਲ ਜਾਣਾ, ਮੇਹਨਤ ਕਰਨਾ, ਦੁੱਖ ਉਠਾਉਣਾ।

**نفس سوخته** ***ਨਫ਼ਸ ਸੋਖ਼ਤਾ*** : ਚੁੱਪ ਚਾਪ, ਘੁੱਗੂ ਵੱਟਾ।

**نفس شماری** ***ਨਫ਼ਸ-ਸ਼ੁਮਾਰੀ*** : ਅਖੀਰਲੇ ਸਾਹਾਂ ਤੇ ਹੋਣਾ, ਗਿਣਵੇਂ ਮਿਣਵੇਂ ਸਾਹਾਂ 'ਤੇ।

**نفس فرورفتن** ***ਨਫ਼ਸ ਫਿਰੋ ਰਫ਼ਤਨ*** : ਸਾਹ ਰੁਕ ਜਾਣਾ, ਚੁਪ ਹੋ ਜਾਣਾ।

**نفس کش** ***ਨਫ਼ਸ-ਕੁਸ਼*** : ਵਿਸ਼ੇ ਵਿਕਾਰਾਂ ਨੂੰ ਮਾਰਨ ਵਾਲਾ, ਪਰਹੇਜ਼ਗਾਰ, ਬੰਦਗੀ ਕਰਨ ਵਾਲਾ।

**نفس کشی** ***ਨਫ਼ਸ-ਕੁਸ਼ੀ*** : ਵਿਸ਼ੇ ਵਿਕਾਰਾਂ ਨੂੰ ਮਾਰਨਾ, ਬੰਦਗੀ।

**نفسِ کل** ***ਨਫ਼ਸ-ਏ-ਕੁਲ*** : ਵਿਸ਼ਵ ਰੂਹ, ਰੱਬ ਦਾ ਤਖ਼ਤ, ਅਰਸ਼।

**نفسِ لوامّه** ***ਨਫ਼ਸ-ਏ-ਲੱਵਾਮਾ*** : ਜ਼ਮੀਰ ਜੇਹੜੀ ਅਪਰਾਧ ਕਰਨ ਉਪਰੰਤ ਖ਼ੁਦ ਨੂੰ ਲਾਹਨਤਾਂ ਪਾਵੇ; ਜ਼ਮੀਰ ਜੇਹੜੀ ਭੈੜ ਤੋਂ ਬਚਾਵੇ ਅਤੇ ਚੰਗੇ ਪਾਸੇ ਲੈ ਜਾਵੇ।

**نفسِ ملهمه** ***ਨਫ਼ਸ-ਏ-ਮੁਲਹਿਮਾ*** : ਓਹ ਨਫ਼ਸ ਜਿਸ ਦੇ ਰਾਹੀਂ ਆਵੇਸ਼ ਹੋਵੇ।

**نفسِ ناطقه** ***ਨਫ਼ਸ-ਏ-ਨਾਤਿਕਾ*** : ਬੋਲਣ ਵਾਲੀ ਰੂਹ ਜਾਨ,ਦਲੀਲ।

**نفسِ نباتی** ***ਨਫ਼ਸ-ਏ-ਨਬਾਤੀ*** : ਬਨਸਪਤੀ ਦੀ ਰੂਹ।

**نفسِ واپسین** ***ਨਫ਼ਸ-ਏ-ਵਾਪਸੀਨ*** : ਅੰਤਮ ਸਵਾਸ, ਆਖ਼ਰੀ ਸਾਹ।

**نفسی** ***ਨਫ਼ਸੀ*** : ਨਫ਼ਸ ਨਾਲ ਸਬੰਧਤ, ਜ਼ਾਤੀ, ਨਿਜੀ, ਆਪਣਾ।

**نفش** ***ਨਫ਼ਸ਼*** : ਰੂੰ ਜਾਂ ਪਸ਼ਮ ਨੂੰ ਪਿੰਜਣਾ।

**نفط** ***ਨਫ਼ਤ*** : ਛਾਲਾ ਪੈਣਾ।

**نفطه** ***ਨਫ਼ਤਾ*** : ਛਾਲਾ, ਚੇਚਕ।

**نفع** ***ਨਫ਼ਅ*** : ਫ਼ਾਇਦਾ, ਲਾਭ, ਨਤੀਜਾ, ਫਲ।

**نفقه** ***ਨਫ਼ਕਾ*** : ਬੀਵੀ ਤੇ ਔਲਾਦ ਨੂੰ ਦਿੱਤਾ ਜਾਣ ਵਾਲਾ ਰੋਟੀ ਕੱਪੜਾ, ਖ਼ਰਚਾ, ਗੁਜ਼ਾਰਾ, ਘਰੇਲੂ ਖ਼ਰਚ।

**نفل** ***ਨਫ਼ਲ*** : ਭੇਟਾ, ਬਖ਼ਸ਼ਸ਼; ਵਧੀਕ; ਬੰਦਗੀ, ਓਹ ਬੰਦਗੀ ਜੇਹੜੀ ਇਨਸਾਨ 'ਤੇ ਫਰਜ਼ ਨਾ ਹੋਵੇ, ਓਹ ਨਮਾਜ਼ ਜੇਹੜੀ ਵਾਜਬ ਫਰਜ਼ ਤੋਂ ਵਾਧੂ ਪੜ੍ਹੀ ਜਾਵੇ।

**نفوخ** ***ਨਫ਼ੂਖ਼*** : ਨਸਵਾਰ।

**نفوذ** ***ਨਫ਼ੂਜ਼*** : ਅਸਰ ਕਰਨਾ, ਹੁਕਮ ਦਾ ਜਾਰੀ ਹੋਣਾ, ਲੰਘ ਜਾਣਾ, ਪਾਰ ਹੋਣਾ, ਤੀਰ ਦਾ ਨਿਸ਼ਾਨਾ ਪਾਰ ਕਰ ਜਾਣਾ;, ਰਸੂਖ਼, ਅਸਰ।

**نفوس** ***ਨੁਫ਼ੂਸ*** : (ਨਫ਼ਸ **نفس** ਦਾ ਬੌਹਵਚਨ) ਜਾਨਾਂ, ਰੂਹਾਂ।

**نفوسِ ثلاثه** ***ਨੁਫ਼ੂਸ-ਏ-ਸਲਾਸਾ*** : ਤਿੰਨੇ ਨਫ਼ਸ ਭਾਵ ਨਫ਼ਸ-ਏ-ਅੱਮਾਰਹ,

ਨਫ਼ਸ-ਏ-ਲੱਵਾਮਹ ਅਤੇ ਨਫ਼ਸ-ਏ-ਮੁਤਮ ਇੰਨਹ; ਏਹ ਤਿੰਨੇ ਰੂਹਾਂ, ਭਾਵ ਰੂਹ-ਏ-ਹੈਵਾਨੀ, ਰੂਹ-ਏ-ਨਬਾਤੀ, ਰੂਹ-ਏ-ਜਮਾਦੀ।

**نفوس قدسیه** ***ਨਫ਼ੂਸ-ਏ-ਕੁਦਸੀਯਾ*** : ਨੇਕ ਰੂਹਾਂ, ਨੇਕ ਬੰਦੇ, ਫਰਿਸ਼ਤੇ।

**نفی** ***ਨਫ਼ੀ*** : ਇਨਕਾਰ, ਨਾਂਹ, ਦੂਰ ਕਰਨਾ, ਹਿੱਕਣਾ, ਦੂਰ ਹੋਣਾ, ਸ਼ੈਹਰ/ਦੇਸ਼ ਬਦਰ ਕਰਨਾ।

**نفی کردن** ***ਨਫ਼ੀ ਕਰਦਨ*** : ਦੂਰ ਕਰਨਾ, ਨਾਸ ਕਰਨਾ, ਸ਼ੈਹਰ ਬਦਰ ਕਰਨਾ।

**نفیر** ***ਨਫ਼ੀਰ*** : ਚੀਕ, ਰੋਣ ਧੋਣ, ਭੱਜਣ ਵਾਲਾ, ਨਫ਼ਰਤ ਕਰਨ ਵਾਲਾ, ਭੱਜਣ ਵਾਲੀ ਫ਼ੌਜ, ਇਕ ਪਰਕਾਰ ਦਾ ਸਾਜ਼, ਨਫ਼ੀਰੀ।

**نفیرچی** ***ਨਫ਼ੀਰਚੀ*** : ਨਫ਼ੀਰੀ ਵਜਾਉਣ ਵਾਲਾ ਵਜੰਤਰੀ।

**نفیرنامه** ***ਨਫ਼ੀਰਨਾਮਾ*** : ਲਸ਼ਕਰ ਇਕੱਠਾ ਕਰਨ ਬਾਰੇ ਸ਼ਾਹੀ ਹੁਕਮ।

**نفیری** ***ਨਫ਼ੀਰੀ*** : ਤੁਰੀ, ਸ਼ੈਹਨਾਈ, ਅਲਗੋਜ਼ਾ, ਬੰਸਰੀ।

**نفیس** ***ਨਫ਼ੀਸ*** : ਉੱਤਮ, ਬੌਹ-ਮੁੱਲੀ, ਮਨ-ਪਸੰਦ, ਸਾਫ਼ ਤੇ ਪਾਕ।

**نقاب** ***ਨਿਕਾਬ*** : ਔਰਤਾਂ ਦਾ ਮੂੰਹ ਢੱਕਣ ਵਾਲਾ ਕੱਪੜਾ, ਮੂੰਹ ਦਾ ਬੁਰਕਾ।

**نقاب پوش** ***ਨਿਕਾਬ ਪੋਸ਼*** : ਜਿਸ ਨੇ ਮੂੰਹ ਨਕਾਬ ਨਾਲ ਢਕਿਆ ਹੋਵੇ।

**نقاب خضرا** ***ਨਿਕਾਬ-ਏ-ਖ਼ਜ਼ਰਾ*** : ਅਸਮਾਨ, ਅਕਾਸ਼।

**نقاب نیلی** ***ਨਿਕਾਬ-ਏ-ਨੀਲੀ*** : ਰਾਤ।

**نقّاد** ***ਨੱਕਾਦ*** : ਪਰਖਣ ਵਾਲਾ, ਖੋਟੇ ਨੂੰ ਖਰੇ ਤੋਂ ਅੱਡ ਕਰਨ ਵਾਲਾ, ਪਾਰਖੂ, ਪੜਚੋਲੀਆ।

**نقّاره** ***ਨੱਕਾਰਾ*** : (ਪੰਜਾਬੀ ਵਿਚ ਪਰਚਲਤ ਰੂਪ "ਨਗਾਰਾ" ਹੈ) ਧੌਂਸਾ, ਦਮਾਮਾ, ਨਗਾਰਾ, ਡੰਕਾ।

**نقّارهٔ آفتاب زرد** ***ਨੱਕਾਰਾ-ਏ-ਆਫ਼ਤਾਬ-ਏ-ਜ਼ਰਦ*** : ਸ਼ਾਮ ਵੇਲੇ ਦਾ ਜੋ ਨਗਾਰਾ ਵਜਾਇਆ ਜਾਂਦਾ ਹੈ, ਬਾਦਸ਼ਾਹਾਂ ਦੇ ਦਰ ਤੇ ਪੰਜ ਵਾਰ ਨਗਾਰਾ ਵਜਾਇਆ ਜਾਂਦਾ ਹੈ।

**نقّارچی** ***ਨੱਕਾਰਚੀ*** : ਨਗਾਰਾ ਵਜਾਉਣ ਵਾਲਾ।

**نقّارخانه** ***ਨੱਕਾਰਖ਼ਾਨਾ*** : ਜਿਥੇ ਨਗਾਰੇ ਵਜਦੇ ਹਨ, ਨੌਬਤਖ਼ਾਨਾ।

**نقّاش** ***ਨੱਕਾਸ਼*** : ਨਕਸ਼ ਕਰਨ ਵਾਲਾ, ਚਿਤਰਕਾਰ, ਕਲਾਕਾਰ, ਰੰਗ ਜਾਂ ਧਾਗੇ ਆਦਿ ਨਾਲ ਵੇਲ ਬੂਟੇ ਬਣਾਉਣ ਵਾਲਾ।

**نقّاشان** ***ਨੱਕਾਸ਼ਾਨ*** : ਨੱਕਾਸ਼ **نقاش** ਦਾ ਬੌਹਵਚਨ।

**نقّاشانِ چین** ***ਨੱਕਾਸ਼ਾਨ-ਏ-ਚੀਨ*** : ਚੀਨ ਦੇ ਚਿਤਰਕਾਰ।

**نقّاشی** ***ਨੱਕਾਸ਼ੀ*** : ਨਕਸ਼ ਨਿਗਾਰ ਕਰਨ ਦੀ ਕਿਰਿਆ।

**نقاط** ***ਨਿਕਾਤ*** : (ਨੁਕਤਹ **نقطه** ਦਾ ਬੌਹਵਚਨ) ਨੁਕਤੇ, ਬਿੰਦੂਆਂ।

**نقّال** ***ਨੱਕਾਲ*** : ਨਕਲ ਕਰਨ ਵਾਲਾ, ਨਕਲੀਆ, ਭੰਡ, ਬਹੁਰੂਪੀਆ, ਕਹਾਣੀਆਂ ਸੁਣਾਉਣ ਵਾਲਾ।

**نقاوت** ***ਨਕਾਵਤ*** : ਪਵਿਤਰ ਹੋਣਾ, ਪਵਿਤ੍ਰਤਾ।

**نُقاوت** ***ਨੁਕਾਵਤ*** : ਚੁਣਿਆ ਹੋਇਆ; ਸਾਰ।

**نقاهت** ***ਨਕਾਹਤ*** : ਬੀਮਾਰੀ ਕਰਕੇ ਆਈ ਕਮਜ਼ੋਰੀ, ਨਿਰਬਲਤਾ।

**نقائص** ***ਨਕਾਇਸ*** : (ਨਕੀਸਾ **نقیصه** ਦਾ ਬੌਹਵਚਨ) ਨੁਕਸ, ਦੋਸ਼, ਭੈੜੀਆਂ ਆਦਤਾਂ।

**نقب** ***ਨਕਬ*** : ਮੋਰੀ, ਸੁਰਾਖ, ਸੁਰੰਗ, ਸੰਨ੍ਹ।

**نقبزن** ***ਨਕਬਜ਼ਨ*** : ਸੰਨ੍ਹ ਲਾਉਣ ਵਾਲਾ, ਚੋਰ।

**نقبزنی** ***ਨਕਬਜ਼ਨੀ*** : ਸੰਨ੍ਹ ਲਾਉਣਾ।

**نقد** ***ਨਕ਼ਦ*** : ਰੋਕੜ; ਨਕਦੀ, ਨਕਦ ਦੇਣਾ;

ਰੁਪਈਏ ਅਸ਼ਰਫ਼ੀ ਆਦਿ ਦਾ ਪਰਖਣਾ, ਪਰਚਲਤ ਸਿੱਕਾ; ਜ਼ਾਤ, ਬੇਟਾ; ਤੁਰੰਤ।

**نقداً** ***ਨਕ਼ਦਨ*** : ਝਟ ਪੱਟ, ਹੁਣੇ ਹੀ, ਫ਼ਾਰਸੀ ਵਿਚ 'ਹਾਲ ਦੀ ਘੜੀ' ਦੇ ਸ਼ਬਦਾਂ ਵਿਚ ਵੀ ਆਉਂਦਾ ਹੈ।

**نقدانقد** ***ਨਕਦਾ ਨਕਦ*** : ਤੁਰੰਤ ਅਦਾਇਗੀ।

**نقدِ جان** ***ਨਕਦ-ਏ-ਜਾਨ*** : ਰੂਹ, ਜਾਨ, ਪਰਚਲਤ ਸਿੱਕਾ।

**نقدِ شش روزه** ***ਨਕਦ-ਏ-ਸ਼ਸ਼ ਰੂਜ਼ਾ*** : ਸਾਰੀ ਸ਼੍ਰਿਸ਼ਟੀ।

**نقدگیر** ***ਨਕਦ-ਗੀਰ*** : ਵੱਢੀ-ਖ਼ੋਰ, ਦੁਨੀਆ ਦਾ ਤਲਬਗਾਰ।

**نقدوجنس** ***ਨਕਦ-ਉ-ਜਿਨਸ*** : ਮਾਲ ਅਸਬਾਬ, ਧਨ ਦੌਲਤ।

**نقدی** ***ਨਕਦੀ*** : ਮਾਲ, ਦੌਲਤ, ਧਨ; ਰੁਪਈਆ ਪੈਸਾ।

**نُقره** ***ਨੁਕਰਾ*** : ਗਲੀ ਹੋਈ ਚਾਂਦੀ, ਟੋਆ, ਮੀਂਹ ਦਾ ਪਾਣੀ ਜਮ੍ਹਾ ਕਰਨ ਲਈ ਪੁੱਟਿਆ ਟੋਆ, ਸਫ਼ੈਦ ਘੋੜਾ।

**نقره پا** ***ਨੁਕਰਾ-ਪਾ*** : ਚਿੱਟੇ ਪੈਰਾਂ ਵਾਲਾ ਇਕ ਪੰਛੀ।

**نقرهٔ تابناک** ***ਨੁਕਰਾ-ਏ-ਤਾਬਨਾਕ*** : ਸੁੰਦਰ ਬਚਨ, ਉਤਮ ਕਵਿਤਾ।

**نقرهٔ خام** ***ਨੁਕਰਾ-ਏ-ਖ਼ਾਮ*** : ਖ਼ਾਲਸ ਚਾਂਦੀ, ਪਵਿਤਰਤਾ।

**نقرهٔ خنگ** ***ਨੁਕਰਾ-ਏ-ਖ਼ਿੰਗ*** : ਓਹ ਚਿੱਟਾ ਘੋੜਾ ਜੇਹੜਾ ਚਾਂਦੀ ਵਾਂਗ ਚਮਕਦਾ ਹੋਵੇ।

**نقرهٔ خنگ زرتشتی** ***ਨੁਕਰਾ-ਏ-ਖ਼ਿੰਗ ਜ਼ਰੁਤਸ਼ਤੀ*** : ਸੂਰਜ।

**نقرهٔ زبیقی** ***ਨੁਕਰਾ-ਏ-ਜ਼ਬੈਕੀ,*** **نقرهٔ شاخدار** ***ਨੁਕਰਾ-ਏ-ਸ਼ਾਖ਼ਦਾਰ*** : ਚਿੱਟੀ ਚਾਂਦੀ, ਖ਼ਾਲਸ ਚਾਂਦੀ।

**نقرئی** ***ਨੁਕਰਈ*** : ਚਾਂਦੀ ਨਾਲ ਸਬੰਧਤ ਚਾਂਦੀ ਦਾ।

**نقش** ***ਨਕ਼ਸ਼*** : ਸੂਰਤ, ਸ਼ਕਲ, ਚਿੰਨ੍ਹ, ਨਿਸ਼ਾਨ, ਚਿਤਰਕਾਰੀ, ਫੁੱਲਪੱਤੀ ਦਾ ਕੰਮ, ਵੇਲ ਬੂਟੇ ਦੀ ਕਢਾਈ, ਕੁੰਦਾਕਾਰੀ, ਖ਼ੁਦਾਈ, ਛਾਪ, ਮੋਹਰਾ, ਠੱਪਾ; ਸੱਚਾ; ਫ਼ਾਰਸੀ ਕਵੱਾਲਾਂ ਅਨੁਸਾਰ ਇਕ ਰਾਗ ਦਾ ਨਾਮ ਜੋ ਖ਼ੁਰਾਸਾਨੀਆਂ ਦੀ ਕਾਢ ਹੈ, ਜੂਏ ਦਾ ਇਕ ਦਾਅ; ਜੋ ਮਤਲਬ ਦਾ ਹੋਵੇ; ਜਾਦੂ, ਟੂਣਾ, ਮੰਤਰ, ਤਵੀਤ, ਅਸਰ, ਖ਼ਿਆਲ, ਕਲਪਨਾ; ਮੂਰਤ, ਤਸਵੀਰ, ਮੂਰਤੀ, ਲਿਆਕਤ।

**نقشِ ایار** ***ਨਕਸ਼-ਏ-ਅਯਾਰ*** : ਸੁਰਖ਼ ਸ਼ਰਾਬ।

**نقش بحرام** ***ਨਕਸ਼ ਬ-ਹਰਾਮ*** : ਓਹ ਆਦਮੀ ਜੋ ਵੇਖਣ ਨੂੰ ਤਾਂ ਵਾਹ-ਵਾਹ ਸੋਹਣਾ ਹੋਵੇ, ਪਰ ਉਂਜ ਕਿਸੇ ਕੰਮ ਜੋਗਾ ਨਾ ਹੋਵੇ; ਦਰਸ਼ਨੀ ਜਵਾਨ।

**نقش بدیوار** ***ਨਕਸ਼-ਬ-ਦੀਵਾਰ,*** **نقش بردیوار** ***ਨਕਸ਼-ਬਰ ਦੀਵਾਰ*** : ਹੈਰਾਨ, ਪਰੇਸ਼ਾਨ, ਹੱਕਾ-ਬੱਕਾ।

**نقش برآب** ***ਨਕਸ਼-ਬਰ ਆਬ*** : ਨਾਸ਼ਵਾਨ, ਮਿਟ ਜਾਣ ਵਾਲਾ, ਝੂਠਾ, ਨਿਸਫਲ।

**نقش برآبزدن(کشیدن)** ***ਨਕਸ਼ ਬਰ ਆਬਜ਼ਦਨ (ਕਸ਼ੀਦਨ)*** : ਬੇਫ਼ਾਇਦਾ ਕੰਮ ਕਰਨਾ, ਫ਼ਜ਼ੂਲ ਕੰਮ ਕਰਨਾ।

**نقش برحجر** ***ਨਕਸ਼ ਬਰ ਹਜਰ*** : ਪੱਥਰ ਤੇ ਲਕੀਰ, ਅਮਿੱਟ ਨਿਸ਼ਾਨ।

**نقش برخاستن** ***ਨਕਸ਼ ਬਰਖ਼ਾਸਤਨ*** : ਮਿਟ ਜਾਣਾ, ਨਾਸ ਹੋ ਜਾਣਾ।

**نقش بردن** ***ਨਕਸ਼ ਬੁਰਦਨ*** : ਮਿਟਾਉਣਾ, ਹਟਾ ਦੇਣਾ।

**نقش بستن** ***ਨਕਸ਼ ਬਸਤਨ*** : ਪੈਦਾ ਕਰਨਾ, ਸੂਰਤ ਬਣਾਉਣਾ, ਖ਼ਿਆਲ ਬੰਨ੍ਹਣਾ, ਕਲਪਨਾ।

**نقش بند** ***ਨਕਸ਼ ਬੰਦ*** : ਚਿਤਰਕਾਰ, ਨੱਕਾਸ਼, ਘੜਨ ਜਾਂ ਬਣਾਉਣ ਵਾਲਾ,

نقش طرازی *ਨਕਸ਼-ਤਿਰਾਜ਼ੀ*, نقش گری *ਨਕਸ਼ ਗਰੀ* : ਚਿਤਕਾਰੀ, ਕਲਾਕਾਰੀ।

نقش عروسی *ਨਕਸ਼-ਏ-ਉਰੂਸੀ* : ਲਾੜੇ ਦੇ ਸਿਰ ਦਾ ਸੇਹਰਾ, ਵਿਆਹ ਵੇਲੇ ਪੜ੍ਹਿਆ ਜਾਣ ਵਾਲਾ ਸੇਹਰਾ; ਵਿਆਹ ਦਾ ਗੀਤ।

نقش قرینہ *ਨਕਸ਼-ਏ-ਕਰੀਨਾ* : ਓਹ ਚਿਤਰ ਜੋ ਦੂਜੇ ਚਿਤਰ ਦੇ ਮੁਕਾਬਲੇ 'ਤੇ ਹੋਵੇ।

نقش قندھار *ਨਕਸ਼-ਏ-ਕੰਧਾਰ* : ਸੋਹਣੀ ਦਿਲ ਖਿੱਚਵੀਂ ਸੂਰਤ।

نقش کلّ *ਨਕਸ਼-ਏ-ਕੁੱਲ* : ਅਸਮਾਨ।

نقش گزارش *ਨਕਸ਼-ਏ-ਗੁਜ਼ਾਰਿਸ਼* : ਸੁਣਾਉਣਯੋਗ ਕਿੱਸਾ।

نقش نیرنگ *ਨਕਸ਼-ਏ-ਨੈਰੰਗ* : ਅੱਗ -ਪੂਜਣ ਦੀ ਰਸਮ।

نقش نیک *ਨਕਸ਼-ਏ-ਨੇਕ* : ਚੰਗਾ ਸਮਾਂ ਜੇਹੜਾ ਝੱਟ ਲੰਘ ਜਾਵੇ।

نقش ورنگ *ਨਕਸ਼-ਉ-ਰੰਗ*, نقش ونگار *ਨਕਸ਼-ਉ-ਨਿਗਾਰ* : ਡੀਲ ਡੌਲ , ਸ਼ਕਲਸੂਰਤ, ਵੇਲ ਬੂਟੇ।

نقشہ *ਨਕਸ਼ਾ* : ਕਿਸੇ ਚੀਜ਼ ਦਾ ਨਮੂਨਾ, ਤਸਵੀਰ, ਚਿਤਰ, ਖ਼ਾਕਾ, ਡੌਲ।

نقشہ کش *ਨਕਸ਼ਾ-ਕਸ਼*, نقشہ نویس *ਨਕਸ਼ਾ-ਨਵੀਸ* : ਨਕਸਾ ਬਣਾਉਣ ਵਾਲਾ।

نقشہ کشی *ਨਕਸ਼ਾ-ਕਸ਼ੀ*, نقشہ نویسی *ਨਕਸ਼ਾ-ਨਵੀਸੀ* : ਨਕਸ਼ੇ ਬਣਾਉਣ ਦੀ ਕਲਾ ਜਾਂ ਕ੍ਰਿਤੀ।

نقص *ਨਕਸ*, نقصان *ਨੁਕਸਾਨ* : ਘਟ ਕਰਨਾ, ਘਾਟ, ਕਮੀ, ਕਸਰ, ਦੋਸ਼, ਐਬ, ਖੋਟ।

نقض *ਨਕਜ਼* : ਤੋੜਨਾ, ਭੰਨਣਾ, ਵਿਗਾੜਨਾ।

نقض عہد *ਨਕਜ਼-ਏ-ਅਹਦ* :

ਰਚਣਹਾਰ।

نقش بند حوادث *ਨਕਸ਼ਬੰਦ-ਏ-ਹਵਾਦਿਸ* : ਸ੍ਰਿਸ਼ਟੀ ਰਚਣ ਵਾਲਾ, ਰੱਬ।

نقش بندی *ਨਕਸ਼ਬੰਦੀ* : ਚਿਤਰਕਾਰੀ, ਕਲਾਕਾਰੀ, ਨਕਸ਼ਬੰਦ ਫ਼ਿਰਕੇ ਨਾਲ ਸਬੰਧਤ।

نقش بی غبار *ਨਕਸ਼-ਏ-ਬੇਗ਼ੁਬਾਰ* : ਮਜ਼ਲੂਮ ਦੀ ਬਦ-ਦੁਆ।

نقش پرکار کن *ਨਕਸ਼-ਏ-ਪਰਕਾਰ ਕੁਨ* : ਸਾਰੀ ਸ੍ਰਿਸ਼ਟੀ, ਸਭ ਜੀਵ ਜੰਤੂ।

نقش پرمور *ਨਕਸ਼-ਏ-ਪਰਮੂਰ* : ਧੂਮੜੀਆਂ ਜਾਂ ਸ਼ੈਹਦ ਦੀਆਂ ਮੱਖੀਆ ਦਾ ਛੱਤਾ, ਖੱਖਰ।

نقش پرواز کردن *ਨਕਸ਼ ਪਰਵਾਜ਼ ਕਰਦਨ* : ਮਿਟ ਜਾਣਾ, ਨਾਸ ਹੋ ਜਾਣਾ।

نقش جہاں *ਨਕਸ਼-ਏ-ਜਹਾਨ* : ਇਸਫ਼ਹਾਨ ਦੇ ਇਕ ਬਾਗ਼ ਦਾ ਨਾਮ।

نقش خاکگوہری *ਨਕਸ਼-ਏ-ਖ਼ਾਕ-ਏ-ਗੌਹਰੀ* : ਅਸੀਲ ਤੇ ਸਾਊ ਆਦਮੀ।

نقش دل *ਨਕਸ਼-ਏ-ਦਿਲ* : ਵਿਸ਼ਵਾਸ।

نقش دیوار *ਨਕਸ਼-ਏ-ਦੀਵਾਰ* : ਹੈਰਾਨ ਪਰੇਸ਼ਾਨ।

نقش زدن *ਨਕਸ਼ ਜ਼ਦਨ* : ਸਫਲ ਹੋਣਾ, ਦਾਅ ਜਿੱਤ ਲੈਣਾ, ਚਿੱਤਰਨਾ।

نقش زیاد *ਨਕਸ਼-ਏ-ਜ਼ਿਯਾਦ* : ਓਹ ਚੀਜ਼ ਜੋ ਵੇਖਣਯੋਗ ਨਾ ਹੋਵੇ, ਨਾਮ-ਵਿਹੂਣਾ ਵਿਅਕਤੀ।

نقش ساز *ਨਕਸ਼ ਸਾਜ਼*, نقش پرداز *ਨਕਸ਼ ਪਰਦਾਜ਼*, نقش طراز *ਨਕਸ਼ ਤਿਰਾਜ਼*, نقش گر *ਨਕਸ਼-ਗਰ* : ਚਿਤਰਕਾਰ, ਕਲਾਕਾਰ।

نقش سازی *ਨਕਸ਼ ਸਾਜ਼ੀ*,

ਵਾਇਦਾ ਤੋੜਨਾ।

**نقط** ***ਨੁਕਤ*** : (ਨੁਕਤਾ **نقطہ** ਦਾ ਬੋਹਵਚਨ) ਨੁਕਤੇ।

**نقطہ** ***ਨੁਕਤਾ*** : ਸਿਫ਼ਰ, ਸੁੰਨ, ਓਹ ਮਾਤਰਾ ਜਿਸ ਦਾ ਵਿਭਾਜਨ ਨਾ ਹੋ ਸਕੇ ਤੇ ਉਸ ਵੱਲ ਕੇਵਲ ਸੰਕੇਤ ਕੀਤਾ ਜਾ ਸਕੇ।

**نقطۂ انتخاب** ***ਨੁਕਤਾ-ਏ-ਇੰਤਖ਼ਾਬ*** : ਓਹ ਨੁਕਤਾ ਜੋ ਕਿਤਾਬ ਦੇ ਹਾਸ਼ੀਏ 'ਤੇ ਕਿਸੇ ਲੇਖ ਜਾਂ ਸਤਰ ਜਾਂ ਤੁਕ ਦੇ ਸਾਮ੍ਹਣੇ ਯਾਦ ਵਜੋਂ ਲਾ ਦਿੰਦੇ ਹਨ, ਸੂਫ਼ੀਆਂ ਦੀ ਪਰਭਾਸ਼ਾ ਵਿਚ ਖ਼ੁਦਾਈ ਜ਼ਾਤ।

**نقطۂ جاگیر** ***ਨੁਕਤਾ-ਏ-ਜਾਗੀਰ,*** **نقطۂ جای گیر** ***ਨੁਕਤਾ-ਏ-ਜਾਯਗੀਰ*** : ਜ਼ਮੀਨ।

**نقطۂ دائرہ** ***ਨੁਕਤਾ-ਏ-ਦਾਇਰਾ*** : ਹਜ਼ਰਤ ਮੁੰਹਮਦ ਸਾਹਿਬ ਦੀ ਜ਼ਾਤ ਤੋਂ ਭਾਵ ਹੈ।

**نقطہ ریختن** ***ਨੁਕਤਾ ਰੇਖਤਨ*** : ਰਮਲ ਨਾਲ ਫ਼ਾਲ ਕੱਢਣਾ।

**نقطۂ زرہ** ***ਨੁਕਤਾ-ਏ-ਜ਼ਰਾ*** : ਸੰਜੋਅ ਦੀ ਜ਼ੰਜੀਰੀ ਵਿਚ ਲਾਉਣ ਵਾਲੀ ਮੇਖ਼।

**نقطۂ زرّین** ***ਨੁਕਤਾ-ਏ-ਜ਼ੱਰੀਨ*** : ਸੂਰਜ।

**نقطۂ کلّ(گِل)** ***ਨੁਕਤਾ-ਏ-ਕੁੱਲ (ਗਿਲ)*** : ਧਰਤੀ, ਧਰਤੀ ਦਾ ਕੇਂਦਰ।

**نقطہ گاہ** ***ਨੁਕਤਾ-ਗਾਹ*** : ਗੋਲ ਦਾਇਰੇ ਦਾ ਕੇਂਦਰ ਬਿੰਦੂ, ਮੱਕਾ ਸ਼ਰੀਫ਼।

**نقطۂ مقابل** ***ਨੁਕਤਾ-ਏ-ਮੁਕਾਬਿਲ*** : ਬਰਾਬਰ ਦਾ , ਦੂਜੀ ਧਿਰ।

**نقطۂ موہوم** ***ਨੁਕਤਾ-ਏ-ਮੌਹੂਮ*** : ਫ਼ਰਜ਼ੀ ਜਾਂ ਕਲਪਿਤ ਬਿੰਦੂ।

**نقطۂ نہ دائرہ** ***ਨੁਕਤਾ-ਏ-ਨੁਹ ਦਾਇਰਾ*** : ਧਰਤ ਦਾ ਕੇਂਦਰ, ਹਜ਼ਰਤ ਮੁਹੰਮਦ ਸਾਹਿਬ।

**نقل** ***ਨਕਲ*** : ਇਕ ਥਾਂ ਤੋਂ ਦੂਜੀ ਥਾਂ ਜਾਣਾ ਜਾਂ ਲੈ ਜਾਣਾ, ਲਿਖਣਾ, ਤਬਦੀਲੀ, ਬਿਆਨ, ਕਹਾਣੀ, ਬਣਾਵਟ, ਨਮੂਨਾ।

**نقلِ روح** ***ਨਕਲ-ਏ-ਰੂਹ*** : ਆਪਣੀ ਰੂਹ ਦਾ ਦੂਜੇ ਬੇਜਾਨ ਸਰੀਰ ਵਿਚ ਪਰਵੇਸ਼ ਕਰਨਾ।

**نقلِ کفر کفر نباشد** ***ਨਕਲ-ਏ-ਕੁਫ਼ਰ ਕੁਫ਼ਰ ਨ-ਬਾਸ਼ਦ*** : ਕੁਫ਼ਰ ਦੀ ਨਕਲ ਕਰਨਾ ਕੁਫ਼ਰ ਨਹੀਂ ਹੋ ਜਾਂਦਾ।

**نقلِ مذہب** ***ਨਕਲ-ਏ-ਮਜ਼ਹਬ*** : ਧਰਮ ਬਦਲ ਲੈਣਾ, ਇਕ ਧਰਮ ਨੂੰ ਛੱਡ ਕੇ ਦੂਜੇ ਧਰਮ ਵਿਚ ਪਰਵੇਸ਼ ਕਰਨਾ।

**نقلِ مکان** ***ਨਕਲ-ਏ-ਮਕਾਨ*** : ਇਕ ਥਾਂ ਤੋਂ ਦੂਜੀ ਥਾਂ ਜਾਣਾ, ਮਕਾਨ ਤਬਦੀਲ ਕਰਨਾ।

**نقل نویس** ***ਨਕਲ ਨਵੀਸ*** : ਨਕਲ ਕਰਨ ਵਾਲਾ, ਦਸਤਾਵੇਜ਼ਾਂ ਦੀ ਨਕਲ ਬਣਾਉਣ ਵਾਲਾ।

**نقلی** ***ਨਕਲੀ*** : ਝੂਠਾ, ਬਣਾਉਟੀ, ਜਾਅਲੀ।

**نقلی ندارد** ***ਨਕਲੇ ਨਦਾਰਦ*** : ਕੋਈ ਗੱਲ ਨਹੀਂ, ਕੋਈ ਫ਼ਿਕਰ ਦੀ ਗੱਲ ਨਹੀਂ।

**نقل** ***ਨੁਕਲ*** : ਓਹ ਚੀਜ਼ ਜੋ ਸ਼ਰਾਬ ਪੀਣ ਤੋਂ ਪਿਛੋਂ ਮੂੰਹ ਦਾ ਸੁਆਦ ਬਦਲਣ ਲਈ ਖਾਧੀ ਜਾਂਦੀ ਹੈ ਜਿਵੇਂ ਕਬਾਬ, ਮੇਵਾ, ਮਿਠਿਆਈ, ਆਦਿ।

**نقلِ شیرین** ***ਨੁਕਲ-ਏ-ਸ਼ੀਰੀਨ*** : ਮਸ਼ੂਕ ਦਾ ਬੋਸਾ, ਪਿਆਰੇ ਦਾ ਚੁੰਮਣ।

**نقلِ ماتم** ***ਨੁਕਲ-ਏ-ਮਾਤਮ*** : ਮਰਗ ਉੱਤੇ ਰਿਸ਼ਤੇਦਾਰਾਂ ਨੂੰ ਦਿਤਾ ਹੋਇਆ ਖਾਣਾ।

**نقود** ***ਨੁਕੂਦ*** : (ਨਕਦ **نقد** ਦਾ ਬੌਹਵਚਨ) ਨਕਦੀ, ਰੁਪਈਏ ਪੈਸੇ, ਰਕਮਾਂ, ਸੋਨਾ ਚਾਂਦੀ।

**نقوش** ***ਨੁਕੂਸ਼*** : ਨਕਸ਼ **نقش** ਦਾ ਬੌਹਵਚਨ।

**نقول** ***ਨੁਕੂਲ*** : ਨਕਲ **نقل** ਦਾ ਬੌਹਵਚਨ।

**نقی** ***ਨਕੀ*** : ਪਾਕ, ਪਵਿੱਤਰ, ਸ੍ਵਛ, ਚੁਣਿਆ ਹੋਇਆ, ਵਿਸ਼ੇਸ਼ਗ, ਬਾਰਾਂ ਇਮਾਮਾਂ ਵਿਚੋਂ

ਦਸਵੇਂ ਇਮਾਮ ਦਾ ਨਾਮ ਜੋ ੨੧੪ ਹਿਜਰੀ ਵਿਚ ਜਨਮੇ ਅਤੇ ੨੫੪ ਹਿਜਰੀ ਵਿਚ ਸ਼ਹੀਦ ਹੋਏ।

نقیب ***ਨਕੀਬ*** : ਮੁਖੀ, ਕੌਮ ਨੂੰ ਜਾਣਨ ਵਾਲਾ, ਸਿਆਣਾ, ਓਹ ਬਜ਼ੁਰਗ ਜਿਸ ਨੂੰ ਆਪਣੀ ਕੌਮ ਦੇ ਲੋਕਾਂ ਦੇ ਹਸਬ ਪਤਾ ਹੋਣ, ਚੋਬਦਾਰ।

نقیبان‌بار ***ਨਕੀਬਾਨ-ਏ-ਬਾਰ*** : ਫਰਿਸ਼ਤੇ, ਸ਼ਾਹੀ ਦਰਬਾਨ।

نقیر ***ਨਕੀਰ*** : ਖਜੂਰ ਦੀ ਗਿਟਕ ਵਿਚਲਾ ਟੋਆ, ਥੋੜੀ ਜੇਹੀ ਚੀਜ਼, ਅਸਲ, ਅਸਲਾ।

نقیروقطمیر ***ਨਕੀਰ-ਉ-ਕਿਤਮੀਰ*** : ਥੋੜ੍ਹਾ ਬੋਹਤ, ਘਟ ਵੱਧ, ਛੋਟੇ ਵਡੇ।

نقیصه ***ਨਕੀਸਾ*** : ਨੁਕਸ, ਐਬ, ਦੋਸ਼, ਭੈੜੀਆਂ ਆਦਤਾਂ।

نک ***ਨਕ*** : ਫਟਕੜੀ।

نک ***ਨੁਕ*** : (ਨੋਕ نوک ਦਾ ਸੰਖਿਪਤ ਰੂਪ) ਚੁੰਝ, ਹਰ ਚੀਜ਼ ਦਾ ਪਤਲਾ ਸਿਰਾ, ਸਿਰਾ।

نکاب ***ਨਿਕਾਬ***, نکاپ ***ਨਿਕਾਪ*** : ਚਮੜੇ ਦਾ ਦਸਤਾਨਾ ਜੋ ਮੀਰ ਸ਼ਿਕਾਰ ਹੱਥਾਂ'ਚ ਪਾਉਂਦੇ ਹਨ ਤੇ ਜਿਸ ਉਪਰ ਬਾਜ਼ ਆਦਿ ਸ਼ਿਕਾਰੀ ਜਾਨਵਰ ਨੂੰ ਬਿਠਾਉਂਦੇ ਹਨ।

نکاب ***ਨਕਾਬ*** : ਫਟਕੜੀ, ਫਟਕੜੀ ਦਾ ਪਾਣੀ।

نکات ***ਨਿਕਾਤ*** : (ਨੁਕਤਾ نکته ਦਾ ਬੌਹਵਚਨ), ਨੁਕਤੇ, ਰਮਜ਼ਾਂ, ਬਰੀਕੀਆਂ।

نکاح ***ਨਿਕਾਹ*** : ਸ਼ਾਦੀ ਕਰਨਾ, ਵਿਆਹ ਕਰਨਾ, ਭੋਗ ਕਰਨਾ, ਮੋਰੀ ਕਰਨਾ, ਵਿੰਨ੍ਹਣਾ।

نکاحی ***ਨਿਕਾਹੀ*** : ਵਿਆਹੁਤਾ ਇਸਤਰੀ।

نکبت ***ਨਕਬਤ*** : ਜ਼ਿੱਲਤ, ਖ਼ੁਆਰੀ, ਰੰਜ, ਮੁਸੀਬਤ, ਭੈੜੀ ਸੇਹਤ, ਕੰਗਾਲੀ।

نکته ***ਨੁਕਤਾ*** : ਬਰੀਕੀ, ਓਹ ਪਵਿੱਤਰ ਗੱਲ ਜੋ ਛੁਪੀ ਹੋਵੇ ਤੇ ਹਰ ਇਕ ਦੀ ਸਮਝ ਵਿਚ ਨਾ ਆਵੇ, ਕਾਵਿ ਦੀ ਬਰੀਕੀ, ਨੁਕਤਾ, ਮਰਮ, ਭੇਤ।

نکته‌آرای ***ਨੁਕਤਾ ਆਰਾਯ*** : ਬਰੀਕੀਆਂ ਨਾਲ ਸਜਿਆ ਹੋਇਆ ਮਾਰਮਿਕ।

نکتهٔ‌بادی ***ਨੁਕਤਾ-ਏ-ਬਾਦੀ*** : ਕੋਮਲ ਤੇ ਆਕਰਸ਼ਕ ਕਲਾਮ, ਫ਼ਜ਼ੂਲ ਤੇ ਝੂਠੀਆਂ ਗੱਲਾਂ।

نکتهٔ‌پرکار ***ਨੁਕਤਾ-ਏ-ਪੁਰਕਾਰ*** : ਭੇਤ ਭਰੀ ਤੇ ਦਿਲਪਸੰਦ ਗੱਲ।

نکته‌چین ***ਨੁਕਤਾ-ਚੀਨ*** : ਮੀਨ ਮੇਖ ਕੱਢਣ ਵਾਲਾ, ਪੜਚੋਲੀਆ, ਅਲੋਚਕ।

نکته‌چینی ***ਨੁਕਤਾ-ਚੀਨੀ*** : ਪੜਚੋਲ, ਮੀਨ ਮੇਖ ਕੱਢਣਾ, ਦੋਸ਼ ਕੱਢਣਾ।

نکته‌دان ***ਨੁਕਤਾ ਦਾਨ*** : ਬਰੀਕ ਗੱਲਾਂ ਜਾਣਨ ਵਾਲਾ, ਭੇਤ ਭਰੀ ਗੱਲ ਸਮਝਣ ਵਾਲਾ, ਸਿਆਣਾ, ਸੂਝਵਾਨ।

نکته‌دانی ***ਨੁਕਤਾ-ਦਾਨੀ*** : ਨੁਕਤਾ ਦਾਨ ਹੋਣਾ, ਪੜਚੋਲ, ਅਲੋਚਨਾ।

نکته‌رس ***ਨੁਕਤਾ-ਰਸ***, نکته‌شناس ***ਨੁਕਤਾ-ਸ਼ਿਨਾਸ*** : ਤੀਖਣ ਬੁੱਧੀ ਵਾਲਾ।

نکته‌سنج ***ਨੁਕਤਾ-ਸੰਜ*** : ਸਿਆਣਾ, ਭੇਤ ਜਾਣਨ ਵਾਲਾ, ਸ਼ਾਇਰ, ਕਵੀ।

نکته‌سنجی ***ਨੁਕਤਾ ਸੰਜੀ***, نکته‌گیر ***ਨੁਕਤਾ-ਗੀਰ*** : ਐਬ ਕੱਢਣ ਵਾਲਾ, ਘੁੰਤਰੀ।

نکو ***ਨਿਕੋ, ਨਿਕੂ*** : ਚੰਗਾ, ਹੱਛਾ, ਬੇਹਤਰ, ਨੇਕ।

نکورای ***ਨਿਕੋ-ਰਾਯ*** : ਚੰਗੀ ਰਾਏ ਜਾਂ ਅਕਲ ਦੇਣ ਵਾਲਾ।

نکوروی ***ਨਿਕੋ-ਰੂਯ*** : ਸੋਹਣਾ , ਸੁੰਦਰ, ਖ਼ੂਬਸੂਰਤ।

نکوکار ***ਨਿਕੋ-ਕਾਰ*** : ਚੰਗੇ ਕੰਮ ਕਰਨ ਵਾਲਾ, ਨੇਕ।

نکوکاری ***ਨਿਕੋ-ਕਾਰੀ*** : ਚੰਗੇ ਕੰਮ ਕਰਨਾ, ਨੇਕੀ।

نکومحضر *ਨਿਕੋ-ਮਹਜ਼ਰ,*
نکوسیر *ਨਿਕੋ-ਸਿਯਰ* : ਨੇਕ ਖ਼ਸਲਤ ਵਾਲਾ, ਨੇਕ ਸੁਭਾ।

نکونام *ਨਿਕੋ-ਨਾਮ* : ਚੰਗੀ ਸ਼ੋਹਰਤ ਵਾਲਾ।

نکونامی *ਨਿਕੋ-ਨਾਮੀ* : ਚੰਗੀ ਪਰਸਿਧੀ।

نکوئی *ਨਿਕੋਈ* : ਭਲਾਈ, ਨੇਕੀ, ਚੰਗਿਆਈ।

نکوئی‌کن‌در‌آب *ਨਿਕੋਈ ਕੁਨ ਦਰ ਆਬ* : ਅੰਦਾਜ਼, ਨੇਕੀ ਕਰਕੇ ਭੁੱਲ ਜਾਣਾ, ਨੇਕੀ ਕਰਨ ਉਪਰੰਤ ਕਿਸੇ ਇਵਜ਼ਾਨੇ ਦੀ ਆਸ ਨਾ ਰੱਖਣਾ।

نکوهش *ਨਿਕੂਹਿਸ਼* : ਧਮਕੀ, ਡਾਂਟ ਡਪਟ, ਮਲਾਮਤ, ਝਿੜਕੀ, ਫਿਟਕਾਰ, ਘਿਰਨਾ, ਨਫ਼ਰਤ।

نکوهنده *ਨਿਕੋਹੰਦਾ* : ਦੋਸ਼ ਦੇਣ ਵਾਲਾ, ਘਿਰਨਾ ਕਰਨ ਵਾਲਾ, ਚੰਗਾ ਮੰਦਾ ਕੈਹਣ ਵਾਲਾ, ਬਦੀ ਕਰਨ ਵਾਲਾ।

نکوهیده *ਨਿਕੋਹੀਦਾ* : ਮਲਾਮਤੀ, ਦੋਸ਼ੀ, ਘਿਰਨਾਯੋਗ, ਭੈੜਾ, ਮੰਦਾ, ਕੋਝਾ, ਭੱਦਾ।

نکوهیده‌رای *ਨਿਕੋਹੀਦਾ-ਰਾਯ* : ਕੋਝਾ, ਭੱਦਾ, ਭੈੜੀ ਸਲਾਹ ਵਾਲਾ, ਮੂਰਖ।

نکهت *ਨਕਹਤ* : ਸੁਗੰਧੀ।

نکیر *ਨਕੀਰ* : ਕਬਰ ਵਿਚ ਫਰਿਸ਼ਤਿਆਂ ਵਿਚੋਂ ਇਕ ਦਾ ਨਾਮ, ਦੂਜੇ ਦਾ ਨਾਮ 'ਮੁਨਕਰ' ਹੈ।

نکرین *ਨਕੀਰੈਨ,* منکرونکیر *ਮੁਨਕਰ-ਉ-ਨਕੀਰ* : ਕਬਰ ਵਿਚ ਸਵਾਲ ਪੁਛਣ ਵਾਲੇ ਦੋਵੇਂ ਫ਼ਰਿਸ਼ਤੇ।

نگ *ਨਗ* : (ਨਗੀਨਾ نگینه ਦਾ ਸੰਖਿਪਤ ਰੂਪ) ਮੂੰਹ ਦਾ ਤਾਲੂ।

نگار *ਨਿਗਾਰ* : ਨਕਸ਼, ਨਿਸ਼ਾਨਾ, ਚਿੰਨ੍ਹ, ਤਸਵੀਰ, ਮਸ਼ੂਕ, ਪਿਆਰਾ ਮੈਹਬੂਬ, ਸੋਹਣਾ, ਮੈਂਹਦੀ ਦੇ ਨਿਸ਼ਾਮ ਜੋ ਮਸ਼ੂਕ ਹੱਥਾਂ ਪੈਰਾਂ 'ਤੇ ਬਣਾਉਂਦੇ ਹਨ, ਸਜਾਵਟ; ਖ਼ਿਆਲ; ਲਿਖਣ ਵਾਲਾ।

نگارارمنی *ਨਿਗਾਰ-ਏ-ਅਰਮਨੀ* : ਫ਼ਰਹਾਦ ਦੀ ਮਸ਼ੂਕਾ ਸ਼ੀਰੀਂ (ਕਿਉਂ ਜੋ ਓਹ ਮੁਲਕ ਅਰਮਨ ਦੀ ਸ਼ੈਹਜ਼ਾਦੀ ਸੀ)।

نگاربسته *ਨਿਗਾਰ-ਬਸਤਾ* : ਮੈਂਹਦੀ ਲੱਗੇ ਹੱਥਾਂ ਵਾਲਾ ਮਸ਼ੂਕ।

نگارخانه *ਨਿਗਾਰ-ਖ਼ਾਨਾ,*
نگارستان *ਨਿਗਾਰਿਸਤਾਨ* : ਨਕਸ਼ਨਿਗਾਰ ਕੀਤਾ ਹੋਇਆ ਮਕਾਨ, ਓਹ ਘਰ ਜਿਸ ਵਿਚ ਤਰ੍ਹਾਂ ਤਰ੍ਹਾਂ ਦੀਆਂ ਤਸਵੀਰਾਂ ਲੱਗੀਆਂ ਹੋਣ, ਬੁੱਤ-ਖਾਨਾ, ਮੂਰਤੀ ਘਰ, ਨੱਕਾਸ਼ ਮਾਨੀ ਦੀ ਪਰਯੋਗਸ਼ਾਲਾ।

نگاردیده *ਨਿਗਾਰ-ਦੀਦਾ* : ਮੈਂਹਦੀ ਲੱਗਾ ਮਸ਼ੂਕ, ਜਿਸ ਦੇ-ਹਥਾਂ 'ਤੇ ਮੈਂਹਦੀ ਲੱਗੀ ਹੋਵੇ।

نگارش *ਨਿਗਾਰਿਸ਼* : ਚਿਤਰਨਾ, ਲਿਖਤ, ਖ਼ਿਆਲ, ਕਲਪਨਾ।

نگارشنامه *ਨਿਗਾਰਿਸ਼ਨਾਮਾ* : ਖ਼ਤ, ਪੱਤਰ।

نگارعلم *ਨਿਗਾਰ-ਅਲਮ* : ਅਤਿ ਸੁੰਦਰ, ਵੇਲ ਬੂਟੇਦਾਰ ਹਾਸ਼ੀਆ ਜਾਂ ਪੱਲਾ।

نگارگر *ਨਿਗਾਰ-ਗਰ,* نگارنده *ਨਿਗਾਰਿੰਦਾ* : ਚਿੱਤਰਕਾਰ, ਨਕਾਸ਼।

نگارگرد *ਨਿਗਾਰਗਿਰਦ* : ਗੋਲ ਹਾਸ਼ੀਆ ਜਾਂ ਬਾਰਡਰ।

نگارین *ਨਿਗਾਰੀਨ* : ਮੈਂਹਦੀ ਰੰਗਾ ਹੱਥ, ਵੇਲ ਬੂਟੇਦਾਰ; ਮਸ਼ੂਕ।

نگارین‌زبان *ਨਿਗਾਰੀਨ-ਜ਼ਬਾਨ* : ਓਹ ਆਦਮੀ ਜੋ ਉਤੋਂ-ਉਤੋਂ ਤਾਂ ਦੋਸਤੀ ਤੇ ਪਿਆਰ ਦਾ ਦਮ ਭਰੇ ਪਰ ਵਾਸਤਵ ਵਿਚ ਅਜੇਹਾ ਨਾ ਹੋਵੇ।

نگارین‌نورد *ਨਿਗਾਰੀਨ-ਨਵਰਦ* : ਕਿਤਾਬ, ਪੁਸਤਕ, ਖਤ, ਪੱਤਰ।

نگارینه *ਨਿਗਾਰੀਨਾ* : ਮਸ਼ੂਕ, ਪਿਆਰਾ।

نگاه *ਨਿਗਾਹ* : ਨਜ਼ਰ, ਤੱਕਣੀ, ਅੱਖ,

ਨਿਗਰਾਨੀ, ਖ਼ਿਆਲ, ਸਾਵਧਾਨੀ।

**نگاه‌بان** *ਨਿਗਾਹ-ਬਾਨ,* **نگاه‌دار** *ਨਿਗਾਹ-ਦਾਰ* : ਚੌਕੀਦਾਰ, ਨਿਗਰਾਨ।

**نگاه‌بانی** *ਨਿਗਾਹ ਬਾਨੀ,* **نگاه‌داری** *ਨਿਗਾਹਦਾਰੀ* : ਚੌਕੀਦਾਰੀ, ਨਿਗਰਾਨੀ, ਦੇਖਭਾਲ, ਸੁਰੱਖਿਆ।

**نگاه‌داشت** *ਨਿਗਾਹਦਾਸ਼ਤ* : ਹਿਫ਼ਾਜ਼ਤ, ਖ਼ਬਰਦਾਰੀ, ਹੁਸ਼ਿਆਰੀ, ਚੌਕਸੀ।

**نگاه‌زدن** *ਨਿਗਾਹ ਜ਼ਦਨ,* **نگاه‌کردن** *ਨਿਗਾਹ ਕਰਦਨ* : ਵੇਖਣਾ, ਨਜ਼ਰ ਕਰਨਾ।

**نگر** *ਨਿਗਰ* : ਵੇਖ! ਖ਼ਿਆਲ ਕਰ!

**نگران** *ਨਿਗਰਾਨ* : ਵੇਖਣ ਵਾਲਾ, ਨਿਗਰਾਨੀ ਕਰਨ ਵਾਲਾ, ਉਡੀਕਵਾਨ।

**نگرانی** *ਨਿਗਰਾਨੀ* : ਦੇਖਭਾਲ, ਹਿਫ਼ਾਜ਼ਤ, ਸੁਰੱਖਿਆ, ਉਡੀਕ, ਆਸ, ਪਰਬੰਧ।

**نگندن** *ਨਿਗੰਦਨ* : ਨਗੰਦੇ ਭਰਨਾ, ਰਜ਼ਾਈ ਤਲਾਈ ਦੇ ਨਗੰਦੇ ਮਾਰਨਾ, ਖ਼ੂਬਸੂਰਤੀ ਨਾਲ ਸਿਊਣਾ।

**نگنده** *ਨਿਗੰਦਾ* : ਸੁੰਦਰ ਸਿਲਾਈ, ਵੇਲ ਬੂਟੇ ਵਾਲੀ ਕਢਾਈ, ਲੁਕੀ ਹੋਈ ਸ਼ੈ, ਖ਼ਜ਼ਾਨਾ, ਨਗੰਦਿਆ ਹੋਇਆ, ਨਗੰਦੀ ਹੋਈ।

**نگون** *ਨਿਗੂਨ* : ਮੂਧਾ, ਉਲਟਾ, ਕੁੱਬਾ, ਝੁਕਿਆ ਹੋਇਆ, ਟੇਢਾ।

**نگون‌بخت** *ਨਿਗੂਨ-ਬਖ਼ਤ,* **نگون‌طالع** *ਨਿਗੂਨ-ਤਾਲਿਅ* : ਉਲਟੇ ਨਸੀਬਾਂ ਵਾਲਾ, ਅਭਾਗਾ, ਬਦਨਸੀਬ।

**نگون‌سار** *ਨਿਗੂਨ-ਸਾਰ* : ਉਲਟਾ, ਮੂਧਾ।

**نگون‌ساربخت** *ਨਿਗੂਨਸਾਰਬਖ਼ਤ* : ਉਲਟੇ ਭਾਗਾਂ ਵਾਲਾ, ਅਭਾਗਾ।

**نگون‌طشت** *ਨਿਗੂਨਤਸ਼ਤ* : ਅਸਮਾਨ।

**نگون‌همت** *ਨਿਗੂਨ-ਹਿੰਮਤ* : ਜਿਸ ਵਿਚ ਹਿੰਮਤ ਨਾ ਹੋਵੇ, ਗਿਆ-ਗੁਜ਼ਰਿਆ, ਨਿਰਬਲ।

**نگه** *ਨਿਗਹ* : ਨਿਗਾਹ ਦਾ ਸੰਖਿਪਤ ਰੂਪ।

**نگه‌بان** *ਨਿਗਹਬਾਨ* : ਦੇਖੋ ਨਿਗਾਹਬਾਨ।

**نگه‌بانی** *ਨਿਗਹਬਾਨੀ* : ਦੇਖੋ ਨਿਗਾਹਬਾਨੀ।

**نگه‌داشت** *ਨਿਗਹਦਾਸ਼ਤ* : ਨਿਗਾਹਦਾਸ਼ਤ।

**نگیسا** *ਨਿਗੀਸਾ* : ਖ਼ੁਸਰੋ ਪਰਵੇਜ਼ ਬਾਦਸ਼ਾਹ ਦੇ ਇਕ ਰਾਗੀ ਦਾ ਨਾਮ।

**نگین** *ਨਿਗੀਨ* : ਨਗੀਨਾ,ਨਗ; ਮੁੰਦਰੀ, ਛੱਲਾ, ਬਾਦਸ਼ਾਹ ਜਾਂ ਸ਼ੈਹਜ਼ਾਦੇ ਦੀ ਮੁੰਦਰੀ-ਮੁਹਰ।

**نگینِ پیاده** *ਨਿਗੀਨ-ਏ-ਪਯਾਦਾ* : ਓਹ ਨਗੀਨ ਜੋ ਹਾਲੀ ਕਿਸੇ ਮੁੰਦਰੀ ਆਦਿ ਵਿਚ ਜੜਿਆ ਨਾ ਗਿਆ ਹੋਵੇ।

**نگین‌خامه** *ਨਿਗੀਨ-ਖ਼ਾਮਾ* : ਨਗ ਕੱਟਣ ਵਾਲੀ ਕਲਮ।

**نگین‌خانه** *ਨਿਗੀਨ-ਖ਼ਾਨਾ* : ਮੁੰਦਰੀ ਵਿਚ ਨਗ-ਘਰ ਜਾਂ ਖ਼ੋਲ।

**نگینِ دولائی** *ਨਿਗੀਨ-ਏ-ਦੋਲਾਈ* : ਇਕ ਮੁੰਦਰੀ ਵਿਚ ਦੋ ਜੜਤ ਨਗੀਨੇ।

**نگین‌سای** *ਨਿਗੀਨ-ਸਾਯ* : ਜੜਿਆ।

**نگینِ سوار** *ਨਿਗੀਨ-ਏ-ਸਵਾਰ* : ਜੜਿਆ ਹੋਇਆ ਨਗੀਨਾ।

**نگینِ عاشق‌معشوق** *ਨਿਗੀਨ-ਏ-ਆਸ਼ਿਕ-ਉ-ਮਅਸ਼ੂਕ* : ਵੱਖ-ਵੱਖ ਰੰਗਾਂ ਦੇ ਦੋ ਨਗੀਨੇ ਜੋ ਇਕੋ ਖ਼ਾਨੇ ਵਿਚ ਜੜੇ ਹੋਣ।

**نگین‌نگین** *ਨਿਗੀਨ ਨਿਗੀਨ* : ਦਾਗ਼ ਦਾਗ਼।

**نگینه** *ਨਿਗੀਨਾ* : ਨਗ, ਕੀਮਤੀ ਪੱਥਰ।

**نلبکی** *ਨਲਬਕੀ,* **نلبکین** *ਨਲਬਕੀਨ* : ਛੋਟੀ ਥਾਲੀ, ਤਸ਼ਤਰੀ।

نلچ **ਨਲਚ** : ਫੋੜੇ ਜਾਂ ਫੱਟ ਵਿਚੋਂ ਨਿਕਲਣ ਵਾਲੀ ਪੀਕ, ਪਸ।

نلسک **ਨਿਲਿਸਕ,** نلشک **ਨਿਲਿਸ਼ਕ** : ਕਰਜ਼ਦਾਰ, ਦੇਣਦਾਰ।

نلک **ਨਲਕ** : ਪਹਾੜੀ ਆਲੂ।

نلند **ਨਲੰਦ** : ਕਹੀ।

نم **ਨਮ** : ਨਮੀ, ਤਰੀ, ਤਰੇਲ, ਗਿੱਲ, ਸਿੱਲ੍ਹ, ਅਥਰੂ, ਹੰਝੂ।

نمدار **ਨਮਦਾਰ.** نمدیدہ **ਨਮਦੀਦਾ,** نمزدہ **ਨਮਜ਼ਦਾ** : ਨਮੀ ਵਾਲਾ, ਗਿੱਲਾ-ਸਿੱਲ੍ਹਾ, ਭਿਜਿਆ ਹੋਇਆ।

نماد **ਨੁਮਾਦ** : (=ਨਮੂਦ نمود) ਪਰਗਟ ਹੋਇਆ ਜਾਂ ਪਰਗਟ ਕੀਤਾ।

نمار **ਨਮਾਰ,** نمار **ਨੁਮਾਰ** : ਇਸ਼ਾਰਾ, ਸੰਕੇਤ, ਚਿਨ੍ਹ, ਸੂਚਨਾ।

نماران **ਨਮਾਰਾਨ** : (ਨਮਾਰ نمار ਦਾ ਬਹੁਵਚਨ) ਇਸ਼ਾਰੇ।

نماز **ਨਮਾਜ਼** : ਪਰਾਰਥਨਾ, ਸਲਾਤ, ਵਿਸ਼ੇਸ਼ ਕਰਕੇ ਜੋ ਸ਼ਰੀਅਤ ਅਨੁਸਾਰ ਦਿਨ ਵਿਚ ਪੰਜ ਵਾਰ ਨਿਸਚਤ ਹੈ, ਦੁਆ, ਅਰਾਧਨਾ, ਉਪਾਸਨਾ, ਬੰਦਗੀ, ਖ਼ਿਦਮਤ, ਤਾਬਿਆਦਾਰੀ, ਨਿਆਜ਼, ਆਜਜ਼ੀ, ਨਿਮਰਤਾ, ਸਿਜਦਾ, ਮੱਥਾ ਟੇਕਣਾ।

نمازِآیات **ਨਮਾਜ਼-ਏ-ਆਯਾਤ** : ਓਹ ਨਮਾਜ਼ ਜੋ ਚੰਦ, ਸੂਰਜ ਗਰੈਹਣ ਜਾਂ ਭੂਚਾਲ ਆਦਿ ਦੁਰਘਟਨਾ ਸਮੇਂ ਪੜ੍ਹੀ ਜਾਵੇ।

نمازِاستخارہ **ਨਮਾਜ਼-ਏ-ਇਸਤਿਖ਼ਾਰਾ** : ਇਸਤਖ਼ਾਰਾ ਦੀ ਨਮਾਜ਼ ਜੋ ਚਿੰਤਾ ਤੇ ਫ਼ਿਕਰ ਵਿਚ ਪੜ੍ਹੀ ਜਾਵੇ।

نمازِاستسقا **ਨਮਾਜ਼-ਏ-ਇਸਤਸਕਾ** : ਮੀਂਹ ਲਈ ਪੜ੍ਹੀ ਗਈ ਨਮਾਜ਼।

نمازِبامداد **ਨਮਾਜ਼-ਏ-ਬਾਮਦਾਦ** : ਸਵੇਰ ਦੀ ਨਮਾਜ਼।

نمازبردن **ਨਮਾਜ਼ ਬੁਰਦਨ** : ਬੰਦਗੀ ਕਰਨਾ, ਆਜਜ਼ੀ ਕਰਨਾ, ਇੱਜ਼ਤ ਮਾਣ ਕਰਨਾ, ਸਤਕਾਰ ਕਰਨਾ।

نمازبردن‌سو **ਨਮਾਜ਼ ਬੁਰਦਨ-ਸੂ** : ਓਹ ਦਿਸ਼ਾ ਜਿਸ ਵੱਲ ਮੂੰਹ ਕਰਕੇ ਨਮਾਜ਼ ਪੜ੍ਹੀ ਜਾਂਦੀ ਹੈ, ਕਿਬਲਾ।

نمازبرکسی‌کردن **ਨਮਾਜ਼ ਬਰ ਕਸੇ ਕਰਦਨ** : ਕਿਸੇ ਦੇ ਜਨਾਜ਼ੇ 'ਤੇ ਨਮਾਜ਼ ਪੜ੍ਹਨਾ।

نمازِپیشین **ਨਮਾਜ਼-ਏ-ਪੇਸ਼ੀਨ** : ਦੁਪੈਹਰ ਵੇਲੇ ਦੀ ਨਮਾਜ਼।

نمازِجماعت **ਨਮਾਜ਼-ਏ-ਜਮਾਅਤ** : ਓਹ ਨਮਾਜ਼ ਜੋ ਜਮਾਤ ਸੰਗ ਪੜ੍ਹੀ ਜਾਵੇ, ਮਸਜਦ ਵਿਚ ਦੂਜਿਆਂ ਦੇ ਨਾਲ ਪੜ੍ਹੀ ਜਾਣ ਵਾਲੀ ਨਮਾਜ਼।

نمازِجنازہ **ਨਮਾਜ਼-ਏ-ਜਨਾਜ਼ਾ** : ਕਿਸੇ ਦੇ ਜਨਜ਼ੇ 'ਤੇ ਪੜ੍ਹੀ ਜਾਣ ਵਾਲੀ ਨਮਾਜ਼।

نمازِچاشت **ਨਮਾਜ਼-ਏ-ਚਾਸ਼ਤ** : ਚਾਸ਼ਤ (ਪੂਰਵ ਦੁਪੈਹਰ) ਵੇਲੇ ਦੀ ਨਮਾਜ਼।

نمازِخفتن **ਨਮਾਜ਼-ਏ-ਖ਼ੁਫ਼ਤਨ** : ਸੌਣ ਵੇਲੇ ਦੀ ਨਮਾਜ਼ ਜੋ ਸੂਰਜ ਡੁੱਬਣ ਤੋਂ ਦੋ ਘੰਟੇ ਪਿਛੋਂ ਪੜ੍ਹੀ ਜਾਂਦੀ ਹੈ।

نمازِدیگر **ਨਮਾਜ਼-ਏ-ਦੀਗਰ** : ਬਾਅਦ ਦੁਪੈਹਰ ਦੀ ਨਮਾਜ਼।

نمازِشام **ਨਮਾਜ਼-ਏ-ਸ਼ਾਮ,** نمازِمغرب **ਨਮਾਜ਼-ਏ-ਮਗ਼ਰਿਬ** : ਸ਼ਾਮ ਦੀ ਨਮਾਜ਼ ਜੋ ਸੂਰਜ ਡੁੱਬਣ ਤੋ ਝਟ ਹੀ ਪਿਛੋਂ ਪੜ੍ਹੀ ਜਾਂਦੀ ਹੈ।

نمازِظہر **ਨਮਾਜ਼-ਏ-ਜ਼ੁਹਰ** : ਦਿਨ ਢਲਣ ਸਮੇਂ ਦੀ ਦੁਪੈਹਰ ਪਿਛੋਂ ਦੀ ਨਮਾਜ਼।

نمازِعصر **ਨਮਾਜ਼-ਏ-ਅਸਰ** : ਤੀਜੇ ਪੈਹਰ ਦੀ ਨਮਾਜ਼, ਦੀਗਰ ਦੀ ਨਮਾਜ਼।

نمازِعید **ਨਮਾਜ਼-ਏ-ਈਦ** : ਈਦ ਦੇ ਦਿਨ ਈਦਗਾਹ ਵਿਚ ਪੜ੍ਹੀ ਜਾਣ ਵਾਲੀ ਨਮਾਜ਼।

نمازِفجر **ਨਮਾਜ਼-ਏ-ਫ਼ਜਰ** : ਸਵੇਰ ਵੇਲੇ ਦੀ ਨਮਾਜ਼।

نمرود *ਨਮਰੂਦ* : ਇਕ ਅਤਿਆਚਾਰੀ ਬਾਦਸ਼ਾਹ ਦਾ ਨਾਮ ਜੋ ਹਜ਼ਰਤ ਇਬਰਾਹੀਮ ਦਾ ਸਮਕਾਲੀ ਸੀ ਤੇ ਖ਼ੁਦਾਈ ਦਾ ਦਾਅਵਾ ਕਰਦਾ ਸੀ, ਅਖੀਰ ਦਿਮਾਗ ਵਿਚ ਮੱਛਰ ਵੜ ਜਾਣ ਕਾਰਨ ਮਰ ਗਿਆ।

نمس *ਨਿਮਸ* : ਨਿਓਲਾ।

نمط *ਨਮਤ* : ਦਰੀ, ਚਟਾਈ, ਵਿਛੌਣਾ, ਹੇਠ ਵਿਛਾਉਣ ਵਾਲਾ ਰੰਗੀਨ ਫ਼ਰਸ਼, ਸ਼ਤਰੰਜ ਜਾਂ ਚੌਸਰ ਦੀ ਚਟਾਈ, ਰਵਿਸ਼, ਢੰਗ, ਤੌਰ ਤਰੀਕਾ, ਸਰੋਦ ਦੀ ਇਕ ਧੁਨ।

نمطی *ਨਮਤੀ* : ਨਮਤ ਨਾਲ ਸਬੰਧਤ; ਦਰੀ, ਬਿਸਤਰੇ ਦੀ ਚਾਦਰ।

نمک *ਨਮਕ,* نمک *ਨਿਮਕ* : ਲੂਣ, ਖਾਰ, ਲੱਜ਼ਤ, ਸੁਆਦ, ਵਿਅੰਗ, ਮਜ਼ਾਕ, ਰੌਣਕ।

نمکبحرام *ਨਮਕ ਬ-ਹਰਾਮ* : ਦੇਖੋ ਨਮਕ ਹਰਾਮ।

نمکبرریش افگنن *ਨਮਕ ਬਰ ਰੇਸ਼ ਅਫ਼ਗੰਦਨ (ਰਾਂਦਨ)*

نمکبرزخم پاشیدن *ਨਮਕ ਬਰ ਜ਼ਖ਼ਮ ਪਾਸ਼ੀਦਨ* : ਜ਼ਖ਼ਮਾਂ 'ਤੇ ਲੂਣ ਛਿੜਕਣਾ, ਦੁਖ 'ਤੇ ਦੁੱਖ ਦੇਣਾ।

نمکتازہ کردن *ਨਮਕ ਤਾਜ਼ਾ ਕਰਦਨ* : ਪਰਸਪਰ ਮਿਲ ਕੇ ਖਾਣਾ, ਨਵੇਂ ਸਿਰਿਓਂ ਕੌਲ ਕਰਾਰ ਕਰਨਾ।

نمکحرام *ਨਮਕ-ਹਰਾਮ* : ਜੋ ਆਪਣੇ ਮਾਲਕ ਦਾ ਖ਼ੈਰਖ਼੍ਵਾਹ ਨਾ ਹੋਵੇ, ਕੀਤਾ ਨਾ ਜਾਣਨ ਵਾਲਾ।

نمکحلال *ਨਮਕ-ਹਲਾਲ* : ਮਾਲਕ ਦਾ ਖ਼ੈਰਖ਼ਾਹ, ਕੀਤਾ ਜਾਣਨ ਵਾਲਾ।

نمکخواه *ਨਮਕ-ਖ਼੍ਵਾਹ* : ਨੌਕਰ, ਸੇਵਕ।

نمکدان *ਨਮਕ ਦਾਨ* : ਲੂਣ ਰੱਖਣ ਵਾਲਾ ਪਾਤਰ, ਮਸ਼ੂਕ ਦਾ ਮੂੰਹ।

نمکسار *ਨਮਕ-ਸਾਰ* : ਲੂਣ ਦੀ ਖਾਣ।

نمکسود *ਨਮਕ-ਸੂਦ* : ਨਮਕੀਨ, ਲੂਣ

نمازگاه *ਨਮਾਜ਼ਗਾਹ* : ਨਮਾਜ਼ ਪੜ੍ਹਨ ਦਾ ਸਥਾਨ, ਮਸਜਦ।

نمازگذار *ਨਮਾਜ਼-ਗੁਜ਼ਾਰ* : ਨਮਾਜ਼ ਪੜ੍ਹਨ ਵਾਲਾ, ਨਮਾਜ਼ੀ।

نمازندارد *ਨਮਾਜ਼ ਨਦਾਰਦ* : ਏਹ ਨਮਾਜ਼ ਜਨਾਜ਼ਾ ਦੇ ਯੋਗ ਨਹੀਂ।

نمازی *ਨਮਾਜ਼ੀ* : ਨਮਾਜ਼ ਪੜ੍ਹਨ ਵਾਲਾ।

نماک *ਨਮਾਕ* : ਰੌਣਕ, ਸਜਾਵਟ, ਰਸਮ, ਰਿਵਾਜ, ਨਮਕ, ਜਿਸ ਦਾ ਏਹ ਵਿਸਤਰਤ ਰੂਪ ਹੈ।

نمایان *ਨੁਮਾਯਾਨ* : ਪਰਗਟ ਹੋਣ ਵਾਲਾ, ਜ਼ਾਹਰ, ਪਰਗਟ, ਦਿਸਦਾ, ਪਰਤੱਖ, ਬੌਹਤ, ਅਧਿਕ, ਵੱਡਾ, ਲੰਮਾ, ਡੂੰਘਾ; ਮਸ਼ਹੂਰ; ਵੇਖਣ ਵਾਲਾ; ਵਿਖਾਉਣ ਵਾਲਾ।

نمائش *ਨੁਮਾਇਸ਼* : ਵਿਖਾਵਾ, ਵਿਖਾਲਾ, ਤਮਾਸ਼ਾ, ਮੇਲਾ, ਪਰਦਰਸ਼ਨ, ਨਜ਼ਾਰਾ, ਰੂਪ, ਚੇਹਰਾ।

نمائش آب *ਨੁਮਾਇਸ਼-ਏ-ਆਬ* : ਰੇਤਥਲ ਜੋ ਪਾਣੀ ਵਰਗਾ ਦਿਸੇ; ਸ਼ਰਾਬ।

نمایه *ਨਮਾਯਾ* : ਵਰਗਾ, ਮਿਸਾਲ, ਨਮੂਨਾ, ਸ਼ਕਲ।

نمد *ਨਮਦ* : ਨਮਦਾ, ਕੰਬਲ, ਭੂਰਾ, ਬਰਸਾਤੀ ਜੋ ਮੀਂਹ ਤੋਂ ਬਚਣ ਲਈ ਪੈਹਨਦੇ ਹਨ, ਮਰਦ ਦੀ ਇੰਦਰੀ।

نمدپاره *ਨਮਦ-ਪਾਰਾ* : ਨਮਦੇ ਦਾ ਟੋਟਾ।

نمدپوش *ਨਮਦ-ਪੋਸ਼* : ਨਮਦਾ ਪੈਹਨਣ ਵਾਲਾ, ਭੂਰੇ ਵਾਲਾ।

نمدزین *ਨਮਦ-ਜ਼ੀਨ* : ਘੋੜੇ ਦਾ ਨਮਦਾ, ਤਾਹਰੂ।

نمدساز *ਨਮਦ-ਸਾਜ਼,* نمدمال *ਨਮਦ ਮਾਲ* : ਨਮਦੇ ਬਣਾਉਣ ਵਾਲਾ।

نمر *ਨਮਰ* : ਚੀਤਾ।

نمر *ਨੁਮਰ,* نمور *ਨੁਮੂਰ* : (ਨਮਰ نمر ਦਾ ਬੌਹਵਚਨ) ਚੀਤੇ।

ਲੱਗਾ ਹੋਇਆ ਸੁੱਕਾ ਮਾਸ ਤੇ ਉਸ ਦੇ ਕਬਾਬ।

نمکین ***ਨਮਕੀਨ*** : ਨਮਕ ਨਾਲ ਸਬੰਧਤ, ਲੂਣ ਰਲਿਆ ਹੋਇਆ, ਲੂਣ ਵਾਲਾ, ਸਲੂਣਾ; ਮਸਖ਼ਰਾ, ਭੰਡ।

نمکینہ ***ਨਮਕੀਨਾ*** : ਓਹ ਦਹੀਂ ਜਾਂ ਮੱਠਾ ਜਿਸ ਵਿਚ ਲੂਣ, ਧਨੀਆ ਤੇ ਜੀਰਾ ਕੁੱਟ ਕੇ ਪਾਇਆ ਹੋਵੇ।

نمکزی ***ਨਮਕਜ਼ੀ*** : ਹਲਵੇ ਦੀ ਇਕ ਕਿਸਮ।

نمگیرہ ***ਨਮਗੀਰਾ*** : ਤਰੇਲ ਤੋਂ ਬਚਣ ਲਈ ਪਲੰਘ ਉਤੇ ਲਾਇਆ ਹੋਇਆ ਸ਼ਾਮਿਆਨਾ ਆਦਿ।

نمناک ***ਨਮਨਾਕ*** : ਨਮੀ/ਤਰੀ ਨਾਲ ਭਿਜਿਆ ਹੋਇਆ, ਗਿੱਲਾ, ਸਜਲ।

نمناکی ***ਨਮਨਾਕੀ*** : ਗਿੱਲ, ਸਿੱਲ੍ਹ, ਨਮੀ, ਤਰੀ।

نم‌نم‌باران ***ਨਮਨਮ ਬਾਰਾਨ*** : ਨਿੱਕਾ ਨਿੱਕਾ ਮੀਂਹ।

نمو ***ਨੁੱਮੂ, ਨੁਮੂ*** : ਵਧਣਾ, ਫਲਣਾ, ਫੁਲਣਾ, ਉੱਗਣਾ (ਧਰਤੀ ਤੋਂ ਘਾਹ ਆਦਿ ਦਾ), ਵਧਣ ਫੂਲਣ ਦੀ ਸ਼ਕਤੀ।

نمود ***ਨਮੂਦ*** : ਜ਼ਾਹਰੀ ਸ਼ਾਨ, ਵਿਖਾਵਾ, ਪਰਗਟ ਹੋਣਾ, ਪਰਗਟ, ਪਰਤੱਖ, ਚਿੰਨ੍ਹ, ਨਿਸ਼ਾਨ, ਖ਼ੂਬੀ, ਰੌਣਕ, ਦਿੱਖ।

نمودار ***ਨਮੂਦਾਰ*** : ਪਰਗਟ, ਸਬੂਤ, ਚਿੰਨ੍ਹ।

نموداری ***ਨਮੂਦਾਰੀ*** : ਵਿਖਾਣਾ।

نمونہ ***ਨਮੂਨਾ*** : ਵਿਖਾਉਣ ਦੀ ਚੀਜ਼, ਨਜ਼ੀਰ; ਵਰਗਾ; ਭੈੜਾ, ਬਦਸ਼ਕਲ, ਅਪੂਰਨ, ਨਾਮੁਕੰਮਲ, ਨਕਸ਼ਾ,ਨਕਲ, ਸਾਂਚਾ।

نمی ***ਨਮੀ*** : ਤਰੀ।

ننگ ***ਨੰਗ*** : ਸ਼ਰਮ, ਹਯਾ, ਲਿਹਾਜ਼, ਅਣਖ, ਗੈਰਤ,ਐਬ, ਜੰਗ, ਜੁੱਧ, ਬੇਇੱਜ਼ਤੀ, ਸ਼ਰਮਸਾਰੀ, ਬਦਨਾਮੀ।

ننگ‌خاندان ***ਨੰਗ-ਏ-ਖ਼ਾਨਦਾਨ*** : ਘਰਾਣੇ ਨੂੰ ਬਦਨਾਮ ਕਰਨ ਵਾਲਾ, ਖ਼ਾਨਦਾਨ ਨੂੰ ਵੱਟਾ ਲਾਉਣ ਵਾਲਾ।

ننگِ‌خلائق ***ਨੰਗ-ਏ-ਖ਼ਲਾਇਕ*** : ਲੋਕਾਂ ਦੀ ਬਦਨਾਮੀ ਦਾ ਕਾਰਨ।

ننگسار ***ਨੰਗਸਾਰ*** : ਸ਼ਕਲ ਦਾ ਬਦਲ ਜਾਣਾ; ਮਿਟ ਜਾਣਾ, ਮਨੁਖ ਦੀ ਰੂਹ ਦਾ ਪਸ਼ੂ ਵਿਚ ਚਲੇ ਜਾਣਾ।

ننگونام ***ਨੰਗ-ਉ-ਨਾਮ***,
ننگوناموس ***ਨੰਗ-ਉ-ਨਾਮੂਸ*** : ਸ਼ਰਮ, ਹਯਾ, ਲਿਹਾਜ਼, ਅਣਖ, ਗ਼ੈਰਤ, ਪਵਿਤਰਤਾ; ਆਭਾ, ਮਾਣ ਸਤਕਾਰ।

ننگین ***ਨੰਗੀਨ*** : ਭੈੜਾ, ਮੰਦਾ, ਕੋਝਾ, ਬਦਨਾਮ, ਐਬੀ।

ننو ***ਨਨੂੰ*** : ਪੰਘੂੜਾ।

ننہ ***ਨਨਾ***, ننہ‌جان ***ਨਨਾ ਜਾਨ*** : ਮਾਂ, ਮਾਤਾ।

نو ***ਨੌ*** : ਨਵਾਂ, ਤਾਜ਼ਾ।

نوآباد ***ਨੌ-ਆਬਾਦ*** : ਨਵਾਂ ਵਸਾਇਆ ਹੋਇਆ, ਨਵੀਂ ਅਬਾਦ ਕੀਤੀ ਜ਼ਮੀਨ।

نوآموز ***ਨੌ-ਆਮੋਜ਼*** : ਨਵਾਂ ਸਿਖਾਂਦਰੂ, ਅਨਾੜੀ, ਨਾ ਤਜਰਬੇਕਾਰ।

نوآورد ***ਨੌ-ਆਵਰਦ*** : ਨਵੀਂ ਕੱਢੀ ਹੋਈ ਗੱਲ, ਨਵੀਂ ਕਾਢ।

نوبادہ ***ਨੌ-ਬਾਦਾ*** : ਨਵਾਂ ਪੱਕਿਆ ਹੋਇਆ, ਨਵਾਂ ਮੇਵਾ, ਨਵੀਂ ਚੀਜ਼, ਚੰਗੀ ਸੁਗਾਤ, ਗੁਲਦਸਤਾ।

نوبر ***ਨੌ-ਬਰ*** : ਨਵਾਂ ਤਾਜ਼ਾ ਫਲ, ਨਵਾਂ ਪੱਕਿਆ ਹੋਇਆ ਮੇਵਾ, ਨਵੀਂ ਉੱਠਦੀ ਲੜਕੀ; ਇਸਤਰੀ ਦੀਆਂ ਛਾਤੀਆਂ।

نوبہار ***ਨੌ-ਬਹਾਰ*** : ਨਵੀਂ ਬਹਾਰ, ਬਹਾਰ ਰੁੱਤ ਦਾ ਅਰੰਭ, ਬਲਖ਼ ਦੇ ਇਕ ਪਰਸਿੱਧ ਅਗਨੀ ਮੰਦਰ ਦਾ ਨਾਮ।

نوبہاری ***ਨੌਬਹਾਰੀ*** : ਸੰਗੀਤ ਦੀ ਇਕ ਸੁਰ ਦਾ ਨਾਮ, 'ਬਾਰਬੁਦ' ਦਾ ਕੱਢਿਆ ਇਕ ਰਾਗ।

**نوبہنو** ***ਨੌ-ਬ-ਨੌ*** : ਵਾਰ ਵਾਰ; ਮੁੜ ਮੁੜ ਕੇ, ਹੁਣੇ ਹੁਣੇ ਦਾ।

**نوخاستہ** ***ਨੌ-ਖ਼ਾਸਤਾ*** : ਨਵਾਂ ਉਠਦਾ ਜਵਾਨ; ਨਵਾਂ ਸਿਖਾਂਦਰੂ, ਨਾ-ਤਜਰਬੇਕਾਰ।

**نوخط** ***ਨੌਖ਼ਤ,*** **نوخیز** ***ਨੌਖ਼ੇਜ਼*** : ਨਵੀਂ ਚੀਜ਼, ਮਸ ਫੁਟਦਾ ਜਵਾਨ, ਮਸ਼ੂਕ।

**نورس** ***ਨੌਰਸ*** : ਨਵਾਂ ਪੌਹਚਿਆ ਹੋਇਆ, ਹਰ ਤਾਜ਼ਾ ਸ਼ੈ, ਤਾਜ਼ਾ ਪੱਕਿਆ ਹੋਇਆ ਫਲ।

**نوزور** ***ਨੌ-ਰੂਜ਼*** : ਫ਼ਰਵਰਦੀਨ ਮਹੀਨੇ ਦੀ ਪੈਹਲੀ ਮਿਤੀ; ਨਵਾਂ ਸਾਲ, ਈਰਾਨੀਆਂ ਦੀ ਈਦ ਦਾ ਦਿਨ, ਸੰਗੀਤ ਦੀ ਇਕ ਸੁਰ।

**نوزوری** ***ਨੌਰੂਜ਼ੀ*** : ਓਹ ਤੋਹਫ਼ਾ ਜੋ ਨਵੇਂ ਸਾਲ ਨੂੰ ਬਾਦਸ਼ਾਹ ਦੀ ਸੇਵਾ ਵਿਚ ਭੇਟਾ ਕੀਤਾ ਜਾਂਦਾ ਹੈ।

**نوعروسانِ چمن** ***ਨੌ ਅਰੂਸਾਨ-ਏ-ਚਮਨ*** : ਬਾਗ ਦੀਆਂ ਨਵੀਆਂ ਖਿਲੀਆਂ ਕਲੀਆਂ।

**نوعروسانِ روز** ***ਨੌ ਅਰੂਸਾਨ-ਏ-ਰੂਜ਼*** : ਨਵੇਂ ਖਿੜੇ ਰੁੱਖ, ਕਲੀਆਂ ਭਰੇ ਬੇਲ-ਬੂਟੇ।

**نوعمر** ***ਨੌ-ਉਮਰ*** : ਨੌਜਵਾਨ, ਛੋਟੀ ਉਮਰ ਦਾ।

**نورکندہ** ***ਨੌ-ਕੰਦਾ*** : ਨਵਾਂ ਤੋੜਿਆ ਫੁੱਲ ਜੋ ਹਾਲੀ ਮੁਰਝਾਇਆ ਨਾ ਹੋਵੇ।

**نوکیسہ** ***ਨੌ-ਕੀਸਾ*** : ਨਵਾਂ ਨਵਾਂ ਬਣਿਆ ਅਮੀਰ।

**نوگرفتار** ***ਨੌ-ਗਿਰਿਫ਼ਤਾਰ*** : ਨਵਾਂ ਕੈਦੀ, ਨਵਾਂ ਆਸ਼ਕ।

**نومسلم** ***ਨੌ ਮੁਸਲਿਮ*** : ਨਵਾਂ ਬਣਿਆ ਮੁਸਲਮਾਨ।

**نوا** ***ਨਵਾ*** : ਅਵਾਜ਼, ਰਾਗ, ਗੀਤ, ਨਗ਼ਮਾ, ਸੁਰ, ਸੰਗੀਤ ਦੇ ਬਾਰਾਂ ਘਰਾਂ ਵਿਚੋਂ ਇਕ ਘਰ ਦਾ ਨਾਮ, ਲਸ਼ਕਰ; ਜਮਾਤ, ਸਾਜ਼-ਸਮਾਨ, ਬੇਟਾ, ਧੀ, ਪੋਤਰਾ, ਗਿਰਵੀ, ਗੈਹਣੇ; ਕੈਦ; ਰੋਜ਼ੀ, ਖ਼ੁਰਾਕ, ਧੰਨਵਾਦ ; ਤੋਸ਼ਾ, ਸਫ਼ਰ ਲਈ ਖਾਣ ਦਾ ਸਮਾਨ; ਨਜ਼ਰਾਨਾ, ਭੇਟਾ; ਇਕਸੁਰਤਾ, ਜਜ਼ੀਆ, ਕਰ; ਕੈਦੀ, ਕਿਸੇ ਦੇ ਬਦਲੇ ਦੂਜੇ ਨੂੰ ਕੈਦ ਵਿਚ ਰੱਖਣਾ, ਮੁਗਲਾਂ ਦੇ ਇਕ ਕਬੀਲੇ ਦਾ ਨਾਮ; ਦੁੱਖ, ਤਕਲੀਫ਼, ਪੀੜ।

**نواساز** ***ਨਵਾ ਸਾਜ਼,*** **نواگر** ***ਨਵਾਗਰ,*** **نواشناس** ***ਨਵਾ ਸ਼ਿਨਾਸ*** ; ਗਵੱਈਆ, ਰਾਗੀ, ਵਜੰਤਰੀ।

**نواخوانی** ***ਨਵਾਖ਼ਾਨਾ*** : ਕੈਦਖਾਨਾ।

**نواخوانی** ***ਨਵਾ ਖ਼ਾਨੀ*** : ਸੰਗੀਤ ਦਾ ਇਕ ਘਰ, ਚੰਗੀ ਗੱਲ।

**نوایِ خسروانی**
***ਨਵਾ-ਏ-ਖ਼ੁਸਰਵਾਨੀ*** : ਬਾਰਬੁਦ ਦੀ ਕੱਢੀ ਕੋਈ ਸੰਗੀਤ ਦੀ ਇਕ ਸੁਰ ਜਾਂ ਧੁਨ ਦਾ ਨਾਮ।

**نوایِ فاختہ** ***ਨਵਾ-ਏ-ਫ਼ਾਖ਼ਤਾ*** : ਸੰਗੀਤ ਦੀਆਂ ਸਤਾਰਾਂ ਤਾਲਾਂ ਵਿਚੋਂ ਇਕ ਤਾਲ।

**نوّاب** ***ਨੱਵਾਬ*** : ਕਿਸੇ ਇਲਾਕੇ ਦਾ ਹਾਕਮ, ਨਾਇਬ, ਸੂਬੇਦਾਰ, ਰਾਜਪਾਲ।

**نواح** ***ਨਵਾਹ,*** **نواحی** ***ਨਵਾਹੀ*** : ਆਸੇ ਪਾਸੇ ਦੇ ਇਲਾਕੇ, ਆਲੇ- ਦੁਆਲੇ ਦੇ ਇਲਾਕੇ, ਗੁਆਂਢ।

**نواختن** ***ਨਵਾਖ਼ਤਨ*** : ਨਵਾਜਣਾ; ਮਨੋਰਥ ਪੂਰਾ ਕਰਨਾ, ਵਜਾਉਣਾ, ਖ਼ੁਸ਼ ਕਰਨਾ, ਪੈਹਲਵਾਨਾਂ ਦੀ ਪਰਭਾਸ਼ਾ ਵਿਚ ਵਿਰੋਧੀ ਨੂੰ ਧਰਤ ਉਤੇ ਪਟਕਣਾ।

**نواختہ** ***ਨਵਾਖ਼ਤਾ*** : ਪਾਲਿਆ ਹੋਇਆ, ਨਵਾਜਿਆ ਹੋਇਆ।

**نوادر** ***ਨਵਾਦਿਰ*** : (ਨਾਦਿਰਹ نادرہ ਦਾ ਬੌਹਵਚਨ) ਅਸਧਾਰਨ ਚੀਜ਼ਾਂ।

**نوادہ** ***ਨਵਾਦਾ*** : ਪੋਤਰਾ, ਪੋਤਰੀ।

**نوادہ پسری** ***ਨਵਾਦਾ ਪਿਸਰੀ*** : ਪੁੱਤਰ ਦਾ ਪੁੱਤਰ, ਪੋਤਰਾ, ਪੋਤਰੀ।

**نوادہ دختری** ***ਨਵਾਦਾ ਦੁਖ਼ਤਰੀ*** : ਲੜਕੀ ਦਾ ਪੁੱਤਰ/ ਧੀ, ਦੋਹਤਰਾ, ਦੋਹਤਰੀ।

**نوار** ***ਨਵਾਰ*** : ਨਵਾੜ, ਜਿਸ ਨਾਲ ਪਲੰਘ ਬੁਣੇ ਜਾਂਦੇ ਹਨ।

**نوازادہ** ***ਨਵਾਜ਼ਾਦਾ*** : ਪੋਤਰਾ, ਪੋਤਰੀ;

ਦੋਹਤਰਾ, ਦੋਹਤਰੀ।

**نوازده** *ਨਵਾਜ਼ਦਹ,* **نوزده** *ਨੂਜ਼ਦਹ* : ਉਨੀ (੧੯)।

**نوازدهم** *ਨਵਾਜ਼ਦਹੁਮ,* **نوزدهم** *ਨੂਜ਼ਦਹੁਮ* : ਉਨ੍ਹੀਵਾਂ, (੧/੧੯)।

**نوازش** *ਨਵਾਜ਼ਿਸ਼* : ਮੇਹਰਬਾਨੀ, ਕਿਰਪਾ, ਨਰਮੀ।

**نوازشات** *ਨਵਾਜ਼ਿਸ਼ਾਤ* : (ਉਪਰੋਕਤ ਦਾ ਬੌਹਵਚਨ) ਮੇਹਰਬਾਨੀਆਂ।

**نوازشگر** *ਨਵਾਜ਼ਿਸ਼-ਗਰ* : ਮੇਹਰਬਾਨ, ਕਿਰਪਾਲੂ।

**نوازشگری** *ਨਵਾਜ਼ਿਸ਼ ਗਰੀ* : ਮੇਹਰਬਾਨੀ, ਕਿਰਪਾ।

**نوازشنامه** *ਨਵਾਜ਼ਿਸ਼ਨਾਮਾ* : ਮੇਹਰ ਭਰਿਆਂ ਪੱਤਰ, ਖ਼ਤ।

**نواسه** *ਨਵਾਸਾ* : ਲੜਕੀ ਦਾ ਪੁੱਤਰ, ਦੋਹਤਰਾ।

**نواله** *ਨਵਾਲਾ* : ਗਰਾਹੀ, ਬੁਰਕੀ।

**نوالهبر** *ਨਵਾਲਾ-ਬੁਰ* : ਕਰਦ, ਛੁਰੀ।

**نوان** *ਨਵਾਨ* : ਟੈਹਲਦਾ ਟੈਹਲਦਾ, ਮਟਕਦਾ, ਲਟਕੰਦੜਾ, ਮਸਤ, ਕੰਬਦਾ ਹੋਇਆ, ਹਿਲਦਾ ਹੋਇਆ, ਰੋਂਦਾ ਧੋਂਦਾ, ਦੋਹਰਾ, ਦੂਹਰਾ, ਕੁੱਬਾ, ਵਿੰਗਾ, ਟੇਢਾ; ਪੁਰਾਣਾ, ਕਮਜ਼ੋਰ; ਦੁਬਲਾ ਪਤਲਾ; ਹੁਸ਼ਿਆਰ।

**نوبت** *ਨੌਬਤ* : ਧੌਂਸਾ, ਨਗਾਰਾ; ਕਚੈਹਰੀ, ਦਰਬਾਰ; ਵੱਡਾ ਤੰਬੂ, ਖ਼ੈਮਾ, ਵੇਹਲ, ਮੋਹਲਤ, ਫੁਰਸਤ, ਵਾਰੀ, ਕਿਸੇ ਚੀਜ਼ ਦਾ ਸਮਾਂ।

**نوبتبنوبت** *ਨੌਬਤ-ਬ-ਨੌਬਤ* : ਵਾਰੀ ਵਾਰੀ, ਇਕ ਪਿਛੋਂ ਦੂਜਾ।

**نوبتخانه** *ਨੌਬਤ-ਖ਼ਾਨਾ,* **نوبتگاه** *ਨੌਬਤ-ਗਾਹ* : ਨਗਾਰਖ਼ਾਨਾ, ਕੈਦਖ਼ਾਨਾ, ਪੈਹਰੇ ਦੀ ਥਾਂ।

**نوبتی** *ਨੌਬਤੀ* : ਨੌਬਤ ਨਾਲ ਸਬੰਧਤ, ਨਗਾਰਾ ਵਜਾਉਣ ਵਾਲਾ, ਨਕਾਰਚੀ, ਚੌਕੀਦਾਰ, ਸ਼ਾਹੀ ਦਰਬਾਨ, ਵੱਡਾ ਤੰਬੂ, ਕੋਤਲ ਘੋੜਾ, ਬਾਦਸ਼ਾਹਾਂ ਦਾ ਦਰਬਾਰ, ਚੌਕੀਦਾਰਾਂ ਦਾ ਖ਼ੈਮਾ।

**نوبتیدار** *ਨੌਬਤੀਦਾਰ* : ਪੈਹਰਾ ਦੇਣ ਵਾਲਾ ਸਿਪਾਹੀ।

**نوبتیگاه** *ਨੌਬਤੀ ਗਾਹ* : ਤੰਬੂ ਗੱਡਣ ਦੀ ਥਾਂ।

**نوبتینواز** *ਨੌਬਤੀ-ਨਵਾਜ਼* : ਨੌਬਤ ਵਜਾਉਣ ਵਾਲਾ।

**نوتاش** *ਨੌਤਾਸ਼* : ਸਦਾ, ਲਗਾਤਾਰ, ਨਿਰੰਤਰ।

**نوتی** *ਨੂਤੀ, ਨੌਤੀ* : ਬੇੜੀ ਚਲਾਉਣ ਵਾਲਾ, ਮੱਲਾਹ।

**نوح** *ਨੌਹ* : ਰੋਣਾ, ਵੈਣ ਪਾਉਣਾ, ਕਬੂਤਰ ਤੇ ਘੁੱਗੀ ਦੀ ਅਵਾਜ਼।

**نوح** *ਨੂਹ* : ਇਕ ਪੈਗੰਬਰ ਦਾ ਨਾਮ ਜਿਸ ਦੇ ਸਮੇਂ ਦੁਨੀਆਂ ਵਿਚ ਇਕ ਬੌਹਤ ਵੱਡਾ ਤੂਫ਼ਾਨ ਆਇਆ, ਏਹ ਤੂਫ਼ਾਨ ੩੩੩੮ ਪੂ. ਈ. ਵਿਚ ਆਇਆ ਸੀ, ਨੂਹ ਨੂੰ ਹੁਕਮ ਹੋਇਆ ਕਿ ਓਹ ਇਕ ਵੱਡਾ ਬੇੜਾ ਬਣਾ ਲਵੇ ਜਿਸ ਵਿਚ ਹਰ ਜੀਵ ਜੰਤੂ ਦਾ ਇਕ ਇਕ ਜੋੜਾ ਰੱਖ ਲਵੇ, ਸਾਰੀ ਦੁਨੀਆ ਗਰਕ ਹੋ ਗਈ ਪਰ ਨੂਹ ਦਾ ਬੇੜਾ ਬਚਿਆ ਰਿਹਾ।

**نوحه** *ਨੌਹਾ* : ਰੋਣਾ, ਕੁਰਲਾਉਣਾ, ਵੈਣ ਪਾਉਣਾ, ਕਿਸੇ ਦੇ ਮਰਨ 'ਤੇ ਰੋਣਾ, ਮੁਰਦੇ ਦਾ ਜਸ ਗਾਇਨ ਕਰਨਾ, ਅਲਾਹੁਣੀਆਂ।

**نوحهگر** *ਨੌਹਾ-ਗਰ* : ਰੋਣ ਵਾਲਾ, ਵੈਣ ਪਾਉਣ ਵਾਲਾ।

**نوحهگری** *ਨੌਹਾਗਰੀ* : ਰੋਣਾ ਧੋਣਾ, ਵੈਣ।

**نور** *ਨੂਰ* : ਚਮਕ, ਪਰਕਾਸ਼, ਕੁਰਾਨ ਮਜੀਦ ਦੀ ਇਕ 'ਸੂਰਤ' ਦਾ ਨਾਮ, ਸ਼ਾਨ-ਸ਼ੌਕਤ, ਨਾਰ **نار** ਦਾ ਬੌਹਵਚਨ; ਅੱਗਾਂ; ਹਜ਼ਰਤ ਮੁਹੰਮਦ ਸਾਹਿਬ ਤੇ ਰੱਬ ਦੀ ਇਕ ਉਪਾਧੀ, ਗਿਆਨ, ਸੱਚ; ਪਾਰਾ।

**نورافشان** *ਨੂਰ-ਅਫ਼ਸ਼ਾਨ,* **نوربخش** *ਨੂਰ-ਬਖ਼ਸ਼* : ਰੋਸ਼ਨੀ

ਪਰਸਾਰਨ ਵਾਲਾ, ਸੂਰਜ, ਰੋਸ਼ਨੀ ਦੇਣ ਵਾਲਾ।

**نورالعین** ***ਨੂਰ-ਉਲ-ਐਨ,***

**نورچشم** ***ਨੂਰ-ਏ-ਚਸ਼ਮ*** : ਅੱਖਾਂ ਦਾ ਨੂਰ, ਅੱਖਾਂ ਦੀ ਰੋਸ਼ਨੀ, ਬੇਟਾ, ਪੁੱਤਰ।

**نورالٰہی** ***ਨੂਰ-ਏ-ਇਲਾਹੀ*** : ਰੱਬ ਦਾ ਨੂਰ।

**نورانی** ***ਨੂਰਾਨੀ*** : ਨੂਰ ਨਾਲ ਸਬੰਧਤ, ਜਿਸ ਵਿਚ ਰੱਬ ਦਾ ਨੂਰ ਹੋਵੇ, ਰੋਸ਼ਨ, ਚਮਕਦਾਰ, ਨੂਰ ਵਾਲਾ।

**نورِپسین** ***ਨੂਰ-ਏ-ਪਸੀਨ,***

**نورِنخستین** ***ਨੂਰ-ਏ-ਨਖ਼ੁਸਤੀਨ*** : ਹਜ਼ਰਤ ਮੁਹੰਮਦ ਸਾਹਿਬ।

**نورِعزار** ***ਨੂਰ-ਏ-ਇਜ਼ਾਰ*** : ਹਜ਼ਰਤ ਈਸਾ ਤੇ ਬੀਬੀ ਮਰਯਮ ਦਾ ਨੂਰ।

**نورِمبین** ***ਨੂਰ-ਏ-ਮੁਬੀਯਨ*** : ਹਜ਼ਰਤ ਮੁਹੰਮਦ ਸਾਹਿਬ।

**نوری** ***ਨੂਰੀ*** : ਚਿੱਟੀ ਤੋਤੀ, ਇਕ ਲਾਲ-ਰੰਗ ਦਾ ਪੰਛੀ, ਇਕ ਪਰਕਾਰ ਦਾ ਪੀਲਾ ਆਲੂ।

**نورین** ***ਨੂਰੈਨ*** : ਦੋਵੇਂ ਨੂਰ, ਸੂਰਜ ਤੇ ਚੰਦ।

**نورباف** ***ਨੂਰਬਾਫ਼*** : ਕੱਪੜਾ ਬੁਣਨ ਵਾਲਾ, ਜੁਲਾਹਾ।

**نوربافی** ***ਨੂਰਬਾਫ਼ੀ*** : ਕੱਪੜਾ ਬੁਣਨ ਦਾ ਧੰਦਾ।

**نورد** ***ਨਵਰਦ*** : ਪੇਚ, ਵਾਲ; ਲਪੇਟ, ਚਟਾਈ, ਦਰੀ, ਫੂਹੜੀ, ਵਰਗਾ, ਵਾਂਗਰ, ਜੁਲਾਹਿਆਂ ਦੀ ਗੋਲ ਲੱਕੜ, ਜਿਸ ਉਤੇ ਬੁਣਿਆ ਹੋਇਆ ਕਪੜਾ ਲਪੇਟਦੇ ਹਨ; ਤਸਵੀਰ; ਬਰਾਬਰ, ਸਮਾਨ; ਯੋਗ; ਪੱਲਾ, ਪੱਲੂ; ਮੋਰੀ, ਛੇਦ; ਲੜਾਈ, ਝਗੜਾ, ਜੰਗ, ਦੁਸ਼ਮਣੀ; ਲੂੰਬੜੀ ਦਾ ਘੁਰਨਾ; ਵਿਛਾਈ ਕਰਨਾ; ਖੂੰਜਾ, ਗੁੱਠ, ਜਮ੍ਹਾ ਕੀਤਾ ਹੋਇਆ ਮਾਲ, ਜ਼ਖ਼ੀਰਾ; ਘੁੰਮਣਾ।

**نوردہ** ***ਨਵਰਦਾ*** : ਚੋਗਾ, ਕੁੜਤਾ, ਪੇਚਦਾਰ, ਵਲੇਟਿਆ ਹੋਇਆ, ਲਪੇਟਿਆ ਹੋਇਆ।

**نورنگ** ***ਨੌਰੰਗ*** : ਵੇਖੋ ਨੈਰੰਗ।

**نور** ***ਨੂਜ਼/ਨੋਜ਼*** : (ਹਨੂਜ਼/ਹਨੋਜ਼ **ھنور** ਦਾ ਸੰਖਿਪਤ ਰੂਪ) ਹੁਣ, ਇਸ ਵੇਲੇ।

**نور** ***ਨੂਜ਼*** : ਸਨੋਬਰ ਦਾ ਪੇੜ।

**نوش/نوسہ/نوس** ***ਨੋਸ/ਨੋਸਾ/ਨੋਸ਼*** : ਸਤਰੰਗੀ ਪੀਂਘ, ਧਲੁੱਖ, ਸ਼ਤਾਨ ਦੀ ਕਮਾਨ।

**نوش** ***ਨੋਸ਼*** : ਪੀਣ ਵਾਲੀ ਚੀਜ਼, ਆਬ-ਏ-ਹਯਾਤ, ਮਿੱਠਾ, ਸੁਆਦੀ; ਜੀਵਨ, ਖ਼ੁਸ਼; ਸ਼ੈਹਦ।

**نوشہ** ***ਨੋਸ਼ਾ,*** **نوشہنوش** ***ਨੋਸ਼ਾ ਨੋਸ਼*** : ਭਰੇ ਹੋਏ ਪਿਆਲਿਆਂ ਨਾਲ ਪੀਣ ਵਾਲਾ, ਪਿਆਕ।

**نوشندہ** ***ਨੋਸ਼ਿੰਦਾ*** : ਪੀਣ ਵਾਲਾ।

**نوشآذر** ***ਨੋਸ਼ਆਜ਼ਰ*** : ਇਕ ਅਗਨੀ ਮੰਦਰ ਦਾ ਨਾਮ।

**نوشابہ** ***ਨੋਸ਼ਾਬਾ*** : ਮਿੱਠਾ ਤੇ ਸੁਆਦੀ ਪਾਣੀ; ਸ਼ਰਬਤ, ਮੁਲਕ 'ਬਰਦਹ' ਦੀ ਸ਼ੈਹਜ਼ਾਦੀ ਦਾ ਨਾਮ।

**نوشاد** ***ਨੌਸ਼ਾਦ*** : ਇਕ ਸ਼ੈਹਰ ਦਾ ਨਾਮ, ਜਿਥੋਂ ਦੇ ਲੋਕ ਬੌਹਤ ਸੁੰਦਰ ਹੁੰਦੇ ਹਨ, ਇਕ ਜਵਾਨ ਬਾਦਸ਼ਾਹ।

**نوشادر** ***ਨੌਸ਼ਾਦਰ*** : (ਪੰਜਾਬੀ ਵਿਚ ਪਰਚਲਤ ਰੂਪ "ਨਸ਼ਾਦਰ" ਹੈ) ਇਕ ਪਰਸਿੱਧ ਖਾਰ ਦਾ ਨਾਮ ਜੋ ਲੂਣ ਵਰਗੀ ਹੁੰਦੀ ਹੈ ਤੇ ਦਵਾ ਦੇ ਤੌਰ 'ਤੇ ਵਰਤੀ ਜਾਂਦੀ ਹੈ।

**نوشت** ***ਨਵਿਸ਼ਤ,*** **نوشتہ** ***ਨਵਿਸ਼ਤਾ*** : ਲਿਖਿਆ ਹੋਇਆ, ਲਿਖਾਈ, ਲਿਖਤ, ਸਨਦ।

**نوشدارو** ***ਨੋਸ਼ਦਾਰੂ*** : ਇਕ ਦਵਾਈ ਦਾ ਨਾਮ, ਜ਼ੈਹਰ ਨੂੰ ਦੂਰ ਕਰਨ ਵਾਲਾ ਤਰਯਾਕ; ਸ਼ਰਾਬ।

**نوشگیا** ***ਨੋਸ਼ ਗਯਾ*** : ਇਕ ਪਰਕਾਰ ਦਾ ਘਾਹ ਜੋ ਜ਼ੈਹਰ ਨੂੰ ਦੂਰ ਕਰਦਾ ਹੈ, ਜ਼ੈਹਰ ਨੂੰ ਮਾਰਨ ਵਾਲੀ ਬੂਟੀ।

**نوشنجہ** ***ਨੋਸ਼ੰਜਾ*** : ਮਿੱਠਾ ਤੇ ਸੁਆਦੀ, ਮਨ-ਪਸੰਦ, ਮਨ-ਭਾਉਂਦਾ।

**نوشہ** ***ਨੋਸ਼ਾ*** : ਖ਼ੁਸ਼, ਪਰਸੰਨ, ਦੁੱਖ ਵੰਡਾਉਣਾ,

ਗ਼ਮ ਖਾਣਾ।

**نوشهر** ***ਨੋਸ਼ਹਰ*** : ਇਕ ਸ਼ੈਹਰ ਦਾ ਨਾਮ ਜੋ ਸ਼ਰਵਾਨ ਦੇ ਨੇੜੇ ਹੈ।

**نوشروان** ***ਨੋਸ਼ਿਰਵਾਨ,*** **نوشیروان** ***ਨੋਸ਼ੀਰਵਾਨ*** : ਈਰਾਨ ਦੇ ਪਰਸਿੱਧ ਨਿਆਂਸ਼ੀਲ ਬਾਦਸ਼ਾਹ ਦਾ ਨਾਮ, ਜੋ ਇਨਸਾਫ਼ ਲਈ ਮਸ਼ਹੂਰ ਸੀ, ਓਹ ੪੮ ਸਾਲ ਰਾਜ ਕਰਦਾ ਰਿਹਾ, (੫੭੮ਈ.) ਹਜ਼ਰਤ ਮੁੰਹਮਦ ਸਾਹਿਬ ਦਾ ਜਨਮ ਉਸ ਦੇ ਰਾਜ ਸਮੇਂ ਹੀ ਹੋਇਆ ਸੀ।

**نوشین** ***ਨੋਸ਼ੀਨ*** : ਮਿੱਠਾ, ਸੁਆਦੀ।

**نوشین باده** ***ਨੋਸ਼ੀਨ ਬਾਦਾ,*** **نوشینه** ***ਨੋਸ਼ੀਨਾ*** : ਮਿੱਠੀ ਤੇ ਸੁਆਦੀ ਸ਼ਰਾਬ।

**نوشین روان** ***ਨੋਸ਼ੀਨ-ਰਵਾਨ*** : ਮਿੱਠੀ ਜਾਨ, ਬਾਦਸ਼ਾਹ ਨੋਸ਼ੀਰਵਾਨ।

**نوع** ***ਨੌਅ*** : ਕਿਸਮ, ਵਰਗ, ਭਾਂਤ, ਜ਼ਾਤ, ਸ਼ਕਲ, ਸੂਰਤ, ਢੰਗ, ਦਸਤੂਰ, ਇਕੋ ਕਿਸਮ ਦੀਆਂ ਚੀਜ਼ਾਂ/ਲੋਕਾਂ ਦੀ ਇਕਾਈ।

**نوعاً** ***ਨੌਅਨ*** : ਕੁਝ ਕੁ, ਇਕ ਤਰ੍ਹਾਂ।

**نوعِ انسان** ***ਨੌਅ-ਏ-ਇਨਸਾਨ*** : ਮਾਨਵ ਜਾਤੀ।

**نوعِ بشر** ***ਨੌਅ-ਏ-ਬਸ਼ਰ*** : ਮਨੁੱਖੀ ਨਸਲ।

**نوعِ دیگر** ***ਨੌਅ-ਏ-ਦੀਗਰ*** : ਦੂਜੀ ਕਿਸਮ।

**نوع وجنس** ***ਨੌਅ-ਉ-ਜਿਨਸ*** : ਵਰਗ ਤੇ ਵੰਸ਼।

**نوک** ***ਨੋਕ*** : ਹਰ ਚੀਜ਼ ਦਾ ਪਤਲਾ ਤੇ ਤਿਖਾ ਸਿਰਾ, ਅਣੀ, ਪੰਛੀ ਦੀ ਚੁੰਜ, ਪਲਕਾਂ ਦੇ ਸਿਰੇ; ਖੂੰਜਾ।

**نوکِ خامه/قلم** ***ਨੋਕ-ਏ-ਖ਼ਾਮਾ/ਕਲਮ*** : ਕਲਮ ਦੀ ਚੁੰਜ, ਨਿੱਬ।

**نوکِ زبان** ***ਨੋਕ-ਏ-ਜ਼ਬਾਨ*** : ਜੀਭ ਦਾ ਸਿਰਾ।

**نوکر** ***ਨੌਕਰ*** : ਸੇਵਾਦਾਰ, ਸੇਵਕ, ਚਾਕਰ।

**نوکری** ***ਨੌਕਰੀ*** : ਸੇਵਾ, ਖ਼ਿਦਮਤ, ਚਾਕਰੀ।

**نوکری پیشه** ***ਨੌਕਰੀ-ਪੇਸ਼ਾ*** : ਨੌਕਰੀ ਤੇ ਗੁਜ਼ਾਰਾ ਕਰਨ ਵਾਲਾ।

**نول** ***ਨੋਲ*** : ਪੰਛੀ ਦੀ ਚੁੰਝ, ਲੋਟੇ ਦੀ ਟੂਟੀ, ਬੋਤਲ ਦਾ ਮੂੰਹ।

**نوله** ***ਨੂਲਾ*** : ਗੱਲਬਾਤ।

**نوم** ***ਨੌਮ*** : ਸੌਣਾ, ਨੀਂਦਰ।

**نومید** ***ਨੌਮੀਦ*** : ਨਿਰਾਸ।

**نومیدی** ***ਨੌਮੀਦੀ*** : ਨਿਰਾਸਤਾ।

**نون** ***ਨੂਨ*** : ਮੱਛੀ,ਤਲਵਾਰ, ਤਲਵਾਰ ਦੀ ਧਾਰ, ਦਵਾਤ ਦੀ ਸਿਆਹੀ, ਦਵਾਤਦਾਨੀ, ਰਾਤ, ਖੂਹ, ਠੋਡੀ ਦਾ ਟੋਆ, ਦੌਲਤ, ਮਾਲ, ਧਨ, ਇਕ ਸ਼ੈਹਰ ਦਾ ਨਾਮ, ਕੁਰਾਨ ਸ਼ਰੀਫ਼ ਦੀ ਇਕ ਸੂਰਤ ਦਾ ਨਾਮ; ਭਰਵੱਟਾ।

**نون والقلم** ***ਨੂਨ ਵਲ-ਕਲਮ*** : ਕੁਰਾਨ ਸ਼ਰੀਫ਼ ਦੀ ਇਕ ਸੂਰਤ ਦਾ ਨਾਮ, ਸੰਸਾਰ।

**نویان** ***ਨੂਯਾਨ*** : ਸ਼ੈਹਜ਼ਾਦਾ (ਤੁਰਕਾਂ ਤੇ ਤਾਤਾਰੀਆਂ ਦਾ) ਅਮੀਰ।

**نوید** ***ਨਵੀਦ,*** **نوید** ***ਨੁਵੀਦ*** : ਚੰਗੀ ਖ਼ਬਰ, ਖੁਸ਼ਖ਼ਬਰੀ।

**نویدگر** ***ਨਵੀਦਗਰ, ਨੁਵੀਦਗਰ*** : ਖੁਸਖ਼ਬਰੀ ਦੇਣ/ਲਿਆਉਣ ਵਾਲਾ।

**نویسندگی** ***ਨਵੀਸੰਦਗੀ*** : ਲਿਖਤ।

**نویسنده** ***ਨਵੀਸੰਦਹ*** : ਲਿਖਣ ਵਾਲਾ।

**نویم** ***ਨਵੀਮ*** : ਕੇਵਲ, ਸਿਰਫ਼, ਸਰਵੋਤਮ।

**نوین** ***ਨੁਯੀਨ*** : ਬਾਦਸ਼ਾਹ ਦਾ ਪੁੱਤਰ, ਸ਼ੈਹਜ਼ਾਦਾ(ਤਾਤਾਰਈਆਂ ਤੇ ਤੁਰਕਾਂ ਦਾ) ਵੱਡਾ ਅਮੀਰ, ਦਸ-ਹਜ਼ਾਰੀ, ਜਵਾਈ, ਦਮਾਦ।

**نَه** ***ਨਹ*** : ਨਹੀਂ, ਨਾ, ਹਾਲੀ ਨਹੀਂ।

**نِه** ***ਨਿਹ*** : ਤੂੰ ਰੱਖ, ਮੰਨਿਆ, ਮੰਨ ਲਿਆ ਕਿ, ਸ਼ੈਹਰ, ਜਿਵੇ ਨਿਸ਼ਾਪੁਰ = ਨਿਹ + ਸ਼ਾਹਪੁਰ ਭਾਵ ਸ਼ਾਹਪੁਰ ਦਾ ਅਬਾਦ ਕੀਤਾ ਹੋਇਆ ਸ਼ੈਹਰ।

**نُه** ***ਨੁਹ*** : ਨੌ, ੯।

نهبام *ਨੁਹ ਬਾਮ* : ਨੌ ਅਸਮਾਨ।

نہپایہ *ਨੁਹ ਪਾਯਾ,* نہپدر *ਨੁਹ ਪਿਦਰ* : ਨੌ ਅਸਮਾਨ।

نہحصار *ਨੁਹ ਹਿਸਾਰ,* نہحجرہ *ਨੁਹ ਹੁਜਰਾ,* نہرواق *ਨੁਹ ਰਵਾਕ,* نہسپہر *ਨੁਹ ਸਿਪਿਹਰ,* نہشہربالا *ਨੁਹ ਸ਼ਹਰ-ਏ-ਬਾਲਾ,* نہصحیفۂگرُدوں *ਨੁਹ ਸਹੀਫ਼ਾ-ਏ-ਗਰਦੂੰ,* نہطارم *ਨੁਹ ਤਾਰੁਮ,* نہطبق *ਨੁਹ ਤਬਕ* : ਨੌ ਅਸਮਾਨ।

نہدہ *ਨੁਹ ਦਹ* : ਨੌ ਦਸ, ਵਾਧੂ ਚੀਜ਼ਾਂ।

نہگہر *ਨੁਹ ਗੁਹਰ* : ਨੌ ਕੀਮਤੀ ਪੱਥਰ।

نہاد *ਨਹਾਦ* : ਤਰਜ਼, ਢੰਗ, ਆਦਤ, ਦਸਤੂਰ, ਰਸਮ, ਰਿਵਾਜ।

نہادن *ਨਿਹਾਦਨ* : ਰੱਖਣਾ।

نہاد *ਨਿਹਾਦ* : ਨੀਂਹ, ਅਮਲ, ਖ਼ਲਕਤ, ਸ੍ਰਿਸ਼ਟੀ, ਪੈਦਾਇਸ਼, ਆਦਤ, ਮਨ,ਦਿਲ, ਹਿਰਦਾ।

نہادگی *ਨਿਹਾਦਗੀ* : ਸੁਭਾ, ਆਦਤ, ਬਣਤਰ, ਤਿਉਹਾਰ ਲਈ ਰੱਖੇ ਕੱਪੜੇ।

نہار *ਨਹਾਰ,* نہارہ *ਨਹਾਰਾ* : (ਨਾਹਾਰ ناہار ਦਾ ਸੰਖਿਪਤ ਰੂਪ) ਜਿਸ ਨੇ ਸਵੇਰ ਦਾ ਕੁਝ ਨਾ ਖ਼ਾਧਾ ਹੋਵੇ, ਨਿਰਨੇ ਪੇਟ, ਨਾਸ਼ਤਾ, ਹਾਜਰੀ ਦੀ ਰੋਟੀ, ਇਕ ਪਰਕਾਰ ਦਾ ਮਾਸ।

نہار *ਨਹਾਰ* : (=ਨਾਹਾਰ ناہار) ਦੁਪੈਹਰ ਦਾ ਖਾਣਾ।

نہار *ਨਹਾਰ* : ਦਿਨ, ਰੋਜ਼।

نہار *ਨਿਹਾਰ/ਨਹਾਰ* : ਡਰ, ਭੈ, ਚਿੰਤਾ।

نہاری *ਨਹਾਰੀ* : ਬੌਹਤ, ਕਿੰਨੇ ਹੀ, ਸਵੇਰ ਦਾ ਨਾਸ਼ਤਾ (ਸ਼ੋਰਬਾ), ਘੋੜੇ ਨੂੰ ਪਾਉਣ ਵਾਲਾ, ਦਾਣਾ ਪੱਠਾ; ਓਹ ਵਿਦਿਆਰਥੀ ਜੇਹੜਾ ਬੋਰਡਿੰਗ ਵਿਚ ਨਾ ਰੈਂਹਦਾ ਹੋਵੇ ਕੇਵਲ ਦਿਨ ਨੂੰ ਪੜ੍ਹਨ ਲਈ ਆਉਂਦਾ ਹੋਵੇ।

نہال *ਨਿਹਾਲ* : ਤਾਜ਼ਾ ਲਾਇਆ ਹੋਇਆ ਅਤੇ ਛੋਟਾ ਬੂਟਾ, ਪੌਦਾ, ਸੁੰਦਰ ਦਰਖ਼ਤ ਜਿਸ ਨੂੰ ਹਾਲੀ ਫਲ ਨਾ ਲੱਗਾ ਹੋਵੇ; ਹਰਿਆ ਭਰਿਆ, ਸਫਲ, ਪਰਸੰਨ, ਰਜ਼ਾਈ, ਵਿਛੌਣਾ, ਸ਼ਿਕਾਰ।

نہالساختن *ਨਿਹਾਲ ਸਾਖ਼ਤਨ* : ਬੂਟਾ ਲਾਉਣਾ।

نہالکردن *ਨਿਹਾਲ ਕਰਦਨ* : ਖ਼ੁਸ਼ ਕਰ ਦੇਣਾ, ਮੁਰਾਦ ਪੂਰੀ ਕਰ ਦੇਣਾ।

نہالگاہ *ਨਿਹਾਲਗਾਹ* : ਸ਼ਿਕਾਰਗਾਹ, ਘਾਤ।

نہالہ *ਨਿਹਾਲਾ* : ਨਵਾਂ ਉੱਗਿਆ ਬੂਟਾ, ਓਹ ਰੁੱਖ ਜਿਸ ਦੀਆਂ ਟਾਹਣੀਆਂ 'ਤੇ ਸ਼ਿਕਾਰੀ ਪੁਰਾਣੇ ਕੱਪੜੇ ਲਮਕਾ ਕੇ ਹੇਠਾਂ ਜਾਲ ਵਿਛਾਉਂਦੇ ਹਨ, ਸ਼ਿਕਾਰਗਾਹ, ਸ਼ਿਕਾਰੀ, ਸ਼ਿਕਾਰ।

نہالہگاہ *ਨਿਹਾਲਾਗਾਹ* : ਸ਼ਿਕਾਰ ਦੀ ਥਾਂ, ਘਾਤ।

نہالی *ਨਿਹਾਲੀ,* نہالین *ਨਿਹਾਲੀਨ* : ਵਿਛੋਣਾ,ਰਜ਼ਾਈ, ਲੇਫ, ਗਿਲਾਫ਼।

نہامین/نہامی *ਨਹਾਮੀ/ਨਹਾਮੀਨ* : ਲੁਹਾਰ।

نہان *ਨਿਹਾਨ* : ਛੁਪਿਆ ਹੋਇਆ, ਲੁਪਤ, ਮਨ, ਹਿਰਦਾ, ਅੰਦਰਲਾ, ਚੋਰੀ ਛੁੱਪੇ।

نہانپیکران *ਨਿਹਾਨ ਪੈਕਰਾਨ* : ਫਰਿਸ਼ਤੇ, ਪਰੀਆਂ।

نہانخانہ *ਨਿਹਾਨਖ਼ਾਨਾ* : ਸਰਦਖ਼ਾਨਾ, ਤੈਹਖ਼ਾਨਾ।

نہاندار *ਨਿਹਾਨਦਾਰ* : ਛੁਪਾਉਣ ਵਾਲਾ।

نہاندرہ *ਨਿਹਾਨਦਰਾ* : ਖ਼ਜ਼ਾਨਾ, ਆਲਾ।

نہانکشا *ਨਿਹਾਨ-ਕੁਸ਼ਾ* : ਨਜੂਮੀ, ਜੋਤਸ਼ੀ।

نہانوآشکارہ *ਨਿਹਾਨ-ਓ-ਆਸ਼ਕਾਰਾ* : ਗੁਪਤ ਤੇ ਪਰਗਟ।

نہانی *ਨਿਹਾਨੀ* : ਲੁਕੇ ਛੁਪੇ; ਚੋਰੀ ਚੋਰੀ, ਲੁਕਿਆ ਛੁਪਿਆ, ਭੇਤ, ਰਾਜ਼।

**نہاوند** *ਨਿਹਾਵੰਦ*, **نه‌آوند** *ਨਹਆਵੰਦ* : ਏਹ ਸ਼ਬਦ ਨਿਹ **نه** = ਸ਼ੈਹਰ + ਆਵੰਦ **آوند** = ਬਰਤਨ ਤੋਂ ਬਣਿਆ ਹੈ ਅਰਥਾਤ ਬਰਤਨਾਂ ਦਾ ਸ਼ੈਹਰ, ਇਕ ਸ਼ੈਹਰ ਦਾ ਨਾਮ, ਰਾਗ ਦੇ ਇਕ ਅਲਾਪ ਦਾ ਨਾਮ ਜੋ ਅੱਧੀ ਰਾਤ ਨੂੰ ਗਾਇਆ ਜਾਂਦਾ ਹੈ।

**نہاوندی** *ਨਿਹਾਵੰਦੀ* : ਨਿਹਾਵੰਦ ਨਾਲ ਸਬੰਧਤ, ਨਿਹਾਵੰਦ ਦਾ ਵਸਨੀਕ।

**نہایت** *ਨਿਹਾਯਤ* : ਹੱਦ, ਸੀਮਾ, ਅੰਤ, ਅੰਜਾਮ, ਬੌਹਤ ਜ਼ਿਆਦਾ।

**نہایتش** *ਨਿਹਾਯਤਸ਼* : ਅਖ਼ੀਰ, ਅੰਤ ਨੂੰ, ਮੁਕਦੀ ਗੱਲ, ਗੱਲ ਕੀ।

**نہب** *ਨਹਬ*, **نہبت** *ਨੁਹਬਤ*, **نہبہ** *ਨੁਹਬਾ* : ਲੁੱਟਣਾ, ਬਰਬਾਦ ਕਰਨਾ, ਲੁੱਟਮਾਰ, ਲੁੱਟ ਦਾ ਮਾਲ।

**نہج** *ਨਹਜ* : ਸਿੱਧਾ ਰਾਹ, ਰਸਤਾ, ਫ਼ਾਰਸੀ ਵਿਚ ਤੌਰ ਤਰੀਕੇ ਦੇ ਅਰਥਾਂ ਵਿਚ ਵਰਤਿਆ ਜਾਂਦਾ ਹੈ।

**نہر** *ਨਹਰ* : ਦਰਿਆ, ਦਰਿਆ ਦੀ ਸ਼ਾਖ਼, ਨਦੀ, ਨਾਲਾ।

**نہرالسّلام** *ਨਹਰ-ਉਸ-ਸਲਾਮ* : ਦਜਲਾ ਦਰਿਆ।

**نہرالماس** *ਨਹਰ-ਏ-ਅਲਮਾਸ* : ਇਕ ਨੈਹਰ ਦਾ ਨਾਮ।

**نہرمجنوں** *ਨਹਰ-ਏ-ਮਜਨੂੰ* : ਇਕ ਨੈਹਰ ਦਾ ਨਾਮ ਜੋ ਅਰਦਬੀਲ ਤੇ ਮੂਸਲ ਦੇ ਵਿਚਕਾਰ ਹੈ।

**نہمار** *ਨਹਮਾਰ* : (=ਨਾ + ਹਮਾਰ =ਸ਼ੁਮਾਰ) ਨਾਸ਼ੁਮਾਰ; ਬੇਅੰਤ, ਬੇਸ਼ੁਮਾਰ, ਅਜੀਬ; ਅਚਾਨਕ, ਝੱਟਪਟ।

**نہنبان** *ਨੁਹੰਬਾਨ*, **نہنبن** *ਨੁਹੰਬਨ* : ਦੇਗ ਦਾ ਢੱਕਣ, ਤੰਦੂਰ ਦਾ ਢੱਕਣ, ਸਰਪੋਸ਼, ਢੱਕਣਾ।

**نہنبیدن** *ਨੁਹੰਬੀਦਨ* : ਢਕਣਾ।

**نہنبیدہ** *ਨੁਹੰਬੀਦਾ* : ਢਕਿਆ ਹੋਇਆ।

**نہنگ** *ਨਹੰਗ* : ਮਗਰਮੱਛ, ਸੰਸਾਰ, ਤਲਵਾਰ, ਸ਼ਮਸ਼ੀਰ, ਕਲਮ, ਅਸਮਾਨ; ਸਮਾਂ, ਸੰਸਾਰ, ਦੁਨੀਆਂ।

**نہنگِ اجل** *ਨਹੰਗ-ਏ-ਅਜਲ* : ਮੌਤ ਦਾ ਫ਼ਰਿਸ਼ਤਾ, ਜਮਦੂਤ।

**نہنگانِ نیام** *ਨਹੰਗਾਨ-ਏ-ਨਿਯਾਮ* : ਮਿਆਨ ਕੀਤੀ ਹੋਈ ਤਲਵਾਰ।

**نہنگِ جان‌سوز** *ਨਹੰਗ-ਏ-ਜਾਨਸੋਜ਼*, **نہنگِ زِرخفتان** *ਨਹੰਗ-ਏ-ਜ਼ੇਰ-ਏ-ਖ਼ਫਤਾਨ*, **نہنگِ سیاہ** *ਨਹੰਗ- ਏ-ਸਿਯਾਹ* : ਤਲਵਾਰ, ਸ਼ਮਸ਼ੀਰ।

**نہنگِ سبز** *ਨਹੰਗ-ਏ-ਸਬਜ਼*, **نہنگِ ہندی** *ਨਹੰਗ-ਏ-ਹਿੰਦੀ* : ਹਿੰਦੀ ਤਲਵਾਰ।

**نہود** *ਨੁਹੂਦ* : ਛਾਤੀਆਂ ਦਾ ਉਭਾਰ, ਦੁਸ਼ਮਣ ਵੱਲ ਵਧਣਾ।

**نہور** *ਨੁਹੋਰ* : ਨਜ਼ਰ, ਨਿਗਾਹ, ਕੈਹਰ ਦੀ ਨਜ਼ਰ।

**نہی** *ਨਹੀ* : ਮਨ੍ਹਾ ਕਰਨਾ, ਵਰਜਣਾ, ਰੋਕ, ਮਨ੍ਹਾ, ਓਹ ਹੁਕਮ ਜੇਹੜਾ ਕਿਸੇ ਨੂੰ ਕੋਈ ਕੰਮ ਨਾ ਕਰਨ ਵਾਸਤੇ ਦਿਤਾ ਜਾਵੇ।

**نہی‌منکر** *ਨਹੀ ਮੁਨਕਰ* : ਸ਼ਰ੍ਹਾ ਵਿਰੁਧ, ਗੱਲਾਂ ਤੋਂ ਬਾਜ਼ ਰੱਖਣਾ, ਭੈੜੇ ਕੰਮਾਂ ਤੋਂ ਵਰਜਣਾ।

**نہیب** *ਨਹੀਬ* : ਡਰ, ਲੁੱਟਮਾਰ, ਤਬਾਹੀ, ਬਰਬਾਦੀ, ਡਰਾਉਣੀ ਅਵਾਜ਼, ਪਰੇਸ਼ਾਨੀ।

**نی** *ਨੈ* : ਬੰਸਰੀ; ਵੰਝਲੀ, ਵੰਝ; ਕਲਮ; ਸੰਘ ਵਿਚਲੀ ਹਵਾ ਦੀ ਨਲਕੀ: ਗੰਨਾ।

**نی انبان** *ਨੈ ਅੰਬਾਨ* : ਇਕ ਵਾਜਾ ਜੋ ਬਾਂਸ ਅਤੇ ਚਮੜੇ ਦਾ ਬਣਾਇਆ ਜਾਂਦਾ ਹੈ।

**نی‌بست** *ਨੈ ਬਸਤ* : ਛੱਪਰ, ਕਾਨਿਆਂ ਦੀ ਛੱਤ।

**نی‌زار** *ਨੈਜ਼ਾਰ*, **نیستان** *ਨਯਿਸਤਾਨ* : ਕਾਹੀ ਦਾ ਜੰਗਲ।

**نی‌سوار** *ਨੈ ਸਵਾਰ*, **نی‌ناک** *ਨੈ ਨਾਕ* ·

ਕਾਨੇ ਦਾ ਘੋੜਾ ਬਣਾ ਕੇ ਉਪਰ ਸਵਾਰ ਹੋਣ ਵਾਲਾ ਬੱਚਾ।

**نیشه** *ਨੈਸ਼ਾ*, **نیچه** *ਨੇਚਾ* : ਬੰਸਰੀ।

**نیعسکر** *ਨੈ ਅਸਕਰ* : ਕਲਮ, ਕਾਨੀ; ਅਸਕਰ ਸ਼ੈਹਰ ਦੀ ਕਿਲਕ ਪਰਸਿੱਧ ਹੈ।

**نیغرقگیری** *ਨੈ ਗ਼ਰਕ ਗੀਰੀ* : ਸ਼ਰਾਬ ਪੀਣ ਦੀ ਨਾਲੀ।

**نینواز** *ਨੈ-ਨਵਾਜ਼*, **نیئی** *ਨੈਈ* : ਬੰਸਰੀ ਵਜਾਉਣ ਵਾਲਾ।

**نیئین** *ਨੈਈਨ* : ਕਾਹੀ ਦਾ ਛੱਪਰ।

**نی** *ਨੈ, ਨੇ* : ਨਹੀਂ।

**نیا** *ਨਿਯਾ* : ਦਾਦਾ, ਬਾਂਬਾ, ਨਾਨਾ, ਮਾਮਾ; ਵੱਡਾ ਭਰਾ; ਵਡਿਆਈ, ਮਾਣ ਸਤਕਾਰ, ਕਦਰ।

**نیابت** *ਨਿਯਾਬਤ* : ਨਾਇਬ ਹੋਣਾ, ਕਿਸੇ ਦਾ ਪਰਤੀਨਿਧ ਹੋਣਾ, ਉਤਰਾਧਕਾਰੀ।

**نیابتدار** *ਨਿਯਾਬਤਦਾਰ*, **نیابتگر** *ਨਿਯਾਬਤ-ਗਰ* : ਨਾਇਬ, ਉਤਰਾਧਕਾਰੀ, ਸੂਬੇਦਾਰ।

**نیارست** *ਨਯਾਰਸਤ* : ਨਾ ਕਰ ਸਕਿਆ, ਕਰਨਯੋਗ ਨਹੀਂ ਸੀ।

**نیاز** *ਨਿਯਾਜ਼* : ਲੋੜ, ਹਾਜਤ, ਥੁੜ, ਜ਼ਰੂਰਤ, ਬੇਨਤੀ, ਪਰਾਰਥਨਾ, ਲੋੜਵੰਦ, ਰੁਚੀ; ਭੁੱਖ, ਲਾਲਚ, ਤ੍ਰਿਸ਼ਣਾ, ਪਿਆਰ ਦਾ ਪਰਗਟਾਵਾ, ਦਰਵੇਸ਼ ਦੀ ਸੁਗ਼ਾਤ, ਭੇਟਾ, ਚੜ੍ਹਾਵਾ।

**نیازکردن** *ਨਿਯਾਜ਼ ਕਰਦਨ* : ਬੇਨਤੀ ਕਰਨਾ, ਪਰਾਰਥਨਾ ਕਰਨਾ।

**نیازمند** *ਨਿਯਾਜ਼-ਮੰਦ*, **نیازومند** *ਨਿਯਾਜ਼ੂ-ਮੰਦ* : ਲੋੜਵੰਦ।

**نیازمندی** *ਨਿਯਾਜ਼ਮੰਦੀ* : ਲੋੜ, ਜ਼ਰੂਰਤ।

**نیازی** *ਨਿਯਾਜ਼ੀ* : ਅਰਜ਼ ਕਰਨ ਵਾਲਾ, ਮਸ਼ੂਕ, ਪਿਆਰਾ, ਅਫ਼ਗਾਨਾ ਦੀ ਇਕ ਕੌਮ ਦਾ ਨਾਮ।

**نیازیان** *ਨਿਯਾਜ਼ੀਯਾਨ* : ਆਸ਼ਕ, ਪਿਆਰੇ, ਲੋੜਵੰਦ।

**نیاق** *ਨਿਯਾਕ* : (ਨਾਕਾ **ناقه** ਦਾ ਬੌਹਵਚਨ) ਊਠਣੀਆਂ, ਡਾਚੀਆਂ।

**نیاگان** *ਨਿਯਾਗਾਨ* : (ਨਿਯਾ **نیا** ਦਾ ਅਸੁਭਾਵਕ ਬੌਹਵਚਨ) ਦਾਦੇ, ਨਾਨੇ।

**نیام** *ਨਿਯਾਮ* : (ਨੌਮ **نوم** ਦਾ ਬੌਹਵਚਨ) ਨੀਂਦਰਾਂ, (ਨਾਇਮ **نائم** ਦਾ ਬੌਹਵਚਨ) ਸੌਣ ਵਾਲੇ; ਤਲਵਾਰ ਆਦਿ ਦਾ ਮਿਆਨ, ਟੁੱਟੇ ਹੋਏ ਅੰਗ ਤੇ ਬੰਨ੍ਹਣ ਵਾਲੀ ਫੱਟੀ, ਹਲ ਦਾ ਮੁੰਨਾ ਜਾਂ ਫਾਲਾ।

**نیایش** *ਨਿਯਾਯਿਸ਼* : ਸ਼ਾਬਾਸ਼, ਉਪਮਾ, ਪਰਸੰਸਾ, ਤਾਰੀਫ਼, ਰੋ ਰੋ ਕੇ ਕੀਤੀ ਪਰਾਰਥਨਾ, ਦੁਆ।

**نیپیچ** *ਨੈ ਪੇਚ* : ਹੁੱਕਾ।

**نیّت** *ਨੀਯਤ* : ਦਿਲੀ ਇਰਾਦਾ, ਮਨੋਰਥ, ਨਿਸਚਾ, ਦ੍ਰਿੜ ਖਿਆਲ, ਦਿਲ ਦੀ ਖ਼ਾਹਸ਼, ਇਰਾਦਾ ਕਰਨਾ, ਮਨ ਬਣਾਉਣਾ।

**نیچهبند** *ਨੈਚਾ-ਬੰਦ* : ਨੇਚੇ ਬਣਾਉਣ ਵਾਲਾ।

**نیچهبندی** *ਨੈਚਾ-ਬੰਦੀ* : ਨੇਚੇ ਬਣਾਉਣ ਦੀ ਕਿਰਿਆ।

**نیر** *ਨੈਯਿਰ* : ਬੌਹਤ ਰੋਸ਼ਨੀ ਵਾਲਾ, ਅਤਿ ਚਮਕੀਲਾ, ਚਮਕਦਾਰ ਸਤਾਰਾ, ਸੂਰਜ, ਚੰਦ।

**نیراصغر** *ਨੈਯਿਰ-ਏ-ਅਸਗ਼ਰ* : ਚੰਦ, ਚੰਦਰਮਾ।

**نیراعظم** *ਨੈਯਿਰ-ਏ-ਅਅਜ਼ਮ*, **نیراکبر** *ਨੈਯਿਰ-ਏ-ਅਕਬਰ* : ਸੂਰਜ।

**نیرین** *ਨੈਯਿਰੈਨ* : ਦੋ ਰੋਸ਼ਨ ਸਤਾਰੇ, ਚੰਦ ਤੇ ਸੂਰਜ।

**نیرا** *ਨੀਰਾ* : ਅੱਗ, ਅੱਗਨੀ (ਜ਼ੈਂਦ ਤੇ ਅਵੱਸਤਾ ਵਿਚ)।

**نیران** *ਨੀਰਾਨ* : (ਨਾਰ **نار** ਦਾ ਬੌਹਵਚਨ) ਅੱਗਾਂ, ਦੋਜ਼ਖ; (ਨੂਰ **نور** ਦਾ ਬੌਹਵਚਨ) ਲਾਟਾਂ, ਰੋਸ਼ਨੀਆਂ, ਕਿਰਨਾਂ।

**نیرنج** ***ਨੈਰੰਜ*** : (ਨੈਰੰਗ **نیرنگ** ਦਾ ਅਰਬੀ ਰੂਪਾਂਤਰ) ਮਕਰ, ਹੀਲਾ, ਜਾਦੂ, ਟੂਣਾ, ਮੰਤਰ ਧੋਖਾ, ਫ਼ਰੇਬ, ਖ਼ਾਕਾ।

**نیرنجات** ***ਨੈਰੰਜਾਤ*** : (ਉਪਰੋਕਤ ਦਾ ਬੌਹਵਚਨ) ਹੀਲੇ, ਫ਼ਰੇਬ, ਮੰਤਰ, ਜਾਦੂ-ਟੂਣੇ, ਖ਼ਾਕੇ।

**نیرنگ** ***ਨੈਰੰਗ*** : ਜਾਦੂ, ਮੰਤਰ, ਟੂਣਾ, ਜਾਦੂਗਰੀ, ਮਕਰ, ਹੀਲਾ, ਫ਼ਰੇਬ, ਤਸਵੀਰ ਦਾ ਖ਼ਾਕਾ, ਅਜੂਬਾ।

**نیرنگباز** ***ਨੈਰੰਗ-ਬਾਜ਼***, **نیرنگساز** ***ਨੈਰੰਗ-ਸਾਜ਼*** : ਫ਼ਰੇਬੀ, ਮੱਕਾਰ, ਜਾਦੂਗਰ।

**نیرنگبازی** ***ਨੈਰੰਗ-ਬਾਜ਼ੀ***, **نیرنگسازی** ***ਨੈਰੰਗ-ਸਾਜ਼ੀ*** : ਮਕਰ, ਹੀਲਾ, ਜਾਦੂਗਰੀ।

**نیرنگِزمانه** ***ਨੈਰੰਗ-ਏ-ਜ਼ਮਾਨਾ***, **نیرنگِگردون** ***ਨੈਰੰਗ-ਏ-ਗਰਦੂਨ*** : ਜ਼ਮਾਨੇ ਦੇ ਰੰਗ, ਸਮੇਂ ਦੇ ਪਰਿਵਰਤਨ।

**نیرنگی** ***ਨੈਰੰਗੀ*** : ਜਾਦੂਗਰੀ, ਫ਼ਰੇਬ, ਚਲਾਕੀ, ਤਮਾਸ਼ਾ, ਸਜਾਵਟ।

**نیرو** ***ਨੀਰੂ/ਨੀਰੋ*** : ਸ਼ਕਤੀ, ਬਲ।

**نیرومند** ***ਨੀਰੂਮੰਦ*** : ਸ਼ਕਤੀਸ਼ਾਲੀ, ਬਲਵਾਨ।

**نیریز** ***ਨੀਰੀਜ਼*** : ਇਕ ਸ਼ੈਹਰ ਦਾ ਨਾਮ ਜਿਥੇ ਲੁਹਾਰ ਵੱਡੀ ਸੰਖਿਆ ਵਿਚ ਰੈਂਹਦੇ ਹਨ, ਇਕ ਰਾਗ ਦਾ ਨਾਮ।

**نیز** ***ਨੀਜ਼*** : ਵੀ, ਭੀ, ਫਿਰ ਵੀ, ਤਾਂ ਵੀ, ਫੇਰ, ਪਿਛੋਂ।

**نیزه** ***ਨੇਜ਼ਾ*** : ਭਾਲਾ, ਬਰਛਾ, ਬੱਲਮ, ਨੇਜ਼ਾ, ਝੰਡਾ, ਕਿਲਕ।

**نیزهٔآتشین** ***ਨੇਜ਼ਾ-ਏ-ਆਤਸ਼ੀਨ*** : ਸੂਰਜ ਡੁੱਬਣ ਵੇਲੇ ਦੀ ਕਿਰਨ।

**نیزهباز** ***ਨੇਜ਼ਾ-ਬਾਜ਼*** : ਨੇਜ਼ਾ ਮਾਰਨ ਵਾਲਾ।

**نیزهبازی** ***ਨੇਜ਼ਾ-ਬਾਜ਼ੀ*** : ਨੇਜ਼ੇ ਮਾਰਨ ਦੀ ਕਿਰਿਆ ਜਾਂ ਖੇਡ।

**نیزهبردار** ***ਨੇਜ਼ਾ-ਬਰਦਾਰ***, **نیزهزن** ***ਨੇਜ਼ਾ ਜ਼ਨ***, **نیزهگر** ***ਨੇਜ਼ਾ ਗਰ*** : ਨੇਜ਼ਾ ਮਾਰਨ ਵਾਲਾ।

**نیزهبکف** ***ਨੇਜ਼ਾ-ਬ-ਕਫ਼*** : ਸੂਰਜ।

**نیساری** ***ਨੀਸਾਰੀ*** : ਫ਼ੌਜੀ, ਸਿਪਾਹੀ, ਲਸ਼ਕਰੀ।

**نیسان** ***ਨੈਸਾਨ*** : ਸਤਵੇਂ ਰੂਮੀ ਮਹੀਨੇ ਦਾ ਨਾਮ, ਜੋ ਬਿਕਰਮੀ ਦੇ ਵਿਸਾਖ ਮਹੀਨੇ ਨਾਲ ਮਿਲਦਾ ਹੈ, ਏਹ ਬਹਾਰ ਦਾ ਮਹੀਨਾ ਹੈ, ਕੈਂਹਦੇ ਹਨ ਕਿ ਇਸ ਮਹੀਨੇ ਦੇ ਮੀਂਹ ਦੀਆਂ ਬੂੰਦਾਂ ਨਾਲ ਸਿੱਪ ਵਿਚ ਮੋਤੀ ਬਣਦੇ ਹਨ।

**نیشان** ***ਨੈਸ਼ਾਨ***, ***ਨੀਸ਼ਾਨ*** : ਨਿਸ਼ਾਨ **نشان**।

**نیست** ***ਨੀਸਤ*** : ਨਹੀਂ ਹੈ, ਕੁਝ ਨਾ, ਸੁੰਨ, ਨਾ-ਚੀਜ਼, ਤੁੱਛ, ਅਣਹੋਂਦ।

**نیستشدن** ***ਨੀਸਤ ਸ਼ੁਦਨ*** : ਮਿਟ ਜਾਣਾ, ਨਾ ਰੈਹਣਾ, ਨਾ ਹੋਣਾ।

**نیستکن** ***ਨੀਸਤ-ਕੁਨ*** : ਮਿਟਾਉਣ ਵਾਲਾ।

**نیستی** ***ਨੀਸਤੀ*** : ਅਣਹੋਂਦ।

**نیش** ***ਨੇਸ਼*** : ਠੂੰਹੇ ਜਾਂ ਡੇਮੂੰ ਦਾ ਡੰਗ, ਤਲਵਾਰ, ਛੁਰੀ, ਖੰਜਰ ਆਦਿ ਦੀ ਤੇਜ਼ ਨੋਕ, ਦਰਿੰਦਿਆਂ ਦੇ ਤਿੱਖੇ ਦੰਦ, ਨਿਸ਼ਾਨ, ਝੰਡਾ, ਭਾਲਾ, ਨੇਜ਼ਾ, ਜ਼ੈਹਰ।

**نیشزدن** ***ਨੇਸ਼ ਜ਼ਦਨ*** : ਡੰਗ ਮਾਰਨਾ।

**نیشزن** ***ਨੇਸ਼ਜ਼ਨ*** : ਡੰਗ ਚਲਾਉਣ ਵਾਲਾ, ਚੁਗਲਖ਼ੋਰ।

**نیشاپور** ***ਨੀਸ਼ਾਪੂਰ*** : ਖ਼ੁਰਾਸਾਨ ਦਾ ਇਕ ਪਰਸਿੱਧ ਸ਼ੈਹਰ ਜਿਥੇ ਫ਼ੀਰੋਜ਼ੇ ਦੀ ਖਾਣ ਹੈ, ਇਕ ਰਾਗ ਦਾ ਨਾਮ।

**نیشتر** ***ਨੇਸ਼ਤਰ*** : ਫ਼ਸ਼ਦ ਖੋਲ੍ਹਣ ਦਾ ਸੰਦ।

**نیشکر** ***ਨੈਸ਼ਕਰ*** : ਗੰਨਾ।

**نیشوق** ***ਨੈਸ਼ੂਕ***, **نیسوق** ***ਨੈਸੂਕ*** : ਅਲੂਚਾ।

**نیفق** ***ਨੈਫ਼ਕ*** : (ਨੇਫ਼ਾ **نیفه** ਦਾ ਅਰਬੀ ਰੁਪਾਂਤਰ) ਨੇਫ਼ਾ।

**نیفه** ***ਨੇਫ਼ਾ*** : ਨਾਲਾ ਪਾਉਣ ਦੀ ਸਿਉਣ, ਚਿੱਟਾ ਕਪੜਾ ਜਾਂ ਸਫ਼ੈਦ ਮਲਮਲ, ਬੁਕਚਾ, ਲੂੰਬੜ ਆਦਿ ਦੀ ਖੱਲ।

**نیفه سست کردن** ***ਨੇਫ਼ਾ ਸੁਸਤ ਕਰਦਨ*** : ਅਰਾਮ ਕਰਨ ਲਈ ਤਿਆਰ ਹੋਣਾ।

**نیقند** ***ਨੈਕੰਦ*** : ਗੰਨਾ।

**نیک** ***ਨੇਕ*** : ਚੰਗਾ, ਭਲਾ, ਖ਼ੂਬ, ਬੌਹਤ, ਜ਼ਿਆਦਾ, ਅਧਿਕ।

**نیک آثار** ***ਨੇਕਆਸਾਰ*** : ਸ਼ੁਭ, ਚੰਗੇ ਪੋਖੋ ਵਾਲਾ।

**نیک آموز** ***ਨੇਕ-ਆਮੋਜ਼*** : ਨੇਕੀ ਦੀ ਨਸੀਹਤ ਕਰਨ ਵਾਲਾ, ਪਰਚਾਰਕ।

**نیکان** ***ਨੇਕਾਨ*** : ਨੇਕ ਬੰਦੇ, ਭਲੇ ਲੋਕ।

**نیکبخت** ***ਨੇਕ-ਬਖ਼ਤ*** : ਚੰਗੇ ਭਾਗਾਂ ਵਾਲਾ, ਸੁਭਾਗਾ।

**نیکپاک** ***ਨੇਕ ਪਾਕ*** : ਬੌਹਤ ਪਵਿਤਰ ਆਦਮੀ।

**نیکخواه** ***ਨੇਕ-ਖ਼੍ਵਾਹ*** : ਭਲਾਈ ਚਾਹੁਣ ਵਾਲਾ।

**نیکخواهی** ***ਨੇਕ-ਖ਼੍ਵਾਹੀ*** : ਹਿਤੀਖਣਾ, ਭਲਾਈ ਚਾਹੁਣਾ।

**نیکذات** ***ਨੇਕ-ਜ਼ਾਤ*** : ਭਲਾ ਆਦਮੀ, ਚੰਗੇ ਅਸਲੇ ਵਾਲਾ, ਸ਼ਰੀਫ਼।

**نیکرای** ***ਨੇਕ-ਰਾਯ*** : ਚੰਗੀ ਨੀਯਤ ਵਾਲਾ।

**نیکرو** ***ਨੇਕ-ਰੂ*** : ਸੋਹਣਾ, ਸੁੰਦਰ।

**نیکروز** ***ਨੇਕ-ਰੂਜ਼*** : ਸੁਭਾਗਾ।

**نیکسرانجام** ***ਨੇਕ-ਸਰਅੰਜਾਮ,*** **نیکفرجام/انجام** ***ਨੇਕ-ਫ਼ਰਜਾਮ/ਅੰਜਾਮ*** : ਭਲੇ ਅੰਤ ਵਾਲਾ, ਸੁਭਾਗਾ।

**نیکسرشت** ***ਨੇਕ ਸਿਰਿਸ਼ਤ,*** **نیکسیرت** ***ਨੇਕ ਸੀਰਤ,*** **نیکطینت** ***ਨੇਕ ਤੀਨਤ,*** **نیکمزاج** ***ਨੇਕ ਮਿਜ਼ਾਜ*** : ਚੰਗੇ ਸੁਭਾ ਵਾਲਾ, ਸਾਉ, ਭਲਾ ਮਾਣਸ।

**نیکعهد** ***ਨੇਕ ਅਹਦ*** : ਬਚਨ ਪਾਲਣ ਵਾਲਾ।

**نیکفال** ***ਨੇਕ ਫ਼ਾਲ*** : ਸ਼ੁਭ ਲਗਨਾਂ ਵਾਲਾ।

**نیکقال** ***ਨੇਕ ਕਾਲ*** : ਚੰਗੇ ਬੋਲਾਂ ਵਾਲਾ।

**نیککار** ***ਨੇਕ ਕਾਰ,*** **نیککردار** ***ਨੇਕ ਕਿਰਦਾਰ*** : ਨੇਕ ਕੰਮ ਕਰਨ ਵਾਲਾ।

**نیکمنش** ***ਨੇਕ-ਮਨਸ਼*** : ਚੰਗੀ ਖ਼ਸਲਤ ਵਾਲਾ।

**نیکمنظر** ***ਨੇਕ-ਮੰਜ਼ਰ*** : ਸੋਹਣਾ, ਸੁਨੱਖਾ।

**نیکنام** ***ਨੇਕ-ਨਾਮ*** : ਚੰਗੀ ਪਰਸਿੱਧੀ ਵਾਲਾ।

**نیکنامی** ***ਨੇਕ-ਨਾਮੀ*** : ਚੰਗੀ ਸ਼ੋਹਰਤ, ਪਰਸਿੱਧੀ।

**نیکنهاد** ***ਨੇਕ-ਨਿਹਾਦ*** : ਨੇਕ ਸੁਭਾ।

**نیکنیت** ***ਨੇਕ ਨੀਯਤ*** : ਚੰਗੇ ਇਰਾਦੇ ਵਾਲਾ, ਨੇਕ ਖ਼ਿਆਲ।

**نیکوبد** ***ਨੇਕ-ਉ-ਬਦ*** : ਭਲਾ ਬੁਰਾ, ਚੰਗਾ ਮੰਦਾ।

**نیکو** ***ਨੇਕੋ, ਨੇਕੂ*** : ਚੰਗਾ, ਭਲਾ, ਨੇਕ, ਸੁੰਦਰ, ਬੌਹਤ।

**نیکوآداب** ***ਨੇਕੋ-ਆਦਾਬ*** : ਚੰਗੇ ਅਦਬ ਅਦਾਬ ਜਾਣਨ ਵਾਲਾ।

**نیکوبخت** ***ਨੇਕੋ-ਬਖ਼ਤ*** : ਸੁਭਾਗਾ, ਖ਼ੁਸ਼, ਪਰਸੰਨਚਿਤ।

**نیکوحال** ***ਨੇਕੋ-ਹਾਲ*** : ਚੰਗੀ ਸਥਿਤੀ ਵਿਚ ਹੋਵੇ, ਚੰਗੀ ਸੇਹਤ ਵਾਲਾ।

**نیکوخصال** ***ਨੇਕੋ-ਖ਼ਿਸਾਲ*** : ਚੰਗੀ ਖ਼ਸਲਤ ਵਾਲਾ, ਨੇਕ-ਸੁਭਾ।

**نیکورای** ***ਨੇਕੋ ਰਾਯ*** : ਚੰਗੀ ਸਲਾਹ

ਵਾਲਾ, ਨੇਕ-ਖ਼ਿਆਲ।

**نیکورو** ***ਨੇਕੋ-ਰੌ*** : ਚੰਗੀ ਗਤੀ ਵਾਲਾ।

**نیکوروی** ***ਨੇਕੋ-ਰਵੀ*** : ਤੇਜ਼ ਰਫ਼ਤਾਰ ਵਾਲਾ, ਤਿੱਖੀ ਚਾਲ।

**نیکوسخن** ***ਨੇਕੋ-ਸੁਖ਼ਨ*** : ਨੇਕ ਬੋਲ ਬੋਲਣ ਵਾਲਾ, ਸੁੰਦਰ ਬਚਨ ਕੈਹਣ ਵਾਲਾ।

**نیکوسرنجام** ***ਨੇਕੋ-ਸਰ-ਅੰਜਾਮ*** : ਚੰਗੇ ਘਰ ਦਾ।

**نیکوسگال** ***ਨੇਕੋ-ਸਿਗਾਲ*** : ਖ਼ੈਰਖ਼ਾਹ।

**نیکوسیر** ***ਨੇਕੋ-ਸਿੱਯਰ*** : ਚੰਗੇ ਸੁਭਾ ਵਾਲਾ।

**نیکوشمائل** ***ਨੇਕੋ-ਸ਼ਮਾਇਲ*** : ਨੇਕ ਖ਼ਸਲਤ ਵਾਲਾ।

**نیکونهاد** ***ਨੇਕੋ-ਨਿਹਾਦ*** : ਅਸੀਲ।

**نیکوعهد** ***ਨੇਕੋ-ਅਹਦ*** : ਬਚਨ ਪਾਲਣ ਵਾਲਾ।

**نیکوکار** ***ਨੇਕੋ-ਕਾਰ*** : ਮੇਹਰਬਾਨ, ਨੇਕੀ ਕਰਨ ਵਾਲਾ।

**نیکوکاری** ***ਨੇਕੋਕਾਰੀ*** : ਭਲਾਈ, ਨੇਕੀ।

**نیکوگفت** ***ਨੇਕੋ-ਗੁਫ਼ਤ*** : ਜਸ, ਕੀਰਤੀ, ਉਪਮਾ, ਤਾਰੀਫ਼।

**نیکویان** ***ਨੇਕੂਯਾਨ*** : ਨੇਕ ਬੰਦੇ, ਭਲੇ ਲੋਕ।

**نیکی‌کردن‌ودرآب‌انداختن** ***ਨੇਕੀ ਕਰਦਨ-ਉ-ਦਰ ਆਬ ਅੰਦਾਖ਼ਤਨ*** : ਨੇਕੀ ਕਰ ਕੇ ਭੁੱਲ ਜਾਣਾ।

**نَیل** ***ਨੈਲ*** : ਪਰਾਪਤ ਕਰਨਾ, ਪੌਹਚਣਾ, (ਮੁਰਾਦ ਪਾਉਣਾ)।

**نِیل** ***ਨੀਲ*** : ਨੀਲਾ ਰੰਗ, ਜੋ ਵਸਮੇ ਦੇ ਬੂਟੇ ਤੋਂ ਪਰਾਪਤ ਹੁੰਦਾ ਹੈ, ਸੱਟ ਜਾਂ ਰਗੜ ਦਾ ਨਿਸ਼ਾਨ।

**نیلپر** ***ਨੀਲਪਰ*** : ਨੀਲੋਫ਼ਰ।

**نیل‌چشم‌بد** ***ਨੀਲ-ਏ-ਚਸ਼ਮ-ਏ-ਬਦ***, **نیل‌چشم‌زخم** ***ਨੀਲ-ਏ-ਚਸ਼ਮ-ਏ-ਜ਼ਖ਼ਮ*** : ਓਹ ਕਾਲਾ ਟਿੱਕਾ, ਜੋ ਬਚਿਆਂ ਦੇ ਮੱਥੇ 'ਤੇ ਲਾਉਂਦੇ ਹਨ, ਤਾਂ ਜੋ ਭੈੜੀ ਨਜ਼ਰ ਤੋਂ ਬਚੇ ਰੈਹਣ।

**نیل‌خم‌آسمان** ***ਨੀਲ-ਏ-ਖ਼ਮ-ਏ-ਆਸਮਾਨ*** : ਅਸਮਾਨੀ ਨਹੂਸਤ।

**نیلداغ** ***ਨੀਲ ਦਾਗ਼*** : ਕਾਲਾ ਨਿਸ਼ਾਨ ਜੋ ਦਾਗਣ ਕਰਕੇ ਰੈਂਹਦਾ ਹੈ।

**نیلرام** ***ਨੀਲ ਰਾਮ*** : ਮੀਂਹ, ਬਰਫ਼, ਗੜ੍ਹਿਆਂ ਦਾ ਫ਼ਿਰਿਸ਼ਤਾ।

**نیلفر** ***ਨੀਲਫ਼ਰ*** : ਨੀਲੋਫ਼ਰ।

**نیل‌فلک** ***ਨੀਲ-ਏ-ਫ਼ਲਕ*** : ਅਸਮਾਨੀ ਨਹੂਸਤ।

**نیلک** ***ਨੀਲਕ*** : ਥੋੜਾ ਨੀਲਾ, ਇਕ ਪਰਕਾਰ ਦਾ ਰੇਸ਼ਮੀ ਕੱਪੜਾ।

**نیلکار** ***ਨੀਲਕਾਰ***, **نیلگر** ***ਨੀਲਗਰ*** : ਨੀਲ ਰੰਗਣ ਵਾਲਾ, ਨੀਲ ਬਣਾਉਣ ਵਾਲਾ।

**نیلکشیدن** ***ਨੀਲ ਕਸ਼ੀਦਨ*** : ਖੁਦਵਾਉਣਾ, ਤਤੋਲੇ ਕੱਢਵਾਉਣਾ, ਸਰੀਰ ਨੂੰ ਦਾਗਣਾ।

**نیلگاو** ***ਨੀਲ ਗਾਵ*** : ਨੀਲਗਾਂ, ਇਕ ਪਰਕਾਰ ਦਾ ਜੰਗਲੀ ਚੌਪਾਇਆ ਜੋ ਗਾਂ ਨਾਲ ਮਿਲਦਾ ਜੁਲਦਾ ਹੈ।

**نیلگون** ***ਨੀਲ ਗੂਨ*** : ਨੀਲਾ ਰੰਗ।

**نیلگون‌پردها** ***ਨੀਲਗੂਨ ਪਰਦਹਾ***, **نیلگون‌خیّام** ***ਨੀਲਗੂਨ ਖ਼ੱਯਾਮ***, **نیلگون‌وطا** ***ਨੀਲਗੂਨ ਵਿਤਾ*** : ਅਸਮਾਨ, ਅਕਾਸ਼।

**نیلوبرگ** ***ਨੀਲੋ ਬਰਗ***, (**پرگ**) **نیلوپر** ***ਨੀਲੋ ਪਰ (ਪਰਗ)***, **نیلوپل** ***ਨੀਲੋ ਪਲ***, **نیلوفر** ***ਨੀਲੋਫ਼ਰ***, **نیلوفل** ***ਨੀਲੋਫ਼ਲ*** : ਕੌਲ ਫੁਲ।

**نیلوفری** ***ਨੀਲੋਫ਼ਰੀ*** : ਨੀਲਾ ਰੰਗ।

**نیلوفری‌طاق** ***ਨੀਲੋਫ਼ਰੀ ਤਾਕ*** : ਅਸਮਾਨ।

نیله ***ਨੀਲਾ*** : ਹਰ ਨੀਲੀ ਚੀਜ਼, ਨੀਲਾ ਘੋੜਾ, ਨੀਲਗਾਂ।

نیلی ***ਨੀਲੀ*** : ਨੀਲੇ ਰੰਗ ਦਾ।

نیلی‌بحر ***ਨੀਲੀ ਬਹਰ***, نیلی‌پردہ ***ਨੀਲੀ ਪਰਦਾ***, نیلی‌پردھا ***ਨੀਲੀ ਪਰਦਹਾ*** : ਅਸਮਾਨ।

نیلی‌حصار ***ਨੀਲੀ ਹਿਸਾਰ***, نیلی‌حُقّہ ***ਨੀਲੀ ਹੁੱਕਾ***, نیلی‌دوائر ***ਨੀਲੀ ਦਵਾਇਰ*** : ਅਸਮਾਨ।

نیلم ***ਨੀਲਮ*** : ਨੀਲੇ ਰੰਗ ਦਾ ਇਕ ਕੀਮਤੀ ਪੱਥਰ।

نیم ***ਨੀਮ*** : ਅੱਧਾ, ਅੱਧ, ਵਿਚਕਾਰਲਾ।

نیم‌آدمی ***ਨੀਮ ਆਦਮੀ*** : ਇਸਤਰੀ , ਕਿਉਂਕਿ ਸ਼ਰ੍ਹਾ ਦੇ ਮਾਮਲਿਆਂ ਵਿਚ ਦੋ ਇਸਤਰੀਆਂ ਦੀ ਗਵਾਹੀ ਇਕ ਮਰਦ ਦੀ ਗਵਾਹੀ ਦੇ ਬਰਾਬਰ ਹੁੰਦੀ ਹੈ।

نیم‌آشکنی ***ਨੀਮ ਆਸ਼ਕਨੀ***, نیم‌اشکنی ***ਨੀਮ ਇਸ਼ਕਨੀ*** : ਇਕ ਪਰਕਾਰ ਦੀ ਮਿਠਿਆਈ।

نیم‌باز ***ਨੀਮ ਬਾਜ਼*** : ਅੱਧ ਖੁੱਲ੍ਹੀ, ਅੱਧ ਮੀਟੀ, ਨਸ਼ੀਲੀ, ਮਸਤ, ਕਲੀ ਜੋ ਹਾਲੀ ਖਿੜੀ ਨਾ ਹੋਵੇ।

نیم‌بر ***ਨੀਮਬਰ*** : ਕੁਸ਼ਤੀ ਦੇ ਇਕ ਦਾਅ ਦਾ ਨਾਮ।

نیم‌برشت ***ਨੀਮ-ਬਿਰਿਸ਼ਤ*** : ਅੱਧ-ਭੁੰਨਿਆ, ਅੱਧ-ਪੱਕਾ ਤੇ ਅੱਧ-ਕੱਚਾ।

نیم‌بسمل ***ਨੀਮ-ਬਿਸਮਿਲ*** : ਅੱਧ-ਘਾਇਲ।

نیم‌پخت ***ਨੀਮ-ਪੁਖ਼ਤ***, نیم‌پختہ ***ਨੀਮ-ਪੁਖ਼ਤਾ*** : ਅੱਧ-ਪੱਕਾ।

نیم‌تاج ***ਨੀਮਤਾਜ*** : ਇਕ ਪਰਕਾਰ ਦਾ ਤਾਜ ਜੋ ਜੜਾਊ ਹੁੰਦਾ ਹੈ।

نیم‌تخت ***ਨੀਮ-ਤਖ਼ਤ*** : ਅਰਾਮ ਚੌਕੀ।

نیم‌ترک ***ਨੀਮਤਰਕ*** : ਲੋਹ-ਟੋਪੀ।

نیم‌تسلیم ***ਨੀਮ ਤਸਲੀਮ*** : ਸਤਕਾਰ ਸੈਹਤ ਝੁਕਣਾ।

نیم‌تن(تنہ) ***ਨੀਮ ਤਨ (ਤਨਾ)*** : ਵਾਸਕਟ, ਸਦਰੀ।

نیم‌تہ ***ਨੀਮ ਤਿਹ*** : ਅੱਧਾ-ਭਾਰ।

نیم‌تہ‌کردن ***ਨੀਮ ਤਿਹ ਕਰਦਨ*** : ਲੱਕ ਤੋਂ ਫੜ ਕੇ ਹੇਠ ਸੁਟ ਲੈਣਾ।

نیم‌جان ***ਨੀਮ-ਜਾਨ*** : ਅੱਧ-ਮੋਇਆ।

نیم‌جوش ***ਨੀਮ-ਜੋਸ਼*** : ਅੱਧਾ ਉਬਲਿਆ ਹੋਇਆ।

نیم‌چاشت ***ਨੀਮ-ਚਾਸ਼ਤ*** : ਸਵੇਰ ਦਾ ਖਾਣਾ।

نیم‌چرخ ***ਨੀਮ ਚਰਖ਼*** : ਇਕ ਪਰਕਾਰ ਦੀ ਕਮਾਨ।

نیم‌چہ ***ਨੀਮਚਾ*** : ਛੋਟੀ ਤਲਵਾਰ, ਛੋਟਾ ਕੱਪੜਾ, ਦੁਪੱਟਾ।

نیم‌حکیم ***ਨੀਮ ਹਕੀਮ*** : ਅਨਾੜੀ ਹਕੀਮ।

نیم‌خانہ ***ਨੀਮ ਖ਼ਾਨਾ*** : ਗੁੰਬਦ, ਕਲਸ, ਅਸਮਾਨ।

نیم‌خانہ‌مینا ***ਨੀਮ ਖ਼ਾਨਾ-ਏ-ਮੀਨਾ*** : ਅਸਮਾਨ।

نیم‌خواب ***ਨੀਮ-ਖ਼੍ਵਾਬ*** : ਕੱਚੀ ਨੀਂਦ।

نیم‌خورد/خوردہ ***ਨੀਮ-ਖ਼ੁਰਦ/ਖ਼ੁਰਦਾ*** : ਜੂਠਾ ਖਾਣਾ।

نیم‌دست ***ਨੀਮ ਦਸਤ*** : ਛੋਟਾ ਗੱਦਾ।

نیم‌دینار ***ਨੀਮ ਦੀਨਾਰ*** : ਮਸ਼ੂਕ ਦਾ ਹੋਠ।

نیم‌راست ***ਨੀਮਰਾਸਤ*** : ਰਾਗ ਦੀ ਇਕ ਸੁਰ/ਧੁਨ।

نیم‌رازی ***ਨੀਮਰਾਜ਼ੀ*** : ਅੱਧ-ਮੰਨਿਆ।

نیم‌راہ ***ਨੀਮਰਾਹ*** : ਅੱਧ ਵਾਟੇ, ਰਾਹ ਵਿਚ।

**نیمرخ/رخساره** ***ਨੀਮ ਰੁਖ਼/ ਰੁਖ਼ਸਾਰਾ*** : ਅੱਧ-ਚੇਹਰਾ, ਇਕ ਪਾਸੜ ਤਸਵੀਰ।

**نیمرس** ***ਨੀਮਰਸ*** : ਅੱਧ-ਪੱਕਾ ਫੁੱਲ, ਪੰਛੀ ਜਿਸ ਦੇ ਪਰ ਉਡਣ ਵਾਲੇ ਨਾ ਹੋਏ ਹੋਣ; ਤੀਰ ਜੋ ਨਿਸ਼ਾਨੇ ਤੇ ਨਾ ਪੁੱਜਾ ਹੋਵੇ।

**نیمرنگ** ***ਨੀਮ ਰੰਗ*** : ਉਡਿਆ ਹੋਇਆ ਰੰਗ, ਫਿੱਕਾ ਰੰਗ, ਕੱਚਾ ਰੰਗ।

**نیمرو** ***ਨੀਮ-ਰੂ*** : ਇਕ ਪਾਸਾ ਗੋਲ ਤੇ ਇਕ ਚੌੜਾ (ਹੀਰੇ ਦਾ)।

**نیمروز** ***ਨੀਮ-ਰੋਜ਼*** : ਮੱਧ-ਦਿਵਸ, ਦੁਪੈਹਰ, ਸੀਸਤਾਨ(ਜ਼ਾਬਲਿਸਤਾਨ) ਦਾ ਮੁਲਕ।

**نیمروزه** ***ਨੀਮ-ਰੋਜ਼ਾ*** : ਅੱਧੇ ਦਿਨ ਦਾ, ਦੁਪੈਹਰ ਦਾ ਸਮਾਂ, ਰਾਗ ਦੀ ਇਕ ਸੁਰ ਦਾ ਨਾਮ।

**نیمزال** ***ਨੀਮ-ਜ਼ਾਲ*** : ਅੱਧਖੜ ਇਸਤਰੀ।

**نیمزبان** ***ਨੀਮ-ਜ਼ਬਾਨ*** : ਜੋ ਵਿਅਕਤੀ ਅਦਬ, ਡਰ ਜਾਂ ਸ਼ਰਮ ਕਰਕੇ ਪੂਰੀ ਗੱਲ ਨਾ ਕਰੇ।

**نیمسال** ***ਨੀਮ-ਸਾਲ*** : ਅੱਧਖੜ ਆਦਮੀ।

**نیمسفت** ***ਨੀਮ-ਸੁਫ਼ਤ*** : ਅੱਧ-ਵਿਧ, ਅਧੂਰੀ ਗੱਲ ਜਾਂ ਕਵਿਤਾ।

**نیمسوخت** ***ਨੀਮ ਸੋਖ਼ਤ*** : ਅਧ ਜਲਿਆ।

**نیمسوخته** ***ਨੀਮ-ਸੋਖ਼ਤਾ*** : ਸੜੇ ਹੋਏ ਕੱਪੜੇ ਦੀ ਲੀਰ।

**نیمسوز** ***ਨੀਮ-ਸੋਜ਼*** : ਅੱਧ-ਭੁੰਨਿਆ।

**نیمسوزخر** ***ਨੀਮ-ਸੋਜ਼ ਖ਼ਰ*** : ਹਬਸ਼ੀ।

**نیمسیر** ***ਨੀਮ-ਸੇਰ*** : ਅੱਧ-ਰੱਜਿਆ; ਅੱਧ-ਭੁੱਖਾ।

**نیمشکری** ***ਨੀਮਸ਼ਕਰੀ*** : ਇਕ ਪਰਕਾਰ ਦੀ ਮਿਠਿਆਈ।

**نیمفسرده** ***ਨੀਮ-ਫੁਸੁਰਦਾ*** : ਅੱਧ-ਜੰਮਿਆ।

**نیمکار** ***ਨੀਮਕਾਰ*** : ਅਧੂਰਾ, ਮਜ਼ਦੂਰ, ਫਟਿਆ ਪੁਰਾਣਾ।

**نیمکاره** ***ਨੀਮ ਕਾਰਾ*** : ਮਜ਼ਦੂਰ, ਸ਼ਗਿਰਦ, ਅਧੂਰੀ ਚੀਜ਼।

**نیمکاسه** ***ਨੀਮ-ਕਾਸਾ*** : ਅਰਧ-ਚੰਦਰਮਾ ਵਰਗਾ ਲੱਕੜ ਦਾ ਪਿਆਲਾ।

**نیمکاسه‌درزیرکاسه‌داشتن** ***ਨੀਮ ਕਾਸਾ ਦਰ ਜ਼ੇਰ-ਏ-ਕਾਸਾ ਦਾਸ਼ਤਨ*** : ਠੱਗੀ, ਫਰੇਬ ਕਰਨਾ।

**نیمکت** ***ਨੀਮਕਤ*** : (=ਨੀਮ ਤਖ਼ਤ نیمتخت) ਅਰਾਮ ਕੁਰਸੀ।

**نیمکش** ***ਨੀਮ-ਕਸ਼*** : ਅੱਧਾ ਅੰਦਰ, ਅੱਧਾ ਬਾਹਰ, ਓਹ ਤੀਰ ਜਾਂ ਤਲਵਾਰ ਜੋ ਪੂਰੀ ਬਾਹਰ ਨਾ ਕੱਢੀ ਗਈ ਹੋਵੇ।

**نیمکشت** ***ਨੀਮ-ਕੁਸ਼ਤ*** : ਅੱਧ-ਮੋਇਆ, ਅੱਧ-ਮਰਿਆ, ਘਾਇਲ।

**نیمکور** ***ਨੀਮ-ਕੂਜ਼*** : ਕੁੱਬਾ।

**نیمگرم** ***ਨੀਮ-ਗਰਮ*** : ਕੋਸਾ।

**نیمگنه** ***ਨੀਮ-ਗੁਨਹ*** : ਮਮੂਲੀ ਭੁੱਲ ਜਾਂ ਗਲਤੀ।

**نیملحظه** ***ਨੀਮ-ਲਹਜ਼ਾ*** : ਛਿਣ-ਪਲ, ਝਟ ਪਲ ਕੁ ਦਾ।

**نیممرده** ***ਨੀਮ ਮੁਰਦਾ*** : ਅਧ-ਮੋਇਆ।

**نیممست** ***ਨੀਮ-ਮਸਤ*** : ਅੱਧਾ ਬੇਹੋਸ਼, ਬੇਸੁਰਤ।

**نیمه** ***ਨੀਮ:*** : ਅੱਧਾ, ਅਧੂਰਾ,ਪਾਸਾ, ਤਰਫ, ਦਿਸ਼ਾ; ਮੂੰਹ ਤੇ ਲੈਣ ਵਾਲਾ ਬੁਰਕਾ ਜਿਸ ਵਿਚੋਂ ਕੇਵਲ ਅੱਖਾਂ ਦਿਸਣ; ਹੇਠਾਂ ਪਾਉਣ ਵਾਲਾ ਛੋਟਾ ਕੱਪੜਾ; ਰਾਜ ਮਿਸਤਰੀਆਂ ਦੀ ਅੱਧੀ ਗੋ।

**نیمه‌آستین** ***ਨੀਮਾ-ਆਸਤੀਨ*** : ਅੱਧੀਆਂ ਬਾਹਾਂ ਵਾਲਾ, ਇਕ ਪਰਕਾਰ ਦੀ ਜੈਕਟ।

**نیمه‌پر** ***ਨੀਮਾ-ਪੁਰ*** : ਅੱਧ-ਭਰਿਆ।

**نیمه‌راه** ***ਨੀਮਾ-ਰਾਹ*** : ਅੱਧਵਾਟੇ, ਪਗਡੰਡੀ, ਫੁਟਪਾਥ।

**نیمه‌زور** ***ਨੀਮਾ ਰੂਜ਼*** : ਦੁਪੈਹਰ।

**نیمه‌شام** ***ਨੀਮਾ ਸ਼ਾਮ*** : ਲੌਂਦਾ ਵੇਲਾ, ਸ਼ਾਮ।

**نیمه‌قندیل** ***ਨੀਮਾ ਕਿੰਦੀਲ*** : ਏਕਮ ਦਾ ਚੰਦ, ਨਵਾਂ ਚੰਦ।

**نیمه‌کاره** ***ਨੀਮਾ-ਕਾਰਾ*** : ਅੱਧਾ ਮੁਕਾਇਆ ਕੰਮ, ਹੰਢਿਆ ਵਰਤਿਆ, ਪੁਰਾਣਾ।

**نیمه‌هلال** ***ਨੀਮਾ ਹਿਲਾਲ*** : ਮਸ਼ੂਕ ਦਾ ਹੋਠ।

**نینویٰ** ***ਨੈਨਵਾ*** : ਇਕ ਪਰਸਿੱਧ ਸ਼ੈਹਰ ਦਾ ਨਾਮ। ( نینوا )

**نی‌نی** ***ਨੈ ਨੈ*** : ਨਹੀਂ, ਨਹੀਂ।

**نیو** ***ਨੇਵ*** : ਬਹਾਦਰ, ਸੂਰਮਾ, ਜੋਧਾ, ਪੈਹਲਵਾਨ।

**نیواد** ***ਨੇਵਾਦ*** : ਦਲੇਰੀ, ਸੂਰਮਗਤੀ।

**نیوراد** ***ਨੇਵਜ਼ਾਦ*** : ਸੂੱਰਮੇ ਦਾ ਪੁੱਤਰ।

**نیومرد** ***ਨੇਵਮਰਦ*** : ਬਹਾਦਰ ਆਦਮੀ, ਸੂਰਮਾ ਆਦਮੀ।

**نیوار** ***ਨੀਵਾਰ*** : ਅਕਾਸ਼ ।

**نیوتش** ***ਨੀਵਤਸ਼*** : ਭੋਗ ਕਰਨਾ।

**نیوتور** ***ਨੀਵਤੂਰ*** : ਅਭਮਾਨ, ਹੰਕਾਰ।

**نیور** ***ਨੀਵਰ*** : ਸ੍ਰਿਸ਼ਟੀ।

**نیورِنیوار** ***ਨੀਵਰ-ਏ-ਨੀਵਾਰ*** : ਸ੍ਰਿਸ਼ਟੀ, ਰਚਨਾ, ਅਕਾਸ਼ ਦੀ ਰਚਨਾ, ਤਾਰੇ, ਚੰਦ, ਸੂਰਜ, ਪੰਘਿ ਆਦਿ।

**نیوراد** ***ਨੀਵਰਾਦ*** : ਪਰਬੰਧ।

**نیوشا** ***ਨਿਯੋਸ਼ਾ*** : ਸੁਣਨ ਵਾਲਾ,ਸਰੋਤਾ, ਕੰਨ ਵਿਚ ਪਾਈ ਹੋਈ ਗੱਲ।

**نیوه** ***ਨੀਵਾ*** : ਰੋਣ ਧੋਣ, ਵੈਣ, ਸ਼ੋਕ, ਸੋਗ।

# و(ਵਾਉ)

و **(ਵਾ/ਵਾਊ)** : ਫ਼ਰਾਸੀ ਵਰਨਮਾਲਾ ਦਾ ਤੀਹਵਾਂ ਅਤੇ ਅਰਬੀ ਦਾ ਛੱਬੀਵਾਂ ਅੱਖਰ ਜਿਸ ਦੀ ਗਿਣਤੀ ਅਬਜਦ ਅਨੁਸਾਰ ਛੇ (6) ਨਿਸ਼ਚਤ ਹੈ।

و **ਵ** : (ਸੰਜੋਜਕ) ਜੋੜਣ ਵਾਲਾ, ਜਿਵੇਂ ਜਾਨ-ਵਾ-ਦਿਲ, ਤੇ, ਅਤੇ।

وا **ਵਾ** : (ਸੰਬੋਧਨੀ ਸ਼ਬਦ) ਸੁਣ, ਅਫ਼ਸੋਸ।

وا **ਵਾ** : ਖੁੱਲ, ਵਿਸ਼ਾਲ, ਖੁਲ੍ਹਾ ਹੋਇਆ, ਫੈਲਿਆ ਹੋਇਆ, ਵੱਖਰਾ, ਫੇਰ, ਮੁੜ ਕੇ, ਦੁਬਾਰਾ, ਫਿਰ ਪਿਛੋਂ, ਮਗਰੋ, ਨਾਲ, ਸਾਥ, ਵਾਵੇਲਾ, ਇਕ ਖਾਣਾ।

واآمدن **ਵਾਆਮਦਨ** : ਵਾਪਸ ਆਉਣਾ, ਪਰਤਣਾ।

واافتادن **ਵਾ-ਉਫ਼ਤਾਦਨ** : ਲੇਟੇ ਰੈਹਣਾ।

واایستادن **ਵਾ-ਈਸਤਾਦਨ** : ਠੈਹਰਨਾ, ਖਲੋਣਾ।

وابا **ਵਾਬਾ** : ਸਮਝਣ ਦੀ ਸ਼ਕਤੀ।

وابردن **ਵਾ-ਬੁਰਦਨ** : ਰੋਟੀ ਪਕਾਉਣ ਲਈ ਖ਼ਮੀਰ ਨੂੰ ਚੌੜਾ ਕਰਕੇ ਵੇਲਣਾ।

وابسته **ਵਾਬਸਤਾ** : ਬੱਝਾ ਹੋਇਆ, ਸਬੰਧਤ, ਸਬੰਧੀ, ਰਿਸ਼ਤੇਦਾਰ, ਨੌਕਰ, ਮੁਲਾਜ਼ਮ।

وابستگان **ਵਾਬਸਤਗਾਨ** : (ਵਾਬਸਤਾ وابسته ਦਾ ਬੌਹਵਚਨ) ਸਬੰਧਤ ਲੋਕ, ਘਰ ਦੇ ਸਬੰਧਤ ਲੋਕ, ਰਿਸ਼ਤੇਦਾਰ, ਸਾਕ ਸਬੰਧੀ।

وابستگی **ਵਾਬਸਤਗੀ** : ਸਬੰਧ, ਸਰੋਕਾਰ, ਵਾਸਤਾ।

وابو **ਵਾਬੂ** : ਸਮੁੰਦਰੀ ਜਹਾਜ਼।

وابور **ਵਾਬੂਰ** : ਸਟੀਮ ਇੰਜਨ, ਸਟੀਮਰ।

واپس **ਵਾਪਸ** : ਹਟਿਆ ਹੋਇਆ, ਫੇਰਿਆ ਹੋਇਆ, ਪਰਤਿਆ ਹੋਇਆ; ਪਰਤਾਇਆ ਹੋਇਆ; ਪਿਛੇ, ਮਗਰੋਂ, ਫਿਰ, ਦੁਬਾਰਾ, ਰੰਜ, ਸ਼ੋਕ, ਦੁੱਖ, ਤਕਲੀਫ਼।

واپسی **ਵਾਪਸੀ** : ਵਾਪਸ ਕੀਤੀ ਹੋਈ, ਫਿਰੀ ਹੋਈ, ਵਾਪਸ ਹੋਣ ਜਾਂ ਆਉਣ ਦੀ ਹਾਲਤ।

واپسین **ਵਾਪਸੀਨ** : ਪਿਛਲਾ, ਮਗਰਲਾ, ਅੰਤਮ, ਅਖ਼ੀਰਲਾ।

واتگر **ਵਾਤਗਰ** : ਫ਼ਰ ਕੋਟ ਬਣਾਉਣ ਵਾਲਾ; ਸ਼ਾਇਰ, ਕਵੀ, ਕਿੱਸਾਕਰ; ਇਕ ਨਦੀ ਦਾ ਨਾਮ।

واتر **ਵਾਤਰ** : ਬੌਹਤ ਦੂਰ।

واثق **ਵਾਸਿਕ** : ਪੱਕਾ।

واثق بالله **ਵਾਸਿਕ ਬਿੱਲਾਹ** : ਇਕ ਅੱਬਾਸੀ ਖ਼ਲੀਫ਼ੇ ਦਾ ਨਾਮ ਜੋ ਬੜਾ ਇਲਮ-ਦੋਸਤ ਅਤੇ ਬੁੱਧੀ ਜੀਵੀਆਂ ਦਾ ਕਦਰਦਾਨ ਸੀ। ਓਹ ਦਾਨੀ ਵੀ ਸੀ ਅਤੇ ਖੇਤੀਬਾੜੀ ਦੀ ਉੱਨਤੀ ਦਾ ਚਾਹਵਾਨ ਸੀ, ਓਹ ੨੨੮ ਹਿਜਰੀ ਤੋਂ ੨੩੩ ਹਿਜਰੀ ਤਕ ਰਾਜ ਕਰਦਾ ਰਿਹਾ।

واجب **ਵਾਜਿਬ** : ਹਮੇਸ਼ਾ, ਸਦਾ, ਆਵਸ਼ਕ, ਯੋਗ, ਠੀਕ, ਜੋ ਆਪਣੀ ਹੋਂਦ ਲਈ ਦੂਜੇ ਦਾ ਮੁਥਾਜ ਨਾ ਹੋਵੇ, ਅੱਲਾਹ।

واجبات **ਵਾਜਿਬਾਤ** : (ਵਾਜਿਬ

واجب دا ਬੌਹਵਚਨ) ਜ਼ਰੂਰੀ ਤੇ ਉਚਿਤ ਚੀਜ਼ਾਂ।

**واجب الادا** ***ਵਾਜਿਬ-ਉਲ-ਅਦਾ*** : ਓਹ ਰਕਮ ਜਿਸ ਦਾ ਅਦਾ ਕਰਨਾ ਅਤਿ ਜ਼ਰੂਰੀ ਹੋਵੇ, ਬਕਾਇਦਾ ਰਕਮ।

**واجب الاظہار** ***ਵਾਜਿਬ-ਉਲ-ਇਜ਼ਹਾਰ*** : ਪਰਗਟ ਕਰਨਯੋਗ, ਦੱਸਣਯੋਗ।

**واجب التسلیم** ***ਵਾਜਿਬ-ਉਤ-ਤਸਲੀਮ*** : ਮੰਨਣਯੋਗ, ਮੰਨੀ ਹੋਈ।

**واجب التعزیری** ***ਵਾਜਿਬ-ਉਤ-ਤਅਜ਼ੀਰੀ*** : ਸਜ਼ਾਯੋਗ।

**واجب التعظیم** ***ਵਾਜਿਬ-ਉਤ-ਤਅਜ਼ੀਮ*** : ਇਜ਼ਤਯੋਗ।

**واجب الرحم** ***ਵਾਜਿਬ-ਉਰ-ਰਹਮ*** : ਰੈਹਮ ਦੇ ਯੋਗ।

**واجب الرعایت** ***ਵਾਜਿਬ-ਉਰ-ਰਿਆਯਤ*** : ਮਾਫ਼ੀ ਯੋਗ, ਰਿਆਇਤ ਦਾ ਹੱਕਦਾਰ।

**واجب الزیارت** ***ਵਾਜਿਬ-ਉਜ਼-ਜ਼ਿਯਾਰਤ*** : ਵੇਖਣ ਜਾਂ ਮੁਲਾਕਾਤ ਦੇ ਯੋਗ।

**واجب الطلب** ***ਵਾਜਿਬ-ਉਤ-ਤਲਬ*** : ਵਸੂਲ ਕਰਨ ਦੇ ਯੋਗ।

**واجب العرض** ***ਵਾਜਿਬ-ਉਲ-ਅਰਜ਼*** : ਬੇਨਤੀ ਯੋਗ, ਲਿਖਤੀ ਬੇਨਤੀ।

**واجب القتل** ***ਵਾਜਿਬ-ਉਲ-ਕਤਲ*** : ਕਤਲ ਕਰਨ ਦੇ ਯੋਗ।

**واجب الوجود** ***ਵਾਜਿਬ-ਉਲ-ਵੁਜੂਦ*** : ਜਿਸ ਦਾ ਹੋਣਾ ਜ਼ਰੂਰੀ ਹੈ, ਅੱਲਾਹ।

**واجب الوصول** ***ਵਾਜਿਬ-ਉਲ-ਵੁਸੂਲ*** : ਵਸੂਲ ਕਰਨ ਯੋਗ।

**واجب ولازم** ***ਵਾਜਿਬ-ਉ-ਲਾਜ਼ਿਮ*** : ਜ਼ਰੂਰੀ ਤੇ ਫ਼ਰਜ਼ਯੋਗ।

**واجبی** ***ਵਾਜਿਬੀ*** : ਓਹ ਗੱਲ ਜੋ ਸਹੀ ਤੇ ਠੀਕ ਹੋਵੇ, ਠੀਕ, ਮੰਨਣਯੋਗ, ਜ਼ਰੂਰੀ, ਯੋਗ; ਵਜ਼ੀਫ਼ਾ, ਰੋਜ਼ੀਨਾ।

**واجد** ***ਵਾਜਿਦ*** : ਪਰਾਪਤ ਕਰਨ ਵਾਲਾ, ਨਵੀਂ ਗੱਲ ਕੱਢਣ ਵਾਲਾ।

**واحد** ***ਵਾਹਿਦ*** ; ਇਕ, ਇੱਕਲਾ,ਅੱਲਾਹ ਦਾ ਨਾਮ।

**واحد العین** ***ਵਾਹਿਦ-ਉਲ-ਐਨ*** : ਇਕ ਅੱਖ ਵਾਲਾ, ਕਾਣਾ।

**واحدون** ***ਵਾਹਿਦੂਨ*** : (ਵਾਹਿਦ واحد ਦਾ ਬੌਹਵਚਨ) ਇੱਕਲਿਆਂ ਦਾ ਜੁੱਟ।

**واحدی** ***ਵਾਹਿਦੀ*** : ਕੋਈ ਵੀ।

**واحدیت** ***ਵਾਹਿਦੀਯਤ*** : ਇਕ ਹੋਣਾ।

**واحسرتا** ***ਵਾਹਸਰਤਾ*** : ਹਾਏ, ਅਫ਼ਸੋਸ, ਸ਼ੋਕ।

**واخ** ***ਵਾਖ਼*** : ਓਹ ਗੁਮਾਨ ਜੋ ਯਕੀਨ ਦੇ ਨੇੜੇ ਹੋਵੇ, ਵਿਸ਼ਵਾਸ, ਸੱਚ, ਸਹੀ, ਖ਼ੂਬ; ਵਾਹ ਵਾਹ; ਪੂਰਬ, ਪੌਹ-ਫੁਟਾਲਾ।

**واخواست** ***ਵਾਖ਼ਾਸਤ*** : ਵਾਪਸ ਮੰਗਣਾ, ਹਿਸਾਬ ਲੈਣਾ, ਹਿਸਾਬ ਸਮਝਣਾ।

**وأد** ***ਵਆਦ*** : ਕਬਰ ਪੁੱਟਣਾ ਤੇ ਜਿਉਂਦੀ ਲੜਕੀ ਉਸ ਵਿਚ ਦੱਬ ਦੇਣਾ (ਆਦਿ ਵਾਸੀ ਅਰਬਾਂ ਵਿਚ ਭੈੜੀ ਰਸਮ) ਸਖ਼ਤ ਅਵਾਜ਼।

**وادہ** ***ਵਾਦਾ*** : ਹਰ ਚੀਜ਼ ਦਾ ਮੁੱਢ, ਮੂਲ, ਅਸਲ; ਆਪਣੀ ਵਡਿਆਈ ਲਈ ਰੌਲਾ ਪਾਉਣਾ।

**وادی** ***ਵਾਦੀ*** : ਘਾਟੀ, ਦੋ ਪਹਾੜਾਂ ਦੇ ਵਿਚਕਾਰਲੀ ਜ਼ਮੀਨ, ਪਹਾੜਾਂ ਤੇ ਟਿੱਲਿਆਂ ਦੇ ਵਿਚਕਾਰ ਖੁੱਲ੍ਹਾ ਰਸਤਾ, ਨੀਵੀਂ ਪਧਰੀ ਧਰਤੀ ਜਿਥੇ ਰੁੱਖ ਘੱਟ ਹੋਣ ਤੇ ਉਸ ਉਤੇ ਦਰਿਆ ਦਾ ਪਾਣੀ ਫਿਰਦਾ ਹੋਵੇ, ਜੰਗਲ, ਪਾਣੀ ਦੇ ਨਾਲੇ ਜਾਂ ਨਦੀ ਦੇ ਹੜ੍ਹ ਦੇ ਪਾਣੀ ਦਾ ਲਾਂਘਾ, ਰੇਗਸਤਾਨ ਵਿਚ ਹਰਿਆਲੀ ਥਾਂ।

**وادیٔ ایمن** ***ਵਾਦੀ-ਏ-ਐਮਨ*** : ਓਹ ਵਾਦੀ ਜਾਂ ਜੰਗਲ ਜਿਸ ਵਿਚ ਹਜ਼ਰਤ ਮੂਸਾ ਨੇ ਰੱਬ ਦਾ ਨੂਰ ਵੇਖਿਆ ਸੀ, ਏਹ ਜੰਗਲ ਕੋਹ

ਤੂਰ ਦੇ ਸੱਜੇ ਪਾਸੇ ਹੈ, ਇਸ ਲਈ ਇਸ ਨੂੰ ਐਮਨ (ਸੱਜਾ) ਕੈਂਹਦੇ ਹਨ।

**وادیِخاموشان** ***ਵਾਦੀ-ਏ-ਖ਼ਾਮੋਸ਼ਾਨ*** : ਗੂੰਗਿਆਂ ਦੀ ਵਾਦੀ, ਕਬਰਿਸਤਾਨ।

**وادیِعروس** ***ਵਾਦੀ-ਏ-ਅਰੂਸ*** : ਇਕ ਜੰਗਲ ਦਾ ਨਾਮ ਜੋ ਮੱਕਾ ਸ਼ਰੀਫ਼ ਦੇ ਰਾਹ ਵਿਚ ਹੈ।

**وادیِمجنون** ***ਵਾਦੀ-ਏ-ਮਜਨੂਨ*** : ਓਹ ਜੰਗਲ ਬੀਆਬਾਨ, ਜਿਸ ਵਿਚ ਮਜਨੂੰ ਅਰਥਾਤ ਕੈਸ-ਏ-ਆਮਰੀ ਫਿਰਦਾ ਰੈਂਹਦਾ ਸੀ।

**وادینورد** ***ਵਾਦੀ-ਨਵਰਦ*** : ਜੰਗਲ ਬੀਆਬਾਨ ਦਾ ਸੈਲਾਨੀ।

**وادیان** ***ਵਾਦੀਯਾਨ*** : (ਬਾਦੀਆਨ) ਸੌਂਫ।

**وار** ***ਵਾਰ*** : ਢੰਗ, ਵਿਧੀ, ਵਰਗਾ, ਵਾਰੀ, ਨੌਬਤ, ਯੋਗ, ਰਸਮ, ਦਸਤੂਰ, ਆਦਤ, ਮਾਤਰਾ, ਭਾਰ, ਫ਼ਸਲ, ਮੌਸਮ; ਮਾਲਕ; ਸੁਆਦੀ; ਪਿਆਰ; ਮੁਹੱਬਤ।

**وارث** ***ਵਾਰਿਸ*** : ਮਰਨ ਵਾਲੇ ਦੇ ਮਾਲ ਦਾ ਸਹੀ ਹਕਦਾਰ, ਵਿਰਸੇ ਦਾ ਹੱਕਦਾਰ, ਜਾਇਦਾਦ ਆਦਿ ਦਾ ਮਾਲਕ, ਸੁਆਮੀ, ਰੱਬ ਦਾ ਇਕ ਨਾਮ।

**وارثتاجونگین** ***ਵਾਰਿਸ-ਏ-ਤਾਜ-ਉ-ਨਗੀਨ*** : ਉਤਰਾਧਕਾਰੀ, ਟਿੱਕਾ, ਸ਼ੈਹਜ਼ਾਦਾ।

**وارثِداود** ***ਵਾਰਿਸ-ਏ-ਦਾਊਦ*** ਹਜ਼ਰਤ ਸੁਲੇਮਾਨ।

**وارثِشرعی** ***ਵਾਰਿਸ-ਏ-ਸ਼ਰਈ*** : ਕਨੂੰਨੀ ਵਾਰਸ, ਸਹੀ ਵਾਰਸ।

**وارد** ***ਵਾਰਿਦ*** : ਆਉਣ ਵਾਲਾ, ਪੌਂਹਚਣ ਵਾਲਾ, ਦੂਤ, ਚੰਗੀ ਖ਼ਬਰ ਲਿਆਉਣ ਵਾਲਾ, ਮੌਜੂਦ, ਹਾਜ਼ਰ; ਆਧੁਨਿਕ ਲੇਖਕ; ਮੈਹਮਾਨ; ਅਵਸਰ, ਘਟਨਾ; ਨਤੀਜਾ, ਪਰੀਣਾਮ।

**واردوصادر** ***ਵਾਰਿਦ-ਉ-ਸਾਦਿਰ*** : ਆਉਣ ਜਾਣ ਵਾਲਾ, ਮੈਹਮਾਨ; ਮੁਸਾਫਰ।

**واردات** ***ਵਾਰਿਦਾਤ*** : (ਵਾਰਿਦ **وارد** ਦਾ ਬੌਹਵਚਨ) ਓਹ ਹਾਲ ਜੋ ਕਿਸੇ ਉਤੇ ਗੁਜ਼ਰੇ, ਬੀਤੀ ਹੋਈ, ਪੇਸ਼ ਆਈ ਹੋਈ ਘਟਨਾ।

**واردن** ***ਵਾਰਦਨ*** : ਰੂੰ ਵੇਲਣ ਦਾ ਵੇਲਣਾ।

**وارستگی** ***ਵਾਰਸਤਗੀ*** : ਅਜ਼ਾਦੀ, ਬੰਦ-ਖ਼ਲਾਸੀ, ਛੁਟਕਾਰਾ, ਬੌਹਲਤਾ।

**وارسته** ***ਵਾਰਸਤਾ*** : ਅਜ਼ਾਦ, ਸੁਤੰਤਰ।

**وارستهمزاج** ***ਵਾਰਸਤਾ-ਮਿਜ਼ਾਜ*** : ਅਜ਼ਾਦ ਮਿਜ਼ਾਜ, ਅਵਾਰਾ, ਬੇਪਰਵਾਹ।

**وارفتگی** ***ਵਾਰਫ਼ਤਗੀ*** : ਪਸ਼ੇਮਾਨੀ, ਪਛਤਾਵਾ, ਸ਼ਰਮਿੰਦਗੀ, ਆਪੇ ਤੋਂ ਬਾਹਰ ਹੋਣ ਦੀ ਹਾਲਤ, ਬੇਖ਼ਬਰੀ, ਬੇਖ਼ੁਦੀ, ਨਿਢਾਲ ਹੋਣਾ।

**وارفتن** ***ਵਾਰਫ਼ਤਨ*** : ਜਾਣਾ, ਛੁੱਟ ਜਾਣਾ।

**وارفته** ***ਵਾਰਫ਼ਤਾ*** : ਥੱਕਿਆ ਹੋਇਆ, ਥੱਕ ਟੁੱਟ ਕੇ ਚੂਰ ਹੋਇਆ ਹੋਇਆ, ਆਪੇ ਤੋਂ ਬਾਹਰ, ਬੇਮੁਹਾਰਾ, ਪਰੇਮੀ।

**وارنج/وارن/وارن** ***ਵਾਰਨ/ਵਾਰਿਨ/ਵਾਰੰਜ*** : ਕੂਹਣੀ।

**وارون** ***ਵਾਰੂਨ,*** **وارونه** ***ਵਾਰੂਨਾ,*** **وارون** ***ਵਾਜ਼ੂਨ,*** **وارگون** ***ਵਾਜ਼ਗੂਨ*** : ਉਲਟਾ, ਪੁੱਠਾ, ਅਭਾਗਾ, ਸ਼ੂਮ।

**وارونبخت** ***ਵਾਜ਼ੂਨ-ਬਖ਼ਤ*** : ਬਦਕਿਸਮਤ, ਅਭਾਗਾ।

**واره** ***ਵਾਰਾ*** : ਵੇਖੋ 'ਵਾਰ'।

**واس** ***ਵਾਸ*** : ਕਣਕ ਦੀ ਬੱਲੀ।

**واسطه** ***ਵਾਸਿਤ਼ਾ*** : ਵਿਚਕਾਰ, ਵਿਚਕਾਰਲਾ, ਵਿਚੋਲਾ; ਮਾਲਾ ਦਾ ਵਿਚਕਰਲਾ ਤੇ ਵੱਡਾ ਮੋਤੀ; ਦੂਤ; ਸਬੰਧ; ਮੰਤਵ, ਕਾਰਨ ; ਅਵਸਰ; ਊਠ ਦੇ ਕਜਾਵੇ ਦਾ ਅਗਲਾ ਹਿੱਸਾ, ਹੰਨਾ, ਸਰੋਕਾਰ, ਮਤਲਬ; ਵਸੀਲਾ; ਦੋਸਤੀ, ਬਗ਼ਦਾਦ ਤੇ ਬਸਰਾ ਵਿਚਕਾਰ ਇਕ ਸ਼ੈਹਰ।

**واسطةالعقد** ***ਵਾਸਿਤਤੁਲਅਕਦ*** : ਮੋਤੀਆਂ ਦੇ ਹਾਰ ਵਿਚਲਾ ਸਭ ਤੋਂ ਵੱਡਾ ਤੇ ਬੌਹ-ਮੁਲਾ ਮੋਤੀ।

**واسطی** ***ਵਾਸਿਤੀ*** : ਵਾਸਿਤਾ ਸ਼ੈਹਰ ਨਾਲ

ਸਬੰਧਤ, ਵਾਸਿਤਾ ਦਾ ਵਾਸੀ, ਵਾਸਿਤ ਦਾ ਕਲਮ।

**والسّلام** ***ਵੱਸਲਾਮ*** : ਅਤੇ ਸਲਾਮ ਪੁਜੇ, ਤੇ ਸਲਾਮ ਹੈ।

**واسوخت** ***ਵਾਸੋਖ਼ਤ*** : ਘਿਰਨਾ, ਮੂੰਹ ਮੋੜਨਾ, ਓਹ ਸ਼ਿਅਰ ਜੇਹੜੇ ਮੁੱਸਦਿਸ ਦੇ ਤੌਰ ਤੇ ਲਿਖੇ ਜਾਂਦੇ ਹਨ ਤੇ ਓਹਨਾਂ ਵਿਚ ਮਸ਼ੂਕ ਦੀ ਸ਼ਿਕਾਇਤ, ਇਸ਼ਕ ਦੀ ਨਿੰਦਾ ਅਤੇ ਅਗੋਂ ਲਈ ਬੇਜ਼ਾਰੀ ਤੇ ਬੇਪਰਵਾਹੀ ਪਰਗਟ ਕੀਤੀ ਜਾਂਦੀ ਹੈ।

**واسوختگی** ***ਵਾਸੋਖ਼ਤਗੀ*** : ਜਲਨ, ਸੜਨ, ਲਿਖਣ ਸ਼ੈਲੀ ਦੀ ਸ਼ਕਤੀ।

**واشامه** ***ਵਾਸ਼ਾਮਾ*** : ਔਰਤਾਂ ਦੀ ਓੜ੍ਹਨੀ, ਚਾਦਰ, ਦੁਪੱਟਾ।

**واشمه** ***ਵਾਸ਼ਿਮਾ*** : ਓਹ ਔਰਤ ਜੋ ਦੂਜੀਆਂ ਔਰਤਾਂ ਦੇ ਹੱਥਾਂ ਪੈਰਾਂ ਉਤੇ ਸੂਈ ਨਾਲ ਤੋਤਲੇ ਬਣਾਉਂਦੀ ਹੈ।

**واشه** ***ਵਾਸ਼ਾ*** : ਪਰਸਿੱਧ ਸ਼ਿਕਾਰੀ ਪੰਛੀ, ਬਾਸ਼ਾ।

**واصف** ***ਵਾਸਿਫ਼*** : ਵਸਫ਼ ਕਰਨ ਵਾਲਾ, ਉਪਮਾ ਕਰਨ ਵਾਲਾ।

**واصفی** ***ਵਾਸਿਫ਼ੀ*** : ਫ਼ਾਰਸੀ ਦੇ ਇਕ ਪਰਸਿੱਧ ਸ਼ਾਇਰ ਦਾ ਨਾਮ।

**واصل** ***ਵਾਸਿਲ*** : ਮਿਲਣ ਵਾਲਾ, ਮਿਲਿਆ ਹੋਇਆ, ਜੁੜਿਆ ਹੋਇਆ।

**واصلات** ***ਵਾਸਿਲਾਤ*** : (ਵਾਸਿਲ ਦਾ ਬੌਹਚਵਨ) ਵਸੂਲੀਆਂ, ਜੁੜੀ ਹੋਈ ਰਕਮ ਦਾ ਹਿਸਾਬ।

**واصل باقی** ***ਵਾਸਿਲ ਬਾਕੀ*** : ਵਸੂਲ ਕੀਤੀ ਤੇ ਬਾਕੀ ਰਕਮ।

**واضح** ***ਵਾਜ਼ਿਹ*** : ਪਰਗਟ, ਖੁੱਲਾਂ ਹੋਇਆ, ਪਰਗਟ ਤੋਰ ਤੇ, ਵੇਰਵੇ ਸੈਹਤ, ਸਵੇਰ ਦਾ ਤਾਰਾ।

**واضع** ***ਵਾਜ਼ਿਅ*** : ਰੱਖਣ ਵਾਲਾ, ਕਿਸੇ ਚੀਜ਼ ਨੂੰ ਉਸ ਦੀ ਥਾਂ 'ਤੇ ਰੱਖਣ ਵਾਲਾ, ਤਰਤੀਬ ਦੇਣ ਵਾਲਾ, ਬਣਾਉਣ ਵਾਲਾ, ਪੈਦਾ ਕਰਨ ਵਾਲਾ।

**واضع القانون** ***ਵਾਜ਼ਿਅ-ਉਲ-ਕਾਨੂਨ*** : ਕਨੂੰਨ ਬਣਾਉਣ ਵਾਲਾ, ਵਿਧਾਨ ਸਭਾ ਦੇ ਮੈਂਬਰ, ਵਿਧਾਇਕ।

**واضع چار کتاب** ***ਵਾਜ਼ਿਅ ਚਾਰ ਕਿਤਾਬ*** : ਓਹ ਚਾਰ ਧਰਮ ਗਰੰਥ ਜੇਹੜੇ ਰੱਬ ਨੇ ਨਾਜ਼ਿਲ ਫ਼ਰਮਾਏ 'ਜ਼ਬੂਰ' ਹਜ਼ਰਤ ਦਾਊਦ ਪੁਰ 'ਤੋਰਾਤ' ਹਜ਼ਰਤ ਮੂਸਾ, ਤੇ 'ਅੰਜੀਲ' ਹਜ਼ਰਤ ਈਸਾ 'ਤੇ ਅਤੇ ਕੁਰਾਨ ਹਜ਼ਰਤ ਮੁਹੰਮਦ ਸਾਹਿਬ ਉਤੇ।

**واضعین** ***ਵਾਜ਼ਿਅਨ*** : ਵਾਜ਼ਿਅ واضع ਦਾ ਬੌਹਵਚਨ।

**واعظ** ***ਵਾਇਜ਼*** : ਵਾਅਜ ਕਰਨ ਵਾਲਾ, ਨਸੀਹਤ ਕਰਨ ਵਾਲਾ, ਇਮਾਮ, ਪਰਚਾਰਕ, ਉਪਦੇਸ਼ਕ।

**واعی** ***ਵਾਈ*** : ਨਿਗਾਹ ਰੱਖਣ ਵਾਲਾ, ਨਿਗਰਾਨ, ਯਾਦ ਰੱਖਣ ਵਾਲਾ।

**واف** ***ਵਾਫ਼*** : ਪੜ੍ਹਨ/ਗਾਉਣ ਵਾਲਾ, ਬੁਲਬੁਲ।

**وافد** ***ਵਾਫ਼ਿਦ*** : ਕਿਸੇ ਵਿਸ਼ੇਸ਼ ਸੰਦੇਸ਼ ਨੂੰ ਲੈ ਜਾਣ ਵਾਲਾ, ਕਾਸਦ, ਦੂਤ; ਊਠਣੀ ਸਵਾਰ।

**وافر** ***ਵਾਫ਼ਿਰ*** : ਬੌਹਤ ਜ਼ਿਆਦਾ, ਚੋਖਾ, ਜ਼ਿਆਦਾ, ਵਾਧੂ, ਅਮੀਰ; ਖੁਸ਼ਹਾਲ।

**وافی** ***ਵਾਫ਼ੀ*** : ਪੂਰਾ, ਬਚਨ ਪਾਲਣ ਵਾਲਾ, ਬਚਨ ਦਾ ਪੱਕਾ, ਵਾਇਦਾ ਪੂਰਾ ਕਰਨ ਵਾਲਾ।

**واقصّه** ***ਵਾਕੱਸਾ*** : ਮੱਕਾ ਸ਼ਰੀਫ਼ ਦੇ ਰਾਹ ਵਿਚ ਇਕ ਪੜਾ ਦਾ ਨਾਮ।

**واقع** ***ਵਾਕਿਅ*** : ਹੋਣ ਵਾਲਾ, ਵਾਪਰਨ ਵਾਲਾ, ਡਿਗਣ ਵਾਲਾ, ਠੀਕ, ਸਚ, ਸਹੀ।

**واقعاً** ***ਵਾਕਿਅਨ*** : ਵਾਸਤਵ ਵਿਚ, ਦਰਅਸਲ, ਅਸਲ ਵਿਚ।

**واقع نگار** ***ਵਾਕਿਅ-ਨਿਗਾਰ*** : ਹਾਲਾਤ ਲਿਖਣ ਵਾਲਾ, ਪਤਰਕਾਰ, ਇਤਹਾਸਕਾਰ।

**واقعات** ***ਵਾਕਿਆਤ*** : (ਵਾਕਿਅ واقعه ਦਾ ਬੌਹਵਚਨ) ਘਟਨਾਵਾਂ।

**واقعه** ***ਵਾਕਿਆ*** : ਸੁਫ਼ਨਾ, ਘਟਨਾ,

ਵਾਰਦਾਤ, ਜੰਗ, ਲੜਾਈ, ਸਖ਼ਤੀ, ਪਰਲੋ, ਮਿਰਤੂ, ਹਾਲ, ਖ਼ਬਰ, ਕੁਰਾਨ ਮਜੀਦ ਦੀ ਇਕ ਸੂਰਤ ਦਾ ਨਾਮ।

**واقعەدیدہ** ***ਵਾਕਿਆ-ਦੀਦਾ*** : ਤਜਰਬੇ-ਕਾਰ।

**واقعەطلب** ***ਵਾਕਿਆ-ਤਲਬ*** : ਲੜਾਕਾ, ਝਗੜਾਲੂ, ਫ਼ਸਾਦੀ।

**واقعەنگار** ***ਵਾਕਿਆ-ਨਿਗਾਰ*** : ਅਖਬਾਰਨਵੀਸ, ਪੱਤਰਕਾਰ।

**واقعی** ***ਵਾਕਿਈ*** : ਸਹੀ, ਠੀਕ, ਸੱਚ ਮੁੱਚ।

**واقعیت** ***ਵਾਕਿਈਯਤ*** : ਸਚਾਈ, ਹੋਂਦ।

**واقف** ***ਵਾਕਿਫ਼*** : ਖੜ੍ਹਾ ਹੋਣ ਵਾਲਾ, ਜਾਣਨ ਵਾਲਾ, ਹਾਲਾਤ ਤੋਂ ਜਾਣੂ, ਜਿਸ ਨੂੰ ਸਭ ਕਿਸੇ ਦੀ ਖ਼ਬਰ ਹੋਵੇ, ਵਿਸ਼ੇਸ਼ਗ, ਤਜਰਬੇਕਾਰ, ਆਪਣੀ ਜਾਇਦਾਦ ਵਕਫ਼ ਲਈ ਛੱਡ ਜਾਣ ਵਾਲਾ।

**واقف الحال** ***ਵਾਕਿਫ਼-ਉਲ-ਹਾਲ, ਵਾਕਿਫ਼-ਏ-ਹਾਲ*** : ਹਾਲ ਤੋ ਜਾਣੂ, ਭੇਤੀ, ਸਿਆਣਾ, ਤਜਰਬੇਕਾਰ।

**واقف باش** ***ਵਾਕਿਫ਼ਬਾਸ਼*** : ਖ਼ਬਰਦਾਰ ਹੋ, ਹੋਸ਼ ਕਰ, ਸਾਵਧਾਨ।

**واقف کار** ***ਵਾਕਿਫ਼ਕਾਰ*** : ਕੰਮ ਤੋਂ ਵਾਕਫ਼, ਕੰਮ ਜਾਣਨ ਵਾਲਾ, ਤਜਰਬੇਕਾਰ, ਜਿਸ ਨੇ ਦੁਨੀਆ ਵੇਖੀ ਹੋਵੇ।

**واقف کاری** ***ਵਾਕਿਫ਼ਕਾਰੀ*** : ਤਜਰਬਾ, ਗਿਆਨ, ਜਾਣ-ਪਛਾਣ।

**واقفیت** ***ਵਾਕਿਫ਼ੀਯਤ*** : ਜਾਣ-ਪਛਾਣ, ਗਿਆਨ, ਸ਼ਨਾਖ਼ਤ, ਜਾਣਕਾਰੀ, ਤਜਰਬੇਕਾਰੀ, ਮਹਾਰਤ।

**واکردن** ***ਵਾਕਰਦਨ*** : ਖੋਲ੍ਹ ਦੇਣਾ, ਛੱਡ ਦੇਣਾ, ਅਜ਼ਾਦ ਕਰ ਦੇਣਾ, ਕੱਟਣਾ, ਜੁਦਾ ਕਰਨਾ, ਅੱਡ ਕਰਨਾ।

**واکشیدن** ***ਵਾਕਸ਼ੀਦਨ*** : ਕਮਾਨ ਆਦਿ ਦਾ ਖ਼ੂਬ ਖਿੱਚਣਾ, ਹੀਲ ਜਾਂ ਜ਼ਬਰਦਸਤੀ ਨਾਲ ਕੋਈ ਚੀਜ਼ ਲੈਣਾ, ਲੇਟਣਾ, ਲੰਮੇ ਪੈ ਜਾਣਾ।

**واگذارکردن** ***ਵਾਗੁਜ਼ਾਰ ਕਰਦਨ*** : ਦੇ ਦੇਣਾ ਦੂਜੇ ਨੂੰ ਦੇਣਾ।

**واگذاشتن** ***ਵਾਗੁਜ਼ਾਸ਼ਤਨ*** : ਰੱਬ ਵਾਸਤੇ ਛੱਡ ਦੇਣਾ (ਧਨ ਮਾਲ)।

**واگردانیدن** ***ਵਾਗਰਦਾਨੀਦਨ*** : ਮੁੜਨਾ, ਪਿੱਛੇ ਮੁੜਨਾ।

**واگردیدن** ***ਵਾਗਰਦੀਦਨ*** : ਅੰਤਰਮੁਖੀ ਹੋਣਾ।

**واگرفتن** ***ਵਾਗਰਿਫ਼ਤਨ*** : ਵਾਪਸ ਲੈਣਾ, ਖੋਹ ਲੈਣਾ, ਹਟਾ ਲੈਣਾ।

**واگرنہ** ***ਵਾਗਰਨਾ*** : (ਵਗਰਨਾ) ਨਹੀਂ ਤਾਂ।

**واگفتن** ***ਵਾਗੁਫ਼ਤਨ*** : ਝਾੜ ਪਾਉਣਾ, ਮੰਦਾ ਚੰਗਾ ਕੈਹਣਾ।

**واگیر** ***ਵਾਗੀਰ*** : ਕੁਸ਼ਤੀ ਦੀ ਇਕ ਵਰਜ਼ਸ਼, ਕੁਸ਼ਤੀ ਦਾ ਇਕ ਦਾਅ।

**والا** ***ਵਾਲਾ*** : ਉਚਾ, ਵੱਡਾ, ਬਜ਼ੁਰਗ, ਇਜ਼ੱਤ ਕਰਨ ਵਾਲਾ, ਬਜ਼ੁਰਗ; ਕੱਦਕਾਠ, ਡੀਲ-ਡੌਲ, ਮਕਾਨ ਦੀ ਛੱਤ; ਕੰਧ ਦਾ ਰੱਦਾ; ਇਕ ਪਰਕਾਰ ਦਾ ਰੇਸ਼ਮੀ ਕੱਪੜਾ।

**والاجاہ** ***ਵਾਲਾ-ਜਾਹ*** : ਉਚੇ ਮਰਤਬੇ ਵਾਲਾ।

**والاشان** ***ਵਾਲਾ-ਸ਼ਾਨ,*** **والاقدر** ***ਵਾਲਾ-ਕਦਰ*** : ਉਚੀ ਸ਼ਾਨ ਵਾਲਾ, ਵੱਡੀ ਕਦਰ ਵਾਲਾ।

**والامناقب** ***ਵਾਲਾ-ਮਨਾਕਿਬ*** : ਉਚੇ ਗੁਣਾਂ ਵਾਲਾ।

**والامنزلت** ***ਵਾਲਾ-ਮਨਜ਼ਿਲਤ*** : ਉਚੀ ਪਦਵੀ ਵਾਲਾ, ਮਹਾਨ (ਹਜ਼ਰਤ ਮੁਹੰਮਦ ਲਈ)।

**والامنش** ***ਵਾਲਾ-ਮਨਿਸ਼*** : ਉਚੇ ਨੇਕ ਸੁਭਾ ਵਾਲਾ।

**والائی** ***ਵਾਲਾਈ*** : ਵਡਿਆਈ।

**وِالّا** ***ਵ-ਇੱਲਾ*** : ਹੋਰ ਨਹੀਂ ਤੇ; ਪਰ, ਫਿਰ ਵੀ, ਤਾਂ ਵੀ, ਅਤੇ ਜੇ ਨਹੀਂ।

**والاد** ***ਵਾਲਾਦ*** : ਛੱਤ, ਗੁੰਬਦ, ਕੱਚੀ ਇਮਾਰਤ, ਦੀਵਾਰ ਦਾ ਰਦਾ।

**والادگر** ***ਵਾਲਾਦਗਰ*** : ਰਦੇ ਲਾਉਣ ਵਾਲਾ, ਰਾਜ, ਮਿਸਤਰੀ।

**والان** ***ਵਾਲਾਨ*** : ਸੌਂਫ਼।

**والانہ** ***ਵਾਲਾਨਾ*** : ਫੋੜਾ, ਜ਼ਖ਼ਮ।

**والحاصل** ***ਵਾਲਹਾਸਿਲ*** : ਗੱਲ ਕੀ, ਮੁਕਦੀ ਗੱਲ, ਸੰਖਿਪਤ ਰੂਪ ਵਿਚ।

**والد** ***ਵਾਲਿਦ*** : ਪਿਤਾ।

**والدہ** ***ਵਾਲਿਦਾ*** : ਮਾਂ, ਮਾਤਾ।

**والدین** ***ਵਾਲਿਦੈਨ*** : ਮਾਂ-ਬਾਪ, ਮਾਪੇ।

**والدّعا** ***ਵੱਦੁਆ*** : ਖ਼ੁਦਾ ਹਾਫ਼ਿਜ਼, ਰੱਬ ਰਾਖਾ।

**والغانہ** ***ਵਲਗਾਨਾ,*** **والغونہ** ***ਵਲਗੂਨਾ*** : (ਗੁਲਗੂਨਾ **گلگونہ**) ਉਬੱਟਨਾ, ਪਾਊਡਰ।

**والہ** ***ਵਾਲਿਹ*** : ਪਰੇਮੀ, ਮੋਹਤ, ਹੈਰਾਨ ਪ੍ਰੇਸ਼ਾਨ, ਮਾਯੂਸ, ਪਿਆਰ ਵਿਚ ਪਾਗ਼ਲ।

**واللہ** ***ਵੱਲਾਹ*** : ਰੱਬ ਦੀ ਕਸਮ, ਸੌਂਹ ਰੱਬ ਦੀ।

**واللّٰہاعلم** ***ਵੱਲਾਹੁਅਅਲਮ*** : ਅਤੇ ਅੱਲਾਹ ਜ਼ਿਆਦਾ ਜਾਣਦਾ ਹੈ, ਤੇ ਰੱਬ ਨੂੰ ਸਭ ਪਤਾ ਹੈ, ਰੱਬ ਜਾਣੇ।

**واللّٰہاعلمبالصواب** ***ਵੱਲਾਹੁਅਅਲਮ-ਬਿੱਸਵਾਬ*** : ਅਤੇ ਰੱਬ ਹੀ ਚੰਗੀ ਤਰ੍ਹਾਂ ਜਾਣਦਾ ਹੈ।

**والی** ***ਵਾਲੀ*** : ਹਾਕਮ, ਮਾਲਕ, ਬਾਦਸ਼ਾਹ, ਨੇੜੇ ਦਾ ਰਿਸ਼ਤੇਦਾਰ, ਦੋਸਤ, ਸਰਪਰਸਤ, ਪਰਬੰਧਕ।

**والیِسپہرپنجم** ***ਵਾਲੀ-ਏ-ਸਿਪਿਹਰ-ਏ-ਪੰਜੁਮ,*** **والیعقرب** ***ਵਾਲੀ-ਏ-ਅਕ਼ਰਬ*** : ਮੰਗਲ ਨਛੱਤਰ।

**والیگری** ***ਵਾਲੀਗਰੀ*** : ਮਾਲਕੀ, ਅਧਕਾਰ, ਪਰਾਪਤੀ।

**وام** ***ਵਾਮ*** : ਕਰਜ਼, ਉਧਾਰ, ਕਰਜ਼ਾ ਦੇਣਾ/ਲੈਣਾ, ਰੰਗ, ਵਰਗ।

**وامخواہ** ***ਵਾਮਖ਼੍ਵਾਹ*** : ਦਿੱਤਾ ਹੋਇਆ ਕਰਜ਼ਾ ਮੰਗਣ ਵਾਲਾ, ਕਰਜ਼ਖ਼੍ਵਾਹ।

**وامدار** ***ਵਾਮਦਾਰ,*** **وامی** ***ਵਾਮੀ*** : ਕਰਜ਼ਈ, ਦੇਣਦਾਰ।

**واماند** ***ਵਾਮਾਂਦ*** : ਬਾਕੀ ਰੈਹਣਾ, ਜ਼ਿੰਦਗੀ, ਕਿਆਮ।

**واماندگان** ***ਵਾਮਾਂਦਗਾਨ*** : (ਵਾਮਾਂਦਾ **واماندہ** ਦਾ ਬੌਹਵਚਨ) ਪਿੱਛੇ ਰਹੇ ਰੋਏ।

**واماندگی** ***ਵਾਮਾਂਦਗੀ*** : ਪਿੱਛੇ ਰੈਹ ਜਾਣਾ, ਨਿਮਰਤਾ, ਥਕਾਵਟ।

**واماندہ** ***ਵਾਮਾਂਦਾ*** : ਪਿੱਛੇ ਰਿਹਾ ਹੋਇਆ, ਥੱਕ ਕੇ ਰੈਹ ਗਿਆ ਹੋਇਆ, ਮਜਬੂਰ, ਬਚਿਆ ਹੋਇਆ, ਜੂਠ।

**وامق** ***ਵਾਮਿਕ*** : ਚਾਹੁਣ ਵਾਲਾ, ਆਸ਼ਕ, ਪਰੇਮੀ, ਅਰਬ ਦਾ ਪਰਸਿੱਧ ਪਰੇਮੀ-ਨਾਇਕ, ਜਿਸ ਦੀ ਪਰੇਮਕਾ 'ਅਜ਼ਰਾ' ਸੀ।

**وان** ***ਵਾਨ*** : ਵਰਗਾ, ਉਜੇਹਾ, ਸੁਰਖਿਅਕ, ਪਿਛੇਤਰ ਜੋ 'ਬਾਨ' ਜਾਂ ਰਾਖੇ ਦੇ ਅਰਥਾਂ ਵਿਚ ਆਉਂਦਾ ਹੈ, ਜਿਵੇਂ ਦਰਵਾਨ=ਦਰਬਾਨ, ਰਾਖਾ, 'ਰਜ਼ਵਾਨ' ਅੰਗੂਰਾਂ ਦੀਆਂ ਵੇਲਾਂ ਦਾ ਰਾਖਾ।

**وانگریستن** ***ਵਾ ਨਿਗਰੀਸਤਨ*** : ਵੇਖਣਾ।

**وانمود** ***ਵਾਨਮੂਦ*** : ਉਸ ਨੇ ਫੇਰ ਵਿਖਾਇਆ, ਪਰਗਟਾਵਾ, ਅਰਜ਼, ਬੇਨਤੀ।

**وانمودن** ***ਵਾਨਮੂਦਨ*** : ਪਰਗਟ ਕਰਨਾ, ਦੱਸਣਾ, ਬੇਨਤੀ ਕਰਨਾ।

**واویلا** ***ਵਾਵੈਲਾ*** : ਅਫ਼ਸੋਸ, ਸ਼ੋਕ, ਪੁਕਾਰ, ਹਾਲ-ਦੁਹਾਈ, ਰੋਣਾ-ਪਿੱਟਣਾ।

**واہ** ***ਵਾਹ*** : ਪਰਸੰਸਾ ਤੇ ਸ਼ਾਬਾਸ਼ ਦਾ ਸ਼ਬਦ ਵਾਹ ਵਾਹ! ਖ਼ੂਬ! ਕੀ ਕੈਹਣੈ! ਸੁਬਹਾਨ ਅੱਲਾਹ! ਰੱਬ ਦੀਆਂ ਕੁਦਰਤਾਂ! ਆਫ਼ਰੀਨ।

**واہواہ** ***ਵਾਹ ਵਾਹ*** : ਬੌਹਤ ਖ਼ੂਬ, ਸ਼ਾਬਾਸ਼।

**واہب** ***ਵਾਹਿਬ*** : ਹਿਬਾ ਕਰਨ ਵਾਲਾ, ਬਖ਼ਸ਼ਣ ਵਾਲਾ, ਦਾਨੀ, ਦੇਵਣਹਾਰ।

واهب الحاجات
***ਵਾਹਿਬ-ਉਲ-ਹਾਜਾਤ*** : ਲੋੜਾਂ ਪੂਰੀਆਂ ਕਰਨ ਵਾਲਾ, ਰੱਬ।

واهب الوجود ***ਵਾਹਿਬ-ਉਲ-ਵੁਜੂਦ*** : ਹੋਂਦ ਬਖ਼ਸ਼ਣ ਵਾਲਾ।

واهله ***ਵਾਹਿਲਾ*** : ਹਜ਼ਰਤ ਨੂਹ ਦੀ ਬੀਵੀ ਦਾ ਨਾਮ।

واهم ***ਵਾਹਮ*** : (ਬਾਹਮ باهم) ਇੱਕਠੇ; ਇਕ ਸਮਾਨ, ਇਕੋ ਤਰ੍ਹਾਂ, ਪਿਛਾਂਹ ਨੂੰ, ਮੁਰਝਾਇਆ ਹੋਇਆ, ਲਪੇਟਿਆ ਹੋਇਆ।

واهم ***ਵਾਹਿਮ*** : ਵੈਹਮ ਕਰਨ ਵਾਲਾ।

واهمه ***ਵਾਹਿਮਾ*** : ਵੈਹਮ ਦੀ ਸ਼ਕਤੀ, ਸੋਚਣ ਦੀ ਸ਼ਕਤੀ, ਕਲਪਨਾ, ਡਰ, ਚਿੰਤਾ, ਫ਼ਿਕਰ।

واهی ***ਵਾਹੀ*** : ਬੇਹੂਦਾ, ਫ਼ਜ਼ੂਲ, ਕਮਜ਼ੋਰ, ਸੁਸਤ, ਢਿੱਲਾ।

واهیات ***ਵਾਹੀਯਾਤ*** : (ਵਾਹੀ واهی ਦਾ ਬੌਹਵਚਨ) ਬੇਹੂਦਾ ਤੇ ਫ਼ਜ਼ੂਲ ਗੱਲਾਂ।

واهیه ***ਵਾਹੀਯਾ*** : ਪਾਟਿਆ ਹੋਇਆ, ਖਿਲਰਿਆ ਹੋਇਆ, ਕੁਰਾਹੇ ਪਿਆ, ਭੁੱਲੜ, ਝੂਠਾ, ਅਸੱਤ, ਬੇਹੂਦਾ, ਬਕਵਾਸ।

وای ***ਵਾਯ*** : ਅਫਸੋਸ ਹੈ, ਕੁਰਾਹੇ ਪਿਆ, ਕੁਰਾਹੀਆ; ਬੋਲੀ।

وایاوای ***ਵਾਯਾਵਾਯ*** : ਰੋਣਾ, ਧੋਣਾ, ਵੈਣ, ਚੀਕ-ਪੁਕਾਰ।

وایا ***ਵਾਯਾ*** : ਅਵੱਸ਼ਕ, ਮਨੋਰਥ, ਮੁਰਾਦ, ਲੋੜ, ਜ਼ਰੂਰਤ; ਖੁੱਲ੍ਹਾ, ਚੌੜਾ, ਅਫ਼ੀਮ ਵਗੈਰਾ ਦੀ ਰੋਜ਼ਾਨਾ ਖੁਰਾਕ; ਮੁਕੱਦਮਾ।

وائی ***ਵਾਈ*** : ਜ਼ਰੂਰੀ; ਲੋੜੀਂਦਾ।

وایست ***ਵਾਯਿਸਤ*** : ਇੱਛਾ, ਹਾਜਤ, ਮੁਰਾਦ; ਮੁੱਕਦਮਾ; ਰੋਜ਼ ਦਾ ਅਮਲ, ਅਫ਼ੀਮ, ਆਦਿ।

وبا ***ਵਬਾ*** : ਮਹਾਮਾਰੀ, ਓਹ ਮੌਤ ਜੋ ਹਵਾ ਦੇ ਖ਼ਰਾਬ ਹੋ ਜਾਣ ਕਰਕੇ ਆਮ ਹੋਵੇ, ਜਿਵੇਂ ਹੈਜ਼ਾ, ਪਲੇਗ, ਆਦਿ।

وبال ***ਵਬਾਲ*** : ਸਖ਼ਤੀ, ਔਖਿਆਈ, ਜੰਜਾਲ, ਬਿਪਤਾ, ਭੈੜਾ ਅੰਤ, ਕਿਸੇ ਸਤਾਰੇ ਦਾ ਬੋਝ, ਭਾਰ।

وت ***ਵਤ*** : ਸਮੂਰ, ਪੋਸਤੀਨ।

وتگر ***ਵਤਗਰ*** : ਸਮੂਰ ਬਣਾਉਣ ਵਾਲਾ।

وتد ***ਵਤਦ*** : ਮੇਖ, ਕਿੱਲਾਂ, ਖੁੰਟੀ, ਲਾਠੀ, ਡੰਡਾ।

وتر ***ਵਤਰ*** : ਸਾਜ਼ ਦਾ ਤਾਰ, ਕਮਾਨ ਦਾ ਰੋਦਾ, ਕਮਾਨ ਦਾ ਚਿੱਲਾ।

وتیره ***ਵਤੀਰਾ*** : ਰਾਹ, ਦਸਤੂਰ, ਨੇਮ, ਅਸਲ, ਸੁਭਾ।

وثن ***ਵਸਨ*** : ਬੁੱਤ, ਮੂਰਤੀ।

وثنی ***ਵਸਨੀ*** : ਵੁਸੁਨ ਨਾਲ ਸਬੰਧਤ ਬੁਤ-ਪੂਜ, ਮੂਰਤੀ-ਪੂਜ।

وثوق ***ਵੁਸੂਕ*** : ਭਰੋਸਾ, ਵਿਸ਼ਵਾਸ਼, ਵਿਸ਼ਵਾਸ਼ ਕਰਨਾ, ਭਰੋਸਾ ਕਰਨਾ, ਪਕਿਆਈ, ਦ੍ਰਿੜਤਾ।

وثیق ***ਵਸੀਕ*** : ਪੱਕਾ, ਮਜ਼ਬੂਤ, ਦ੍ਰਿੜ।

وثیقه ***ਵਸੀਕਾ*** : ਸੰਧੀ, ਇਕਰਾਰ, ਪੱਕਾ ਅਹਿਦ; ਅਹਿਦਨਾਮਾ, ਤ-ਮੱਸਕ, ਪਰਨੋਟ, ਮਜ਼ਬੂਤੀ।

وثیقه‌وار ***ਵਸੀਕਾਵਾਰ*** : ਪਰਨੋਟ ਦਾ ਮਾਲਕ।

وثیقه‌نویس ***ਵਸੀਕਾ ਨਵੀਸ*** : ਤਮੱਸਕ ਲਿਖਣ ਵਾਲਾ, ਅਰਜ਼ੀ ਨਵੀਸ।

وجدان ***ਵਜਦਾਨ*** : ਤਰੰਗ, ਵਿਸਮਾਦ, ਮਸਤੀ, ਸੂਫ਼ੀਆਂ ਦੀ ਵਿਸ਼ੇਸ਼ ਪਾਰਭਾਸ਼ਕ ਸ਼ਬਦਾਵਲੀ ਅਨੁਸਾਰ 'ਬੇਖ਼ੁਦੀ ਦੀ ਹਾਲਤ' ਅਰਥਾਤ ਵਿਸਮਾਦ ਅਵਸਥਾ।

وجدان ***ਵਿਜਦਾਨ*** : ਅਨੁਭਵ ਕਰਨਾ, ਮੈਹਸੂਸ ਕਰਨਾ, ਪਤਾ ਲਾਉਣਾ, ਮਲੂਮ ਹੋਣਾ।

وجدانی ***ਵਿਜਦਾਨੀ*** : ਓਹ ਗੱਲ ਜੋ ਅਨੁਭਵ ਨਾਲ ਮੈਹਸੂਸ ਹੋਵੇ, ਅਨੁਭਵ।

وجدانیات ***ਵਿਜਦਾਨੀਯਾਤ*** : ਉਪਰੋਕਤ ਦਾ ਬੌਹਵਚਨ।

وجوب ***ਵੁਜੂਬ*** : ਅਵਸ਼ਕ ਹੋਣਾ, ਜ਼ਰੂਰੀ

ਹੋਣਾ, ਯੋਗ ਹੋਣਾ, ਅੱਲਾਹ ਦੀ ਜ਼ਾਤ।

وجود ***ਵੁਜੂਦ*** : ਮੰਤਵ ਹਾਸਲ ਕਰਨਾ, ਮਨੋਰਥ ਦੀ ਪਰਾਪਤੀ, ਪੈਦਾਇਸ਼, ਜ਼ਾਤ, ਹੋਂਦ, ਜ਼ਿੰਦਗੀ, ਸਰੀਰ, ਵਿਅਕਤੀ।

وجودسازمعادن ***ਵੁਜੂਦ ਸਾਜ਼-ਏ-ਮਆਦਿਨ*** : ਕੀਮਤੀ ਪਥਰ ਬਣਾਉਣ ਵਾਲਾ; ਸੂਰਜ।

وجودِشماغنیمتاست ***ਵੁਜੂਦ-ਏ-ਸ਼ੁਮਾ ਗ਼ਨੀਮਤ ਅਸਤ*** : ਤੁਹਾਡੀ ਹਾਜ਼ਰੀ ਖ਼ੁਸ਼ੀ ਦਾ ਕਾਰਣ ਹੈ।

وجودندارد ***ਵੁਜੂਦ-ਨ-ਦਾਰਦ*** : ਇਸ ਦੀ ਹੋਂਦ ਹੀ ਕੋਈ ਨਹੀਂ, ਹੈ ਹੀ ਨਹੀਂ।

وجوہ ***ਵੁਜੂਹ*** : (ਵਜਹ وجہ ਦਾ ਬੌਹਵਚਨ) ਚੇਹਰੇ, ਸ਼ਕਲਾਂ, ਸੂਰਤਾਂ, ਮੁੱਖ ਰੂਪ, ਸਬੱਬ, ਕਾਰਨ, ਮੁਖੀ ਲੋਕ, ਸਰਦਾਰ, ਬਜ਼ੁਰਗ ਦਲੀਲਾਂ, ਤਰਫ਼ਾਂ।

وجوہِخزانہ ***ਵੁਜੂਹ-ਏ-ਖ਼ਜ਼ਾਨਾ*** : ਖ਼ਜ਼ਾਨੇ ਦੀ ਰਕਮ।

وجہ ***ਵਜਹ*** : ਮੁਖੜਾ, ਮੂੰਹ, ਸ਼ਕਲ, ਸੂਰਤ, ਜ਼ਾਤ, ਤੌਰ ਤਰੀਕਾ, ਢੰਗ, ਰੂ-ਬ-ਰੂ, ਸਰਦਾਰ, ਮੁਖੀ, ਰੋਜ਼ੀ ਦਾ ਸੋਮਾ, ਰੋਜ਼ੀ, ਪਾਸਾ, ਤਰਫ਼, ਦਲੀਲ, ਨਕਦੀ, ਮਾਲ।

وجہِتسمیہ ***ਵਜਹ-ਏ-ਤਸਮੀਆ*** : ਨਾਮ ਰੱਖਣ ਦਾ ਸਬੱਬ।

وجہِحال ***ਵਜਹ-ਏ-ਹਾਲ*** : ਰੈਹਣ ਸੈਹਣ ਦਾ ਢੰਗ।

وجہِکفاف ***ਵਜਹ-ਏ-ਕਫ਼ਾਫ਼*** : ਜਿਊਣ ਲਈ ਲੋੜੀਂਦਾ ਗੁਜ਼ਾਰਾ।

وجہِمعاش ***ਵਜਹ-ਏ-ਮਆਸ਼,*** وجہِمعیشت ***ਵਜਹ-ਏ-ਮਈਸ਼ਤ*** : ਰੈਹਣ ਤੇ ਰੁਜ਼ਗਾਰ ਦਾ ਸੋਮਾ, ਜਿਵੇਂ ਜ਼ਮੀਨ ਤਨਖ਼ਾਹ, ਆਦਿ।

وجہا ***ਵਜਹਾ*** : ਤਨਖ਼ਾਹ, ਪੈਨਸ਼ਨ, ਗੁਜ਼ਾਰਾ।

وجہت ***ਵਿਜਹਤ,*** وجہا ***ਵਿਜਹਾ*** : ਓਹ ਸਥਾਨ ਜਿਸ ਵੱਲ ਮੂੰਹ ਕੀਤਾ ਜਾਵੇ, ਤਰਫ਼, ਪਾਸਾ, ਕਿਬਲਾ।

وجیہ ***ਵਜੀਹ*** : ਮਾਣ ਸਤਿਕਾਰ, ਅਧਿਕਾਰੀ, ਸਰਦਾਰ, ਮੁਖੀ, ਧਨਾਢ, ਸੁੰਦਰ, ਸੁੰਦਰ ਚੀਜ਼, ਯੋਗ।

وحد ***ਵਹਦ*** : ਇੱਕਲਿਆਂ, ਇਕ ਹੋਣਾ, ਇਕੋ ਇਕ, ਬੇਮਿਸਾਲ, ਅੱਡਰਾ, ਵੱਖਰਾ, ਨਿਆਰਾ।

وحدانی ***ਵਹਦਾਨੀ*** : ਇਕ ਰੱਬ ਵੱਲ ਸੰਕੇਤ, ਇਕ ਨਾਲ ਸਬੰਧ ਰੱਖਣ ਵਾਲਾ।

وحدانیت ***ਵਹਦਾਨੀਯਤ*** : 'ਵਾਹਿਦ' ਭਾਵ ਇਕੋ ਇਕ ਹੋਣਾ, ਰੱਬ ਦੀ ਏਕਤਾ, ਅੱਲਾਹ ਨੂੰ ਇਕ ਜਾਣਨ ਤੇ ਕਿਸੇ ਦੂਜੇ ਨੂੰ ਉਸ ਦਾ ਸ਼ਰੀਕ ਨਾ ਮੰਨਣਾ।

وحدت ***ਵਹਦਤ*** : ਇਕ ਹੋਣਾ, ਰੱਬੀ ਏਕਤਾ, ਅਦ੍ਵੈਤ।

وحدتِارادی ***ਵਹਦਤ-ਏ-ਇਰਾਦੀ*** : ਆਦਮੀਆਂ ਦਾ ਆਪਣੀ ਮਰਜ਼ੀ ਨਾਲ ਬਿਨਾ ਕਿਸੇ ਜਬਰ ਦੇ ਆਪਣੇ ਨਿਸ਼ਚੇ ਨਾਲ ਇਕ ਦਿਲ ਹੋਣਾ, ਜਿਵੇਂ ਇਕ ਨਬੀ ਦੀ ਉੱਮਤ ਦੇ ਲੋਕ।

وحدت الوجود ***ਵਹਦਤ-ਉਲ-ਵਜੂਦ*** : ਸੂਫ਼ੀਆਂ ਦੀ ਪਰਭਾਸ਼ਕ ਸ਼ਬਦਾਵਲੀ ਅਨੁਸਾਰ ਸਾਰੀ ਕਾਇਨਾਤ ਨੂੰ ਰੱਬ ਦਾ ਵਜੂਦ ਸਮਝਣਾ, ਜਿਵੇ ਬੁਲਬੁਲੇ, ਲੈਹਰ, ਕਤਰੇ ਤੇ ਡੂੰਘਾਈ ਨੂੰ ਪਾਣੀ ਹੀ ਸਮਝਣਾ।

وحدتپیشہ ***ਵਹਦਤ-ਪੇਸ਼ਾ*** : ਇਕੋ ਇਕ ਰੱਬ ਨੂੰ ਮੰਨਣ ਵਾਲਾ।

وحدتخانہ ***ਵਹਦਤ-ਖ਼ਾਨਾ*** : ਓਹ ਅਸਥਾਨ ਜਿਥੇ ਸੂਫ਼ੀ ਵਜਦ ਕਰਦੇ ਹਨ।

وحدتِقہر/قہری ***ਵਹਦਤ-ਏ-ਕਹਰ/ਕਹਰੀ*** : ਕਿਸੇ ਦੇ ਮਜਬੂਰ ਕਰਨ ਤੇ ਰੱਬ ਦੀ ਏਕਤਾ ਨੂੰ ਮੰਨਣਾ।

وحش ***ਵਹਸ਼*** : (ਵਹਸ਼ੀ وحشی ਦਾ ਬੌਹਵਚਨ) ਜੰਗਲੀ ਜਾਨਵਰ।

وحشان ***ਵਹਸ਼ਾਨ,*** وحوش ***ਵੁਹੂਸ਼*** :

(ਵਹਸ਼ **وحش** ਦਾ ਬੈਹਵਚਨ) ਜੰਗਲੀ ਜਾਨਵਰ।

**وحشت** ***ਵਹਸ਼ਤ*** : ਆਦਮੀਆਂ ਤੋਂ ਘਿਰਨਾ, ਆਦਮੀਆਂ ਤੋਂ ਬਚਾ, ਨਫ਼ਰਤ, ਤਨਹਾਈ, ਇੱਕਲਾਪਣ, ਦੀਵਾਨਗੀ, ਜਨੂਨ, ਦੁਖ, ਤਕਲੀਫ਼, ਉਜਾੜ, ਬੀਆਬਾਨ, ਡਰ, ਭੈ, ਖ਼ੌਫ਼, ਭੜਕਾਹਟ, ਘਬਰਾਹਟ, ਪਸ਼ੂਪੁਣਾ।

**وحشت آمیز** ***ਵਹਸ਼ਤ–ਆਮੇਜ਼*** : ਜੋ ਸੁਖਾਵਾਂ ਨਾ ਹੋਵੇ।

**وحشت انگیز** ***ਵਹਸ਼ਤ–ਅੰਗੇਜ਼,***
**وحشتناک** ***ਵਹਸ਼ਤਨਾਕ*** : ਡਰਾਉਣਾ, ਭਿਆਨਕ।

**وحشی** ***ਵਹਸ਼ੀ*** : ਜੰਗਲੀ ਜਾਨਵਰ ਜੋ ਆਦਮੀ ਤੋਂ ਨੱਸੇ, ਦਰਿੰਦਾ, ਜੰਗਲੀ, ਉਜੱਡ।

**وحشیت** ***ਵਹਸ਼ੀਯਤ*** : ਵੈਹਸ਼ੀਪਣ, ਜੰਗਲੀਪਣ, ਜੰਗਲ।

**وحشی شکار** ***ਵਹਸ਼ੀ–ਸ਼ਿਕਾਰ*** : ਜੰਗਲੀ ਜਾਨਵਰਾਂ ਦਾ ਸ਼ਿਕਾਰੀ।

**وحشی طبیعت** ***ਵਹਸ਼ੀ–ਤਬੀਅਤ,***
**وحشی مزاج** ***ਵਹਸ਼ੀ–ਮਿਜ਼ਾਜ,***
**وحشی نہاد** ***ਵਹਸ਼ੀ–ਨਿਹਾਦ*** : ਜੰਗਲੀ ਸੁਭਾ ਵਾਲਾ, ਅਸਭਯ, ਅਸਮਾਜਕ।

**وحل** ***ਵਹਲ*** : ਚਿੱਕੜ, ਦਲਦਲ, ਖੋਭਾ।

**وحول** ***ਵਹੂਲ*** : (ਵਹਨ **وحن** ਦਾ ਬੈਹਵਚਨ) ਦਲਦਲਾਂ, ਖੋਭੇ।

**وحی** ***ਵਹੀ*** : ਸੰਕੇਤ ਕਰਨਾ, ਭੇਤ ਭਰੀ ਗੱਲ ਕੈਹਣਾ, ਧਾਰਮਕ ਗੱਲ ਕੈਹਣਾ, ਰੱਬ ਦਾ ਸਨੇਹਾ, ਖ਼ੁਦਾ ਦੇ ਓਹ ਹੁਕਮ ਜਾਂ ਸਨੇਹੇ ਜੇਹੜੇ ਨਬੀਆਂ 'ਤੇ ਉਤਰਦੇ ਹਨ, ਆਵੇਸ਼, ਬਾਣੀ, ਗਰੰਥ (ਧਾਰਮਕ)।

**وحی ربانی** ***ਵਹੀ–ਏ–ਰੱਬਾਨੀ*** : ਦੈਵੀ ਆਵੇਸ਼ ਵਿਸ਼ੇਸ਼ ਕਰਕੇ ਜੋ ਹਜ਼ਰਤ ਮੁਹੰਮਦ ਸਾਹਿਬ ਨੂੰ ਰੱਬ ਵੱਲੋਂ ਜਿਬਰੀਲ ਰਾਹੀਂ ਪਰਾਪਤ ਹੁੰਦਾ ਸੀ।

**وحی منزل** ***ਵਹੀ–ਏ–ਮੁਨਜ਼ਲ*** : ਓਹ ਵਹੀ ਜੇਹੜੀ ਉਤਾਰੀ ਗਈ ਭਾਵ ਕੁਰਾਨ ਮਜੀਦ।

**وحید** ***ਵਹੀਦ*** : ਇੱਕਲਾ, ਬੇਮਿਸਾਲ, ਬੇਨਜ਼ੀਰ, ਲਾਸਾਨੀ।

**وحید العصر** ***ਵਹੀਦ–ਉਲ–ਅਸਰ*** : ਸਮੇਂ ਦਾ ਬੇਨਜ਼ੀਰ, ਜਿਸ ਦਾ ਅਪਣੇ ਸਮੇਂ ਵਿਚ ਕੋਈ ਸਾਨੀ ਨਾ ਹੋਵੇ।

**وخ** ***ਵਖ਼*** : ਵਾਹ ਵਾਹ! ਕਿਆ ਖ਼ੂਬ।

**وخ وخ** ***ਵਖ਼ਵਖ਼*** : ਵਾਹ ਵਾਹ! ਕਿਡਾ ਸੋਹਣ, ਕੀ ਕੈਹਣੇ!

**وخر** ***ਵਖ਼ਰ*** : ਮਕਾਨ, ਸਥਾਨ।

**وخش** ***ਵਖ਼ਸ਼*** : ਤੁਰਕਿਸਤਾਨ ਦੇ ਇਕ ਸ਼ੈਹਰ ਦਾ ਨਾਮ, ਘੋੜੇ ਦੀ ਇਕ ਬੀਮਾਰੀ।

**وخشور** ***ਵਖ਼ਸ਼ੂਰ*** : ਨਬੀ, ਰਸੂਲ, ਪੈਗ਼ੰਬਰ।

**وخشور پند** ***ਵਖ਼ਸ਼ੂਰਪੰਦ,***
**وخشور نہاد** ***ਵਖ਼ਸ਼ੂਰ–ਨਿਹਾਦ*** : ਸ਼ਰੀਅਤ।

**ودّ** ***ਵੱਦ*** : ਹਜ਼ਰਤ ਨੂਹ ਦੀ ਕੌਮ ਦੇ ਇਕ ਬੁੱਤ ਦਾ ਨਾਮ ਜੋ ਮਰਦ ਦੀ ਸ਼ਕਲ ਦਾ ਸੀ; ਮੇਖ਼, ਖੂੰਟੀ।

**وداد** ***ਵਿਦਾਦ*** : ਦੋਸਤੀ, ਮਿਤਰਤਾ, ਪਿਆਰ, ਏਕਤਾ।

**وداد** ***ਵਦਾਦ*** : ਚਾਹਤ, ਤਮੰਨਾ।

**وداع** ***ਵਦਾਅ, ਵਿਦਾਅ*** : ਵਿਦਾ ਹੋਣਾ, ਰੁਖ਼ਤਸ ਹੋਣਾ, ਰਵਾਨਗੀ।

**ودود** ***ਵਦੂਦ*** : ਦੋਸਤ, ਮਿਤਰ, ਅੱਲਾਹ ਦਾ ਇਕ ਨਾਮ।

**ودیعت** ***ਵਦੀਅਤ*** : ਕਿਸੇ ਪਾਸ ਰਖੀ ਰਕਮ ਜਾਂ ਸ਼ੈ, ਅਮਾਨਤ, ਸੁਪੁਰਦਗੀ।

**ور** ***ਵਰ*** : (ਬਰ **بر**) ਉਪਰ, ਉਤੇ।

**ور** ***ਵਰ*** : (=ਵ+ਅਗਰ **و+اگر**) ਤੇ ਜੇਕਰ, ਗਰਮੀ, ਬਚਿਆਂ ਨੂੰ ਸਿਖਿਆ ਦੇਣ ਦਾ ਤਖਤਾ, ਬੋਰਡ।

**ورا** ***ਵਰਾ*** : (=ਊ +ਰਾ **اورا**) ਉਸ ਨੂੰ।

**ورا** ***ਵਰਾ*** : ਪਿਛੇ, ਪਿਛਲੇ ਪਾਸੇ, ਪਰ੍ਹਾਂ, ਪਰ੍ਹੇ,

**ورخرچ ਵਰਖ਼ਰਚ** : ਫ਼ਜ਼ੂਲ ਖ਼ਰਚ, ਬੌਹਤਾ ਖ਼ਰਚ ਕਰਨ ਵਾਲਾ।

**ورخوردن ਵਰ ਖ਼ੁਰਦਨ** : ਮਿਲਣਾ, ਮੁਲਾਕਾਤ ਕਰਨਾ।

**ورد ਵਰਦ** : ਗੁਲਾਬ ਦਾ ਫੁੱਲ, ਫੁੱਲ-ਪੱਤੀ।

**وردمرّبیٰ ਵਰਦ ਮੁਰੱਬਾ** : ਗੁਲਕੰਦ।

**وردہ ਵਰਦਾ** : ਗੁਲਾਬ ਦੇ ਫੁੱਲ ਦੀ ਰੰਗਤ।

**وردی ਵਰਦੀ** : ਗੁਲਾਬੀ।

**ورد ਵਿਰਦ** : ਪਾਠ ਜੋ ਰੋਜ਼ ਕੀਤਾ ਜਾਵੇ, ਰੋਜ਼ ਦਾ ਕੰਮ, ਘਾਟ, ਪੱਤਣ, ਪਾਣੀ ਪੀਣ ਦੀ ਵਾਰੀ, ਪਿਆਉ, ਤਾਪ ਦੀ ਵਾਰੀ, ਲਾਲ ਸ਼ੇਰ।

**ورد ਵਿਰਦ** : ਮੁਰੀਦ, ਸ਼ਿਸ਼, ਚੇਲਾ।

**وردان ਵਿਰਦਾਨ** : (ਵਿਰਦ ورد ਦਾ ਬੌਹਵਚਨ) ਚੇਲੇ, ਮੁਰੀਦ।

**وردک ਵਰਦਕ, وردوک ਵਰਦੂਕ** : ਦਾਜ ਦਹੇਜ, ਛੱਪਰ।

**وردہ ਵਰਦਾ** : ਬੁਰਜ, ਬੁਰਜ-ਕਬੂਤਰ।

**ورز ਵਰਜ਼** : ਲਾਭ, ਨਫ਼ਾ, ਫ਼ਾਇਦਾ, ਖੇਤੀ ਤੋਂ ਜੋ ਪਰਾਪਤ ਹੋਵੇ, ਖੇਤੀਬਾੜੀ।

**ورزکار ਵਰਜ਼ਕਾਰ, ورزگر ਵਰਜ਼ਗਰ** : ਖੇਤੀ ਕਰਨ ਵਾਲਾ, ਕਿਰਸਾਣ।

**ورزش ਵਰਜ਼ਿਸ਼** : ਕਸਰਤ, ਡੰਡ ਕੱਢਣਾ, ਮੁਗਦਰ ਫੇਰਨਾ ਆਦਿ; ਮੇਹਨਤ, ਅਭਿਆਸ, ਮਸ਼ਕ; ਇਖ਼ਤਿਆਰ।

**ورزشی ਵਰਜ਼ਿਸ਼ੀ** : ਕਸਰਤੀ।

**ورزکن ਵਰਜ਼ਕਨ, ورزگن ਵਰਜ਼ਗਨ** : ਪਾਣੀ ਦਾ ਭਰਿਆ ਹੋਇਆ ਕੂੱਜਾ, ਪਾਣੀ ਦੀ ਭਰੀ ਹੋਈ ਸੁਰਾਹੀ, ਝੱਜਰ।

**ورزم ਵਰਜ਼ਮ** : ਅੱਗ।

**ورس ਵਰਸ** : ਊਠ ਦੀ ਮੁਹਾਰ ਨੁਕੇਲ, ਨਾਟੀ।

**وِرس ਵਿਰਸ** : ੩੫੦੦ ਫੁੱਟ।

**ورساز ਵਰਸਾਜ਼** : ਮਸਖ਼ਰਾ, ਮਖੌਲੀਆ।

ਬਿਨਾ, ਛੁੱਟ, ਸਿਵਾਏ।

**ورئ ਵਰਾ** : ਮਾਨਵ, ਮਨੁੱਖ ਜਾਤੀ।

**وراثت ਵਿਰਾਸਤ** : ਵਿਰਸੇ ਵਿਚ ਮਾਲ, ਜਾਇਦਾਦ, ਆਦਿ ਮਿਲਣਾ, ਮੁਰਦੇ ਦੇ ਮਾਲ ਦਾ ਵਾਰਸ ਹੋਣਾ, ਵਿਰਸਾ।

**وراز ਵਰਾਜ਼, ਵੱਰਾਜ਼, ਵੁਰਾਜ਼** : ਵੱਡਾ ਸੂਰ।

**وراغ ਵਰਾਗ** : ਅੱਗ ਦਾ ਭਬਾਕਾ, ਲਾਟ, ਰੋਸ਼ਨੀ।

**ورّاق ਵੱਰਾਕ਼** : ਵਰਕ ਬਣਾਉਣ ਵਾਲਾ, ਕਾਗਜ਼ ਕੁੱਟਣ ਵਾਲਾ, ਕਗਜ਼ -ਕੁੱਟ, ਲਿਖਣ ਵਾਲਾ, ਮੁਹਰੱਰ, ਧਨਾਢ, ਵਰਕਿਆਂ ਦਾ ਭਰਿਆ ਹੋਇਆ।

**وراق ਵਰਾਕ਼** : ਜ਼ਮੀਨ ਦੀ ਬਨਸਪਤੀ, ਹਰਿਆਵਲ।

**ورانبر ਵਰਾਂਬਰ** : ਪਾਸਾ, ਉਸ ਪਾਸੇ, ਉਸ ਪਾਰ।

**ورائےپستوبلند ਵਰਾ-ਏ-ਪਸਤ-ਓ-ਬੁਲੰਦ** : ਅਸਮਾਨ, ਅਣਦਿਸਦੀ ਦੁਨੀਆ।

**ورپوشنہ ਵਰ ਪੋਸ਼ਨਾ, ورپوشہ ਵਰ ਪੋਸ਼ਾ** : ਚੁੰਨੀ, ਦੁਪੱਟਾ, ਓੜ੍ਹਨੀ, ਚਾਦਰ, ਤੌਲੀਆ, ਰੁਮਾਲ।

**ورت ਵਰਤ** : ਨੰਗਾ, ਬਸਤਰਹੀਣ।

**ورتاج ਵਰਤਾਜ** : ਅੱਗ-ਪੂਜ, ਸੂਰਜ ਦੀ ਪੂਜਾ ਕਰਨ ਵਾਲਾ; ਸੂਰਜਮੁਖੀ ਦਾ ਫੁੱਲ, ਨੀਲੋਫ਼ਰ ਦਾ ਫੁੱਲ, ਕੰਵਲ ਦਾ ਫੁੱਲ।

**ورتیج ਵਰਤੀਜ** : ਬਟੇਰਾ, ਚੌਖਟ, ਸਰਦਲ।

**ورثہ ਵਰਸਾ, وُرثا ਵੁਰਸਾ** : (ਵਾਰਿਸ وارث ਦਾ ਬੌਹਵਚਨ) ਵਿਰਾਸਤ ਪਰਾਪਤ ਕਰਨ ਵਾਲੇ, ਵਾਰਸ।

**ورج ਵਰਜ** : ਮਾਣ-ਸਤਕਾਰ, ਬਜ਼ੁਰਗੀ, ਮਰਤਬਾ, ਕਦਰ; ਪੁੱਟਣਾ, ਸਖ਼ਤ।

**ورچہ ਵਰਚਿਹ** : (ਅਗਰਚਿਹ اگرچہ) ਭਾਂਵੇਂ।

**ورسازہ** ***ਵਰਸਾਜ਼ਾ*** : ਬਾਂਕਾ।

**ورستاد** ***ਵਰਸਤਾਦ*** : ਵਜ਼ੀਫ਼ਾ, ਰੋਜ਼ੀਨਾ।

**ورستان** ***ਵਰਸਤਾਨ,*** **ورشتان** ***ਵਰਸ਼ਤਾਨ*** : ਕਿਸੇ ਪੈਗ਼ੰਬਰ ਦੀ ਉਮਤ, ਕਿਸੇ ਅਵਤਾਰ, ਸੰਤ ਜਾਂ ਗੁਰੂ ਦੇ ਅਨੁਯਾਈ।

**ورسنگ** ***ਵਰਸੰਗ*** : ਅਜੀਬ, ਵਿਚਿਤਰ, ਵਿਲੱਖਣ, ਸੁੰਦਰ; ਤੱਕੜੀ ਦਾ ਪਾਸਕੂ, ਤੱਕੜੀ ਦਾ ਪਲੜਾ।

**ورسیج** ***ਵਰਸੀਜ*** : ਦਲੀਜ਼, ਸਰਦਲ, ਛੱਤ।

**ورشان** ***ਵਰਸ਼ਾਨ*** : ਜੰਗਲੀ ਕਬੂਤਰ, ਘੁੱਗੀ।

**ورشک** ***ਵਰਸ਼ਕ*** : ਦਵਾ ਦੀ ਥੈਲੀ।

**ورشکشتگی** ***ਵਰਸ਼ਿਕਸਤਗੀ*** : ਦਿਵਾਲੀਆਪਣ।

**ورشکستہ** ***ਵਰਸ਼ਿਕਸਤਾ*** : ਜਿਸ ਨੇ ਦਿਵਾਲਾ ਕੱਢ ਦਿਤਾ ਹੋਵੇ, ਦਿਵਾਲੀਆ।

**ورطہ** ***ਵਰਤਾ*** : ਭੰਵਰ, ਡੂੰਘਾਈ, ਘੁੰਮਣਘੇਰੀ ਖ਼ਤਰਾ, ਔਖ, ਉਹ ਧਰਤ ਜਿਸ ਵਿਚ ਕੋਈ ਰਾਹ ਨਾ ਹੋਵੇ, ਤਬਾਹੀ, ਬਰਬਾਦੀ।

**ورطۂ ہلاکت** ***ਵਰਤਾ-ਏ-ਹਲਾਕਤ*** : ਤਬਾਹੀ ਦਾ ਭੰਵਰ।

**ورع** ***ਵਰਅ*** : ਪਾਪਾਂ ਤੋਂ ਬਚਣਾ, ਨੇਕ, ਪਾਕ ਪਾਪ-ਰੈਹਤ ਹੋਣਾ।

**ورع** ***ਵਰਿਅ*** : ਪਰਹੇਜ਼ਗਾਰ, ਨੇਕ, ਪਾਰਸਾ।

**ورق** ***ਵਰਕ਼*** : ਦਰਖ਼ਤ ਦਾ ਪੱਤਾ, ਫੁੱਲ ਦੀ ਪੱਤੀ; ਕਾਗਜ਼ ਦਾ ਟੁਕੜਾ, ਕੱਟਿਆ ਹੋਇਆ ਕਾਗਜ਼; ਸੋਨਾ-ਚਾਂਦੀ, ਮਾਲ-ਦੌਲਤ, ਧਨ ਮਾਲ, ਸੋਨੇ ਚਾਂਦੀ ਦੇ ਵਰਕ।

**ورقِ آفتاب** ***ਵਰਕ-ਏ-ਆਫ਼ਤਾਬ*** : ਮਸ਼ੂਕ ਦੀ ਗਲ੍ਹ।

**ورق الخیال** ***ਵਰਕ-ਉਲ-ਖ਼ਯਾਲ*** : ਭੰਗ, ਹਸ਼ੀਸ਼।

**ورقِ باد** ***ਵਰਕ-ਏ-ਬਾਦ*** : ਜ਼ਬਾਨ, ਜੀਭ।

**ورقِ خام** ***ਵਰਕ-ਏ-ਖ਼ਾਮ*** : ਕੱਚਾ ਚਿੱਠਾ, ਖੁਰਦਰਾ ਕਾਗਜ਼।

**ورق داغ** ***ਵਰਕ ਦਾਗ਼*** : ਪੰਨੇ ਦਾ ਨੰਬਰ।

**ورقِ داغی** ***ਵਰਕ-ਏ-ਦਾਗ਼ੀ*** : ਲਿਖਿਆ ਹੋਇਆ ਕਾਗਜ਼।

**ورقِ زیارت** ***ਵਰਕ-ਏ-ਜ਼ਿਯਾਰਤ*** : ਮੁਲਾਕਾਤੀ ਕਾਰਡ।

**ورق سنج** ***ਵਰਕ-ਸੰਜ*** : ਸਾਵਧਾਨ ਪਾਠਕ।

**ورق نیل** ***ਵਰਕ ਨੀਲ*** : ਮੈਂਹਦੀ ਦਾ ਪੱਤਾ, ਮੈਂਹਦੀ ਜਿਸ ਨਾਲ ਇਸਤਰੀਆਂ ਅੱਖਾਂ ਦੇ ਭਰਵੱਟੇ ਰੰਗਦੀਆਂ ਹਨ।

**ورقورقگشتن** ***ਵਰਕ ਵਰਕ ਗਸ਼ਤਨ*** : ਚੰਗੀ ਤਰ੍ਹਾਂ ਅਧਿਐਨ ਕਰਨਾ।

**ورق/ ورق/ ورق/ ورق** ***ਵਰਕ/ਵਿਰਕ/ ਵਰਕ/ਵਰਿਕ*** : ਸਿੱਕਾ, ਚਾਂਦੀ ਦਾ ਸਿੱਕਾ।

**ورقہ** ***ਵਰਕਾ*** : ਗੁਲਸ਼ਾਹ ਦੇ ਪਰੇਮੀ ਦਾ ਨਾਮ।

**ورقہ** ***ਵਰਕਾ*** : ਇਕ ਪੱਤਾ, ਪੱਤਰਾ, ਕਿਤਾਬ ਦਾ ਵਰਕਾ, ਖ਼ਤ, ਟਿਕਟ।

**ورقہبنک** ***ਵਰਕਾਬੰਕ*** : ਬੈਂਕ ਦਾ ਚੈਕ।

**ورقہپوست** ***ਵਰਕਾ-ਪੋਸਤ*** : ਪੋਸਟ ਕਾਰਡ, ਖ਼ਤ।

**ورقہتحویل** ***ਵਰਕਾ ਤਹਵੀਲ*** : ਚੈਕ, ਹੁੰਡੀ।

**ورم** ***ਵਰਮ*** : ਸਰੀਰ ਦਾ ਸੁੱਜ ਜਾਣਾ, ਸੋਜ।

**ورماندگی** ***ਵਰਮਾਂਦਗੀ*** : ਪੇਟ ਦਾ ਦਰਦ, ਢਿੱਡ-ਪੀੜ।

**ورنا** ***ਵਰਨਾ*** : (ਬਰਨਾ) ਜਵਾਨ।

**ورناک** ***ਵਰਨਾਕ*** : ਕਸ਼ਮੀਰ ਦਾ ਪਰਸਿੱਧ ਚਸ਼ਮਾ ਜਿਹਲਮ ਦਰਿਆ ਦਾ ਸੋਮਾ, ਵੈਰੀ ਨਾਗ।

**ورنہ** ***ਵਰਨਾ*** : (ਸ਼ਰਤ ਦਾ ਸ਼ਬਦ) ਨਹੀਂ ਤਾਂ, ਅਤੇ ਜੇ ਨਹੀਂ।

**وروارہ** ***ਵਰਵਾਰਾ*** : ਚੁਬਾਰਾ, ਬਾਲਾ ਖ਼ਾਨਾ।

**ورود** ***ਵੁਰੂਦ*** : ਦਾਖ਼ਲ ਹੋਣਾ, ਪਰਵੇਸ਼ ਕਰਨਾ,

ਅੰਦਰ ਆਉਣਾ, ਆਉਣਾ, ਉਤਰਨਾ, ਲੱਥਣਾ, ਬੁਖ਼ਾਰ ਦਾ ਚੜ੍ਹਣਾ।

**وریب ਵਰੀਬ, ਵਰੇਬ** : (=ਉਰੀਬ, ਉਰੇਬ اریب) ਟੇਢਾ, ਵਿੰਗਾ, ਤਿਰਛਾ।

**وزارت ਵਜ਼ਾਰਤ, ਵਿਜ਼ਾਰਤ** : ਵਜ਼ੀਰ ਹੋਣਾ, ਵਜ਼ੀਰ ਦੀ ਪਦਵੀ, ਪਰਧਾਨ ਮੰਤਰੀ ਦਾ ਪਦ, ਵਜ਼ੀਰੀ ਦਾ ਦਫ਼ਤਰ।

**وزارتخانہ ਵਜ਼ਾਰਤਖ਼ਾਨਾ** : ਪਰਧਾਨ ਮੰਤਰੀ ਦਾ ਦਫ਼ਤਰ।

**وزارتِ عظمیٰ ਵਜ਼ਾਰਤ-ਏ-ਉਜ਼ਮਾ** : ਪਰਧਾਨ ਮੰਤਰੀ ਦੀ ਪਦਵੀ।

**وزان ਵਜ਼ਾਨ** : ਰਵਾਂ, ਜਾਰੀ, ਚਲਦੇ ਹੋਏ, ਚਲਦੀ ਹੋਈ (ਹਵਾ)।

**وزر ਵਿਜ਼ਰ** : ਹਥਿਆਰ, ਭਾਰ, ਭਾਰੀ ਬੋਝ ਜੋ ਪਿੱਠ ਤੇ ਚੁਕਿਆ ਹੋਵੇ, ਗੁਨਾਹ।

**وزن ਵਜ਼ਨ** : ਤੋਲਣਾ, ਬੋਝ, ਭਾਰ, ਅਨੁਮਾਨ, ਤੋਲ; ਬਜ਼ੁਰਗੀ, ਇਜ਼ਤ, ਮਾਣ-ਸਤਕਾਰ।

**وزن سنگ ਵਜ਼ਨ ਸੰਗ** : ਮਾਣ, ਕਦਰ, ਕੀਮਤ।

**وزیدن ਵਜ਼ੀਦਨ** : ਹਵਾ ਦਾ ਚੱਲਣਾ।

**وزیر ਵਜ਼ੀਰ** : ਭਾਰ ਚੁੱਕਣ ਵਾਲਾ, ਜੋ ਕਿਸੇ ਦਾ ਭਾਰ ਚੁੱਕਣ ਵਿਚ ਸਹਾਇਕ ਹੋਵੇ, (ਵਜ਼ੀਰ ਬਾਦਸ਼ਾਹ ਦੇ ਰਾਜ ਦੇ ਕੰਮ ਕਾਜ ਵਿਚ ਸ਼ਰੀਕ ਹੁੰਦਾ ਹੈ, ਇਸ ਲਈ ਵਜ਼ੀਰ ਕਿਹਾ ਜਾਣ ਲਗਾ) ਦੀਵਾਨ, ਮੰਤਰੀ।

**وزیر اعظم ਵਜ਼ੀਰ-ਏ-ਆਜ਼ਮ** : ਸਭ ਤੋਂ ਵੱਡਾ ਵਜ਼ੀਰ, ਪਰਧਾਨ ਮੰਤਰੀ।

**وزیر امور خارجہ ਵਜ਼ੀਰ-ਏ-ਉਮੂਰ-ਏ-ਖ਼ਾਰਿਜਾ** : ਦੂਜੇ ਰਾਜਾਂ ਦੇ ਮਾਮਲਿਆਂ ਦੇ ਵਜ਼ੀਰ, ਵਿਦੇਸ਼ ਮੰਤਰੀ।

**وزیر جنگ (حرب) ਵਜ਼ੀਰ-ਏ-ਜੰਗ (ਹਰਬ)** : ਜੰਗੀ ਵਜ਼ੀਰ, ਰੱਖਿਆ ਮੰਤਰੀ।

**وزیر داخلہ ਵਜ਼ੀਰ-ਏ-ਦਾਖ਼ਿਲਾ** : ਰਾਜ ਦੇ ਅੰਦਰੂਨੀ ਮਾਮਲਿਆਂ ਦਾ ਵਜ਼ੀਰ, ਗਰੈਹ ਮੰਤਰੀ।

**وزیر عدلیہ ਵਜ਼ੀਰ-ਏ-ਅਦਲੀਜਾ** : ਕੌਂਸਲਰ, ਕਨੂੰਨ ਮੰਤਰੀ।

**وزیر علوم ਵਜ਼ੀਰ-ਏ-ਉਲੂਮ** : ਸਿੱਖਿਆ ਮੰਤਰੀ।

**وزیر مال ਵਜ਼ੀਰ-ਏ-ਮਾਲ, وزیر مالیہ ਵਜ਼ੀਰ-ਏ-ਮਾਲੀਜਾ** : ਮੈਹਕਮਾ ਮਾਲ ਦਾ ਮੰਤਰੀ, ਮਾਲ ਮੰਤਰੀ।

**وزیر مختار ਵਜ਼ੀਰ-ਏ-ਮੁਖ਼ਤਾਰ** : ਸਫ਼ੀਰ, ਰਾਜਦੂਤ।

**وزیری ਵਜ਼ੀਰੀ** : ਵਜ਼ੀਰ ਦੀ ਪਦਵੀ, ਇਕ ਪਰਕਾਰ ਦੀ ਅੰਜੀਰ, ਇਕ ਸ਼ਾਇਰ ਦਾ ਉਪ-ਨਾਮ, ਪਠਾਣਾਂ ਦੇ ਇਕ ਕਬੀਲੇ ਦਾ ਨਾਮ।

**وسادہ ਵਸਾਦਾ** : ਸਰਹਾਣਾ, ਗੱਦੀ।

**وساطت ਵਸਾਤਤ** : ਵਿਚਕਾਰ ਹੋਣਾ, ਸਬੰਧ ਜਾਂ ਵਾਸਤਾ, ਵਿਚੋਲਗਰੀ, ਸਾਲਸੀ, ਵਸੀਲਾ।

**وسالت ਵਸਾਲਤ** : ਵਸੀਲਾ ਹੋਣਾ, ਵਾਸਤਾ, ਸਬੰਧ, ਸਾਲਸੀ, ਵਿਚੋਲਗੀ।

**وسامت ਵਸਾਮਤ** : ਸੁੰਦਰਤਾ, ਸੁਹੱਪਣ, ਖ਼ੂਬਸੂਰਤੀ, ਖ਼ੂਬੀ।

**وساوس ਵਸਾਵਸ** : (ਵਸਵਾਸ وسواس ਅਤੇ ਵਸਵਸਾ وسوسہ ਦਾ ਬੈਹੁਵਚਨ) ਮੰਦੇ ਸੁਝਾ, ਅੰਦੇਸ਼ੇ, ਤੌਖਲੇ, ਵੈਹਮ, ਸ਼ੱਕ, ਸ਼ੁੱਬਾ, ਬਦੀ, ਬੁਰੇ ਬੁਰੇ ਖ਼ਿਆਲ।

**وسائط ਵਸਾਇਤ** : (ਵਾਸਿਤਾ واسطہ ਦਾ ਬੈਹੁਵਚਨ) ਵਾਸਤੇ, ਸਬੰਧ, ਵਸੀਲੇ, ਸਾਧਨ।

**وسائل ਵਸਾਇਲ** : (ਵਸੀਲਾ وسیلہ ਦਾ ਬੈਹੁਵਚਨ) ਵਸੀਲੇ, ਸਾਧਨ।

**وستہ ਵਸਤਾ** : ਰੱਬ ਦਾ ਜੱਸ, ਕੀਰਤੀ, ਉਪਾਸਨਾ, ਮੰਲਗਾਚਰਨ, ਸ਼੍ਰਿਸ਼ਟੀ ਦੀ ਉਪਮਾ, ਜ਼ਰਤੁਸ਼ਤ ਦੇ ਗਰੰਥ, ਜ਼ੰਦ ਦਾ ਟੀਕਾ।

**وستی ਵਸਤੀ** : ਅਨੁਵਾਦ; ਵਿਸ਼ਲੇਸ਼ਣ, ਵਿਆਖਿਆ।

**وسد ਵੁਸਦ** : (ਬੁਸਦ بسد) ਮੋਤੀ, ਮੂੰਗਾ।

**وسط** ***ਵਸਤ*** : ਓਹ ਚੀਜ਼ ਜੇਹੜੀ ਵਿਚਕਾਰ ਹੋਵੇ, ਵਿਚ, ਹਰ ਚੀਜ਼ ਦਾ ਦਰਮਿਆਨ, ਵੱਡਾ, ਵਡਿਆਈ ਵਾਲਾ, ਕੇਂਦਰ, ਓਹ ਚੀਜ਼ ਜੇਹੜੀ ਕੱਦ-ਕਾਠ ਜਾਂ ਦਰਜੇ ਵਿਚ ਦਰਮਿਆਨੀ ਹੋਵੇ।

**وسطیٰ** ***ਵੁਸਤਾ*** : ਔਸਤ ਦਾ ਇਸਤਰੀ-ਲਿੰਗ, ਔਸਤ ਦਰਜੇ ਦੀ, ਵਿਚਕਰਾਲੀ ਉਂਗਲ, ਬੜੀ ਵਿਦਵਾਨ, ਵਿਸ਼ਿਸ਼ਟ।

**وسطیٰ مدرسه** ***ਵੁਸਤਾ ਮਦਰਿਸਾ*** : ਮਿਡਲ ਸਕੂਲ।

**وسع** ***ਵਸਅ,*** **وسع** ***ਵਿਸਅ,*** **وسع** ***ਵੁਸਅ*** : ਖੁਲ੍ਹ, ਖੁਲ੍ਹਾਪਣ, ਚੁੜਾਈ, ਪੌਹਚ, ਤਾਕਤ, ਯੋਗਤਾ, ਸ਼ਕਤੀ, ਸਮਰੱਥਾ।

**وسعت** ***ਵੁਸਅਤ*** : ਖੁੱਲ੍ਹਾਪਣ, ਚੁੜਾਈ, ਗੁੰਜਾਇਸ਼, ਸਮਰੱਥਾ, ਸ਼ਕਤੀ, ਪੌਹਚ, ਮਕਾਨ ਤੇ ਵੇਹੜਾ।

**وسمه** ***ਵਸਮਾ*** : ਨੀਲ ਦੀ ਪੱਤੀ, ਨੀਲ ਦੇ ਪੱਤੇ, ਜਿਨ੍ਹਾਂ ਤੋਂ ਖ਼ਿਜ਼ਾਬ ਤਿਆਰ ਕੀਤਾ ਜਾਂਦਾ ਹੈ।

**وسنی** ***ਵਸਨੀ, ਵੁਸਨੀ*** : ਸੌਕਣ।

**وسواس** ***ਵਸਵਾਸ*** : ਵੈਹਮ, ਤੌਖਲਾ, ਖ਼ਦਸ਼ਾ, ਡਰ, ਸ਼ੱਕ, ਭੈੜਾ ਖਿਆਲ।

**وسوسه** ***ਵਸਵਸਾ*** : ਭੈੜੇ ਖ਼ਿਆਲ ਜੋ ਦਿਲ ਵਿਚ ਆਉਣ, ਬੁਰਾਈ ਚਿਤਵਣਾ, ਇਸਤਰੀ ਦੇ ਗੈਹਣੇ ਦੀ ਅਵਾਜ਼, ਡਰ, ਤੌਖਲਾ ਅਨੁਭਵ।

**وسه** ***ਵਸਾ*** : ਲਾਠੀ, ਸੋਟਾ, ਸ਼ਕਤੀ।

**وسیط** ***ਵਸੀਤ*** : ਵਿਚਕਾਰਲਾ, ਵੱਡਾ, ਓਹ ਵਿਅਕਤੀ ਜੋ ਹਸਬ ਨਸਬ ਵਿਚਕਾਰਲੇ ਮੇਲ ਦਾ ਹੋਵੇ, ਪਰ ਪਦਵੀ ਵਿਚ ਵਡਾ।

**وسیع** ***ਵਸੀਅ*** : ਖੁਲ੍ਹਾ, ਵਿਸ਼ਾਲ, ਚੌੜਾ।

**وسیلت** ***ਵਸੀਲਤ,*** **وسیله** ***ਵਸੀਲਾ*** : ਜ਼ਰੀਆ, ਵਾਸਤਾ, ਸਬੰਧ, ਸਾਧਨ, ਬਹਾਨਾ।

**وش** ***ਵਸ਼*** : ਮਿਸਾਲ, ਨਜ਼ੀਰ, ਵਰਗਾ ਜਿਵੇਂ ਪਰੀਵਸ, ਪਰੀ ਵਰਗਾ, ਸੁੰਦਰ, ਚੰਗਾ, ਸ੍ਰੇਸ਼ਟ, ਖੁਸ਼, ਖ਼ੂਬ, ਖਰਾ; ਪਗੜੀ ਦਾ ਸ਼ਮਲਾ; ਇਕ ਘਾਹ ਦਾ ਨਾਮ; ਇਕ ਪਰਕਾਰ ਦਾ ਰੇਸ਼ਮੀ ਕੱਪੜਾ, ਤੁਰਕਿਸਤਾਨ ਦੇ ਇਕ ਸ਼ੈਹਰ ਦਾ ਨਾਮ।

**وشاق** ***ਵਿਸ਼ਾਕ, ਵੁਸ਼ਾਕ*** : ਗੁਲਾਮ, ਨੌਕਰ, ਸੇਵਾਦਾਰ, ਬਾਂਦੀ, ਲੌਂਡੀ।

**وشاقانِ چمن** ***ਵਿਸ਼ਾਕਾਨ-ਏ-ਚਮਨ*** : ਬਾਗ ਵਿਚ ਨਵੇਂ ਲਾਏ ਹੋਏ ਪੌਦੇ, ਗੁਲਾਬ ਦੇ ਬੂਟੇ।

**وشانی** ***ਵਸ਼ਾਨੀ*** : ਪਰਾਚੀਨ ਸਮੇਂ ਦੇ ਇਕ ਸਿੱਕੇ ਦਾ ਨਾਮ ਜੋ ਖ਼ੁਰਾਸਾਨ ਵਿਚ ਚਲਦਾ ਸੀ।

**وشت** ***ਵਸ਼ਤ*** : ਖੁਸ਼, ਖ਼ੂਬ, ਸੁੰਦਰ, ਸੋਹਣਾ, ਕੁੱਦਣਾ, ਨੱਚਣਾ, ਟੱਪਣਾ, ਨਾਚ।

**وشتی** ***ਵਸ਼ਤੀ*** : ਸ਼ੈਹਰ 'ਵਸ਼' ਨਾਲ ਸਬੰਧਤ, ਬਰੀਕ ਕੱਪੜਾ, ਸੁੰਦਰੀ।

**وشرک** ***ਵਸ਼ਰਕ*** : ਕਪੜੇ ਬੰਨ੍ਹਣ ਤੇ ਰੱਖਣ ਦਾ ਕੱਪੜਾ, ਥੈਲਾ, ਖੀਸਾ।

**وشکنه** ***ਵਸ਼ਕਨਾ,*** **وشنگه** ***ਵਸ਼ਨਗਾ*** : ਮਰਦ ਦੀ ਇੰਦਰੀ, ਲਿੰਗ।

**وشکول** ***ਵਸ਼ਕੂਲ*** : ਫੁਰਤੀਲਾ, ਚਲਾਕ, ਮੇਹਨਤੀ।

**وشمک** ***ਵਸ਼ਮਕ*** : ਚੰਮ ਦੀ ਜੁੱਤੀ।

**وشینه** ***ਵਸ਼ੀਨਾ*** : ਸੰਜੋਅ।

**وصّاف** ***ਵੱਸਾਫ਼*** : ਬੌਹਤ ਸਿਫਤ ਕਰਨ ਵਾਲਾ, ਫ਼ਾਰਸੀ ਦੇ ਪਰਸਿੱਧ ਇਤਹਾਸਕਾਰ ਦਾ ਨਾਮ।

**وصال** ***ਵਿਸਾਲ*** : ਮੇਲ, ਮੁਲਾਕਾਤ, ਮਿਲਾਪ; ਲਗਾਤਾਰ ਕੰਮ ਕਰਨਾ।

**وصایا** ***ਵਸਾਯਾ*** : (ਵਸੀਯਤ **وصیت** ਦਾ ਬੌਹਵਚਨ) ਵਸੀਅਤ, ਵਸੀਅਤਾਂ।

**وصف** ***ਵਸਫ਼*** : ਖ਼ੂਬੀ, ਗੁਣ, ਪਰਸ਼ੰਸਾ ਕਰਨਾ, ਚੰਗੀਆ ਗੱਲਾਂ ਦਾ ਜ਼ਿਕਰ ਕਰਨਾ, ਜਸ, ਕੀਰਤੀ, ਰੋਗੀ ਲਈ ਨੁਸਖ਼ਾ ਲਿਖਣਾ।

**وصل** ***ਵਸਲ*** : ਮੁਲਾਕਾਤ ਕਰਨਾ, ਮਿਲਣਾ, ਮੁਲਾਕਾਤ, ਮਿਲਾਪ, ਮਸ਼ੂਕ ਨਾਲ ਮਿਲਣਾ, ਸੰਜੋਗ; ਕੱਪੜੇ ਨੂੰ ਰਫੂ ਕਰਨਾ; ਜੋੜ।

**وصلت** ***ਵੁਸਲਤ*** : ਵਸਲ, ਮੁਲਾਕਾਤ, ਜੋੜ, ਜੁੜਨਾ, ਮਿਲਣਾ।

**وصله** ***ਵਸਲਾ*** : ਹਰ ਚੀਜ਼ ਦਾ ਟੁਕੜਾ, ਕਾਗਜ਼

ਦਾ ਟੁਕੜਾ, ਕੱਪੜੇ ਦਾ ਟੋਟਾ, ਹਿੱਸਾ, ਭਾਗ।

**وصلهدار ਵਸਲਾਦਾਰ** : ਜੋੜ ਲੱਗਾ ਹੋਇਆ।

**وصلی ਵਸਲੀ** : ਮਸ਼ਕ (ਅਭਿਆਸ) ਕਰਨ ਦਾ ਮੋਟਾ ਕਾਗਜ਼, ਫੱਟੀ, ਸਲੇਟ, ਦੋ ਜੁੜੇ ਹੋਏ ਕਾਗਜ਼ ਜਿਨ੍ਹਾਂ ਤੇ ਖ਼ੁਸ਼ਨਵੀਸ ਲਿਖਣ ਦਾ ਅਭਿਆਸ ਕਰਦੇ ਹਨ।

**وصول ਵੁਸੂਲ** : ਪੌਹਚਣਾ, ਅਪੜਨਾ, ਮਿਲਣਾ, ਮੇਲ, ਪੌਹਚ, ਜੋੜ, ਜੇਹੜਾ ਮਿਲ ਗਿਆ ਹੋਵੇ, ਜੇਹੜਾ ਪਰਾਪਤ ਹੋ ਗਿਆ ਹੋਵੇ, ਆਮਦ।

**وصول باقی ਵੁਸੂਲ ਬਾਕੀ** : ਉਗਰਾਹੁਣ ਵਾਲੀ, ਬਕਾਇਆ ਰਕਮ, ਵਸੂਲ ਕੀਤੀ ਗਈ ਰਕਮ, ਉਗਰਾਹੁਣਯੋਗ ਰਕਮ।

**وصّی ਵੱਸੀ** : ਓਹ ਵਿਅਕਤੀ ਜਿਸ ਦੇ ਨਾਮ ਵਸੀਅਤ ਕੀਤੀ ਗਈ ਹੋਵੇ, ਆਦਮ ਦੇ ਪੁੱਤਰ ਸ਼ੀਸ਼ ਦਾ ਉਪ-ਨਾਮ, ਹਜ਼ਰਤ ਅਲੀ ਦੀ ਉਪਾਧੀ।

**وصیّت ਵਸੀਯਤ** : ਮੌਤ ਸਮੇਂ ਜਾਂ ਯਾਤਰਾ 'ਤੇ ਜਾਣ ਲੱਗਿਆਂ ਜੋ ਹਿਦਾਇਤ ਕੋਈ ਵਿਅਕਤੀ ਕਰੇ ਕਿ ਉਸ ਦੇ ਪਿੱਛੋਂ ਕਿਸ ਤਰਾਂ ਕਰਨਾ ਹੈ, ਆਖ਼ਰੀ ਹਿਦਾਇਤ ਜਾਂ ਲਿਖਤ।

**وصیّت نامه ਵਸੀਯਤ-ਨਾਮਾ** : ਲਿਖਤੀ ਵਸੀਅਤ, ਲਿਖਤੀ ਰੂਪ ਵਿਚ ਕੀਤੀ ਹੋਈ ਅੰਤਮ ਹਿਦਾਇਤ।

**وضاحت ਵਜ਼ਾਹਤ** : ਪਰਗਟ ਕਰਨਾ, ਖੋਲ੍ਹ ਕੇ ਬਿਆਨ ਕਰਨਾ, ਵਿਸ਼ਲੇਸ਼ਣ ਜਾਂ ਵਿਸਤਾਰ ਕਰਨਾ।

**وضع ਵਜ਼ਅ** : ਤਰਤੀਬ ਬਣਾਉਣਾ, ਰੱਖਣਾ, ਅਮਾਨਤ ਰੱਖਣਾ, ਬੁਨਿਆਦ ਰੱਖਣਾ, ਬੱਚਾ ਜਣਨਾ, ਰਵਿਸ਼, ਤਰਜ਼, ਢੰਗ, ਚਾਲ-ਢਾਲ, ਸ਼ਕਲ ਸੂਰਤ, ਹੁਲੀਆ, ਹਾਲਤ, ਕਾਇਦਾ, ਹਿਸਾਬ ਵਿਚੋਂ ਕੋਈ ਰਕਮ ਕੱਢਣਾ।

**وضعِ بی‌شیرازه ਵਜ਼ਅ-ਏ-ਬੇਸ਼ੀਰਾਜ਼ਾ** : ਪਰੇਸ਼ਾਨ ਤੇ ਖਿਲਰੇ ਹੋਏ ਤੌਰ ਤਰੀਕੇ ਜੋ ਕਿਸੇ ਅਸੂਲ 'ਤੇ ਨਿਰਭਰ ਨਾ ਹੋਣ।

**وضعِ خشک ਵਜ਼ਅ-ਏ-ਖ਼ੁਸ਼ਕ, وضعِ کرخت ਵਜ਼ਅ-ਏ-ਕਰਖਤ, وضعِ ناگوار ਵਜ਼ਅ-ਏ-ਨਾਗਵਾਰ** : ਭੈੜੇ ਤੇ ਮੰਦੇ ਤੌਰ ਤਰੀਕੇ, ਅਯੋਗ ਢੰਗ।

**وضعدار ਵਜ਼ਅਦਾਰ** : ਚੰਗੇ ਤੌਰ ਤਰੀਕੇ ਵਾਲਾ, ਬਾਂਕਾ, ਸਜੀਲਾ, ਆਪਣੇ ਢੰਗ ਦਾ ਪੱਕਾ।

**وضعداری ਵਜ਼ਅਦਾਰੀ** : ਇਕ ਵਾਰੀ ਅਪਣਾਏ ਹੋਏ ਤੌਰ ਤਰੀਕੇ ਨੂੰ ਮਰਦੇ ਦਮ ਤੱਕ ਨਿਭਾਉਣਾ, ਬਾਂਕਪਣ, ਹੁਸਨ, ਖ਼ੂਬੀ, ਵੰਤੀਰਾ, ਤੌਰ-ਤਰੀਕਾ, ਢੰਗ, ਸਲੀਕਾ।

**وضع و حالت ਵਜ਼ਅ-ਉ-ਹਾਲਤ** : ਤੌਰ ਤਰੀਕਾ ਤੇ ਸਥਿਤੀ।

**وضو ਵੁਜ਼ੂ** : ਨਮਾਜ਼ ਤੋਂ ਪੈਹਲਾਂ ਸ਼ਰਈ ਹੁਕਮ ਅਨੁਸਾਰ ਹੱਥ-ਮੂੰਹ ਧੋਣਾ, ਰੋਸ਼ਨ ਹੋਣਾ।

**وضو گرفتن ਵੁਜ਼ੂ ਗਰਿਫ਼ਤਨ** : ਵੁਜ਼ੂ ਕਰਨਾ।

**وضیع ਵਜ਼ੀਅ** : ਤੁੱਛ, ਮਮੂਲੀ, ਕਮੀਨਾ, ਨੀਚ, ਨਲਾਇਕ, ਨਾਕਸ।

**وضیع و شریف ਵਜ਼ੀਅ-ਉ-ਸ਼ਰੀਫ਼** : ਅਦਨਾ, ਆਹਲਾ, ਛੋਟਾ ਵੱਡਾ, ਚੰਗਾ ਮੰਦਾ (ਵਿਅਕਤੀ)।

**وضیمه ਵਜ਼ੀਮਾ** : ਮਾਤਮ ਦਾ ਭੋਜਨ, ਸੋਗ ਦਾ ਖਾਣਾ।

**وطن ਵਤਨ** : ਪੈਦਾ ਹੋਣ ਤੇ ਰੈਹਣ ਦੀ ਜਗ੍ਹਾ, ਜਨਮ-ਭੂਮੀ, ਦੇਸ਼, ਮੁਲਕ, ਆਪਣਾ ਦੇਸ਼।

**وطن دشمن ਵਤਨ-ਦੁਸ਼ਮਨ** : ਦੇਸ਼-ਧਰੋਹੀ।

**وطن دوست ਵਤਨ ਦੋਸਤ** : ਦੇਸ਼ਭਗਤ।

**وطن گاه ਵਤਨ-ਗਾਹ** : ਕਿਸੇ ਦੇ ਰੈਹਣ ਦੀ ਥਾਂ।

**وطنِ مالوف ਵਤਨ-ਏ-ਮਾਲੂਫ਼** : ਪਿਆਰਾ ਦੇਸ਼, ਓਹ ਥਾਂ ਜਿਸ ਨਾਲ ਲਗਾਉ ਤੇ ਪਿਆਰ ਹੋਵੇ।

**وطنی ਵਤਨੀ** : ਆਪਣੇ ਦੇਸ ਦਾ।

**وطواط** ***ਵਤਵਾਤ*** : ਇਕ ਛੋਟਾ ਜੇਹਾ ਕਾਲੇ ਰੰਗ ਦਾ ਪੰਛੀ ਜਿਸ ਦੀ ਛਾਤੀ ਚਿੱਟੀ ਹੁੰਦੀ ਹੈ, ਏਹ ਹਨੇਰੀ ਥਾਂ ਤੇ ਰੈਂਹਦਾ ਹੈ, ਅਬਾਬੀਲ।

**وظائف** ***ਵਜ਼ਾਇਫ਼*** : (ਵਜ਼ੀਫ਼ਾ **وظيفه** ਦਾ ਬੌਹਵਚਨ) ਰਾਤਬੇ, ਰੋਜ਼ੀਨੇ, ਤਨਖ਼ਾਹਾਂ, ਭੱਤੇ, ਪਦਵੀਆਂ, ਫ਼ਰਜ਼।

**وظيفه** ***ਵਜ਼ੀਫ਼ਾ*** : ਓਹ ਚੀਜ਼ ਜੋ ਕਿਸੇ ਵਾਸਤੇ ਹਰ ਰੋਜ਼ ਲਈ ਨਿਸ਼ਚਤ ਹੋਵੇ, ਰੋਜ਼ੀਨਾ, ਰਾਤਬਾ, ਤਨਖ਼ਾਹ, ਤਲਬ, ਪੈਨਸ਼ਨ, ਫ਼ਰਜ਼, ਕਰਮ, ਨਿਤਾਪਰਤੀ ਦਾ ਵਿਰਦ, ਸਿਮਰਨ।

**وظيفه‌خوار** ***ਵਜ਼ੀਫ਼ਾ-ਖ਼੍ਵਾਰ,*** **وظيفه‌خور** ***ਵਜ਼ੀਫ਼ਾ-ਖ਼ੋਰ*** : ਰੋਜ਼ੀਨਾਦਰ, ਤਨਖ਼ਾਹਦਾਰ।

**وعاظ** ***ਵਆਜ਼*** : (ਵਾਇਜ਼ **واعظ** ਦਾ ਬੌਹਵਚਨ) ਨਸੀਹਤ ਕਰਨ ਵਾਲਾ।

**وعده** ***ਵਅਦਾ*** : ਨੇਕੀ ਕਰਨ ਦਾ ਇਕਰਾਰ ਕਰਨਾ, ਇਕਰਾਰ (ਕੋਈ ਵੀ ਹੋਵੇ), ਕਰਜ਼ਾ ਵਾਪਸ ਕਰਨ ਜਾਂ ਰਕਮ ਮੋੜਨ ਦਾ ਨਿਸਚਤ ਸਮਾਂ ਤੇ ਬਚਨ, ਸੌਦਾ, ਮਰਨ ਦਾ ਦਿਨ।

**وعدهٔ‌حق‌رسيدن** ***ਵਅਦਾ-ਏ-ਹੱਕ-ਰਸੀਦਨ*** : ਮੌਤ ਦਾ ਨੇੜੇ ਆਉਣਾ, ਉਮਰ ਦਾ ਖ਼ਤਮ ਹੋਣਾ।

**وعده‌خلاف** ***ਵਅਦਾ-ਖ਼ਿਲਾਫ਼*** : ਇਕਰਾਰ ਨੂੰ ਪੂਰਾ ਨਾ ਕਰਨ ਵਾਲਾ, ਬਚਨ ਤੋੜਨ ਵਾਲਾ।

**وعده‌خلافى** ***ਵਅਦਾ-ਖ਼ਿਲਾਫ਼ੀ*** : ਬਚਨ ਤੋੜਨਾ, ਬੇਵਫ਼ਾਈ।

**وعده‌فراموش** ***ਵਅਦਾ-ਫ਼ਰਾਮੋਸ਼,*** **وعده‌شكن** ***ਵਅਦਾ ਸ਼ਿਕਨ*** : ਇਕਰਾਰ ਭੁੱਲ ਜਾਣ ਵਾਲਾ, ਬੇਵਫ਼ਾ, ਇਕਰਾਰ ਤੋੜਣ ਵਾਲਾ।

**وعده‌گاه** ***ਵਅਦਾ-ਗਾਹ,*** **وعده‌جا** ***ਵਅਦਾ ਜਾ*** : ਇਕਰਾਰ ਕਰਨ ਦੀ ਜਗ੍ਹਾ।

**وعده‌وعيد** ***ਵਅਦਾ ਵਈਦ*** : ਟਾਲ ਮਟੋਲ, ਲਾਰਾ ਲੱਪਾ।

**وعده‌وفا** ***ਵਅਦਾ ਵਫ਼ਾ*** : ਬਚਨ ਦਾ ਸੱਚਾ ਤੇ ਪੱਕਾ, ਇਕਰਾਰ ਪੂਰਾ ਕਰਨ ਵਾਲਾ।

**وعده‌وفائى** ***ਵਅਦਾ-ਵਫ਼ਾਈ*** : ਇਕਰਾਰ ਪੂਰਾ ਕਰਨਾ।

**وعظ** ***ਵਅਜ਼*** : ਨਸੀਹਤ ਕਰਨਾ, ਧਰਮ ਪਰਚਾਰ ਕਰਨਾ, ਚੇਤਾਵਨੀ ਦੇਣਾ, ਉਪਦੇਸ਼, ਕਥਾ।

**وعيد** ***ਵਈਦ*** : ਭੈੜਾ ਇਕਰਾਰ, ਦੰਡ ਦੇਣ ਦਾ ਵਾਅਦਾ, ਸਜ਼ਾ ਦੇਣ ਦੀ ਧਮਕੀ, ਡਰਾਵਾ।

**وغا** ***ਵਗ਼ਾ, ਵਿਗ਼ਾ*** : ਜੰਗ, ਲੜਾਈ, ਯੁੱਧ, ਭੇੜ, ਸ਼ੋਰ ਸ਼ਰਾਬਾ, ਦੰਗਾ ਫਸਾਦ।

**وغيره** ***ਵਗ਼ੈਰਾ,*** **وغيره‌ذالك** ***ਵਗ਼ੈਰਾ ਜ਼ਾਲਿਕ*** : ਸਿਵਾ ਇਸ ਦੇ, ਇਸ ਤੋਂ ਛੁਟ, ਹੋਰ ਭੀ ਇਤਿਆਦਿ।

**وفا** ***ਵਫ਼ਾ*** : ਵਾਅਦਾ ਪੂਰਾ ਕਰਨਾ, ਇਕਰਾਰ ਪੂਰਾ ਕਰਨਾ, ਦੋਸਤੀ ਨਿਭਾਹੁਣਾ, ਸਾਥ ਦੇਣਾ, ਨੇਕ ਨੀਤੀ, ਦਿਲ ਦੀ ਸਚਾਈ, ਖ਼ੈਰ ਖ਼ਾਹੀ, ਨਮਕ ਹਲਾਲੀ।

**وفانديش** ***ਵਫ਼ਾ-ਅੰਦੇਸ਼*** : ਦਿਲ ਦਾ ਸੱਚਾ, ਵਫ਼ਾਦਾਰ।

**وفابيگانه** ***ਵਫ਼ਾ-ਬੇਗਾਨਾ*** : ਧੋਖੇਬਾਜ਼, ਬਚਨ ਪੂਰਾ ਨਾ ਕਰਨ ਵਾਲਾ।

**وفاپرست** ***ਵਫ਼ਾ-ਪ੍ਰਸਤ,*** **وفاخواه** ***ਵਫ਼ਾ-ਖ਼੍ਵਾਹ,*** **وفاشعار** ***ਵਫ਼ਾ ਸ਼ਿਆਰ*** : ਇਕਰਾਰ ਦਾ ਪੱਕਾ, ਵਫ਼ਾਦਾਰ, ਦੋਸਤੀ ਨਿਭਾਹੁਣ ਵਾਲਾ।

**وفادارى** ***ਵਫ਼ਾਦਾਰੀ*** : ਨਿਭਾਉਣਾ, ਸਾਥ ਦੇਣਾ, ਵਫ਼ਾ ਕਰਨਾ, ਨਮਕ ਹਲਾਲੀ।

**وفائى** ***ਵਫ਼ਾਈ*** : ਨੇਕ ਨੀਤੀ, ਦੋਸਤੀ ਵਿਚ ਪਰਪੱਕਤਾ।

**وفات** ***ਵਫ਼ਾਤ*** : ਜ਼ਿੰਦਗੀ ਦਾ ਪੂਰਾ ਹੋਣਾ, ਮੌਤ; ਮਿਰਤੂ।

**وفات يافتن** ***ਵਫ਼ਾਤ ਯਾਫ਼ਤਨ*** : ਮਰਨਾ, ਪੂਰਾ ਹੋ ਜਾਣਾ।

**وفادت** ***ਵਿਫ਼ਾਦਤ*** : ਰਾਜਦੂਤ ਦਾ ਪੌਹਚਣਾ, ਰਾਜਦੂਤ ਦਾ ਕਰਮ।

**وفاق** ***ਵਿਫ਼ਾਕ਼*** : ਮੇਲ-ਮਿਲਾਪ, ਮੁਹੱਬਤ;

ਪਰਵਾਨ ਕਰਨਾ, ਮੰਨਣਾ; ਫੈਡਰੇਸ਼ਨ।

**وفاقت** ***ਵਿਫ਼ਾਕਤ*** : ਮਿਤਰਤਾ ਕਰਨਾ, ਦੋਸਤੀ, ਇਕਸੁਰਤਾ, ਮੁਹੱਬਤ।

**وفد** ***ਵਫ਼ਦ*** : ਏਲਚੀ, ਦੂਤ, ਕਾਸਦ, ਕਈ ਆਦਮੀਆਂ ਦਾ ਦੂਤ ਬਣ ਕੇ ਆਉਣਾ, ਨੁਮਾਇੰਦਿਆਂ ਦਾ ਟੋਲਾ।

**وفق** ***ਵਫ਼ਕ*** : ਅਨੁਕੂਲ, ਮੁਤਾਬਕ।

**وفود** ***ਵੁਫ਼ੂਦ*** : (ਵਾਫ਼ਿਦ **وافد** ਅਤੇ ਵਫ਼ਦ **وفد** ਦਾ ਬੌਹਵਚਨ) ਕਾਸਦ ਲੋਕ, ਦੂਤ, ਨੁਮਾਂਇੰਦੇ।

**وافر** ***ਵਾਫ਼ਰ, ਵੁਫ਼ੂਰ*** : ਬੌਹਤਲਾ।

**وفی** ***ਵਫ਼ੀ*** : ਸਾਰਾ, ਪੂਰਨ, ਪੂਰਾ।

**وقار** ***ਵਕਾਰ*** : ਹੌਲੀ ਕਰਨਾ, ਧੀਮਾਪਣ, ਆਜਜ਼ੀ, ਨਿਮਰਤਾ, ਸੈਹਨਸ਼ੀਲਤਾ, ਭਾਰੀ ਹੋਣਾ; ਗੰਭੀਰਤਾ; ਆਰਾਮ; ਅਧਕਾਰ; ਸ਼ਾਨ, ਰੋਅਬ, ਕਦਰ, ਵੁੱਕਤ।

**وقائع** ***ਵਕਾਇਅ*** : ਘਟਨਾਵਾਂ, ਹਾਦਸੇ, ਲੜਾਈਆਂ, ਜੰਗ, ਮੁਠ-ਭੇੜਾਂ, ਮੁਸੀਬਤਾਂ, ਔਕੜਾਂ, ਜੰਗ ਦੀਆਂ ਖ਼ਬਰਾਂ।

**وقائع نگار** ***ਵਕਾਇਅ ਨਿਗਾਰ,*** **وقائع نویس** ***ਵਕਾਇਆ ਨਵੀਸ*** : ਅਖ਼ਬਾਰ ਨਵੀਸ, ਪੱਤਰ ਪਰੇਰਕ, ਇਤਹਾਸਕਾਰ।

**وقائع نگاری** ***ਵਕਾਇਅ ਨਿਗਾਰੀ,*** **وقائع نویسی** ***ਵਕਾਇਅ ਨਵੀਸੀ*** : ਪੱਤਰ ਪਰੇਰਕ ਦੀ ਪਦਵੀ, ਜੰਗ ਦੀਆਂ ਖ਼ਬਰਾਂ ਲਿਖਣ ਦੀ ਕਿਰਿਆ।

**وقایہ** ***ਵਕਾਯਾ*** : ਸਿਲਕ ਜਾਂ ਬਰੀਕ ਮਲਮਲ ਦਾ ਬੁਰਕਾ ਜੋ ਪੈਰਾਂ ਤਕ ਡਿਗਦਾ ਹੈ, ਲੰਮਾ ਬੁਰਕਾ।

**وَقت** ***ਵਕਤ*** : ਸਮਾਂ, ਮੌਸਮ, ਰੁਤ, ਘੜੀਆਂ, ਪਲ, ਕਿਸੇ ਵਿਸ਼ੇਸ਼ ਕਾਰਜ ਲਈ ਨਿਸ਼ਚਤ ਸਮਾਂ, ਸੂਫੀਆਂ ਦੀ ਪਰਭਾਸ਼ਾ ਵਿਚ ਓਹ ਸਥਿਤੀ ਜੋ ਦਿਲ ਦੀ ਹਜ਼ੂਰੀ ਤੇ ਰੱਬ ਦੀ ਯਾਦ ਵਿਚ ਆਉਂਦੀ ਹੈ।

**وقتاً** ***ਵਕਤਨ,*** **وقتاً فوقتاً** ***ਵਕਤਨ-ਫ਼-ਵਕਤਨ*** : ਸਮੇਂ ਸਮੇਂ।

**وقت برخاست** ***ਵੁਕਤ ਬਰ ਖ਼ਾਸਤ*** : ਸਮਾਂ ਆ ਗਿਆ ਹੈ।

**وقت بہ وقت** ***ਵਕਤ-ਬ-ਵਕਤ*** : ਸਮੇਂ ਸਮੇਂ, ਕਦੇ ਕਦੇ।

**وقت بی وقت** ***ਵਕਤ-ਬੇ-ਵਕਤ*** : ਹਮੇਸ਼ਾ, ਲਗਾਤਾਰ, ਨਿਰੰਤਰ।

**وقت روز** ***ਵਕਤ-ਏ-ਰੋਜ਼/ਰੂਜ਼*** : ਜੰਗ ਦਾ ਸਮੇਂ, ਦਿਨ ਦਾ ਸਮਾਂ।

**وقتِ سحرگاہ/صبح گاہ** ***ਵਕਤ-ਏ-ਸਹਰਗਾਹ/ਸੁਬੁਹ ਗਾਹ*** : ਸਵੇਰ ਸਾਰ, ਸਰਘੀ ਵੇਲਾ।

**وقتِ معلوم** ***ਵਕਤ-ਏ-ਮਅਲੂਮ*** : ਨਿਸਚਤ ਸਮਾਂ, ਮੌਤ ਦਾ ਸਮਾਂ।

**وقتِ نازک** ***ਵਕਤ-ਏ-ਨਾਜ਼ੁਕ*** : ਔਖਾਂ ਸਮਾਂ, ਔਖੀ ਘੜੀ।

**وقت ناوقت** ***ਵਕਤ-ਨਾ-ਵਕਤ*** : ਕਦੀ ਕਦੀ।

**وقت وساعت** ***ਵਕਤ-ਓ-ਸਾਅਤ*** : ਵਕਤ ਵੇਖਣ ਦੀ ਘੜੀ।

**وقتی** ***ਵਕਤੇ*** : ਕਿਸੇ ਵੇਲੇ, ਇਕ ਵਾਰੀ।

**وقتیکہ** ***ਵਕਤੇਕਿਹ*** : ਜਦ ਕਿ।

**وقع** ***ਵਕਅ*** : (ਪੰਜਾਬੀ ਵਿਚ ਪਰਚਲਤ ਰੂਪ ਵੂਕਅਤ ਮਾਤ ਹੈ) ਉੱਚੀ ਥਾਂ, ਇਜ਼ਤ ਮਾਣ।

**وقعت** ***ਵਕਅਤ*** : ਜੰਗ ਦੀ ਸਖ਼ਤੀ ਤੇ ਮੁਸੀਬਤ, ਇਤਬਾਰ, ਸਾਖ, ਮਾਣ, ਮਰਤਬਾ ਵੂਕਅਤ, ਬਲੰਦੀ, ਉਚਾਈ।

**وقف** ***ਵਕਫ਼*** : ਠੈਹਰਨਾ, ਖਲੋਣਾ, ਕਿਸੇ ਥਾਂ ਖਲੋ ਜਾਣਾ, ਠੈਹਰਾ, ਗੱਲ ਬਾਤ ਵਿਚ ਦੇਰ ਕਰਨਾ, ਖ਼ਬਰਦਾਰ ਹੋਣਾ, ਸਾਵਧਾਨ ਤੇ ਸੁਚੇਤ ਹੋਣਾ, ਸਾਵਧਾਨੀ, ਸੂਚਿਤ ਹੋਣਾ, ਜਾਣਨਾ, ਰੱਬ ਦੇ ਰਾਹ ਤੇ ਛੱਡੀ ਹੋਈ ਚੀਜ਼ ਜੋ ਕਿਸੇ ਦੀ ਮਿਲਖ ਨਾ ਹੋਵੇ, ਚੌੜੀ; ਤਿਆਗ; ਦ੍ਰਿੜ੍ਹਤਾ, ਹਠ; ਵਿਸਰਾਮ; ਨੇਕ ਕੰਮ ਲਈ ਜਾਇਦਾਦ ਆਦਿ ਛੱਡਣਾ; ਅਕਲ; ਸਮਝ।

**وقفه** ***ਵਕ਼ਫ਼ਾ*** : ਥੋੜਾ ਚਿਰ, ਰਹਾਉ, ਠੈਹਰਾ, ਅਰਾਮ, ਦੇਰ, ਦੇਰੀ।

**وقوع** ***ਵੁਕੂਅ*** : ਵਾਪਰਨਾ, ਡਿਗਣਾ, ਹੇਠਾਂ ਲੈਹਣਾ (ਪੰਛੀ ਆਦਿ ਦਾ), ਉਤਰਾ, ਮੀਂਹ ਦਾ ਪੈਣਾ, ਘਟਨਾ, ਮੌਤ, ਤਬਾਹੀ।

**وقوعی** ***ਵੁਕੂਈ*** : ਹਕੀਕਤ, ਅਸਲੀਅਤ।

**وقوف** ***ਵੁਕੂਫ਼*** : ਖੜੇ ਰੈਹਣਾ, ਠੈਹਰਨਾ, ਪਿਛਾਂਹ ਰੈਹਣਾ, ਜਾਣਨਾ, ਪਤਾ ਹੋਣਾ, ਗਿਆਨ; ਪੜ੍ਹਦਿਆਂ ਜਾਂ ਬੋਲਦਿਆਂ ਕੁਝ ਚਿਰ ਲਈ ਖਲੋ ਜਾਣਾ, ਤਜਰਬਾ, ਮੁਹਾਰਤ, ਅਕਲ, ਸਮਝ ਸ਼ਊਰ,ਤਮੀਜ਼, ਸਲੀਕਾ।

**وكالت** ***ਵਕਾਲਤ, ਵਿਕਾਲਤ*** : ਵਕੀਲ ਦਾ ਪੇਸ਼ਾ, ਵਕੀਲ ਹੋਣਾ, ਜ਼ਾਮਨ ਹੋਣਾ, ਕੋਈ ਕੰਮ ਦੂਜੇ ਦੇ ਸਪੁਰਦ ਕਰਨਾ।

**وكالتاً** ***ਵਕਾਲਤਨ*** : ਵਕੀਲ ਦੇ ਰਾਹੀਂ।

**وكالت نامه** ***ਵਕਾਲਤ–ਨਾਮਾ*** : ਲਿਖਤ ਜਿਸ ਰਾਹੀਂ ਕਿਸੇ ਨੂੰ ਆਪਣਾ ਵਕੀਲ ਬਣਾਇਆ ਜਾਵੇ, ਮੁਖ਼ਤਿਆਰਨਾਮਾ।

**وُكلا** ***ਵੁਕਲਾ*** : ਵਕੀਲ **وكيل** ਦਾ ਬੌਹਵਚਨ।

**وكيل** ***ਵਕੀਲ*** : ਓਹ ਵਿਅਕਤੀ ਜਿਸ 'ਤੇ ਕੋਈ ਦੂਜਾ ਆਦਮੀ ਆਪਣਾ ਕੰਮ ਛੱਡ ਦੇਵੇ, ਵਕਾਲਤ ਕਰਨ ਵਾਲਾ, ਕਾਰਸਾਜ਼, ਦੂਤ, ਨਾਇਬ, ਵਿਚੋਲਾ, ਕਨੂਨੀ ਸਲਾਹਕਾਰ।

**وكيلِ در** ***ਵਕੀਲ–ਏ–ਦਰ*** : ਦਰਬਾਰ ਦਾ ਵਕੀਲ, ਨਾਇਬ।

**وگر** ***ਵਗਰ*** : (ਵ ਅਗਾਰ **واگر**) ਅਤੇ ਜੇਕਰ।

**وگرنه** ***ਵਗਰਨਾ*** : ਅਤੇ ਜੇ ਨਹੀਂ, ਨਹੀਂ ਤਾਂ, ਵਰਨਾ।

**ولا** ***ਵਿਲਾ*** : ਚੀਜ਼, ਕੰਮ ਕਾਜ, ਵਕਤ, ਸਮਾਂ।

**ولا** ***ਵਲਾਯ*** : ਪਿਆਰ, ਦੋਸਤੀ, ਕਿਸੇ ਕੰਮ ਨੂੰ ਲਗਾਤਾਰ ਕਰਨਾ, ਪਾਤਸ਼ਾਹੀ, ਨੇੜਤਾ, ਯਾਰ, ਦੋਸਤ, ਅਜ਼ਾਦੀ, ਸੁਤੰਤਰਤਾ।

**ولات** ***ਵਲਾਤ*** : (ਵਾਲੀ **والی** ਦਾ ਬੌਹਵਚਨ) ਹਾਕਮ ਦੋਸਤ, ਮਿਤਰ (ਬੌਹਤੇ)।

**ولادت** ***ਵਿਲਾਦਤ*** : ਬੱਚਾ ਜੰਮਣਾ, ਜਨਮ।

**ولاده** ***ਵਿਲਾਦਾ*** : ਚਰਖ਼ੇ ਦੇ ਤਕਲੇ ਦਾ ਮਣਕਾ।

**ولايت** ***ਵਲਾਯਤ*** : ਸਚਾਈ, ਸਹਾਇਤਾ, ਰਾਜ ਕਰਨਾ।

**ولاكن** ***ਵ ਲਾਕਿਨ*** : (ਵ ਲੇਕਿਨ **وليكن**) ਅਤੇ ਫੇਰ, ਪਰੰਤੂ, ਮਗਰ।

**ولايت** ***ਵਿਲਾਯਤ*** : ਹਾਕਮ ਹੋਣਾ, ਕਿਸੇ ਕੰਮ ਦਾ ਜ਼ੁੰਮੇਵਾਰ ਹੋਣਾ; ਕਿਸੇ ਦਾ ਵਲੀ ਹੋਣਾ, ਦੋਸਤ, ਮਿਤਰ, ਦੋਸਤੀ, ਯਾਰੀ, ਮਿਤਰਤਾ, ਬਾਦਸ਼ਾਹੀ, ਹਕੂਮਤ; ਦੇਸ, ਅਮੀਰੀ, ਸ਼ਕਤੀ, ਤਾਕਤ, ਅਬਾਦ, ਜ਼ਮੀਨ, ਮੁਲਕ, ਬਾਦਸ਼ਾਹ ਦਾ ਇਕ ਮੁਲਕ, ਗ਼ੈਰ ਮੁਲਕ ਕਬਜ਼ਾ, ਅਧੀਨ ਮੁਲਕ ਦੇ ਵਸਨੀਕਾਂ ਵਾਸਤੇ ਓਹ ਮੁਲਕ ਜਿਥੋਂ ਦਾ ਬਾਦਸ਼ਾਹ ਹੋਵੇ ਜਿਵੇਂ ਹਿੰਦੁਸਤਾਨੀਆਂ ਲਈ ਇੰਗਲਿਸਤਾਨ (ਵਿਲਾਯਤ) ਸੀ; ਰੱਬ ਦੀ ਨੇੜਤਾ, ਰੱਬ ਦਾ ਵਲੀ ਹੋਣਾ।

**ولايتستان** ***ਵਿਲਾਯਤ–ਸਤਾਨ*** : ਰੱਬ ਦਾ ਵਲੀ।

**ولايتِ قالوبلیٰ** ***ਵਿਲਾਯਤ–ਏ–ਕ਼ਾਲੂਬਲਾ*** : ਰੱਬ ਨਾਲ ਕੀਤਾ ਇਕਰਾਰ, ਈਮਾਨ, ਵਿਸ਼ਵਾਸ।

**ولايتی** ***ਵਿਲਾਯਤੀ*** : ਵਿਦੇਸ਼ ਦਾ, ਈਰਾਨੀ, ਪਠਾਣ, ਯੂਰਪ ਦਾ।

**ولد** ***ਵਲਦ,*** **ولد** ***ਵਿਲਦ,*** **ولد** ***ਵੁਲਦ*** : ਪੁੱਤਰ, ਬੇਟਾ, ਬੱਚਾ, (ਇਕ ਵਚਨ ਬੌਹਵਚਨ ਦੋਹਾਂ ਲਈ ਇਕ ਸਮਾਨ ਆਉਂਦਾ ਹੈ)।

**ولدالحرام** ***ਵਲਦ–ਉਲ–ਹਰਾਮ*** : ਹਰਾਮ ਦਾ ਪੁੱਤਰ, ਹਰਾਮੀ।

**ولدالزنا** ***ਵਲਦ–ਉਜ਼–ਜ਼ਿਨਾ*** : ਹਰਾਮਜ਼ਾਦਾ।

**ولدان** ***ਵਲਦਾਨ*** : (ਵਲਦ **ولد** ਦਾ ਬੌਹਵਚਨ) ਬੱਚੇ, ਬੇਟੇ।

**ولديت** ***ਵਲਦੀਯਤ*** : ਬਾਪ ਦਾ ਨਾਮ,

ਘਰਾਣਾ, ਖ਼ਾਨਦਾਨ।

**ولود** *ਵਲੂਦ* : ਬੌਹਤ ਬੱਚੇ ਜੰਮਣ ਵਾਲੀ ਇਸਤਰੀ।

**ولولہ** *ਵਲਵਲਾ* : ਜੋਸ਼ ਖ਼ਰੋਸ਼, ਉਮੰਗ, ਬੌਹਤ, ਜ਼ਿਆਦਾ, ਸ਼ੌਕ, ਚੀਕ-ਪੁਕਾਰ, ਵੈਣ, ਵਾਵੇਲਾ ਕਰਨਾ, ਰੌਲਾ-ਰੱਪਾ ਪਾਉਣਾ।

**ولہ** *ਵਲਾ* : ਪਰੇਸ਼ਾਨੀ, ਹੈਰਾਨੀ, ਪਾਗਲਪਣ, ਇਸ਼ਕ, ਗੁੱਸਾ, ਰੰਜ, ਨਾਜ਼ ਨਖ਼ਰਾ, ਇਸ਼ਕ ਕਾਰਨ ਬੇਖ਼ੁਦੀ।

**ولہ زدہ** *ਵਲਾ ਜ਼ਦਾ* : ਆਸ਼ਕ, ਦੀਵਾਨਾ, ਪਾਗ਼ਲ, ਰੋਹ-ਭਰਿਆ, ਗੁੱਸੇ ਭਰਿਆ।

**ولہان** *ਵਲਹਾਨ* : ਹੈਰਾਨ ਹੋਣਾ, ਬੇਹੋਸ਼ ਹੋਣਾ, ਓਹ ਆਦਮੀ ਜੋ ਪਰੇਮ ਦੇ ਕਾਰਨ ਹੈਰਾਨ ਪਰੇਸ਼ਾਨ ਹੋਵੇ।

**ولی** *ਵਲੇ* : ਵਲੇਕਿਨ, ਪਰੰਤੂ, ਮਗਰ, ਪਰ, ਲੇਕਿਨ।

**ولی** *ਵਲੀ* : ਯਾਰ, ਦੋਸਤ, ਸਹਾਇਕ, ਮਾਲਕ; ਨੇੜੇ, ਨਜ਼ਦੀਕ, ਜ਼ਾਮਨ; ਨੇਕ ਆਦਮੀ ਜਿਸ ਨੂੰ ਰੱਬ ਦੀ ਨੇੜਤਾ ਪਰਾਪਤ ਹੋਵੇ।

**ولی عہد** *ਵਲੀਅਹਦ* : ਵਕਤ ਦਾ ਹਾਕਮ, ਓਹ ਆਦਮੀ ਜਿਸ ਨੂੰ ਬਾਦਸ਼ਾਹ ਆਪਣਾ ਉਤਰਾਧਿਕਾਰੀ ਨਿਸਚਤ ਕਰੇ, ਤਾਜ਼ ਤਖ਼ਤ ਦਾ ਵਾਰਸ।

**ولیِ نعمت** *ਵਲੀ-ਏ-ਨਿਅਮਤ* : ਕਿਸੇ ਨੂੰ ਖਾਣਾ ਦੇਣ ਵਾਲਾ, ਕਿਸੇ ਦੀ ਪਰਵਰਸ਼ ਕਰਨ ਵਾਲਾ।

**ولید** *ਵਲੀਦ* : ਲੜਕਾ, ਬਾਲਕ, ਗੁਲਾਮ, ਲੌਂਡੀ, ਹਜ਼ਰਤ ਖ਼ਾਲਿਦ ਸੈਫ਼ ਦੇ ਬਾਪ ਦਾ ਨਾਮ, ਇਕ ਸਹਾਬੀ ਦਾ ਨਾਮ ਜੋ ਮੱਕਾ ਦੀ ਫਤਿਹ ਸਮੇਂ ਮੁਸਲਮਾਨ ਹੋਇਆ, ਵਲੀਦ-ਬਿਨ-ਅਬਦੁਲ ਮਲਿਕ ਦੇ ਭਤੀਜੇ ਦਾ ਨਾਮ ਜੋ ਯਜ਼ੀਦ-ਬਿਨ-ਅਬਦੁਲ ਮਲਿਕ ਦਾ ਪੁੱਤਰ ਸੀ, 125 ਤੋਂ 126 ਹਿਜਰੀ ਤੱਕ ਰਾਜ ਕਰਦਾ ਰਿਹਾ, ਏਹ ਇਕ ਬੜਾ ਐਯਾਸ਼ ਸੀ, ਇਸ ਲਈ ਇਸ ਦੇ ਦਰਬਾਰੀਆਂ ਨੇ ਇਸ ਨੂੰ ਮਰਵਾ ਦਿਤਾ ਸੀ।

**ولیک** *ਵੇ ਲੇਕ*, **ولیکن** *ਵੇ ਲੇਕਿਨ* : ਪਰੰਤੂ, ਅਤੇ, ਜੇਕਰ, ਪਰ, ਅਗਰ।

**ولیمہ** *ਵਲੀਮਾ* : ਵਿਆਹ ਸ਼ਾਦੀ ਦਾ ਖਾਣਾ।

**وند** *ਵੰਦ* : ਮਾਲਕ; ਬਰਤਨ, ਭਾਂਡਾ, ਪਾਤਰ; ਵਰਗਾ।

**وندسار** *ਵੰਦਸਾਰ* : ਕੇਂਦਰ।

**وہ** *ਵਹ* : ਵਾਹ! ਉਪਮਾ ਜਾਂ ਪਰਸ਼ੰਸਾ ਦਾ ਵਾਕ, ਹੈਰਾਨੀ ਤੇ ਅਫ਼ਸੋਸ ਦਾ ਵਾਕ।

**وہّابی** *ਵੱਹਾਬੀ* : ਅਬਦੁਲਵਹਾਬ: ਸੰਜਦੀ ਦੇ ਪੈਰੋਕਾਰ, ਮੁਸਲਮਾਨਾਂ ਦੇ ਇਕ ਫ਼ਿਰਕੇ ਦਾ ਅਨੁਯਾਈ ਜੋ ਸੂਫ਼ੀਆਂ ਦੇ ਉਲਟ ਸੀ।

**وہب** *ਵਹਬ* : ਬਖ਼ਸ਼ਣਾ, ਬਖ਼ਸ਼ਸ਼, ਮੇਹਰ।

**وہبی** *ਵਹਬੀ* : ਬਖ਼ਸ਼ਿਆ ਹੋਇਆ।

**وہم** *ਵਹਮ* : ਦਿਲ ਦਾ ਖ਼ਿਆਲ (ਬਿਨਾ ਇਰਾਦੇ ਦੇ) ਝੂਠਾ ਖ਼ਿਆਲ, ਸ਼ੱਕ, ਤੌਖਲਾ।

**وہمناک** *ਵਹਮਨਾਕ* : ਵੈਹਮੀ, ਰਵੈਹਮ ਨਾਲ ਸਬੰਧਤ ਗੱਲ।

**وہمی** *ਵਹਮੀ* : ਓਹ ਵਿਅਕਤੀ ਜਿਸ ਨੂੰ ਵੈਹਮ ਹੋਵੇ।

**وے** *ਵੇ* : (ਵਾਏ ਦਾ ਸੰਖਿਪਤ ਰੂਪ) : ਉਸ, ਓਹ ਹਾਏ, ਅਫ਼ਸੋਸ, ਮਿਕਦਾਰ, ਮਾਤਰਾ।

**ویح** *ਵੈਹ*, **ویحک** *ਵੈਹਕ* : ਤਰਸ ਤੇ ਰੈਹਮ ਦਾ ਵਾਕ, ਸ਼ਾਬਾਸ਼, ਵਾਹ ਵਾਹ! ਅਫ਼ਸੋਸ। ਖ਼ਬਰਦਾਰ। ਸਾਵਧਾਨ।

**وید** *ਵੀਦ* ,*ਵੇਦ* : ਗੁਆਚਾ ਹੋਇਆ, ਚਾਰਾ, ਦਵਾ ਦਾਰੂ, ਕੁਸੈਲੀ ਚੀਜ਼।

**ویدن** *ਵੀਦਨ* : ਇਲਾਜ਼ ਕਰਨਾ।

**ویدستر** *ਵੀਦਸਤਰ* : ਬੀਦਸਤਰ, ਪਾਣੀ ਦਾ ਕੁੱਤਾ, ਲੁੱਦਰ।

**ویر** *ਵੀਰ* : ਜ਼ਬਾਨੀ ਯਾਦ, ਚੀਕ-ਪੁਕਾਰ, ਸ਼ੋਰ-ਸ਼ਰਾਬਾ, ਰੌਲਾ-ਗੌਲਾ।

**ویر** *ਵੈਰ* : ਮੂਰਖ, ਮੂੜ੍ਹ।

**ویرا** *ਵੈ ਰਾ* : ਉਸ ਨੂੰ।

**ویران** *ਵੀਰਾਨ*, *ਵੇਰਾਨ*, *ਵੈਰਾਨ* : ਗੈਰ

ਅਬਾਦ, ਉਜੜਿਆ ਹੋਇਆ, ਉਜਾੜ, ਖ਼ਰਾਬ, ਬੀਆਬਾਨ।

**ویران‌شهر ਵੀਰਾਨ ਸ਼ਹਰ** : ਈਰਾਨ ਦੇ ਇਕ ਸ਼ੈਹਰ ਦਾ ਨਾਮ ਜਿਥੋਂ ਦਾ ਕੇਸਰ ਮਸ਼ਹੂਰ ਹੈ।

**ویرانگر ਵੀਰਾਨਗਰ** : ਤਬਾਹ ਬਰਬਾਦ ਕਰਨ ਵਾਲਾ।

**ویرانه ਵੀਰਾਨਾ** : ਗ਼ੈਰ ਅਬਾਦ ਕਰਨ ਵਾਲਾ।

**ویرانه‌زار ਵੀਰਾਨਾਜ਼ਾਰ** : ਜੰਗਲ।

**ویس ਵੀਸ, ویسه ਵੀਸਾ** : ਰਾਮੀਨ ਦੀ ਪਰੇਮਕਾ ਦਾ ਨਾਮ, ਅਫ਼ਰਾਸਿਯਾਬ ਦੇ ਸੈਨਾਪਤੀ ਪੀਰਾਨ ਦੇ ਪਿਤਾ ਦਾ ਨਾਮ।

**ویشه ਵੇਸ਼ਾ** : (ਬੇਸ਼ਾ بیشه) ਜੰਗਲ, ਕਾਹੀ ਦਾ ਜੰਗਲ।

**ویک ਵੀਕ** : (ਵੈਹਕ ویحک) ਤਰਸ ਤੇ ਰੈਹਮ ਦਾ ਵਾਕ, ਅਫ਼ਸੋਸ! ਹਾਏ!, ਹੇ ਨੇਕ ਬਖ਼ਤ! ਹੇ ਚੰਗੇ! ਹੇ ਭਲੇ ਲੋਕਾ!

**ویک ਵੈਕ, ویکان ਵੈਕਾਨ** : ਘਿਰਨਾ ਦਾ ਸ਼ਬਦ, ਅਫਸੋਸ।

**ویل ਵੀਲ, ਵੈਲ** : ਵਿਜੈ।

**ویله ਵੈਲਾ** : ਵਾਵੇਲਾ, ਚੀਕ-ਪੁਕਾਰ।

**ویلک ਵੈਲਕ** : ਅਫ਼ਸੋਸ ਤੇਰੇ 'ਤੇ।

**ویله ਵੈਲਾ** : ਉੱਚੀ ਅਵਾਜ਼, ਸ਼ੋਰ, ਪੁਕਾਰ; ਵਾਵੇਲਾ।

**ویم ਵੀਮ** : ਕੰਧਾਂ ਨੂੰ ਲਿੱਪਣ ਵਾਲਾ ਗਾਰਾ, ਤੂੜੀ ਤੇ ਮਿੱਟੀ ਦਾ ਰਲਿਆ ਹੋਇਆ।

**وین ਵੀਨ** : ਕਾਲੇ ਅੰਗੂਰ, ਰੰਗ।

**ویو ਵਯੋ, ਵਿਯੋ** : ਲਾੜੀ, ਵੌਹਟੀ।

# ه (ਹੇ)

• ***ਹੇ-ਹਾਇ*** : ਹਾ-ਏ-ਹੱਵਜ਼ ਜਾਂ ਹਾ-ਏ ਮੁਦੱਵਰਾ (ਗੋਲ ਹੇ), ਫ਼ਾਰਸੀ ਵਰਨਮਾਲਾ ਦਾ ਇੱਕਤੀਵਾਂ ਅੱਖਰ ਅਤੇ ਅਰਬੀ ਦਾ ਸਤਾਈਵਾਂ ਅੱਖਰ ਹੈ, ਅਬਜਦ ਅਨੁਸਾਰ ਇਸ ਦੀ ਸੰਖਿਆ ਪੰਜ ਨਿਸਚਤ ਹੈ।

**هابیل** ***ਹਾਬੀਲ*** : ਹਜ਼ਰਤ ਆਦਮ ਦੇ ਪੁਤਰ ਦਾ ਨਾਮ, ਜੋ 'ਕਾਬੀਲ' ਦੇ ਪਿਛੋਂ ਜਨਮਿਆ, ਹਾਬੀਲ ਬੜਾ ਨੇਕ ਤੇ ਈਮਾਨਦਾਰ ਸੀ, 'ਕਾਬੀਲ' ਨੇ ਉਸ ਨੂੰ ਕਤਲ ਕਰ ਦਿੱਤਾ ਸੀ।

**هات** ***ਹਾਤ*** : ਲਿਆ, ਦਿਓ, ਬਖਸ਼ਸ਼ ਕਰੋ।

**هاتف** ***ਹਾਤਿਫ਼*** : ਅਵਾਜ਼ ਦੇਣ ਵਾਲਾ, ਗੈਬ ਤੋਂ ਅਵਾਜ਼ ਦੇਣ ਵਾਲਾ, ਫ਼ਰਿਸ਼ਤਾ, ਅਕਾਸ਼ ਤੋਂ ਜਾਂ ਅਣਡਿਠੇ ਵਿਅਕਤੀ ਵੱਲੋਂ ਅਵਾਜ਼; ਫ਼ਰਿਸ਼ਤਾ।

**هاتی** ***ਹਾਤੀ*** : ਤੂਰਾਨ ਦੇ ਲੋਕਾਂ ਦਾ ਨਾਮ।

**هاجر** ***ਹਾਜਿਰ*** : ਹਿਜਰਤ ਕਰਨ ਵਾਲਾ, ਆਪਣਾ ਦੇਸ਼ ਛੱਡ ਜਾਣ ਵਾਲਾ, ਅਰਬ ਦੇ ਇਕ ਕਬੀਲੇ ਦਾ ਨਾਮ, ਪਰੇਸ਼ਾਨ, ਚਿੰਤਾਵਾਨ, ਗੱਲ ਕੈਹਣ ਵਾਲਾ, ਵਕਤਾ।

**هاجر/هاجره** ***ਹਾਜਿਰ/ਹਾਜਿਰਾ*** : ਹਜ਼ਰਤ ਇਬਰਾਹੀਮ ਦੀ ਪਤਨੀ, ਜਿਸ ਦੀ ਕੁੱਖ ਤੋਂ ਹਜ਼ਰਤ ਇਸਮਾਈਲ ਪੈਦਾ ਹੋਏ।

**هاروت** ***ਹਾਰੂਤ*** : ਇਕ ਫ਼ਰਿਸ਼ਤੇ ਦਾ ਨਾਮ ਜਿਸ ਬਾਰੇ ਕਿਹਾ ਜਾਂਦਾ ਹੈ, ਕਿ ਓਹ ਤੇ ਮਾਰੂਤ ਦੋਵੇਂ ਬਾਬਲ ਦੇ ਖੂਹ ਵਿਚ ਲਟਕ ਰਹੇ ਹਨ, ਏਹ ਲੋਕਾਂ ਨੂੰ ਜਾਦੂ ਸਿਖਾਉਣ ਦਾ ਦੰਡ ਸੀ।

**هاروتی** ***ਹਾਰੂਤੀ*** : ਜਾਦੂਗਰ, ਛਲੀਆ, ਜਾਦੂ-ਟੂਣਾ।

**هارون** ***ਹਾਰੂਨ*** : ਹਜ਼ਰਤ ਮੂਸਾ ਦੇ ਵੱਡੇ ਭਰਾ ਦਾ ਨਾਮ, ਬਗ਼ਦਾਦ ਦੇ ਪੰਜਵੇਂ ਅੱਬਾਸੀ ਖ਼ਲੀਫ਼ਾ ਦਾ ਨਾਮ, ਜਿਸ ਨੂੰ ਖ਼ਲੀਫ਼ਾ ਹਾਰਨ-ਉਰ-ਰਸ਼ੀਦ ਕੈਂਹਦੇ ਹਨ, ਏਹ ਸਾਰੇ ਖ਼ਲੀਫ਼ਿਆਂ ਨਾਲੋਂ ਵਧੇਰੇ ਪਰਸਿੱਧ ਹੈ, ਉਸ ਦੇ ਰਾਜ ਦਾ ਸਮਾਂ ੧੭੦ ਤੋਂ ੧੯੩ ਹਿਜਰੀ ਸੀ; ਕੌਮ ਦਾ ਸੈਨਾਪਤੀ, ਮੁਖੀਆ, ਏਲਚੀ, ਰਖਵਾਲਾ, ਸ਼ਰਾਰਤੀ ਘੋੜਾ।

**هاشم** ***ਹਾਸ਼ਿਮ*** : ਹਜ਼ਰਤ ਮੁਹੰਮਦ ਸਾਹਿਬ ਦੇ ਪੜਦਾਦੇ ਦਾ ਨਾਮ, ਜੋ ਬੜੇ ਨੇਕ ਸੁਭਾ ਵਾਲੇ ਤੇ ਮਿਲਣਸਾਰ ਸਨ।

**هاشمی** ***ਹਾਸ਼ਿਮੀ*** : ਹਜ਼ਰਤ ਹਾਸ਼ਮ ਨਾਲ ਸਬੰਧਤ, ਹਾਸ਼ਿਮ ਦੀ ਔਲਾਦ ਵਿੱਚੋਂ।

**هاضم** ***ਹਾਜ਼ਿਮ*** : ਹਜ਼ਮ ਕਰਨ ਵਾਲਾ, ਪਚਾਉਣ ਵਾਲਾ, ਹਜ਼ਮ ਹੋਣਾ ਵਾਲਾ, ਘੁਲ ਜਾਣ ਵਾਲਾ, ਤੋੜਨ ਵਾਲਾ।

**هاضمه** ***ਹਾਜ਼ਿਮਾ*** : ਹਜ਼ਮ ਕਰਨ ਦੀ ਤਾਕਤ, ਪਾਚਨ-ਸ਼ਕਤੀ।

**هاکره** ***ਹਾਕਰਾ,*** **هاکله** ***ਹਾਕਲਾ*** : ਥਥਿਆ ਕੇ ਬੋਲਣ ਵਾਲਾ, ਜਿਸ ਨੂੰ ਹਕ ਪੈਂਦੀ ਹੋਵੇ, ਤੋਤਲਾ, ਹਕਲਾ, ਥਥਲਾ।

**هالک** ***ਹਾਲਿਕ*** : ਹਲਾਕ ਹੋਣ ਵਾਲਾ।

**هالگاه** ***ਹਾਲਗਾਹ*** : ਚੋਗਾਨਬਾਜ਼ੀ ਦਾ ਮੈਦਾਨ।

**هاله** ***ਹਾਲਾ*** : ਚੰਦ ਦੇ ਆਲੇ-ਦੁਆਲੇ ਦਾ ਕੁੰਡਲ, ਦਾਇਰਾ।

**هامان** ***ਹਾਮਾਨ*** : ਫ਼ਰਊਨ (ਮਿਸਰ) ਦੇ ਵਜ਼ੀਰ ਦਾ ਨਾਮ ਜੋ ਹਜ਼ਰਤ ਮੂਸਾ ਦਾ ਸਮਕਾਲੀ ਸੀ, ਹਜ਼ਰਤ ਇਬਰਾਹੀਮ ਦੇ ਭਰਾ ਦਾ ਨਾਮ।

**هامون** ***ਹਾਮੂਨ*** : ਜੰਗਲ, ਮੈਦਾਨ, ਰੇਤਥਲ।

هان *ਹਾਨ* : ਚੇਤਾਵਨੀ ਦਾ ਸ਼ਬਦ, ਖ਼ਬਰਦਾਰ, ਵੇਖਣਾ।

هاون *ਹਾਵਨ* : ਉੱਖਲੀ, ਚੱਟੂ, ਖਰਲ, ਚੀਜ਼ ਕੁੱਟਣ ਦਾ ਭਾਂਡਾ।

هاون‌دسته *ਹਾਵਨ ਦਸਤਾ* : ਚੱਟੂ ਵੱਟਾ, ਉਖਲੀ ਤੇ ਮੂਸਲ।

هاون‌کوب *ਹਾਵਨ-ਕੋਬ* : ਵੈਦਾਂ ਲਈ ਦਵਾਈਆਂ ਕੁੱਟਣ ਵਾਲਾ, ਸਿਆਹੀ ਬਣਾਉਣ ਵਾਲਾ।

هاویه *ਹਾਵੀਜਾ* : ਦੋਜ਼ਖ ਦੇ ਸਤਵੇਂ ਦਰਜੇ ਦਾ ਨਾਮ, ਜੋ ਸਭ ਤੋਂ ਹੇਠਾਂ ਹੈ; ਹਨੇਰੀ ਖੁੱਡ; ਓਹ ਔਰਤ ਜਿਸ ਦੇ ਬੱਚੇ ਮਰ ਗਏ ਹੋਣ।

هایل *ਹਾਇਲ* : ਡਰਾਉਣ ਵਾਲਾ, ਭਿਆਨਕ, ਬੌਹਤ ਡਰਾਉਣ ਵਾਲਾ।

هایله *ਹਾਇਲਾ* : ਡਰਾਉਣ ਵਾਲੀ ਚੀਜ਼, ਭਿਆਨਕ ਵਸਤੂ।

های *ਹਾਯ* : ਦਰਦ ਦੀ ਅਵਾਜ਼, ਮਾਤਮ ਦੀ ਅਵਾਜ਼।

های‌های *ਹਾਯ ਹਾਯ* : ਮਾਤਮ ਦੀ ਅਵਾਜ਼, ਰੋਣ-ਧੋਣ ਦੀ ਅਵਾਜ਼।

هبل *ਹੁਬਲ* : ਇਕ ਬੁਤ ਦਾ ਨਾਮ ਜੋ ਇਸਲਾਮ ਦੇ ਪਰਾਰੰਭ ਦੇ ਸਮੇਂ ਕਾਅਬੇ ਅੰਦਰ ਰੱਖਿਆ ਹੋਇਆ ਸੀ।

هبه *ਹਿਬਾ* : ਜੋ ਚੀਜ਼ ਬਖ਼ਸ਼ਸ਼ ਵਿਚ ਦਿੱਤੀ ਗਈ ਹੋਵੇ, ਦਾਨ।

هبه‌نامه *ਹਿਬਾ-ਨਾਮਾ* : ਓਹ ਕਾਗਜ਼ ਜਾਂ ਦਸਤਾਵੇਜ਼ ਜਿਸ ਵਿਚ ਬਖ਼ਸ਼ਸ਼ ਦਾ ਇਕਰਾਰ ਲਿਖਿਆ ਜਾਵੇ।

هبیون *ਹਬਯੂਨ*, هپیون *ਹਪਯੂਨ* : ਅਫ਼ੀਮ।

هتف *ਹਤਫ਼* : ਅਵਾਜ਼, ਅਵਾਜ਼ ਪੈਦਾ ਕਰਨਾ, ਘੁੱਗੀ ਦੀ ਅਵਾਜ਼।

هتک *ਹਤਕ* : ਪਰਦਾ ਪਾੜਨਾ, ਬੇਇੱਜ਼ਤੀ, ਭੇਦ ਪਰਗਟ ਕਰਨਾ, ਬਦਨਾਮ ਤੇ ਜ਼ਲੀਲ ਕਰਨਾ।

هتک‌العرض *ਹਤਕ-ਉਲ-ਇਰਜ਼* : ਜ਼ਾਤੀ ਹਮਲਾ, ਅਯੋਗ ਹਮਲਾ।

هجا *ਹਿਜਾ* : ਬੁਰਿਆਈ ਕਰਨਾ, ਨਿੰਦਾ ਕਰਨਾ, ਬੁਰਾ ਕੈਹਣਾ, ਕਿਸੇ ਕਿਸੇ ਦੀ ਬੁਰਿਆਈ ਕਰਨਾ, ਔਰਤ ਦਾ ਆਪਣੇ ਪਤੀ ਨੂੰ ਬੁਰਾ ਸਮਝਣਾ।

هجر *ਹਿਜਰ* : ਜੁਦਾਈ, ਵਿਛੋੜਾ, ਵਿਯੋਗ।

هجران *ਹਿਜਰਾਨ* : ਜੁਦਾਈ, ਵਿਛੋੜਾ, ਅੱਡ ਹੋਣਾ, ਕਿਸੇ ਨਾਲੋ ਸਬੰਧ ਤੋੜ ਲੈਣਾ।

هجرت *ਹਿਜਰਤ* : ਵਤਨ ਛੱਡ ਕੇ ਚਲੇ ਜਾਣਾ, ਪਰਵਾਰ ਤੋਂ ਅੱਡ ਹੋਣਾ, ਵਿਛੋੜਾ, ਹਜ਼ਰਤ ਮੁਹੰਮਦ ਦਾ ਮੱਕੇ ਨੂੰ ਛੱਡ ਕੇ ਮਦੀਨੇ ਜਾਣਾ।

هجری *ਹਿਜਰੀ* : ਹਿਜਰਤ ਨਾਲ ਸਬੰਧਤ ਓਹ ਸੰਨ, ਜਦੋਂ ਹਜ਼ਰਤ ਮੁਹੰਮਦ ਸਾਹਿਬ ਨੇ ਮੱਕੇ ਦੀ ਰਿਹਾਇਸ਼ ਛੱਡ ਕੇ ਮਦੀਨੇ ਰੈਹਣਾ ਸ਼ੁਰੂ ਕੀਤਾ, ਏਹ ਸੰਨ ਹਜ਼ਰਤ ਅਲੀ ਦੇ ਮਸ਼ਵਰੇ ਉਤੇ ਹਜ਼ਰਤ ਉਮਰ ਦੇ ਰਾਜ ਸਮੇਂ ਨਿਸ਼ਚਤ ਕੀਤਾ ਗਿਆ ਸੀ, ਇਹ ਸੰਨ 15 ਜੁਲਾਈ 622 ਈ. ਤੋਂ ਸ਼ੁਰੂ ਹੁੰਦਾ ਹੈ।

هجو *ਹਜਵ* : ਨਿੰਦਾ ਕਰਨਾ, ਬੁਰਿਆਈ, ਕਵਿਤਾ ਵਿਚ ਬੁਰਿਆਈ ਕਿਸੇ ਦੀ ਦਾ ਵਰਣਨ ਕਰਨਾ।

هجوم *ਹਜੂਮ* : ਇੱਕਠ, ਭੀੜ, ਇੱਕਠ ਕਰਨਾ, ਭੀੜ ਇੱਕਠੀ ਕਰਨਾ, ਹਮਲਾ ਕਰਨਾ, ਘਰ ਦਾ ਡਿਗਣਾ, ਬਿਨਾ ਆਗਿਆ ਦਾਖ਼ਲ ਹੋਣਾ, ਗਲਬਾ ਕਰਨਾ, ਹਾਵੀ ਹੋਣਾ।

هجویر *ਹੁਜਵੀਰ* : ਗ਼ਜ਼ਨੀ ਦੇ ਨੇੜੇ ਇਕ ਪਿੰਡ ਦਾ ਨਾਮ।

هجویری *ਹੁਜਵੀਰੀ* : ਹੁਜਵੀਰ ਪਿੰਡ ਨਾਲ ਸਬੰਧਤ; ਹੁਜਵੀਰ ਦਾ ਰੈਹਣ ਵਾਲਾ, ਪਰਸਿੱਧ ਪੰਜਾਬੀ ਸੂਫ਼ੀ ਅਲੀ ਹੁਜਵੀਰੀ ਜਿਸ ਦਾ ਮਜ਼ਾਰ ਲਾਹੌਰ ਵਿਖੇ ਹੈ ਤੇ ਜਿਸ ਨੂੰ ਦਾਤਾ ਗੰਜ ਬਖ਼ਸ਼ ਕੈਂਹਦੇ ਹਨ, ਏਹ ਪਰਸਿੱਧ ਸੂਫ਼ੀ ਪੁਸਤਕ ਕਸ਼ਫ਼-ਉਲ-ਮਹਜੂਬ ਦਾ ਕਰਤਾ ਹੈ।

هجیر *ਹਜੀਰ* : ਕਾਰਨ-ਬਿਨ-ਕਾਵਾ ਦੇ ਉਸ ਪੁੱਤਰ ਦਾ ਨਾਮ, ਜਿਸ ਨੂੰ ਸੁਹਰਾਬ ਨੇ ਕੈਦ

ਕੀਤਾ ਸੀ, ਗੌਦਰਜ਼ ਦੇ ਪੁੱਤਰ ਦਾ ਨਾਮ।

**هدا** ***ਹੁਦਾ*** : ਸਚਾਈ, ਰਾਸਤੀ, ਸਿੱਧਾ ਰਾਹ, ਸੱਚਾ ਮਾਰਗ।

**هدات** ***ਹੁਦਾਤ*** : (ਹਾਦੀ **هادی** ਦਾ ਬੌਹਵਚਨ) ਹਿਦਾਇਤ ਕਰਨ ਵਾਲੇ, ਸਿੱਧਾ ਰਸਤਾ ਵਿਖਾਉਣ ਵਾਲੇ।

**هدایا** ***ਹਦਾਯਾ*** : (ਹਦੀਯਾ **هدیه** ਦਾ ਬੌਹਵਚਨ), ਫ਼ਾਰਸੀ ਵਿਚ ਹਦੀਯਾ ਹੈ ਤੋਹਫ਼ੇ, ਸੁਗਾਤਾਂ, ਨਜ਼ਰਾਨੇ, ਭੇਟਾਵਾਂ।

**هدایت** ***ਹਿਦਾਯਤ*** : ਸਿੱਧਾ ਰਸਤਾ ਵਿਖਾਉਣਾ, ਰਾਹਨੁਮਾਈ, ਅਗਵਾਈ, ਨਜਾਤ, ਮੁਕਤੀ ਵੱਲ ਲੈ ਜਾਣਾ।

**هدف** ***ਹਦਫ਼*** : ਨਿਸ਼ਾਨਾ, ਤੀਰ ਦਾ ਨਿਸ਼ਾਨਾ, ਉੱਚੀ ਚੀਜ਼, ਟਿਲਾ, ਉੱਚੀ ਇਮਾਰਤ, ਓਹ ਚੀਜ਼ ਜਿਸ ਦਾ ਨਿਸ਼ਾਨਾ ਲਿਆ ਜਾਵੇ।

**هدهد** ***ਹੁਦ-ਹੁਦ*** : ਇਕ ਪ੍ਰਸਿੱਧ ਪੰਛੀ ਜਿਸ ਦੇ ਸਿਰ ਉਤੇ ਤਾਜ ਹੁੰਦਾ ਹੈ, ਲੱਕੜਹਾਰਾ।

**هدهدچشم** ***ਹੁਦਹੁਦ-ਚਸ਼ਮ*** : ਤੇਜ਼ ਨਜ਼ਰ ਵਾਲਾ।

**هدی** ***ਹਦੀ*** : ਕੁਰਬਾਨੀ ਦਾ ਜਾਨਵਰ ਜੋ ਕਾਅਬਾ ਲੈ ਜਾਇਆ ਜਾਵੇ।

**هدّی** ***ਹੱਦੀ*** : ਤੋਹਫ਼ੇ, ਸੁਗਾਤ, ਕੀਮਤੀ ਚੀਜ਼, ਦੁਲਹਨ ਜੋ ਪਤੀ ਦੇ ਘਰ ਭੇਜੀ ਜਾਵੇ।

**هدیه** ***ਹੱਦੀਯਾ*** : (ਫ਼ਾਰਸੀ ਵਿਚ ਹਦੀਯਾ ਹੈ) ਸੁਗਾਤ, ਤੋਹਫ਼ਾ, ਨਜ਼ਰਾਨਾ, ਭੇਟਾ, ਪਰਭਾਸ਼ਕ ਤੌਰ ਤੇ ਕੁਰਾਨ ਸ਼ਰੀਫ਼ ਦੀ ਕੀਮਤ ਭੇਟਾ।

**هٰذا** ***ਹਾਜ਼ਾ*** : (ਸੰਕੇਤਵਾਚੀ ਨਾਂਵ) ਏਹ।

**هذّار** ***ਹੱਜ਼ਾਰ*** : ਬੌਹਤ ਬਕਵਾਸੀ, ਬਾਤੂਨੀ, ਫ਼ਜ਼ੂਲ ਬਕਣ ਵਾਲਾ।

**هذر** ***ਹਜ਼ਰ*** : ਬਕਵਾਸ, ਬੇਹੂਦਾ ਬਾਤ ਕਰਨਾ, ਫ਼ਜ਼ੂਲ ਗੱਲਾਂ ਮਾਰਨਾ।

**هذیان** ***ਹਜ਼ਯਾਨ*** : ਬੇਹੂਦਾ ਕਲਾਮ, ਬਕਵਾਸ, ਬਕਵਾਸ ਕਰਨਾ, ਬੜਬੜ ਕਰਨਾ, ਬੀਮਾਰੀ ਦੀ ਬੇਹੋਸ਼ੀ ਵਿਚ ਫ਼ਜ਼ੂਲ ਗੱਲਾਂ ਕਰਨਾ।

**هر** ***ਹਰ*** : ਹਰ ਕੋਈ, ਸਭ ਕੋਈ, ਇਕ ਇਕ, ਕੋਈ।

**هرآنجا** ***ਹਰ ਆਂਜਾ*** : ਜਿੱਥੇ ਕਿੱਥੇ ਵੀ, ਕਿਸੇ ਥਾਂ ਵੀ।

**هرآنچه** ***ਹਰਆਂਚਿਹ*** : ਹਰ ਚੀਜ਼, ਜੋ ਕੁਝ।

**هرآنکه** ***ਹਰ ਆਂ ਕਿਹ*** : ਹਰ ਕੋਈ, ਜੇਹੜਾ ਵੀ।

**هراحد** ***ਹਰ ਅਹਦ*** : ਸਾਰੇ।

**هرچند** ***ਹਰ ਚੰਦ*** : ਜਿੰਨਾ ਵੀ, ਜਿੰਨਾ ਕੁਝ, ਭਾਵੇਂ, ਕਿੰਨਾ ਹੀ, ਕਿਹੋ ਜੇਹਾ ਹੀ, ਬਥੇਰਾ।

**هرچندکه** ***ਹਰ ਚੰਦ ਕਿਹ*** : ਭਾਵੇਂ, ਬਾਵਜੂਦ ਇਸ ਦੇ ਕਿ।

**هرچوں** ***ਹਰ ਚੂੰ*** : ਹਰ ਤਰ੍ਹਾਂ।

**هرچه‌باداباد** ***ਹਰ ਚਿ ਬਾਦਾ ਬਾਦ*** : ਜੋ ਕੁਝ ਹੋਵੇ ਸੋ ਹੋਵੇ, ਜੋ ਹੋਣਾ ਹੈ, ਸੋ ਹੋਣਾ ਹੈ, ਜੋ ਹੋਵੇ।

**هرسو** ***ਹਰ ਸੂ*** : ਹਰ ਤਰਫ਼, ਹਰ ਪਾਸੇ।

**هرآئینه** ***ਹਰ ਆਈਨਾ*** : ਬੇਸ਼ਕ, ਨਿਰ ਸੰਦੇਹ, ਹਰ ਹਾਲਤ ਵਿਚ, ਜ਼ਰੂਰ ਹੀ, ਹਮੇਸ਼ਾ, ਸਦਾ ਹੀ।

**هرا/هرات** ***ਹਿਰਾ/ਹਿਰਾਤ*** : ਖ਼ੁਰਾਸਾਨ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ ਜੋ ਅਜਕਲ ਅਫ਼ਗਾਨਿਸਤਾਨ ਵਿਚ ਸ਼ਾਮਲ ਹੈ।

**هراس** ***ਹਿਰਾਸ*** : ਡਰ, ਭੈ, ਡਰਨਾ।

**هراسان** ***ਹਿਰਾਸਾਨ*** : ਭਰਿਆ ਹੋਇਆ, ਡਰਪੋਕ, ਡਰਾਕਲ, ਡਰਦਾ ਹੋਇਆ।

**هراسه** ***ਹਿਰਾਸਾ*** : ਲੱਕੜੀ ਆਦਿ ਦੀ ਬਣਾਈ ਹੋਈ ਡਰਾਉਣੀ ਸੂਰਤ ਜੋ ਖੇਤ ਜਾਂ ਬਾਗ ਵਿਚ ਪੰਛੀਆਂ ਆਦਿ ਨੂੰ ਡਰਾਉਣ ਲਈ ਗੱਡੀ ਜਾਂਦੀ ਹੈ, ਡਰਨਾ।

**هراول** ***ਹਰਾਵਲ*** : ਲਸ਼ਕਰ ਦਾ ਅਗਲਾ ਦਸਤਾ, ਓਹ ਥੋੜੀ ਜੇਹੀ ਫ਼ੌਜ ਜੋ ਲਸ਼ਕਰ ਦੇ ਅੱਗੇ ਅੱਗੇ ਚਲਦੀ ਹੈ।

**هربذ** ***ਹਰਬਿਜ਼*** : ਅਗਨੀ-ਮੰਦਰ ਦਾ ਪੁਜਾਰੀ, ਅਗ-ਪੂਜ, ਜ਼ਰਤੁਸਤੀਆਂ

(ਪਾਰਸੀਆਂ) ਦਾ ਪੁਜਾਰੀ।

**هرج** ***ਹਰਜ*** : ਫ਼ਸਾਦ, ਗੜਬੜ, ਦੰਗਾ, ਖਲਲ, ਸ਼ੋਰ-ਸ਼ਰਾਬਾ, ਖੱਪ ਖੇਡ, ਨੁਕਸਾਨ, ਖਸਾਰਾ, ਢਿਲ, ਦੇਰ, ਵਕਫ਼ਾ।

**هرج مرج** ***ਹਰਜ ਮਰਜ*** : ਖੱਪ ਖੇਡ, ਫ਼ਿਤਨਾ, ਫ਼ਸਾਦ, ਨੁਕਸਾਨ।

**هرج و مرج** ***ਹਰਜ-ਉ-ਮਰਜ*** : ਅਰਾਜਕਤਾ।

**هرجائی** ***ਹਰਜਾਈ*** : ਇਕ ਹਾਲ ਵਿਚ ਨਾ ਰੈਹਣ ਵਾਲਾ, ਹਰ ਥਾਂ ਦਾ, ਕਿਸੇ ਇਕ ਦਾ ਹੋ ਕੇ ਨਾ ਰੈਹਣ ਵਾਲਾ; ਜਿਸ ਤੇ ਇਤਬਾਰ ਨਾ ਕੀਤਾ ਜਾਵੇ, ਬੇਵਫ਼ਾ।

**ہردلعزیز** ***ਹਰ-ਦਿਲ-ਅਜ਼ੀਜ਼*** : ਹਰ ਇਕ ਨੂੰ ਪਿਆਰਾ, ਲੋਕ-ਪ੍ਰਿਯ।

**ہردمخیال** ***ਹਰ-ਦਮ-ਖ਼ਿਯਾਲ*** : ਜਿਸ ਦਾ ਖ਼ਿਆਲ ਹਰ ਵਕਤ ਬਦਲਦਾ ਰਹੇ, ਵੈਹਮੀ, ਸ਼ੱਕੀ।

**هردی** ***ਹਰਦੀ*** : ਹਲਦੀ।

**هردو** ***ਹਰ ਦੋ*** : ਦੋਵੇਂ।

**ہردوعالم** ***ਹਰ ਦੋ ਆਲਮ*** : ਦੋਵੇਂ ਦੁਨੀਆ, ਦੋਵੇਂ ਜਹਾਨ, ਲੋਕ ਪਰਲੋਕ।

**هرزه** ***ਹਰਜ਼ਾ*** : ਬੇਹੂਦਾ, ਫ਼ਜ਼ੂਲ, ਬਕਵਾਸ।

**هرزهدرای** ***ਹਰਜ਼ਾਦਰਾਯ,*** **هرزهسرا** ***ਹਰਜ਼ਾ-ਸਰਾ,*** **هرزهگو** ***ਹਰਜ਼ਾ-ਗੋ*** : ਬਕਵਾਸੀ, ਬੇਹੂਦਾ, ਬਕਵਾਸ ਕਰਨ ਵਾਲਾ।

**هرزهسرائی** ***ਹਰਜ਼ਾ-ਸਰਾਈ,*** **هرزهگوئی** ***ਹਰਜ਼ਾ-ਗੋਈ*** : ਬੇਹੂਦਾ ਬਕਵਾਸ।

**هرکاره** ***ਹਰਕਾਰਾ*** : ਸਨੇਹਾ ਲੈ ਜਾਣ ਵਾਲਾ, ਹਰ ਕੰਮ ਕਰਨ ਵਾਲਾ ਆਦਮੀ, ਖੁਲ੍ਹੇ ਮੂੰਹ ਵਾਲੀ ਦੇਗ, ਦੇਗਬਚਾ, ਚਪੜਾਸੀ, ਪਿਆਦਾ, ਅਰਦਲੀ।

**هرگز** ***ਹਰਗਿਜ਼*** : ਹਮੇਸ਼ਾ, ਕਦੀ, ਕਿਸੇ ਵੇਲੇ ਨਹੀਂ, ਕਦੀ ਨਹੀਂ, ਬਿਲਕੁਲ ਨਹੀਂ।

**هرم** ***ਹਰਮ*** : ਬੁਢਾਪਾ, ਮਿਸਰ ਦੇ ਮੀਨਾਰ।

**هرمان** ***ਹਰਮਾਨ*** : ਮਿਸਰ ਦੇ ਪ੍ਰਾਚੀਨ ਗੁੰਬਦਾਂ ਦੇ ਨਾਮ ਜੋ ਪੱਥਰ ਦੇ ਬਣੇ ਹੋਏ ਹਨ, ਕਈ ਵਿਦਵਾਨਾਂ ਦਾ ਖਿਆਲ ਹੈ ਕਿ ਏਹ ਨੂਹ ਦੇ ਤੂਫ਼ਾਨ ਤੋਂ ਪੈਹਲਾਂ ਦੇ ਹਨ ਤੇ ਕਈ ਕੈਂਹਦੇ ਹਨ ਕਿ ਏਹ ਹਜ਼ਰਤ ਇਦਰੀਸ ਨੇ ਬਣਾਏ ਸਨ।

**هرمز** ***ਹੁਰਮੁਜ਼*** : ਨੌਸ਼ੀਰਵਾਨ ਦੇ ਪੁੱਤਰ ਦਾ ਨਾਮ ਜੋ ਪਰਵੇਜ਼ ਦਾ ਪਿਤਾ ਸੀ, ਹਰੇਕ ਸ਼ਮਸੀ (ਸੂਰਜੀ) ਮਹੀਨੇ ਦਾ ਪੈਹਲਾ ਦਿਨ ਜਿਸ ਵਿਚ ਸਫਰ ਕਰਨਾ, ਨਵਾਂ ਕੱਪੜਾ ਪੈਹਨਣਾ ਅਤੇ ਕਰਜ਼ ਦੇਣਾ ਭੈੜਾ ਸਮਝਿਆ ਜਾਂਦਾ ਹੈ।

**هرمزد** ***ਹਰਮੁਜ਼ਦ, ਹੁਰਮੁਜ਼ਦ*** : ਇਕ ਬਾਦਸ਼ਾਹ ਦਾ ਨਾਮ, ਬ੍ਰਿਹਸਪਤੀ ਸਤਾਰਾ।

**هروی** ***ਹਰਵੀ*** : ਹਿਰਾਤ ਸ਼ੈਹਰ ਨਾਲ ਸਬੰਧਤ, ਹਿਰਾਤ ਦਾ ਰੈਹਣ ਵਾਲਾ; ਫ਼ਾਰਸੀ ਦੀ ਇਕ ਉਪ-ਭਾਖਾ।

**هرهفت** ***ਹਰ ਹਫ਼ਤ*** : ਇਸਤਰੀਆਂ ਦੇ ਸਤ ਪਰਕਾਰ ਦੇ ਸ਼ਿੰਗਾਰ, (ਪੋਸ਼ਾਕ, ਗੈਹਣੇ, ਮੈਂਹਦੀ, ਸੁਰਮਾ, ਪਾਨ, ਮਿੱਸੀ ਤੇ ਕੰਘੀ ਚੋਟੀ)।

**هرهفتکرده** ***ਹਰ ਹਫ਼ਤ ਕਰਦਾ*** : ਸਤਾਂ ਸ਼ਿੰਗਾਰਾਂ ਨਾਲ ਸਜੀ ਸੰਵਰੀ ਹੋਈ।

**هری** ***ਹਰੀ*** : ਸ਼ੈਹਰ ਹਰਾਤ।

**هریو** ***ਹਿਰੇਵ*** : ਹਰਾਤ ਸ਼ੈਹਰ।

**هریوه** ***ਹਿਰੇਵਾ*** : ਹਰੀਵ (ਹਰਾਤ) ਨਾਲ ਸਬੰਧਤ, ਹਰਾਤ ਦਾ ਵਾਸੀ, ਹਰਾਤ ਦੀ ਕੋਈ ਚੀਜ਼।

**هریوه** ***ਹਿਰੇਵਾ*** : ਖ਼ਾਲਸ ਸੋਨਾ, ਪਰਚਲਤ ਸੋਨਾ, ਸੋਨੇ ਦਾ ਸਿੱਕਾ, ਬਦਕਾਰ ਔਰਤ।

**هزار** ***ਹਜ਼ਾਰ*** : ਦਸ ਸੌ, ੧੦੦੦, ਨਰਦ ਦੀ ਚੌਥੀ ਬਾਜ਼ੀ ਦਾ ਨਾਮ, ਬੁਲਬੁਲ।

**هزارآستین** ***ਹਜ਼ਾਰ ਆਸਤੀਨ*** : ਦਰਿਆ, ਖਾੜੀ, ਖਲੀਜ, ਸੈਨਾ, ਫ਼ੌਜ।

**هزارآوا/آواز** ***ਹਜ਼ਾਰ ਆਵਾ/ਆਵਾਜ਼*** : ਬੁਲਬੁਲ, ਹਜ਼ਾਰ ਦਾਸਤਾਂ।

**هزاراسپ** ***ਹਜ਼ਾਰ ਅਸਪ*** : ਖ਼ੁਰਾਸਾਨ ਦੇ

ਇਕ ਸ਼ੈਹਰ ਦਾ ਨਾਮ।

**هزارپا** *ਹਜ਼ਾਰ-ਪਾ*, **هزارپایه** *ਹਜ਼ਾਰ-ਪਾਯਾ* : ਹਜ਼ਾਰ ਪੈਰਾਂ ਵਾਲਾ, ਕਨਖਜੂਰਾ।

**هزاربیشه/پیشه** *ਹਜ਼ਾਰ-ਬੀਸ਼ਾ/ਪੀਸ਼ਾ* : ਵੱਡਾ ਪਿਆਲਾ, ਵੱਡਾ ਭਾਂਡਾ, ਜਿਸ ਵਿਚ ਕਈ ਛੋਟੇ ਛੋਟੇ ਭਾਂਡੇ ਰੱਖੇ ਹੁੰਦੇ ਹਨ, ਇਕ ਦਸਤਾ ਜਿਸ ਵਿਚ ਕਈ ਸੰਦ ਲੱਗੇ ਹੁੰਦੇ ਹਨ।

**هزارتابه** *ਹਜ਼ਾਰ-ਤਾਬਾ* : ਸੂਰਜ।

**هزارجریب** *ਹਜ਼ਾਰ-ਜਰੀਬ* : ਈਰਾਨ ਦੇ ਇਕ ਬਾਗ਼ ਦਾ ਨਾਮ।

**هزارچشمه** *ਹਜ਼ਾਰ-ਚਸ਼ਮਾ* : ਕਈ ਮੂੰਹਾਂ ਵਾਲਾ ਪਿੱਠ ਦਾ ਫੋੜਾ, ਕਾਰਬੰਕਲ, ਕੈਂਸਰ, ਨਿਓਲਾ।

**هزارداستان** *ਹਜਾਰਦਾਸਤਾਨ*, **هزاردستان** *ਹਜ਼ਾਰ ਦਸਤਾਨ* : ਬੁਲਬੁਲ।

**هزاردره** *ਹਜ਼ਾਰ ਦੱਰਾ* : ਇਸਫ਼ਹਾਨ ਦੇ ਨੇੜੇ ਇਕ ਦੱਰਾ ਜੋ ਡਾਕੂਆਂ ਤੇ ਕਜ਼ਾਕਾਂ ਦੇ ਲੁਕਣ ਦੀ ਥਾਂ ਹੈ।

**هزارستون** *ਹਜ਼ਾਰ ਸਤੂਨ* : ਪਰਸੀਪੋਲਿਸ (ਪੁਰਾਤਨ ਈਰਾਨ) ਦਾ ਇਕ ਪਰਸਿੱਧ ਸਥਾਨ।

**هزارفن** *ਹਜ਼ਾਰ-ਫ਼ਨ* : ਅਨੇਕਾਂ ਕਲਾਵਾਂ ਦਾ ਜਾਣਨ ਵਾਲਾ, ਹਰ ਫ਼ਨ-ਮੌਲਾ।

**هزارمیخ** *ਹਜ਼ਾਰ-ਮੇਖ਼*, **هزارمیخی** *ਹਜ਼ਾਰ-ਮੇਖ਼ੀ* : ਫ਼ਕੀਰਾਂ ਦੀ ਗੋਦੜੀ, ਤਾਰੇ ਜੜਤ ਅਕਾਸ਼।

**هزارها** *ਹਜ਼ਾਰਹਾ* : (ਹਜ਼ਾਰ ਦਾ ਬੌਹਵਚਨ), ਹਜ਼ਾਰਾਂ ਹੀ, ਅਣਗਿਣਤ।

**هزارهزار** *ਹਜ਼ਾਰ ਹਜ਼ਾਰ* : ਇਕ ਲਖ।

**هزاری** *ਹਜ਼ਾਰੀ* : ਜਿਸ ਦਾ ਸਬੰਧ ਹਜ਼ਾਰ ਨਾਲ ਹੋਵੇ, ਇਕ ਹਜ਼ਾਰ ਸਿਪਾਹੀਆਂ ਦਾ ਸਰਦਾਰ, ਇਕ ਹਜ਼ਾਰ ਰੁਪਏ ਮਾਸਕ ਲੈਣ ਵਾਲਾ, ਇਕ ਦਿਨ ਵਿਚ ਹਜ਼ਾਰ ਵਾਰ ਵਰਜਸ਼ ਕਰਨ ਵਾਲਾ, ਹਜ਼ਾਰ ਛਾਲਾਂ ਮਾਰਨ ਵਾਲਾ, ਮੁਸਲਮਾਨੀ ਰਾਜ ਵਿਚ ਇਕ ਪਦਵੀ ਦਾ ਨਾਮ।

**هزاره** *ਹਜ਼ਾਰਾ* : ਦੋਹਰਾ ਫੁੱਲ, ਇਕ ਪਰਕਾਰ ਦਾ ਗੇਂਦਾਂ, ਇਕ ਅਫ਼ਗ਼ਾਨ ਕਬੀਲਾ।

**هزاک** *ਹਜ਼ਾਕ*, **هزاک** *ਹੁਜ਼ਾਕ* : ਮੂਰਖ, ਬੇਵਕੂਫ਼, ਮੂੜ੍ਹ, ਭੋਲਾ ਭਾਲਾ, ਭੱਦਾ , ਬੇਂਢਬਾ, ਇਕ ਵਿਸ਼ਾਲ ਬਾਗ਼ ਜੋ ਪੈਹਲਾਂ ਈਰਾਨ ਦੇ ਪੈਸ਼ਦਾਦੀਆ ਖ਼ਾਨਦਾਨ ਦੇ ਦੂਜੇ ਬਾਦਸ਼ਾਹ ਕੈਕਬਾਦ ਨੇ ਬਣਵਾਇਆ ਸੀ।

**هزال** *ਹਜ਼ਾਲ* : ਮਸਖ਼ਰਾ, ਭੰਡ।

**هزال** *ਹੁਜ਼ਾਲ* : ਕਮਜ਼ੋਰ, ਮਾੜਾ, ਦੁਬਲਾਪਣ।

**هزاهز** *ਹਜ਼ਾ ਹਜ਼* : ਲਗਾਤਾਰ ਹਿੱਲਣਾ, ਭਾਜੜ ਜੋ ਹਾਰੀ ਹੋਈ ਫ਼ੌਜ ਵਿਚ ਪੈ ਜਾਂਦੀ ਹੈ, ਫ਼ਿਤਨੇ, ਫ਼ਸਾਦ, ਲੜਾਈ ਜੰਗ ਦਾ ਸ਼ੋਰ ਸ਼ਰਾਬਾ।

**هِزَبْر** *ਹਿਜ਼ਬਰ* : ਬਬਰ ਸ਼ੇਰ।

**هزبران وغا** *ਹਿਜ਼ਬਰਾਨ-ਏ-ਵਗ਼ਾਂ* : ਜੰਗ ਦੇ ਸ਼ੇਰ, ਬਹਾਦਰ ਸੂਰਮੇ, ਜੋਧੇ।

**هزد** *ਹਜ਼ਦ* : ਪਾਣੀ ਦੇ ਅੰਦਰ ਦਾ ਇਕ ਜਾਨਵਰ, ਪਾਣੀ ਦਾ ਕੁੱਤਾ, ਲਿੱਦੜ।

**هزده** *ਹਜ਼ਦਹ* : ਅਠਾਰਾ, (੧੮)।

**هزدههزارعالم** *ਹਜ਼ਦਹ ਹਜ਼ਾਰ ਆਲਮ* : ਅਠਾਰਾਂ ਹਜ਼ਾਰ ਜੀਵ ਜੰਤੂ, ਸਾਰੀ ਮਖ਼ਲੂਕਾਤ, ਜੋ ਅਠਾਰਾਂ ਹਜ਼ਾਰ ਕਿਸਮ ਦੀ ਵੇਖੀ ਗਈ ਹੈ।

**هزل** *ਹਜ਼ਲ* : ਕਮਜ਼ੋਰ ਹੋਣਾ, ਪਤਲਾ ਪੈਣਾ, ਕਮਜ਼ੋਰ ਕਰਨਾ , ਬੇਹੂਦਾ ਗੱਲ, ਫ਼ਜ਼ੂਲ ਬਕਵਾਸ, ਮਸਖਰਾਪਣ, ਬੇਹੂਦਗੀ, ਮਜ਼ਾਕ, ਠੱਠਾ, ਮਖੌਲ।

**هزلگو** *ਹਜ਼ਲ-ਗੋ* : ਬਕਵਾਸ ਕਰਨ ਵਾਲਾ, ਬਕਵਾਸੀ, ਮਸਖਰਾ।

**هزلگوئی** *ਹਜ਼ਲ-ਗੋਈ* : ਬਕਵਾਸ, ਫ਼ਜ਼ੂਲ ਗੱਲਬਾਤ, ਮਸਖ਼ਰੀ।

**هزم** *ਹਜ਼ਮ* : ਭਾਜੜ ਪਾ ਦੇਣਾ, ਹਰਾ ਦੇਣਾ, ਲਸ਼ਕਰ ਦਾ ਤਿਤਰ-ਬਿਤਰ ਹੋਣਾ।

**هزیمت** *ਹਜ਼ੀਮਤ* : ਹਾਰਨਾ, ਹਾਰ,

ਸ਼ਿਕੱਸਤ, ਭਗਦੜ।

**هستی** ***ਹਸਤੀ*** : ਵਜੂਦ, ਵਜੂਦ ਹੋਣਾ, ਮੌਜੂਦਗੀ, ਜ਼ਿੰਦਗੀ, ਸ੍ਰਿਸ਼ਟੀ, ਦੁਨੀਆ, ਅਮੀਰੀ, ਦੌਲਤਮੰਦੀ, ਖ਼ੁਦ-ਪਸੰਦੀ, ਖ਼ੁਦਾ ਦੀ ਜ਼ਾਤ।

**هسر** ***ਹਸਰ,*** **هسیر** ***ਹਸੀਰ*** : ਬਰਫ਼, ਯਖ।

**هش** ***ਹੁਸ਼*** : ਵੇਖੋ।

**هشّاش** ***ਹੱਸ਼ਾਸ਼*** : ਖ਼ੁਸ਼, ਪਰਸੰਨ।

**هشّاش‌بشاش** ***ਹੱਸ਼ਾਸ਼ ਬੱਸ਼ਾਸ਼,*** **هشّ‌بشّ** ***ਹੱਸ਼ ਬੱਸ਼*** : ਖ਼ੁਸ਼ ਖ਼ੁਸ਼, ਬੌਹਤ ਖ਼ੁਸ਼।

**هشام** ***ਹਸ਼ਾਮ*** : ਮਰਵਾਨੀ ਖ਼ਲੀਫ਼ਿਆਂ ਵਿਚੋਂ ਇਕ ਖ਼ਲੀਫ਼ੇ ਦਾ ਨਾਮ।

**هشت** ***ਹਸ਼ਤ*** : ਅੱਠ, (੮)।

**هشت‌باغ** ***ਹਸ਼ਤ ਬਾਗ਼,*** **هشت‌بستان** ***ਹਸ਼ਤ ਬੁਸਤਾਨ,*** **هشت‌بهشت** ***ਹਸ਼ਤ ਬਹਿਸ਼ਤ,*** **هشت‌ماوی** ***ਹਸ਼ਤ ਮਾਵਾ,*** **هشت‌هیکلِ‌رضوان** ***ਹਸ਼ਤ ਹੈਕਲ-ਏ-ਰਿਜ਼ਵਾਨ*** : ਅੱਠ ਬਹਿਸ਼ਤਾਂ, ਅੱਠ ਸੁਰਗ ਅਰਥਾਤ ਖ਼ੁਲਦ ਦਾਰ-ਉਸ-ਸਲਾਮ, ਜੰਨਤ।

**هشت‌منظر** ***ਹਸ਼ਤ ਮੰਜ਼ਰ*** : ਅੱਠ ਅਸਮਾਨ, ਅੱਠ ਸਤਾਰਿਆਂ ਦੇ ਘੁੰਮਣ ਫਿਰਨ ਦੇ ਰਸਤੇ, ਅੱਠ ਬਾਗ।

**هشتی** ***ਹਸ਼ਤੀ*** : ਅੱਠ ਪਾਸਿਆਂ ਵਾਲੀ ਇਮਾਰਤ, ਅਠ ਕੋਣੀ ਬੁਰਜੀ।

**هشوار** ***ਹੁਸ਼ਵਾਰ,*** **هش‌مند** ***ਹੋਸ਼ਮੰਦ,*** **هشیار** ***ਹੁਸ਼ਿਯਾਰ,*** **هشیوار** ***ਹੁਸ਼ੀਵਾਰ*** : ਬੁੱਧੀਮਾਨ, ਸਿਆਣਾ, ਸੂਝਵਾਨ।

**هضم** ***ਹਜ਼ਮ*** : ਕਿਸੇ ਚੀਜ਼ ਨੂੰ ਤੋੜਨਾ, ਖਾਣੇ ਨੂੰ ਹਜ਼ਮ ਕਰਨਾ, ਪਚਾਉਣਾ।

**هفت** ***ਹਫ਼ਤ*** : ਸੱਤ, ੭।

**هفت‌آباد** ਹਫ਼ਤ ਆਬਾਦ,

**هفت‌اختر** ***ਹਫ਼ਤ ਅਖ਼ਤਰ*** : ਸੱਤ ਅਸਮਾਨ, ਸੱਤ ਸਤਾਰੇ।

**هفت‌اژدها** ***ਹਫ਼ਤ ਅਜ਼ਦਹਾ*** : ਸੱਤ ਅਸਮਾਨ ਜੋ ਸੱਤ ਸਤਾਰਿਆਂ ਨਾਲ ਸਬੰਧਤ ਹਨ।

**هفت‌آسیا** ***ਹਫ਼ਤ ਆਸੀਯਾ,*** **هفت‌اندام** ***ਹਫ਼ਤ ਅੰਦਾਮ,*** **هفت‌اعضا** ***ਹਫ਼ਤ ਆਅਜ਼ਾ*** : ਸੱਤ ਅੰਗ।

**هفت‌اقلیم** ***ਹਫ਼ਤ ਇਕਲੀਮ*** : ਸੱਤ ਵਲਾਇਤਾਂ।

**هفت‌الوان** ***ਹਫ਼ਤ-ਅਲਵਾਨ*** : ਸੱਤ ਪਰਕਾਰ ਦੇ ਖਾਣੇ ਜੇਹੜੇ ਹਜ਼ਰਤ ਈਸਾ ਨੂੰ ਖ਼ੁਦਾ ਵੱਲੋਂ ਉਤਰਦੇ ਸਨ।

**هفت‌اورنگ** ***ਹਫ਼ਤ ਔਰੰਗ,*** **هفت‌آئینه** ***ਹਫ਼ਤ ਆਈਨਾ*** : ਸੱਤ ਸਹੇਲੀਆਂ, ਸੱਤ ਸਤਾਰੇ।

**هفت‌ایوان** ***ਹਫ਼ਤ ਐਵਾਨ,*** **هفت‌بانو** ***ਹਫ਼ਤ ਬਾਨੋ,*** **هفت‌پدر** ***ਹਫ਼ਤ ਪਿਦਰ,*** **هفت‌بام** ***ਹਫ਼ਤ ਬਾਮ,*** **هفت‌پرده** ***ਹਫ਼ਤ ਪਰਦਾ,*** **هفت‌پرکار** ***ਹਫ਼ਤ ਪਰ-ਕਾਰ*** : ਸੱਤ ਅਸਮਾਨ।

**هفت‌پوست** ***ਹਫ਼ਤ ਪੋਸਤ*** : ਸਤ ਅਸਹਾਬ-ਏ-ਕਹਫ਼।

**هفت‌تنان** ***ਹਫ਼ਤ ਤਨਾਂ*** : ਸਤ ਅਬਦਾਲ।

**هفت‌حال** ***ਹਫ਼ਤ ਹਾਲ*** : ਹਮੇਸ਼ਾ, ਸਦਾ।

**هفت‌حکایت** ***ਹਫ਼ਤ ਹਿਕਾਯਤ*** : ਓਹ ਸੱਤ ਕਹਾਣੀਆਂ ਜੇਹੜੀਆਂ ਬਹਿਰਾਮ ਗੋਰ ਦੇ ਸਾਹਮਣੇ ਕਹੀਆਂ ਗਈਆਂ ਸਨ, ਪਰਸਿੱਧ ਫ਼ਾਰਸੀ ਕਵੀ ਨਜ਼ਾਮੀ ਨੇ ਓਹਨਾਂ ਨੂੰ ਕਾਵਿ-ਬੱਧ ਕੀਤਾ ਹੈ।

**هفت‌خوان** ***ਹਫ਼ਤ ਖ਼੍ਵਾਨ*** : ਰੁਸਤਮ ਦਾ ਸੱਤ ਮੰਜ਼ਲਾਂ ਵਾਲਾ ਬਿਖੜਾ ਸਫ਼ਰ,

ਅਸਫੰਦਯਾਰ ਦਾ ਸਤ ਮੰਜ਼ਲਾਂ ਵਾਲਾ ਔਖਾ ਰਾਹ।

**هفت دریا** ***ਹਫ਼ਤ ਦਰਯਾ*** : ਸੱਤ ਸਮੁੰਦਰ।

**هفت دوزخ** ***ਹਫ਼ਤ ਦੋਜ਼ਖ਼*** : ਸੱਤ ਨਰਕ, ਦੋਜ਼ਖ਼ ਦੇ ਸੱਤ ਤਬਕ।

**هفتم** ***ਹਫ਼ਤੁਮ*** : ਸੱਤਵਾਂ, ੧/੭।

**هفتاد** ***ਹਫ਼ਤਾਦ*** : ਸੱਤਰ, (੭੦)।

**هفتاد کشتی** ***ਹਫ਼ਤਾਦ ਕਸ਼ਤੀ*** : ਹੈਵਾਨਾਂ ਦੀਆਂ ਸੱਤਰ ਬੀਮਾਰੀਆਂ।

**هفتادم** ***ਹਫ਼ਤਾਦੁਮ*** : ਸੱਤਰਵਾਂ, ੧/੭੦।

**هفتاد و دو شاخ** ***ਹਫ਼ਤਾਦ-ਓ-ਦੋ ਸ਼ਾਖ਼*** : ਬਹੱਤਰ (72), ਮਜ਼ਹਬ ਇਸਲਾਮ ਦੇ ਬਹੱਤਰ ਫ਼ਿਰਕੇ, ਕੁਰਾਨ ਸ਼ਰੀਫ਼ ਦੇ ਪੜ੍ਹਨ ਦੀਆਂ ਬਹੱਤਰ ਸ਼ੈਲੀਆਂ।

**هفتاد و دو کشتی** ***ਹਫ਼ਤਾਦ-ਓ-ਦੋ ਕਸ਼ਤੀ***, **هفتاد و دو ملت** ***ਹਫ਼ਤਾਦ- ਓ-ਦੋ ਮਿੱਲਤ*** : ਇਸਲਾਮ ਦੇ ਬਹੱਤਰ ਫ਼ਿਰਕੇ।

**هکذا** ***ਹਕਜ਼ਾ*** : ਇਸ ਤਰ੍ਹਾਂ।

**هکچه** ***ਹੁਕਚਾ***, **هکه** ***ਹੁਕਾ***, **هکهک** ***ਹੁਕਹੁਕ*** : ਹਿਚਕੀ।

**هلاک** ***ਹਲਾਕ***, **هلاکت** ***ਹਲਾਕਤ*** : ਨੇਸਤੀ, ਨੇਸਤ ਹੋਣਾ, ਮਿਟਣਾ, ਮਰ ਜਾਣਾ, ਤਬਾਹੀ, ਬਰਬਾਦੀ।

**هلاکو** ***ਹਲਾਕੂ***, **هلاکوخان** ***ਹਲਾਕੂਖ਼ਾਨ*** : ਇਕ ਬੜਾ ਜ਼ਾਲਮ ਬਾਦਸ਼ਾਹ, ਜੋ ਚੰਗੇਜ਼ਖ਼ਾਨ ਦਾ ਪੋਤਾ ਅਤੇ ਤੂਲੀਖ਼ਾਨ ਦਾ ਪੁੱਤਰ ਸੀ, ੬੬੩ ਹਿਜਰੀ ਵਿਚ ਕਾਲਵਸ ਹੋ ਗਿਆ, ਹਲਾਕੂ ਨੇ ੬੫੬ ਹਿਜਰੀ ਵਿਚ ਬਗ਼ਦਾਦ ਵਿਚ ਕਤਲਾਮ ਕੀਤਾ ਤੇ ਤਬਾਹੀ ਮਚਾਈ ਸੀ।

**هلال** ***ਹਿਲਾਲ*** : ਏਕਮ ਦਾ ਚੰਦਰਮਾ, ਪੈਹਲੀ, ਦੂਜੀ ਤੇ ਤੀਜੀ ਰਾਤ ਦਾ ਚੰਦ, ਤੀਜੀ ਰਾਤ ਪਿਛੋਂ ਚੰਦ ਨੂੰ 'ਕਮਰ' ਕਿਹਾ ਜਾਂਦਾ ਹੈ।

**هلال ابرو** ***ਹਿਲਾਲਅਬਰੂ*** : ਮਸ਼ੂਕ, ਸੋਹਣਾ।

**هلال هلال** ***ਹਿਲਾਲ ਹਿਲਾਲ*** : ਟੋਟੇ ਟੋਟੇ।

**هلالی** ***ਹਿਲਾਲੀ*** : ਫ਼ਰਾਸੀ ਦੇ ਇਕ ਪਰਸਿੱਧ ਸ਼ਾਇਰ ਦਾ ਉਪ-ਨਾਮ (ਤਖ਼ਲੱਸ) ਜੋ ਖ਼ੁਰਾਸਾਨ ਦੇ ਹਾਕਮ ਅਬਦੁੱਲਾਖ਼ਾਨ ਉਜ਼ਬਕ ਦਾ ਨਜ਼ਦੀਕੀ ਸੀ ਤੇ ਅੰਤ ਉਸ ਦੇ ਹੁਕਮ ਨਾਲ ਕਤਲ ਕੀਤਾ ਗਿਆ।

**هلا هل** ***ਹਲਾਹਿਲ*** : ਅਤਿ ਮਾਰੂ ਜ਼ੈਹਰ, ਇਕ ਪਹਾੜ ਦਾ ਨਾਮ ਹੈ ਜੋ ਚੀਨ ਦੀ ਹੱਦ ਵਿਚ ਹੈ, ਇਸ ਪਹਾੜ ਉਤੇ ਇਕ ਰੁਖ ਅਜੇਹਾ ਹੁੰਦਾ ਹੈ, ਜਿਸ ਦੀ ਜੜ੍ਹ ਮਾਰੂ ਜ਼ੈਹਰ ਵਾਲੀ ਹੁੰਦੀ ਹੈ, ਇਸੇ ਪਹਾੜ ਕਰਕੇ ਇਸ ਦਾ ਨਾਮ 'ਹਲਾਹਿਲ' ਹੈ।

**هلاهلا** ***ਹਲਾਹਲਾ*** : ਅਸਾਨ, ਸੌਖਾ।

**هلهال** ***ਹਲਹਾਲ*** : ਛਾਣਨੀ।

**هم آغوش** ***ਹਮਆਗ਼ੋਸ਼*** : ਗਲੇ ਲਗਾ ਹੋਇਆ, ਗਲਵਕੜੀ ਵਿਚ ਆਇਆ ਹੋਇਆ।

**هم آغوشی** ***ਹਮਆਗ਼ੋਸ਼ੀ*** : ਗਲੇ ਮਿਲਣਾ, ਗਲਵਕੜੀ ਪਾਉਣਾ।

**هم آوار** ***ਹਮ-ਆਵਾਜ਼*** : ਇਕੋ ਜੇਹੀਆਂ ਅਵਾਜ਼ਾਂ ਵਾਲੇ, ਸੁਰ ਵਿਚ ਸ਼ਰੀਕ, ਇਕੋ ਜੇਹੀ ਰਾਏ ਵਾਲਾ, ਸਾਥੀ।

**هما** ***ਹੁਮਾ*** : ਇਕ ਪਰਸਿੱਧ ਖ਼ਿਆਲੀ ਪੰਛੀ ਜੋ ਬੜਾ ਸ਼ੁੱਭ ਮੰਨਿਆ ਜਾਂਦਾ ਹੈ. ਕੈਂਹਦੇ ਹਨ ਕਿ ਜੇਹੜਾ ਵੀ ਇਸ ਪੰਛੀ ਦੇ ਪਰਛਾਵੇਂ ਹੇਠ ਆ ਜਾਵੇ, ਓਹ ਬੜਾ ਭਾਗਸ਼ਾਲੀ ਹੋ ਜਾਂਦਾ ਹੈ, ਏਹ ਕਿਸੇ ਦੂਜੇ ਪੰਛੀ ਨੂੰ ਨਹੀਂ ਸਤਾਉਂਦਾ, ਹੱਡੀ ਇਸ ਦੀ ਖ਼ੁਰਾਕ ਹੈ।

**همائی** ***ਹੁਮਾਈ*** : ਸੁਭਾਗਾ, ਭਾਗਸ਼ਾਲੀ, ਹੁਮਾ ਵਰਗਾ।

**همال** ***ਹਮਾਲ*** : ਵਰਗਾ, ਜੇਹਾ, ਮਿਸਾਲ।

**همالہ** *ਹਿਮਾਲਾ*, **همالیہ** *ਹਿਮਾਲੀਯਾ* : ਹਿੰਦੁਸਤਾਨ ਦਾ ਪਰਸਿੱਧ ਪਹਾੜ ਜੋ ਦੁਨੀਆ ਦੇ ਸਾਰੇ ਪਹਾੜਾਂ ਨਾਲੋਂ ਉੱਚਾ ਹੈ, ਇਸ ਦੀ ਚੋਟੀ ਮਾਊਂਟ ਐਵਰੈਸਟ ਉੱਨਤੀ ਹਜ਼ਾਰ ਫੁਟ ਉੱਚੀ ਹੈ, ਇਸ ਉਤੇ ਹਰ ਵੇਲੇ ਬਰਫ਼ ਜੰਮੀ ਰੈਂਹਦੀ ਹੈ, ਬਰਫ਼, ਪਾਲਾ, ਸਿਆਲ।

**همان** *ਹਮਾਨ* : ਵਾਸਤਵ ਵਿਚ ਹਮ-ਆਂ ਹੈ, ਓਹ ਹੀ, ਓਹੀ।

**همانند** *ਹਮਾਨੰਦ* : ਹਮ+ਮਾਨਿੰਦ, ਇਕੋ ਜੇਹਾ, ਵਰਗਾ, ਇਕ ਸਮਾਨ, ਜੋੜ ਦਾ।

**هماویز** *ਹਮਾਵੇਜ਼* : ਸਾਮ੍ਹਣੇ ਲੜਨ ਵਾਲਾ।

**همایون** *ਹੁਮਾਯੂਨ* : ਹੁਮਾ ਪੰਛੀ ਵਰਗਾ, ਸ਼ੁਭ ਨੇਕ ਸ਼ਗਨ ਵਾਲਾ, ਬਰਕਤ ਵਾਲਾ, ਮੁਬਾਰਕ, ਹਿੰਦੁਸਤਾਨ ਦੇ ਇਕ ਪਰਸਿੱਧ ਮੁਗ਼ਲ ਬਾਦਸ਼ਾਹ ਦਾ ਨਾਮ ਜੋ ਬਾਬਰ ਦਾ ਪੁੱਤਰ ਸੀ, ਤੇ ਜਿਸ ਨੇ 1526 ਤੋਂ 1556 ਈ. ਤੱਕ ਰਾਜ ਕੀਤਾ, ਇਸੇ ਦੌਰਾਨ ਸੂਰੀ ਖ਼ਾਨਦਾਨ ਦੇ ਬਾਦਸ਼ਾਹ ਸ਼ੇਰ ਸ਼ਾਹ ਤੋਂ ਭਾਂਜ ਖਾ ਕੇ ਈਰਾਨ ਨੱਸ ਗਿਆ ਤੇ ਫਿਰ ਆ ਕੇ ਸੂਰੀ ਦੀ ਔਲਾਦ ਨੂੰ ਹਰਾ ਕੇ 1556 ਵਿਚ ਦੁਬਾਰਾ ਬਾਦਸ਼ਾਹ ਬਣ ਗਿਆ, ਉਸੇ ਸਾਲ ਕਾਲਵਸ ਹੋਇਆ।

**همایون گاہ** *ਹੁਮਾਯੂਨ ਗਾਹ* : ਰਾਜਧਾਨੀ।

**همایون نامہ** *ਹੁਮਾਯੂਨ-ਨਾਮਾ* : ਇਕ ਪਰਸਿੱਧ ਪੁਸਤਕ ਦਾ ਨਾਮ।

**هم بستر** *ਹਮਬਿਸਤਰ* : ਇਕੋ ਬਿਸਤਰੇ ਤੇ ਸੌਣ ਵਾਲੇ, ਨਾਲ ਸੌਣ ਵਾਲਾ।

**همبستری** *ਹਮ-ਬਿਸਤਰੀ* : ਨਾਲ ਸੌਣਾ, ਸੇਜ ਮਾਣਨਾ।

**همپا** *ਹਮਪਾ* : ਸਾਥ।

**همپایہ** *ਹਮਪਾਯਾ* : ਹਮਰੁਤਬਾ, ਇਕੋ ਜੇਹੀ ਪਦਵੀ ਵਾਲੇ।

**همپشت** *ਹਮਪੁਸ਼ਤ* : ਸਹਾਇਕ।

**همپشتی** *ਹਮਪੁਸ਼ਤੀ* : ਮਦਦ, ਸਹਾਇਤਾ।

**همپلہ** *ਹਮਪੱਲਾ* : ਬਰਾਬਰ ਦਾ ਜੋੜ।

**همپنجگی** *ਹਮਪੰਜਗੀ* : ਮੁਕਾਬਲਾ ਕਰਨਾ, ਲੜਨਾ, ਬਰਾਬਰੀ।

**همپہلو** *ਹਮ-ਪਹਿਲੂ*, **همچشم** *ਹਮ-ਚਸ਼ਮ*, **همدست** *ਹਮ-ਦਸਤ* : ਸਾਥ, ਬਰਾਬਰ, ਸਾਥੀ, ਦੋਸਤ।

**همپیالہ وهمنوالہ** *ਹਮ ਪਿਯਾਲਾ-ਉ-ਹਮ ਨਵਾਲਾ* : ਨਾਲ ਖਾਣ ਪੀਣ ਵਾਲਾ, ਜਿਗਰੀ ਦੋਸਤ, ਗੂੜ੍ਹਾ ਮਿਤਰ।

**همپیشہ** *ਹਮ-ਪੇਸ਼ਾ* : ਇਕੋ ਜੇਹੇ ਕਿੱਤੇ ਵਾਲੇ।

**همداماد** *ਹਮਦਾਮਾਦ*, **همدامن** *ਹਮਦਆਨ*, *ਹਮਦਾਮਨ* **همزلف** *ਹਮ-ਜ਼ੁਲਫ਼*, **همریش** *ਹਮ-ਰੀਸ਼* : ਸਾਲੀ ਦੇ ਘਰ ਵਾਲਾ, ਸਾਢੂ।

**همدان** *ਹਮਦਾਨ* : ਇਕ ਕਬੀਲੇ ਦਾ ਨਾਮ, ਈਰਾਨ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ।

**همدرد** *ਹਮਦਰਦ* : ਦੁਖ-ਦਰਦ ਦਾ ਸਾਥੀ, ਦੁੱਖ ਵੰਡਣ ਵਾਲਾ, ਗ਼ਮਖ਼੍ਵਾਰ, ਦੁੱਖ ਦਾ ਸ਼ਰੀਕ।

**همدردی** *ਹਮਦਰਦੀ* : ਗ਼ਮਖ਼ਾਰੀ, ਦੋਸਤੀ, ਦੁੱਖ ਦਰਦ ਵਿਚ ਸ਼ਰੀਕ ਹੋਣਾ।

**همدرس** *ਹਮਦਰਸ* : ਸਾਥ ਪੜ੍ਹਨ ਵਾਲਾ, ਸੈਹਪਾਠੀ।

**همدگر** *ਹਮਦਿਗਰ* : ਇਕ ਦੂਜੇ ਦੇ, ਆਪਸ ਵਿਚ, ਇਕੱਠ।

**همدم** *ਹਮਦਮ* : ਇਕ ਦੂਜੇ ਦਾ ਦਮ ਭਰਨ ਵਾਲਾ, ਯਾਰ, ਦੋਸਤ, ਸਾਥੀ, ਨਾਲ ਦਾ, ਬਰਾਬਰ ਦਾ, ਹਰ ਵੇਲੇ ਨਾਲ ਰੈਹਣ ਵਾਲਾ, ਸ਼ਰਾਬ ਪੀਣ ਵਾਲਾ ਪਿਆਲਾ।

**همدوش** *ਹਮਦੋਸ਼* : ਸਾਥੀ, ਯਾਰ, ਬਰਾਬਰ ਦਾ, ਮੋਢੇ ਨਾਲ ਮੋਢਾ ਜੋੜਨ ਵਾਲਾ।

**همذات** *ਹਮ-ਜ਼ਾਤ*, **هم قوم** *ਹਮ-ਕੌਮ* : ਇਕੋ ਜਾਤ ਦੇ, ਇਕੋ ਕੌਮ ਦੇ।

**همراز** *ਹਮਰਾਜ਼* : ਭੇਤੀ, ਰਾਜ਼ਦਾਨ,

ਮੈਹਰਮ।

**همراه** ***ਹਮਰਾਹ,*** **همراهی** ***ਹਮਰਾਹੀ,*** **همرو** ***ਹਮਰੌ,*** **همسفر** ***ਹਮ-ਸਫ਼ਰ*** : ਸਾਥ ਚੱਲਣ ਵਾਲਾ, ਹਮ ਸਫ਼ਰ, ਸਾਥੀ।

**همرشته** ***ਹਮਰਿਸ਼ਤਾ*** : ਰਿਸ਼ਤੇ ਵਿਚ ਬਰਾਬਰ, ਡੋਰੇ ਵਿਚ ਪਰੋਈਆਂ ਹੋਈਆਂ ਚੀਜ਼ਾਂ।

**همزاد** ***ਹਮਜ਼ਾਦ*** : ਜੋ ਸਾਥ ਪੈਦਾ ਹੋਇਆ ਹੋਵੇ।

**همسایه** ***ਹਮਸਾਯਾ*** : ਗੁਆਂਢੀ।

**همسایگی** ***ਹਮਸਾਯਗੀ*** : ਗੁਆਂਢ।

**همسن** ***ਹਮਸਿਨ*** : ਇਕੋ ਉਮਰ ਦੇ।

**همشکل** ***ਹਮਸ਼ਕਲ*** : ਇਕੋ ਜੇਹੀ ਸ਼ਕਲ ਵਾਲੇ।

**همشکم** ***ਹਮ ਸ਼ਿਕਮ*** : ਜੌੜੇ ਬੱਚੇ।

**همشوی** ***ਹੁਮ-ਸ਼ੂਯ*** : ਸੌਕਣ।

**همصحبت** ***ਹਮ-ਸੁਹਬਤ*** : ਪਾਸ ਬੈਹਣ ਵਾਲਾ, ਸਾਥੀ।

**همصفیر** ***ਹਮ-ਸਫ਼ੀਰ*** : ਇਕੋ ਜੇਹੀ ਅਵਾਜ਼ ਵਾਲੇ, ਇਕੋ ਬੋਲੀ ਬੋਲਣ ਵਾਲੇ ਪੰਛੀ।

**همعصر** ***ਹਮ ਅਸਰ,*** **همعهد** ***ਹਮ ਅਹਦ*** : ਇਕ ਸਮੇਂ ਦਾ, ਇਕ ਜਮਾਨੇ ਦਾ ਸਮਕਾਲੀ।

**همعمر** ***ਹਮ-ਉਮਰ*** : ਇਕੋ ਜੇਹੀ ਆਯੂ ਵਾਲਾ, ਸਾਥੀ, ਦੋਸਤ, ਹਾਣੀ।

**همعنان** ***ਹਮ-ਇਨਾਨ*** : ਹਮਰਾਹੀ, ਸਾਥੀ, ਕਿਸਮਤ ਵਾਲੇ।

**همطالع** ***ਹਮ ਤਾਲਿਅ*** : ਇਕੋ ਜੇਹੀ, ਕਿਸਮਤ ਵਾਲੇ।

**همکاسه** ***ਹਮਕਾਸਾ*** : ਹਮ ਪਿਆਲਾ, ਦੋਸਤ, ਯਾਰ, ਸਾਥੀ।

**همکلام** ***ਹਮਕਲਾਮ,*** **همنفس** ***ਹਮ ਨਫ਼ਸ*** : ਮਿਲ ਕੇ ਗੱਲ ਕਰਨ ਵਾਲੇ।

**همکلامی** ***ਹਮਕਲਾਮੀ*** : ਪਰਸਪਰ ਗੱਲ ਬਾਤ, ਬਾਤ ਚੀਤ।

**همکیش** ***ਹਮਕੇਸ਼,*** **هممذهب** ***ਹਮ ਮਜ਼ਹਬ*** : ਇਕੋ ਮਜ਼ਹਬ ਤੇ ਇਕੋ ਧਰਮ ਦਾ।

**همگان** ***ਹਮਗਾਨ,*** **همگین** ***ਹਮਗੀਨ,*** **همگی** ***ਹਮਗੀ,*** **همگنان** ***ਹਮਗੁਨਾਨ, ਹਮਾ*** : ਸਾਰੇ, ਸਭ, ਤਮਾਮ।

**همنام** ***ਹਮਨਾਮ*** : ਇਕੋ ਨਾਮ ਵਾਲੇ।

**همنشین** ***ਹਮਨਿਸ਼ੀਨ*** : ਨਾਲ ਉੱਠਣ ਬੈਹਣ ਵਾਲਾ, ਸਾਥੀ, ਦੋਸਤ।

**هموار** ***ਹਮਵਾਰ*** : ਬਰਾਬਰ,ਇਕੋ ਜੇਹਾ, ਸਾਫ਼, ਪੱਧਰਾ, ਹਮੇਸ਼ਾ, ਸਦਾ।

**همواره** ***ਹਮਵਾਰਾ*** : ਹਮੇਸ਼ਾ, ਸਦਾ।

**همه** ***ਹਮਾ*** : ਸਭ, ਕੁਲ।

**همهتن** ***ਹਮਾਤਨ*** : ਸਿਰ ਤੋਂ ਪੈਰਾਂ ਤਕ, ਸਾਰੇ ਦਾ ਸਾਰਾ, ਬਿਲਕੁਲ।

**همهتنگوش** ***ਹਮਾਤਨ-ਗੋਸ਼*** : ਪੂਰੇ ਧਿਆਨ ਨਾਲ, ਗੌਹ ਨਾਲ (ਸੁਣਨਾ)।

**همهدان** ***ਹਮਾਦਾਨ*** : ਸਭ ਕੁਝ ਜਾਣਨ ਵਾਲਾ, ਜਗਤ-ਉਸਤਾਦ।

**همهدانی** ***ਹਮਾ-ਦਾਨੀ*** : ਸਭ ਕੁਝ ਜਾਣਨਾ।

**همهروزه** ***ਹਮਾ-ਰੋਜ਼ਾ,*** **همهساله** ***ਹਮਾ-ਸਾਲਾ*** : ਹਮੇਸ਼ਾ, ਸਦਾ।

**همهصفتموصوف** ***ਹਮਾ ਸਿਫ਼ਤ ਮੌਸੂਫ਼*** : ਸਾਰੇ ਗੁਣਾਂ ਨਾਲ ਭਰਿਆ ਹੋਇਆ, ਹਰ ਪਰਕਾਰ ਦੀ ਪਰਸੰਸਾ ਦੇ ਯੋਗ।

**همهکار** ***ਹਮਾਕਾਰ*** : ਘਰ ਦਾ ਮੁਖ਼ਤਾਰ।

**هنادله** ***ਹਨਾਦਲਾ*** : ਹਿੰਦੁਸਤਾਨ ਦੇ ਲੋਕ, ਹਿੰਦੁਸਤਾਨੀ।

**هنجار** ***ਹੰਜਾਰ/ਹਿੰਜਾਰ*** : ਰਾਹ, ਰਸਤਾ, ਤਰੀਕਾ, ਢੰਗ, ਕਾਇਦਾ।

**هند** ***ਹਿੰਦ,*** **هندبار** ***ਹਿੰਦ ਬਾਰ,*** **هندستان** ***ਹਿੰਦੁਸਤਾਂ,*** **هندسان** ***ਹਿੰਦਸਾਨ,*** **هندوستان** ***ਹਿੰਦੋਸਤਾਨ*** : ਹਿੰਦੂਸਤਾਨ, ਭਾਰਤ ਵਰਸ਼, ਇੰਡੀਆ।

**هندسه** ***ਹਿੰਦਿਸਾ*** : (ਅੰਦਾਜ਼ਾ ਦਾ ਅਰਬੀ ਰੂਪ) ਅਨੁਮਾਨ ਲਾਉਣਾ, ਇਕ ਪਰਸਿੱਧ ਵਿਦਿਆ ਦਾ ਨਾਮ ਜੇਹੜੀ ਰਿਆਜ਼ੀ (ਹਿਸਾਬ) ਦੀ ਇਕ ਸ਼ਾਖਾ ਹੈ, ਅੰਕੜਾ ਸ਼ਾਸਤਰ; ਓਹ ਵਿੱਦਿਆ ਜਿਸ ਨਾਲ ਸ਼ਕਲਾਂ ਦੀ ਪਛਾਣ ਹੁੰਦੀ ਹੈ, ਸ਼ਕਲ, ਰਕਮ, ਗਿਣਤੀ।

**هندسه‌دان** ***ਹਿੰਦਿਸਾਦਾਨ*** : ਇਲਮ ਹਿੰਦਸਾ ਦਾ ਜਾਣਨ ਵਾਲਾ, ਹਿਸਾਬੀ।

**هندو** ***ਹਿੰਦੂ*** : ਹਿੰਦ ਜਾਂ ਹਿੰਦੁਸਤਾਨ ਨਾਲ ਸਬੰਧਤ; ਹਿੰਦੁਸਤਾਨ ਦਾ ਵਾਸੀ; ਡਾਕੂ, ਰਾਹ-ਮਾਰ, ਲੁਟੇਰਾ, ਚੋਰ, ਗ਼ੁਲਾਮ, ਕਾਲਾ, ਬੁੱਤ, ਮਸ਼ੂਕ।

**هندوانه** ***ਹਿੰਦਵਾਨਾ*** : ਤਰਬੂਜ਼, ਮਤੀਰਾ; ਹਿੰਦੂਆਂ ਜੇਹਾ ਤਰੀਕਾ।

**هندوزن** ***ਹਿੰਦੂਜ਼ਨ*** : ਜਾਦੂਗਰਨੀ।

**هندوکوه** ***ਹਿੰਦੂ ਕੋਹ*** : ਹਿੰਦੂਕੁਸ਼ ਪਹਾੜ।

**هندی** ***ਹਿੰਦੀ*** : ਹਿੰਦ ਨਾਲ ਸਬੰਧਤ, ਹਿੰਦੁਸਤਾਨ ਦਾ ਰੈਹਣ ਵਾਲਾ, ਹਿੰਦੁਸਤਾਨ ਦੀ ਕੋਈ ਚੀਜ਼, ਹਿੰਦੁਸਤਾਨ ਦੀ ਤਲਵਾਰ, ਹਿੰਦੁਸਤਾਨ ਦੀ ਜ਼ਬਾਨ।

**هندی‌اژدها** ***ਹਿੰਦੀ ਅਜ਼ਦਹਾ*** : ਹਿੰਦ ਦੀ ਮਸ਼ਹੂਰ ਤਲਵਾਰ।

**هنر** ***ਹੁਨਰ*** : ਕੰਮ, ਕਾਰੀਗਰੀ, ਕਮਾਲ, ਕਲਾ, ਫ਼ਨ, ਖ਼ੂਬੀ, ਵਸਫ਼, ਕਰਤਬ, ਸਲੀਕਾ; ਹਿਕਮਤ; ਦਾਨਾਈ।

**هنرپرور** ***ਹੁਨਰ-ਪਰਵਰ*** : ਵਿਦਵਾਨ, ਕਲਾਕਾਰ, ਹੁਨਰ ਵਾਲਾ।

**هنرمند** ***ਹੁਨਰ-ਮੰਦ*** : ਕਾਰੀਗਰ, ਦਸਤਕਾਰ।

**هنرمندی** ***ਹੁਨਰ-ਮੰਦੀ*** : ਕਾਰੀਗਰੀ, ਕਲਾ, ਫ਼ਨ।

**هنرور** ***ਹੁਨਰ-ਵਰ*** : ਉਦਯੋਗੀ।

**هنروری** ***ਹੁਨਰਵਰੀ*** : ਸਿਆਣਪ, ਦਾਨਾਈ, ਸਲੀਕਾ।

**هنگام** ***ਹੰਗਾਮ*** : ਵਕਤ, ਸਮਾਂ, ਮੌਕਾ, ਮੌਸਮ, ਰੁਤ, ਹੰਗਾਮਾ, ਮਜਮਾ, ਅੰਜੁਮਨ, ਸਭਾ।

**هنگامی** ***ਹੰਗਾਮੀ*** : ਕੁਝ ਦਿਨਾਂ ਦਾ, ਖ਼ਾਸ ਵਕਤ ਤਕ ਦਾ।

**هنگامه** ***ਹੰਗਾਮਾ*** : ਹੰਗਾਮਾ, ਵਕਤ, ਸਮਾਂ, ਵੇਲਾ, ਮਜਮਾ, ਇੱਕਠ, ਭੀੜ, ਦੰਗਾ ਫ਼ਸਾਦ, ਖੱਪ-ਖੇਡ, ਸ਼ੋਰ-ਸ਼ਰਾਬਾ, ਅਫਰਾਤਫ਼ਰੀ, ਗੜਬੜ, ਰਣ-ਖੇਤਰ।

**هنگامه‌آرا** ***ਹੰਗਾਮਾ ਆਰਾ***
**هنگامه‌پرداز** ***ਹੰਗਾਮਾ ਪਰਦਾਜ਼***
: ਲੜਨ ਵਾਲਾ, ਫਸਾਦੀ, ਫਿਤਨਾ ਖੜ੍ਹਾ ਕਰਨ ਵਾਲਾ, ਮਜਮਾ ਲਾਉਣ ਵਾਲਾ।

**هنگامه‌آرائی** ***ਹੰਗਾਮਾ-ਆਰਾਈ*** : ਜੰਗ ਕਰਨਾ, ਫਿਤਨਾ ਫ਼ਸਾਦ ਖੜ੍ਹਾ ਕਰਨਾ।

**هنگامه‌پردازی** ***ਹੰਗਾਮਾ ਪਰਦਾਜ਼ੀ*** : ਭੀੜ ਇੱਕਠੀ ਕਰਨਾ, ਸ਼ੋਰਸ਼. ਦੰਗਾ-ਫ਼ਸਾਦ।

**هنگامهٔ‌طفلان**
***ਹੰਗਾਮਾ-ਏ-ਤਿਫਲਾਨ*** : ਦੁਨੀਆ, ਸੰਸਾਰ, ਜਗਤ-ਤਮਾਸ਼ਾ।

**هنگامهٔ‌محشر**
***ਹੰਗਾਮਾ-ਏ-ਮਹਸ਼ਰ*** : ਕਿਆਮਤ ਦੇ ਦਿਨ ਦੀ ਭੀੜ, ਬੌਹਤ ਵੱਡਾ ਇੱਕਠ ਜਾਂ ਹੰਗਾਮਾ।

**هنود** ***ਹੁਨੂਦ*** : (ਹਿੰਦੂ **هندو** ਦਾ ਬੌਹਵਚਨ) ਹਿੰਦੂ ਲੋਕ।

**هنوز** ***ਹੁਨੂਜ਼*** : ਹੁਣ, ਹੁਣ ਤਕ, ਇਸ ਸਮੇਂ ਤਕ, ਹਾਲੀ ਨਹੀਂ।

**هو** ***ਹੂ*** : ਕਲੰਦਰਾਂ ਦੀ ਅਵਾਜ਼ ਜਾਂ ਹੂਕ, ਸੂਫ਼ੀਆਂ ਅਨੁਸਾਰ ਰੱਬ ਦਾ ਨਾਮ, ਪੈਹਲਵਾਨਾਂ ਦੀ ਅਵਾਜ਼ ਜੋ ਓਹ ਕੁਸ਼ਤੀ ਲੜਦਿਆਂ ਕੱਢਦੇ ਹਨ, ਚਿਤਾਵਨੀ ਦਾ ਸ਼ਬਦ, ਹੰਗਾਮਾ ਮਿਟਾਉਣ ਦੀ ਅਵਾਜ਼, ਖੌਫ਼, ਡਰ, ਸ਼ੋਰ, ਖੱਪ।

**هو** ***ਹੂ*** : ਓਹ, ਓਹ ਆਦਮੀ।

**هوا** ***ਹਵਾ*** : ਖਲਾ ਤੇ ਜ਼ਮੀਨ ਵਿਚਕਾਰਲਾ ਵਾਤਾਵਰਣ, ਪੌਣ; ਦਿਲ ਦੀ ਖ਼ਾਹਸ਼. ਆਰਜ਼ੂ, ਮਨ ਦੀ ਇੱਛਾ, ਹਿਰਸ, ਕਾਮਨਾ, ਸ਼ੌਕ; ਦੋਸਤੀ।

**هواپرست** ***ਹਵਾ-ਪ੍ਰਸਤ,*** **هوائی** ***ਹਵਾਈ*** : ਅਯਾੱਸ਼, ਹਵਸੀ, ਹਿਰਸੀ, ਬੇਹੂਦਾ ਆਦਮੀ।

**هواجوی** ***ਹਵਾ-ਜੂਜ*** : ਆਸ਼ਕ, ਤਾਲਿਬ, ਪਰੇਮੀ।

**هواخواه** ***ਹਵਾ-ਖ਼੍ਵਾਹ*** : ਖ਼ੈਰ-ਖ਼੍ਵਾਹ, ਹਮਦਰਦ, ਦੋਸਤ।

**هواخواهی** ***ਹਵਾ-ਖ਼੍ਵਾਹੀ*** : ਖ਼ੈਰ-ਖ਼੍ਵਾਹੀ, ਦੋਸਤੀ।

**هوادار** ***ਹਵਾਦਾਰ*** : ਖੁਲ੍ਹੀ ਹਵਾ ਵਾਲਾ, ਓਹ ਮਕਾਨ ਜਿਸ ਵਿਚ ਖੁਲ੍ਹੀ ਤੇ ਤਾਜ਼ਾ ਹਵਾ ਆਉਂਦੀ ਹੋਵੇ।

**هواباز** ***ਹਵਾ ਬਾਜ਼*** : ਹਵਾਈ ਜਹਾਜ਼ ਚਲਾਉਣ ਵਾਲਾ।

**هوبهو** ***ਹੂ-ਬ-ਹੂ*** : ਐਨ ਉਸੇ ਤਰ੍ਹਾਂ, ਬਿਲਕੁਲ ਓਹੋ ਜੇਹਾ, ਵੈਸੇ ਦਾ ਵੈਸਾ, ਇਕ ਸਮਾਨ, ਉਸ ਜੇਹਾ।

**هود** ***ਹੂਦ*** : ਇਕ ਪੈਗ਼ੰਬਰ ਦਾ ਨਾਮ (ਬਾਈਬਲ ਵਿਚਲਾ 'ਹੀਬਰ') ਜਿਸ ਦੀ ਦੁਆ ਕਰਕੇ ਆਦਿ ਕੌਮ ਹਵਾ ਦੇ ਤੂਫ਼ਾਨ ਨਾਲ ਨਾਸ਼ ਹੋ ਗਈ; ਕੁਰਾਨ ਮਜੀਦ ਦੇ ਇਕ ਸੂਰਾ ਦਾ ਨਾਮ, ਯਹੂਦੀ ਬਣ ਜਾਣਾ, ਦੀਨ ਤੋਂ ਫਿਰ ਜਾਣਾ, ਤੋਬਾ ਕਰਨਾ, ਹੱਕ ਵੱਲ ਆਉਣਾ, ਸੱਚ ਵੱਲ ਮੁੜਨਾ।

**هودج** ***ਹੌਦਜ*** : ਅਮਾਰੀ, ਊਠ ਦਾ ਹੌਦਾ, ਕਜਾਵਾ, ਜਿਸ ਵਿਚ ਔਰਤਾਂ ਸਵਾਰ ਹੁੰਦੀਆਂ ਹਨ।

**هور** ***ਹੋਰ,*** **هورخش** ***ਹੋਰਖ਼ਸ਼,*** **هورشید** ***ਹੋਰਸ਼ੀਦ*** : ਸੂਰਜ।

**هورمز/هورمزد** ***ਹੋਰਮੁਜ਼/ਹੋਰਮੁਜ਼ਦ*** : ਇਕ ਫ਼ਰਿਸ਼ਤੇ ਦਾ ਨਾਮ, ਅੱਲਾਹ ਦਾ ਨਾਮ; ਸੂਰਜੀ ਮਹੀਨੇ ਦਾ ਪੈਹਲਾ ਦਿਨ, ਮੁਸ਼ਤਰੀ ਸਤਾਰਾ (ਬ੍ਰਿਹਸਪਤ)।

**هوس** ***ਹਵਸ*** : ਇਸ਼ਕ ਦੇ ਜਨੂਨ ਦੀ ਇਕ ਕਿਸਮ, ਖ਼ਬਤ, ਦੀਵਾਨਗੀ, ਕੱਚਾ ਇਸ਼ਕ, ਕਾਮ ਚੇਸ਼ਟਾ, ਘਟੀਆ ਮੁਹੱਬਤ, ਖ਼ਾਹਸ਼, ਆਰਜ਼ੂ, ਲਾਲਚ, ਹਿਰਸ, ਹੌਸਲਾ, ਉਮੰਗ, ਸ਼ੌਕ, ਇੱਛਾ।

**هوس باز** ***ਹਵਸ ਬਾਜ਼,*** **هوس کار** ***ਹਵਸਕਾਰ,*** **هوسناک** ***ਹਵਸਨਾਕ*** : ਕਾਮੀ, ਹਿਰਸੀ, ਲੋਭੀ।

**هوش** ***ਹੋਸ਼*** : ਸਮਝ, ਅਕਲ, ਸਿਆਣਪ, ਖ਼ਬਰ, ਸੁੱਧ, ਰੂਹ, ਜਾਨ, ਆਤਮਾ, ਦਿਲ, ਮੌਤ, ਮਿਰਤੂ, ਜ਼ੈਹਰ, ਵਿਸ਼, ਯਾਦ।

**هوش باخته** ***ਹੋਸ਼-ਬਾਖ਼ਤਾ*** : ਜਿਸ ਦੇ ਹੋਸ਼ ਹਵਾਸ ਗੁੰਮ ਹੋਣ, ਬੇਅਕਲ।

**هوش ربا** ***ਹੋਸ਼-ਰੁਬਾ*** : ਹੋਸ਼ ਉਡਾ ਦੇਣ ਵਾਲਾ।

**هوشمند** ***ਹੋਸ਼-ਮੰਦ,*** **هوشیار** ***ਹੋਸ਼ਯਾਰ*** : ਹੋਸ਼ ਵਾਲਾ, ਅਕਲਮੰਦ ਸਮਝਦਾਰ, ਸਿਆਣਾ।

**هوشمندی** ***ਹੋਸ਼ਮੰਦੀ,*** **هوشیاری** ***ਹੋਸ਼ਯਾਰੀ,*** **هوش وحواس** ***ਹੋਸ਼-ਓ-ਹਵਾਸ*** : ਅਕਲ, ਸੂਝ-ਬੂਝ।

**هوشه** ***ਹੋਸ਼ਾ*** : ਅਕਲ, ਸਿਆਣਪ, ਸੂਝ, ਜਿਸ ਵਿਚ ਹਿੰਮਤ ਘੱਟ ਹੋਵੇ, ਸੁਸਤ, ਆਲਸੀ।

**هول** ***ਹੌਲ*** : ਖ਼ੌਫ਼, ਡਰ, ਖ਼ਤਰਾ, ਡਰਨਾ, ਡਰਾਉਣਾ, ਭੈ ਦੇਣਾ, ਘਬਰਾਹਟ।

**هولناک** ***ਹੌਲਨਾਕ*** : ਡਰਾਉਣਾ; ਭਿਆਨਕ।

**هوله** ***ਹੌਲਾ*** : ਇਕ ਵਾਰ ਦਾ ਡਰ।

**هون** ***ਹੂਨ*** : ਸੋਨੇ ਦਾ ਸਿੱਕਾ, ਅਸ਼ਰਫ਼ੀ, ਮੋਹਰ, 'ਹਾਂ' ਦਾ ਸ਼ਬਦ।

**هویدا** ***ਹੁਵੈਦਾ*** : ਪਰੱਤੱਖ, ਪਰਗਟ, ਸਾਫ਼।

**هویت** ***ਹੁਵੀਯੱਤ*** : 'ਲਾਹੂਤ' ਦਾ ਮਰਤਬਾ, 'ਵਹਿਦਤ' (ਰੱਬ ਦੀ ਏਕਤਾ) ਦਾ ਦਰਜਾ, ਖ਼ੁਦਾ ਦਾ ਰੁਤਬਾ।

**هویدا** ***ਹੁਵੈਦਾ*** : ਪਰਤੱਖ, ਪਰਗਟ, ਸਾਫ਼।

**هی** ***ਹੈ*** : ਚੇਤਾਵਨੀ ਦਾ ਸ਼ਬਦ, 'ਅਫਸੋਸ' ਦਾ ਸ਼ਬਦ, 'ਝਾੜ ਝੰਬ' ਦਾ ਸ਼ਬਦ, ਪਰਸੰਸਾ ਦਾ ਸ਼ਬਦ।

**هیات** ***ਹੈਯਾਤ*** : (ਹੈਯਤ **هیت** ਦਾ ਬੌਹਵਚਨ) ਸ਼ਕਲ, ਮੁਹਾਂਦਰਾ, ਓਹ ਗਿਆਨ ਜਿਸ ਵਿਚ ਅਸਮਾਨ ਦੇ ਚੰਦ, ਸੂਰਜ ਤੇ ਤਾਰੇ, ਜ਼ਮੀਨ ਦੇ ਚੱਕਰ ਅਤੇ ਧਰਤੀ ਦੀ ਖਿੱਚ ਆਦਿ ਬਾਰੇ ਚਰਚਾ ਕੀਤੀ ਜਾਂਦੀ ਹੈ, ਬਣਤਰ।

**هیاکل** ***ਹਯਾਕਿਲ*** : (ਹੈਕਲ **هیکل** ਦਾ ਬੌਹਵਚਨ) ਦਾਨਵ, ਅਸੁਰ, ਸ਼ਕਲਾਂ ਸੂਰਤਾਂ, ਮੈਹਲ ਮਾੜੀਆਂ, ਮੰਦਰ, ਪੂਜਾ ਦੇ ਸਥਾਨ।

**هیاهوں** ***ਹਯਾ-ਹੂੰ*** : ਪੁਕਾਰ, ਸ਼ੋਰ-ਗੁਲ, ਰੌਲਾ-ਗੌਲਾ, ਖੱਪ-ਖੇਡ।

**هیبت** ***ਹੈਬਤ*** : ਡਰ, ਭੈ, ਦਬਦਬਾ, ਦੈਹਸ਼ਤ, ਬਜ਼ੁਰਗੀ, ਪਰਹੇਜ਼।

**هیبتزده** ***ਹੈਬਤਜ਼ਦਾ*** : ਡਰਿਆ ਹੋਇਆ।

**هیبتناک** ***ਹੈਬਤਨਾਕ*** : ਡਰਾਉਣਾ, ਭਿਆਨਕ।

**هیت** ***ਹੈਯਤ*** : ਸੂਰਤ, ਸ਼ਕਲ।

**هیجا** ***ਹੈਜਾ*** : ਲੜਾਈ, ਜੰਗ, ਜੁੱਧ, ਰਣ।

**هیجان** ***ਹੈਅਜਾਨ*** : ਜੋਸ਼, ਉਬਾਲ, ਤੇਜ਼ੀ, ਸ਼ਿੱਦਤ, ਜ਼ੋਰ, ਗ਼ਲਬਾ, ਅੱਖ ਦੀ ਸੋਜ।

**هیجده** ***ਹੀਜਦਹ*** : (ਹਜ਼ਦਹ هژده) ਅਠਾਰਾਂ।

**هیچ** ***ਹੇਚ*** : ਤੁੱਛ, ਥੋੜਾ, ਮਮੂਲੀ, ਨਾਚੀਜ਼, ਕੁਝ, ਕੋਈ, ਨੇਸਤ ਹੋਇਆ, ਨਿਕੰਮਾ, ਨਕਾਰਾ, ਕੋਈ ਵੀ ਨਾ।

**هیچکاره** ***ਹੇਚਕਾਰਾ*** : ਨਿਕੰਮਾ, ਨਕਾਰਾ, ਨਲਾਇਕ।

**هیچکس** ਹੇਚਕਸ : ਕੋਈ ਆਦਮੀ, ਨਲਾਇਕ, ਨਿਕੰਮਾ।

**هیچگاه** ***ਹੇਚਗਾਹ*** : ਕਿਸੇ ਵੇਲੇ ਜਾਂ ਕਿਸੇ ਥਾਂ ਵੀ ਨਹੀਂ, ਕਿਧਰੇ ਵੀ ਨਹੀਂ।

**هیچگونه** ***ਹੇਚਗੂਨਾ*** : ਕਿਸੇ ਤਰ੍ਹਾਂ।

**هیچمدان** ***ਹੇਚਮਦਾਨ*** : ਬੇਇਲਮ, ਅਨਪੜ੍ਹ, ਮੂਰਖ, ਨਦਾਨ।

**هیچمرد** ਹੇਚ ਮਰਦ : ਕਮਜ਼ੋਰ ਆਦਮੀ, ਕਮੀਨਾ।

**هیچوجه** ***ਹੇਚਵਜਹ*** : ਕਿਸੇ ਤਰ੍ਹਾਂ ਨਹੀਂ, ਬਿਲਕੁਲ ਨਹੀਂ।

**هیر** ***ਹੇਰ*** : ਅੱਗ।

**هیربد** ***ਹੇਰਬੁਦ*** : ਅਗਨੀ ਮੰਦਰ ਦਾ ਪੁਜਾਰੀ, ਪਾਰਸੀ ਪਰੋਹਤ।

**هیرکده** ***ਹੇਰ-ਕਦਾ*** : ਅਗਨੀ-ਮੰਦਿਰ।

**هیرمند** ***ਹੇਰ-ਮੰਦ*** : ਅੱਗ ਦਾ ਪੁਜਾਰੀ, ਭਗਤੀ ਕਰਨ ਵਾਲਾ, ਗੁਸ਼ਤਾਸਪ ਦੀ ਉਪਾਧੀ।

**هیزم** ***ਹੇਜ਼ਮ*** : ਬਾਲਣਾ, ਕੱਖ-ਕਾਠ, ਸੁੱਕੀ ਲੱਕੜ।

**هیزمکش** ***ਹੇਜ਼ਮ-ਕਸ਼*** : ਲੱਕੜਾਂ ਵੇਚਣ ਵਾਲਾ, ਲਕੜਹਾਰਾ।

**هیش** ***ਹੇਸ਼*** : (ਹੇਚ هیچ ਲਈ) ਕੁਝ ਨਾ, ਹਿੰਦੁਸਤਾਨ ਵਿਚ ਬਣਨ ਵਾਲੀ ਬਰੀਕ ਮਲਮਲ, ਹਲ।

**هیصم** ***ਹੈਸਮ*** : ਸ਼ੇਰ, ਦਲੇਰ, ਸ਼ਕਤੀਸ਼ਾਲੀ।

**هیضه** ***ਹੈਜ਼ਾ*** : ਬਦਹਜ਼ਮੀ, ਪਰਸਿੱਧ ਵਬਾਈ ਬੀਮਾਰੀ।

**هیضهزدن** ***ਹੈਜ਼ਾ ਜ਼ਦਨ*** : ਹੈਜ਼ਾ ਹੋ ਜਾਣਾ।

**هیکر** ***ਹੈਕਰ,*** **هیگر** ***ਹੈਗਰ*** : ਕੁਮੈਤ ਘੋੜਾ; ਸ਼ਕਲ; ਬੁਤਖ਼ਾਨਾ; ਹਮਾਇਲ, ਤਵੀਤ।

**هیکل** ***ਹੈਕਲ*** : ਵੱਡਾ ਜਿਸਮ, ਤਕੜਾ ਜੁੱਸਾ, ਬੜੀ ਡੀਲ-ਡੌਲ ਵਾਲਾ ਘੋੜਾ; ਸ਼ਾਨ-ਸ਼ੌਕਤ, ਅਜ਼ਮਤ, ਵਡਿਆਈ, ਉੱਚਾ ਮਕਾਨ, ਧੌਲਰ, ਸੂਰਤ, ਸ਼ਕਲ, ਕੱਦ, ਤਵੀਤ; ਬਾਜ਼ੂਬੰਦ; ਹਾਰ; ਬੁੱਤਖ਼ਾਨਾ : ਪੂਜਾ-ਸਥਾਨ, ਯੂਹਦੀਆਂ ਦਾ ਇਬਾਦਤਖ਼ਾਨਾ।

**هیله** ***ਹੈਲਾ*** : ਪਰਸਿੱਧ ਸ਼ਿਕਾਰੀ ਪੰਛੀ, ਬਾਸ਼ਾ।

**هیلّله** ***ਹੈਲੱਲਾ*** : ਲਾ ਇਲਾਹ ਇਲ-ਲਿੱਲਾਹ ਕੈਹਣਾ।

**هیم** ***ਹੇਮ/ਹੀਮ,*** **هیمه** ***ਹੇਮਾ*** : ਬਾਲਣ, ਸੁੱਕੀ ਲੱਕੜ।

**هین** ***ਹੀਨ*** : (ਈਂ این ਲਈ) ਤਾਕੀਦ ਦਾ ਸ਼ਬਦ, ਜਲਦੀ ਕਰ, ਛੇਤੀ ਹੋ, ਖ਼ਬਰਦਾਰ ਹੈ; ਦੌੜ; ਛੱਡ।

**هیناهین** ***ਹੀਨਾ ਹੀਨ*** : ਝੱਟ-ਪੱਟ, ਜਲਦੀ-ਜਲਦੀ, ਛੇਤੀ ਛੇਤੀ।

**هیوله** ***ਹੇਯੂਲਾ*** : ਹਰ ਚੀਜ਼ ਦਾ ਮਾਦਾ, ਹਰ ਚੀਜ਼ ਦਾ ਅਸਲ।

**هیولانی** ***ਹੇਯੂਲਾਨੀ*** : ਹੇਯੂਲਾ ਨਾਲ ਸਬੰਧਤ, ਮਾਦੀ ਚੀਜ਼, ਪਦਾਰਥ।

**هیون** ***ਹਯੂਨ*** : ਘੋੜਾ, ਦੋ ਕੁਹਾਣਾਂ ਵਾਲਾ ਊਠ।

**هیہات** ***ਹੈਹਾਤ*** : ਦਫ਼ਾ ਹੋਇਆ, ਦੂਰ ਹੋਇਆ, ਹੈਰਾਨੀ, ਅਫ਼ਸੋਸ ਜਾਂ ਪਛਤਾਵੇ ਵੇਲੇ ਬੋਲਿਆ ਜਾਂਦਾ ਹੈ, ਭਾਵ ਅਫ਼ਸੋਸ ਕਿ ਕੰਮ ਨਾ ਬਣਿਆ।

# ی(ਯ)

**ی** ***ਯਾ/ਯੇ*** : ਯਾ-ਏ-ਹੁਤੀ (ਮਅਰੂਫ਼) ਫ਼ਾਰਸੀ ਵਰਨਮਾਲਾ ਦਾ ਬੱਤੀਵਾਂ ਅਤੇ ਅਰਬੀ ਦਾ ਅਠਾਈਵਾਂ ਅੱਖਰ, ਏਹ ਅਬਜਦ ਅਨੁਸਾਰ ਦਸ ਅੰਕਾਂ (੧੦) ਦੇ ਬਰਾਬਰ ਹੈ, ਏਹ 'ਮਾਤਰਾਂ' ਤੇ ਅੱਖਰ ਦੋਹਾਂ ਤਰ੍ਹਾਂ ਵਰਤਿਆ ਜਾਂਦਾ ਹੈ।

**ی** ***ਯੇ*** : ਕਿਸੇ ਨਾਂਵ ਦੇ ਅੰਤ ਵਿਚ ਆਉਣ ਨਾਲ 'ਇਕ' ਜਾਂ 'ਕੋਈ' ਜਾਂ 'ਜੋ' ਦੇ ਅਰਥ ਦਿੰਦਾ ਹੈ, ਜਿਵੇਂ 'ਮਰਦੇ' = ਇਕ ਜਾਂ ਕੋਈ ਮਰਦ, ਚੀਜ਼ੇ = ਕੋਈ ਚੀਜ਼।

**یا** ***ਯਾ*** : ਸੰਬੋਧਨ ਕਰਨ ਦੇ ਅਰਥਾਂ ਵਿਚ ਜਿਵੇਂ 'ਹੇ', ਓਏ; ਜੀ, ਆਦਿ।

**یاالله** ***ਯਾ ਅੱਲਾਹ*** : ਹੇ ਖ਼ੁਦਾ! ਹੇ ਅੱਲਾਹ।

**یاب** ***ਯਾਬ*** : ਪਰਾਪਤ ਕਰ, ਮਲੂਮ ਕਰ; ਗਵਾਚਾ।

**یابر** ***ਯਾਬਿਰ*** : ਜਗੀਰ।

**یابو** ***ਯਾਬੂ*** : ਟੱਟੂ, ਟੈਰ; ਖੱਚਰ, ਭਾਰ ਢੋਣ ਵਾਲਾ ਘੋੜਾ।

**یاجوج ماجوج** ***ਯਾਜੂਜ ਮਾਜੂਜ*** : ਇਕ ਕੌਮ (ਜ਼ਾਤੀ) ਦਾ ਨਾਮ ਜਿਸ ਦੇ ਹਿੱਸੇ ਹਨ, ਇਕ 'ਯਾਜੂਜ' ਤੇ ਦੂਜਾ 'ਮਾਜੂਜ', ਏਹ ਦੋਵੇਂ ਦੋ ਦਾਦਿਆਂ ਦੀ ਔਲਾਦ ਹਨ, ਏਹਨਾਂ ਦਾ ਜ਼ਿਕਰ ਕੁਰਾਨ ਅਤੇ ਅੰਜੀਲ ਵਿਚ ਆਇਆ ਹੈ, ਫ਼ਸਾਦੀ ਤੇ ਝਗੜਾਲੂ ਲੋਕ।

**یاد** ***ਯਾਦ*** : ਯਾਦ ਰੱਖਣ ਦੀ ਸ਼ਕਤੀ; ਜਾਗਰਤ ਅਵੱਸਥਾ, ਚੌਕਸੀ; ਸ਼ਕਲ।

**یادآوری** ***ਯਾਦ-ਆਵਰੀ*** : ਯਾਦ ਕਰਨਾ।

**یادالله** ***ਯਾਦਿਲੱਹ*** : ਖ਼ੁਦਾ ਦੀ ਬੰਦਗੀ, ਭਜਨ, ਸਿਮਰਨ।

**یاددار** ***ਯਾਦ-ਦਾਰ*** : ਤੂੰ ਯਾਦ ਰੱਖ, ਚੇਤੇ ਰੱਖ।

**یادداشت** ***ਯਾਦ ਦਾਸ਼ਤ*** : ਯਾਦ, ਯਾਦ ਰੱਖਣ ਦਾ ਨਿਸ਼ਾਨ।

**یادده** ***ਯਾਦ-ਦਿਹ,*** **یاددهی** ***ਯਾਦ-ਦਿਹੀ*** : ਚੇਤਾਵਨੀ, ਯਾਦ ਕਰਵਾਉਣਾ, ਤਾਕੀਦ, ਬੀਤੀ ਹੋਈ ਗੱਲ ਦੀ ਯਾਦ ਤੇ ਵਰਣਨ।

**یادرفته** ***ਯਾਦ-ਰਫ਼ਤਾ*** : ਜੇਹੜੀ ਗੱਲ ਯਾਦ 'ਚੋਂ ਜਾਂਦੀ ਰਹੀ ਹੋਵੇ।

**یادش بخیر** ***ਯਾਦਸ਼-ਬ-ਖ਼ੈਰ*** : ਕਿਸੇ ਗ਼ੈਰ-ਹਾਜ਼ਰ ਦੋਸਤ ਦਾ ਜ਼ਿਕਰ ਕਰਦੇ ਸਮੇਂ ਦੁਆ (ਪਰਾਰਥਨਾ) ਵਜੋਂ ਕੈਂਹਦੇ ਹਨ, ਭਾਵ ਅਸੀਂ ਉਸ ਦੀ ਭਲਾਈ ਸਦਕਾ ਯਾਦ ਕਰਦੇ ਹਾਂ ਤੇ ਉਸ ਦੀ ਸਲਾਮਤੀ ਚਾਹੁੰਦੇ ਹਾਂ, ਜਿਸ ਵੇਲੇ ਕਿਸੇ ਦਾ ਜ਼ਿਕਰ ਹੋ ਰਿਹਾ ਹੋਵੇ ਤੇ ਓਹ ਉਥੇ ਆ ਨਿਕਲੇ ਤਾਂ ਵੀ ਏਹ ਸ਼ਬਦ ਕੈਂਹਦੇ ਹਨ।

**یادگار** ***ਯਾਦਗਾਰ,*** **یادگاری** ***ਯਾਦਗਾਰੀ*** : ਯਾਦ ਦਿਵਾਉਣ ਵਾਲੀ ਚੀਜ਼, ਨਿਸ਼ਾਨੀ, ਚਿੰਨ੍ਹ; ਤੋਹਫ਼ਾ, ਸੁਗ਼ਾਤ, ਓਹ ਚੀਜ਼ ਜੋ ਨਿਸ਼ਾਨੀ ਵਜੋਂ ਕਿਸੇ ਨੂੰ ਦਿਤੀ ਜਾਵੇ, ਪੁਰਾਣੀ ਇਮਾਰਤ; ਓਹ ਚੀਜ਼ ਜਿਸ ਨੂੰ ਵੇਖ ਕੇ ਕੋਈ ਯਾਦ ਆਵੇ; ਬੇਟਾ, ਪੁੱਤਰ।

**یادگارزمانه** ***ਯਾਦਗਾਰ-ਏ-ਜ਼ਮਾਨਾ*** : ਜ਼ਮਾਨੇ ਵਿਚ ਕੋਈ ਯਾਦ ਰੈਹਣ ਵਾਲੀ ਚੀਜ਼, ਸਮੇਂ ਦੀ ਯਾਦਗਾਰ।

**یادوست** ***ਯਾ ਦੋਸਤ*** : ਈਰਾਨ ਦੇ ਫ਼ਕੀਰਾਂ ਦੇ ਅਲਖ ਜਗਾਉਣ ਦੇ ਸ਼ਬਦ।

**یار** ***ਯਾਰ*** : ਦੋਸਤ, ਮਿੱਤਰ, ਸਾਥੀ, ਮਸ਼ੂਕ, ਮੈਹਬੂਬ, ਪਿਆਰਾ; ਚੱਟੂ ਵੱਟਾ।

**یاران** ***ਯਾਰਾਨ*** : (ਯਾਰ **یار** ਦਾ ਬੌਹਵਚਨ) ਯਾਰ-ਦੋਸਤ, ਇਰਾਦਾ ਕਰਦੇ ਹੋਇਆਂ।

**یارانہ** ***ਯਾਰਾਨਾ*** : ਦੋਸਤੀ ਦੇ ਤਰੀਕੇ, ਦਸਤੂਰ; ਦੋਸਤੀ ਦੇ ਤੌਰ 'ਤੇ ।

**یاربار** ***ਯਾਰਬਾਜ਼*** : ਵਿਭਚਾਰਨ ਇਸਤਰੀ, ਅਵਾਰਾ।

**یارباش** ***ਯਾਰਬਾਸ਼*** : ਯਾਰਾਂ ਦਾ ਯਾਰ, ਮਿਲਣਸਾਰ, ਖ਼ੁਸ਼-ਦਿਲ, ਚੰਗੇ ਸੁਭਾਅ ਦਾ, ਜ਼ਿੰਦਾ ਦਿਲ, ਖੁਲ੍ਹ-ਦਿਲਾ; ਅੱਯਾਸ਼, ਐਸ਼ੀ ਪੱਠਾ, ਹਰਜਾਈ, ਆਸ਼ਕ ਮਿਜ਼ਾਜ।

**یاررس** ***ਯਾਰ-ਰਸ*** : ਸਹਾਇਕ।

**یار زندہ صحبت باقی** ***ਯਾਰ ਜ਼ਿੰਦਾ ਸੁਹਬਤ ਬਾਕੀ*** : ਹੁਣ ਨਹੀਂ ਤਾਂ ਫਿਰ ਸਹੀ, ਜ਼ਿੰਦਗੀ ਹੈ ਤਾਂ ਮੁਲਾਕ਼ਾਤ ਫਿਰ ਵੀ ਹੋਵੇਗੀ।

**یارغار** ***ਯਾਰ-ਏ-ਗ਼ਾਰ*** : ਸੱਚਾ ਦੋਸਤ, ਮੁਸੀਬਤ ਵਿਚ ਸਾਥ ਦੇਣ ਵਾਲਾ, ਹਜ਼ਰਤ ਸਦੀਕ ਅਕਬਰ (ਅਬੂਬਕਰ ਸਦੀਕ) ਤੋਂ ਭਾਵ ਹੈ ਜਿਨ੍ਹਾਂ ਨੇ ਹਜ਼ਰਤ ਰਸੂਲ ਦਾ ਸਾਥ ਨਹੀਂ ਛੱਡਿਆ ਸੀ, ਜਦੋਂ ਕਿ ਆਪ ਮੱਕੇ ਤੋਂ ਨਿਕਲੇ ਸਨ ਤੇ ਤਿੰਨ ਦਿਨ ਇਕ ਗ਼ਾਰ (ਖੁੰਦਰ) ਵਿਚ ਛੁਪੇ ਰਹੇ ਸਨ, ਅਸਹਾਬ-ਏ-ਕਹਫ਼ ਦੇ ਕੁੱਤੇ ਤੋਂ ਵੀ ਭਾਵ ਹੈ ਜੋ ਓਹਨਾਂ ਨਾਲ ਗ਼ਾਰ ਵਿਚ ਰੈਹ ਕੇ ਉਥੇ ਭੁੱਖਾ ਮਰ ਗਿਆ ਸੀ।

**یارفروشی** ***ਯਾਰ-ਫ਼ਰੋਸ਼ੀ*** : ਦੋਸਤ ਦੀ ਉਪਮਾ ਕਰਨਾ, ਸਰਾਹੁਣਾ, ਝੂਠੀ ਪਰਸ਼ੰਸਾ, ਚਾਪਲੂਸੀ।

**یارمند** ***ਯਾਰਮੰਦ*** : ਸਹਾਇਕ, ਦੋਸਤ।

**یاری** ***ਯਾਰੀ*** : ਦੋਸਤੀ, ਮਿਤਰਤਾ, ਸਹਾਇਤਾ; ਸੌਕਣ; ਦਿਓਰ ਜਾਂ ਜੇਠ ਦੀ ਬੀਵੀ।

**یاریگر** ***ਯਾਰੀਗਰ*** : ਮੱਦਦਗਾਰ, ਸਹਾਇਕ।

**یاریگری** ***ਯਾਰੀਗਰੀ*** : ਮੱਦਦ, ਸਹਾਇਤਾ।

**یار** ***ਯਾਰ,*** **یارا** ***ਯਾਰਾ*** : ਤਾਕਤ, ਸ਼ਕਤੀ, ਹੌਸਲਾ, ਹਿੰਮਤ, ਵੇਹਲ, ਅਵਸਰ।

**یارائی** ***ਯਾਰਾਈ*** : ਸ਼ਕਤੀ, ਹੌਸਲਾ; ਇਲਾਜ, ਮਦਦ।

**یاراسپند** ***ਯਾਰਇਸਪੰਦ,*** **یاراسفند** ***ਯਾਰਇਸਫ਼ੰਦ*** : ਗੁਸਤਾਸ਼ਪ ਦਾ ਪੁਤਰ, ਇਸਫ਼ੰਦਯਾਰ।

**یارستن** ***ਯਾਰਸਤਨ,*** **یارستن** ***ਯਾਰਿਸਤਨ*** : ਬਲ ਰੱਖਣਾ, ਸਮਰੱਥ ਹੋਣਾ, ਹੱਥ ਵਧਾਉਣਾ।

**یارگی** ***ਯਾਰਗੀ*** : ਸ਼ਕਤੀ, ਤਾਕਤ।

**یاز** ***ਯਾਜ਼*** : ਪੇਂਡੂ, ਕਿਰਸਾਣ, ਫੈਲਿਆ ਹੋਇਆ; ਕੋਈ ਚੀਜ਼ ਲੈਣ ਨੂੰ ਹੱਥ ਵਧਾਉਣਾ; ਬਿਰਖ ਜਿਸ ਦੀਆਂ ਸ਼ਾਖਾਂ ਵਧੀਆਂ ਹੋਣ, ਫਲਿਆ ਫੁੱਲਿਆ, ਕੂਹਣੀ ਤੋਂ ਉਂਗਲ ਤਕ ਦਾ ਫ਼ਾਸਲਾ; ਕਦਮ, ਇਰਾਦਾ।

**یازان** ***ਯਾਜ਼ਾਨ*** : ਕਿਸੇ ਚੀਜ਼ ਵੱਲ ਹੱਥ ਵਧਾਉਣ ਵਾਲਾ, ਖਿੱਚਣ ਵਾਲਾ, ਹਮਲਾ ਕਰਦੇ ਹੋਏ, ਪੈਮਾਇਸ਼ ਕਰਦੇ ਹੋਏ, ਹੱਥ ਵਧਾਉਂਦੇ ਹੋਏ।

**یازش** ***ਯਾਜ਼ਿਸ਼*** : ਵਧਣਾ, ਫਲਣਾ ਫੁੱਲਣਾ, ਵਧਣ, ਫੁੱਲਣ, ਇਰਾਦਾ।

**یازندہ** ***ਯਾਜ਼ਿੰਦਾ*** : ਇਰਾਦਾ ਕਰਨ ਵਾਲਾ, ਕਿਸੇ ਚੀਜ਼ ਵੱਲ ਹੱਥ ਵਧਾਉਣ ਵਾਲਾ, ਹੱਥ ਉਠਾਉਣ ਵਾਲਾ।

**یازی** ***ਯਾਜ਼ੀ*** : ਕਿਰਸਾਣ, ਪੇਂਡੂ।

**یازدہ** ***ਯਾਜ਼ਦਹ*** : ਗਿਆਰਾਂ (੧੧)।

**یازدہم** ***ਯਾਜ਼ਦਹੁਮ*** : ਗਿਆਰ੍ਹਵਾਂ, ਗਿਆਰਵੀਂ।

**یازہ** ***ਯਾਜ਼ਾ*** : ਕਾਂਬਾ, ਕੰਬਣੀ।

**یاس** ***ਯਾਸ*** : ਨਿਰਾਸਤਾ, ਡਰ, ਭੈ, ਚੰਬੇਲੀ।

**یاسہ** ***ਯਾਸਾ*** : ਮਾਤਮ, ਸੋਗ, ਕਤਲ, ਲੁੱਟਮਾਰ, ਤਬਾਹੀ, ਬਰਬਾਦੀ, ਖ਼ੂਨ ਬਦਲੇ ਲਈ ਹੋਈ ਰਕਮ, ਸ਼ਾਹੀ ਹੁਕਮ, ਕਨੂੰਨ (ਚੰਗੇਜ਼

ਦਲੀਲ।

یافر **ਯਾਫ਼ਰ** یافِر **ਯਾਫ਼ਿਰ** : ਨਚਾਰ, ਬਾਜ਼ੀਗਰ।

یافہ **ਯਾਫ਼ਾ** : ਲੁਪਤ; ਗਵਾਚਾ ਹੋਇਆ; ਬੇਹੂਦਾ (ਗੱਲਾਂ), ਫ਼ਜ਼ੂਲ (ਬਾਤਾਂ), ਮਜ਼ਾਕ, ਝੇਡਾਂ।

یافہداری **ਯਾਫ਼ਾਦਾਰੀ** : ਫ਼ਜ਼ੂਲ ਬਕਵਾਸ।

یافہدرای **ਯਾਫ਼ਾ ਦਰਾਜ,** یافہگو **ਯਾਫ਼ਾ ਗੋ:** ਬਕਵਾਸੀ, ਫ਼ਜ਼ੂਲ ਗਲਾਂ ਕਰਨ ਵਾਲਾ।

یاقوت **ਯਾਕੂਤ** : ਇਕ ਬੌਹ-ਮੁਲੇ ਤੇ ਪਰਸਿੱਧ ਪੱਥਰ ਦਾ ਨਾਮ, ਜੋ ਚਾਰ ਰੰਗਾਂ ਦਾ ਹੁੰਦਾ ਹੈ; ਭਾਵ ਲਾਲ, ਪੀਲਾ, ਨੀਲਾ ਤੇ ਚਿੱਟਾ, ਸੁਰਖ਼ ਯਾਕੂਤ ਸਤ ਰੰਗਾਂ ਦਾ ਹੁੰਦਾ ਹੈ, ਖ਼ਲੀਫ਼ਾ ਮੁਅਤਿਸਮੱਬਿਲਾਹ ਦੇ ਇਕ ਗ਼ੁਲਾਮ ਦਾ ਨਾਮ ਜੋ ਬੜਾ ਸੁੰਦਰ ਲਿਖਾਰੀ ਸੀ, ਇਕ ਟਾਪੂ ਦਾ ਨਾਮ।

یاقوتِاحمر **ਯਾਕੂਤ-ਏ-ਅਹਮਰ** : ਲਾਲ ਰੰਗ ਦਾ ਯਾਕੂਤ।

یاقوتِاسکندری **ਯਾਕੂਤ-ਏ-ਇਸਕੰਦਰੀ** : ਓਹ ਯਾਕੂਤ ਜੋ ਮਹਾਨ ਸਿਕੰਦਰ ਦੇ ਸਾਥੀ ਜ਼ੁਲਮਾਤ (ਘੁਪ ਹਨੇਰੇ) ਤੋਂ ਪਰਤਦੇ ਹੋਏ ਚੁਕ ਲਿਆਏ ਸਨ ਤੇ ਪਿਛੋਂ ਪਛਤਾਉਂਦੇ ਰਹੇ ਕਿ ਹੋਰ ਵਧੇਰੇ ਕਿਉਂ ਨਾ ਲੈ ਆਏ, ਸਰੇਸ਼ਟ ਯਾਕੂਤ, ਬਾਦਸ਼ਾਹਾਂ ਦੇ ਲਾਇਕ ਯਾਕੂਤ।

یاقوتِجگری **ਯਾਕੂਤ-ਏ-ਜਿਗਰੀ** : ਨੀਲੇ ਰੰਗ ਦਾ ਯਾਕੂਤ, ਕਲੇਜੀ ਦੇ ਰੰਗ ਦਾ ਯਾਕੂਤ ਅਰਥਾਤ ਲਾਲ ਯਕੂਤ ਜੋ ਕਾਲੀ ਭਾਹ ਮਾਰਦਾ ਹੋਵੇ।

یاقوتِخام **ਯਾਕਤ-ਏ-ਖ਼ਾਮ** : ਮਸ਼ੂਕ ਦੇ ਹੋਠ।

یاقوتِرمانی **ਯਾਕੂਤ-ਏ-ਰੁਮਾਨੀ** : ਅਨਾਰ ਦੇ ਰੰਗ ਵਰਗਾ ਲਾਲ ਸੂਹਾ ਯਾਕੂਤ।

یاقوتِروان **ਯਾਕੂਤ-ਏ-ਰਵਾਨ** : ਲਾਲ ਸ਼ਰਾਬ, ਲਹੂ ਦੇ ਅੱਥਰੂ।

ਖ਼ਾਂ ਦੇ), ਮੌਤ ਦੀ ਸਜ਼ਾ।

یاساق **ਯਾਸਾਕ** : ਮੁਗ਼ਲ-ਕਨੂੰਨ, ਯਾਸਾ, ਮੌਤ ਦੀ ਸਜ਼ਾ, ਤਫ਼ਤੀਸ਼, ਫ਼ੌਜ ਨੂੰ ਤਰਤੀਬ ਦੇਣਾ; ਸ਼ੱਕ ਦਾ ਸਪਸ਼ਟੀਕਰਨ; ਭੁੱਲ ਦੀ ਸੋਧ, ਮਨਾਹੀ।

یاسِم **ਯਾਸਮ,** یاسمن **ਯਾਸਮਨ,** یاسمین **ਯਾਸਮੂਨ,** یاسمون **ਯਾਸਮੀਨ,** یاس **ਯਾਸ** : ਚੰਬੇਲੀ ਦਾ ਫੁੱਲ।

یاسمنبو **ਯਾਸਮਨਬੂ** : ਚੰਬੇਲੀ ਦੀ ਸੁਗੰਧੀ।

یاسمنی **ਯਾਸਮਨੀ** : ਚੰਬੇਲੀ ਦੇ ਰੰਗ ਵਰਗਾ।

یاسمینک **ਯਾਸਮੀਨਕ** : ਛੋਟੀ ਚੰਬੇਲੀ।

یاسون **ਯਾਸੂਨ** : ਕਨੂੰਨ, ਸ਼ਾਹੀ ਹੁਕਮ।

یاسین **ਯਾਸੀਨ** : ਕੁਰਾਨ ਸ਼ਰੀਫ਼ ਦਾ ਇਕ ਪਰਸਿੱਧ ਸੂਰਾ ਜੋ ਮਰਨ ਸਮੇਂ ਮਰਨ ਵਾਲੇ ਨੂੰ ਸੁਣਾਇਆ ਜਾਂਦਾ ਹੈ, ਹਜ਼ਰਤ ਰਸੂਲ ਦੇ ਨਾਂਵਾਂ ਵਿਚੋਂ ਇਕ ਨਾਮ।

یاغ **ਯਾਗ਼** : ਘਿਓ।

یاغی **ਯਾਗ਼ੀ** : ਨਾਫ਼ਰਮਾਨ, ਆਕੀ, ਸਰਕਸ਼, ਬਾਗ਼ੀ, ਦੁਸ਼ਮਣ, ਵੈਰੀ।

یاغیگری **ਯਾਗ਼ੀਗਰੀ** : ਸਰਕਸ਼ੀ, ਨਾਫ਼ਰਮਾਨੀ, ਦੁਸ਼ਮਣੀ, ਵੈਰ।

یاف **ਯਾਫ਼** : ਫ਼ਜ਼ੂਲ, ਨਿਸਫਲ।

یافت **ਯਾਫ਼ਤ** : ਲੱਭਣਯੋਗ, ਆਮਦਨ, ਕਮਾਈ, ਖੱਟੀ, ਬੱਚਤ, ਨਫ਼ਾ, ਉਪਰਲੀ ਆਮਦਨ, ਰਿਸ਼ਵਤ, ਵੱਢੀ।

یافتن **ਯਾਫ਼ਤਨ** : ਲੱਭਣਾ, ਪਰਾਪਤ ਕਰਨਾ।

یافتنبازی **ਯਾਫ਼ਤਨ-ਬਾਜ਼ੀ** : ਫ਼ਰੇਬ ਖਾਣਾ, ਧੋਖਾ ਖਾਣਾ।

یافتنی **ਯਾਫ਼ਤਨੀ** : ਪਰਾਪਤ ਕਰਨਯੋਗ।

یافتہ **ਯਾਫ਼ਤਾ** : ਪਰਾਪਤ ਹੋਇਆ, ਲਭਿਆ, ਪੌਹਚ, ਆਮਦ, ਪਰਾਪਤੀ,

**یاقوتِسربسته** ***ਯਾਕੂਤ-ਏ-ਸਰਬਸਤਾ***: ਚੁਪ ਕੀਤੇ ਹੋਠ; ਮਸ਼ੂਕ ਦਾ ਮੂੰਹ।

**یاقوتِکاسه** ***ਯਾਕੂਤ-ਏ-ਕਾਸਾ*** : ਇਕ ਕਿਸਮ ਦਾ ਯਾਕੂਤ ਜੋ ਕਾਸੇ ਵਰਗਾ ਹੁੰਦਾ ਹੈ।

**یاقوتِگرگانی** ***ਯਾਕੂਤ-ਏ-ਗੁਰਗਾਨੀ***: ਗੁਰਗਾਨ ਦੀ ਖਾਣ ਦਾ ਯਾਕੂਤ।

**یاقوتلب** ***ਯਾਕੂਤ-ਲਬ*** : ਯਾਕੂਤ ਵਰਗੇ ਹੋਠਾਂ ਵਾਲਾ।

**یاقوتِمذاب** ***ਯਾਕੂਤ-ਏ-ਮੁਜ਼ਾਬ*** : ਲਾਲ ਸ਼ਰਾਬ; ਲਹੂ, ਖ਼ੂਨ, ਲਹੂ ਦੇ ਅੱਥਰੂ।

**یاقوتِمیدانور** ***ਯਾਕੂਤ-ਏ-ਮੈਦਾਨਵਰ***: ਪੱਧਰਾ ਯਾਕੂਤ।

**یاقوتِناروان** ***ਯਾਕੂਤ-ਏ-ਨਾਰਵਾਨ***: ਯਾਕੂਤ-ਏ-ਰੁਮਾਨੀ।

**یاقوتِناسفته** ***ਯਾਕੂਤ-ਏ-ਨਾ-ਸੁਫ਼ਤਾ***: ਪੋਹ-ਫੁਟਾਲਾ।

**یاقوتنوش** ***ਯਾਕੂਤ-ਨੋਸ਼*** : ਸ਼ਰਾਬ ਦਾ ਪਿਆਲਾ।

**یاقوتوش** ***ਯਾਕੂਤ-ਵਸ਼*** : ਯਾਕੂਤ ਵਰਗਾ।

**یاقوتی** ***ਯਾਕੂਤੀ***: ਯਾਕੂਤ ਨਾਲ ਸਬੰਧਤ ਓਹ ਪੋਸ਼ਟਿ ਦਵਾਈ ਜਿਸ ਵਿਚ ਯਾਕੂਤ ਮਿਲਾਏ ਗਏ ਹੋਣ।

**یاقه** ***ਯਾਕਾ***: ਗਲਮਾ।

**یاقند** ***ਯਾਕੰਦ***: ਯਾਕੂਤ, ਯਾਕੂਤ-ਰੰਗਾ।

**یال** ***ਯਾਲ*** : ਧੌਣ, ਗਲਾ, ਗਰਦਨ; ਘੋੜੇ ਦੀ ਧੌਣ ਦੇ ਵਾਲ; ਪੰਛੀ ਦੀ ਕਲਗੀ; ਮੋਢੇ ਤੋਂ ਅਰਕਾਂ ਤੱਕ ਦੀ ਬਾਂਹ, ਹੱਥ, ਦੋਵੇਂ ਹੱਥ; ਲੋਭ, ਲਾਲਚ; ਕੱਦ-ਕਾਠ; ਸ਼ਕਤੀ, ਤਾਕਤ; ਨਾਇਕ, ਬਹਾਦਰ, ਤਕੜੇ ਜੁੱਸੇ ਵਾਲਾ; ਟਬਰਟੀਹਰ, ਚੇਹਰਾ, ਗਲ੍ਹ।

**یالبال** ***ਯਾਲ ਬਾਲ,*** **یالوبال** ***ਯਾਲ-ਉ-ਬਾਲ*** : ਕਲਗੀ ਦੇ ਖੰਭ।

**یالدار** ***ਯਾਲਦਾਰ***: ਕਲਗੀ ਵਾਲਾ।

**یالمند** ***ਯਾਲਮੰਦ*** : ਟਬਰਦਾਰ, ਘਰਬਾਰ ਵਾਲਾ।

**یالوگوپال** ***ਯਾਲ-ਉ-ਗੋਪਾਲ*** : ਠਾਠ-ਬਾਠ, ਸ਼ਾਨ-ਸ਼ੌਕਤ।

**یاله** ***ਯਾਲਾ***: ਬਲਦ ਜਾਂ ਗਾਂ ਦਾ ਸਿੰਗ।

**یام** ***ਯਾਮ,*** **یامه** ***ਯਾਮਾ***: ਓਹ ਘੋੜਾ ਜੋ ਡਾਕ ਲਈ ਥਾਨ ਤੇ ਰਖਿਆ ਜਾਂਦਾ ਹੈ, ਡਾਕ-ਚੌਕੀ।

**یامچی** ***ਯਾਮਚੀ***: ਸਾਈਸ।

**یان** ***ਯਾਨ*** : ਬਕਵਾਸ, ਆਵੇਸ਼, ਕਪਾਟ ਖੁਲ੍ਹਣਾ, ਓਹ ਚੀਜ਼ ਜਿਸ ਦਾ ਪਰਗਟਾ ਗ਼ੈਬ ਦੀ ਦੁਨੀਆ ਵਿਚ ਹੋਵੇ, ਬੀਮਾਰ ਦਾ ਬੇਹੋਸ਼ੀ ਦੀ ਹਾਲਤ ਵਿਚ ਬੁੜਬੁੜਾਉਣਾ।

**یانه** ***ਯਾਨਾ***: ਉੱਖਲੀ, ਚੱਟੂ; ਅਲਸੀ।

**یاور** ***ਯਾਵਰ*** : ਸਹਾਇਕ, ਦੋਸਤ, ਚੱਟੂ ਦਾ ਵੱਟਾ, ਹਰ ਮਹੀਨੇ ਦੀ ਦਸਵੀਂ ਮਿਤੀ।

**یاوری** ***ਯਾਵਰੀ*** : ਸਹਾਇਤਾ, ਸਹਾਰਾ, ਸ਼ਕਤੀ, ਵਿਜੈ, ਬਹਾਦਰੀ, ਸਾਹਸ; ਸਮਾਜ, ਸਾਥ, ਫੱਟ।

**یاوگی** ***ਯਾਵਗੀ***: ਬਕਵਾਸ, ਹਾਨੀ, ਤਬਾਹੀ, ਬਰਬਾਦੀ, ਗੁੰਮ ਹੋਣਾ।

**یاوگنان** ***ਯਾਵਗਿਨਾਨ*** : ਬਕਵਾਸੀ ਲੋਕ; ਗੁੰਮਰਾਹ ਹੋਏ ਹੋਏ, ਕੁਰਾਹੀਏ।

**یاوند** ***ਯਾਵੰਦ*** : ਬਾਦਸ਼ਾਹ।

**یاوندان** ***ਯਾਵੰਦਾਨ*** : (ਬੌਹਤੇ) ਬਾਦਸ਼ਾਹ।

**یاوه** ***ਯਾਵਾ***: ਫ਼ਜ਼ੂਲ, ਬੇਹੂਦਾ, ਗੁੰਮ ਹੋਇਆ, ਅਲੋਪ।

**یاوهگو** ***ਯਾਵਾਗੋ***: ਬਕਵਾਸੀ।

**یاوهگوئی** ***ਯਾਵਾ ਗੋਈ,*** **یاوهگفتار** ***ਯਾਵਾ ਗੁਫ਼ਤਾਰ*** : ਬਕਵਾਸ, ਬਕਵਾਸ ਮਾਰਨਾ।

**یاهو** ***ਯਾਹੂ***: ਕਬੂਤਰ ਦੀ ਇਕ ਕਿਸਮ ਜੇਹੜਾ 'ਯਾਹੂ' 'ਯਾਹੂ' ਗੁਟਕਦਾ ਹੈ।

**یاهورںن** ***ਯਾਹੂ ਜ਼ਦਨ*** : ਛੇਤੀ-ਛੇਤੀ

ਕਦਮ ਚੁਕਣਾ, ਤੇਜ਼ੀ ਨਾਲ ਚੱਲਣਾ।

یب ***ਯਬ*** : ਨੋਕਦਾਰ ਤੀਰ; ਬੁੱਢਾ।

یبات ***ਯਬਾਤ*** : ਉਜਾੜ, ਖ਼ਰਾਬ।

یپنلو ***ਯਪਨਲੂ*** : ਮੰਡੀ, ਗੰਜ, ਕਾਰਵਾਂ, ਕਾਫ਼ਲਾ, ਮਾਲ, ਅਸਬਾਬ।

یتاق ***ਯਤਾਕ, ਯੁਤਾਕ*** : ਪੈਹਰਾ, ਚੌਕੀਦਾਰੀ, ਦਰਬਾਨੀ।

یتاقدار ***ਯਤਾਕਦਾਰ,*** یتاقی ***ਯਤਾਕੀ*** : ਪੈਹਰੇਦਾਰ, ਚੌਕੀਦਾਰ।

یتامیٰ ***ਯਤਾਮਾ*** : (ਯਤੀਮ یتیم ਦਾ ਬੌਹਵਚਨ) ਓ'ਹ ਬੱਚੇ ਜਿਹਨਾਂ ਦੇ ਬਾਪ ਮਰ ਗਏ ਹੋਣ।

یتم ***ਯੁਤਮ*** : ਯਤੀਮ ਹੋਣਾ।

یتیم ***ਯਤੀਮ*** : ਓਹ ਬੱਚਾ ਜਿਸ ਦਾ ਬਾਪ ਮਰ ਗਿਆ ਹੋਵੇ, ਗੁਲਾਮ, ਬੀਮਾਰ; ਜਾਨਵਰ, ਫ਼ਾਰਸੀ ਵਿਚ ਬੇਮਿਸਾਲ ਜਾਂ ਅਦੁੱਤੀ ਦੇ ਅਰਥਾਂ ਵਿਚ ਵੀ ਆਉਂਦਾ ਹੈ; ਜਿਵੇਂ 'ਦੁਰੌਂ-ਏ-ਯਤੀਮ' = ਨਾਯਾਬ ਮੋਤੀ, ਅਦੁੱਤੀ, ਬੇਮਿਸਾਲ, ਲਾਸਾਨੀ।

یتیم الطرفین ***ਯਤੀਮ-ਉੱਤ-ਤਰਫ਼ੈਨ*** : ਓਹ ਬੱਚਾ ਜਿਸ ਦੇ ਮਾਪੇ ਮਰ ਗਏ ਹੋਣ, ਮਾਂ ਪਿਉ,ਮਹਿੱਟਰ।

یتیمخانه ***ਯਤੀਮ ਖ਼ਾਨਾ*** : ਯਤੀਮਾਂ ਦੇ ਰੈਹਣ ਦਾ ਮਕਾਨ; ਠੱਗਾਂ ਤੇ ਚੋਰਾਂ ਦਾ ਘਰ।

یتیمِ دریا ***ਯਤੀਮ-ਏ-ਦਰਯਾ*** :(= ਦੁਰਿ ਯਤੀਮ) ਬੌਹਤ ਵੱਡਾ ਤੇ ਅਦੁੱਤੀ ਮੋਤੀ।

یتیمی ***ਯਤੀਮੀ*** : ਯਤੀਮ ਹੋਣਾ।

یثرب ***ਯਸਰਿਬ*** : ਮਦੀਨੇ ਦਾ ਪਰਾਚੀਨ ਨਾਮ, ਜਿਥੇ ਹਜ਼ਰਤ ਰਸੂਲ ਦਾ ਮਜ਼ਾਰ ਹੈ; ਉਜਾੜ, ਜੰਗਲ।

یحییٰ ***ਯਹੀਯਾ*** : ਜਿੱਤਿਆ ਹੋਇਆ, ਇਕ ਪੈਗੰਬਰ ਦਾ ਨਾਮ; ਇਕ ਸਖ਼ੀ ਦਾ ਨਾਮ।

یحییٰ برمکی ***ਯਹੀਯਾ ਬਰਮਕੀ*** : ਖ਼ਲੀਫ਼ਾ ਹਾਰੂੰ-ਰਸ਼ੀਦ ਦੇ ਪਰਸਿੱਧ ਵਜ਼ੀਰ ਦਾ ਨਾਮ ਜੋ ਦਾਨ, ਸਖ਼ਾਵਤ , ਵਿਦਿਆ ਅਤੇ ਗਿਆਨ ਵਿਚ ਬੌਹਤ ਮਸ਼ਹੂਰ ਸੀ, ਹਾਰੂੰ ਰਸ਼ੀਦ ਇਸੇ ਦੇ ਜਤਨਾਂ ਸਦਕਾ ਖ਼ਲੀਫ਼ਾ ਬਣਿਆ ਸੀ, ਬੌਹਤ ਸਮਾਂ ਰਾਜਪਾਟ ਦਾ ਸਾਰਾ ਕੰਮ ਇਸੇ ਵਜ਼ੀਰ ਦੇ ਹੱਥ ਰਿਹਾ, ਅਖ਼ੀਰ-ਉਮਰ ਵਿਚ ਖ਼ਲੀਫ਼ਾ ਨੇ ਇਸ ਨੂੰ ਸਮੇਤ ਬਾਲ ਬੱਚਿਆਂ ਦੇ ਕੈਦ ਕਰ ਦਿੱਤਾ ਜਿਥੇ ਕਈ ਮੁਸੀਬਤਾਂ ਸਹਾਰਦਾ ਏਹ ਵਿਚਾਰਾ ਮਰ ਗਿਆ, ਖ਼ਲੀਫ਼ੇ ਦੇ ਪੱਲੇ 'ਤੇ ਏਹ ਭੈੜਾ ਦਾਗ਼ ਹੈ।

یخ ***ਯਖ਼*** : ਪਾਣੀ ਜੋ ਸਖ਼ਤ ਸਰਦੀ ਕਾਰਨ ਜੰਮ ਜਾਵੇ, ਬਰਫ਼।

یخ آب/یخاو ***ਯਖ਼ ਆਬ /ਯਖ਼ਾਵ*** : ਬਰਫ਼ ਵਾਲਾ ਪਾਣੀ, ਠੰਢਾ ਪਾਣੀ।

یخاور ***ਯਖ਼ਾਵਰ*** : ਜੰਮਿਆ ਹੋਇਆ।

یخبستن ***ਯਖ਼ ਬਸਤਨ*** : ਜੰਮ ਜਾਣਾ।

یخبند ***ਯਖ਼ਬੰਦ*** : ਬਰਫ਼, ਪਾਲਾ, ਸੀਤ।

یخچال ***ਯਖ਼ਚਾਲ*** : ਬਰਫ਼ ਦਾ ਖ਼ਿੱਤਾ, ਬਰਫ਼-ਘਰ।

یخچه ***ਯਖ਼ਚਾ*** : ਗੜਾ।

یخدان ***ਯਖ਼ਦਾਨ*** : ਬਰਫ਼ ਰੱਖਣ ਦੀ ਥਾਂ, ਬਰਫ਼-ਘਰ; ਓਹ ਚਮੜੇ ਦਾ ਸੰਦੂਕ ਜਿਸ ਦੇ ਅੰਦਰ ਨਮਦਾ ਲੱਗਾ ਹੁੰਦਾ ਹੈ ਤੇ ਜਿਸ ਵਿਚ ਮੁਗ਼ਲ ਬਾਦਸ਼ਾਹਾਂ ਲਈ ਗਰਮੀਆਂ ਵਿਚ ਕਸ਼ਮੀਰ ਆਦਿ ਤੋਂ ਬਰਫ਼ ਆਉਂਦੀ ਸੀ; ਓਹ ਸੰਦੂਕ ਜਿਸ ਵਿਚ ਹਲਵਾ ਮਿਠਿਆਈਆਂ ਆਦਿ ਰੱਖੀਆਂ ਜਾਂਦੀਆ ਹਨ।

یخدان کش ***ਯਖ਼ਦਾਨ ਕਸ਼*** : ਯਖ਼ਦਾਨ ਨੂੰ ਸਫ਼ਰ ਵਿਚ ਖੱਚਰਾਂ ਆਦਿ ਪੁਰ ਲੈ ਜਾਣ ਵਾਲਾ ਨੌਕਰ।

یخ در بهشت ***ਯਖ਼ ਦਰਬਿਹਿਸ਼ਤ*** : ਇਕ ਕਿਸਮ ਦਾ ਹਲਵਾ।

یخفروش ***ਯਖ਼ ਫ਼ਰੋਸ਼*** : ਬਰਫ਼ ਵੇਚਣ ਵਾਲਾ।

یخکوب ***ਯਖ਼-ਕੋਬ*** : ਬਰਫ਼ ਤੋੜਨ ਵਾਲਾ।

یخگرفته ***ਯਖ਼ ਗਿਰਿਫ਼ਤਾ,*** یخبسته ***ਯਖ਼-ਬਸਤਾ*** : ਓਹ ਥਾਂ ਜਿੱਥੇ

ਬਰਫ਼ ਜੰਮੀ ਹੋਵੇ, ਠੰਢ ਸਦਕਾ ਬਰਫ਼ ਵਾਂਗ ਜੰਮਿਆ ਹੋਇਆ।

**یخور** ***ਯਖ਼ਵਰ*** : ਬਰਫ਼ੀਲਾ।

**یخنی** ***ਯਖ਼ਨੀ*** : ਪੱਕਿਆ ਹੋਇਆ ਗੋਸ਼ਤ, ਗੋਸ਼ਤ ਦਾ ਸ਼ੋਰਬਾ, ਭੰਡਾਰ ਜਾਂ ਜ਼ਖੀਰਾ ਜੋ ਕੰਮ ਆਵੇ, ਗਰਮ ਸਰਦ।

**یخنی پلاو** ***ਯਖ਼ਨੀ ਪੁਲਾਵ*** : ਗੋਸ਼ਤ ਵਾਲਾ ਪਲਾ।

**یخنی فروش** ***ਯਖ਼ਨੀ-ਫ਼ਰੋਸ਼*** : ਯਖ਼ਨੀ ਵੇਚਣ ਵਾਲਾ।

**یخنی کش** ***ਯਖ਼ਨੀ-ਕਸ਼*** : ਨੌਕਰ।

**یخنی نهاوه** ***ਯਖ਼ਨੀ-ਨਿਹਾਵਾ*** : ਜੰਮ੍ਹਾ ਕੀਤਾ ਹੋਇਆ, ਜੰਮਿਆ ਹੋਇਆ।

**یخ یخ** ***ਯਖ਼ ਯਖ਼*** : ਊਠ ਨੂੰ ਬਿਠਾਉਣ ਲਈ ਸ਼ਬਦ ਜੋ ਈਰਾਨੀ ਬੋਲਦੇ ਹਨ।

**ید** ***ਯਦ*** : ਹੱਥ, ਜਾਨਵਰਾਂ ਦਾ ਅਗਲਾ ਪੈਰ, ਪੰਛੀ ਦਾ ਖੰਭ, ਦਸਤਾ, ਮੁੱਠਾ, ਸ਼ਾਖ਼, ਭਾਗ (ਕਬੀਲੇ ਦਾ ), ਸਿਰਾ (ਕੱਪੜੇ ਦਾ), ਪੱਲਾ(ਚੋਗੇ ਆਦਿ ਦਾ), ਸਹਾਇਤਾ, ਵਡਿਆਈ, ਇੱਜ਼ਤ; ਸ਼ਕਤੀ, ਸਮਰੱਥਾ, ਕਬਜ਼ਾ, ਦੌਲਤ, ਬੌਹਲਤਾ, ਸਲਾਮ, ਜ਼ਿੱਲਤ, ਪਦਵੀ।

**یدان** ***ਯਦਾਨ,*** **یدین** ***ਯਦੈਨ*** : ਦੋਵੇਂ ਹੱਥ।

**ید بیضا** ***ਯਦ-ਏ-ਬੈਜ਼ਾ*** : ਚਿੱਟਾ ਤੇ ਚਮਕਦਾ ਹੱਥ, ਹਜ਼ਰਤ ਮੂਸਾ ਦਾ ਹੱਥ, ਜਿਸ ਵਿਚ ਕਰਾਮਾਤੀ ਸ਼ਕਤੀ ਸੀ, ਜਦੋਂ ਓਹ ਉਸ ਨੂੰ ਕੱਛ 'ਚੋਂ ਬਾਹਰ ਕੱਢਦੇ ਤਾਂ ਸੂਰਜ ਵਾਂਗ ਚਮਕਦਾ ਦਿਸਦਾ; ਪਰਾ-ਮਨੁੱਖੀ ਸ਼ਕਤੀ।

**ید بیضوی** ***ਯਦ-ਏ-ਬੈਜ਼ਵੀ*** : ਯਦ-ਏ- ਬੈਜ਼ਾ।

**ید سفله** ***ਯਦ-ਏ-ਸੁਫ਼ਲਾ*** : ਹੇਠਲਾ ਹੱਥ ਅਰਥਾਤ ਫ਼ਕੀਰ ਜਾਂ ਸਵਾਲੀ ਦਾ ਹੱਥ।

**ید طولائی** ***ਯਦ-ਏ-ਤੂਲਾਈ*** : ਸ਼ਕਤੀ, ਤਾਕਤ।

**ید طولی** ***ਯਦ-ਏ-ਤੂਲਾ*** : ਬੌਹਤ ਲੰਮਾ ਹੱਥ; ਪੂਰੀ ਮੁਹਾਰਤ।

**ید علیا** ***ਯਦ-ਏ-ਉਲੀਯਾ*** : ਉੱਪਰ ਦਾ ਹੱਥ, ਸਖ਼ੀ ਦਾ ਹੱਥ।

**یدوی** ***ਯਦਵੀ*** : 'ਯਦ'ਨਾਲ ਸਬੰਧਤ।

**یدیه** ***ਯਦੀਯਾ*** : 'ਯਦ' ਦਾ ਲਘੂਵਾਚੀ ਨਾਂਵ।

**یده** ***ਯਦਾ*** : ਜਾਦੂ ਟੂਣੇ ਨਾਲ ਮੀਂਹ ਜਾਂ ਬਰਫ਼ ਵਰ੍ਹਾਉਣਾ।

**یرا** ***ਯਰਾ*** : ਭੰਨ, ਮਰੋੜ, ਵਟ, ਝੁਰੀ, ਝੁਰੜੀ।

**یراغ** ***ਯਰਾਗ਼*** : ਸਿਧਾਇਆ ਹੋਇਆ ਘੋੜਾ, ਚੰਗੀ ਚਾਲ ਵਾਲਾ ਘੋੜਾ, ਡਾਕ ਦਾ ਘੋੜਾ, ਇਕੱਤਰਤਾ, ਇਕੱਠ।

**یراق** ***ਯਰਾਕ*** : ਲੜਾਈ ਦਾ ਸਾਜ਼-ਸਮਾਨ, ਲੜਾਈ ਦੇ ਹਥਿਆਰ, ਫ਼ੌਜ ਦੇ ਹਥਿਆਰ, ਸਮਾਨ, ਅਸਬਾਬ।

**یراقکار** ***ਯਰਾਕਕਾਰ*** : ਸਹਾਇਕ।

**یرت** ***ਯੁਰਤ*** : ਮਕਾਨ, ਪੜਾ, ਅਰਾਮ ਕਰਨ ਦੀ ਥਾਂ; ਵਤਨ।

**یرتما** ***ਯੁਰਤਮਾ*** : ਘੋੜੇ ਦੀ ਪੋਈਆ ਚਾਲ।

**یرغا** ***ਯਰਗ਼ਾ,*** **یرغه** ***ਯਰਗ਼ਹ*** : ਤੇਜ਼ ਚੱਲਣ ਵਾਲਾ, ਤੇਜ਼ ਰਫ਼ਤਾਰ (ਘੋੜਾ)।

**یرغمال** ***ਯਰਗ਼ਮਾਲ*** : ਕਿਸੇ ਵਿਅਕਤੀ ਦਾ ਆਪਣੇ ਪੁੱਤਰ ਜਾਂ ਸਾਕ ਸਬੰਧੀ ਨੂੰ ਹਾਕਮ ਦੇ ਹਵਾਲੇ ਇਸ ਮੰਤਵ ਲਈ ਕਰਨਾ ਕਿ ਓਹ ਆਕੀ ਨਹੀਂ ਹੋਵੇਗਾ,ਓਹ ਵਿਆਕਤੀ ਜੇਹੜਾ ਸ਼ਰਤਾਂ ਦੀ ਪੂਰਤੀ ਦੀ ਜ਼ਮਾਨਤ ਵਜੋਂ ਦੁਸ਼ਮਣ ਦੇ ਸਪੁਰਦ ਕੀਤਾ ਜਾਵੇ।

**یرغو** ***ਯਰਗ਼ੂ*** : ਕੋਤਵਾਲ।

**یرغوث** ***ਯਰਗ਼ੂਸ*** : ਸਿਪਾਹੀ, ਝਗੜਾ, ਸ਼ਾਹੀ ਹੁਕਮ; ਸਜ਼ਾ।

**یرق** ***ਯਰਕ*** : ਗੁਨਾਹ, ਦੋਸ਼, ਪਾਪ।

**یرقان** ***ਯਰਕਾਨ*** : ਇਕ ਪਰਸਿੱਧ ਰੋਗ ਜਿਸ ਵਿਚ ਅੱਖਾਂ ਤੇ ਸਰੀਰ ਪੀਲੇ ਪੈ ਜਾਂਦੇ ਹਨ, ਪੀਲੀਆ।

**یرقانی** ***ਯਰਕਾਨੀ*** : ਯਰਕਾਨ ਨਾਲ

ਸਬੰਧਤ, ਪੀਲਾ, ਮੁਰਝਾਇਆ ਹੋਇਆ, ਕੁਮਲਾਇਆ ਹੋਇਆ; ਜਿਸ ਨੂੰ ਯਰਕਾਨ ਹੋਵੇ, ਪੀਲੀਏ ਦਾ ਰੋਗੀ।

**یرلغ *ਯਰਲਗ*, یرلیغ *ਯਰਲੀਗ*** : ਸ਼ਾਹੀ ਫ਼ਰਮਾਨ, ਪਰਵਾਨਾ।

**یرمر *ਯਰਮਰ*** : ਉਡੀਕ, ਆਸ, ਉਮੀਦ।

**یرمغین *ਯਰਮੁਗ਼ੀਨ*** : (ਅਰਮੁਗਾਨ ਦਾ ਬਦਲਵਾਂ ਰੂਪ) ਤੋਹਫ਼ਾ, ਭੇਟਾ।

**یرمق *ਯਰਮਕ਼*** : ਦੀਨਾਰ, ਦਿਰਮ, ਰੁਪੱਈਆ ਪੈਸਾ।

**یرنا *ਯਰਨਾ*** : ਮੇਂਹਦੀ।

**یروشلم *ਯਰੂਸ਼ਲਮ*** : ਮੁਲਕ ਰੂਮ ਦੇ ਇਲਾਕਾ ਕਨਆਨ ਦੇ ਇਕ ਪਰਸਿੱਧ ਸ਼ੈਹਰ ਦਾ ਨਾਮ, ਜਿਥੇ ਬੇਤੁੱਲਮੁਕੱਦਸ ਸਥਿੱਤ ਹੈ। ਇਸ ਸ਼ੈਹਰ ਵਿਚ ਪਰਾਚੀਨ ਸਮਿਆਂ ਤੋਂ ਇਸਰਾਈਲੀਆਂ ਦਾ ਵਾਸਾ ਰਿਹਾ ਹੈ।

**یرا *ਯਰਾ*** : ਜ਼ਮੀਨ, ਧਰਤੀ।

**یریان *ਯਰਯਾਨ*** : ਸਮਰਕੰਦ ਸ਼ੈਹਰ।

**یز *ਯਜ਼*** : ਓਹ ਕੰਡੇਦਾਰ ਝਾੜੀਆਂ ਜਿੰਨ੍ਹਾਂ ਨੂੰ ਤੰਬੂ ਦੀ ਸੁਰਖਿਆ ਲਈ ਉਸ ਦੇ ਆਲੇ-ਦੁਆਲੇ ਗੱਡ ਦਿੰਦੇ ਹਨ ਤਾਂ ਜੋ ਕੋਈ ਮਨੁੱਖ ਜਾਂ ਪਸ਼ੂ ਅੰਦਰ ਨਾ ਆ ਜਾਵੇ।

**یزد *ਯਜ਼ਦ*** : ਇਕ ਸ਼ੈਹਰ ਦਾ ਨਾਮ ਜੋ ਸ਼ੀਰਾਜ਼ ਦੀ ਸੀਮਾਂ ਵਿਚ ਹੈ ਅਤੇ ਯਜ਼ਦੀ ਕੱਪੜੇ ਲਈ ਮਸ਼ਹੂਰ ਹੈ; ਖ਼ੁਦਾ, ਰੱਬ।

**یزدی *ਯਜ਼ਦੀ*** : 'ਯਜ਼ਦ' ਨਾਲ ਸਬੰਧਤ, 'ਯਜ਼ਦ' ਦਾ ਰੈਹਣ ਵਾਲਾ।

**یزدادی *ਯਜ਼ਦਾਦੀ*** : ਓਹ ਕੀਮਾ ਜੋ ਉਬਲੇ ਆਂਡੇ ਨਾਲ ਪਕਾਇਆ ਜਾਵੇ, ਆਂਡੇ ਨਾਲ ਬਣਾਇਆ ਕੋਫ਼ਤਾ।

**یزدان *ਯਜ਼ਦਾਨ*** : ਰੱਬ, ਪਰਮਾਤਮਾ, ਇਸਲਾਮ ਤੋਂ ਪੈਹਲਾਂ ਈਰਾਨ ਵਾਲੇ ਦੋ ਰੱਬਾਂ ਨੂੰ ਮੰਨਦੇ ਸਨ, ਨੇਕੀ ਦੇ ਰੱਬ ਦਾ ਨਾਮ 'ਅਹਰਮਾਨ' ਸੀ।

**یزدان بخش *ਯਜ਼ਦਾਨ ਬਖ਼ਸ਼*** : ਰੱਬ ਦੀ ਦਾਤ; ਨੌਸ਼ੀਰਵਾਨ ਦਾ ਪੁੱਤਰ ਹਰਮੁਜ਼ ਦੇ ਵਜ਼ੀਰ ਦਾ ਨਾਮ।

**یزدان پرست *ਯਜ਼ਦਾਨ-ਪ੍ਰਸਤ*** : ਰੱਬ ਦਾ ਪੁਜਾਰੀ, ਜ਼ਰਤੁਸ਼ਤੀ, ਅੱਗ-ਪੂਜ।

**یزدانی *ਯਜ਼ਦਾਨੀ*** : ਦੈਵੀ, ਰੱਬੀ।

**یزدجرد *ਯਜ਼ਦ ਜਿਰਦ*, یزدگرد *ਯਜ਼ਦ ਗਿਰਦ*** : ਈਰਾਨ ਦੇ ਇਕ ਬਾਦਸ਼ਾਹ ਦਾ ਨਾਮ, ਜੋ ਬਹਿਰਾਮ ਗੋਰ ਦਾ ਬਾਪ ਸੀ ਤੇ ਬੜਾ ਜ਼ਾਲਮ ਸੀ; ਈਰਾਨ ਦੇ ਆਖਰੀ ਪਾਰਸੀ ਬਾਦਸ਼ਾਹ ਦਾ ਨਾਮ ਜੋ ਹਜ਼ਰਤ ਉਮਰ ਦੇ ਸਮੇਂ ਅਰਬਾਂ ਤੋਂ ਹਾਰ ਖਾ ਕੇ ਆਪਣੇ ਹੀ ਨੌਕਰਾਂ ਹਥੋਂ ਮਾਰਿਆ ਗਿਆ ਸੀ, ਈਰਾਨ ਦੇ ਕਈ ਬਾਦਸ਼ਾਹ ਦਾ ਨਾਮ।

**یزک *ਯਜ਼ਕ*** : ਰਾਤ ਨੂੰ ਗਸ਼ਤ ਕਰਨ ਵਾਲੀ ਫ਼ੌਜ; ਫ਼ੌਜ ਦੇ ਅੱਗੇ-ਅੱਗੇ ਚੱਲਣ ਵਾਲਾ ਦਸਤਾ, ਹਰਾਵਲ; ਜਸੂਸ, ਸੂਹੀਆ, ਪੈਹਰੇਦਾਰ।

**یزکدار *ਯਜ਼ਕਦਾਰ*** : ਫ਼ੌਜ, ਲਸ਼ਕਰ, ਹਰਾਵਲ ਦਸਤੇ ਦਾ ਸਰਦਾਰ।

**یزکداری *ਯਜ਼ਕਦਾਰੀ*** : ਚੌਕੀਦਾਰੀ, ਪੈਹਰੇਦਾਰੀ।

**یزنه *ਯਜ਼ਨਾ*** : ਭੈਣ ਦਾ ਘਰ ਵਾਲਾ, ਜੀਜਾ, ਭਣਵਈਆ।

**یزید *ਯਜ਼ੀਦ*** : ਅਮੀਰ ਮੁਆਵੀਯਾ ਦੇ ਪੁੱਤਰ ਦਾ ਨਾਮ ਜੋ ਆਪਣੇ ਪਿਤਾ ਦੀ ਮੌਤ ਪਿਛੋਂ ੬੦ ਹਿਜਰੀ ਤੋਂ ੬੪ ਹਿਜਰੀ ਤਕ ਰਾਜ ਕਰਦਾ ਰਿਹਾ, ਹਜ਼ਰਤ ਇਮਾਮ ਹੁਸੈਨ ਇਸੇ ਦੇ ਹੁਕਮ ਨਾਲ ਸ਼ਹੀਦ ਹੋਏ, ੬੩ ਹਿਜਰੀ ਵਿਚ ਮੱਕੇ ਮਦੀਨੇ ਦੇ ਲੋਕ ਇਸ ਤੋਂ ਬਾਗ਼ੀ ਹੋ ਗਏ, ਕਿਉ ਜੋ ਇਸ ਨੇ ਦੋਹਾਂ ਪਾਕ ਸ਼ੈਹਰਾਂ ਦੀ ਬੇਹੁਰਮਤੀ ਕੀਤੀ ਸੀ; ਅਬਦੁਲ ਮਲਿਕ ਦੇ ਪੁੱਤਰ ਦਾ ਨਾਮ ਜੋ ੧੦੪ ਹਿਜਰੀ ਤੋਂ ੧੦੫ ਹਿਜਰੀ ਤਕ ਰਾਜ ਕਰਦਾ ਰਿਹਾ; ਵਲੀਦ ਦੇ ਪੁੱਤਰ ਦਾ ਨਾਮ ਜੋ ੧੨੬ ਹਿਜਰੀ ਵਿਚ ਛੇ ਮਹੀਨੇ ਵਿਚ ਰਾਜ ਕਰਨ ਉਪਰੰਤ ਕਾਲਵਾਸ ਹੋਇਆ; ਜ਼ਾਲਮ, ਮੱਕਾਰ; ਸਰਾਪਿਆ ਹੋਇਆ।

**یزیدی *ਯਜ਼ੀਦੀ*** : ਯਜ਼ੀਦ ਦੀ ਸੰਪਰਦਾਏ

ਦਾ ਵਿਅਕਤੀ।

**یسار** ***ਯਸਾਰ*** : ਮਨਹੂਸ ਆਦਮੀ ਜਿਸ ਦਾ ਮੂੰਹ ਵੇਖਣਾ ਅਸ਼ੁਭ ਹੋਵੇ।

**یسار** ***ਯਸਾਰ*** : ਅਮੀਰੀ, ਬੌਹਲਤਾ, ਖ਼ੁਸ਼ਹਾਲੀ, ਖੱਬਾ ਪਾਸਾ, ਖੱਬਾ ਹੱਥ।

**یسارت** ***ਯਸਾਰਤ*** : ਅਮੀਰੀ।

**یساق** ***ਯਸਾਕ਼*** : ਮੁਹਿੰਮ, ਜੰਗ ਦੀ ਤਿਆਰੀ; ਕਚੈਹਰੀ, ਦਰਬਾਰ।

**یسال** ***ਯਸਾਲ*** : ਫੁੱਲਾਂ ਦਾ ਤਾਜ ਜੋ ਉਤਸਵ ਵਾਲੇ ਦਿਨ ਸਿਰ 'ਤੇ ਰੱਖਦੇ ਹਨ।

**یسال** ***ਯਸਾਲ*** : ਫੌਜ ਦਾ ਦਸਤਾ।

**یساور** ***ਯਸਾਵੂਰ,*** **یساول** ***ਯਸਾਵੂਲ*** : ਘੌੜ ਸਵਾਰ, ਚੋਬਦਾਰ, ਮੁਲਾਕਾਤ ਕਰਵਾਉਣ ਵਾਲਾ, ਨੌਕਰ, ਸਿਪਾਹੀ, ਦੂਤ, ਹਰਕਾਰਾ, ਏਲਚੀ।

**یسر** ***ਯਸਰ,*** **یسر** ***ਯੁਸਰ,*** **یسر** ***ਯੁਸੁਰ*** : ਸੌਖ, ਅਸਾਨੀ, ਖੁਲ੍ਹ-ਦਿਲੀ, ਅਮੀਰੀ; ਅਸਾਨ, ਸੌਖਾ।

**یسرئ** ***ਯਸਰਾ,*** **یسرت** ***ਯਸਰੁਤ,*** **یسرہ** ***ਯਸਰਾ*** : ਖੱਬਾ ਹੱਥ; ਖੱਬਾ ਪਾਸਾ।

**یسل** ***ਯਸਲ*** : ਫ਼ੌਜ ਦਾ ਦਸਤਾ, ਸਫ਼, ਕਤਾਰ।

**یسوعی** ***ਯਸੂਈ*** : ਈਸਾਈ।

**یسوعیت** ***ਯਸੂਈਯਤ*** : ਈਸਾਈਅਤ।

**یسیر** ***ਯਸੀਰ*** : ਥੋੜਾ; ਸੌਖਾ, ਸੈਹਲ।

**یسیراً** ***ਯਸੀਰਨ*** : ਥੋੜਾ-ਥੋੜਾ, ਥੋੜੀ ਮਾਤਰਾ ਵਿਚ।

**یشب** ***ਯਸ਼ਬ,*** **یشپ** ***ਯਸ਼ਪ*** : ਹਰੇ ਰੰਗ ਦਾ ਇੱਕ ਕੀਮਤੀ ਪੱਥਰ।

**یعسوب** ***ਯਅਸੂਬ*** : ਸ਼ੈਹਦ ਦੀਆਂ ਮਖੀਆਂ ਦੀ ਮੁਖੀ, ਰਾਣੀ ਮੱਖੀ, ਕੌਮ ਦਾ ਸਰਦਾਰ।

**یعسوب المسلمین** ***ਯਅਸੂਬ-ਉਲ-ਮੁਸਲਿਮੀਨ,*** **یعسوب المومنین** ***ਯਅਸੂਬ-ਉਲ-ਮੋਮਿਨੀਨ*** : ਹਜ਼ਰਤ ਅਲੀ ਦੀ ਉਪਾਧੀ।

**یعقوب** ***ਯਅਕੂਬ*** : ਇਕ ਪਰਸਿੱਧ ਪੈਗ਼ੰਬਰ ਦਾ ਨਾਮ ਜੋ ਹਜ਼ਰਤ ਇਸਹਾਕ ਦੇ ਪੁੱਤਰ ਤੇ ਹਜ਼ਰਤ ਯੂਸੁਫ਼ ਦੇ ਪਿਤਾ ਸਨ, ਜਿਨ੍ਹਾਂ ਨੂੰ ਇਸਰਾਈਲ ਵੀ ਕੈਂਹਦੇ ਹਨ; ਇਮਾਮ ਆਜ਼ਮ ਦੇ ਸ਼ਾਗਿਰਦ ਅਬੂ ਯੂਸੁਫ਼ ਦਾ ਨਾਮ; ਯਾਕੂਬ-ਬਿਨ-ਲੇਸ, ਸਫ਼ਾਰੀਆਂ ਦੇ ਪੈਹਲੇ ਬਾਦਸ਼ਾਹ ਦਾ ਨਾਮ; ਨਰ ਚਕੋਰ।

**یعلم اللّٰه** ***ਯਅਲਮੁੱਲਾਹ*** : ਰੱਬ ਜਾਣਦਾ ਹੈ।

**یعنی** ***ਯਅਨੀ*** : ਇਰਾਦਾ ਰੱਖਦਾ ਹੈ,ਓਹ; ਮੁਰਾਦ ਏਹ ਹੈ, ਓਹ ਚਾਹੁੰਦਾ ਹੈ; ਮਤਲਬ ਇਹ ਹੈ, ਮੁਰਾਦ, ਮੰਤਵ, ਭਾਵ ਏਹ, ਏਹ ਸ਼ਬਦ ਗੱਲ ਨੂੰ ਸਪਸ਼ਟ ਕਰਨ ਲਈ ਵਰਤਿਆ ਜਾਂਦਾ ਹੈ, ਅਰਥਾਤ।

**یعنی چه** ***ਯਅਨੀਚਿਹ*** : ਕੀ ਕਾਰਣ, ਇਸ ਦਾ ਕੀ ਭਾਵ ਹੈ।

**یعوق** ***ਯਊਕ*** : ਹਜ਼ਰਤ ਨੂਹ ਦੀ ਕੌਮ ਦੇ ਬੁੱਤਾਂ ਵਿਚੋਂ ਇਕ ਬੁੱਤ ਦਾ ਨਾਮ, ਜਿਸ ਦੀ ਸ਼ਕਲ ਘੋੜੇ ਵਰਗੀ ਸੀ।

**یغام** ***ਯਗ਼ਾਮ*** : ਚੁੜੇਲ, ਜੰਗਲੀ ਭੂਤ।

**یغرت** ***ਯਗ਼ਰਤ*** : (=ਜਗ਼ਰਾਤ **جغرات**) ਦੁੱਧ ਨੂੰ ਲਾਇਆ ਜਾਣ ਵਾਲਾ ਜਾਗ, ਖੱਟਾ, ਦਹੀਂ।

**یغلا** ***ਯੁਗ਼ਲਾ,*** **یغلاد** ***ਯਗ਼ਲਾਦ,*** **یغلاوی** ***ਯਗ਼ਲਾਵੀ,*** **یغلو** ***ਯਗ਼ਲੂ,*** **یغلوی** ***ਯਗ਼ਲਵੀ*** : ਘਿਓ 'ਚੋਂ ਤੜਕਾ ਲਾਉਣ ਦੀ ਕੜਛੀ।

**یغما** ***ਯਗ਼ਮਾ,*** **یغمان** ***ਯਗ਼ਮਾਨ*** : ਲੁੱਟ ਦਾ ਮਾਲ, ਤਬਾਹੀ, ਬਰਬਾਦੀ, ਮਾਰ-ਧਾੜ, ਤੁਰਕਿਸਤਾਨ ਦੇ ਇਕ ਸ਼ੈਹਰ ਦਾ ਨਾਮ ਜਿਥੋਂ ਦੇ ਮਸ਼ੂਕ ਬੜੇ ਸੋਹਣੇ ਹੁੰਦੇ ਹਨ।

**یغما گاه** ***ਯਗ਼ਮਾ-ਗਾਹ*** : ਜਿਥੇ ਲੁੱਟ ਦਾ ਮਾਲ ਜਮ੍ਹਾ ਕਰਾਇਆ ਜਾਵੇ।

**یغمائی** ***ਯਗ਼ਮਾਈ*** : ਲੁਟੇਰਾ; ਯਗ਼ਮਾ ਸ਼ੈਹਰ ਨਾਲ ਸਬੰਧਤ, ਯਗ਼ਮਾ ਦਾ ਵਸਨੀਕ।

**يغما ناز** *ਯਗ਼ਮਾਨਾਜ਼* : ਬਹਿਰਾਮ ਗੋਰ ਦੀ ਵੌਹਟੀ ਦਾ ਨਾਮ ਜੇਹੜੀ ਚੀਨ ਦੇ ਖ਼ਾਕਾਨ ਦੀ ਬੇਟੀ ਸੀ।

**يغوث** *ਯਗ਼ੂਸ* : ਹਜ਼ਰਤ ਨੂਹ ਦੀ ਕੌਮ ਦੇ ਇਕ ਬੁੱਤ ਦਾ ਨਾਮ, ਜਿਸ ਦੀ ਸ਼ਕਲ ਸ਼ੇਰ ਵਰਗੀ ਸੀ।

**يفج** *ਯਫ਼ਜ* : ਓਹ ਪਾਣੀ ਜੋ ਗੱਲ ਕਰਦਿਆਂ ਮੂੰਹ 'ਚੋਂ ਨਿਕਲੇ, ਥੁੱਕ, ਰਾਲ।

**يفن** *ਯੁਫ਼ਨ* : ਬੌਹਤ ਬੁੱਢਾ, ਬੁੱਢਾ, ਮੱਕਾਰ।

**يقّه** *ਯੱਕਾ* : ਗਲਮਾ, ਕਿਸੇ ਦਾ ਗਲਮਾ ਘੁੱਟ ਕੇ ਫੜਨਾ।

**يقين** *ਯਕੀਨ*, **يقن** *ਯਕਨ* : ਜਿਸ ਵਿਚ ਸ਼ਕ ਨਾ ਹੋਵੇ, ਸ਼ੰਕਾ-ਰੈਹਤ, ਦ੍ਰਿੜ, ਬੇਸ਼ੱਕ, ਸਹੀ, ਸੱਚ, ਪੱਕਾ ਵਿਸ਼ਵਾਸ, ਭਰੋਸਾ, ਸਬੂਤ, ਸ਼ਹਾਦਤ।

**يقيناً** *ਯਕੀਨਨ* : ਯਕੀਨੀ ਤੌਰ 'ਤੇ ਪੂਰਨ ਵਿਸ਼ਵਾਸ ਸੈਹਤ, ਪੱਕੀ ਤਰ੍ਹਾਂ।

**يک** *ਯਕ* : ਇਕ, ਇੱਕਲਾ, ਇਕ-ਵਚਨ, ਹਰ ਕੋਈ, ਇਕ ਵਾਰੀ; ਯੱਕਾ (ਤਾਸ਼ ਦਾ); ਰਸਮ, ਰਿਵਾਜ, ਕਨੂੰਨ, ਨੇਮ, ਕਿਸੇ ਸੰਖਿਆਵਾਚੀ ਨਾਂਵ ਪਿਛੇ ਆ ਕੇ ਉਸ ਦਾ ਭਾਗ ਬਣ ਜਾਂਦਾ ਹੈ ਜਿਵੇਂ ਚਹਾਰਯਕ = ਚੋਥਾ ਹਿਸਾ;1/4|

**يک آويز** *ਯਕਆਵੇਜ਼* : ਘੱਟ ਚੌੜੀ ਤਲਵਾਰ।

**يک اسپه** *ਯਕ ਅਸਪਾ* : ਇਕ ਘੋੜੇ ਦਾ ਮਾਲਕ, ਇਕੱਲਾ ਸਵਾਰ, ਬਹਾਦਰਾਂ ਵਾਂਗ; ਸੂਰਜ।

**يک انداز** *ਯਕ-ਅੰਦਾਜ਼* : ਬਰਾਬਰ, ਇਕ ਸਮਾਨ; ਨਕਾਰਾ ਤੀਰ ਚਲਾਉਣ ਪਿਛੋਂ ਜਿਸ ਦੀ ਭਾਲ ਨਾ ਕੀਤੀ ਜਾਵੇ, ਦੋ-ਮੂੰਹਾਂ ਤੀਰ; ਪਹਾੜ ਜਾਂ ਦਰਿਆ ਦਾ ਪੱਧਰਾ ਕੰਢਾ।

**يكايك** *ਯਕਾਯਕ* : ਇਕ-ਇਕ; ਹਰੇਕ, ਅਚਾਨਕ।

**يک بادام** *ਯਕ ਬਾਦਾਮ* : ਬੌਹਤ ਥੋੜੀ ਮਾਤਰਾ।

**يک با دو كردن** *ਯਕ ਬਾ ਦੋ ਕਰਦਨ* : ਦੂਜਾ ਵਾਕ ਕੈਹਣਾ।

**يكبار** *ਯਕ ਬਾਰ* : ਇਕ ਵਾਰੀ, ਕਦੀ।

**يكبارگى** *ਯਕਬਾਰਗੀ* : ਇਕ ਵਾਰੀ, ਅਚਾਨਕ, ਝਟਪਟ।

**يكبدو** *ਯਕ ਬ-ਦੋ* : ਇਕ ਵਾਰੀ, ਅਚਾਨਕ।

**يک بر دو زدن** *ਯਕ ਬਰ ਦੋ ਜ਼ਦਨ* : ਕਾਰੋਬਾਰ ਤੇ ਮਾਮਲੇ ਤੋਂ ਲਾਭ ਉਠਾਉਣਾ।

**يک بسى** *ਯਕ ਬਸੇ* : ਅਚਾਨਕ, ਇਕੋ ਵਾਰ।

**يک بغل** *ਯਕ ਬਗ਼ਲ* : ਵੱਡੀ ਮਾਤਰਾ।

**يک بيک** *ਯਕ-ਬ-ਯਕ* : ਹਰ ਇਕ, ਸਾਰੇ, ਅਚਾਨਕ।

**يک پارچه** *ਯਕ ਪਾਰਚਾ*, **يک پاره** *ਯਕ ਪਾਰਾ* : ਠੋਸ, ਤਕੜਾ, ਇਕੋ ਪੀਸ ਦਾ, ਤੁੱਛ, ਮਮੂਲੀ, ਇਕੋ ਸੱਟ ਨਾਲ।

**يک پشته** *ਯਕਪੁਸ਼ਤਾ* : ਇਕ ਪਾਸਿਓਂ ਛਪਿਆ ਹੋਇਆ ਕਾਗ਼ਜ।

**يكپهلو** *ਯਕ ਪਹਲੂ* : ਕਿਸੇ ਮਮਲੇ ਵਿਚ ਇਕੋ ਗੱਲ ਤੇ ਅੜਿਆ ਰੈਹਣ ਵਾਲਾ, ਆਪਣੇ ਖ਼ਿਆਲ ਦਾ।

**يک پهن كشتى** *ਯਕ ਪਹਨ ਕਸ਼ਤੀ* : ਮੁਸਲਮਾਨੀ ਧਰਮ ਜਿਸ ਵਿਚ ਹਰ ਕੋਈ ਦਾਖ਼ਲ ਹੋ ਸਕਦਾ ਹੈ।

**يكتا** *ਯਕਤਾ*, **يكتائى** *ਯਕਤਾਇ* : ਇਕ, ਇਕ ਤੈਹ ਦਾ ਕੱਪੜਾ; ਬੇਮਿਸਾਲ, ਅਦੁੱਤੀ।

**يک تار** *ਯਕਤਾਰ* : ਥੋੜਾ; ਦਿਲਾਂ ਦੀ ਸਾਂਝ।

**يک تاز** *ਯਕਤਾਜ਼* : ਵੈਰੀ ਨਾਲ ਇਕਲਿਆਂ ਜੂਝਣ ਵਾਲਾ।

**يكتک(تگ)** *ਯਕਤਕ (ਤਗ)* : ਇਕੋ ਚਾਲ ਤੇ ਦੌੜਨਾ।

**يكتن** *ਯਕ ਤਨ* : ਇਕ ਵਿਅਕਤੀ।

**يک تنه** *ਯਕ ਤਨਾ* : ਇੱਕਲਾ।

**يكتهى** *ਯਕਤਹੀ* : ਇਕ ਤੈਹ ਵਾਲਾ ਕੱਪੜਾ, ਇਕੈਹਰਾ ਕੱਪੜਾ।

یکدک *ਯਕ ਦਕ* : ਕੋਸਾ ਪਾਣੀ ਤੇ ਦੁੱਧ।

یکدگر *ਯਕ ਦਿਗਰ* : ਇਕ ਦੂਜਾ।

یکدل *ਯਕ-ਦਿਲ* : ਅਨੁਕੂਲ, ਮੁਆਫ਼ਕ; ਇਕੋ ਦਿਲ ਵਾਲੇ, ਹਮਰਾਜ਼, ਹਮਰੰਗ, ਹਮਜ਼ਬਾਨ।

یکدله *ਯਕ-ਦਿਲਾ* : ਇਕ-ਰਾਏ ਮੁਤਫ਼ਿਕ, ਇਕੋ ਰਾਏ ਦਾ, ਬਿਨਾ ਰੂ ਰਿਆਇਤ ਵਾਲਾ; ਬਹਾਦਰ, ਸੂਰਮਾ; ਦਿਲ ਦਾ ਸੱਚਾ।

یکدلی *ਯਕ ਦਿਲੀ* : ਸਰਬ ਸੰਮਤੀ, ਸਾਂਝ, ਇਤਫ਼ਾਕ।

یکدم *ਯਕਦਮ* : ਅਚਾਨਕ, ਇਕ ਪਲ ਛਿਣ, ਇਕੋ ਸਾਹ।

یکدمه *ਯਕਦਮਾ* : ਝੱਟ ਰੈਹਣਾ, ਝੱਟ ਪਲ ਰੈਹਣ ਵਾਲਾ, ਨਾਸ਼ਵਾਨ।

یکدندانه *ਯਕ ਦੰਦਾਨਾ* : ਬਰਾਬਰ, ਇਕ ਸਮਾਨ।

یکدو *ਯਕ ਦੋ* : ਇਕ ਦੋ, ਥੋੜੇ ਜੇਹੇ।

یکدیگر *ਯਕ ਦੀਗਰ* : ਇਕ ਦੂਜਾ।

یک ذره *ਯਕ ਜ਼ੱਰਾ* : ਇਕ ਅਣੂ, ਛੋਟੇ ਤੋਂ ਛੋਟਾ ਅੰਸ਼।

یکراست *ਯਕ ਰਾਸਤ* : ਸਿੱਧਾ ਰਾਹ।

یکران *ਯਕਰਾਨ* :ਚੰਗਾ ਤੇ ਅਸਲੀ ਘੋੜਾ, ਬੌਹ-ਮੁੱਲਾ ਘੋੜਾ; ਤੇਜ਼ ਚਾਲ ਘੋੜਾ; ਓਹ ਘੋੜਾ ਜਿਸ ਦਾ ਰੰਗ ਲਾਲ ਤੇ ਪੂਛ ਤੇ ਧੌਣ ਦੇ ਵਾਲ ਚਿੱਟੇ ਹੋਣ।

یکراه *ਯਕਰਾਹ* : ਇਕੋ ਰਸਤੇ ਚਲਣਾ; ਇਕ ਤਰੀਕਾ, ਇਕ ਵਾਰ, ਵੈਰ-ਰੈਹਤ, ਪਖੰਡ-ਰੈਹਤ।

یکرشته *ਯਕ-ਰਿਸ਼ਤਾ* : ਅਨੁਕੂਲ।

یکرقیب *ਯਕ ਰਕੀਬ* : ਅੱਲਾਹ,ਰੱਬ।

یکرکابی *ਯਕ ਰਕਾਬੀ* : ਕਿਸੇ ਕੰਮ ਵਿਚ ਜਲਦੀ ਕਰਨਾ, ਓਹ ਆਦਮੀ ਜੋ ਘੋੜਾ ਦੌੜਾਉਣ ਵਿਚ ਹਮਰਕਾਬ ਹੋਵੇ; ਕੋਤਲ ਘੋੜਾ।

یکتیغ کردن *ਯਕ ਤੇਗ਼ ਕਰਦਨ* : ਬਰਾਬਰ ਕਰਨਾ, ਠੀਕ ਕਰਨਾ।

یک جا *ਯਕ ਜਾ* : ਇਕੋ ਥਾਂ 'ਤੇ; ਇਕੋ ਸਮੇਂ, ਇੱਕਠਿਆਂ, ਇੱਕਠੇ, ਮਿਲੇ ਜੁਲੇ, ਬਰਾਬਰ।

یک جان *ਯਕ ਜਾਨ* : ਜਿਸ ਦੀ ਇਕੋ ਰੂਹ ਹੋਵੇ, ਦੋਸਤ।

یک جلو *ਯਕ ਜਲੌ* : ਤੇਜ਼ ਰਫ਼ਤਾਰ, ਤੇਜ਼ ਗਤੀ ਵਾਲਾ।

یک جهت *ਯਕ ਜਹਤ* : ਸੈਹਮਤ, ਅਨੁਕੂਲ।

یک جهتی *ਯਕ ਜਹਤੀ* : ਸੰਮਤੀ, ਸਾਂਝ, ਦੋਸਤੀ।

یک چشم *ਯਕ ਚਸ਼ਮ* : ਇਕ ਅੱਖ ਵਾਲਾ, ਕਾਣਾ।

یکچشمزدن *ਯਕ ਚਸ਼ਮ ਜ਼ਦਨ* : ਝਟ-ਪਟ, ਛਿਣ ਪਲ ਵਿਚ।

یکچشمهکار *ਯਕ ਚਸ਼ਮਾ ਕਾਰ* : ਚੰਗਾ ਕੰਮ, ਨੇਕ ਕੰਮ।

یک چشمی *ਯਕ-ਚਸ਼ਮੀ* : ਹਰ ਚੰਗੇ ਮੰਦੇ ਨੂੰ ਇਕੋ ਨਜ਼ਰ ਨਾਲ ਵੇਖਣਾ।

یک چند *ਯਕ ਚੰਦ* : ਥੋੜਾ, ਕੁਝ ਕੁ, ਥੋੜਾ ਜਿੰਨਾ।

یک چندی *ਯਕ-ਚੰਦੀ* : ਥੋੜਾ ਜੇਹਾ ਸਮਾਂ, ਝਟ ਪਲ।

یک چوبه *ਯਕ ਚੋਬਾ* : ਇਕੋ ਪੋਲ ਵਾਲਾ (ਤੰਬੂ), ਇਕੋ ਚੋਬ ਵਾਲਾ।

یک دانه *ਯਕਦਾਨਾ* : ਅਦੁੱਤਾ ਮੋਤੀ, ਇਕ ਪਰਕਾਰ ਦਾ ਹਾਰ, ਗੁਲੂਬੰਦ।

یکدست *ਯਕਦਸਤ* : ਇਕ ਸਮਾਨ, ਬਰਾਬਰ, ਪੱਧਰ।

یک دش *ਯਕ ਦਿਸ਼* : ਰਲਾ, ਦੋ ਚੀਜ਼ਾਂ ਦਾ ਪਰਸਪਰ ਮਿਲਣਾ, ਦੋਗਲਾ (ਘੋੜਾ), ਦੋ ਨਸਲਾ; ਹਰਾਮ ਦਾ, ਮਸ਼ੂਕ, ਮੈਹਬੂਬ।

یک دفعه *ਯਕਦਫ਼ਆ* : ਇਕੋ ਵਾਰੀ, ਇਕੋ ਸਮੇਂ।

**یکرنگ(رو)** ***ਯਕ ਰੰਗ (ਰੂ)*** : ਸੱਚਾ ਦੋਸਤ, ਸੱਚੇ ਵਿਸ਼ਵਾਸ ਵਾਲਾ, ਅੰਦਰੋਂ ਬਾਹਰੋਂ ਇਕੋ ਜੇਹਾ।

**یکرنگی** ***ਯਕ-ਰੰਗੀ*** : ਦੋਸਤੀ, ਮਿਤਰਤਾ।

**یکروزہ** ***ਯਕ ਰੋਜ਼ਾ*** : ਇਕ ਦਿਨ ਦਾ।

**یکروئی** ***ਯਕ-ਰੂਈ*** : ਏਕਤਾ, ਸੰਮਤੀ, ਦੋਸਤੀ।

**یکرویا** ***ਯਕ ਰੂਯਾ*** : ਸੈਹਮਤ, ਅਨੁਕੂਲ, ਪਰਗਟ, ਸਾਵਾ ਪੱਧਰਾ।

**یکربان** ***ਯਕ-ਜ਼ਬਾਨ*** : ਸਰਬ-ਸੰਮਤੀ ਨਾਲ; ਬੇਮਿਸਾਲ, ਅਡੋਲ, ਬਾਤ ਦਾ ਪੱਕਾ, ਕੌਲ ਦਾ ਸੱਚਾ।

**یکرخم** ***ਯਕ-ਜ਼ਖ਼ਮ*** : ਰੁਸਤਮ ਦੇ ਦਾਦਾ ਸਾਮ ਦੀ ਉਪਾਧੀ ਜਿਸ ਨੇ ਇਕ ਅਜਗਰ ਨੂੰ ਇਕੋ ਸਟ ਨਾਲ ਮਾਰ ਦਿਤਾ ਸੀ।

**یکزدن** ***ਯਕ ਜ਼ਦਨ*** : ਪਲਕ ਮਾਰਨਾ।

**یکزدہ** ***ਯਕ ਜ਼ਦਾ*** : ਇਕੋ ਨਿਯਮ ਨਾਲ, ਇਕੋ ਲੀਕ ਨਾਲ।

**یکزمان** ***ਯਕ ਜ਼ਮਾਨ*** : ਸਮਕਾਲੀ।

**یکساعت** ***ਯਕ ਸਾਅਤ*** : ਇਕ ਘੜੀ ਦਾ, ਝਟ-ਰੈਹਣਾ।

**یکسالہ** ***ਯਕ ਸਾਲਾ*** : ਇਕ ਸਾਲ ਦਾ, ਛੋਟਾ ਬੱਚਾ।

**یکسان** ***ਯਕ-ਸਾਨ*** : ਹਮੇਸ਼ਾ, ਬਰਾਬਰ, ਇਕ ਸਮਾਨ।

**یکسر** ***ਯਕ ਸਰ*** : ਸਰਾਸਰ, ਬਿਲਕੁਲ।

**یکسرا** ***ਯਕ ਸਰਾ*** : ਸਾਰੇ, ਸਮੂਹ।

**یکسو** ***ਯਕਸੂ*** : ਇਕ ਪਾਸੇ, ਇਕ ਤਰਫ਼, ਅੱਡ-ਅੱਡ।

**یکسوار(ہ)** ***ਯਕ ਸਵਾਰ (ਹਾ)*** : ਸ਼ਾਹ ਸਵਾਰ, ਸੂਰਜ, ਇਕੱਲਾ।

**یکسون** ***ਯਕ ਸੂਨ,*** **یکسونہ** ***ਯਕ ਸੂਨਾ***: ਬਰਾਬਰ, ਹਮੇਸ਼ਾ, ਸਦਾ।

**یکسوئی** ***ਯਕ ਸੂਈ*** : ਇਕ ਪਾਸੇ ਹੋਣਾ, ਅਲੈਹਦਗੀ, ਡੂੰਘਾ ਧਿਆਨ, ਦਿਲਜਮਈ।

**یک شست** ***ਯਕ ਸ਼ਿਸਤ,*** **یکنشست** ***ਯਕ ਨਿਸ਼ਸਤ*** : ਇੱਕਠੇ ਖਾਣ ਪੀਣ ਵਾਲੇ, ਹਮਨਸ਼ੀਨ, ਦੋਸਤ।

**یک شنبہ** ***ਯਕ ਸ਼ੰਬਾ*** : ਐਤਵਾਰ।

**یکطرف** ***ਯਕ ਤਰਫ਼*** : ਇਕ ਪਾਸੇ ਵੱਲ।

**یکطرفافتادن** ***ਯਕ ਤਰਫ਼ ਉਫ਼ਤਾਦਨ*** : ਸਾਹਮਣੇ ਹੋਣਾ, ਇਕ ਪਾਸੇ ਹੋ ਜਾਣਾ।

**یک فنی** ***ਯਕਫ਼ਨੀ*** : ਬੇਮਿਸਾਲ, ਅਦੁੱਤੀ, ਕਾਮਿਲ, ਮਾਹਿਰ।

**یک قلم** ***ਯਕ ਕ਼ਲਮ*** : ਸਾਰੇ, ਬਿਲਕੁਲ, ਕਲਮ ਦੀ ਇਕੋ ਨੋਕ ਨਾਲ, ਝੱਟ ਪੱਟ।

**یکگرہ** ***ਯਕ ਗਿਰਾ*** : ਅਨੁਕੂਲ, ਇਕ ਸਮਾਨ।

**یکگونہ** ***ਯਕ ਗੂਨਾ*** : ਇਕੋ ਰੰਗ ਦਾ, ਇਕੋ ਜੇਹਾ, ਇਕੋ ਪੀਸ ਦਾ।

**یک لخت** ***ਯਕਲਖ਼ਤ*** : ਸਾਰੇ, ਸਭ, ਪੂਰਾ, ਝੱਟ-ਪੱਟ।

**یک ماہہ** ***ਯਕਮਾਹਾ*** : ਇਕ ਮਹੀਨੇ ਦਾ।

**یک مشتِ خاک** ***ਯਕ ਮੁਸ਼ਤ-ਏ-ਖ਼ਾਕ*** : ਘਿਰਣਾ ਵਜੋਂ ਕੈਂਹਦੇ ਹਨ, ਤੁੱਛ।

**یک نعل** ***ਯਕ ਨਅਲ*** : ਬੌਹਤ ਮਾਤਰਾ ਵਿਚ।

**یکنفر** ***ਯਕ ਨਫ਼ਰ*** : ਇਕ ਆਦਮੀ, ਕੋਈ ਇਕ।

**یک نوالہ** ***ਯਕ ਨਵਾਲਾ*** : ਇਕੱਠਿਆਂ ਖਾਣ ਪੀਣ ਵਾਲਾ; ਹਮ-ਖ਼ਿਆਲ।

**یک نورد** ***ਯਕ ਨਵਰਦ*** : ਇਕ ਤਰਜ਼, ਇਕ ਤਰੀਕਾ, ਇਕ ਰਾਹ।

**یک نہشددوشد** ***ਯਕ ਨ-ਸ਼ੁਦ ਦੋ ਸ਼ੁਦ*** : ਇਕ ਮੁਸੀਬਤ ਤਾਂ ਪਈ ਹੀ ਸੀ ਦੂਜੀ ਉਤੋਂ ਹੋਰ ਆ ਪਈ।

**یکنہیک** ***ਯਕ-ਨ-ਯਕ*** : ਇਕ ਨਾ ਇਕ,

ਕੋਈ ਤਾਂ।

**یکّہ** ***ਯੱਕਾ*** : ਇਕੱਲਾ, ਬੇਮਿਸਾਲ, ਬੇਨਜ਼ੀਰ।

**یکّہ‌تاز** ***ਯੱਕਾਹ-ਤਾਜ਼,*** **یکّہ‌چین** ***ਯੱਕਾ-ਚੀਨ*** : ਇੱਕਲਾ ਹੀ ਦੁਸ਼ਮਣ 'ਤੇ ਹਮਲਾ ਕਰਨ ਵਾਲਾ।

**یکّہ‌سوار** ***ਯੱਕਾ-ਸਵਾਰ*** : ਬਹਾਦਰ ਘੋੜ-ਸਵਾਰ, ਨਾਇਕ, ਜੋਧਾ।

**یکی** ***ਯਕੇ*** : ਇਕ, ਇਕ ਨੂੰ, ਇਕ ਤੋਂ, ਕੋਈ, ਇਕ।

**یکی خردن** ***ਯਕੇ ਖ਼ੁਰਦਨ*** : ਡਰ ਨਾਲ ਪਿਛੇ ਹਟ ਜਾਣਾ, ਕਿਸੇ ਦੇ ਰੋਹਬ ਹੇਠ ਆਪਣੇ ਆਪ ਨੂੰ ਛੋਟਾ ਸਮਝਣਾ, ਹੈਰਾਨ ਹੋਣਾ।

**یکی یکی** ***ਯਕੇ ਯਕੇ*** : ਇਕ ਦੂਜੇ ਦੇ ਨਾਲ, ਇਕ -ਇਕ ਕਰਕੇ।

**یکی** ***ਯਕੀ*** : ਏਕਤਾ, ਸਮਾਨਤਾ।

**یکیتا** ***ਯਕੀਤਾ*** : ਉਸਤਾਦ, ਅਧਿਆਪਕ।

**یگان** ***ਯਗਾਨ*** : ਇਕ, ਇਕੱਲਾ, ਬੇਮਿਸਾਲ, ਅਦੁੱਤੀ, ਵਿਸ਼ੇਸ਼।

**یگانگی** ***ਯਗਾਨਗੀ,*** **یگانی** ***ਯਗਾਨੀ*** : ਅਦੁਤੀਪਣ, ਲਾਸਾਨੀਪਣ।

**یگاوںوگان** ***ਯਗਾਨ-ਉ-ਦੋਗਾਨ*** : ਇਕ ਇਕ , ਦੋ ਦੋ ਕਰਕੇ।

**یگان یگان** ***ਯਗਾਨ ਯਗਾਨ*** : ਇਕ ਇਕ ਕਰਕੇ, ਇਕੱਲੇ ਇਕੱਲੇ।

**یگانگت** ***ਯਗਾਨਗਤ*** : ਆਪਣਾ ਹੋਣਾ; ਅਪਣੱਤ; ਏਕਤਾ, ਅਨੁਕੂਲਤਾ, ਇਕੱਲਪੁਣਾ।

**یگانہ** ***ਯਗਾਨਾ*** : ਲਾਸਾਨੀ, ਇਕੱਲਾ, ਅਦੁੱਤੀ, ਬੇਮਿਸਾਲ, ਦੋਸਤ, ਆਪਣਾ, ਰਿਸ਼ਤੇਦਾਰ।

**یگانہ‌بین** ***ਯਗਾਨਾਬੀਨ,*** **یگانہ‌گو** ***ਯਗਾਨਾ-ਗੋ*** : ਇਕ ਰੱਬ ਵਿਚ ਵਿਸ਼ਵਾਸ ਰੱਖਣ ਵਾਲਾ, ਸੱਚਾ।

**یگونہ** ***ਯਗੂਨਾ*** : (=ਯਕ + ਗੂਨਾ **گونہ** **یک**) ਇਕੋ ਰੰਗ ਦਾ, ਇਕ-ਸਮਾਨ, ਬਰਾਬਰ ਦਾ।

**یل** ***ਯਲ*** : ਬਹਾਦਰ, ਜੋਧਾ, ਪੈਹਲਵਾਨ; ਅਜ਼ਾਦ।

**یُل** ***ਯੁਲ*** : ਰਾਹ, ਮਾਰਗ।

**یلاغ** ***ਯਲਾਗ,*** **یلاق** ***ਯਲਾਕ*** : ਫ਼ਕੀਰ ਦਾ ਠੂਠਾ, ਓਹ ਠੀਕਰਾ ਜਿਸ ਵਿਚ ਕੁੱਤੇ, ਬਿੱਲੀ ਨੂੰ ਖਾਣ ਨੂੰ ਦਿਤਾ ਜਾਂਦਾ ਹੈ।

**یلاق** ***ਯਿਲਾਕ*** : ਤੁਰਕਿਸਤਾਨ ਦੇ ਇਕ ਬਾਦਸ਼ਾਹ ਦਾ ਨਾਮ।

**یلایلا** ***ਯਲਾ ਯਲਾ*** : ਆਓ, ਆਓ, ਆ ਜਾਓ।

**یلب** ***ਯਲਬ*** : ਚੰਮ ਦੀਆਂ ਢਾਲਾਂ ਤੇ ਸੰਜੋਅ।

**یلبہ** ***ਯਲਬਾ*** : ਚੰਮ ਦੀ ਢਾਲ, ਚੰਮ ਦਾ ਸੰਜੋਅ।

**یلچی** ***ਯਿਲਚੀ*** : ਪਥ-ਪਰਦਰਸ਼ਕ, ਰਾਹ ਦੱਸਣ ਵਾਲਾ, ਦੂਤ, ਏਲਚੀ, ਪਾਂਧੀ, ਰਾਹ ਵਿਚ ਬੈਹਣ ਵਾਲਾ, ਮੰਗਤਾ,ਭਿਖਾਰੀ।

**یلحق** ***ਯੁਲਹਕ*** : ਕਿਸੇ ਖ਼ਤ ਆਦਿ ਦੀ ਪਿੱਠ ਪਿਛੇ ਏਹ ਸ਼ਬਦ ਲਿਖਿਆ ਜਾਂਦਾ ਹੈ ਜਿਸ ਦਾ ਭਾਵ ਏਹ ਹੁੰਦਾ ਹੈ ਕਿ ਜੇਕਰ ਉਸ ਵਿਅਕਤੀ ਨੂੰ ਨਾ ਮਿਲੇ (ਜਿਸ ਨੂੰ ਏਹ ਲਿਖਿਆ ਗਿਆ ਹੈ) ਤਾਂ ਜਿਥੇ ਵੀ ਓਹ ਹੋਵੇ ਖ਼ਤ ਉਥੇ ਭੇਜ ਦਿਤਾ ਜਾਵੇ।

**یلدا** ***ਯਲਦਾ*** : ਸਾਲ ਦੀ ਸਭ ਤੋਂ ਲੰਮੀ ਤੇ ਹਨੇਰੀ ਰਾਤ (22 ਦਸੰਬਰ ਦੀ ਰਾਤ)।

**یلدرم** ***ਯਲਦਰਮ*** : ਬਿਜਲੀ; ਉਸਮਾਨ ਬਾਦਸ਼ਾਹਾਂ ਦੇ ਇਕ ਸੁਲਤਾਨ ਰੂਮ ਦੀ ਉਪਾਧੀ ਜਿਸ ਦਾ ਨਾਮ ਬਾਯਜ਼ੀਦ ਸੀ, ਉਸ ਨੇ 791 ਹਿਜਰੀ ਤੋਂ 808 ਹਿਜਰੀ ਤੱਕ ਰਾਜ ਕੀਤਾ, ਏਹ ਬੜਾ ਯੋਗ ਤੇ ਵਿਜਈ ਸੀ, ਅਖ਼ੀਰ ਤੈਮੂਰ ਦੇ ਹਥੋਂ ਗਰਿਫ਼ਤਾਰ ਹੋ ਕੇ ਮਾਰਿਆ ਗਿਆ।

**یلدگز** ***ਯਲਦਗਜ਼*** : ਈਰਾਨ ਦੇ ਬਾਦਸ਼ਾਹ ਕਜ਼ਲ ਅਰਸਲਾਨ ਦੇ ਪਿਤਾ ਦਾ ਨਾਮ।

**یل‌شل** ***ਯਲਸ਼ਲ*** : ਬੜਾ ਮੋਟਾ ਤਾਜ਼ਾ ਆਦਮੀ।

**یلغار** ***ਯਲਗਾਰ,*** **یلغر** ***ਯਲਗਰ*** : (ਅਸਲ ਵਿਚ'ਈਲਗਾਰ' ਹੈ) ਦੁਸ਼ਮਣ ਦੀ ਫ਼ੌਜ 'ਤੇ ਧਾਵਾ ਬੋਲਣਾ, ਹਮਲਾ, ਹੱਲਾ, ਛਾਪਾ ਮਾਰਨਾ।

**یلک** ***ਯਲਕ*** : ਇਕ ਪਰਕਾਰ ਦੀ ਟੋਪੀ ਜੋ ਬਾਦਸ਼ਾਹ ਪੈਹਨਦੇ ਸਨ; ਨਿਸ਼ਚਿੰਤ ਮਨ।

**یلّی** ***ਯੱਲੀ,*** **یلی** ***ਯਲੀ*** : ਇਕ ਵਾਕ ਹੈ, ਜੋ ਜਵਾਨ ਲੋਕ ਖ਼ੁਸ਼ੀ ਜਾਂ ਮਸਤੀ ਦੀ ਹਾਲਤ ਵਿਚ ਬੋਲਦੇ ਹਨ।

**یلی‌زن** ***ਯਲੀਜ਼ਨ*** : ਰਾਗੀ, ਗਵੱਈਆ।

**یلمان** ***ਯਲਮਾਨ*** : ਤਲਵਾਰ ਦਾ ਇਕ ਵਾਰ; ਤਲਵਾਰ ਨੂੰ ਮਿਆਨ ਵਿਚ ਕਰਨਾ, ਦੋ-ਧਾਰੀ ਤਲਵਾਰ।

**یلمق** ***ਯਲਮਕ਼,*** **یلمه** ***ਯਲਮਾ*** : ਤਾਤਾਰੀ ਚੋਗਾ, ਜਿਸ ਵਿਚ ਰੂੰ ਭਰੀ ਹੁੰਦੀ ਹੈ,ਰੂੰਦਾਰ ਫਤੂਹੀ।

**یلوج** ***ਯਲੂਜ*** : ਪੈਗ਼ੰਬਰ ।

**یله** ***ਯਲਾ*** : ਮੁਕਤ ਕੀਤਾ ਹੋਇਆ, ਅਜ਼ਾਦ , ਆਪ-ਮੁਹਾਰਾ, ਪੈਹਲਵਾਨ, ਜੋਧਾ,, ਡਿਗਿਆ ਹੋਇਆ, ਪਤਿਤ, ਦੌੜਦਾ ਹੋਇਆ; ਟੇਢਾ, ਵਿੰਗਾ, ਵਿਭਚਾਰਨ, ਰੰਡੀ, ਬਦਚਲਨ ਔਰਤ, ਬੇਹੂਦਾ, ਇਕੱਲਾ।

**یم** ***ਯਮ*** : ਸਾਗਰ।

**یمام** ***ਯਮਾਮ*** : ਜੰਗਲੀ ਕਬੂਤਰ।

**یمک** ***ਯਮਕ*** : ਇਕ ਬਾਦਸ਼ਸ਼ਾਹ ਦਾ ਨਾਮ; ਇਕ ਸ਼ੈਹਰ ਦਾ ਨਾਮ।

**یمن** ***ਯਮਨ*** : ਅਰਬ ਦੀ ਇਕ ਵਿਲਾਇਤ ਦਾ ਨਾਮ ਜੋ ਕਾਅਬਾ ਤੋਂ ਯਮੀਨ ਭਾਵ ਸੱਜੇ ਪਾਸੇ ਹੈ, ਇਸੇ ਲਈ ਇਸ ਨੂੰ ਯਮਨ ਕੈਂਹਦੇ ਹਨ।

**یمنی** ***ਯਮਨੀ*** : ਮੁਲਕ ਯਮਨ ਦਾ ਰੈਹਣ ਵਾਲਾ, ਯਮਨ ਨਾਲ ਸਬੰਧਤ।

**یُمن** ***ਯੁਮਨ*** : ਬਰਕਤ; ਮੁਬਾਰਕ।

**یمه** ***ਯਮਾ*** : ਖ਼ੁਰਾਕ, ਰੋਜ਼ੀਨਾ।

**یمه‌داران** ***ਯਮਾਦਾਰਾਨ*** : ਰੋਜ਼ੀਨਾਦਾਰ ਲੋਕ।

**یمین** ***ਯਮੀਨ*** : ਬਰਕਤ, ਮੁਬਾਰਕ, ਸ਼ੁਭ, ਸੱਜਾ ਹੱਥ, ਸੱਜਾ ਪਾਸਾ; ਕਦਰ, ਦਰਜਾ; ਸ਼ਕਤੀ, ਸਮਰੱਥਾ।

**یمین‌ویسار** ***ਯਮੀਨ-ਉ-ਯਸਾਰ*** : ਕਸਮ,ਸੌਹ।

**یمینه** ***ਯਮੀਨਾ*** : ਸੱਜੈ ਖੱਬੇ, ਸੱਜਾ ਖੱਬਾ, ਸਜੇ ਪਾਸੇ।

**یمین‌الدوله** ***ਯਮੀਨ-ਉਦ-ਦੌਲਾ*** : ਸਲਤਨਤ (ਰਾਜ) ਦਾ ਸੱਜਾ ਹੱਥ, ਇਕ ਉਪਾਧੀ ਜੋ ਸੁਲਤਾਨ ਮੈਹਮੂਦ ਗ਼ਜ਼ਨਵੀ ਨੂੰ ਬਗ਼ਦਾਦ ਦੇ ਖ਼ਲੀਫ਼ੇ ਨੇ ਪਰਦਾਨ ਕੀਤੀ ਸੀ।

**ینپلو** ***ਯਨਪਲੂ*** : ਕਾਫ਼ਲਾ, ਮੰਡੀ।

**ینگ** ***ਯਿੰਗ*** : ਕਫ਼, ਆਸਤੀਨ, ਕੁੜਤੇ ਦੀ ਬਾਂਹ।

**ینگا/ینگه** ***ਯੰਗਾ*** : ਭਰਾ ਦੀ ਵੌਹਟੀ, ਭਰਜਾਈ, ਭਾਬੀ।

**ینگی** ***ਯੰਗੀ*** : ਨਵਾਂ।

**ینگی‌دنیا** ***ਯੰਗੀ ਦੁਨਯਾ*** : ਅਮਰੀਕਾ।

**یواش** ***ਯਵਾਸ਼*** : ਮੱਧਮ ਰਫ਼ਤਾਰ ਵਾਲਾ ਘੋੜਾ; ਕੋਤਲ ਘੋੜਾ; ਹੌਲੀ, ਹੌਲੀ-ਹੌਲੀ।

**یواشگی** ***ਯਵਾਸ਼ਗੀ*** : ਹੌਲੀ ਨਾਲ।

**یوبه** ***ਯੂਬਾ, ਯੋਬਾ*** : ਚਾਹ, ਇੱਛਾ, ਸ਼ੌਕ, ਇੱਛਕ, ਚਾਹਵਾਨ।

**یوج** ***ਯੂਜ*** : ਦਰਿੰਦੇ ਜਾਨਵਰ; ਇਕ ਪਰਕਾਰ ਦਾ ਢਿੱਡ ਪਰਨੇ ਚੱਲਣ ਵਾਲਾ ਜਾਨਵਰ।

**یوح** ***ਯੂਹ,*** **یوحه** ***ਯੂਹਾ*** : ਸੂਰਜ।

**یورت** ***ਯੋਰਤ*** : ਵਤਨ, ਪੜਾ, ਛਾਉਣੀ।

**یورتگاه** ***ਯੋਰਤਗਾਹ*** : ਰੈਹਣ ਦੀ ਥਾਂ, ਚੌਕੀ।

**یورش** ***ਯੂਰਿਸ਼*** : ਦੁਸ਼ਮਣ 'ਤੇ ਹਮਲਾ ਕਰਨਾ, ਧਾਵਾ ਬੋਲਣਾ, ਹੱਲਾ ਕਰਨਾ, ਚੜ੍ਹਾਈ ਕਰਨਾ, ਹਮਲਾ, ਚੜ੍ਹਾਈ, ਧਾਵਾ, ਹੱਲਾ, ਫ਼ਸਾਦ।

**یورقه** ***ਯੋਰਕਾ*** : ਘੋੜੇ ਦਾ ਦੁੜਕੀ ਚਾਲ ਚੱਲਣਾ।

**یوز** ***ਯੂਜ਼*** : ਪਰਸਿੱਧ ਦਰਿੰਦਾ ਚੀਤਾ, ਢੂੰਡ, ਭਾਲ, ਸੌ (੧੦੦), ਸੈਂਕੜਾ।

**یوزباشی** ***ਯੂਜ਼ਬਾਸ਼ੀ*** : ਸੌ ਆਦਮੀਆਂ

ਦਾ ਸਰਦਾਰ।

**یوسف** ***ਯੂਸੁਫ਼*** : ਇਕ ਪਰਸਿੱਧ ਤੇ ਅਤਿ ਸੁੰਦਰ ਪੈਗ਼ੰਬਰ ਜੋ ਹਜ਼ਰਤ ਯਅਕੂਬ ਦਾ ਪੁੱਤਰ ਸੀ, ਜ਼ੁਲੈਖ਼ਾ ਇਸ ਪੁਰ ਮੋਹਤ ਹੋਈ ਸੀ।

**یوسف جمال** ***ਯੂਸੁਫ਼ ਜਮਾਲ*** : ਯੂਸਫ ਵਰਗਾ ਸੁੰਦਰ, ਸੋਹਣਾ।

**یوسف روز** ***ਯੂਸਫ਼-ਏ-ਰੋਜ਼*** : ਮਸ਼ੂਕ, ਪਿਆਰਾ।

**یوسفی کردن** ***ਯੂਸੁਫ਼ੀ ਕਰਦਨ*** : ਬਾਦਸ਼ਾਹੀ ਕਰਨਾ; ਛੁਪ ਜਾਣਾ।

**یوسه** ***ਯੋਸਾ*** : ਆਰਾ, ਤਰਖਾਣ।

**یوغ** ***ਯੂਗ, ਯੋਗ*** : ਪੰਜਾਲੀ।

**یوفی** ***ਯੂਫ਼ੀ*** : ਬੇਹੂਦਾ ਗਲਾਂ ਕਰਨ ਵਾਲਾ, ਬਕਵਾਸੀ, ਬੜਬੋਲਾ।

**یول** ***ਯੂਲ*** : ਰਾਹ, ਰਸਤਾ।

**یولچی** ***ਯੂਲਚੀ*** : ਰਾਹ ਦਾ ਰਾਖਾ, ਰਾਹਦਾਰ, ਰਾਹ ਵਿਚ ਬੈਹਣ ਵਾਲਾ,ਮੰਗਤਾ, ਭਿਖਾਰੀ।

**یوم** ***ਯੌਮ*** : ਦਿਨ , ਰੋਜ਼,ਸਮਾਂ, ਵਕਤ,ਜਗ।

**یوما** ***ਯੌਮਨ*** : ਕਿਸੇ ਖ਼ਾਸ ਦਿਨ।

**یوما"فی یوما** ***ਯੌਮਨ ਫ਼ੀ ਯੌਮਿਨ*** : ਰੋਜ਼-ਬ-ਰੋਜ਼, ਦਿਨ-ਬ-ਦਿਨ, ਨਿਤਾਪਰਤੀ।

**یوم الاحد** ***ਯੌਮ-ਉਲ-ਅਹਦ*** : ਪੈਹਲਾ ਦਿਨ, ਐਤਵਾਰ।

**یوم التناد** ***ਯੌਮ-ਉਤ-ਤਨਾਦ,*** **یوم الحساب** ***ਯਮੁ-ਉਲ-ਹਿਸਾਬ,*** **یوم نشور** ***ਯੌਮ-ਉਨ-ਨਸ਼ੂਰ*** : ਕਿਆਮਤ (ਕਿਯਾਮਤ) ਦਾ ਦਿਨ ਜੋ ਪੰਜਾਹ ਹਜ਼ਾਰ ਸਾਲਾਂ ਦੇ ਬਰਾਬਰ ਹੋਵੇਗਾ।

**یوم العاشوره** ***ਯੌਮ-ਉਲ-ਆਸ਼ੂਰਾ*** : ਮੁਹੱਰਮ ਮਹੀਨੇ ਦੀ ਦਸਵਾਂ ਦਿਨ, ਹਜ਼ਰਤ ਇਮਾਮ ਹੁਸੈਨ ਦੀ ਸ਼ਹਾਦਤ ਦਾ ਦਿਨ।

**یوم عید** ***ਯੌਮ-ਏ-ਈਦ*** : ਈਦ ਦਾ ਦਿਨ, ਖੁਸ਼ੀ ਦਾ ਤਿਓਹਾਰ।

**یومیه** ***ਯੌਮੀਯਾ*** : ਨਿਤਾਪਰਤੀ ਦਾ ਅਭਿਆਸ, ਹਰ ਰੋਜ਼, ਰੋਜ਼ੀਨਾ।

**یون** ***ਯੂਨ*** : ਨਮਦਾ, ਜ਼ੀਨ ਦਾ ਨਮਦਾ, ਰੰਗ, ਸਿਪੀ, ਇਕ ਨਿਕਾ ਸਿੱਕਾ, ਇਕ ਨਦੀ ਦਾ ਨਾਮ।

**یونان** ***ਯੂਨਾਨ*** : ਯੂਰਪ ਦਾ ਪਰਸਿੱਧ ਮੁਲਕ ਜੋ ਪਰਾਚੀਨ ਗਿਆਨੀਆਂ ਦਾ ਦੇਸ਼ ਕਰਕੇ ਮਸ਼ਹੂਰ ਹੈ।

**یونانی** ***ਯੂਨਾਨੀ*** : ਯੂਨਾਨ ਨਾਲ ਸਬੰਧਤ, ਯੂਨਾਨ ਦਾ ਵਸਨੀਕ, ਯੂਨਾਨ ਦੀ ਚੀਜ਼।

**یونس** ***ਯੂਨਸ*** : ਕੌਮ,ਰੁਕਨ, ਦੀਨ ਦਾ ਰੁਕਨ, ਇਕ ਪੈਗ਼ੰਬਰ ਜਿਨ੍ਹਾਂ ਬਾਰੇ ਕਿਹਾ ਜਾਂਦਾ ਹੈ ਕਿ ਇੱਕ ਮੱਛੀ ਨੇ ਓਹਨਾਂ ਨੂੰ ਚਾਲੀ ਦਿਨ ਆਪਣੇ ਪੇਟ'ਚ ਰੱਖ ਕੇ ਸਹੀ ਸਲਾਮਤ ਉਗਲ ਦਿੱਤਾ ਸੀ; ਇਕ ਸਤਾਰਾ।

**یونی** ***ਯੂਨੀ*** : ਦੇਰ, ਚਿਰ।

**یهود** ***ਯਹੂਦ*** : (ਯਹੂਦੀ **یهودی** ਦਾ ਬੋਹਵਚਨ) ਹਜ਼ਰਤ ਮੂਸਾ ਦੀ ਕੌਮ, ਯਹੂਦੀ ਲੋਕ।

**یهودا** ***ਯਹੂਦਾ*** : ਹਜ਼ਰਤ ਯਾਕੂਬ ਦਾ ਚੌਥਾ ਪੁੱਤਰ; ਹਜ਼ਰਤ ਦਾ ਇਕ ਪੈਰੋਕਾਰ ਸਾਥੀ।

**یهودانه** ***ਯਹੂਦਾਨਾ*** : ਪੀਲੇ ਰੰਗ ਦਾ ਪਟਕਾ ਜੋ ਯਹੂਦੀਆਂ ਲਈ ਕਪੜਿਆਂ 'ਤੇ ਸਿਓਣਾ ਜ਼ਰੂਰੀ ਹੈ ਤਾਂ ਜੋ ਮੁਸਲਮਾਨੀ ਮੁਲਕ ਵਿਚ ਪਛਾਣੇ ਜਾਣ, ਯਹੂਦੀਆਂ ਦਾ ਵਿਸ਼ੇਸ਼ ਨਿਸ਼ਾਨ।

**یهودی** ***ਯਹੂਦੀ*** : ਯਹੂਦ ਕੌਮ ਦਾ ਇਕ ਵਿਅਕਤੀ, ਹਜ਼ਰਤ ਮੂਸਾ ਦੀ ਕੌਮ ਦਾ ਇਕ ਆਦਮੀ।

**یهودیان** ***ਯਹੂਦੀਯਾਨ*** : (ਯਹੂਦੀ **یهودی** ਦਾ ਬੋਹਵਚਨ) ਯਹੂਦੀ ਲੋਕ।

**ییل** ***ਯੀਲ*** : ਸਾਲ, ਵਰ੍ਹਾ।

**ییلا** ***ਯੀਲਾ,ਯੀਲਾਕ*** : ਮੁਲਕ ਦਾ ਓਹ ਸਰਦ ਅਸਥਾਨ ਜਿਥੇ ਗਰਮੀਆਂ ਕੱਟੀਆਂ ਜਾਣ।

**ییلان** ***ਯੀਲਾਨ*** : ਸੱਪ।

## 'ੳ'

## 'ਅ'

## 'ੲ'

## 'ਸ'

## 'ਸ਼'

## 'ਹ'

## 'ਕ'

## 'ਖ਼'

## 'ਗ'

## 'ਗ਼'

## 'ਚ'

## 'ਜ'

## 'ਜ਼'

ਜ਼ੇਵਰ ਜ਼ਦਨ - 406

## 'ਤ'

## 'ਨ'

## 'ਪ'

## 'ਬ'

## 'ਮ'

## 'ਯ'

## 'ਰ'

## 'ਲ'